੧ ਓ ਸਤਿਗੁਰਪ੍ਰਸਾਦਿ ॥

ਖੋਜਤ ਖੋਜਤ ਅੰਮ੍ਰਿਤ ਪੀਆ ॥

ਗੁਰਮੁਖ ਜਨਮ ਸਕਾਰਥਾ ਗੁਰਬਾਣੀ ਪੜ੍ਹ ਸਮਝ ਸੁਣੇਹੀ ॥

# ਪ੍ਰਯਾ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ

## ਭਾਗ ਪੰਜਵਾਂ

ਰਾਗ ਤੁਖਾਰੀ ਤੋਂ ਲੈਕੇ ਰਾਗਮਾਲਾ ਤੱਕ

ਅਰਥਾਤ

ਸੰਖੇਪ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ

ਅਥਵਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦਾ ਸੰਪ੍ਰਦਾਈ ਟੀਕਾ

ਟੀਕਾਕਾਰ:-

ਸ੍ਰੀ ਮਾਨ ਸੰਤ ਗੋਬਿੰਦ ਦਾਸ ਜੀ ਉਦਾਸੀਨ ਵਿਰਕਤ ਅਮ੍ਰਿਤਸਰ

ਜਿਸਨੂੰ

ਭਾਈ ਸੰਤ ਸਿੰਘ ਸਪੁੱਤ੍ਰ ਭਾਈ ਫਤ੍ਹੇ ਸਿੰਘ ਜੀ ਨਕਸ਼ੇ ਨਵੀਸ

ਅਮ੍ਰਿਤਸਰ ਜੀ ਨੇ

ਗੁਰਬਾਣੀ ਦੇ ਸ਼ੁੱਧ ਅਰਥਾਂ ਦੇ ਪ੍ਰਚਾਰ ਅਤੇ ਗੁਰਬਾਣੀ ਦੇ ਸ਼ੁੱਧ ਅਰਥ ਸਮਝਨ ਹਿਤ ਪ੍ਰੇਮੀਆਂ ਦੇ ਲਾਭ ਲਈ ਬਹੁਤ ਸਾਰਾ ਦਰਬ ਖਰਚ ਕੇ ਤੇ ਬਹੁਤ ਮੇਹਨਤ ਕਰਕੇ ਪੂਰਨ ਪ੍ਰੇਮ ਸਹਿਤ ਛਪਵਾਯਾ।

ਸੰ: ੧੯੯੭ ਬਿ: ] [ਸੰ: ੧੯੪੦ ਈ:

ਪਹਿਲੀ ਵਾਰ ੫੦੦]

[ਕੀਮਤ ੧੪) ਚੌਦਾਂ ਰੁਪਏ

## ੧ ਓ ਸਤਿਗੁਰਪ੍ਰਸਾਦਿ ॥

## ਪ੍ਰਾਰਥਨਾ

ਧੰਨ ਓਹ ਪ੍ਰੇਮੀ ਜਨ ਹਨ ਜਿਨ੍ਹਾਂ ਦੇ ਮਨ ਵਿਚ ਅਕਾਲ ਪੁਰਖ ਦੇ ਨਾਮ ਨਾਲ਼ ਅਤੀ ਪਿਆਰ ਹੈ ਜੋ ਸਦਾ ਹੀ ਨਿਤਾ ਪ੍ਰਤੀ ਝਲਾਂਘੇ ਉਠਕੇ ਅਸ਼ਨਾਨ ਆਦਕ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਗਿਆ ਅਨੁਸਾਰ (ਝਾਲਾਘੇ ਉਠ ਨਾਮ ਜਪ ਨਿਸ ਬਾਸਰ ਆਰਾਧਿ ॥ ਕਾੜਾ ਤੁਝੈ ਨਹਿ ਬਿਆਪਈ ਨਾਨਕ ਮਿਟੈ ਉਪਾਧਿ) ਬਾਨੀ ਦਾ ਪਾਠ ਸਮੇਂ ਸਮੇਂ ਅਨੁਸਾਰ ਕਰਦੇ ਹਨ ਅਤੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਬਿਅਰਥ ਨਹੀਂ ਗਵਾਂਦੇ ਹਨ। ਯਥਾ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਤੀਸਰੀ ਪਉੜੀ ਵਿਚ ਲਿਖਿਆ ਹੈ ਕਿ–ਚੌਰਾਸੀ ਲਖ ਜੋਨ ਵਿਚ ਉਤਮ ਜਨਮ ਸੁ ਮਾਨਸ ਦੇਹੀ॥ ਕਿਉਂਕਿ ਇਸ ਜੋਨ ਵਿਚ ਮਾਨੁਖ ਅਪਨੇ ਜਨਮ ਨੂੰ ਸਫਲਾ ਕਰ ਸਕਦਾ ਹੈ, ਤਾਂਤੇ ਹਰ ਇਕ ਪ੍ਰੇਮੀ ਦਾ ਫ਼ਰਜ਼ ਹੈ ਕਿ ਅਪਨੇ ਨਿੱਤ ਨੇਮ ਨੂੰ ਹਰ ਰੋਜ਼ ਪੂਰਾ ਕਰੇ। ਯਥਾ ਗੁਰਬਾਨੀ (ਭਜਹੁ ਗੋਬਿੰਦ ਭੂਲ ਮਤ ਜਾਹੁ॥ ਮਾਨਸ ਜਨਮ ਕਾ ਏਹੀ ਲਾਹੁ) ਤਾਂਤੇ ਹੇ ਸੱਜਣੋ! ਜੋ ਸੱਜਣ ਬਾਣੀ ਹਰ ਰੋਜ਼ ਪੜ੍ਹਦੇ ਹਨ ਸੋ ਧੰਤਾ ਯੋਗ ਹਨ। ਪਰ ਗੁਰਬਾਣੀ ਦੇ ਵਿੱਚੋਂ ਜੋ ਆਤਮਕ ਅਨੰਦ ਦਾ ਲਾਭ ਉਠਾਵਨਾ ਸੀ ਸੋ ਵਿਰਲੇ ਹੀ ਉਠਾਂਵਦੇ ਹਨ, ਕਿਉਂਕਿ ਉਨ ਕੋ ਪਾਠ ਕਾ ਅਰਥ ਮਲੂਮ ਨਹੀਂ ਹੁੰਦਾ ਹੈ ਅਤੇ ਇਸ ਕਰਕੇ ਦਾਸ ਨੇ ਇਹ ਸਲਾਹ ਸੋਚੀ ਹੈ ਕਿ ਜੋ ਬਾਣੀ ਪੜ੍ਹੀ ਜਾਵੇ ਉਸਦਾ ਅਰਥ ਭੀ ਸੁਖੈਨ ਅਰਥਾਂ ਵਿਚ ਛਪਵਾਇਆ ਜਾਵੇ ਤਾਕਿ ਸਾਰਿਆਂ ਸੱਜਣਾਂ ਨੂੰ ਲਾਭ ਪ੍ਰਾਪਤ ਹੋਵੇ ਔਰ ਜੋ ਬਾਣੀ ਪੜ੍ਹੀ ਜਾਵੇ ਵੋਹ ਅਰਥਾਂ ਸਮੇਤ ਪੜ੍ਹੀ ਜਾਵੇ ਤਾਕਿ ਉਸ ਦੇ ਪਾਠ ਅਤੇ ਅਰਥ ਦੀ ਭੀ ਸਮਝ ਆ ਜਾਵੇ ਅਤੇ ਉਸਦਾ ਪਾਠ ਕਰਨਾ ਭੀ ਸਫਲ ਹੋ ਜਾਵੇ। ਬਿਨਾ ਅਰਥਾਂ ਦੇ ਸਮਝੇ ਬਾਣੀ ਦੇ ਪੜ੍ਹਨੇ ਨਾਲ ਬਾਣੀ ਦਾ ਤਾਤ ਪਰਜ ਮਲੂਮ ਨਹੀਂ ਹੁੰਦਾ ਹੈ। ਇਸ ਤੇ ਗੁਰਸਿੱਖਾਂ ਦੇ ਅਰਥ ਸਮਝਣ ਲਈ ਦਾਸ ਨੇ ਨਿੱਤ ਨੇਮ ਦੇ ਪਾਠ ਦਾ ਅਰਥ ਤਿਆਰ ਕਰਵਾਕੇ ਗੁਟਕਿਆਂ ਵਿਚ ਛਪਵਾ ਦਿਤਾ ਹੈ ਤਾਕਿ ਸੱਜਣਾਂ ਨੂੰ ਆਰਾਮ ਹੋ ਜਾਵੇ ਅਤੇ ਆਪਣੇ ਮਨੋਰਥ ਨੂੰ ਪੂਰਾ ਕਰ ਲੈਣ। ਹਰ ਇਕ ਬਾਣੀ ਦੇ ਗੁਟਕੇ ਅਰਥਾਂ ਸਮੇਤ ਤਿਆਰ ਹਨ ਜੋ ਚਿੱਠੀ ਭੇਜਨ ਨਾਲ ਘਰ ਬੈਠਿਆਂ ਬਿਠਾਇਆਂ ਮਿਲ ਸਕਦੇ ਹਨ ਅਤੇ ਹੋਰ ਭੀ ਹਰ ਇਕ ਚੀਜ਼ ਮਿਲ ਸਕਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੂਜਾ ਸਾਰੇ ਹੀ ਤਿਆਰ ਹੋ ਗਏ ਹਨ। ਜਿਨ੍ਹਾਂ ਸੱਜਣਾਂ ਨੂੰ ਲੋੜ ਹੋਵੇ, ਬਹੁਤ ਛੇਤੀ ਮਾਇਆ ਹੇਠ ਲਿਖੇ ਪਤੇ ਤੇ ਭੇਜਕੇ ਮੰਗਾਨ ਅਤੇ ਹੋਰ ਹਰ ਪ੍ਰਕਾਰ ਦੀ ਪੁਛ ਗਿਛ ਵੀ ਏਸੇ ਪਤੇ ਤੇ ਕਰਨ:–

ਸੰਤ ਸਿੰਘ ਨਕਸ਼ਾ ਨਵੀਸ
ਕੂਚਾ ਨਕਾਸ਼ਾਂ, ਕਟੜਾ ਆਹਲੂਵਾਲਾ
ਸ੍ਰੀ ਅੰਮ੍ਰਿਤਸਰ ਜੀ (ਪੰਜਾਬ)

੧ ਓ ਸਤਿਗੁਰਪ੍ਰਸਾਦਿ ॥

# ਅਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਟੀਕਾ ਪਰਯਾ ਮਿਸਰਤ ਲਿਖ੍ਯਤੇ ॥

## ॥ ਸਲੋਕ—ਮੰਗਲ ॥

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥ ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥ ੧ ॥ ਸਲੋਕ ॥ ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥ ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥ ੨ ॥ ਸਲੋਕ ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥ ੩ ॥ ਸਲੋਕ ॥ ਆਦਿ ਗੁਰ ਏ ਨਮਹ ॥ ਜੁਗਾਦਿ ਗੁਰ ਏ ਨਮਹ ॥ ਸਤਿਗੁਰ ਏ ਨਮਹ ॥ ਸ੍ਰੀ ਗੁਰਦੇਵ ਏ ਨਮਹ ॥ ਦੋਃ ॥ ਗੁਰ ਨਾਨਕ ਸੇ ਆਦਿ ਲੈ ਭਏ ਜੋ ਦਸ ਅਵਤਾਰ ॥ ਤਿਨ ਚਰਨਨ ਪਰ ਬੰਦਨਾ ਹਮਰੀ ਮਨ ਤਨ ਧਾਰ ॥ ਇਤਨਾ ਕੁ ਮੰਗਲ ਕਰਕੇ ਅਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਜਹਾਜ਼ ਤਿਸਕੇ ਅਰਥਾਂ ਕੀ ਸੰਪਰਦਾ ਜਿਸਤਰਾਂ ਪਰੰਮਪਰਾ ਸੇ ਚਲੀ ਆਂਵਦੀ ਹੈ ਸੋ ਜੈਸੇਜੈਸੇ ਸ੍ਰੀ ਮਾਨ ਸਿਰੋਮਨੀ ਭਾਈ ਗਿਆਨੀ ਅਮੀਰ ਸਿੰਘਜੀ ਅੱਡਣਸ਼ਾਹੀਕਟੜਾ ਕਰਮ ਸਿੰਘਜੀ ਮੁਤਸਿਲ ਕੂਚਾ ਸੱਤੋ ਵਾਲਾ ਕੇ ਧਰਮਸਾਲਾ ਹੈ ਗੋਬਿੰਦ ਦਾਸ ਨੇ ਸ੍ਰਵਣ ਕਰੀ ਹੈਤੈਸੇ ਹੀ ਧਰਮੀਂ ਵਿੱਦ੍ਵਾਨਾਂ ਮੇਂ ਪ੍ਰਗਟ ਕਰੀ ਜਾਂਦੀ ਹੈ ਪ੍ਰਿਥਮ ਸ੍ਰੀ ਗੁਰੂ ਸਾਹਿਬ ਜੀ ਕੇ ਅਰਥਾਂ ਕੀ ਉਥਾਨਕਾ ਸੰਛੇਪ ਤੇ ਐਸੇ ਹੈ ॥ ਕਰਨ ਕਾਰਨ ਜੋਤੀ ਸਰੂਪ ਨਿਮਾਣਿਆਂ ਕੇ ਮਾਣ, ਨਿਓਟਿਆਂ ਕੀ ਓਟ, ਨਿਆਸਰਿਆਂ ਕੇ ਆਸਰੇ, ਨਿਥਾਵਿਆਂ ਕੇ ਥਾਉਂ, ਨਿਗਤਿਆਂ ਕੀ ਗਤਿ, ਨਿਪਤਿਆਂ ਕੀ ਪਤਿ ਐਸੇ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜਗਤ ਕੇ ਤਾਰਿਕ ਰੂਪ ਜਿਨ੍ਹਾਂ ਨੇ ਫਕਤ ਸੰਸਾਰ ਮੇਂ ਇਕ ਹਿੰਦੂ ਧਰਮ ਕੀ ਰੱਖਯਾ ਵਾਸਤੇ ਅਵਤਾਰ ਧਾਰਿਆ ਜੋ ਮਰਯਾਦਾ ਕੇ ਵਿਗਾੜਨੇ ਵਾਲੇ ਤੁਰਕ ਸੇ ਜਿਨ੍ਹਾਂਨੇ ਨਾਸ ਕੀਏ ਸੋ ਇਕ ਸਮੇਂ ਮਹਾਰਾਜ ਸ੍ਰੀ ਅਨੰਦ ਪੁਰ ਸਾਹਿਬ ਜੀ ਵਿਖੇ ਦੀਵਾਨ ਮੇਂ ਇਸਥਿਤ ਹੋ ਰਹੇ ਸੇ ਹੋਲੇ ਕੇ ਦਿਨੋਂ ਮੇਂ, ਸ੍ਰੀ ਅਨੰਦ ਪੁਰ ਸਾਹਿਬ ਮੇਂ ਬਹੁਤ ਸੰਗਤ ਚਲਕੇ ਆਈ। ਇਕ ਪ੍ਰੇਮੀ ਸਿੱਖਾਂ ਦੇ ਟੋਲੇ ਨੇ ਸਤਿਗੁਰਾਂ ਕੇ ਨਜ਼ਦੀਕ ਉਤਾਰਾ ਕੀਆ, ਉਨ੍ਹਾਂ ਵਿਚੋਂ ਇਕ ਸਿਖ ਕੇ ਪਾਂਚ ਬਾਣੀਆਂ ਕੰਠ ਥੀਂ, ਕੌਣ ਸੀਆਂ ? ਦਖਣੀ ਓਅੰਕਾਰ ॥੧॥ ਸਿਧਗੋਸ਼ਟ ॥੨॥ ਬਡਾ ਅਨੰਦ ॥੩॥ ਸੁਖਮਨੀ ਸਾਹਿਬ ॥੪॥ ਬਾਵਨ ਅੱਖਰੀ ॥੫॥ ਇਹ ਪਾਂਚ ਬਾਣੀਆਂ ਕੰਠ ਥੀਆਂ, ਇਨਕਾ ਪਿਛਲੀ ਰਾਤ੍ਰ ਸੇ ਉਠ ਕੇ ਉਹ ਨਿਯਮ ਸੇ ਪਾਠ ਕਰਦਾ ਸੀ। ਉਸ ਦਿਨ ਵੁਹ ਸਿਖ ਪ੍ਰਿਥਮ ਦਖਣੀ ਓਅੰਕਾਰ ਕਾ ਪਾਠ ਕਰਨੇ ਲਗਾ ਪਾਠ ਕਰਦੇ ਕਰਦੇ ਅਗੇ ਇਹ ਪੰਗਤੀ ਆਈਃ—"ਕਰਤੇ ਕੀ ਮਿਤ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ ॥" ਅਰਥ ਇਸਕਾਏਹ ਹੈ ਕਰਤਾ ਜੋ ਈਸ਼੍ਵਰ ਤਿਸਕੀ ਮਿਤ ਕਹੀਏ ਮਰਯਾਦਾ ਕਰਤਾ ਹੀ ਜਾਨਤਾ ਹੈ, ਕੈ ਕਹੀਏ ਅਥਵਾ ਸਤਿਗੁਰੂ ਜੋ ਸੂਰਬੀਰ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸ਼੍ਟੀ ਸੋ ਮਰਯਾਦਾ ਕੋ ਜਾਨਤੇ ਹੈਂ, ਦੋਨੋਂ ਸੇ ਭਿੰਨ ਔਰ ਕੋਈ ਨਹੀਂ ਜਾਨਤਾ ਔਰ ਓਹ ਸਿਖ ਐਸੇ ਪੜ੍ਹਦਾ ਸੀ 'ਕੋ' ਜਾਣੈ ਗੁਰ ਸੂਰਾ। ਗੁਰੂ ਸੂਰਬੀਰ ਮਰਜਾਦਾ ਕੋ ਕਿਆ ਜਾਨਤੇ ਹੈਂ, ਕਿੰਤੂ ਨਹੀਂ ਜਾਨਤੇ, ਐਸੇ ਅਸ਼ੁਧ ਪੜ੍ਹੇ। ਐਸੀ ਬਾਣੀ ਸੁਣਕੇ ਮਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀਨੇ ਉਸ ਸਿੱਖ ਕੋ ਉਚੀ ਪੁਕਾਰ ਸੇ ਕਹਿਆ ਐਸੇ ਅਸ਼ੁਧ ਨਾ ਪੜ੍ਹ, ਇਕਦੋ ਵੇਰੀ ਮਹਾਰਾਜ ਜੀਨੇ ਕਹਿਆ ਉਸ ਸਿਖ ਨੇ ਅਵਾਜ਼ ਸੁਣੀ ਨਹੀਂ, ਵੈਸੇ ਹੀ ਬਾਣੀ ਪੜ੍ਹੀ ਜਾਂਦਾ

ਹੈ। ਪੁਨਾ ਸਤਿਗੁਰਾਂ ਨੇ ਔਰ ਦੂਜੇ ਸਿੱਖ ਕੋ ਕਹਿਆ ਕਿ ਤੂੰ ਪਾਸ ਜਾਕੇ ਉਸ ਸਿੱਖ ਕੋ ਬਾਣੀ ਪੜ੍ਹਨੇ ਸੇ ਹਟਾ ਦੇਹ, ਉਸ ਸਿੱਖ ਨੇ ਜਾਕੇ ਦੋ ਤਿੰਨ ਚਪੇੜ ਮਾਰੇ ਉਸ ਕੋ ਬਹੁਤ ਦੁਖ ਪੈਦਾ ਹੂਆ, ਦਿਨ ਉਦੇ ਨਾਲ ਦੀਵਾਨ ਵਿਖੇ ਜਾਕੇ ਉਸ ਸਿੱਖ ਨੇ ਹੱਥ ਜੋੜਕੇ ਬੇਨਤੀ ਕੀਤੀ ਹੇ ਦੀਨਾ ਨਾਥ ਮੈਂ ਸਤਿਗੁਰ ਨਾਨਕ ਦੇਵ ਜੀ ਕੀ ਬਾਣੀ ਪੜ੍ਹਦਾ ਸੀ ਇਸ ਸਿੱਖ ਨੇ ਬਗੈਰ ਗੁਨਾਹ ਸੇ ਮੇਰੇ ਜਾਕੇ ਚਪੇੜ ਮਾਰੇ। ਇਤਨੀ ਸੁਣ ਕੇ ਸਤਿਗੁਰ ਦੇਵਾਂ ਨੇ ਕਹਿਆ ਹੇ ਭਾਈ ਸਿੱਖ ਤੈਂ ਨੇ ਜੋ ਹਮਾਰੇ ਚਪੇੜ ਮਾਰੇ ਹੈਂ ਉਨ ਕਾ ਹਮਾਰੇ ਕੋ ਅਬ ਤੱਕ ਦੁਖ ਹੋ ਰਹਿਆ ਹੈ, ਸਿੱਖ ਨੇ ਕਹਿਆ ਹੇ ਦੀਨਾ ਨਾਥ ਮੈਂ ਕਿਆ ਕੀਟ ਹੂੰ ਆਪ ਕੋ ਚਪੇੜ ਮਾਰਨੇ ਵਾਲਾ, ਸਤਿਗੁਰ ਦੇਵਾਂ ਨੇ ਕਹਿਆ ਹੇ ਸਿੱਖ ਇਹ ਜੋ ਹਮਾਰੇ ਵੱਡਿਆਂ ਕੀ ਪਵਿੱਤ੍ਰ ਬਾਣੀ ਹੈ ਇਸ ਕਾ ਜੋ ਅਸ਼ੁੱਧ ਪੜ੍ਹਨਾ ਏਹ ਅੰਗ ਦਾ ਕੱਟਣਾ ਹੈ। ਉਸ ਅੰਗ ਦੇ ਕੱਟਣੇ ਕਰਕੇ ਹਮਾਰੇ ਕੋ ਦੁਖ ਪੈਦਾ ਹੂਆ। ਸਿੱਖ ਨੇ ਹੱਥ ਜੋੜ ਕੇ ਕਹਿਆ ਹੇ ਦੀਨਾ ਨਾਥ ਮੇਰੇ ਕੋ ਅਰਥ ਬੋਧ ਨਹੀਂ, ਆਪ ਕ੍ਰਿਪਾ ਕਰਕੇ ਅਰਥ ਸ੍ਰਵਨ ਕਰਵਾ ਦਿਓ। ਇਤਨੀ ਸੁਣ ਕੇ ਸਤਿਗੁਰ ਦੇਵਾਂ ਨੇ ਕਹਿਆ ਹੇ ਭਾਈ ਅਬ ਤਾਂ ਜੁੱਧ ਕਾ ਸਮਾ ਹੈ ਜੁੱਧ ਸੇ ਪਿੱਛੋਂ ਸ਼੍ਰਵਣ ਕਰਵਾਵਾਂਗੇ। ਇਤਨੇ ਕੋ ਪਹਾੜੀਆ ਰਾਜਾ ਜੋ ਭੀਮ ਚੰਦ ਨਾਮ ਕਰਕੇ ਤਿਸ ਕਾ ਭੇਜਿਆ ਹੂਆ ਬ੍ਰਹਮਣ ਆਟੇ ਦੀ ਗਊ ਬਣਾਕ ਔਰ ਠਾਕੁਰ ਲੈਕੇ ਅਨੰਦ ਪੁਰ ਸਾਹਬ ਵਿਖੇ ਆਇਆ ਸਤਿਗੁਰਾਂ ਅੱਗੇ ਆਕੇ ਗਊ ਕੀ ਅਰ ਠਾਕੁਰਾਂ ਕੀ ਬਹਮਣ ਨੇ ਸੁਗੰਦ ਚੁੱਕੀ ਕਹਿਆ ਆਪ ਸ੍ਰੀ ਅਨੰਦ ਪੁਰ ਸਾਹਿਬ ਛੋਡ ਕੇ ਚਲ ਜਾਵੋ, ਰਾਜਾ ਭੀਮ ਚੰਦ ਨੇ ਕਹਿਆ ਹੈ ਫੇਰ ਹਮ ਜੁੱਧ ਨਹੀਂ ਕਰਾਂਗੇ। ਉਸੀ ਵਕਤ ਔਰੰਗਜ਼ੇਬ ਕੇ ਖਜ਼ਾਨਚੀ ਔਰ ਮੰਤ੍ਰੀ ਮੁਖੀ ਮੁਖੀ ਆਏ ਤਿਨ੍ਹਾਂ ਨੇ ਭੀ ਤਥਾ ਹੀ ਕਹਿਆ ਕੁਰਾਨ ਕੀ ਕਸਮ ਚੁੱਕੀ, ਮਹਾਰਾਜ ਕੋ ਕਹਿਆ ਆਪ ਸ੍ਰੀ ਅਨੰਦ ਪੁਰ ਸਾਹਿਬ ਜੀ ਛੋਡ ਕੇ ਚਲੇ ਜਾਵੋ ਫੇਰ ਹਮ ਜੁੱਧ ਨਹੀਂ ਕਰਾਂਗੇ, ਸਤਿਗੁਰਾਂ ਕਾ ਧਰਮ ਨਮਿੱਤ ਅਵਤਾਰ ਸੀ ਉਨ੍ਹਾਂ ਨੇ ਆਪੋ ਆਪਣਾ ਧਰਮ ਚੁੱਕ ਲਿਆ, ਇਸ ਤੇ ਪਰੇ ਹੋਰ ਕਿਆ ਹੈ। ਇਹ ਜਾਨ ਕੇ ਮਹਾਰਾਜ ਸ੍ਰੀ ਅਨੰਦ ਪੁਰ ਸਾਹਿਬ ਕੋ ਛੋਡ ਕੇ ਚਮਕੌਰ ਸਾਹਿਬ ਮੇਂ ਆਏ, ਉਸ ਵਕਤ ਸਤਿਗੁਰ ਦੇਵਾਂ ਨਾਲ ੪੦ ਚਾਲੀ ਸਿੱਖ ਥੇ ਪੁਨਾ ਉਸ ਵਕਤ ਪਹਾੜੀਏ ਨੇ ਔਰ ਔਰੰਗਜ਼ੇਬ ਨੇ ਬੇਈਮਾਨਗੀ ਕਮਾਈ, ਦਾਹ ਲੱਖ ਸੈਨਾ ਮਿਲ ਕੇ ਆਈ ਚਮਕੌਰ ਸਾਹਿਬ ਮੇਂ ਬਹੁਤ ਜੁੱਧ ਹੂਆ। ਓਥੇ ਸੇ ਸਤਿਗੁਰ ਦੇਵ ਜੀ ਮੁਕਤਸਰ ਮੇਂ ਆਏ ਓਥੇ ਭੀ ਬਹੁਤ ਜੁੱਧ ਹੂਆ ਫੇਰ ਦਮਦਮੇਂ ਸਾਹਿਬ ਮੇਂ ਆਏ ਇਸ ਪ੍ਰਕਾਰ ਜਦ ਜੁੱਧ ਕੀ ਸਮਾਪਤੀ ਹੋਈ ਪੁਨਾ ਸਿੱਖਾਂ ਨੇ ਹਥ ਜੋੜ ਕੇ ਬੇਨਤੀ ਕੀਤੀ ਹੇ ਮਹਾਰਜ ਆਪਕਾ ਜੋ ਇਕਰਾਰ ਹੈ ਕਿ ਜੁਧ ਸੇ ਪਿਛੋਂ ਅਰਥ ਸ੍ਰਵਣ ਕਰਵਾਵਾਂਗੇ ਸੋ ਅਬ ਜੁਧ ਕੀ ਸਮਾਪਤੀ ਹੋ ਗਈ ਅਬ ਕ੍ਰਿਪਾ ਕਰਕੇ ਸ੍ਰਵਣ ਕਰਵਾਵੋ। ਇਸ ਬੇਨਤੀ ਕੋ ਸੁਣਕੇ ਮਹਾਰਾਜ ਨੇ ਕਹਿਆ ਹੇ ਭਾਈ ਸਿੱਖੋ ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋ ਸ੍ਰੀ ਗੁਰੂ ਤੇਗ ਬਹਾਦਰ ਧਰਮ ਕੀ ਚਾਦਰ ਇਜ਼ਾਸਾ ਜੀ ਕੋ ਸੌਂਪ ਗਏ ਸੇ ਕਿ ਤੈਨੇ ਧੀਰਮਲ ਕੋ ਦੇ ਦੇਣਾ ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰਤਾਰ ਪੁਰ ਮੇਂ ਧੀਰਮਲ ਪਾਸ ਹੈ ਉਸ ਪਾਸੋਂ ਤੁਮ ਜਾਕੇ ਲਿਆਵੋ ਫੇਰ ਸ੍ਰਵਣ ਕਰਵਾਵਾਂਗੇ। ਇਤਨੀ ਸੁਣਕੇ ਸਿਖ ਧੀਰਮਲ ਪਾਸ ਗਏ ਅਗੋਂ ਸੇ ਧੀਰਮਲ ਨੇ ਕਹਿਆ ਕਿ ਦਸਮ ਪਾਤਸ਼ਾਹ ਕੋ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਨਹਾਂ ਦੇਤਾ ਜਦੀ ਔਰ ਕੋਈ ਮੰਗੇ ਤਬ ਦੇ ਦੇਵਾਂਗਾ ਕਿਆ ਕਾਰਨ ਹੈ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਜਹਾਜ਼ ਰਚਿਆ ਹੈ ਤੈਸੇ ਹੀ ਉਨ੍ਹਾਂ ਮੇਂ ਸਮਰਥਾ ਨਹਾਂ? ਓਹ ਰਚ ਲੈਣ ਓਨ੍ਹਾਂ ਕੀ ਹੀ ਗਦੀਉਪਰ ਇਸਥਤ ਹੈਂ। ਅਰਥਾਤ ਜਵਾਬ ਦੀਆ। ਸਿੱਖ ਮੁੜ ਵਾਪਸ ਹੂਏ ਜੋ ਧੀਰਮਲ ਨੇ ਵਾਰਤਾ ਕਹੀ ਸੀ ਸੋਈ ਸਿੱਖਾਂ ਨੇ ਆਕੇ ਮਹਾਰਾਜ ਕੋ ਕਹਿ ਦਿਤੀ ਉਸ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ ਬਹੁਤ ਪਾਸ ਥੇ ਇਕ ਉਦਾਸੀਨ ਸਾਧੂ ਪਾਸ ਲਿਖਿਆ ਹੂਆ ਸੀ ਉਸ ਪਾਸੋਂ ਇਕ ਨੰਦ ਚੰਦ ਨਾਮ ਕਰਕੇ ਇਕ ਮਸੰਦ ਮਹਾਰਾਜ ਕਾ ਮੁਸਾਹਿਬ ਥਾ ਉਸਨੇ ਲੇ ਲੀਆ ਸੀ ਦਗੇ ਸੇ ਉਸ ਪਾਸੋਂ ਭੀ ਮੰਗਵਾ ਕੇ ਸ੍ਰਵਣ ਕਰਵਾ ਸਕਦੇ ਸੇ। ਪ੍ਰੰਤੂ ਸਤਿਗੁਰ ਦੇਵਾਂ ਨੇ ਵੀਚਾਰਿਆ ਸਿੱਖਾਂ ਦੇ ਮਨ ਵਿਚ ਇਹ ਸੰਸਾ ਰਹੇਗਾ, ਕਿ ਗੁਰੂ ਸਾਹਿਬ ਵਿਚ ਪਹਿਲੀਆਂ ਪਾਤਸ਼ਾਹੀਆਂ ਵਤ ਸ਼ਕਤੀ ਸਮਰਥ ਨਹੀਂ, ਇਸ ਸੰਸੇ ਕਰਕੇ ਸਿੱਖ ਨਰਕ ਗਾਮੀ ਹੋਵਨਗੇ ਜੋ ਗੁਰੂ ਸਿੱਖਾਂ ਕੋ ਨਰਕਾਂ ਮੇਂ ਗਮਨ ਕਰਵਾਵਨੇ ਵਾਲੇ ਹੋਵਨ ਓਹ ਗੁਰ ਕਿਆ ਹੈਂ? ਇਹ ਵਿਚਾਰਕੇ ਤਿਸ ਵਕਤ ਸਤਿਗੁਰ ਦੇਵਾਂ ਨੇ ਏਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਮੁਖਾਰ ਬਿਦ ਸੇ ਨੌ ਮਹੀਨੇ ਅਠਾਂ ਦਿਨਾਂ ਮੇਂ ਉਚਰਿਆ ਉਚਾਰਕੇ ਸਿੱਖਾਂ ਕੋ ਸ੍ਰਵਣ ਕਰਵਾਇਆ ਜਿਸ ਜਿਸ ਨੇ ਸ਼ਰਧਾ ਪੂਰਬਕ ਪ੍ਰੇਮ ਮੇਂ ਮਗਨ ਹੋਕੇ ਸ੍ਰਵਨ ਕਰਿਆ ਸੋ ਸਭ ਵਿਦੇਹ ਮੁਕਤੀ ਕੋ ਪ੍ਰਾਪਤਿ ਹੂਏ ਐਸੇ ਦੇਖਕੇ ਸਤਿਗੁਰ ਦੇਵਾਂ ਨੇ ਵਿਚਾਰਿਆ ਕਿ ਇਹ ਤਾਂ ਸਭ ਵਿਦੇਹ ਮੁਕਤੀ ਕੋ ਪ੍ਰਾਪਤਿ ਹੂਏ ਅਬ ਸੰਸਾਰ ਵਿਚ ਅਰਥ ਕੌਣ ਪ੍ਰਗਟ ਕਰੇਗਾ ਇਹ ਵਿਚਾਰਕੇ ਭਾਈ ਮਨੀ ਸਿੰਘ ਜੀ ਕੋ ਆਪਣੀ ਸ਼ਕਤਿ ਸੇ ਰਖਿਆ ਭਾਈ ਮਨੀ ਸਿੰਘ

ਜੀ ਕੋ ਅਛੀ ਤਰਾਂ ਸ੍ਰਵਣ ਕਰਵਾਕੇ ਹੁਕਮ ਦੀਆ ਆਪ ਸ੍ਰੀ ਅੰਮ੍ਰਿਤਸਰ ਜੀ ਮੇਂ ਜਾਕੇ ਅਰਥਾਂ ਕੀ ਸੰਪ੍ਰਦਾ ਚਲਾਵੋ ਇਸ ਆਗਯਾ ਕੋ ਮਾਨਕੇ ਭਾਈ ਮਨੀ ਸਿੰਘ ਜੀ ਸ੍ਰੀ ਅੰਮ੍ਰਿਤਸਰ ਜੀ ਮੇਂ ਆਵਤੇ ਭਏ ਤਿਨ੍ਹਾਂ ਨੇ ਸੰਪ੍ਰਦਾ ਚਲਾਈ ਇਸ ਪ੍ਰਕਾਰ ਅਰਥਾਂ ਕੀ ਸੰਪ੍ਰਦਾ ਸੰਸਾਰ ਮੇਂ ਖਿਲਰੀ ਹੈ॥ ਇਤੀ॥

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ ਓ ਇਕ ਜੋ ਅਦੁਤੀ। ਪ੍ਰਮੇਸ਼੍ਵਰ ਸੋ। ਆਪਣੀ ਇੱਛਾ ਅਨੁਸਾਰ ਓਅੰ ਕੋ ਪ੍ਰਾਪਤ ਹੂਆ ਯਥਾ-ਏਕੋਹੰ ਤਦੀਖਯਤ ਬਹੁਸਯਾ ਪ੍ਰਜਾਯੇਯ, ਰਹੋ ਵਿਚਾਰ। ਓਅੰ ਅਗੇ ਚਾਰ ਮਾਤ੍ਰਾਂ ਕਾ ਹੈ॥ ਯਥਾ ਦੋ:॥ ਅਕਾਰ ਉਕਾਰ ਮਕਾਰ ਪੁਨਿ ਅਰਧੂ ਬਿੰਦੁ ਪਹਿਚਾਨ। ਚਾਰੋਂ ਕੋ ਸਮਦਾਇ ਕਰ ਓਅੰਕਾਰ ਪਹਿਚਾਨ॥ ਅਰਥ। ਸਪਸ਼ਟ ਯਥਾ॥ (ਸਤਿ ਨਾਮੁ) ਉਸ ਕਾ ਨਾਮ ਰੂਪ ਸਤ ਹੈ ਔਰ ਨਾਮ ਰੂਪ ਝੂਠੇ ਹੈਂ॥ ਪ੍ਰਸ਼ਨ ਨਾਮ ਰੂਪ ਤਾਂ ਸਭ ਨਾਸ ਰੂਪ ਹੈਂ॥ ਉ:॥ ਤਿੰਨ ਕਾਲ ਜਿਸਕਾ ਨਾਸ ਨਾ ਹੋਵੇ ਉਸਕੋ ਸੱਤ ਕਹੀਏ ਹੈ ਨਾਮ ਕਹੀਏ ਪ੍ਰਸਿੱਧ ਹੀ। ਵਾ 'ਨ ਆਮ ਯਾਨੇ ਨਹੀਂ ਉਸ ਮੇਂ ਆਮੇਂ। ਰੋਗ। ਆਮ ਖਾਸ ਪ੍ਰਪੰਚ ਉਸ ਮੇਂ ਨਹੀਂ। ਚਾਰ ਵਾ ਨਾਮ ਵਿਚ ਹੈ ਰੂਪ ਕਾ ਅਧਯਾਹਾਰ ਕਰਨਾ ਯਥਾ ਨਾਮ ਰੂਪ ਕਾ ਕਰਤਾ ਹੈ। ਵਾ (ਕਰਤਾ) ਉਤਪਤੀ ਪਾਲਨਾ ਸੰਘਾਰ ਕਰੇ ਸੋ ਕਹੀਏ ਕਰਤਾ ਵਾ ਤਾਰਨਾ ਕਰੇ ਸੋ ਕਹੀਏ ਕਰਤਾ ਵਾ ਜਿਸਕੇ ਕਰ ਕਹੀਏ ਹੱਥ ਮੈਂ ਜੀਵਾਂ ਦੀ ਖਾਨ ਪਾਨ ਰੂਪੀ ਤਾਰ ਹੋਵੇ ਸੋ ਕਹੀਏ ਕਰਤਾ ਵਾ ਤਾੜਨਾ ਕਰੇ ਸੋ ਕਹੀਏ ਕਰਤਾ। ਪੰਜ। (ਪੁਰਖੁ) ਪੂਰਨ ਹੈ। ਵਾ 'ਪੂੰ' ਨਰਕਾਂ ਸੇ ਰਖੇ ਸੋ ਪੁਰਖ ਹੈ। ਵਾ ਇਕਹੀ ਪੁਰਖ ਹੈ ਹੋਰ ਜੀਵ ਸਭ ਉਸਕੀਆਂ ਨਾਰੀਆਂ ਹੈਂ ਯਥਾ 'ਏਕਾ ਪੁਰਖ ਸਬਾਈ ਨਾਰ' ਵਾ ਪੁਰੀਆਂ ਵਿਚ 'ਖੈ' ਕਹੀਏ ਸ਼ੈਨ ਕਰੇ ਸੋ ਪੁਰਖ। ਵਾ ਪੁਰੀਆਂ ਕੋ 'ਖੈ' ਕਹੀਏ ਨਾਸ ਕਰੇ ਸੋ ਪੁਰਖ। ਵਾ 'ਖੈ' ਕਹੀਏ ਅਕਾਸ ਵਤ ਪੂਰਨ ਹੋਵੇ ਸੋ ਪੁਰਖ। ਵਾ ਪੌਰਖ ਵਾਲਾ ਹੈ। ਵਾ ਪੁਰਖਾਂ ਵਿਚ ਉਤਮ ਹੋਵੇ ਕਹੀਏ ਪੁਰਖ, ਵਾ ਪੁਰਸ਼ਾਰਥ ਵਾਲਾ ਹੋਵੇ ਸੋ ਪੁਰਖ। ਪੁਰਖ ਪਦ ਕੇ ਨੌਂ। (ਨਿਰਭਉ) ਭੈ ਥੀਂ ਰਹਿਤ ਹੈ। ਵਾ ਭਵਨੇ ਸੇ ਨਿਰ ਕਹੀਏ ਰਹਿਤ ਹੈ। ਵਾ ਭਵ ਉਤਪਤੀ ਸੇ ਨਿਰ ਕਹੀਏ ਰਹਿਤ ਹੈ। ਵਾ ਨਿਰ ਵਿਸ਼ੇਸ਼ ਕਰਕੇ ਭਵ ਕਹੀਏ ਕਲਯਾਨ ਸਰੂਪ ਹੈ। ਵਾ ਦੁਸ਼ਟਾਂ ਕੋ ਨਿਰਾ ਹੀ ਭਉ ਰੂਪ ਹੈ। ਪੰਜ॥ (ਨਿਰਵੈਰ) ਵੈਰ ਥੀਂ ਰਹਿਤ ਹੈ। ਵਾ ਵੈਲਦਾਨੀਆਂ ਤੇ ਰਹਿਤ ਹੈ। ਵਾ ਦੁਸ਼ਟਾਂ ਕੋ ਨਿਰਾ ਹੀ ਵੈਰ ਰੂਪ ਹੈ। ਤਿੰਨ (ਅਕਾਲ ਮੂਰਤ) ਉਸਕੀ ਮੂਰਤੀ ਕਾਲ ਰਹਿਤ ਹੈ॥ ਪ੍ਰਸ਼ਨ-ਮੂਰਤੀ ਤਾਂ ਸਭ ਨਾਸ ਰੂਪ ਹੈ? ਉਤ੍ਰ-"ਅਕਾਲ" ਮੂਰਤੀ, ਕਹੀਏ ਸਰੂਪ ਹੈ। ਵਾ 'ਐੜੇ' ਵਿਚੋਂ ਵਿਸ਼ਨੂ 'ਕਕੇ' ਵਿਚੋਂ ਬ੍ਰਹਮਾਂ 'ਲਲੇ' ਵਿਚੋਂ ਸ਼ਿਵਜੀ ਇਹ ਤ੍ਰਿਧਾ ਮੂਰਤੀ ਧਾਰੀ। ਪ੍ਰਸ਼ਨ-ਆਪਕੀ ਤ੍ਰਿਧਾ ਮੂਰਤੀ ਮੇਂ ਪ੍ਰੀਤੀ ਹੈ ਵਾ ਜਿਸਨੇ ਧਾਰੀਆਂ ਹੈਂ ਉਸਮੇਂ ਪ੍ਰੀਤੀ ਹੈ? ਉੱਤਰ-ਜੋ ਦੇਸ ਕਾਲ ਵਸਤੂ ਪ੍ਰਛੇਦ ਰਹਿਤ ਹੈ। ਵਾ ਦੁਰਭਿਖ ਕਾਲ ਥੀਂ ਰਹਿਤ ਹੈ। ਵਾ ਜਮ ਕਾਲ ਥੀਂ ਰਹਿਤ ਹੈ। ਵਾ ਸਰਬ ਰੂਪ ਹੋਨੇ ਸੇ ਦੇਸ ਕਾਲ ਆਦਿਕ ਇਨ੍ਹਾਂ ਸਭਨਾਂ ਵਿਚ ਆ ਰਹਿਆ ਹੈ। ਵਾ 'ਅ' 'ਕ' ਕਹੀਏ ਦੁਖ ਉਸਮੇਂ ਲੈ ਹੈ ਯਾਨੇ ਹੈ ਨਹੀਂ ਵਾ 'ਅ' 'ਕ' ਦੁਖਾਂ ਵਿਚ ਭੀ ਓਹੀ ਲੀਨ ਹੋ ਰਿਹਾ ਹੈ। ਹੇ ਸਿਧੋ ਉਸ ਵਿਚ "ਮੂ" ਮੇਰਾ 'ਰਤਿ' ਪ੍ਰੀਤੀ ਹੈ। ਅੱਠ। (ਅਜੂਨੀ) ਜੂਨ ਰਹਿਤ ਹੈ ਵਾ 'ਅੱਜ' ਮਾਇਆ ਵਾ ਅੱਜ ਬ੍ਰਹਮਾਂ ਇਹ ਉਸਤੇ 'ਊਨੀ' ਕਹੀਏ ਨਯੂਨ ਹੈਂ ਵਾ ਵਿਸ਼ੇਸ਼ ਕਰਕੇ ਜੂਨੀ ਕਹੀਏ ਕਾਰਨ ਰੂਪ ਹੈ। ਚਾਰ। ਵਾ (ਸੈਭੰ) ਅਜੂਨੀ ਸੈ ਕਹੀਏ ਹੈ ਅਤੇ 'ਭੰ' ਕਹੀਏ ਪ੍ਰਕਾਸ਼ ਰੂਪ ਹੈ ਵਾ ਸਮੂਚੇ 'ਸੈਭੰ' ਕਹੀਏ ਸੁਤ ਪ੍ਰਕਾਸ਼ ਹੈ ਵਾ ਸੈਂਕੜਿਆਂ ਕੋ 'ਭੰ' ਕਹੀਏ ਨਾਸ ਕਰਨੇ ਵਾਲਾ ਹੈ ਵਾ ਸੈ ਨਾਮ ਸੰਸਿਆਂ ਕੋ ਭੰਗਨ ਕਰਨੇ ਵਾਲਾ। (ਗੁਰਪ੍ਰਸਾਦਿ) ਗੁਰ ਪੂਜ ਹੈ ਵਾ 'ਗੋ' ਅੰਧਕਾਰ ਵਿਚ 'ਰੂ' ਪ੍ਰਕਾਸ਼ ਕਰਨ ਵਾਲਾ ਹੈ, ਪ੍ਰਸਾਦਿ ਕਹੀਏ ਮੰਦਰ ਕੀ ਨਿਆਈਂ ਅਧਿਸ਼ਠਾਨ ਰੂਪ ਹੈ ਵਾ ਬੈਕੁੰਠ ਸਚ ਖੰਡ ਹੈ, ਸਤਿਸੰਗਤ, ਸੰਸਾਰ ਇਹ ਉਸਕੇ ਚਾਰ ਪ੍ਰਸਾਦਿ ਕਹੀਏ ਮੰਦਰ ਹੈਂ, ਗੁਰਨਾਮ ਵਡੇ ਵਾ ਸ੍ਵਾਦਾਂ ਸੇ ਪਰੇ ਹੈ ਵਾ ਗੁਰ ਚੇਤਨ ਪ੍ਰਸਾਦਿ ਅਨੰਦ ਔਰ ਸਤਿ ਭਾਵ ਸਤਿਚਿਤ ਅਨੰਦ ਰੂਪ ਹੈ। ਪੁਨਾ ਇਸ ਮੰਤ੍ਰ ਵਿਚ ਸਿਧਾਂ ਨੇ ਅਤੀ ਬਿਆਪਤੀ ਔਰ ਗੌਰਵਤਾ ਆਦੀ ਦੋਸ਼ ਪ੍ਰਵੇਸ਼ ਕੀਏ।

੧ ੴ ਸਤਿਗੁਰਪ੍ਰਸਾਦਿ ॥

-+੪੦੪+-

# ਤਤਕਰਾ ਰਾਗਾਂ ਕਾ


| ਨੰ: | | ਪੰਨਾ |
|---|---|---|
| ੧ | ਰਾਗ ਤੁਖਾਰੀ | ੧ |
| ੨ | ਰਾਗ ਕੇਦਾਰਾ | ੩੭ |
| ੩ | ਰਾਗ ਭੈਰਉ | ੪੮ |
| ੪ | ਰਾਗ ਬਸੰਤ | ੧੨੭ |
| ੫ | ਰਾਗ ਸਾਰੰਗ | ੧੭੫ |
| ੬ | ਰਾਗ ਮਲਾਰ | ੨੪੬ |
| ੭ | ਰਾਗ ਕਾਨੜਾ | ੩੦੮ |
| ੮ | ਰਾਗ ਕਲਿਆਨ | ੩੩੯ |
| ੯ | ਰਾਗ ਪ੍ਰਭਾਤੀ | ੩੫੧ |
| ੧੦ | ਰਾਗ ਜੈਜਾਵੰਤੀ | ੩੮੩ |
| ੧੧ | ਸਹਸ ਕ੍ਰਿਤੀ ਸਲੋਕ | ੩੮੪ |
| ੧੨ | ਗਾਥਾ | ੪੧੫ |
| ੧੩ | ਫੁਨਹੇ | ੪੨੦ |
| ੧੪ | ਚਉਬੋਲੇ | ੪੨੯ |
| ੧੫ | ਸਲੋਕ ਭਗਤ ਕਬੀਰ | ੪੩੩ |
| ੧੬ | ਸਲੋਕ ਸੇਖ ਫਰੀਦ | ੪੯੨ |
| ੧੭ | ੱਟਾਂ ਦੇ ਸਵੱਯੇ | ੫੩੨ |
| ੧੮ | ਸਲੋਕ ਵਾਰਾਂ ਤੇ ਵਧੀਕ | ੬੨੩ |
| ੧੯ | ਸਲੋਕ ਮਹਲਾ ੯ | ੬੪੨ |
| ੨੦ | ਮੁੰਦਾਵਣੀ ਮਹਲਾ ੫ | ੬੪੯ |
| ੨੧ | ਰਾਗ ਮਾਲਾ | ੬੫੩ |

ਰਾਗੁ ਤੁਖਾਰੀ

੧ ਓ ਸਤਿਗੁਰਪ੍ਰਸਾਦਿ ॥

## ਤੁਖਾਰੀ ਛੰਤ ਮਹਲਾ ੧ ॥ ਬਾਰਹਮਾਹਾ ॥

ਏਕ ਸਮੇਂ ਸਿਖਾਂ ਨੇ ਸਤਿਗੁਰੂ ਨਾਨਕ ਦੇਵ ਜੀ ਅੱਗੇ ਬੇਨਤੀ ਕੀਤੀ ਕਿ 'ਹੇ ਦੀਨਾ ਨਾਥ! ਕੋਈ ਐਸੀ ... ਬਾਣੀ ਆਪਣੇ ਮੁਖਾਰ ਬਿੰਦ ਸੇ ਉਚਾਰੋ, ਜਿਸ ਬਾਣੀ ਵਿਚ ਬਾਰਾਂ ਹੀ ਮਾਸ ਆ ਜਾਣ ਯਾਨੇ ਜਿਸ ਬਾਣੀ ਕੇ ਪਾਠ ... ਬਾਰਾਂ ਹੀ ਮਾਸ਼ ਸਫਲੇ ਹੋ ਜਾਵਨ ਵਹੁ ਬਾਣੀ ਉਚਾਰੋ ਔਰ ਲੋਕ ਕੋਈ ਕਿਸੀ ਪਾਸੋਂ ਜਾਕੇ ਸੰਕ੍ਰਾਂਤ ਆਦੀ ਦਿਨੋਂ ਮੈਂ ... ਸ੍ਰਵਨ ਕਰਤੇ ਹੈਂ ਹਮਾਰੀ ਤਾਂ ਆਪ ਉਪ੍ਰ ਸਰਦਾ (ਭਰੋਸਾ) ਹੈ ॥ ਇਸ ਬੇਨਤੀ ਕੋ ਸੁਨਕੇ ਸਤਿਗੁਰ ਦੇਵ ਜੀ ... ਛੰਤਾਂ ਵਿਚ ਗ੍ਰੰਥਨ ਕਰਕੇ ਬਾਰਾਂ ਮਾਸ ਨਿਰੂਪਨ ਕਰਤੇ ਹੈਂ ॥ ਇਸ ਬਾਰਾਂ ਮਾਹਾਂ ਮੈਂ ਔਰ ਜੋ ਪੂਰਬ ... ਰਾਗ ਮੈਂ ਪੰਚਮ ਪਾਤਸ਼ਾਹ ਕਾ ਬਾਰਾਂ ਮਾਹਾ ਆਇਆ ਹੈ, ਉਸ ਮੈਂ ਔਰ ਇਸ ਮੈਂ ਇਨ ਦੋਹਾਂ ਮੈਂ ਕੋਈ ਭੇਦ ... ਹੈ, ਉਹ ਬਾਰਾਂ ਮਾਹਾ ਇਸ ਕਾ ਅਰਥ ਵਾ ਟੀਕਾ ਹੈ ਭਾਵੇਂ ਇਸ ਕੋ ਪੜ੍ਹ ਲੇਵੇਂ ਭਾਵੇਂ ਉਸ ਕੋ ਪੜ੍ਹ ਲੇਵੇਂ, ਇਸ ... ਨਯੂਨਿ ਅਧਕਤਾ ਘਾਟਾ ਵਾਧਾ ਨਹੀਂ ਹੈ ॥

**... ਸੁਣਿ ਕਿਰਤੁ ਕਰੰਮਾ ਪੁਰਬਿ ਕਮਾਇਆ। ਸਿਰ ਸਿਰ ਸੁਖ ਸਹੰਮਾ ਦੇਹਿ ਸੁ ਤੂ ਭਲਾ ॥**

ਦੋਨੋਂ ਹਾ ਪੰਗਤੀਆਂ ਕਾ ਮੇਲ ਕੇ ਅਰਥ ਕਰਨਾ ॥ (ਪ੍ਰਸ਼ਨ) ਇਸ ਜੀਵ ਕਾ ਉਧਾਰ ਕੈਸੇ ਹੋਵੇ? ... (ਉਤ੍ਰ) ਐਸੇ ਈਸ਼ਵਰ ਅਗੇ ਬੇਨਤੀ ਕਰੇ ਕੋਈ ਦੂਸ਼ਨ ਨਾ ਅਰੋਪੇ (ਯਥਾ) ਸਨਮੁਖ ਬੇਨਤੀ–ਤੂੰ ਸੁਨ ਹੇ ਭਗਵਨ ਪੂਰਬ ਜੋ ... ਕਰੰਮਾ ਕਹੀਏ ਕਰਮ ਕਮਾਇਆ ਹੈ ਤਤ ਤਤਕ੍ਰਿਤਾਂ ਅਨੁਸਾਰ ਸਿਰ ਸਿਰ ਕਹੀਏ ਭਿੰਨ ਭਿੰਨ ਵਾ ਸਿਰ ... ਸਰ ਪ੍ਰਤੀ ਵਾ ਸਿਰਜ ਸਿਰਜਕੇ ਸੁਖ ਔਰ ਸਹੰਮਾ ਕਹੀਏ ਸੁਖ ਸਭ ਜੀਵਾਂ ਕੋ ਦੇਹਿ ਕਹੀਏ ... ਰਹਾ ਹੈ, ਇਸ ਤੇ ਸੋ ਤੂੰ ਭਲਾ ਹੈਂ ਯਾਨੇ ਨਿਰਦੋਸ਼ ਹੈਂ ਤੇਰੇ ਮੈਂ ਕੋਈ ਦੋਸ਼ ਨਹੀਂ ਹੈ ਤੂੰ ਕਿਸੀ ਉਪਰ ਵਿਖ਼ਮ ਦ੍ਰਿਸ਼੍ਰੀ ... ਕਰਦਾ, ਇਸ ਪ੍ਰਕਾਰ ਕੀ ਬੇਨਤੀ ਨਾਲ ਉਧਾਰ ਹੋਵੇ ਹੈ, ਦੁਖ ਸੁਖ ਮੈਂ ਸਮ ਰਹੈ, ਕਰਮਾਂ ਅਨੁਸਾਰ ਜਾਨੇ ਪ੍ਰਮੇਸ਼੍ਵਰ ... ਦੂਸ਼ਨ ਨਾ ਅਰੋਪੇ। ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥ ਹੇ ਪ੍ਰਮੇਸ਼੍ਵਰ ਤੂੰ ਮੇਰੀ ਬੇਨਤੀ ਸੁਨ ਜੋ ਜੋ ਜੀਵੋਂ ਨੇ ... ਬ (ਕ੍ਰਿਤ) ਕਰਨ ਵਾਲੇ ਹੋਕੇ ਕਰਮੋਂ ਕੋ ਕਮਾਯਾ ਹੈ ॥

ਸਿਰ ਸਿਰ ਸੁਖ ਸਹੰਮਾ ਦੇਹਿ ਸੁ ਤੂ ਭਲਾ ॥ ਤਤਕ੍ਰਿਤੋਂ ਅਨੁਸਾਰ ਜੋ ਤੂੰ ਸੁਖ ਅਰ (ਸਹੰਮਾ) ਦੁਖ (ਸਿਰ ਸਿਰ) ... ਭਿੰਨ ਕਰਕੇ ਦੇਤਾ ਹੈਂ ਸੋ ਹਮ ਭਲਾ ਕਰਕੇ ਮਾਨਤੇ ਹੈਂ ਵਾ ਸੋ ਤੂੰ ਭਲਾ ਹੈਂ ਭਾਵ ਸੇ ਨਿਰਦੋਸ਼ ਹੈ ॥

**... ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨਾ ਜੀਵਾ ॥**

...ਸੂ ਰੂਪੀ ਇਸਤ੍ਰੀ ਕਾ ਕਥਨ ਕਹੇ ਹੈਂ ਹੇ ਹਰੇ ਜਿਸਤੇ ਮੈਂ ਤੇਰੀ ਸੰਸਾਰ ਰੂਪੀ ਰਚਨਾਂ ਵਿਖੇ ... ਗ ਰਹੀ ਹਾਂ ਇਸਤੇ ਮੇਰੀ ਕਿਆ ਗਤੀ ਹੋਵੇਗੀ? ਹੇ ਹਰੇ! ਆਪਕੀ ਪ੍ਰਾਪਤੀ ਬਿਨਾ ਵਾ ਆਪਕੇ ਨਾਮ ਬਿਨਾਂ ਵਾ ਆਪ ... ਕ੍ਰਿਪਾ ... ਘੜੀ ਘੜੀ ਮਾਤ੍ਰ ਭੀ ਮੈਂ ਨਹੀਂ ਜੀਵ ਸਕਤੀ ਯਾਨੇ ਮਰਨਾ ਹੋ ਰਿਹਾ ਹੈ। ਵਾ ਹੇ ਹਰੀ ਤੇਰੀ ਰਚਨਾ ... ਗ ਰਹੀ ਹੈ ਇਸਤੇ ਮੇਰੀ ਕਯਾ ਗਤੀ ਹੋਵੇਗੀ? ਆਪਕੀ ਪ੍ਰਾਪਤੀ ਬਿਨਾ ਮੈਂ ਏਕ ਘੜੀ ਮਾਤ੍ਰ ਭੀ ... ਹੀਂ ਸਕਤੀ ਹੂੰ ॥

**ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥**

ਹੇ ਪ੍ਰਿਅ ਆਪ ਕੀ ਪ੍ਰਾਪਤੀ ਬਾਝ ਵਾ ਕ੍ਰਿਪਾ ਬਾਝ ਵਾ ਨਾਮ ਤੇ ਬਾਝ ਮੈਂ ਦੁਹੇਲੀ ਕਹੀਏ ਦੁਖੀ ਹੂੰ ਆਪ

ਤੇ ਬਿਨਾ ਮੇਰਾ ਕੋਈ ਭੀ ਬੇਲੀ ਮਿੱਤ੍ਰ ਨਹੀਂ ਤਾਂਤੇ ਇਹ ਕ੍ਰਿਪਾ ਕਰੋ, ਜਿਸ ਤੇ ਮੈਂ ਗੁਰਾਂ ਕੇ ਮੁਖ ਕਹੀਏ ਦ੍ਵਾਰਾ ਨਾਮ ਅੰਮ੍ਰਿਤ ਕੋ ਪੀਵਾਂ ਪਾਨ ਕਰਾਂ ਵਾ

ਹੇ ਪਤੀ ! ਆਪ ਕੇ ਬਿਨਾ ਦਾਸੀ ਬਹੁਤ ਦੁਖੀ ਹੋ ਰਹੀ ਹੈ, ਔਰ ਦਾਸੀ ਕਾ ਮਿੱਤ੍ਰ ਕੋਈ ਨਹੀਂ ਹੈ ਤਾਂਤੇ ਇਹ ਕ੍ਰਿਪਾ ਕਰੋ, ਜੋ ਗੁਰੋਂ ਦੁਆਰੇ ਆਪ ਕੇ ਨਾਮ ਅੰਮ੍ਰਿਤ ਕੋ ਪਾਨ ਕਰੂੰ ॥

## ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥

ਐ ਨਿਰੰਕਾਰੀ ਪ੍ਰਮਾਤਮ ਦੇਵ ! ਹਮ ਆਪ ਕੀ ਸੰਸਾਰੀ ਰਚਨਾਂ ਮੈਂ ਰਾਚ ਰਹੇ ਹਾਂ, ਅਗਰ ਹੇ ਪ੍ਰਭੂ ਆਪ ਕਾ ਜੋ ਮਨ ਕਹੀਏ ਮੰਨਨ ਕਰਨਾ ਹੈ, ਇਹ ਕਰਮਾਂ ਵਿੱਚੋਂ ਸੁਕਹੀਏ ਸ੍ਰੇਸ਼੍ਟ ਕਰਮ ਹੈ, ਵਾ ਦੂਤੀ ਹੇ ਪ੍ਰਭੂ ! ਹਮਾਰਾ ਕਰਮ ਤਾਂ ਸਮਾਨ ਤੇ ਥੀ ਆਪ ਨੇ ਓਹੀ ਸ੍ਰਿਸ਼੍ਟ ਕਰਕੇ ਮਾਨਿਆ ਇਹ ਗੁਣ ਆਪ ਹੀ ਵਿਚ ਹੈਂ॥ ਵਾ ਹੇ ਨਿਰੰਕਾਰ ਪ੍ਰਭੂ ! ਹਮ ਜੀਵ (ਨਿਰੰਕਾਰੀ) ਨਿਰੰਕਾਰ ਕੀ ਅਰਥਾਤ ਆਪ ਕੀ ਰਚਨਾਂ ਮੈਂ ਰਚ ਰਹੇ ਹੈਂ, ਔਰ ਆਪ ਕਾ ਜੋ ਮੰਨਨ ਕਰਨਾ ਹੈ, ਯੇਹ ਕਰਮੋਂ ਮੈਂ (ਸੁ) ਸ੍ਰੇਸ਼੍ਟ ਕਰਮ ਹੈ, ਆਪ ਰਚਨਾਂ ਕੋ ਰਚ ਰਹੇ ਹੋ ਅਰ ਹਮਾਰੇ ਸਮਾਨ ਕਰਮਾਂ ਕੋ ਸ੍ਰਿਸ਼੍ਟ ਕਰਮ ਕਰਕੇ ਮਾਨਤੇ ਹੋ ॥

## ਨਾਨਕ ਪੰਥੁ ਨਿਹਾਲੇ ਸਾਧਨ ਤੂ ਸੁਣਿ ਆਤਮਰਾਮਾ ॥ ੧ ॥

ਸਤਿਗੁਰ ਦੇਵ ਜੀ ਕਹਿਤੇ ਹੈਂ, ਸਾ ਜੀਵ ਰੂਪੀ ਧਨ ਕਹੀਏ ਇਸਤ੍ਰੀ ਵਾ ਧਨ ਕਹੀਏ ਦਾਸੀ ਹੇ ਹਰੇ ! ਆਪਕੇ ਗਯਾਨ ਭਗਤੀ ਰੂਪੀ ਪੰਥ ਕੋ ਨਿਹਾਲੇ ਕਹੀਏ ਨਿਹਾਰਦੀ ਹੈ, ਵਾ ਪ੍ਰੇਮ ਰੂਪੀ ਪੰਥ ਮੈਂ ਖੜੀ ਆਪਕੋ ਨਿਹਾਲਦੀ ਹੈ, ਅਗਰ ਹੇ ਆਤਮ ਰਾਮਾ ਕਹੀਏ ਪਰਮੇਸ੍ਵਰ!ਆਪ ਇਸਕੀ ਬੇਨਤੀ ਕੋ ਸੁਣੋ ਯਾਨੇ ਪਰਾਪਤ ਹੋਵੋ ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ (ਆਤਮ) ਸਭ ਕਾ ਆਪਣਾ ਆਪ ਰੂਪ ਪ੍ਰਭੂ ਮੈਂ (ਸਾਧਨ) ਇਸਤ੍ਰੀ ਆਪਕਾ (ਪੰਥ) ਰਸਤਾ (ਨਿਹਾਲੇ) ਦੇਖਦੀ ਹੂੰ ਹੇ (ਰਾਮ) ਬਯਾਪਕ ਰੂਪ ਆਪ ਦਾਸੀ ਕੀ ਬੇਨਤੀ ਸੁਣੋ । ਭਾਵ ਦਾਸੀ ਕੋ ਪ੍ਰਾਪਤਿ ਹੋਈਏ ॥ ੧ ॥

## ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥ ਸਾਧਨ ਸਭ ਰਸ ਚੋਲੈ ਅੰਕਿ ਸਮਾਣੀਆ ॥

ਜਿਸ ਜਗਜਾਸੂ ਰੂਪੀ ਧਨ ਕਾ ਚਿਤ ਰੂਪੀ ਬਾਬੀਹਾ ਐਸੇ ਬਚਨਾਂ ਕੋ ਬੋਲੇ ਹੈ । ਹੇ ਪ੍ਰਿਉ,ਹੇ ਪ੍ਰਿਉ!ਔਰ ਜਿਹਬਾ ਰੂਪੀ ਕੋਕਿਲ ਵਾ ਬੁਧੀ ਰੂਪੀ ਕੋਕਿਲ ਮਿਸਟ ਬਾਣੀ ਕੋ ਬੋਲਦੀ ਹੈ । ਸਾ ਜਗਜਾਸੂ ਰੂਪੀ ਧਨ ਅੰਕ ਕਹੀਏ ਸਰੂਪ ਮੈਂ ਸਮਾਣੀ ਹੈ । ਉਸੀ ਨੇ ਸਭਨਾਂ ਰਸਾਂ ਕੋ ਚੋਲੈ ਕਹੀਏ ਚੋ ਲਿਆ ਹੈ ਯਾਨੇ ਧਾਰ ਲਿਆ ਹੈ, ਵਾ ਦੂਤੀ ਸਰੀਰ ਰੂਪੀ ਚੋਲੇ ਮੈਂ ਸਭ ਰਸ ਪਰਾਪਤ ਹੂਏ ਹੈਂ । ਵਾ ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥ ਹੇ ਪਤੀ ਆਪ ਕੇ ਜਸ ਕੋ ਜਿਨ੍ਹਾਂ ਕਾ ਚਿਤ ਰੂਪੀ ਬਬੀਹਾ ਬੋਲਦਾ ਹੈ, ਭਾਵ ਚਿੰਤਨ ਕਰਦਾ ਹੈ, ਔਰ ਕੋਕਲ ਬਾਣੀਆ ਭਾਵ ਜਿਹਵਾ ਜਿਨ ਕੀ (ਆ) ਵਸ਼ੇਸ਼ ਕਰਕੇ ਰਾਮ ਨਾਮ ਬਾਣੀ ਕੋ ਬੋਲਦੀ ਹੈ । ਸਾਧਨ ਸਭ ਰਸ ਚੋਲੈ ਅੰਕਿ ਸਮਾਣੀਆ ॥ (ਸਾ) ਵਹੁ ਜੀਵ ਰੂਪ (ਧਨ) ਇਸਤ੍ਰੀ (ਅੰਕਿ) ਸਰੂਪ ਮੈਂ ਸਮਾਈ ਹੈ, ਤਿਸੀ ਤੇ ਤਿਸਨੇ ਸਭ ਰਸ (ਚੋਲੈ) ਧਾਰ ਲੀਏ ਹੈਂ ।

## ਹਰਿ ਅੰਕਿ ਸਮਾਣੀ ਜਾਂ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥

ਹਰਿ ਅੰਕ ਸਮਾਣੀ ਇਹ ਛੰਤ ਦੀ ਚਾਲ ਹੈ, ਫੇਰ ਪੰਗਤੀ ਆ ਗਈ ਵਾ ਸਪਸ਼੍ਟ ਕਰ ਕਹਿਤੇ ਹੈਂ, ਜਾਂ ਪ੍ਰਭੂ ਕੋ ਭਾਣੀ ਭਾ ਗਈ ਵਾ ਉਸਕਾ ਭਾਣਾ ਮੰਨਿਆਂ ਤਾਂ ਹਰੀ ਕੇ ਅੰਕ ਕਹੀਏ ਸਰੂਪ ਮੈਂ ਸਮਾਣੀ ਸਾ ਕਹੀਏ ਓਹੀ ਜੀਵ ਰੂਪੀ ਨਾਰ ਸੋਹਾਗਣੀ ਹੈ, ਯਾਨੇ ਪ੍ਰਮੇਸ਼ਵਰ ਰੂਪੀ ਕੰਤ ਵਾਲੀ ਹੈ । ਵਾ ਹੇ ਹਰੀ (ਜਾਂ ਜਿਸ ਵਕਤ) ਪ੍ਰਭੂ ਆਪਕੋ ਭਾਈ ਤੋਂ (ਅੰਕਿ) ਸਰੂਪ ਮੈਂ ਸਮਾਵਤੀ ਭਈ ਅਰ (ਸਾ) ਵੋਹੀ ਇਸਤ੍ਰੀ ਸੁਹਾਗਣੀ ਹੈ ।

## ਨਵ ਘਰਿ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ॥

ਨਵਾਂ ਘਰ ਕਹੀਏ ਗੋਲਕਾਂ ਵਾਲਾ ਸਰੀਰ ਥਾਪਿਆ ਹੈ, ਇਸ ਉਪਰ ਮਹਲ ਕਹੀਏ ਈਸ਼ਵਰ ਨੇ ਉਚਾ ਘਰ ਅੰਤਸ਼ਕਰਨ ਬਣਾਇਆ, ਤਿਸ ਅੰਤਸ਼ਕਰਨ ਰੂਪੀ ਨਿਜ ਘਰ ਮੈਂ ਮੁਰਾਰੇ ਵਾਸਾ ਕਰ ਰਹਿਆ ਹੈ । ਵਾ ਦੂਤੀ ਨਵਾਂ

ਘਰ ਕਹੀਏ ਗੋਲਕਾਂ ਵਾਲਾ ਜੋ ਸਰੀਰ ਥਾਪਿਆ ਹੈ, ਇਸ ਉਪਰ ਮਹਲ ਕਹੀਏ ਈਸ਼ਵਰ ਨੇ ਊਚਾ ਘਰ ਬਣਾਇਆ, ਦਸਵਾਂ ਦਵਾਰ ਤਿਸ ਦਸਮ ਦਵਾਰ ਰੂਪੀ ਨਿਜ ਘਰ ਮੇਂ ਮੁਰਾਰੇ ਵਾਸਾ ਕਰ ਰਿਹਾ ਹੈ, ਵਾ ਤ੍ਰਿਤੀ ਨਵਾਰਕੇ ਜੋ ਸੰਸਾਰ ਘਰ ਥਾਪਿਆ ਹੈ। ਨੌ ਕੌਨ ਪੁਰਖ ਪ੍ਰਕ੍ਰਿਤੀ, ਤ੍ਰਿਧਾ ਹੰਕਾਰ, ਮਹਤਤ, ਪੰਚਤਨ ਮਾਤ੍ਰਾਂ ਇਹ ਮਹਲ ਕਹੀਏ ਈਸ਼ਵਰ ਨੇ ਇਸ ਉਪਰ ਊਚਾ ਘਰ ਸਤ ਸੰਗਤ ਬਣਾਇਆ ਹੈ। ਇਸ ਸਤ ਸੰਗਤ ਰੂਪੀ ਨਿਜ ਘਰ ਮੇਂ ਮੁਰਾਰੇ ਵਾਸਾ ਕਰ ਰਿਹਾ ਹੈ, ਵਾ ਚਤੁਰਥ ਨਵਾਂ ਕਰਕੇ ਜੋ ਸੰਸਾਰ ਰੂਪੀ ਘਰ ਥਾਪਿਆ ਹੈ। ਸਮਸ੍ਰੀ ਨਵ ਓਹੀ ਲੈਣੇ। ਇਸ ਉਪਰ ਮਹਲ ਕਹੀਏ ਈਸ਼ਵਰ ਨੇ ਊਚਾ ਘਰ ਬਣਾਇਆ ਹੈ। ਭਾਰਥ ਖੰਡ ਭੂਮੀ ਇਸ ਭਾਰਤ ਖੰਡ ਮੇਂ ਭਾਰਥ ਖੰਡ ਰੂਪੀ ਉਚੇ ਘਰ ਮੇਂ ਸਤਿ ਸੰਗਤ ਰੂਪੀ ਨਿਜ ਘਰ ਹੈ। ਇਸ ਸਤਿ ਸੰਗਤ ਰੂਪੀ ਨਿਜ ਘਰ ਮੈਂ ਮੁਰਾਰ ਕਾ ਵਾਸਾ ਹੈ। ਵਸ਼ੇਸ਼ (ਯਥਾ) ਪ੍ਰਭ ਜੀ ਬਸਹਿ ਸਾਧ ਕੀ ਰਸਨਾ। ਵਾ ਪੰਚਮ ਨਵਾ ਕਰਕੇ ਜੋ ਸੰਸਾਰ ਰੂਪੀ ਘਰ ਥਾਪਿਆ ਹੈ, ਨਵ ਓਹੀ ਲੈਣੇ ਪੁਰਖ ਪ੍ਰਕ੍ਰਿਤੀ ਆਦੀ ਇਸ ਉਪਰ ਮਹਲ ਕਹੀਏ ਈਸ਼੍ਵਰ ਨੇ ਉਚਾ ਘਰ ਬਣਾਇਆ ਹੈ,ਵੈਕੁੰਠ ਰੂਪੀ ਤਿਸ ਵੈਕੁੰਠ ਰੂਪੀ ਨਿਜ ਘਰ ਮੇਂ ਮੁਰਾਰੇ ਵਜਕਤੀ ਧਾਰਕੇ ਵਾਸਾ ਕਰ ਰਹਾ ਹੈ, ਵੈਕੁੰਠ ਕੋ ਚਉਬਾਰਾ ਕਹਾ ਹੈ, ਵਾਯੂ ਭਖਣੇ ਕੋ ਵਾ ਸ਼ਸ਼ਟਮ (ਪ੍ਰਸ਼ਨ) ਇਸ ਜੀਵ ਕਾ ਨਿਜ ਘਰ ਮੇਂ ਕੈਸੇ ਵਾਸਾ ਹੋਵੇ ? ਉ: ॥ ਨਵਾਂ ਘਰ ਵਾਲਾ ਜਿਸ ਨੇ ਸਰੀਰ ਥਾਪ ਕਹੀਏ ਰੋਕਿਆ ਹੈ, ਵਾ ਨਵਾਂ ਗੋਲਕਾਂ ਮੇਂ ਜਿਸਨੇ ਦਸ ਇੰਦ੍ਰੀਆਂ ਕੋ ਥਾਪ ਕਹੀਏ ਰੋਕਿਆ ਹੈ, ਮਹਲ ਕਹੀਏ ਸਰੂਪ ਘਰ ਜੋ ਸਰਬ ਤੇ ਊਚਾ ਤਿਸ ਮੁਰਾਰੀ ਰੂਪੀ ਨਿਜ ਘਰ ਮੇਂ ਉਸ ਪੁਰਸ਼ ਨੇ ਵਾਸਾ ਕੀਆ ਹੈ ॥ ਵਾ ਹੇ (ਮਹਲ) ਪਤੀ ਪ੍ਰਮੇਸ਼੍ਵਰ (ਨਵਿ ਘਰ) ਨਵੇਂ ਗੋਲਕੋਂ ਵਾਲੇ ਸਰੀਰ ਘਰ ਕੋ (ਥਾਪ) ਰਚ ਕਰਕੇ ਆਪਣਾ ਘਰ ਦਸਵਾਂ ਦਵਾਰ ਆਪ ਨੇ ਊਚਾ ਰਚਾ ਹੈ, ਤਿਸ ਦਸਵੇਂ ਦੁਆਰ ਰੂਪ ਘਰ ਮੇਂ ਹੇ ਮੁਰਾਰੀ ਆਪ ਨਿਵਾਸ ਕਰ ਰਹਾ ਹੈ ॥

### ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ ॥

ਹੇ ਪ੍ਰਮਾਤਮ ਦੇਵ ਇਹ ਸਭ ਸ੍ਰਿਸ਼ਟੀ ਆਪ ਕੀ ਹੈ, ਆਪ ਸਾਡੇ ਪ੍ਰੀਤਮ ਹੈਂ, ਇਹ ਕ੍ਰਿਪਾ ਕਰੋ ਨਿਸਬਾਸਰ ਕਹੀਏ ਦਿਨ ਰਾਤ੍ਰ ਆਪ ਕੋ ਰੰਗ ਕਹੀਏ ਪ੍ਰੇਮ ਪੂਰਬਕ ਰਾਵੈ ਉਚਾਰੀਏ ਵਾ ਅਨੰਦ ਕੋ ਰਾਵੀਏ, ਵਾ ਸਬ ਸ੍ਰਿਸ਼ਟੀ ਰਚੀ ਹੂਈ ਆਪ ਕੀ ਆਗਜਾ ਮੇਂ ਹੈ, ਅਰ ਆਪ ਸਾਡੇ ਪ੍ਰੀਤਮ ਰਾਤ੍ਰ ਦਿਨ ਹੋ (ਰੰਗਿ) ਪ੍ਰੇਮ ਕਰਕੇ ਆਪ ਕੋ(ਰਾਵੈ)ਜਪਤੇ ਹੈਂ॥

### ਨਾਨਕ ਪ੍ਰਿਉ ਪ੍ਰਿਉ ਚਵੈ ਬਾਬੀਹਾ ਕੋਕਿਲ ਸਬਦਿ ਸੁਹਾਵੈ ॥ ੨ ॥

ਜਗਜਾਸੂ ਕਾ ਚਿਤ ਰੂਪੀ ਬਾਬੀਹਾ ਹੇ ਪ੍ਰਿਉ ਹੇ ਪ੍ਰਿਉ ਐਸੇ ਚਵੈ ਕਹੀਏ ਉਚਾਰ ਰਹਾ ਹੈ,ਔਰ ਜਿਹਬਾ ਰੂਪੀ ਕੋਇਲ ਵਾ ਬੁਧੀ ਰੂਪੀ ਕੋਇਲ ਭੀ ਸੁਹਾਵੇ ਗੁਰ ਸ਼ਬਦ ਕੋ ਉਚਾਰ ਰਹੀ ਹੈ ਵਾ ਸਬਦ ਕਰਕੇ ਸੋਭਨੀਕ ਹੋ ਰਹੀ ਹੈ।

ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਸਾਡਾ ਵਾ ਸੰਤੋਂ ਕਾ ਚਿਤ ਰੂਪੀ ਪਪੀਹਾ ਪਤੀ ਪਤੀ ਕਰਕੇ ਚਿੰਤਨ ਕਰਦਾ ਹੈ, ਅਰ ਜਿਹਵਾ ਰੂਪੀ ਕੋਕਿਲ ਰਾਮ ੨ ਸਬਦ ਕੋ (ਚਵੈ) ਉਚਾਰਦੀ ਹੂਈ ਸੋਭਾ ਪਾਵਤੀ ਹੈ ॥ ੨ ॥

### ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥

ਜਗਜਾਸੂ ਕਹੇ ਹੈ ਹੇ ਹਰੇ ਆਪਣੇ ਪ੍ਰੀਤਮ ਆਪ ਸੁਣ ਸਾਡੀ ਬੇਨਤੀ ਅਸੀ ਆਪ ਕੇ ਰਸ ਮੇਂ ਭਿਜ ਰਹੇ ਹਾਂ ॥ ਵਾ ਹੇ (ਆਪਣੇ) ਭਾਵ ਸਾਡੇ ਪ੍ਰੀਤਮ ਹਰੀ ਆਪ ਕੇ ਨਾਮ ਰਸ ਮੇਂ ਸਾਡੇ ਅੰਤਸ਼ ਕਰਣ ਆਦਿ ਸਨਿਗਧ ਹੂਏ ਹੈਂ ਤਾਂਤੇ ਆਪ ਸਾਡੀ ਬੇਨਤੀ ਸੁਣੋ ॥

### ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥

ਹੇ ਰਵੱਨੇ ਕਹੀਏ ਰਵੇ ਹੂਏ ਵਾ ਰਵੱਨੇ ਕਹੀਏ ਸੁੰਦ੍ਰ ਇਹ ਕ੍ਰਿਪਾ ਕਰੋ ਮਨੋ ਤਨੋ ਹੋਕੇ ਆਪ ਕੋ ਰਵਤ ਕਹੀਏ ਉਚਾਰੀਏ ਘੜੀ ਮਾਤ੍ਰ ਭੀ ਨਾ ਬਿਸਰੋ। ਵਾ ਮਨ ਕਰਕੇ ਆਪ ਕੋ (ਰਵਤ) ਜਪਤੇ ਹੈਂ ਔਰ ਤਨ ਕਰਕੇ ਭੀ (ਰਵੰਨੇ) ਭਗਤੀ ਕਰਦੇ ਹੈਂ ਆਪ ਘੜੀ ਮਾਤ੍ਰ ਭੀ ਸਾਡੇ ਮਨ ਤੇ ਬਿਸਰਤੇ ਨਹੀਂ ਹੈਂ॥

### ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥

ਹਉ ਆਪ ਉਪਰੋਂ ਬਲਿਹਾਰੇ ਜਾਤਾ ਹੂ ਕਿਉਂ ਆਪ ਕੋ ਘੜੀ ਮਾਤ੍ਰ ਵਿਸਾਰੀਏ ਹਉ ਤਾਂ ਆਪ ਕੇ ਗੁਣ

ਗੈਣ ਕਰਕੇ ਹੀ ਜੀਵਤੇ ਹੈਂ ॥ ਵਾ (ਕਿਉਂ) ਕਿਸ ਵਾਸਤੇ ਘੜੀ ਮਾਤ੍ਰ ਵਿਸਾਰੋ ਮੈਂ ਆਪ ਕੇ ਉਪਰ ਬਲਿਹਾਰੇ ਜਾਤੀ ਹੂੰ ਔਰ ਆਪ ਕੇ ਗੁਣੋਂ ਕੋ ਗਾਇਕਰ ਜੀਵਤੀ ਹੂੰ ॥

**ਨ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ ॥**

ਨਾ ਹੀ ਕੋਈ ਮੇਰਾ ਸਹਾਇਤਾ ਕਾਰੀ, ਇਸ ਤੇ ਫਿਰ ਹਉ ਕਿਸਦਾ ਹਾਂ ਯਾਨੇ ਮੈ ਭੀ ਕਿਸੀ ਦਾ ਨਹੀਂ ਹਰੀ ਮੇਰਾ ਹੈ, ਇਸ ਕਰਕੇ ਹਰੀ ਬਿਨਾਂ ਮੇਰੇ ਪਾਸੋਂ ਰਹਿਆ ਨਹੀਂ ਜਾਵੇ ਹੈ ॥ ਵਾ ਸੰਸਾਰ ਮੇਂ ਮੇਰਾ ਕੋਈ ਨਹੀਂ ਯਾਨੇ ਮੈਂ ਭੀ ਕਿਸੀ ਕਾ ਨਹੀਂ, ਹੇ ਹਰੀ ਤੁਮਾਰੇ ਬਿਨਾ ਮੇਰੇ ਸੇ ਰਹਾ ਨਹੀਂ ਜਾਤਾ ॥

**ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥**

ਓਟ ਗਹੀ ਬਾਣੀ ਕਰਕੇ ਹਰੀ ਕੇ ਚਰਨਾਂ ਮੇਂ ਨਿਵਾਸ ਕੀਆ ਮਨ ਕਰਕੇ ਸਰੀਰ ਭੀ ਸੇਵਾ ਮੇਂ ਲਗਾਇਆ ਤਾਂ ਤਿੰਨੇ ਹੀ ਪਵਿਤ੍ਰ ਭਏ ਵਾ ਹੇ ਹਰੀ ਮਨ ਕਰਕੇ ਆਪ ਕੀ ਓਟ ਪਕੜੀ ਹੈ ਔਰ ਤਨ ਕਰਕੇ ਭੀ ਆਪਕੇ ਚਰਣੋਂ ਮੇਂ ਨਿਵਾਸ ਕੀਆ ਹੈ ਅਰ ਸ਼ਰੀਰ ਕਰਕੇ ਭੀ ਆਪਕੀ ਸੇਵਾ ਕਰਕੇ ਪਵਿਤ੍ਰ ਹੂਏ ਹੈਂ।

**ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥ ੩ ॥**

ਸਤਿਗੁਰਦੇਵ ਜੀ ਕਹੇ ਹੈਂ, ਦੀਰਘ ਦ੍ਰਿਸ਼ਟੀ ਕਹੀਏ ਅਤੀ ਕ੍ਰਿਪਾ ਦ੍ਰਿਸ਼ਟੀ ਕਰਕੇ ਸੁਖ ਪਾਵਤਾ ਹੈ। ਗੁਰ ਸਬਦੀਆਂ ਕਾ ਮਨ ਧੀਰਜ ਕੋ ਪਰਾਪਤ ਹੂਆ ਹੈ, ਵਾ ਦੂਤੀ ਜਬ ਗੁਰਾਂ ਕੇ ਸਬਦ ਕਰਕੇ ਮਨ ਧੀਰਾ ਕਹੀਏ ਇਸਥਿਤ ਹੂਆ ਤਬ ਦੀਰਘ ਦ੍ਰਿਸ਼ਟੀ ਕੌਨ ਗਜਾਨ ਹੂਆ, ਗਜਾਨ ਕਰਕੇ ਆਤਮ ਸੁਖ ਪਾਵੇ ਹੈ। ਵਾ ਸ੍ਰੀ ਗੁਰੂ ਜੀ ਕਹਿਤੇ ਹੈਂ, ਗੁਰ ਉਪਦੇਸ਼ ਕਰ ਜਿਨ੍ਹੋਂ ਕਾ ਮਨ ਧੀਰਜ ਕੋ ਪਰਾਪਤ ਭਇਆ ਹੈ ਵਹੁ ਵੱਡੀ ਦ੍ਰਿਸ਼ਟੀ ਵਾਲੇ ਅਰਥਾਤ ਵੈਰਾਗ ਦ੍ਰਿਸ਼ਟੀ ਕਰ ਸੁਖ ਕੋ ਪਾਤੇ ਹੈਂ।

**ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥**

ਯਥਾ ਮੇਘ ਸਾਮਾਨ ਸੇ ਤਾਂ ਸਾਰੇ ਹੀ ਜਲ ਰੂਪੀ ਅੰਮ੍ਰਿਤ ਧਾਰ ਕੋ ਬਰਖਦੇ ਹੈਂ, ਅਗਰ ਚਾਤ੍ਰਿਕ ਕੋ ਅਲੱਗ ਹੀ ਸੁਹਾਵਣੀ ਸ੍ਵਾਂਤੀ ਬੂੰਦ ਦੇਵੇ ਹੈ, ਤਬ ਉਸਕੋ ਸ਼ਾਂਤੀ ਹੋਵੇ ਹੈ, ਇਹ ਦ੍ਰਿਸ਼ਟਾਂਤ, ਇਸੀ ਪ੍ਰਕਾਰ ਦ੍ਰਾਸ਼ਟਾਂਤ ਸਤਿਗੁਰਦੇਵ ਰੂਪੀ ਮੇਘ ਉਪਦੇਸ਼ ਰੂਪੀ ਜਲ ਕੀ ਸਾਮਾਨ ਸੇ ਤਾਂ ਸਾਰੇ ਹੀ ਬਰਖਾ ਕਰੇ ਹੈ, ਅਗਰ ਉਤਮ ਜਗਜਾਸੂ ਰੂਪੀ ਚਾਤ੍ਰਿਕ ਕੋ ਗੁਰੂ ਰੂਪੀ ਮੇਘ ਸੁਹਾਵਣੀ ਬੂੰਦ ਸ੍ਵਾਂਤੀ ਸਤਿਨਾਮ ਵਾ ਅਭੇਦ ਬੋਧ ਰੂਪੀ ਅਲਗ ਹੀ ਦੇਤੇ ਹੈਂ ਤਬ ਉਸਕੋ ਸ਼ਾਂਤੀ ਆਵੇ ਹੈ। ਵਾ ਗੁਰੂ ਰੂਪੀ ਮੇਘ ਉਪਦੇਸ਼ ਰੂਪ ਅੰਮ੍ਰਿਤ ਕੀ ਧਾਰਾ ਵਾ ਗੁਰੂ ਰੂਪੀ ਮੇਘ ਉਪਦੇਸ਼ ਰੂਪ ਅੰਮ੍ਰਿਤ ਕੀ ਧਾਰਾ ਬਰਸਤ ਹੈ, ਅਰ ਜਿਸ ਜਗਜਾਸੂ ਰੂਪ ਚਾਤ੍ਰਿਕ ਕੋ ਨਾਮ ਰੂਪੀ ਸ੍ਵਾਂਤੀ ਬੂੰਦ ਪਰਾਪਤ ਹੋਈ ਹੈ, ਤਿਸਕੀ ਦੇਹ ਵਾ ਬੁਧੀ (ਸੁਹਾਗਣੀ) ਭਾਵ ਸਫਲੀ ਹੋਈ ਹੈ।

**ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥**

ਜਬ ਐਸੇ ਸਾਜਨ ਸਤਿਗੁਰਦੇਵ ਜੀ ਮਿਲੇ ਤਬ ਸਹਜ ਸੁਭਾਵਕ ਹੀ ਹਰੀ ਸਿਉਂ ਪ੍ਰੀਤੀ ਬਣੀ ਵਾ ਜਿਨ ਕੋ ਸ਼ਾਂਤੀ ਸੁਭਾਉ ਵਾਲੇ ਗੁਰੂ ਸਜਨ ਮਿਲੇ ਹੈਂ, ਹੇ ਹਰੀ ਤੇਰੇ ਸਾਥ ਤਿਨ੍ਹੋਂ ਕੀ ਪ੍ਰੀਤੀ ਬਣ ਗਈ ਹੈ।

**ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ ॥**

ਜਾਂ ਪ੍ਰਭੂ ਕਹੀਏ ਗੁਰਾਂ ਕੋ ਭਾਵੇ ਤਾਂ ਹਰੀ ਮੰਦਰ ਕਹੀਏ ਅੰਦਰ ਹੀ ਆਵੇ ਸਖਜਾਤ ਹੋਤਾ ਹੈ ਵਾ ਜਾਂ ਹਰੀ ਪ੍ਰਭੂ ਕੋ ਭਾਵੇ ਤਾਂ ਅਧਿਸ੍ਹਾਨ ਰੂਪੀ ਮੰਦਰ ਆਵੇ ਕਹੀਏ ਪ੍ਰਾਪਤ ਹੋਤਾ ਹੈ, ਇਸਤੇ ਮੈਂ ਧਨ ਊਭੀ ਕਹੀਏ ਖੜੀ ਹੋਈ ਯਾਨੇ ਸਮਾਹਿਤ ਚਿਤ ਹੋਈ ਗੁਣਾਂ ਕੋ ਸਾਰਦੀ ਹਾਂ, ਵਾ ਹੇ ਹਰੀ ਪ੍ਰਭੂ ਜੋ ਆਪ ਕੋ ਭਾਇ ਜਾਈਏ ਤਬ ਆਪ ਅੰਦਰ ਆਵਤੇ ਹੈਂ ਕਜਾ ਪਰਾਪਤ ਹੋਤੇ ਹੈਂ, ਇਸ ਬਾਤ ਕੋ ਜਾਣ ਕਰ ਮੈਂ ਜੋ ਧਨ ਇਸਤ੍ਰੀ ਹਾਂ (ਊਭੀ) ਖੜੀ ਹੋਕੇ ਅਰਥਾਤ ਸਾਵਧਾਨ ਹੋਕੇ ਆਪ ਕੇ ਗੁਣੋਂ ਕੋ ਸੰਮਾਲਤੀ ਹੂੰ।

## ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥

ਸੋਹਾਗਣੀਆਂ ਕੇ ਘਰਾਂ ਘਰਾਂ ਪ੍ਰਤੀ ਕੰਤ ਰਾਉਂਦਾ ਹੈ, ਹਉ ਮੇਰੇ ਕੋ ਕੰਤ ਨੇ ਕਿਉਂ ਵਿਸਾਰਿਆ ਹੈ,ਯਾਨੇ ਤਿਆਗ ਛੋਡਿਆ ਹੈ, ਵਾ ਦੁਤੀ ਸੁਹਾਗਣੀਆਂ ਨਿਜ ਨਿਜ ਘਰਾਂ ਮੈ ਕੰਤ ਕੋ ਰਾਉਂਦੀਆਂ ਹੈਂ, ਮੈਨੇ ਕੰਤ ਕੋ ਕਿਉਂ ਵਿਸਾਰਿਆ ਹੈ, ਯਾਨੇ ਮੇਰੇ ਕੋ ਭੀ ਕੰਤ ਕੋ ਰਾਉਨਾ ਚਾਹੀਏ, ਵਾ ਹੇ ਕੰਤ ਹਰੀ ਆਪ (ਘਰਿ ਘਰਿ) ਸਰੀਰ ਸਰੀਰ ਪ੍ਰਤਿ ਹੈ, ਔਰ ਸੁਹਾਗਣੀ ਕੋ ਰਾਵਤਾ ਹੈ। ਹੇ ਪਤੀ ਤੈਨੇ ਮੈਂ ਕਿਉਂ ਬਿਸਾਰੀ ਹਾਂ, ਭਾਵ ਮੇਰੇ ਪਰ ਭੀ ਕਿਰਪਾ ਕਰੋ ਜੋ ਆਪ ਕੇ ਸਾਥ ਅਭੇਦ ਹੋ ਜਾਵਾਂ ਵਾ ਗੁਰਮੁਖ ਸੁਹਾਗਣੀਆਂ ਆਪਣੇ ਆਪਣੇ ਸਰੀਰ ਰੂਪੀ ਘਰ ਮੈਂ ਆਪ ਕੋ ਰਾਵਤੀਆਂ ਹੈਂ, ਔ ਹੇ ਕੰਤ ਮੈਂ ਆਪ ਕੋ ਕਿਉਂ (ਵਿਸਾਰੀ) ਭੁਲਾ ਦੇਵੇਂ ਭਾਵ ਯੇਹ ਕਿ ਆਪ ਕੋ ਭੁਲਾਵਨਾ ਨਹੀਂ ਚਾਹਤੀ ਹੂੰ ॥

## ਊਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥

ਜਬ ਸਤਿਗੁਰ ਦੇਵ ਰੂਪੀ ਘਨ ਕਹੀਏ ਮੇਘ ਸਤਿਸੰਗਤ ਮੈਂ ਛਾਏ ਹੂਏ ਵਾ ਚਿਦਾਕਾਸ ਮੈਂ ਛਾਏ ਹੂਏ ਊਨਵਿ ਕਹੀਏ ਓਰੜਕੇ ਯਾਨੇ ਅਤੀ ਕ੍ਰਿਪਾਲੂ ਹੋਕੇ ਉਪਦੇਸ਼ ਰੂਪੀ ਸੋਭਨੀਕ ਜਲ ਬਰਸਿਆ ਤਾਂ ਮਨ ਤਨ ਮੈਂ ਭਗਵਤ ਕਾ ਪ੍ਰੇਮ ਸੁਖਾਇਆ। ਗੁਰੂ ਰੂਪ ਬਾਦਲ ਛਾਇ ਰਹੇ ਹੈਂ (ਔਰ ਊਨਵਿ) ਝੁਕ ਕਰ ਅਰਥਾਤ ਦਿਆਲ ਹੋਕੇ (ਸੁਭਾਏ) ਨਿਰਜਤਨ ਹੀ ਉਪਦੇਸ਼ ਰੂਪੀ ਬਰਖਾ ਕੋ ਕਰਤੇ ਹੈਂ, ਤਿਨ੍ਹੋਂ ਕੀ ਕ੍ਰਿਪਾ ਕਰਕੇ ਤਨ ਮਨ ਵਿਖੇ ਆਪ ਕਾ ਹੀ ਪ੍ਰੇਮ ਸੁਖਾਵਤਾ ਹੈ, ਅਰਥਾਤ ਪਿਆਰਾ ਲਗਤਾ ਹੈ ॥

## ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ॥ ੪ ॥

ਸਤਿਗੁਰ ਦੇਵ ਜੀ ਕਹੇ ਹੈਂ, ਜਬ ਗੁਰੂ ਨਾਨਕ ਅੰਮ੍ਰਿਤ ਬਾਣੀ ਬਰਸਦੇ ਭਏ, ਤਬ ਕ੍ਰਿਪਾ ਕਰਕੇ ਭਗਵਤ ਘਰ ਮੈਂ ਆਵਤੇ ਭਏ ਯਾਨੇ ਅੰਤਹ ਕਰਨ ਮੈਂ ਸਖਯਾਤ ਹੂਏ, ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਗੁਰੂ ਰੂਪ ਮੇਘ ਅੰਮ੍ਰਿਤ ਬਾਣੀ ਕੋ ਬਰਖਤੇ ਹੈਂ ਤਬ ਹੇ ਹਰੀ ਕ੍ਰਿਪਾ ਕਰਕੇ ਆਪ ਰਿਦੇ ਘਰ ਮੈਂ ਆਵਤਾ ਹੈ ॥ ੪ ॥ ਇਹ ਚਾਰ ਪਉੜੀਆਂ ਮੈਂ ਪੂਰਬ ਮੰਗਲ ਕੀਆ ਹੈ ਅਬ ਬਾਰਾਂ ਮਾਸ ਨਿਰੂਪਨ ਕਰੇ ਹੈਂ ਵਾ ਇਸ ਪ੍ਰਕਾਰ ਪ੍ਰਾਰੰਭ ਕਰਕੇ ਅਬ ਬਾਰਾ ਮਾਹਾਂ ਦੁਆਰਾ ਅਧਕਾਰੀਓਂ ਪ੍ਰਤਿ ਪਰਮੇਸ੍ਵਰ ਪਰਾਪਤੀ ਕਾ ਪ੍ਰਕਾਰ ਦਿਖਾਵਤੇ ਹੈਂ, ਜੈਸੇ ਵਿਯੋਗਵਤੀ ਬਸੰਤ ਰੁਤ ਮੈਂ ਅਪਨੇਂ ਪਤੀ ਕੀ ਅਕਾਂਖਯ ਕਰਤੀ ਹੈ, ਤੈਸੇ ਹੀ ਗੁਰੂ ਜੀ ਅਪਨੀ ਸਰਧਾ ਪ੍ਰੀਤੀ ਪਰਗਟ ਕਰਤੇ ਹੈਂ ਬਾਹਜ ਅਰਥ ਤੋ ਪ੍ਰਸਿਧ ਹੀ ਹੈ ਅੰਤਰੀਵ ਕਥਨ ਕਰਤੇ ਹੈਂ ॥

## ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥

ਯਥਾ ਬਸੰਤ ਰੁਤ ਮੈਂ ਵਿਜੋਗਵਤੀ ਪਤਬ੍ਰਤਾ ਇਸਤ੍ਰੀ ਪਤੀ ਕੀ ਅਪੇਖਯਾ ਕਰੇ ਹੈ ਸੋ ਦ੍ਰਿਸ਼ਟਾਂਤ ਕਰਕੇ ਹੇ ਬਸੰਤ ਰੁਤ ਮੈਂ ਚੇਤ ਕਾ ਮਾਸ ਭਲਾ ਹੈ, ਭਵਰੇ ਸੁਹਾਵੜੇ ਕਹੀਏ ਅਨੰਦਤ ਹੋਤੇ ਹੈਂ ਵਾ ਪ੍ਰੇਮ ਰੂਪ ਚੇਤ ਕਾ ਮਹੀਨਾ (ਭਲਾ) ਉਤਮ ਚੜ੍ਹਾ ਹੈ, ਔਰ ਮਨੁਖ ਦੇਹ ਰੂਪੀ ਬਸੰਤ ਰੁਤ ਤਿਸ ਮੈਂ ਜਗਜਾਸੂ ਜਨ ਭਵਰ ਸੋਭਨੀਕ ਅਰਥਾਤ ਅਨੰਦ ਹੋ ਰਹੇ ਹੈਂ, ਭਾਵ ਸੁਭ ਗੁਣੋਂ ਰੂਪੀ ਸੁਗੰਧੀ ਲੇਤੇ ਹੈਂ ॥

## ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥

ਬਾਰ ਕਹੀਏ ਉਜਾੜ ਕੇ ਮੰਝ ਵਿਚ ਬਨ ਫੁਲਾਂ ਕਰਕੇ ਪ੍ਰਫੁਲਤ ਹੈ। ਵਿਜੋਗਵਤੀ ਇਸਤ੍ਰੀ ਕਹੇ ਹੈ ਇਸ ਸਮੇਂ ਮੈਂ ਮੇਰਾ ਪਿਰੀ ਘਰ ਮੇਂ ਬਾਹੁੜੇ ਪ੍ਰਾਪਤ ਹੋਵੇ, ਮੇਰੇ ਕੋ ਉਤਕੰਠਾ ਲਗ ਰਹੀ ਹੈ। ਵਾ ਬਨ ਪ੍ਰਫੁਲਤ ਹੋ ਰਹੇ ਹੈਂ, ਅਰੁ (ਮੰਝ) ਬੀਚ (ਬਾਰਿ) ਜਲ ਹੈ ਸੋ ਐਸੇ ਸਮਯ ਮੇਂ ਹੇ ਪਿਰੁ ਪਤੀ ਮੇਰੇ (ਘਰਿ ਬਾਹੁੜੈ) ਭਾਵ ਰਿਦੇ ਮੇਂ ਪਰਾਪਤਿ ਹੋਵਹੁ ਭਾਵ ਯੇਹ ਕਿ ਚੇਤ੍ਰ ਕੇ ਮਹੀਨੇ ਬਰਖਾ ਕੇ ਸਬਬ ਬਨਾਸਪਤੀ ਪ੍ਰਫੁਲਤ ਹੋਤੀ ਹੈ, ਔਰ ਬ੍ਰਿਹਨੀ ਇਸਤ੍ਰੀ ਤਿਸ ਸਮਯ ਅਪਨੇ ਪਤੀ ਕੀ ਉਤਕੰਠ ਅਰਥਾਤ ਉਡੀਕ ਕਰਤੀ ਹੈ ਕਿ ਮੇਰੇ ਕੋ ਪਤੀ ਪਤ੍ਰਾਪਤ ਹੋਵੇ, ਕਿਉਂਕਿ ਜਿਸ ਇਸਤ੍ਰੀ ਕਾ ਪਤੀ ਘਰ ਨਹੀਂ ਹੋਤਾ ਵਹੁ ਦੁਖੀ ਹੋਤੀ ਹੈ। ਤੈਸੇ ਹੀ ਸੰਤ ਜਨ ਸ਼ੁਭ ਗੁਣ ਰੂਪ ਫੂਲੋਂ ਕਰ

ਪ੍ਰਫੁਲਤ ਹੋ ਰਹੇ ਹੈਂ, ਔਰ ਤਿਨਕੇ ਬੀਚ ਕਥਾ ਕੀਰਤਨ ਰੂਪੀ ਜਲ ਹੈ, ਤਿਸ ਸਮਾਜ ਕੋ ਹੋਤੇ ਭੀ ਹੇ ਪਤੀ ਦਾਸੀ ਕੋ ਆਪ ਕੀ ਪਰਾਪਤੀ ਨਹੀਂ ਹੈ, ਤਾਂਤੇ ਦਾਸੀ ਕੀ ਇਹ ਪ੍ਰਾਰਥਨਾ ਹੈ ਕਿ ਦਾਸੀ ਕੋ ਪਰਾਪਤ ਹੋਵਹੁ।

ਅਬ ਪਤੀ ਕੀ ਅਪ੍ਰਾਪਤੀ ਕਾ ਦੁਖ ਕਹਿਤੇ ਹੈਂ:-

## ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ॥

ਵਿਜੋਗਵਤੀ ਪੱਤ ਬ੍ਰਤਾ ਕਹੇ ਹੈ ਪਿਰੀ ਘਰ ਮੈਂ ਨਹੀਂ ਆਵਤਾ ਮੈਂ ਧਨ ਇਸਤ੍ਰੀ ਹੇ ਸਖੀ ਕਿਉਂ ਸੁਖ ਪਾ ਸਕਦੀ ਹੂੰ,ਕਿੰਤੂ ਨਹੀਂ ਸੁਖ ਪਾ ਸਕਦੀ ਬਿਰਹਿ ਕਹੀਏ ਵਿਛੋੜਾ ਪਾਵਨੇ ਵਾਲੀਆਂ ਜੋ ਇਸਤ੍ਰੀਆਂ ਵਿਰੋਧਨਾਂ ਤਿਨ੍ਹਾਂ ਕਰ ਤਨ ਛਿਜ ਰਹਾ ਹੈ। ਵਾ ਹੇ ਪਤੀ ਜਬ ਤਕ ਆਪ ਦਾਸੀ ਕੇ ਰਿਦੇ ਘਰ ਮੈਂ ਨਹੀਂ ਆਵਤਾ ਤਬ ਤਕ ਮੈਂ ਦਾਸੀ ਧਨ ਇਸਤ੍ਰੀ ਕੈਸੇ ਸੁਖ ਕੋ ਪ੍ਰਾਪਤ ਹੋਵੈ,ਕਿਉਂਕਿ ਬਿਰਹਿ ਬਿਰੋਧੀ ਕਰਕੇ ਵਾ ਬਿਰਹੋ ਤਾਵਣੇਹਾਰੇ ਕਾਮਾਦਿਕ ਬਿਰੋਧੀਓਂ ਕਰ ਦਾਸੀ ਕਾ ਸਰੀਰ ਛੀਜ ਜਾਤਾ ਹੈ ॥

## ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥

ਅੰਬਾਂ ਉਪਰ ਕੋਇਲ ਸੁਹਾਵੇ ਬਚਨਾਂ ਕੋ ਬੋਲ ਰਹੀ ਹੈ,ਹੇ ਸਖੀ ਮੈਂ ਐਸੇ ਸੁਖਦਾਈ ਸਮੇਂ ਵਿੱਚ ਪਤੀ ਕੇ ਵਿਛੋੜੇ ਰੂਪੀ ਦੁਖ ਕੋ ਕਿਉਂ ਅੰਕ ਰਿਦੇ ਮੈਂ ਸਹਾਰਤੀ ਹਾਂ ? ਕਿਆ ਕਾਰਨ ਹੈ ?

ਵਾ ਅੰਬ ਰੂਪ ਸੰਤ ਜਨ ਤਿਨ ਕੀ ਬਾਣੀ ਰੂਪ ਕੋਕਿਲ ਹੇ ਹਰੀ ਆਪ ਕੇ ਜਸ ਕੋ ਬੋਲਤੀ ਸੋਭ ਰਹੀ ਹੈ, ਹੇ ਪਤੀ ਆਪ ਕਾ ਵਿਯੋਗ ਰੂਪੀ ਦੁਖ ਦਾਸ ਦੇ (ਅੰਕਿ) ਰਿਦੇ ਮੈਂ ਕੈਸਾ ਸਹਾਰਾ ਜਾਵੇ, ਭਾਵ ਸਹਾਰਾ ਨਹੀਂ ਜਾਤਾ ॥

## ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥

ਫੂਲੀਆਂ ਡਾਲੀਆਂ ਉਪਰ ਭਵਰੇ ਭਾਉਂਦੇ ਹੈਂ ਹੇ ਮਾਏ ਮੈਂ ਕੈਸੇ ਜੀਵਾਂ ਪਤੀ ਬਿਨਾਂ ਮੇਰਾ ਤਾਂ ਮਰਨਾ ਹੋ ਰਹਾ ਹੈ॥ ਵਾ ਫੂਲੀ ਹੋਈ ਡਾਲੀ ਕਰਣਾਂ, ਮੁਦਿਤਾ ਆਦਿਕੋਂ ਪਰ ਜਗਯਾਸੂ ਰੂਪ ਭਵਰਾ ਗੁੰਜਾਰ ਕਰ ਰਹਾ ਹੈ, ਅਰਥਾਤ ਰਸ ਕੋ ਪੀ ਰਹਾ ਹੈ ਵਾ ਡਾਲੀਆਂ ਬੇਦ ਸ਼ਾਖਾਂ ਸੰਤਹੁ ਕੇ ਜੋ ਗੁਣ ਬੇਦ ਨੇ ਕਥਨ ਕੀਏ ਹੈਂ ਸੋ ਫੂਲ ਹੈਂ ਤਿਨੋਂ ਪਰ (ਭਵੰਤਾ) ਫਿਰਦਾ ਹੈ, ਸੋ ਐਸੇ ਸਮੇਂ ਹੇ (ਮਾਏ) ਮਾਯਾ ਪਤੀ ਦਾਸ ਕਾ ਜੀਵਣਾ ਕੈਸੇ ਹੋਵੈ, ਦਾਸੀ ਮਰ ਰਹੀ ਹੂੰ, ਜੇ ਕਹੋਂ ਆਪ ਕੋ ਕੈਸੇ ਸੁਖ ਹੋਵੈ, ਤਿਸ ਪਰ ਕਹਿਤੇ ਹੈਂ ॥ ਅਬ ਦੂਜੀ ਇਸਤ੍ਰੀ ਹਿਤਕਾਰਨ ਬੋਲੀ ਯਥਾ:-

## ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥ ੫ ॥

ਦੂਜੀ ਹਿਤਕਾਰਣ ਇਸਤ੍ਰੀ ਕਹਿੰਦੀ ਹੈ, ਹੇ ਸਖੀ ਠੀਕ ਹੈ ਤੂੰ ਪਤੀ ਬਿਨਾ ਹੀ ਦੁਖ ਪਾਂਵਦੀ ਹੈਂ, ਜੇਕਰ ਹਰਿਵਰ ਕਹੀਏ ਪਤੀ ਕੋ ਧਨ ਘਰ ਮੇਂ ਪਾ ਲੇਵੇ ਯਾਨੇ ਪਤੀ ਘਰ ਮੈਂ ਆ ਜਾਵੈ ਤਾਂ ਬਸੰਤ ਰੁਤ ਮੇਂ ਚੇਤ੍ਰ ਵਿਖੇ ਸਹਿਜੇ ਹੀ ਸੁਖ ਪਾਵਤੀ ਹੈ, ਇਹ ਦ੍ਰਿਸ਼੍ਟਾਂਤ ਹੈ, ਇਸੀ ਪ੍ਰਕਾਰ ਜਗਯਾਸੂ ਰੂਪੀ ਇਸਤ੍ਰੀ ਹੈ, ਪ੍ਰਮੇਸ਼ਰ ਰੂਪੀ ਕੰਤ ਹੈ, ਇਹ ਪ੍ਰਕਾਰ ਕਥਨ ਕਰੇ ਹੈਂ ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਮਾਨੁਖ ਦੇਹ ਰੂਪ ਬਸੰਤ ਮੈਂ ਪ੍ਰੇਮ ਰੂਪੀ ਚੇਤਕਾ ਮਹੀਨਾ ਤਿਸ ਵਿਖੇ ਹੇ ਹਰੀ (ਵਰੁ) ਪਤੀ ਜੇਕਰ ਜਗਯਾਸੂ ਰੂਪ ਇਸਤ੍ਰੀ ਆਪ ਕੋ ਪਾਇ ਲੇਵੇ ਤਾਂ ਵੋਹ ਦਾਸੀ (ਸਹਿਜ) ਅਚੁਤ ਸੁਖ ਕੋ (ਪਾਏ) ਪਾਇ ਲੇਵੇ ॥ ੫ ॥

## ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥

ਮਨੁਖਾ ਦੇਹ ਰੂਪੀ ਬਸੰਤੁ ਰੁਤ ਮੈਂ ਸ਼ਉਕਰੂਪੀ ਚੇਤ੍ਰ ਕਾ ਮਾਸ ਜੋ ਚੜ੍ਹਿਆ ਹੈ, ਇਹ ਭਲਾ ਹੈ ਯਾਨੇ ਇਸ ਕਰ ਪ੍ਰਮੇਸ਼ਵਰ ਕੰਤ ਕੀ ਪ੍ਰਾਪਤੀ ਹੋਵਨ ਹੈ, ਇਸ ਤੇ ਭਲਾ ਹੇ ॥ ਇਸ ਮਨੁਖਾ ਦੇਹ ਰੂਪੀ ਬਸੰਤੁ ਵਿਖੇ ਸ਼ਉਕ ਰੂਪੀ ਚੇਤ੍ਰ ਮੈਂ ਜਗਯਾਸੂ ਗੁਣਾ ਰੂਪੀ ਭਵਰੇ ਸੁਹਾਵੜੇ ਕਹੀਏ ਅਨੰਦ ਹੋ ਰਹੇ ਹੈਂ ਗੁਣਾਂ ਰੂਪੀ ਸੁਗੰਧੀ ਲੈਕੇ ॥

## ਬਨਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥

ਸੰਸਾਰ ਰੂਪੀ ਬਾਰ ਕੇ ਮੰਝ ਬਨ ਕੌਨ ਸੰਤ ਗਨ ਧਰਮ ਫੂਲੋਂ ਕਰ ਪ੍ਰਫੁਲਤ ਹੈ,ਯਾਨੇ ਐਸੀ ਸਤਸੰਗਤਿ ਪ੍ਰਾਪਤ ਹੈ, ਇਸ ਸਮੇ ਵਿਖੇ ਮੇਰੇ ਘਰ ਮੈ ਮੋ ਪਿਰੀ ਬਾਹੁੜੈ, ਯਾਨੇ ਪ੍ਰਾਪਤ ਹੋਵੇ ਐਸੀ ਉਤ ਕੰਠਾ ਜਗਯਾਸੂ ਕੋ ਲਗ ਰਹੀ

ਹੈ, ਤਿਸ ਕੰਤ ਕੇ ਨਾ ਪ੍ਰਾਪਤ ਹੋਨੇ ਕਰ ਜੋ ਜਗਜਾਸੂ ਰੂਪੀ ਇਸਤ੍ਰੀ ਕੋ ਦੁਖ ਹੋ ਰਹਾ ਹੈ, ਸੋ ਕਹੇ ਹੈਂ ॥

**ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ॥**

ਜਬ ਤਕ ਪਿਰੀ ਘਰ ਮੈਂ ਨਹੀਂ ਆਵਤਾ, ਯਾਨੇ ਸਖ਼ਜਾਤ ਨਹੀਂ ਹੋਤਾ ਤਬ ਤਕ ਇਹ ਧਨ ਕਹੀਏ ਦਾਸੀ ਕਿਉਂ ਕੈਸੇ ਸੁਖ ਪਾਵੇ ? ਨਾ ਪ੍ਰਾਪਤ ਮੈਂ ਕਾਰਨ ਕਹੇ ਹੈਂ, ਯਥਾ ਬਿਰਹਿ ਕਹੀਏ ਵਿਛੋੜੇ ਰੂਪੀ ਵਿਰੋਧੀ ਕਰ ਕੇ ਵਾ ਬਿਰਹਾ ਵਿਛੋੜਾ ਪਾਵਨ ਹਾਰ ਕਾਮਾਦਕ ਗਣ ਵਿਰੋਧੀ ਤਿਨੋਂ ਕਰ ਤਨ ਛਿਜਦਾ ਹੈ ॥

**ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥**

ਅੰਬ ਕੌਨ ਸੰਤ ਤਾਮੈਂ ਕੋਕਿਲ ਜਿਹਬਾ ਵਾ ਬੁਧੀ ਸੋਭਨੀਕ ਬਚਨਾਂ ਕੋ ਬੋਲਤੀ ਹੈ, ਯਾਨੇ ਬਾਣੀ ਮਹਾਤਮਾ ਕੀ ਬਿਹਤਰ ਹੋਤੀ ਹੈ, ਸ਼ਾਂਤ ਰੂਪ ਇਸੀ ਤੇ ਉਨ ਕੀ ਬਾਣੀ ਪਿਕ ਕਹੀ ਹੈ, ਪਿਕ ਨਾਮ ਕੋਇਲ਼ ਕਾ ਹੈ, ਐਸੇ ਸਮੇ ਵਿਖੇ ਜਗਜਾਸੂ ਕਹੇ ਹੈ, ਮੈਂ ਪਤੀ ਕੇ ਵਿਛੋੜੇ ਰੂਪੀ ਦੁਖ ਕੋ ਕਿਉਂ ਅੰਕ ਰਿਦੇ ਵਿਖੇ ਸਹਾਰਦੀ ਹਾਂ, ਕਿਆ ਕਾਰਨ?

**ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥**

ਫੂਲੀ ਡਾਲੀ ਕੌਨ ਕਰਣਾਮੈਤ੍ਰੀ ਆਦਿਕ ਤਿਨਾਂ ਪਰ ਜਗਜਾਸੂ ਗਣ ਰੂਪੀ ਭਵਰੇ ਭਵੰਤਾ ਕਹੀਏ ਭਵ ਰਹੇ ਹੈਂ, ਯਾਨੇ ਗੁੰਜਾਰ ਕਰ ਰਹੇ ਹੈਂ ਵਾ ਦੂਤੀ ਡਾਲੀ ਜੋ ਬੇਦ ਸਾਖਾਂ ਧਰਮ ਫੂਲੋਂ ਕਰ ਫੂਲੀਆਂ ਹੋਈਆਂ ਤਿਨੋਂ ਸ਼ਾਖਾਂ ਮੇਂ ਭਵੰਤਾ ਕਹੀਏ ਬਹੁ ਬਚਨ ਹੈਂ, ਉਨ੍ਹਾਂ ਉਪਰ ਜਗਜਾਸੂ ਗਣ ਰੂਪੀ ਭਵਰੇ ਇਸਥਤ ਹੂਏ ਮੱਲ ਰਹੇ ਹੈਂ, ਐਸੇ ਸਮੇਂ ਵਿਖੇ ਪਿਰੀ ਬਿਨਾ ਮੈਂ ਕਿਉਂ ਜੀਵਾ ਹੇ ਮਾਏ ਸੰਤਜਨੋ ਮੇਰਾ ਮਰਣਾ ਹੋਰਹਾ ਹੈ॥ਪ੍ਰਸ਼ਨ॥ ਜੇ ਕਹੇ ਸੁਖ ਕੈਸੇ ਹੋਵੇ ਤਿਸ ਪਰ ਉਤ੍ਰ:-

**ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿਵਰੁ ਘਰਿ ਧਨ ਪਾਏ ॥**

ਸਤਿਗੁਰ ਦੇਵ ਜੀ ਕਹੇ ਹੈਂ ਮਨੁਖਾ ਦੇਹ ਰੂਪ ਬਸੰਤ ਰੁਤ ਮੈਂ ਸ਼ਉਕ ਰੂਪੀ ਚੇਤ੍ਰ ਵਿਖੇ ਜੇਕਰ ਹਰੀ ਰੂਪੀ ਵਰ ਕੋ ਰਿਦੇ ਘਰ ਮੈਂ ਪਾਵੇ ਤਾਂ ਸਹਜ ਕਹੀਏ ਅਰੁਤ ਸੁਖ ਕੋ ਪਾਵੇ ਹੈ ॥ ੫ ॥

**ਵੈਸਾਖੁ ਭਲਾ ਸਾਖਾ ਵੇਸੁ ਕਰੇ ॥**

ਯਥਾ ਦ੍ਰਿਸ਼ਟਾਂਤ ਭਲਾ ਹੈ ਵੈਸਾਖ ਦਾ ਮਾਸ ਜਿਸ ਮੇਂ ਸਾਖਾ ਵੇਸ ਕਰ ਦੀਆ ਹੈ, ਵਾ ਵੈਸਾਖ ਦਵਾਹਾ ਕਹੇ ਹੈਂ ਬੇਦ ਸਾਖਾ ਕਰਕੇ ਜਗਜਾਸੂ ਭਲਾ ਵੇਸ ਕਰੇ ਪ੍ਰਾਪਤੀ ਮੇਂ ਵਾ ਦੂਤੀ ਉਪਰ ਸੇ ਅਧਿਆਹਾਰ ਕਥਨ।

ਵੈਕਹੀਏ ਵੇਦ ਪ੍ਰਤਿਪਾਦਜ ਈਸ਼੍ਵਰ ਸਾਖਾ ਕਹੀਏ ਤਤ ਮਥਿਆ ਕਾ ਵਿਵੇਚਨ ਸੋ ਕਹੀਏ ਵੈਸਾਖ ਤਾਮੈਂ ਸੰਤਰਸਾਲ ਬਾਗ ਸੰਸਾਰ ਬਾਰ ਮੈਂ ਧਰਮ ਫੂਲੋਂ ਕਰ ਪ੍ਰਫੁਲਤ ਤਿਨੋਂ ਸਬੰਧੀ ਜੋ ਬੇਦ ਸਾਖਾਂ ਤਿਨਾਂ ਐਸੇ ਮਹਾਤਮਾ ਦ੍ਵਾਰੇ ਜਗਜਾਸੂ ਭਲਾ ਵੇਸ ਸਾਧਨਾ ਕਾ ਧਾਰਨ ਕਰੇ ॥ ਵਾ ਵਾਹਯ ਅਰਥ ਪ੍ਰਸਿੱਧ ਹੈ, ਵੈਸਾਖ ਦਵਾਰਾ ਕਹਿਤੇ ਹੈਂ ਵੋਹ ਪੁਰਸ਼ ਭਲਾ (ਸਾਖਾ) ਪਤਿਵਾਲਾ ਹੈ, ਜੋ ਬੇਦ ਕੀਆਂ ਸ਼ਾਖਾਂ ਅਰਥਾਤ ਸ਼ਾਸਤ੍ਰ ਸਿਮ੍ਰਤੀਆਂ ਹੈਂ ਤਿਨ ਕੇ ਅਨੁਸਾਰ ਜੋ ਵੇਸ ਭੇਖ ਧਾਰਨ ਕਰਤਾ ਹੈ, ਭਾਵ ਸੇ ਸ਼ਾਸਤ੍ਰ ਅਨੁਸਾਰ ਕਰਮ ਕਰਤਾ ਹੈ ॥

**ਧਨ ਦੇਖੈ ਹਰਿਦੁਆਰਿ ਆਵਹੁ ਦਇਆ ਕਰੇ ॥**

ਹੇ ਹਰੇ ਇਹ ਧਨ ਕਹੀਏ ਦਾਸੀ ਆਪ ਕੇ ਸਤਿਸੰਗਤ ਰੂਪੀ ਦਵਾਰੇ ਮੇਂ ਦੇਖ ਰਹੀ ਹੈ, ਆਪ ਆਵੋ ਪ੍ਰਾਪਤ ਹੋਵੋ ਦਇਆ ਕਰਕੇ, ਵਾ ਹੇ ਹਰੀ ਦਾਸੀ (ਧਨ) ਇਸਤ੍ਰੀ ਆਪ ਕੇ ਦਵਾਰੇ ਮੇਂ ਅਰਥਾਤ ਸਤਿਸੰਗ ਮੈਂ ਇਸਥਤ ਹੋਈ ਦੇਖਦੀ ਹੂੰ ਕਿਰਪਾ ਕਰਕੇ ਦਾਸੀ ਦੇ ਘਰ ਰਿਦੇ ਮੈਂ ਆਏ ਕਰ ਪ੍ਰਾਪਤ ਹੋਈਏ ॥

**ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ ॥**

ਰਿਦੇ ਘਰ ਮੈਂ ਆਵੋ, ਹੇ ਪਿਆਰੇ ਇਸ ਦੁਸਤਰ ਸੰਸਾਰ ਤੇ ਤਾਰੋ ਤੁਧ ਆਪ ਕੀ ਪ੍ਰਾਪਤੀ ਬਿਨਾਂ ਮੇਰਾ ਅਢੁ ਕਹੀਏ ਕੌਡੀ ਮੁਲ ਭੀ ਨਹੀਂ ॥

ਹੇ ਪਿਆਰੇ ਦਾਸੀ ਦੇ ਰਿਦੇ ਘਰ ਆਵਹੁ ਜੇ ਕਹੇਂ ਆਉਣੇ ਸੇ ਕਿਆ ਹੋਗਾ ਤਿਸ ਪਰ ਕਹਿਤੇ ਹੈਂ, ਜਿਨਕੇ

ਘਰ ਮੈਂ ਆਪ ਆਏ ਹੋ ਸੇ ਸੰਸਾਰ ਰੂਪ (ਦੁਤਰ) ਕਠਨ ਸਮੁੰਦਰ ਸੋ ਆਪ ਨੇ ਤਾਰੇ ਹੈਂ, ਆਪ ਕੇ ਬਿਨਾ ਦਾਸੀ ਕਾ (ਅਢੁ) ਕੌਡੀ ਭੀ ਮੋਲ ਨਹੀਂ ਹੈ ॥

ਭਗਵਾਨ ਨੇ ਕਹਾ ਮੇਰੀ ਪ੍ਰਾਪਤੀ ਸੇ ਤੇਰੇ ਕੋ ਕਿਆ ਲਾਭ ਹੋਵੇਗਾ ? ਤਿਸ ਪਰ ਕਹੇ ਹੈ:–

## ਕੀਮਤਿ ਕਉਣੁ ਕਰੇ ਤੁਧ ਭਾਵਾਂ ਦੇਖਿ ਦਿਖਾਵੈ ਢੋਲੋ ॥

ਭਗਵਾਨ ਜੇਕਰ ਤੇਰੇ ਕੋ ਮੈਂ ਭਾਵਾਂ ਕਹੀਏ ਪ੍ਰਾਪਤ ਹੋਵਾਂ ਅਰਥਾਤ ਤੇਰੇ ਕੋ ਪਹੁੰਚ ਜਾਵਾਂ ਤਦ ਮੇਰੀ ਕਉਣ ਕੀਮਤ ਕਰ ਸਕੇ ਹੈ, ਮੈਂ ਲਾਲ ਆਦਿਕਾਂ ਸੇ ਭੀ ਫੇਰ ਬੇਕੀਮਤ ਹੂੰ। ਪੁਨਾਂ ਭਗਵਾਨ ਨੇ ਕਹਾ ਮੇਰਾ ਕਿਆ ਪ੍ਰਾਪਤ ਹੋਣਾ ਹੈ, ਮੈਂ ਤਾਂ ਅੱਗੇ ਹੀ ਪ੍ਰਾਪਤ ਹਾਂ, ਤਿਸ ਪਰ ਕਹੇ ਹੈ। ਵਾ ਹੇ ਵਾਹਿਗੁਰੂ ਜੇ ਦਾਸੀ ਆਪ ਕੋ ਭਾਇ ਜਾਵੇਂ ਅਰਥਾਤ ਪ੍ਰਾਪਤ ਹੋਏ ਜਾਵੇਂ ਤੋ ਦਾਸੀ ਦੀ ਕੀਮਤ ਕੌਣ ਕਰ ਸਕੇਗਾ ? ਜੇ ਕਹੋ ਮੇਰਾ ਪ੍ਰਾਪਤ ਹੋਣਾ ਕਜਾ ਹੈ, ਮੈਂ ਤੋ ਅੰਤਰ ਹੀ ਹੂੰ। ਤਿਸ ਪਰ ਕਹਿਤੇ ਹੈਂ ਤੇ (ਢੋਲੋ) ਪਜਾਰੇ ਯਦਪਿ ਤੂੰ ਅੰਤਰ ਹੀ ਹੈਂ ਤਦਪਿ ਤੇਰਾ ਸਰੂਪ ਦੇਖੀਦਾ ਹੈ, ਜੇਕਰ ਆਪ ਗਿਆਨ ਦ੍ਰਿਸ਼ਟੀ ਕਰ ਦਿਖਾਇ ਦੇਵੋ ਤਾਂਤੇ ਇਹੀ ਕਿਰਪਾ ਕਰੋ ॥

ਹੇ ਢੋਲੋ ਕਹੀਏ ਪਿਆਰੇ ਭਗਵਾਨ ਹੈਂ ਤਾਂ ਤੂੰ ਪ੍ਰਾਪਤ ਹੀ ਅੰਗਰ ਜਦੀ ਦੇਖ ਕਹੀਏ ਗਜਾਨ ਦ੍ਰਿਸ਼ਟੀ ਦਵਾਰਾ ਦੇਖਾਵੋ ਸਰੂਪ ਤਦ ਹੀ ਦੇਖਾ ॥

## ਦੂਰ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥

ਹੇ ਭਗਵਨ ! ਤਾਂ ਤੇ ਇਹ ਕਿਰਪਾ ਕਰੋ, ਮੈਂ ਆਪ ਕੋ ਦੂਰ ਨ ਜਾਨਾਂ, ਭਗਵਨ ਨੇ ਕਹਾ, ਤੂੰ ਮੇਰੇ ਕੋ ਘਟਵਤ ਸਮੀਪ ਜਾਣਨਾ ਚਾਹਤਾ ਹੈਂ, ਤਿਸਨੇ ਕਹਾ ਨਹੀਂ ਬਾਹਰ ਘਟਵਤ ਭੇਦ ਦੂਰ ਕਰਕੇ ਅੰਤਰ ਮਾਨਾ। ਮੈਂ ਅਪਨੇ ਸਰੀਰ ਅੰਤਰ ਹੀ ਹੇ ਭਗਵਾਨ ਆਪ ਕੋ ਮਾਨਾ। ਇਹ ਕ੍ਰਿਪਾ ਕਰੋ, ਪੁਨਾ ਭਗਵਾਨ ਨੇ ਕਹਾ ਸਰੀਰ ਅੰਤਰ ਤਾਂ ਅੰਤਸ਼ਕਰਣ ਭੀ ਹੈ ਤਿਸ ਅੰਤਸ਼ਕਰਣ ਕੋ ਮਾਨਨਾ ਚਾਹਤਾ ਹੈ, ਯਾਨੇ ਉਸਕੋ ਜਾਨਿਆ ਚਾਹਤਾ ਹੈ, ਤਿਸਨੇ ਕਹਾ ਨਹੀਂ (ਹਰਿ ਕਾ ਮਹਲ ਪਛਾਨਾ) ਵਾ ਆਪ ਕੋ ਦੂਰ ਨ ਜਾਨੋ, ਸਰੀਰ ਕੇ ਅੰਤਰ ਹੀ ਮਾਨ ਲੇਵੋ। ਹੇ ਹਰੇ ਆਪ ਕਾ (ਮਹਲੁ) ਸਰੂਪ ਜੋ ਅੰਤਰ ਬਾਹਰ ਅਕਾਸ ਸਮਪੂਰਨ ਹੈ, ਸੋ ਮੈਂ ਯਥਾਰਥ ਪਛਾਨ ਲੇਵੋਂ। ਹੇ ਹਰੇ ਅੰਤਸ਼ ਕਰਨ ਜਾਨਨੇ ਕੀ ਕੋਈ ਲੋੜ ਨਹੀਂ, ਆਪ ਕਾ ਜੋ ਮਹਲ ਕਹੀਏ ਸਰੂਪ ਅਕਾਸ ਵਤ ਪੂਰਨ ਤਿਸਕੋ ਮੈਂ ਪਛਾਨਾ, ਇਹ ਕ੍ਰਿਪਾ ਕਰੀਏ। ਅਬ ਸਤਗੁਰਦੇਵ ਜੀ ਵੈਸਾਖ ਕਾ ਮਾਸ ਸਮਾਪਤ ਕਰਤੇ ਹੂਏ ਮਹਲ ਕੇ ਪਛਾਨਨੇ ਮੈਂ ਫਲ ਬਸਿਸ੍ਰ ਸਾਧਨ ਕਹਿਤੇ ਹੈਂ ॥

## ਨਾਨਕ ਵੈਸਾਖੀ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥ ੬ ॥

ਗੁਰੋਂ ਕਾ ਸਬਦ ਜੋ ਸੁਰਤ ਕਹੀਏ ਗਿਆਤ ਬਸਿਸ੍ਰ ਤਿਸ ਪਰ ਜੋ ਮਨ ਮੰਨਿਆ ਹੈ, ਏਹੀ ਸਾਧਨ ਕਰਿਆ ਹੈ, ਇਸਤੇ ਵੈ ਜੋ ਗਜਾਨੀ ਵਾ ਵੈ ਕਹੀਏ ਨਿਸਚੇ ਕਰਕੇ ਵਾ ਤ੍ਰਿਤੀ ਵੈ ਜੋ ਪਰੋਖ ਈਸ੍ਵਰ ਅਦ੍ਵੈ ਨੰਦ ਅਭਿੰਨ ਸਾਖੀ ਚੇਤਨ ਪ੍ਰਭੂ ਉਸਕੋ ਪਾਵੈ, ਇਹ ਫਲ ਰਹਿਆ ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ੍ਹੋਂ ਨੇ ਗੁਰੋਂ ਕਾ ਸਬਦ ਗਜਾਤ ਪੂਰਬਕ ਮਨ ਮੈਂ ਮੰਨਨ ਕੀਆ ਹੈ (ਵੈ) ਵਹੁ ਹੇ ਸਾਖੀ ਪ੍ਰਭੂ ਆਪਕੋ ਪਾਵਤੇ ਹੈਂ ॥ ੬ ॥

## ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥

ਜੇਠ ਕੇ ਮਾਹੁ ਕਹੀਏ ਮਾਸ ਵਿਚ ਭਲਾ ਪ੍ਰੀਤਮ ਕਿਉਂ ਬਿਸਰੇ ਵਾ ਜੇਠ ਕੇ ਮਾਹੁ ਦਵਾਰਾ ਕਹੇ ਹੈ, ਭਲਾ ਪ੍ਰੀਤਮ ਕਿਉਂ ਬਿਸਰੇ ਵਾ ਤ੍ਰਿਤੀ ਮਾਹੁ ਕਹੀਏ ਉਤਕ੍ਰਿਸ੍ਰ ਜੇਠ ਕਹੀਏ ਤੀਬਰ ਵੈਰਾਗ ਮੈਂ ਭਲਾ ਪ੍ਰੀਤਮ ਕਿਉਂ ਬਿਸਰੇ ਯਾਨੇ ਮੰਦ ਵੈਰਾਗ ਮੈਂ ਜੇਕਰ ਭਲਾ ਪ੍ਰੀਤਮ ਵਿਸਰ ਜਾਵੇ ਤਾਂ ਕੋਈ ਅਸਚਰਜ ਨਹੀਂ, ਜੇ ਤੀਬਰ ਵੈਰਾਗ ਮੈਂ ਵਿਸਰ ਜਾਵੇ ਤਾਂ ਅਸਚਰਜ ਹੈ। ਵ ਭਲਾ ਪ੍ਰੀਤਮ ਕਿਉਂ ਕਹਾ ਯਥਾ ਭਲਾ ਪ੍ਰੀਤਮ ਉਸਕਾ ਨਾਮ ਹੈ ਜੋ ਅੰਦਰੋਂ ਬਾਹਰੋਂ ਸਫਾ ਹੋਵੇ, ਵਾ ਭਲਾ ਪ੍ਰੀਤਮ ਉਸਕਾ ਨਾਮ ਹੈ ਜੋ ਲੋਕ ਪਰਲੋਕ ਦਾ ਸਹਾਇਕ ਹੋਵੇ, ਵਾ ਭਲਾ ਪ੍ਰੀਤਮ ਉਸਕਾ ਨਾਮ ਹੈ ਜੋ ਦੂਜੇ ਕੇ ਅਵਗੁਨਾਂ ਕੋ ਦੇਖਕੇ ਅਪਨਾ ਗੁਣ ਨਾ ਗਵਾਵੇ, ਜੀਵ ਨਾਨਾ ਪ੍ਰਕਾਰ ਕੇ ਦੂਸ਼ਨ ਪ੍ਰਮੇਸ਼੍ਵਰ ਵਿਚ ਅਰੋਪਦੇ ਹੈਂ, ਉਹ ਪ੍ਰਮਾਤਮ ਦੇਵ ਸਭ ਕੋ ਖਾਨ ਪਾਨ ਦੇ ਰਹਾ ਹੈ, ਅਪਨਾ ਗੁਨ ਨਹੀਂ ਦੂਰ ਕਰਦਾ। ਵਾ ਮਾਹੁ

(ਜੇਠ) ਬਡਾ ਜੋ ਤੀਬਰ ਬੈਰਾਗ ਹੂਆ ਹੈ, ਤਿਸ ਮੈਂ ਹੇ ਭਲਾ ਪ੍ਰੀਤਮ ਵਾਹਿਗੁਰੂ ਤੂੰ ਮੇਰੇ ਕੋ ਕਿਉਂ ਬਿਸਰੇਂ, ਭਾਵ ਯੇਹ ਕਿ ਮੰਦ ਵੈਰਾਗ ਮੈਂ ਵਿਸਰਨੇ ਕਾ ਅਸਚਰਜ ਨਹੀਂ ਹੈ, ਦੋਨੋਂ ਲੋਕ ਕਾ ਸਹਾਇਕ ਹੋਣੇ ਤੇ ਤੂੰ ਭਲਾ ਪ੍ਰੀਤਮ ਹੈਂ, ਬਿਨਾ ਮਿਲੇ ਜੋ ਦੁਖ ਹੈ ਸੋ ਕਹਿਤੇ ਹੈਂ। ਅਬ ਬਿਨਾ ਬਿਲੰਬਸੇ ਮਿਲਣੇ ਮੈਂ ਹੇਤੂ ਕਹਿਤੇ ਹੈਂ:-

## ਥਲ ਤਾਪਹਿ ਸਰ ਭਾਰ ਸਾਧਨ ਬਿਨਉ ਕਰੈ ॥

ਹੇ ਭਗਵਨ ਜੀਵ ਰੂਪੀ ਧਨ ਕਾ ਅੰਤਸ਼ਕਰਨ ਰੂਪੀ ਥਲ ਆਪ ਕੀ ਵਿਜੋਗ ਅਗਨੀ ਸੇ ਭਾਰ ਕਹੀਏ ਭਰਕੇ ਸਰ ਕਹੀਏ ਸਦਰਸ ਤਪ ਰਹਾ ਹੈ,ਇਸ ਤੇ ਸਾ ਜੀਵ ਰੂਪੀ ਧਨ ਬਿਨਉ ਕਰਦੀ ਹੈ। ਵਾ ਆਪ ਕਾ ਵਿਜੋਗ ਰੂਪ ਅਗਨੀ ਕਰ (ਥਲ) ਅੰਤਹਿ ਕਰਨ (ਭਾਰ) ਭੱਠ ਕੀ (ਸਰ) ਸਾਦਰਸ ਤਪ ਰਹੇ ਹੈਂ ਇਸੀ ਤੇ (ਸਾ) ਮੈਂ (ਧਨ) ਇਸਤ੍ਰੀ ਆਪ ਅਗੇ ਬੇਨਤੀ ਕਰਦੀ ਹੂੰ।

## ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭੁ ਭਾਵਾ ॥

ਇਹ ਧਨ ਬਿਨਉ ਕਰਦੀ ਹੈ, ਬਾਣੀ ਕਰਕੇ ਗੁਣਾਂ ਕੋ ਸਾਰਦੀ ਹੈ, ਮਨ ਕਰਕੇ ਕਿਉਂ ? ਇਹ ਨਿਯਮ ਹੈ, ਜੇਕਰ ਗੁਣਾਂ ਕੋ ਸਾਰਾਂ ਤਬ ਹੀ ਪ੍ਰਭੂ ਕੋ ਭਾਵਾਂਗੀ, ਜਾਂ ਭਾਵਾਂਗੀ ਤਾਂ ਤੂੰ ਮਿਲੇਂਗਾ, ਜੇ ਕਹੇਂ ਗੁਨ ਸਾਰਨੇ ਮੈਂ ਭਗਤੀ ਸਿਧ ਭਈ ਫੇਰ ਕਿਆ ਕਸਰ ਹੈ, ਤੂੰ ਆਕੇ ਮਿਲ, ਤਿਸ ਪਰ ਕਹੇ ਹੈਂ, ਇਹ ਕਸਰ ਹੈ ਵਾ ਮੈਂ ਇਸਤ੍ਰੀ ਬਾਣੀ ਕਰਕੇ (ਬਿਨਉ) ਬੇਨਤੀ ਕਰਦੀ ਹੂੰ, ਔਰ ਆਪ ਕੋ ਕ੍ਰਿਪਾਲਤਾਦਿ ਗੁਣ ਮਨ ਕਰਕੇ ਸੰਭਾਲਦੀ ਹੂੰ, ਗੁਣ ਸੰਭਾਲਣੇ ਤੇ ਯੇਹ ਲਾਭ ਹੈ ਕਿ ਜੇਕਰ ਗੁਣ ਸੰਭਾਲੋਂਗੀ ਤੋ ਹੇ ਪ੍ਰਭੂ ਆਪ ਕੋ ਭਾਇ ਜਾਵੇਂਗੀ, ਅਰਥਾਤ ਪਾਇ ਲੇਵੇਂਗੀ। ਜੇ ਕਹੇਂ ਗੁਣ ਸੰਭਾਲਣੇ ਰੂਪ ਭਗਤੀ ਆਪ ਮੈਂ ਹੋ ਗਈ ਤੇ ਫਿਰ ਕਿਆ ਕਸਰ ਰਹੀ ਤੂੰ ਮੇਰੇ ਕੋ ਆਇ ਮਿਲ, ਤਿਸ ਪਰ ਕਹਿਤੇ ਹੈਂ:-

## ਸਾਚੈ ਮਹਿਲ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥

ਹੇ ਬੈਰਾਗੀ ਸੰਸਾਰ ਤੇ ਨਿਰਲੇਪ ਭਗਵਨ ਆਪ ਸਚੇ ਸਤਿਸੰਗਤ ਰੂਪੀ ਮਹਲ ਮੈਂ ਰਹਿਤੇ ਹੋ ਇਸਥਿਤ। ਤਹਾਂ ਸਤਿਸੰਗਤ ਰੂਪੀ ਮਹਲ ਮੈਂ ਬਿਘਨਗਨ ਜੇਕਰ ਆਵਨ ਦੇਵੇਂ ਤਾਂ ਆਵਾਂ, ਬਿਘਨਗਨ ਸੰਬੰਧੀਆਂ ਦੀ ਵਾ ਦੂਤੀ ਹੇ ਬੈਰਾਗੀ ਨਿਰਲੇਪੀ ਭਗਵਨ ਆਪ ਸਚੇ ਸਰੂਪ ਰੂਪੀ ਮਹਲ ਮੈਂ ਰਹੈ ਕਹੀਏ ਇਸਥਿਤ ਹੋ ਉਸ ਮਹਲ ਸਰੂਪ ਮੈਂ ਜੇ ਕਾਮਾਦਿਕ ਗਨ ਆਵਨ ਦੇਵੇਂ ਤਬ ਤਾਂ ਆਵਾਂ। ਤਾਂਤੇ ਮੇਰੇ ਕੁਛ ਅਖਤਿਆਰ ਨਹੀਂ,ਏਹੀ ਵਿਚ ਮੈਂ ਬਡੀ ਕਸਰ ਹੈ ਸੋਈ ਅਗੇ ਕਹੇ ਹੈ-ਵਾ ਹੇ (ਬੈਰਾਗੀ) ਨਿਰਲੇਪ ਸਰੂਪ ਤੂੰ ਆਪਣੇ ਸਾਚੇ (ਮਹਿਲ) ਸ੍ਵਰੂਪ ਮੈਂ (ਰਹੈ) ਇਸਥਿਤ ਹੈਂ ਵਾ ਤੂੰ ਸਤਿਸੰਗ ਰੂਪ ਸਚੇ ਮਹਿਲ ਮੈਂ ਇਸਥਿਤ ਹੈਂ ਜੇਕਰ ਬਿਘਨਗਨ ਤੇਰੀ ਤਰਫ ਆਵਨ ਦੇਵੇਂ ਤੋ ਆਵਾਂ, ਤਾਂਤੇ ਮੇਰੇ ਬਸ ਨਹੀਂ ਵਾ ਆਵਨੇ ਕੀ ਜੁਗਤੀ ਤਤ੍ਵ ਮਿਥਿਆ ਕਾ ਵਿਚਾਰ ਰੂਪ ਮੇਰੇ ਕੋ ਦੇਵੇ ਤਾਂ ਤੇਰੀ ਓਰ ਆਵੋਂ ਤਾਂਤੇ ਮੇਰੇ ਕੁਛ ਬੱਸ ਨਹੀਂ। ਸੋ ਅਗੇ ਕਹਤੇ ਹੈਂ:-

## ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥

ਹੇ ਭਗਵਨ ! ਮੈਂ ਨਿਮਾਣੀ ਹਾਂ, ਮਨਕਰ ਨਿਤਾਣੀ ਹਾਂ, ਤਨ ਕਰਕੇ ਧਾਨੇ ਆਪਕੇ ਦਿਆਲਤਾ ਕ੍ਰਿਪਾਲਤਾ ਆਦਿ ਗੁਣੋਂ ਕੇ ਸਾਰਨੇ ਮੈਂ ਅਸਮਰੱਥ ਹਾਂ। ਹੇ ਹਰੇ ! ਆਪ ਕੀ ਕ੍ਰਿਪਾ ਬਿਨਾਂ ਮੈਂ ਮਹਲੀ ਕਹੀਏ ਸਰੂਪ ਸੁਖ ਕੋ ਕੈਸੇ ਪਾਵਾਂ ਕਿੰਤੂ ਨਹੀਂ ਪਾ ਸਕਤੀ ਹੂੰ। ਵਾ ਹੇ ਭਗਵਨ ! ਮਨ ਕਰ ਮੈਂ ਨਿਮਾਣੀ ਹੂੰ ਅਰ ਤਨ ਕਰਕੇ ਭੀ ਨਿਤਾਣੀ ਹੂੰ ਗੁਨ ਸਾਰਨ ਆਦਿਕ ਸਾਧਨ ਤੇ ਅਸਤਕ ਹੂੰ ਹੇ ਹਰੀ ਆਪ ਕੀ ਕ੍ਰਿਪਾ ਸੇ ਬਿਨਾਂ (ਮਹਲੀ)ਸ੍ਵਰੂਪ ਸੁਖ ਕੋ ਕੈਸੇ ਪਾਵੇਂ।

## ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ ॥ ੩ ॥

ਸਤਿਗੁਰ ਦੇਵ ਜੀ ਕਹੇ ਹੈਂ ਜੇਹੜੀ ਜੀਵ ਰੂਪੀ ਧਨ ਜੇਠ ਕਹੀਏ ਤੀਬਰ ਵੈਰਾਗ ਕੋ ਧਾਰਕੇ ਤਿਸ ਪਰਮਾਤਮ ਦੇਵ ਕੋ ਜਾਣੇ, ਉਹ ਤਾਂ ਤਿਸ ਜੈਸੀ ਹੀ ਹੋਈ ਹੈ ਜੋ ਸਕਾਮ ਕਰਮਾਂ ਵਿਚ ਮਿਲੀ ਹੈ ਉਸਕੋ ਤਿਨ ਗੁਨਾਂ ਨੇ ਗਹਿਲੀ ਕਹੀਏ ਗ੍ਰਸ ਲਿਆ ਵਾ ਤਿੰਨ ਗੁਨਾਂ ਮੇ ਗਹਿਲੀ ਕਹੀਏ ਭੁਲ ਗਈ ਵਾ ਸ੍ਰੀ ਗੁਰੂ ਸਾਹਿਬ ਜੀ ਕਹਿਤੇ ਹੈਂ ਜੋ ਇਸਤ੍ਰੀ

(ਜੇਠਿ) ਤੀਬਰ ਬੈਰਾਗ ਕੋ ਧਾਰ ਕਰ ਆਪ ਕੋ ਜਾਣੇ ਹੈ ਸੋ ਆਪ ਜੈਸੀ ਹੀ ਹੈ ਪਰੰਤੂ ਜੋ ਆਪਕੀ (ਕਰਮਿ) ਕਿਰਪਾ ਬਖਸ਼ੀਸ਼ ਕਰ ਸ਼ੁਭ ਗੁਣੋਂ ਮੈਂ ਮਿਲੀ ਹੈ ਸੋ ਆਪ ਨੇ (ਗਹਿਲੀ) ਪਕੜ ਲਈ ਅਰਥਤ ਅਭੇਦ ਕਰ ਲਈ ਹੈ ਯਥਾ—ਗਹਲਾ ਰੂਹ ਨ ਜਾਣਈ ॥ ਪ੍ਰਮਾਣ ॥ ਵਾ ਦੂਤੀ-ਜੇਹੜੀ ਜੇਠ ਕਹੀਏ ਬਡੇ ਭਗਵੰਤ ਕੋ ਜਾਣੈ ਵੋਹ ਤਿਸ ਜੈਸੀ ਹੋਈ ਹੈ, ਕਿਸ ਪਰਕਾਰ ਜਾਨੇ ਇਸ ਮੈਂ ਕਹੇ ਹੈਂ:-ਪ੍ਰਿਥਮ ਨਿਸਕਾਮ ਕਰਮਾਂ ਮੈਂ ਮਿਲੇ। ਪੁਨਾ-ਈਸ਼੍ਵਰ ਅਨੁਗ੍ਰਹਿ ਮਿਲੇ ਤਿਸਤੇ ਗੁਰੂ ਕੋ ਪਰਾਪਤ ਹੂਏ ਤਾਂ ਗੁਰਾਂ ਕੀ ਕਰਮ ਕਹੀਏ ਕਿਰਪਾ ਹੋਵੇ ਤਾਂ ਮਿਲਿਆ ਨਾਮ ਕਾ ਉਪਦੇਸ਼ ਤਿਸ ਤੇ ਗੁਨ ਆਧਿਕ ਧਾਰੇ ਤਾਂ ਪਰਮੇਸ਼ਰ ਨੇ ਆਪਣੇ ਵਿਚ ਗਹਲੀ ਕਹੀਏ ਅਭੇਦ ਕਰ ਲਈ ॥ ੭ ॥

## ਆਸਾੜੁ ਭਲਾ ਸੂਰਜੁ ਗਗਨਿ ਤਪੈ ॥

ਦ੍ਰਿਸ਼ਟਾਂਤ ਅਸਾੜ ਕੇ ਮਾਸ ਮੈਂ ਗਗਨ ਅਕਾਸ ਵਿਖੇ ਭਲਾ ਹਛਾ ਸੂਰਜ ਤੇਜ ਸੇ ਤਪਤਾ ਹੈ ਵਾ ਜਿਸ ਪਰਕਾਰ ਹਾੜ ਕੇ ਮਹੀਨੇ ਅਕਾਸ ਮੈ ਸੂਰਜ (ਭਲਾ) ਅਤੀ ਤਪਤਵਾਨ ਹੋਤਾ ਹੈ ਤੈਸੇ ਹੀ ਆਸਾ ਰੂਪ ਅਸਾਢ ਮੈਂ ਅਗਜਾਨ ਰੂਪ ਸੂਰਜ ਰਾਗ ਦ੍ਵੈਖ ਕਿਰਨੋਂ ਕਰ ਮੇਰੇ ਰਿਦੇ (ਗਗਨਿ) ਅਕਾਸ ਮੈਂ ਭਲੀ ਪ੍ਰਕਾਰ ਤਪ ਰਿਹਾ ਹੈ।

## ਧਰਤੀ ਦੂਖ ਸਹੈ ਸੋਖੈ ਅਗਨਿ ਭਖੈ ॥

ਅਗਨੀ ਕੀ ਨਿਆਈਂ ਅਕਾਸ ਮੈਂ ਕਿਰਨਾਂ ਸਹਿਤ ਹੂਆ ਸੂਰਜ ਭਖਦਾ ਹੈ। ਵਾ ਧਰਤੀ ਪ੍ਰਿਥਵੀ ਅਗਨ ਕੀ ਨਿਆਈਂ ਭਖਕੇ ਦੁਖ ਸਹਾਰਦੀ ਹੈਂ, ਕਿਉਂ ਜਲ ਕੋ ਸੋਖੈ ਕਹੀਏ ਸੁਕਾ ਦੇਵੇ ਹੈ ਵਾ ਮੇਰੀ ਬੁਧੀ ਰੂਪ ਧਰਤੀ ਦੂਖ ਸਹਾਰਦੀ ਹੈ, ਕਿਉਂਕਿ ਅਗਜਾਨ ਸੂਰਜ ਸ਼ੁਭ ਗੁਣ ਰੂਪ ਜਲ ਕੋ ਤਿਸ ਮੈਂ ਸੇ ਸੋਖਨ ਕਰਦਾ ਹੈ ਔਰ ਅਗਨ ਵਤ ਤਪ ਰਹਾ ਹੈ ਵਾ ਤਿਸ ਕਰਕੇ ਅਗਨ ਵਤ ਬੁਧੀ ਭਖ ਰਹੀ ਹੈ ॥

## ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥

ਇਹ ਛੰਤ ਕੀ ਚਾਲ ਹੈ,ਅਗਨੀ ਵਤ ਸੂਰਜ ਅਕਾਸ ਮੈਂ ਤਪਿਆ ਵਾ ਪ੍ਰਿਥਵੀ ਅਗਨ ਵਤ ਤਪੀ ਤਾਂ ਰਸ ਕਹੀਏ ਜਲ ਕੋ ਸੋਖ ਲੇਤਾ ਹੈ ਧੋਖੈ ਕਹੀਏ ਸੰਸੇ ਮੈਂ ਮਰ ਰਹੇ ਹੈਂ ਕਿ ਕਿਆ ਹਾਲਤ ਹੋਵੇਗੀ ? ਭੀ ਬਾਹੁੜੋ ਸੋ ਸੂਰਜ ਆਪਣੀ ਤਪਾਵਨੇ ਰੂਪੀ ਕਿਰਤ ਕੋ ਨਹੀਂ ਹਾਰਦਾ, ਤਪਾਈ ਹੀ ਜਾਵੇ ਹੈ। ਵਾ ਸੋ ਪ੍ਰਿਥ੍ਵੀ ਆਪਣੇ ਅੰਗੂਰ ਰੂਪੀ ਕਿਰਤ ਕੋ ਨਹੀਂ ਹਾਰਦੀ, ਅੰਗੂਰ ਕੋ ਰਖੇ ਹੈ। ਜਬ ਬਰਖਾ ਹੋਤੀ ਹੈ ਫੇਰ ਅੰਗੂਰ ਘਾਸ ਆਦਿਕ ਪੈਦਾ ਹੋ ਜਾਤੇ ਹੈਂ। ਵਾ ਅਗਨ ਵਤ ਤਪ ਕਰ ਗੁਣੋਂ ਰੂਪ (ਰਸੁ) ਜਲ ਕੋ ਸੁਕਾਵਤਾ ਹੈ। ਇਸੀ ਤੇ (ਧੋਖੈ) ਸੰਸੈ ਮੈਂ ਮਰਤੀ ਹੈ (ਭੀ) ਬਾਹੁੜੋ ਅਗਜਾਨ ਸੂਰਜ ਤਪਾਵਣ ਰੂਪ ਆਪਣੇ ਕਰਮ ਕੋ ਹਾਰਤਾ ਨਹੀਂ ਅਰਥਾਤ ਤਿਆਗ ਨਹੀਂ ਕਰਤਾ ਭਾਵ ਯੇਹ ਕਿ ਅਗਜਾਨ ਜੀਵ ਕ ਬਾਰੰਬਾਰ ਤਪਾਵਤਾ ਹੈ।

## ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥

ਅਸਾੜ ਵਿਖੇ ਸੂਰਜ ਕਾ ਰਥ ਫਿਰ ਜਾਤਾ ਹੈ। ਉਤ੍ਰੈਣ ਦਖਨੈਣ ਭੇਦ ਮੈਂ ਹੋ ਜਾਤਾ ਹੈ ਬਹੁਤ ਧੁਪ ਪੜ੍ਹਤੀ ਹੈ। ਧਨ ਕਹੀਏ ਇਸਤ੍ਰੀ ਆਦਿਕ ਛਾਇਆ ਬ੍ਰਿਖਾ ਆਦਿਕਾਂ ਦੀ ਤਕਦੇ ਹੈ, ਬਾਰੇ ਕਹੀਏ ਉਜਾੜ ਕੇ ਮੰਝ ਕਹੀਏ ਵਿੱਚ ਟੀਡੁ ਕਹੀਏ ਬਿੰਡੇ ਲਵੈ ਕਹੀਏ ਬੋਲਦੇ ਹੈਂ। ਇਹ ਸਾਰਾ ਦ੍ਰਿਸ਼ਟਾਂਤ ਹੈ । ਇਸੀ ਪ੍ਰਕਾਰ ਆਦਿ ਸੇ ਅਬ ਦ੍ਰਾਸ਼੍ਟਾਂਤ ਯਥਾ (ਅਸਾੜੁ ਭਲਾ ਸੂਰਜੁ ਗਗਨਿ ਤਪੈ) ਮੰਦ ਆਸਾ ਰੂਪੀ ਆਸਾੜ ਕੇ ਮਾਸ ਮੈਂ ਰਿਦੇ ਰੂਪੀ ਗਗਨ ਵਿਖੇ ਅਗਜਾਨ ਰੂਪੀ ਸੂਰਜ ਰਾਗ ਦ੍ਵੈਸ਼ ਰੂਪੀ ਕਿਰਨਾਂ ਸਹਿਤ ਹੂਆ ਭਲਾ ਤਪ ਰਹਾ ਹੈ ਯਾਨੇ ਦੁਖ ਦੇ ਰਹਾ ਹੈ। (ਧਰਤੀ ਦੁਖ ਸਹੈ ਸੋਖੈ ਅਗਨਿ ਭਖੈ) ਅਗਜਾਨ ਰੂਪੀ ਸੂਰਜ ਰਾਗ ਦ੍ਵੈਸ਼ ਰੂਪੀ ਕਿਰਨਾਂ ਸਹਿਤ ਹੂਆ ਰਿਦੇ ਰੂਪੀ ਆਕਾਸ ਮੈਂ ਅਗਨ ਵਤ ਭਖ ਰਹਾ ਹੈ। ਵਾ ਬੁਧੀ ਰੂਪੀ ਧਰਤੀ ਤਿਸ ਕਰ ਅਗਨ ਵਤ ਭਖ ਰਹੀ ਹੈ। ਇਸ ਕਰ ਦੁਖ ਸਹਾਰੇ ਹੈ ਸ਼ੁਭ ਗੁਣਾਂ ਰੂਪੀ ਜਲ ਕੋ ਸੋਖ ਦਿਤਾ। (ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ) ਅਗਨ ਵਤ ਅਗਜਾਨ ਸੂਰਜ ਰਾਗ ਦ੍ਵੈਸ਼ ਕਿਰਨਾਂ ਸਹਿਤ ਰਿਦੇ ਅਕਾਸ ਮੈਂ ਭਖਿਆ ਵਾ ਬੁਧੀ ਪ੍ਰਿਥਵੀ ਭਖੀ ਤਾਂ ਸ਼ੁਭ ਗੁਣਾਂ ਰੂਪੀ ਰਸ ਕਹੀਏ ਜਲ ਕੋ ਸੋਕ ਦੇਤਾ ਹੈ। ਜੀਵ ਰੂਪੀ ਇਸਤ੍ਰੀ ਧੋਖੈ ਕਹੀਏ ਸੰਸੇ ਵਿਚ ਹੀ ਮਰਦੀ ਹੈ, ਕਿਆ

ਜਾਨੀਏ ਕਿਆ ਹੋਵੇਗਾ ? ਭੀ ਬਹੁੜੋ ਸੋ ਅਗਯਾਨ ਰੂਪੀ ਸੂਰਜ ਦੁਖ ਦੇਣੇ ਰੂਪੀ ਆਪਣੀ ਕਿਰਤ ਨਹੀਂ ਹਾਰਦਾ, ਦੁਖ ਦੇਈ ਜਾਤਾ ਹੈ ਵਾ ਸੋ ਬੁਧੀ ਰੂਪੀ ਪ੍ਰਿਥਵੀ ਪ੍ਰਮੇਸ਼੍ਵਰ ਕੀ ਚਾਹਨਾ ਰੂਪੀ ਕਿਰਤ ਕੋ ਨਹੀਂ ਹਾਰਤੀ। ਵਾ ਸ਼ੁਭ ਗੁਣਾਂ ਰੂਪੀ ਅੰਗੂਰ ਦੀ ਕਿਰਤ ਕੋ ਨਹੀਂ ਹਾਰਦੀ। ਜਬ ਗੁਰੂ ਰੂਪੀ ਮੇਘ ਬਰਸਦੇ ਹੈਂ ਤਬ ਫੇਰ ਭੀ ਬੁਧੀ ਵਿਚੋਂ ਗੁਣ ਪ੍ਰਗਟ ਹੋਵੇ ਹੈਂ। (ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ) ਅਗਯਾਨ ਰੂਪੀ ਸੂਰਜ ਕਾ ਰਥ ਕੌਣ ਅਸਤ੍ਰਾਪਾਦਿਕ ਸ਼ਕਤੀ ਔਰ ਅਭਾਨਾਪਾਦਿਕ ਸ਼ਕਤੀ ਸਤਜੰ ਗਯਾਨ ਮਨੰਤਜੰ ਬ੍ਰਹਮ। ਇਸ ਪ੍ਰਕਾਰ ਦੇ ਪਰੋਖ ਗਯਾਨ ਕਰਕੇ ਅਸਤ੍ਰਾਪਾਦਿਕ ਰਥ ਫਿਰਿਆ ਯਾਨੇ ਪ੍ਰਿਥਮ ਅਸਤ ਹੋ ਰਿਹਾ ਸੀ ਇਹ ਅਸਤਪਨਾ ਜਬ ਫਿਰਿਆ ਹੈ ਤਾਂ ਭਾਸੀ ਭਾਵ ਪ੍ਰਮੇਸ਼੍ਵਰ ਮੈਂ ਸੱਤਤਾ ਪ੍ਰਤੀਤ ਭਈ ਤਾਂ ਜੀਵ ਰੂਪੀ ਧਨ ਸ਼ਾਂਤੀ ਰੂਪੀ ਛਾਇਆ ਕੋ ਤਕਦੀ ਹੈ ਵਾ ਅਕਾਗ੍ਰਤਾ ਰੂਪੀ ਛਾਇਆ ਕੋ ਤਕਦੀ ਹੈ(ਅਭਾਨਾਪਾਦਿਕ) ਅਪ੍ਰੋਖ ਗਯਾਨ ਕਰਕੇ ਦੂਰ ਹੋਵੈ ਹੈ। ਰਹੇ ਵਿਚਾਰ। ਰਿਦੇ ਰੂਪੀ ਬਾਰ ਕੇ ਮੰਝ ਕਾਮਾਦਿਕਾਂ ਰੂਪੀ ਟੀਡੁ ਕਹੀਏ ਬਿੰਡੇ ਲਵੈ ਕਹੀਏ ਬੋਲਦੇ ਹੈਂ ਯਾਨੇ ਉਨ ਕੋ ਪੁਨਾ ਤਕਲੀਫ਼ ਹੋਵੇ ਹੈਂ ਵਾ ਬਿਸ਼ਿਆਂ ਵਾਸਤੇ ਬੋਲਤੇ ਹੈਂ ਵਾ ਬਾਹੁੜੋ ਜਬ ਅਸਾੜ ਮਹੀਨੇ ਮੈਂ ਸੂਰਜ ਕਾ ਰਥ ਫਿਰਦਾ ਹੈ ਅਰਥਾਤ ਉਤ੍ਰਾਇਣ ਦਖਯਾਇਣ ਕੋ ਹੋਤਾ ਹੈ ਤਬ ਇਸਤ੍ਰੀਆਂ ਬ੍ਰਿਛਾਦਿਕੋਂ ਕੀ ਛਾਯਾ ਕੋ ਤਕਤੀ ਹੈਂ ਔਰ (ਬਾਰੇ) ਉਜਾੜੋਂ ਕੇ ਬੀਚ (ਟੀਡੁ) ਬਿੰਡੇ (ਲਵੈ) ਬੋਲਤੇ ਹੈਂ ਪੁਨਾ:-ਮੰਤ੍ਰੀਵ ਅਰਥ ਜਬ ਗਯਾਨ ਕਾ ਰਥੁ ਫਿਰਾ ਤਬ ਜਗਯਾਸੂ ਰੂਪ ਇਸਤ੍ਰੀ ਇਕਾਗ੍ਰਤਾ ਵਾ ਸ਼ਾਂਤੀ ਰੂਪ ਛਾਯਾ ਕੋ ਤਕ ਰਹੀ ਹੈ ਔਰ ਕਾਮ ਕ੍ਰੋਧਾਦਿ ਬਿਕਾਰ ਰੂਪ ਬਿੰਡੇ ਅੰਤਹਿਕਰਣ ਵਾ ਸਰੀਰ ਰੂਪੀ (ਬਾਰੇ) ਉਜਾੜ ਮੈਂ ਬੋਲਤੇ ਹੈਂ ਭਾਵ ਆਪਣੇ ਆਪਣੇ ਵਿਸ਼ਿਉਂ ਕੀ ਖੈਂਚ ਕਰਤੇ ਹੈਂ।

## ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥

ਜੋ ਜੀਵ ਰੂਪੀ ਧਨ ਅਵਗੁਣਾਂ ਕੋ ਬੁਧੀ ਮੈਂ ਬੰਧਕੇ ਚਲੀ ਹੈ ਉਸ ਕੋ ਆਗੇ ਪ੍ਰਲੋਕ ਮੈਂ ਦੁਖ ਹੈ ਸੁਖ ਤਿਸ ਕੋ ਹੈ ਜੋ ਸਾਚ ਕੋ ਸਮਾਲੇ ਹੈ ਵਾ ਜੋ ਇਸਤ੍ਰੀ ਔਗੁਣੋਂ ਕੀ ਗਠੜੀ ਬਾਂਧ ਕਰ ਭਾਵ ਔਗੁਣੋਂ ਕੋ ਧਾਰ ਕਰ ਸੰਸਾਰ ਮੈਂ (ਚਲੀ) ਬਿਚਰਤੀ ਹੈ ਵਾ ਪ੍ਰਲੋਕ ਮੈਂ ਚਲੀ ਹੈ ਤਿਸ ਕੋ (ਆਗੈ) ਪ੍ਰਲੋਕ ਮੈਂ ਦੁਖ ਹੋਤਾ ਹੈ ਔਰ ਜਿਸ ਨੇ ਆਪ ਕੇ ਸਚੇ ਨਾਮ ਕੋ ਚਿੰਤਨ ਕੀਆ ਹੈ ਸੁਖ ਤਿਸ ਹੀ ਕੋ ਹੋਤਾ ਹੈ।

## ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥ ੮ ॥

ਸਤਿਗੁਰ ਦੇਵ ਜੀ ਕਹੇ ਹੈਂ ਜਿਸ ਕੋ ਇਹੁ ਮਨੁ ਦੀਆ ਹੈ ਮਰਨਾ ਔਰ ਜੀਵਨਾ ਹਮਾਰਾ ਤਿਸ ਪ੍ਰਭੂ ਕੇ ਨਾਲ ਹੈ। ਯਥਾ—ਆਖਾ ਜੀਵਾ ਵਿਸਰੈ ਮਰਿ ਜਾਉ। ਤਥਾ-ਮਰਣੰ ਬਿਸਰਣੰ ਗੋਬਿੰਦੰ ਜੀਵਣੰ ਨਾਮ ਧਿਆਵਣਹ ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਜਿਸ ਆਪ ਕੋ ਮੈਂ ਨੇ ਏਹੁ ਮਨੁ ਦੀਆ ਹੈ ਮਰਨਾ ਜੀਵਨਾ ਭੀ ਮੇਰਾ ਤਿਸ ਆਪ ਕੇ ਸਾਥ ਹੈ ਯਥਾ ਫਰਮਾਣ ਮ: ੫-ਮਰਣੰ ਬਿਸਰਣੰ ਗੋਬਿੰਦੰ ਜੀਵਣ ਹਰਿਨਾਮ ਧਿਆਵਣਹ। ਵਾ ਦੂਸਰਾ ਅਰਥ ਪਾਂਚਉਂ ਤੁਕੋਂ ਕਾ ਆਸਾੜ ਕਾ (ਆ) ਵਸ਼ੇਸ਼ ਕਰਕੇ (ਸਾੜ) ਤਪਤਪਣਾ (ਭਲਾ) ਅਧਿਕ ਹੈ ਕਿਉਂਕਿ ਦੇਹ ਅਧਿਆਸ ਰੂਪ ਸੂਰਜ ਰਿਦੇ ਅਕਾਸ਼ ਮੈਂ ਤਪ ਰਹਾ ਹੈ। ਸ਼ਾਸਤ੍ਰ ਮੈਂ ਲਿਖਾ ਹੈ ਅਧਯਾਸ ਤੇ ਬਿਨਾਂ ਅਗਯਾਨ ਦੁਖਦਾਈ ਨਹੀਂ ਅਧਯਾਸ ਸਹਿਤ ਅਗਯਾਨ ਜੀਵ ਕੋ ਦੁਖਦਾਈ ਹੈ ਜਾਗ੍ਰਤ ਸੁਪਨ ਮੈਂ ਅਧਯਾਸ ਹੈ ਤਬ ਦੁਖ ਪ੍ਰਤੀਤ ਹੋਤੇ ਹੈਂ ਸਖੋਪਤ ਵਿਖੇ ਸ਼ਸਤ੍ਰੋਂ ਕੇ ਘਾਵ ਆਦਿਕਾਂ ਕੋ ਊਭੀ ਦੁਖ ਪ੍ਰਤੀਤ ਨਹੀਂ ਹੋਤਾ। ਆਤਮਾਂ ਅਨਾਤਮਾਂ ਕੇ ਸਮਾਨ ਅੰਸੋਂ ਕਾ ਪ੍ਰਤੀਤ ਹੋਣਾ ਨਮਿਤ ਕਾਰਣ ਹੈ ਔਰ ਜੋ ਵਸ਼ੇਸ਼ ਅੰਸੋਂ ਕਾ ਪ੍ਰਤੀਤ ਨਾ ਹੋਣਾ ਯਹੀ ਅਧਯਾਸਕ ਉਪਾਦਾਨ ਕਾਰਣ ਹੈ। ਅਹੰ ਸੁਖੀ ਅਹੰ ਦੁਖੀ ਅਹੰ ਰੂਪ ਬਧਰ ਅਹੰ ਕਾਣੋ। ਇਤਆਦਿਕ ਪ੍ਰਤੀਤ ਭਾਵਾਭਾਵ ਯੇਹ ਕਿ ਦੇਹ ਸਾਥ ਆਪਣੀ ਏਕਤਾ ਜਾਨਣੀ ਯਹੀ ਅਧਯਾਸ ਕਾ ਸ੍ਵਰੂਪ ਹੈ। ਜਨਮ ਜਨਮਾਤ੍ਰੋਂ ਕੀ ਪ੍ਰਾਪਤੀ ਏਹੀ ਅਧਯਾਸ ਕਾ ਫ਼ਲ ਹੈ (ਧਰਤੀ ਦੁਖ ਸਹੈ) ਤਿਸ ਅਧਯਾਸ ਕਰਕੇ ਬੁਧੀ ਰੂਪ ਧਰਤੀ ਦੁਖੋਂ ਕੋ ਸਹਾਰਤੀ ਹੈ ਅਧਯਾਸ ਸੂਰਜ ਅਗਨ ਕੇ ਸਮਾਨ (ਭਖੈ) ਪਰਜਵਲਤ ਹੂਆ ਸੋਖਤਾ ਹੈ ਜੇ ਕਹੈ ਕਿਆ ਸੋਖਨ ਕਰਤਾ ਹੈ ਤਿਸ ਪਰ ਕਹਿਤੇ ਹੈਂ ਅਗਨ ਰਸ ਅਗਨ ਸਮ ਤਪਤ੍ਰੇ (ਰਸ) ਪ੍ਰੇਮ ਕੋ ਸੋਖਤਾ ਹੈ ਪ੍ਰੇਮ ਉਪਲਖਤ ਸਭ ਦੈਵੀ ਗੁਣ ਜਾਣ ਲੈਣੇ ਕਿਉਂਕਿ ਸ਼ੁਭ ਗੁਣੋਂ ਮੈਂ ਪ੍ਰੇਮ ਸੁਖ ਮੈਂ ਪ੍ਰਾਣ ਯਥਾ-"ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ। ਜਿਤੁ ਤਨਿ ਬਿਰਹੁ ਨ ਉਪਜੈ ਸੋ

ਤਨੁ ਜਾਣੁ ਮਸਾਣੁ ।" ਔਰ ਯਥਾ–"ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥" ਐਸੇ ਪ੍ਰੇਮ ਕੀ ਮੁਖਤਾ ਮੇਂ ਅਨੇਕ ਪ੍ਰਮਾਨ ਹੈਂ। ਧੋਖੇ ਸੰਸਿਤਿ ਕਰ ਦੇਹ ਅਧਜਾਸੀ ਮਰਤਾ ਹੈ । ਅਰ ਸੋ ਅਧਜਾਸ (ਭੀ) ਬਾਹੁੜੇ ਤਪਾਉਣ ਰੂਪ ਕਿਰਤ ਕੋ ਨਹੀਂ ਹਾਰਤਾ ਹੈ (ਰਥੁ ਫਿਰੈ) ਦੇਹ ਅਧਜਾਸ ਰੂਪੀ ਸੂਰਜ ਕਾ ਰਥੁ ਫਿਰੈ ਅਰਥਾਤ ਜਬ ਸਤਸੰਗ ਅਰ ਸ਼ਾਸਤ੍ਰ ਕੇ ਵਿਚਾਰ ਦੁਆਰਾ ਦੇਹ ਅਧਜਾਸ ਕਮ ਹੂਆ ਤਬ ਜੀਵ ਰੂਪ ਧਨ ਇਸਤ੍ਰੀ ਸ਼ਾਂਤੀ ਰੂਪ ਛਾਯਾ ਕੋ ਤਕਤੀ ਹੈ, ਪਰੰਤੂ ਸ਼ਾਂਤੀ ਕੈਸੇ ਹੋਵੈ, ਦੇਹ ਰੂਪ ਉਜਾੜ ਮੇਂ ਔਗੁਣੋਂ ਰੂਪੀ ਬਿੰਡੇ ਬੋਲ ਰਹੇ ਹੈਂ । ਅਗਲੀਆਂ ਦੋ ਤੁਕੋਂ ਕਾ ਪੂਰਬ ਅਰਥ ਕਹਾ ਹੈ ਸੋ ਈਹਾਂ ਜਾਣ ਲੈਣਾ। ਵਾ ਤੀਸਰਾ ਅਰਥ (ਆ) ਸਰਬ ਓਰ ਸੇ ਭਲਾ ਸਾੜ ਅਰਥਾਤ ਅਧਿਕ ਸਾੜ ਹੈ, ਕਿਉਂਕਿ ਰਿਦੇ ਅਕਾਸ ਮੇਂ ਵੈਰਾਗ ਰੂਪੀ ਸੂਰਜ ਤਪਤਾ ਹੈ, ਜਗਜਾਸੀ ਕੀ (ਧਰਤੀ) ਬੁਧੀ ਵੈਰਾਗ ਜਨ ਦੁਖੋਂ ਕੋ ਸਹਾਰਤੀ ਹੈ। ਵੈਰਾਗ ਸੂਰਜ ਅਗਨੀ ਕੇ ਸਮ ਭਖ ਕਰ ਸੋਖਤਾ ਹੈ, ਜੇ ਕਹੋ ਕਯਾ ਸੋਖਤਾ ਹੈ, ਤਿਸ ਪਰ ਕਹਿਤੇ ਹੈਂ ਅਗਨਿ ਰਸਿ ਅਗਨੀ ਕੇ ਸਮਾਨ ਤਪ ਕਰ ਵਿਸਵ ਸ਼ਨਾ ਰੂਪ ਜਲਕੇ ਤਾਈਂ ਬੁਧੀ ਰੂਪ ਧਰਤੀ ਬੀਚ ਸੇ ਖੈਂਚਤਾ ਹੈ। ਭਾਵ ਯੇਹ ਕਿ ਤੀਬਰ ਵੈਰਾਗ ਵਾਲੇ ਕੀ ਬੁਧੀ ਮੇਂ ਸੇ ਵਿਸ਼ੇਵਾਸ਼ਨਾਂ ਉਠ ਜਾਤੀ ਹੈਂ ਅਰ ਸੰਸਿਓਂ ਕਰ ਮਰਤਾ ਹੈ। ਸੰਸਾ ਯੇਹ ਕਿ ਕਿਆ ਜਾਨੇ ਪਰਮੇਸ਼ੂਰ ਪ੍ਰਾਪਤ ਹੋਵੇਗਾ ਵਾ ਨਾ ਹੋਵੇਗਾ। ਬਹੁੜੇ ਵੈਰਾਗ ਰੂਪ ਸੂਰਜ ਤਪਾਉਣ ਰੂਪ ਆਪਣੇ ਕਰਮ ਕੋ ਨਹੀਂ ਹਾਰਤਾ(ਰਥੁ ਫਿਰੈ)ਜਬ ਵੈਰਾਗ ਸੂਰਜ ਕਾ ਰਥ ਫਿਰਤਾ ਹੈ ਤਬ ਜਗਜਾਸੂ ਇਸਤ੍ਰੀ ਸ਼ਾਂਤੀ ਕੋ ਤਕਤੀ ਹੈ ਭਾਵ ਯੇਹ ਕਿ ਪ੍ਰਿਥਮੇ ਕੇਵਲ ਵੈਰਾਗ ਥਾ ਪੁਨਹ ਬਿਬੇਕ ਸਹਿਤ ਹੂਆ ਯਹੀ ਰਥ ਕਾ ਫਿਰਨਾ ਹੈ (ਟੀਡੁ ਲਵੈ) ਦੇਹ ਵਾ ਅੰਤਹਿ ਕਰਨ ਰੂਪੀ (ਬਾਹ) ਉਜਾੜ ਵਿਖੇ ਸਤਿ ਸੰਤੋਖਾਦਿਕ ਸ਼ੁਭ ਗੁਣੋਂ ਰੂਪ ਬਿੰਡੇ ਬੋਲਤੇ ਹੈਂ । ਅਰਥਾਤ ਆਇ ਕਰ ਬਿਰਾਜਤੇ ਹੈਂ ਜੋ ਇਸਤ੍ਰੀ ਔਗੁਣ ਅਰ ਦੁਖੋਂ ਕੋ(ਬਾਧ)ਨਾਸ ਕਰਕੇ ਆਪ ਕੇ ਭਜਨ ਮੇਂ (ਚਲੀ) ਪ੍ਰਵਿਰਤੀ ਹੈ। ਹੇ ਸੱਚੇ ਵਾਹਿਗੁਰੂ ਆਪਕੇ ਸਮਾਲਣੇ ਅਰਥਾਤ ਚਿੰਤਨ ਕਰਨੇ ਕਰ ਤਿਸਕੋ ਸੁਖ ਪ੍ਰਾਪਤਿ ਹੂਆ ਹੈ। ਪੁਨਹ ਅੰਤ ਕੀ ਤੁਕੋਂ ਕਾ ਪੂਰਬੋਕਤ ਅਰਥ ਜਾਣਨਾ। ਵਾ ਦੂਤੀ ਆਦਿ ਸੇ ॥ ਮਹਿਮਾ ਸਾੜੁ ਭਲਾ ਸੂਰਜ ਗਗਨਿ ਤਪੈ। ਅਬ ਵੈਰਾਗ ਕੋ ਸੂਰਜ ਬਣਾਵਨਾ, ਜਿਸ ਵਕਤ ਵੈਰਾਗ ਰੂਪੀ ਸੂਰਜ ਰਿਦੇ ਗਗਨ ਮੇਂ ਭਲਾ ਤਪਿਆ ਯਾਨੇ ਤੀਬਰ ਵੈਰਾਗ ਹੂਆ ਤਬ (ਆ) ਬਿਸ਼ੇਸ ਕਰਕੇ ਕਾਮਾਦਿਕਾਂ ਨੂੰ ਸਾੜ ਦੀਆ। (ਧਰਤੀ ਦੂਖ ਸਹੈ ਸੋਖੈ ਅਗਨਿ ਭਖੈ)। ਅਗਨਵਤ ਜਬ ਰਿਦੇ ਅਕਾਸ ਮੇਂ ਵੈਰਾਗ ਰੂਪੀ ਸੂਰਜ ਭਖਿਆ ਤਬ ਮੰਦ ਬੁਧੀ ਰੂਪੀ ਧਰਤੀ ਦੁਖ ਸਹਾਰੇ ਹੈ ਅਸ਼ੁਭ ਗੁਣਾਂ ਰੂਪੀ ਜਲ ਕੋ ਵੈਰਾਗ ਸੂਰਜ ਸੋਕ ਦੇਤਾ ਹੈ। (ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੈ) ਅਗਨ ਵਤ ਵੈਰਾਗ ਰੂਪੀ ਸੂਰਜ ਤਪਿਆ ਰਿਦੇ ਮੇਂ ਤਾਂ ਅਸ਼ੁਭ ਗੁਣਾਂ ਰੂਪੀ ਰਸ ਕਹੀਏ ਜਲ ਕੋ ਸੋਖੈ ਮੰਦ ਬੁਧੀ ਧੋਖੈ ਵਿੱਚ ਮਰਦੀ ਹੈ ਕਹੇ ਹੈਂ ਕਿਆ ਜਾਨੀਏ ਪਦਾਰਥ ਅਬ ਛਕਣੇ ਵਾਸਤੇ ਮਿਲਣਗੇ ਵਾ ਨਹੀਂ ਮਿਲਣਗੇ। ਭੀ ਬਾਹੁੜੇ ਵੈਰਾਗ ਰੂਪੀ ਸੂਰਜ ਪਦਾਰਥਾਂ ਕੇ ਅਭਾਵ ਕਰਨੇ ਰੂਪੀ ਕਿਰਤ ਕੋ ਨਹੀਂ ਹਾਰਦਾ। (ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ) ਵੈਰਾਗ ਰੂਪੀ ਸੂਰਜ ਕਾ ਜਬ ਵਿਵੇਕ ਰੂਪੀ ਰਥ ਫਿਰਿਆ ਯਾਨੇ ਵਿਵੇਕ ਦੀ ਪ੍ਰਾਪਤੀ ਹੋਈ ਤਬ ਜੋ ਪ੍ਰਮੇਸ਼ੂਰ ਸਾਰੇ ਛਾਇਆ ਹੂਆ ਹੈ ਤਿਸ ਕੋ ਧਨ ਤਕਦੀ ਹੈ। ਰਿਦੇ ਰੂਪੀ ਬਾਰ ਕੇ ਮੰਝਿ ਟੀਡੁ ਬਿੰਡੇ ਸਤ ਸੰਤੋਖ ਆਦਿ ਵਾ ਕਰਨਾ ਮੈਤ੍ਰਾਦਿ ਬੋਲੇ ਯਾਨੇ ਪ੍ਰਸੰਨ ਹੋਏ। (ਅਵਗਣਿ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ) ਇਸ ਪ੍ਰਕਾਰ ਜਿਸ ਨੇ ਦੁਖਦਾਈ ਅਵਗੁਣਾਂ ਕੋ ਬਾਧ ਕਹੀਏ ਬੰਧ ਕਰ ਦੀਆ ਤਿਸ ਨੇ ਸਾਚ ਕੋ ਸਮਾਲਿਆ ਓਹੁ ਆਗੈ ਸੁਖ ਰੂਪ ਮੇਂ ਚਲੀ ਅਭੇਦ ਹੋਈ। (ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ) ਸਪਸ਼ਟ ਕਰ ਕਹੇ ਹੈਂ। ਸਤਿਗੁਰ ਦੇਵ ਜੀ ਜਿਸ ਨੇ ਇਸ ਮਨ ਕੋ ਦੀਆ ਹੈ ਅਰਪਨ ਕਰਿਆ ਹੈ ਉਸ ਨੇ ਜੀਵਤ ਭਾਵ ਸੇ ਮਰਨਾ ਕੀਆ ਹੈ। ਤਿਸ ਨੇ ਪ੍ਰਭੁ ਕੋ ਨਾਲ ਹੀ ਨਿਸਚੇ ਕੀਆ ਹੈ॥ ੮ ॥

## ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥

ਦ੍ਰਿਸ਼ਟਾਂਤ ਪਤੀ ਵਿਜੋਗ ਵਤੀ ਇਸਤ੍ਰੀ ਕਾ ਯਥਾ–ਹੇਮਨਾ ਕਹੀਏ ਪਿਆਰੇ ਪ੍ਰਤਖ ਸਾਵਣ ਮੇਂ ਸਹਿਤ ਰਸ ਅਨੰਦ ਕੇ ਹੋਈਤਾ ਹੈ ਐਸੀ ਹੋਈਤਾ ਹੈ ਐਸੀ ਰੁਤ ਕੇ ਆਇਆਂ ਘਨ ਵਰਸਦੇ ਹੈਂ । ਵਾ ਹੇ ਮਨਾਂ ਪਿਆਰੇ ਜਬ ਹਮ ਮਾਨੁਖ ਦੇਹ ਸਾਵਣ ਮੇਂ (ਸਰਸ) ਪ੍ਰੇਮ ਕੇ ਸਹਿਤ ਹੂਏ ਤਬ ਐਸੀ ਰੁਤ ਕੇ ਆਏ ਗੁਰੂ ਰੂਪ ਮੇਘ ਉਪਦੇਸ਼ ਵਰਖਾ ਕਰਤੇ ਹੈਂ। ਪਤੀ-ਵਾਲੀ ਇਸਤ੍ਰੀ ਕੋ ਆਨੰਦ ਹੈ। ਵਿਜੋਗਵਤੀ ਕਾ ਪ੍ਰਕਾਰ ਅਗੇ ਕਹੇ ਹੈਂ:–

## ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥

ਵਿਜੋਗਵਤੀ ਇਸਤ੍ਰੀ ਕਹੇ ਹੈ ਦੂਜੀ ਪਤੀ ਸਪੰਨ ਇਸਤ੍ਰੀ ਕੋ ਹੇ ਸਖੀ ਐਸੇ ਸਾਵਣ ਕੇ ਮਾਸ ਮੇਰੇ ਮਨ ਤਨ ਮੈਂ ਜੋ ਸਹੁ ਭਾਵਤਾ ਹੈ ਸੋ ਪ੍ਰਦੇਸ ਮੈਂ ਸਿਧਾਇਆ ਹੁਆ ਹੈ। ਵਾ ਹੇ (ਸਹੁ) ਪਤੀ ਮੇਰੇ ਮਨ ਤਨ ਕੋ ਤੁਮ ਪਿਆਰੇ ਲਗਤੇ ਹੋ ਪਰੰਤੂ ਹੇ ਪਤੀ ਆਪ ਪ੍ਰਦੇਸ ਸਿਧਾਏ ਹੂਏ ਹੋ ਭਾਵ ਯੇਹ ਕਿ ਮੇਰੇ ਕੋ ਪ੍ਰੇਖ ਹੋ ਪ੍ਰਾਪਤ ਨਹੀਂ ਹੋ।

## ਪਿਰੁ ਘਰਿ ਨਹੀਂ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥

ਹੇ ਸਖੀ ਪਿਰੀ ਘਰ ਮੈਂ ਨਹੀਂ ਆਵਤਾ ਪਿਰੀ ਕੇ ਨਾ ਆਵਣੇ ਰੂਪੀ ਹਾਵੇ ਕਰਕੇ ਮੈਂ ਮਰ ਰਹੀ ਹਾਂ ਦਾਮਨਿ ਬਿਜੁਲੀ ਮੇਰੇ ਕੋ ਪਤੀ ਬਿਨਾਂ ਚਮਕ ਕਰਕੇ ਡਰਾ ਰਹੀ ਹੈ। ਵਾ ਹੇ ਪਤੀ ਤੇਰੇ ਘਰ ਨਾ ਆਉਣੇ ਕਰਕੇ (ਹਾਵੈ) ਹਾਹੁਕੇ ਕਰ ਮਰੀਤਾ ਹੈ ਅਰ ਮਾਯਾ ਰੂਪ ਬਿਜੁਲੀ ਸੰਪਦਾ ਔਦਾ ਰੂਪ ਅਨੇਕ ਪ੍ਰਕਾਰ ਕੇ ਚਮਤਕਾਰੋਂ ਕਰ ਡਰਾਵਤੀ ਹੈ!

## ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥

ਪਤੀ ਬਿਨਾਂ ਸੇਜਾ ਇਕੇਲੀ ਹੈ ਇਕੇਲੀ ਸੇਜਾ ਦੇਖਕੇ ਮੈਂ ਖਰੀ ਹਛੀ ਦੁਹੇਲੀ ਦੁਖੀ ਹਾਂ। ਹੇ ਮਾਏ ਵੱਡੀ ਸਖੀ ਇਸ ਦੁਖ ਕਰ ਮੇਰਾ ਮਰਨਾ ਭਇਆ ਹੈ ਵਾ ਹੇ ਮਾਯਾ ਪਤੀ ਤੇਰੇ ਬਿਨਾਂ ਮੇਰੀ ਅੰਤਹਕਰਣ ਸੇਜ ਇਕੇਲੀ ਹੈ ਪੁਨਾ- (ਖਰੀ) ਅਤੀ (ਦੁਹੇਲੀ) ਦੁਖੀ ਹੋ ਰਹੀ ਹੂੰ ਇਸ ਦੁਖ ਸੇ ਮੇਰਾ ਮਰਨਾ ਹੋ ਰਹਾ ਹੈ।

## ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥

ਹੇ ਸਖੀ ਹਰਿ ਕਹੀਏ ਪਤੀ ਬਿਨਾਂ ਮੇਰੇ ਕੋ ਨਿੰਦ੍ਰਾ ਔਰ ਭੁਖ ਕਹੁ ਕੈਸੀ ਲਗਦੀ ਹੈ? ਹੋਰ ਤਾਂ ਕਿਆ ਇਹ ਪ੍ਰਤਖ ਕੱਪੜਾ ਭੀ ਤਨ ਪਰ ਨਹੀਂ ਸੁਖਾਂਦਾ। ਵਾ ਹੇ ਹਰੀ ਆਪ ਕੀ ਪ੍ਰਾਪਤੀ ਬਿਨਾਂ ਕਹੁ ਤੋ ਨਿੰਦਾ ਔਰ ਭੂਖ ਕੈਸੀ ਹੋਵੈ? ਹਮਾਰੇ ਤਨ ਪਰ ਕੱਪੜਾ ਭੀ ਅੱਛਾ ਨਹੀਂ ਲਾਗਤਾ ਹੈ। ਅਬ ਪਤੀ ਨਾਲ ਮਿਲਣੇ ਕਾ ਪ੍ਰਕਾਰ ਵਡੀ ਸਖੀ ਕਹੇ ਹੈ:-

## ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥ ੯ ॥

ਸਾਰੀ ਕੰਤੀ ਕਹੀਏ ਇਸਤ੍ਰੀ ਸੁਹਾਗਨ ਹੈ ਜੋ ਪਿਰੀ ਕੇ ਅੰਕ ਕਹੀਏ ਹੁਕਮ ਮਾਨਣੇ ਮੈਂ ਸਮਾਵੇ ਵਾ ਪਤੀ ਕੇ ਅੰਕ ਸਰੂਪ ਮੈਂ ਸਮਾਵੇ ਯਾਨੇ ਪਤੀ ਕਾ ਰੂਪ ਹੀ ਹੋ ਰਹੇ। ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਗਵਨ ਸੋਹਾਗਣਿ (ਕੰਤੀ) ਕੰਤ ਵਾਲੀ ਇਸਤ੍ਰੀ ਵਹੀ ਹੈ ਜੋ ਆਪਣੇ ਪਤੀ ਕੋ ਭਾਵੈ। ਤੇਰੇ ਅੰਤ ਸਰੂਪ ਮੈਂ ਸਮਾਇ ਜਾਵੈ ਅਰਥਾਤ ਅਭੇਦ ਹੋ ਜਾਵੈ। ਇਹ ਦ੍ਰਿਸ਼ਟਾਂਤ ਇਸੀ ਪ੍ਰਕਾਰ ਜਗਜਾਸੂ ਰੂਪੀ ਇਸਤ੍ਰੀ ਪ੍ਰਮੇਸ਼੍ਵਰ ਰੂਪੀ ਪਤੀ ਕੇ ਵਿਜੋਗ ਵਾਲੀ ਕਾ ਪ੍ਰਕਾਰ ਕਹੇ ਹੈ। (ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ) ਹੇ ਮਨਾ ਕਹੀਏ ਪਿਆਰੇ ਨਰਦੇਹ ਰੂਪੀ ਸਾਵਣਿ ਵਿਖੇ ਸਰਸ ਕਹੀਏ ਅਧਿਕ ਅਨੰਦ ਹੋ ਰਹਾ ਹੈ ਐਸੀ ਨਰਦੇਹ ਰੂਪੀ ਰੁਤ ਕੇ ਆਇਆਂ ਗੁਰੂ ਰੂਪੀ ਘਨ ਉਪਦੇਸ਼ ਬਰਖਾ ਕੋ ਬਰਸ ਰਹੇ ਹੈਂ। (ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ)ਜੋ ਸਹੁ ਪਤੀ ਈਸ਼੍ਵਰ ਮੇਰੇ ਕੋ ਮਨੋਂ ਤਨੋਂ ਕਰਕੇ ਭਾਂਵਦਾ ਹੈ ਉਹ ਪਿਰੀ ਪ੍ਰਦੇਸ ਮੈਂ ਸਿਧਾ ਰਹਿਆ ਹੈ ਯਾਨੇ ਅਸਖ੍ਯਾਤਕਾਰ ਹੋ ਰਹਾ ਹੈ। (ਪਿਰੁ ਘਰਿ ਨਹੀਂ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ) ਹੇ ਸੰਤ ਜਨੋਂ ਪਿਰ ਘਰ ਰਿਦੇ ਮੈਂ ਨਹੀਂ ਆਵਤਾ ਯਾਨੇ ਐਸੇ ਸਮੇ ਵਿਖੇ ਸਖ੍ਯਾਤ ਨਹੀਂ ਹੁੰਦਾ। ਇਸ ਹਾਵੇ ਝੋਰੇ ਕਰਕੇ ਮੈਂ ਮਰ ਰਹੀ ਹਾਂ ਮਾਇਆ ਰੂਪੀ ਦਾਮਨੀ ਨਾਨਾ ਪ੍ਰਕਾਰ ਕੇ ਚਮਤਕਾਰ ਕਰਕੇ ਡਰਾ ਰਹੀ ਹੈ ਭੁਖਨ ਰੂਪ ਹੋਕੇ ਲਗ ਰਹੀ ਹੈ, ਬਸਤਰ ਰੂਪ ਹੋਕੇ ਡਰਾਵਤੀ ਹੈ। (ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ) ਅੰਤਹਕਰਨ ਰੂਪੀ ਸੇਜਾ ਇਕੇਲੀ ਹੈ ਇਕੇਲੀ ਕਿਆ ਅਪ੍ਰਤੀਤ ਹੈ। ਇਸ ਤੇ ਖਰੀ ਚੰਗੀ ਦੁਹੇਲੀ ਦੁਖੀ ਹਾਂ ਇਸ ਦੁਖ ਕਰਕੇ ਹੇ ਮਾਏ ਸੰਤ ਜਨੋਂ ਮੇਰਾ ਮਰਨਾ ਭਇਆ ਹੈ। (ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ) ਹੇ ਹਰੀ ਤੇਰੀ ਪ੍ਰਾਪਤੀ ਬਿਨਾਂ ਨੀਂਦ ਕਹੁ ਕੈਸੇ ਆਵੈ ਭੁਖ ਕੈਸੇ ਲਗੇ ਕੱਪੜਾ ਹੀ ਤਨ ਵਿਖੇ ਨਹੀਂ ਸੁਖਾਵਤਾ ਭਾਵੇਂ ਕੱਪੜਾ ਪਹਿਰਨਾ ਤੁਚਾ ਕਾ ਧਰਮ ਹੈ ਤੁਚਾ ਕੋ ਕੱਪੜਾ ਹੀ ਨਹੀਂ ਸੁਖਾਵਤਾ ਤਬ ਨਿੰਦ੍ਰਾ ਧਰਮ ਜੀਵ ਕਾ ਭੁਖ ਧਰਮ ਪ੍ਰਾਨਾਂਕਾ ਇਹ ਕੈਸੇ ਸੁਖਾਵੇ ਵਾ ਕੱਪੜਾ ਪ੍ਰੇਮ ਰੂਪੀ ਤਨ ਅੰਤਸ਼ਕਰਨ

ਮੈਂ ਨਿੰਦ੍ਰਾ ਸ਼ਾਂਤੀ ਰੂਪੀ ਭੂਖ ਇਛਿਆ ਰੂਪੀ, ਰਹੋ ਵਿਚਾਰ ਕਹੇ ਹੈ। ਅਬ ਵਡੀ ਸਖੀ ਮਹਾਤਮਾਂ ਰੂਪੀ ਪਤੀ ਕੀ ਪ੍ਰਾਪਤੀ ਮੈਂ ਕਹੇ ਹੈ। (ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥੯॥ ਸਤਿਗੁਰ ਦੇਵ ਜੀ ਕਹੇ ਹੈਂ ਸਾ ਜੀਵ ਰੂਪੀ ਕੰਤੀ ਕਹੀਏ ਇਸਤ੍ਰੀ ਸੋਹਾਗਨ ਹੈ ਯਾਨੇ ਪਤੀ ਵਾਲੀ ਹੈ ਜੋ ਪ੍ਰਮੇਸ਼੍ਵਰ ਰੂਪੀ ਪਿਰੀ ਕੇ ਅੰਕ ਸਰੂਪ ਮੈਂ ਸਮਾਵੇ। ਵਾ ਆਗਜ਼ਾ ਮਾਨਣੇ ਰੂਪੀ ਅੰਕ ਮੈਂ ਸਮਾਵੇ। ਪੂਰਬ ਪ੍ਰਕਾਰ ਸੇ ਦ੍ਰਿਸ਼ਟਾਂਤਕਰ ਅਬ ਭਾਦਉ ਦ੍ਵਾਰਾ ਕਹੇ ਹੈ:-

## ਭਾਦੁਇ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥

ਜੋ ਪ੍ਰਤਖ ਪਤੀ ਸੇ ਬੇਮੁਖ ਹੈ, ਆਗਜ਼ਾ ਨਹੀਂ ਮਾਨਤੀ ਤਿਸ ਪ੍ਰਤੀ ਪਤਬ੍ਰਤਾ ਇਸਤ੍ਰੀ ਕਹੇ ਹੈ ਹੇ ਸਖੀ ਭਾਦਉ ਕੇ ਮਾਸ ਮੈਂ ਤੂੰ ਭਰਮ ਵਿਚ ਭੁਲੀ ਹੈਂ ਆਗਜ਼ਾ ਨਹੀਂ ਮਾਨਤੀ। ਤੇਰਾ ਪ੍ਰਤਖ ਜੋਬਨ ਭਰਿਆ ਹੂਆ ਹੈ ਯਾਨੇ ਤੂੰ ਜਵਾਨ ਹੋ ਗਈ ਆਗਜ਼ਾ ਮਾਨਤੀ ਨਹੀਂ ਇਸ ਤੇ ਪਤੀ ਨਜ਼ਦੀਕ ਨਹੀਂ ਆਵਤਾ ਪਤੀ ਕੇ ਨਾ ਆਵਨ ਕਰ ਤੂੰ ਪਛਤਾਵਤੀ ਹੈਂ। ਇਸ ਤੇ ਆਗਜ਼ਾ ਮਾਨ ਵਾ (ਭਾਦੁਇ) ਦੂਜਾ ਭਾਉ ਭਇਆ ਹੈ ਬੁਧੀ ਤਿਸ ਵਿਖੇ ਲਗ ਕਰ ਭਰਮ ਮੈਂ ਭੂਲ ਗਈ ਹੈ ਜਬ ਸੇ ਜੋਬਨ ਭਰਾ ਅਰਥਾਤ ਆਸੁਰੀ ਸੰਪਤਾ ਕਾ ਸੰਘਟੁ ਭਇਆ ਤਬ ਸੇ ਮੈਂ ਪਸਚਾਤਾਪ ਕਰਤੀ ਹੂੰ। ਆਸੁਰੀ ਰੂਪ ਜੋਬਨ ਕੋ ਸਫੁਟ ਕਰਤੇ ਹੂਏ ਕਹਿਤ ਹੈ, ਇਸ ਤੇ ਆਗਜ਼ਾ ਮਾਨ। ਅਬ ਓਹੁ ਵਿਜੋਗਵਤੀ ਬੋਲੀ ਠੀਕ ਹੈ ਤੇਰੀ ਬਾਰਤਾ ਯਥਾ-

## ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗ ਮਾਣੀ।

ਵਿਜੋਗਵਤੀ ਕਹੇ ਹੈ ਹੇ ਸਖੀ ਜਲਾਂ ਕੇ ਥਲ ਜੋ ਸਰੋਵਰ ਸੋ ਨੀਰ ਕਰਕੇ ਭਰੇ ਹੂਏ ਹੈਂ। ਐਸੀ ਬਾਰਸ਼ ਰੁਤ ਮੈਂ ਪਤੀ ਵਾਲੀਆਂ ਇਸਤ੍ਰੀਆਂ ਰੰਗ ਅਨੰਦ ਕੋ ਮਾਨਤੀ ਹੈਂ। ਵਾ ਜੈਸੇ ਬਾਹ ਜਲ ਕਰ ਸਰ ਭਰੇ ਹੋਤੇ ਹੈਂ ਤੈਸੇ ਹੀ ਅੰਤ੍ਰੀਵ ਜਲ ਕੇ (ਥਲ) ਅਸਥਾਨ ਇੰਦ੍ਰਜ ਸ਼ਬਦ ਸਪਰਸਰੂਪ ਰਸ ਗੰਧ ਆਦਿ ਨੀਰ ਸੇ ਭਰੇ ਹੁਏ ਹੈਂ ਐਸੀ ਰੁਤ ਵਿਖੇ ਮੋਹ ਰੂਪੀ ਬਾਦਲ ਪਦਾਰਥੋਂ ਰੂਪੀ ਬਰਖਾ ਕਰਤਾ ਹੈ ਭਾਵ ਸੇ ਮੋਹ ਕਰ ਪਦਾਰਥੋਂ ਕੀ ਪਕੜ ਹੋਤੀ ਹੈ ਅਰ ਤਿਸ ਮੈਂ ਅੰਤਹਕਰਨ (ਰੰਗੁ) ਆਨੰਦ ਭੋਗਤੇ ਹੈਂ ਭਾਵ ਉਪਰਾਮ ਨਹੀਂ ਹੋਤੇ।

## ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥

ਹੇ ਸਖੀ ਇਕ ਤਾਂ ਬਾਰਸ਼ ਹੋ ਰਹੀ ਹੈ ਯਾਨੇ ਝੜੀ ਲਗ ਰਹੀ ਹੈ ਦੂਜੀ ਨਿਸਰਾਤ੍ਰੀ ਭੀ ਕਾਲੀ ਘਟ ਹੈ ਤ੍ਰਿਤੀ ਦਾਦਰ ਡੱਡੂ ਬੋਲ ਰਹੇ ਹੈਂ ਔਰ ਚਤੁਰਥ ਮੋਰ ਸਰਪਾਂ ਕੇ ਖਾਣੇ ਵਾਸਤੇ ਲਵੰਤੇ ਕਹੀਏ ਬੋਲ ਰਹੇ ਹੈਂ। ਐਸੇ ਸਮੇ ਵਿਖੇ ਹੇ ਸਖੀ ਬਾਲੀ ਇਸਤ੍ਰੀ ਕੈਸੇ ਸੁਖ ਪਾਵੇ ਪਤੀ ਕੀ ਚਾਹ ਲਗ ਰਹੀ ਹੈ ਜੇਕਰ ਪਤੀ ਕੀ ਚਾਹ ਨਾ ਹੋਵੇ ਫੇਰ ਭੀ ਸੁਖ ਪਾਵਾਂ। ਵਾ ਏਕ ਤਾਂ ਪਦਾਰਥੋਂ ਕੀ ਬਰਖਾ ਹੋਤੀ ਹੈ ਦੁਤਿਜ ਅਵਸਥਾ ਵਾ ਅਵਿਦਜ ਰੂਪ ਰਾਤ੍ਰੀ ਕਾਲੀ ਹੈ ਤ੍ਰਿਤੀਏ ਅਨਕੂਲ ਪ੍ਰਤਿਕੂਲ ਕਥਨ ਤੇ ਰਾਗ ਦ੍ਵੇਖ ਰੂਪ ਦਾਦਰ (ਲਵੰਤੇ) ਬੋਲਤੇ ਹੈਂ ਸੰਕਲਪ ਵਿਕਲਪ ਰੂਪ ਮੋਰ ਭੋਗ ਰੂਪ ਸਰਪੋਂ ਕੇ ਖਾਣੇ ਹਾਰੇ ਫੁੰਕਾਰੇ ਮਾਰਤੇ ਹੈਂ ਅਰਥਾਤ ਉਦਤ ਹੋ ਰਹੇ ਹੈਂ। ਇਤਨੇ ਬਿਘਨੋਂ ਕੇ ਹੋਤੇ ਮੁਝ (ਬਾਲੀ) ਇਸਤ੍ਰੀ ਕੋ ਹੇ ਪਤੀ ਆਪ ਸੇ ਬਿਨਾਂ ਸੁਖ ਕੈਸੇ ਹੋਵੈ ਜੋ ਅਚਾਹ ਭੀ ਨਹੀਂ ਅਰ ਚਿਤ ਕੋ ਪੀਆ ਸੇ ਬਿਨਾਂ ਅਰਾਮ ਨਹੀਂ ਹੈ। ਤਿਸ ਪਰ ਕਹਿਤੇ ਹੈਂ:-

## ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥

ਹੇ ਸਖੀ ਯਥਾ ਬਬੀਹਾ ਬੋਲੇ ਹੈ ਤਥਾ ਮੈਂ ਐਸੇ ਚਵ ਰਹੀ ਹਾਂ। ਹੇ ਪਿਰੀ ਹੇ ਪਿਰੀ ਹੇ ਪਿਰੀ ਪ੍ਰਾਪਤ ਹੋਹੁ ਭੁਇ-ਅੰਗਮ ਸਰਪ ਭਾਦ੍ਰੋਂ ਮਾਸ ਮੈਂ ਡਸੰਤੇ ਫਿਰਦੇ ਹੈਂ। ਵਾ ਤਿਨ ਕਾ ਚਿਤ ਰੂਪੀ ਚਾਤ੍ਰਿਕ ਦਰੇਸਨ ਰੂਪ ਸੁਆਂਤਿ ਬੂੰਦ ਕੀ ਇਛਾ ਕਰਕੇ ਪਤੀ ਪਤੀ ਕਹਿ ਕਰ ਪੁਕਾਰਤਾ ਹੈ। ਪੁਨਾ:-ਭਾਦੋ ਮਾਸ ਮੈਂ ਸਰਪ ਵਡੇ ਹੋਤੇ ਹੈਂ, ਈਹਾਂ ਦ੍ਵੈਤ ਰੂਪ ਭਾਦੋਂ ਮੈਂ ਕਾਮਾਦਿਕ ਪੰਚ ਬਿਕਾਰ ਰੂਪ ਸਰਪ ਡੰਗ ਮਾਰਤੇ ਫਿਰਦੇ ਹੈਂ। ਪੁਨਾ:-ਮੱਛਰਕਾ ਡੰਗ ਹੋਤਾ ਹੈ।

**ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥**

ਹੇ ਸਖੀ ਮਛਰ ਡੰਗ ਮਾਰ ਰਹੇ ਹੈਂ ਭਾਦੋਂ ਮੈਂ ਸਾਇਰ ਸਰੋਵਰ ਜਲ ਨਾਲ ਸੁਭਰ ਲਵਾ ਲਵ ਭਰ ਰਹੇ ਹੈਂ। ਐਸੇ ਸਮੇ ਵਿਖੇ ਬਿਨਾਂ ਹਰਿ ਕਹੀਏ ਪਤੀ ਤੇ ਮੈਂ ਕਿਉਂ ਸੁਖ ਪਾਵਾਂ ? ਵਾ ਮਤਸਰ ਰੂਪ ਮੱਛਰ ਕਾ ਡੰਗ ਹੈ ਸੰਸਾਰ ਸਾਇਰ ਸਮੁੰਦਰ ਜਨਮ ਮਰਨ ਰੂਪ ਜਲ ਕਰਕੇ (ਸੁਭਰ) ਲਬਾ ਲਬ ਹੋ ਰਹਾ ਹੈ ਐਸੇ ਸੰਸਾਰ ਸਮੁੰਦਰ ਮੈਂ ਹੈ। ਹੇ ਹਰੀ ਆਪ ਸੇ ਬਿਨਾਂ ਕੈਸੇ ਸੁਖ ਪ੍ਰਾਪਤ ਹੋਵੈ? ਭਾਵ ਯੇਹ ਕਿ ਆਪ ਮਲਾਹ ਹੋ ਕਰ ਮੇਰੇ ਕੋ ਪਾਰ ਕੀਜੀਏ। ਅਬ ਵਹੁ ਇਸਤ੍ਰੀ ਪਤੀ ਵਾਲੀ ਪੱਤਬ੍ਰਤਾ ਇਸਤ੍ਰੀ ਵਿਜੋਗਵਤੀ ਕੋ ਪਤੀ ਕੀ ਪ੍ਰਾਪਤੀ ਕਾ ਸਾਧਨ ਕਹੇ ਹੈ:-

**ਨਾਨਕ ਪੂਛਿ ਚਲਉ ਗੁਰ ਅਪਨੇ ਜਹ ਪ੍ਰਭ ਤਹ ਹੀ ਜਾਈਐ ॥ ੧੦ ॥**

ਹੇ ਸਖੀ ਆਪਣੇ ਗੁਰ ਕਹੀਏ ਪਤੀ ਕੋ ਪੂਛਕੇ ਚਲੋ ਜਹ ਕਹੀਏ ਜਿਥੇ ਪ੍ਰਭੂ ਪਤੀ ਭੇਜਦਾ ਹੈ ਤਹ ਹੀ ਜਾਣਾ ਕਹੀਏ ਤਬ ਪਤੀ ਪ੍ਰਸੰਨ ਹੋਕੇ ਮਿਲਦਾ ਹੈ। ਇਹ ਦ੍ਰਿਸ਼ਟਾਂਤ ਹੈ ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ ਆਪ ਕੀ ਪ੍ਰਾਪਤੀ ਕਾ ਸਾਧਨ ਗੁਰ ਉਪਦੇਸ਼ ਹੈ ਜੋ ਆਪ ਨੇ ਗੁਰੋਂ ਸੇ ਪੂਛ ਕਰ ਤਿਸ ਮੈਂ (ਚਲਉ) ਪਰਵਿਰਤ ਹੋਵਉ। ਹੇ ਪ੍ਰਭੂ ਜਹਾਂ ਤੇਰੇ ਕੋ ਗੁਰੂ ਦਸੇ ਤਹਾਂ ਹੀ ਜਾਈਐ ਅਰਥਾਤ ਜੋ ਸਾਧਨ ਕਹੇ ਸੋ ਕਰਨੇ ਸੇ ਆਪ ਕੀ ਪ੍ਰਾਪਤੀ ਹੋਤੀ ਹੈ। ਇਹ ਦ੍ਰਿਸ਼ਟਾਂਤ ਇਸੀ ਪ੍ਰਕਾਰ ਅਬ ਆਦਿ ਸੇ ਓਹੀ ਪ੍ਰਕਾਰ ਕਹੇ ਹੈਂ। (ਭਾਦੁਇ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ) ਯਥਾ-ਇਸੀ ਕਾ ਟੀਕਾ ਪੰਚਮ ਪਾਤਿਸ਼ਾਹ ਨੇ ਮਾਝ ਰਾਗ ਮੈਂ ਕੀਆ (ਭਾਦੁਇ ਭਰਮ ਭੁਲਾਣੀਆ ਦੂਜੈ ਲਗਾ ਹੇਤੁ) ਰਹੋ ਵਿਚਾਰ। ਭਾਦਉ ਦ੍ਵਾਰਾ ਮਹਾਤਮਾਂ ਰੂਪੀ ਸਖੀਆਂ ਜਗਜਾਸੂ ਰੂਪੀ ਇਸਤ੍ਰੀ ਕੋ ਉਪਦੇਸ਼ ਕਹੇ ਹੈਂ ਵਾ ਜਗਜਾਸੂ ਰੂਪੀ ਇਸਤ੍ਰੀ ਆਪਣੀ ਹਾਲਤ ਆਪ ਹੀ ਕਹੇ ਹੈ। ਹੇ ਸਖੀ ਮੈਂ ਭਰਮ ਮੈਂ ਭੂਲੀ ਹਾਂ ਜਬ ਪ੍ਰਤਖ ਜੋਬਨ ਭਰਿਆ ਪ੍ਰਮੇਸ਼੍ਵਰ ਰੂਪੀ ਪਤੀ ਬਿਨਾਂ ਪਛਤਾਣੀ ਇਹ ਸਮਾਨ ਤੇ ਅਰਥ ਹੈ ਵਾ ਦੂਜੀ ਭਾਦਉ ਕਹੀਏ ਦੂਜਾ ਭਾਉ ਜੋ ਭਇਆ ਹੈ ਏਹੀ ਭਾਦਉ ਕਾ ਮਾਸ ਇਸ ਵਿਖੇ ਹੇ ਸਖੀ ਮੈਂ ਭਰਮ ਮੈਂ ਭੁਲੀ ਹਾਂ ਆਸੁਰੀ ਸੰਪਤੀ ਕਾ ਜੋ ਸੰਘਟ ਹੋਣਾ ਹੈ ਏਹੋ ਜੋਬਨ ਭਰਿਆ ਹੈ ਇਸ ਕਾ ਨਿਵਾਰਨਾ ਕਠਨ ਜਾਣਕੇ ਮੈਂ ਪਸਚਾਤਾਪ ਕਰਦੀ ਭਈ। (ਜਲ ਥਲ ਨੀਰਿ ਭਰੇ ਬਰਸ ਰੁਤਿ ਰੰਗੁ ਮਾਣੀ) ਬਿਸ਼ਿਆਂ ਰੂਪੀ ਜਲ ਕਾ ਥਲ ਕਹੀਏ ਅਸਥਾਨ ਕੌਨ ਇੰਦ੍ਰੇ ਸੋ ਬਿਸ਼ੇ ਨੀਰ ਕਰਕੇ ਭਰੇ ਹੂਏ ਹੈਂ। ਮੋਹ ਰੂਪੀ ਮੇਘ ਪਦਾਰਥਾਂ ਰੂਪੀ ਜਲ ਕੋ ਬਰਸ ਰਹੇ ਹੈਂ ਐਸੀ ਬਾਰਸ਼ ਰੁਤ ਮੈਂ ਚਾਰੇ ਅੰਤਹਕਰਨ ਰੰਗ ਆਨੰਦ ਕੋ ਮਾਣ ਰਹੇ ਹੈਂ ਯਾਨੇ ਉਪਰਾਮ ਨਹੀਂ ਹੋਤੇ। (ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ) ਇਕ ਤਾਂ ਸਕਾਮ ਕਰਮਾਂ ਰੂਪੀ ਮੇਘ ਵਾ ਅਦ੍ਰਿਸ਼ਟਾਂ ਰੂਪੀ ਮੇਘ ਪਦਾਰਥਾਂ ਰੂਪੀ ਜਲ ਕੋ ਬਰਸ ਰਹੇ ਹੈਂ ਦੂਜੀ ਨਿਸਕਾਲੀ ਕਹੀਏ ਅਵਿਦਿਆ ਪ੍ਰਬਲ ਹੈ ਵਾ ਨਿਸ ਅਵਸਥਾ ਰੂਪੀ ਪਾਪਾਂ ਸੇ ਕਾਲੀ ਹੈ ਤ੍ਰਿਤੀ ਅਨਕੂਲ ਪ੍ਰਤਿਕੂਲ ਕਥਨ ਉਪਰ ਰਾਗ ਦ੍ਵੈਖ ਰੂਪੀ ਦਾਦਰ ਡੱਡੂ ਬੋਲ ਰਹੇ ਹੈਂ ਯਾਨੇ ਜੋ ਚੀਜ਼ ਮੈਂ ਅਨਕੂਲ ਪ੍ਰਤਿਕੂਲ ਕਥਨ ਕਰਾਂਗੇ ਉਸੀ ਉਪਰ ਰਾਗ ਅਤੇ ਦ੍ਵੈਖ ਰੂਪੀ ਡੱਡੂ ਬੋਲਣਗੇ ਅਨਕੂਲ ਉਪਰ ਰਾਗ ਰੂਪੀ ਡੱਡੂ ਬੋਲਤੇ ਹੈਂ ਪ੍ਰਤਿਕੂਲ ਉਪਰ ਦ੍ਵੈਖ ਰੂਪੀ ਡੱਡੂ ਬੋਲੇ ਹੈਂ ਰਹੋ ਵਿਚਾਰ। ਚਤੁਰਥ ਸੰਕਲਪਾਂ ਬਿਕਲਪਾਂ ਰੂਪੀ ਮੋਰ ਭੋਗਾਂ ਰੂਪੀ ਸਰਪਾਂ ਕੇ ਖਾਣੇ ਲੀਏ ਬੋਲਤੇ ਹੈਂ ਐਸੇ ਸਮੇਂ ਵਿਖੇ ਮੈਂ ਬਾਲੀ ਇਸਤ੍ਰੀ ਕੋ ਕਿਉਂ ਸੁਖ ਹੋਵੈ ਯਾਨੇ ਜੇਕਰ ਪ੍ਰਮੇਸ਼੍ਵਰ ਰੂਪੀ ਪਤੀ ਕੀ ਇਛਿਆ ਨਾ ਹੋਵੇ ਫੇਰ ਭੀ ਸੁਖ ਹੋ ਜਾਵੇ ਜਦੀ ਚਾਹ ਹੈ ਤਾਂ ਮੈਂ ਬਾਲੀ ਕੋ ਕੈਸੇ ਸੁਖ ? ਯਥਾ-(ਜਿਨਹੁ ਕਛੂ ਜਾਨਿਆ ਨਹੀ ਤਿਨ ਸੁਖ ਨੀਂਦ ਵਿਹਾਇ) ਇਹ ਬਾਰਤਾ ਭੀ ਮੇਰੇ ਵਿਖੇ ਨਹੀਂ ਹੈ ਪੀਆ ਬਿਨ ਕਿੰਚਤ ਮਾਤ੍ਰ ਭੀ ਆਰਾਮ ਨਹੀਂ ਆਵਤਾ ਤਿਸ ਪਰ ਕਹੇ ਹੈ-(ਪ੍ਰਿਉ ਪਿਉ ਚਵੈ ਬਬੀਹਾ ਬੋਲੈ ਭੁਇਅੰਗਮ ਫਿਰਹਿ ਡਸੰਤੇ) ਯਥਾ-ਬਬੀਹਾ ਬੋਲੇ ਹੈ ਤਥਾ ਹੀ ਮੇਰਾ ਚਿਤ ਰੂਪੀ ਬਬੀਹਾ ਐਸੇ ਚਵੈ ਉਚਾਰਦਾ ਰਹਾ ਹੈ ਹੇ ਪਿਰੀ ਹੇ ਪਿਰੀ ਕਾਮ ਆਦਿਕਾਂ ਰੂਪੀ ਭੁਇਅੰਗਮ ਸਰਪ ਡਸਦੇ ਫਿਰਦੇ ਹੈਂ ਵਾ ਕਾਲ ਰੂਪੀ ਭੁਇਅੰਗਮ ਡਸਦਾ ਫਿਰੇ ਹੈ। (ਮੱਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ) ਦੂਜੇ ਭਾਉ ਰੂਪੀ ਭਾਦੁਇ ਮੈਂ ਮਤਸਰ ਰੂਪੀ ਮੱਛਰ ਡੰਗ ਮਾਰ ਰਹਾ ਹੈ ਸੰਸਾਰ ਰੂਪੀ ਸਾਇਰ ਜਨਮ ਮਰਨ ਰੂਪੀ ਨੀਰ ਕਰਕੇ ਸੁਭਰ ਲਵਾ ਲਵ ਭਰ ਰਹਾ ਹੈ ਐਸੇ ਦੁਖਦਾਈ ਸੰਸਾਰ ਮੈਂ ਹੇ ਸਖੀ ਮੈਂ ਬਿਨਾਂ ਪਿਰੀ ਹਰੀ ਤੇ ਕੈਸੇ ਸੁਖ ਪਾਵਾਂ

ਕਿੰਤੂ ਨਹੀ ਸੁਖ ਪਾ ਸਕਦੀ। (ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ)॥ ੧੦ ॥ ਯਥਾ ਸਾਇਰ ਮੈਂ ਜੇਕਰ ਮਲਾਹ ਕੋ ਪੂਛ ਕੇ ਚਲੇ ਤਾਂ ਸੁਖ ਪਾਵੇ ਹੈ ਜਿਥੇ ਜਾਣਾ ਹੋਤਾ ਹੈ ਤਿਥੇ ਹੀ ਜਾਈਐ ਯਾਨੇ ਓਥੇ ਹੀ ਮਲਾਹ ਲੇ ਜਾਤਾ ਹੈ। ਇਸੀ ਪ੍ਰਕਾਰ ਸੰਸਾਰ ਰੂਪੀ ਜੋ ਸਾਇਰ ਜਨਮ ਮਰਨ ਰੂਪੀ ਨੀਰ ਕਰ ਪੂਰਤ ਇਸ ਮੈਂ ਆਪਣੇ ਆਪਣੇ ਸਤਿਗੁਰਾਂ ਕੋ ਪੂਛਕੇ ਚਲਉ ਜਿਥੇ ਪ੍ਰਭੂ ਕੋ ਦਸੇ ਤਿਥੇ ਹੀ ਜਾਈਏ ਯਾਨੇ ਜਿਸ ਸਾਧਨ ਕਰਕੇ ਪ੍ਰਾਪਤੀ ਕਰਨ ਉਸੀ ਸਾਧਨ ਕੋ ਕਰਨੇ ਮੈਂ ਜਾਈਏ। ਪੂਰਬ ਜੈਸੇ ਦ੍ਰਿਸ਼ਟਾਂਤ ਕਰ ਕਹਾ ਤੈਸੇ ਹੀ ਦ੍ਰਿਸ਼ਟਾਂਤ ਕਰ ਅਬ ਐਸੇ ਅਸੂ ਕਾ ਅਲੰਕਾਰ ਕਹੇ ਹੈਂ:-

## ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ॥

ਵਿਜੋਗ ਵਤੀ ਇਸਤ੍ਰੀ ਕਹੇ ਹੈ ਹੇ ਪਿਰਾ ਜੀ ਅਸੂ ਮੈਂ ਆਉ ਪ੍ਰਾਪਤ ਹੋਵੋ ਮੈਂ ਆਪ ਕੇ ਵਿਛੋੜੇ ਕਰਕੇ ਝੂਰ ਮੁਈ ਹਾਂ। ਵਾ ਜੋ ਆਸਾ ਲਗ ਰਹੀ ਹੈ ਯੇਹੀ ਅਸੂ ਹੈ ਤਿਸ ਮੈਂ (ਪਿਰਾ) ਹੇ ਪਤੀ ਮੇਰੇ ਪਾਸ ਆਈਏ ਕਿਉਂਕਿ ਮੈਂ (ਸਾਧਨ) ਇਸਤ੍ਰੀ ਤੇਰੇ ਵਿਛੋੜੇ ਸੇ ਝੂਰ ਕਰ ਮਰਤੀ ਹੂੰ ਤਾਂ ਤੇ ਸ਼ੀਘਰ ਦਰਸ਼ਨ ਦੀਜੀਏ।

## ਤਾਂ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥

ਦੂਜੀ ਸਖੀ ਕਹੇ ਹੈ ਪਤੀ ਵਾਲੀ ਹੇ ਸਖੀ ਤੂੰ ਪਰ ਪੁਰਸ਼ ਰੂਪੀ ਦੂਜੇ ਭਾਵ ਮੈਂ ਖੁਈ ਕਹੀਏ ਭੁਲ ਰਹੀ ਹੈਂ ਇਹ ਤੇਰੇ ਮੈਂ ਭਾਰੀ ਅਵਗਨ ਹੈ ਇਸ ਤੇ ਹੋਰ ਤਾਂ ਕਿਸੀ ਪ੍ਰਕਾਰ ਤੂੰ ਮਿਲ ਨਹੀਂ ਸਕਦੀ ਤਬੀ ਮਿਲੇਂਗੀ ਜਾਂ ਆਪ ਤੇਰਾ ਪਤੀ ਤੇਰੇ ਕੋ ਕ੍ਰਿਪਾ ਕਰਕੇ ਮੇਲੇ। ਵਾ ਹੇ ਪ੍ਰਭੂ ਮੇਰੀ ਬੁਧੀ (ਦੂਜੈ) ਦ੍ਵੈਤ ਭਾਉ ਮੈਂ (ਖੁਈ) ਭੁਲੀ ਹੁਈ ਹੈ, ਜੋ ਆਪ ਆਪਣੇ ਸਾਥ ਮੇਲੋ ਤੌ ਮਿਲਣਾ ਹੋਤਾ ਹੈ ਅਰ ਤੂੰ ਨਿਰਦੋਸ਼ ਹੈਂ ਸੋ ਕਹਿਤੇ ਹੈਂ-ਪਿਰੀ ਨੇ ਛੁਟੜ ਕਿਉਂ ਕੀਤੀ? ਇਸ ਮੈਂ ਕਾਰਨ ਕਹਿਤੇ ਹੈਂ:-

## ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥

ਹੇ ਸਖੀ ਤੂੰ ਝੂਠ ਬੋਲਨੇ ਮੈਂ ਵਿਗੁਤੀ ਕਹੀਏ ਖਰਾਬ ਹੋ ਰਹੀ ਹੈਂ ਯਾਨੇ ਪਤੀ ਕੀ ਨਿੰਦਿਆ ਕਰਦੀ ਹੈਂ। ਇਸਤੇ ਪਿਰੀ ਨੇ ਤੇਰੇ ਕੋ ਮੁਤੀ ਕਹੀਏ ਛੁਟੜ ਕੀਆ ਹੈ ਕੁਕਹ ਕਹੀਏ ਪਿਲਛੀ ਅਤੇ ਕਾਹੀ ਸਿ ਕਹੀਏ ਏਹ ਅਸੂ ਮੈਂ ਆਕੇ ਫੁਲ ਜਾਵੇ ਹੈ। ਵਾ ਮੈਂ ਝੂਠ ਨੇ (ਵਿਗੁਤੀ) ਖਰਾਬ ਕਰੀ ਹਾਂ (ਪਿਰ) ਪਤੀ ਮੈਂ ਤਉ ਤੈਨੇ (ਮੁਤੀ) ਤਿਆਗੀ ਪੁਨਾ-ਜੈਸੇ ਅਸੂ ਕੇ ਮਹੀਨੇ ਪਿਲਛੀ ਅਰ ਕਾਹੀ ਫਲਤੀ ਹੈ ਤੈਸੇ ਹੀ ਸੀਸ ਅਰ ਦਾੜ੍ਹੀ ਕੇ ਕੇਸ ਸਿਜਾਮਤਾ ਕੇ ਤਿਆਗ ਸੇ ਕਾਹੀ ਵਤ ਚਿਟੇ ਹੂਏ ਹੈਂ ਭਾਵ ਸੇ ਬ੍ਰਿਧ ਅਵਸਥਾ ਆਈ ਹੈ।ਜੇ ਕਹੇਂ ਅਬ ਤੋ ਕੋਈ ਸਾਧਨ ਕਰ,ਤਿਸ ਪਰ ਕਹਿਤੇ ਹੈਂ:-

## ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥

ਘਾਮ ਦਾ ਮਾਸ ਜੇਠ ਅਸਾੜ ਇਹ ਅਗੇ ਹੀ ਬਿਤੀਤ ਭਇਆ ਪਿਛੇ ਸੇ ਅਬ ਜਾਡੇ ਕੀ ਰੁਤ ਆ ਗਈ। ਕੱਤਕ ਮੱਘਰ ਇਹ ਜਾਡੇ ਕੀ ਰੁੱਤ ਹੇ ਸਖੀ ਐਸੇ ਚਲਿਤ੍ਰ ਕੋ ਦੇਖਕੇ ਮੇਰਾ ਮਨ ਡੋਲ ਰਹਾ ਹੈ ਪਤੀ ਬਿਨਾਂ ਕਿਆ ਹਾਲਤ ਹੋਣੀ ਹੈ। ਵਾ ਪਹਿਲੇ (ਘਾਮ) ਧੂਪ ਤੇਜ਼ ਸੀ ਅਰਥਾਤ ਜੁਵਾ ਅਵਸਥਾ ਥੀ ਸੋ ਬੀਤ ਗਈ ਹੈ ਤਿਸ ਕੇ ਪੀਛੇ (ਜਾਡਾ) ਜੜ੍ਹਤਾ ਅਰਥਾਤ ਬ੍ਰਿਧ ਅਵਸਥਾ ਆਈ ਹੈ ਅਬ ਬਰਤਮਾਨ ਮੈਂ ਐਸਾ ਚਲਿਤ੍ਰ ਦੇਖ ਕਰਕੇ ਮੇਰਾ ਮਨ ਡੋਲ ਰਹਾ ਹੈ,ਕਿਉਂਕਿ ਬ੍ਰਿਧ ਅਵਸਥਾ ਮੈਂ ਸਾਧਨ ਕੋਈ ਨਹੀਂ ਹੋ ਸਕਦਾ। ਤਾਂਤੇ ਏਕ ਆਸਾ ਹੈ ਸੋ ਕਹਿਤੇ ਹੈਂ:-

## ਦਹ ਦਿਸਿ ਸਾਖ ਹਰੀ ਹਰੀਆਵਲ ਸਹਿਜ ਪਕੈ ਸੋ ਮੀਠਾ ॥

ਦਸੋ ਦਿਸਾਂ ਮੈਂ ਹਰੀਆਂ ਸਾਖਾਂ ਕੀ ਹਰੀਆਵਲਤਾ ਹੋ ਰਹੀ ਹੈ ਸਹਿਜ ਕਹੀਏ ਸਨੇ ਸਨੇ ਖੇਤੀ ਆਦਿਕ ਕਾਮਾਦ ਕਾਮਾਦਿ ਪਕਦੇ ਹੈਂ ਸੋ ਮਿਠੇ ਹੋਵੇ ਹੈਂ ਯਾਨੇ ਪੂਰੇ ਰਸ ਕਰ ਹੋਵੈ ਹੈਂ ਵਾ ਬਾਹਜ ਅਰਥ ਤੌਂ ਪ੍ਰਸਿਧ ਹੈ ਯਥਾ ਜੋ ਅੰਨ ਸਨੇ ਸਨੇ ਪਕੇ ਸੋ ਮੀਠਾ ਹੋਤਾ ਹੈ ਅਰ ਜੋ ਅਪ੍ਰਪਕ ਕਟੀਏ ਸੋ ਤੈਸਾ ਨਹੀਂ ਹੋਤਾ ਹੈ। ਅੰਤ੍ਰੀਵ ਕਹਿਤੇ ਹੈਂ ਦਸੋ ਦਿਸਾ ਮੈਂ ਹੇ ਹਰੀ ਆਪ ਕੀਆਂ ਸਾਖਾਂ ਜੋ ਸ਼ਾਮ ਰਿਗ ਆਦਿਕ ਬੇਦ ਹੈਂ ਤਿਨ ਕੀ ਹਰਿਆਵਲੀ ਹੋ ਰਹੀ ਹੈ ਤਿਨ ਬੇਦੋਂ ਦੁਆਰੇ ਜੋ ਸਨੇ ਸਨੇ ਪ੍ਰਪਕ ਹੋਵੈ ਭਾਵ ਅਡੋਲ ਨਿਸਚੈ ਕਰ ਜੋ ਅਨੰਦ ਪ੍ਰਾਪਤ ਹੋਤਾ ਹੈ ਸੋ ਮੀਠਾ ਹੈ ਕਿਆ ਅਨੰਦਵਾਨ

ਹੋਤਾ ਹੈ ਵਾ ਦਸੋ ਦਿਸਾ ਮੇਂ ਹੇ ਹਰੀ ਆਪਕੀ ਸਾਖਾ ਰੂਪ ਸਾਰੇ ਹਰਿਆਵਲ ਹੋ ਰਹੀ ਹੈ ਅਰਥਾਤ ਅਵਤਾਰ ਧਾਰ ਕਰ ਜੋ ਭਗਤ ਤਾਰੇ ਹੈਂ ਐਸਾ ਗੁਨਾਨੁਵਾਦ ਕਰਤਾ ਹੂਆ (ਸਹਿਜ) ਸ਼ਾਂਤੀ ਕਰ (ਪਕੈ) ਪ੍ਰਾਪਤ ਹੋਵੇ ਸੋ ਮੀਠਾ ਹੈ ਅਰਥਾਤ ਆਤਮ ਅਨੰਦ ਕਰ ਜੁਗਤ ਹੋਤਾ ਹੈ ਵਾ ਸਤਸੰਗ ਰੂਪ ਸਾਖੋਂ ਕੀ ਹਰੀਆਵਲੀ ਦਸੋਂਦਸਾਂ ਮੈਂ (ਹਰੀ) ਅਤੀ ਸਬਜ਼ ਹੋ ਰਹੀ ਹੈ ਤਿਸ ਸਤਿਸੰਗ ਮੈਂ ਜੋ (ਸਹਿਜ) ਗਿਆਨ ਕਰ (ਪਕੇ) ਪਰਪੱਕ ਹੋਵੇ ਸੋ (ਮੀਠਾ) ਭਾਵ ਮੀਠਾ ਰਸ ਅਰਥਾਤ ਆਤਮ ਅਨੰਦੀ ਭੋਗਤਾ ਹੈ। ਤਾਂਤੇ ਅਪਰ ਸਾਧਨੋਂ ਤੇ ਬਿਨਾਂ ਜੈਸੇ ਵਕੀਲ ਦੁਆਰਾ ਨਿਰਪਕੀ ਪ੍ਰਾਪਤੀ ਸ਼ੀਘਰ ਹੋਤੀ ਹੈ ਤੈਸੇ ਹੀ ਗੁਰੋਂ ਰੂਪ ਵਕੀਲ ਦੁਆਰਾ ਸਿੱਖ ਕੋ ਪਰਮੇਸ਼ਰ ਕੀ ਪਰਾਪਤੀ ਦਿਖਾਵਤੇ ਹੂਏ ਕਹਿਤੇ ਹੈਂ:-

## ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥ ੧੧ ॥

ਅੱਸੂ ਕੇ ਮਾਸ ਮੈਂ ਸਤਿਗੁਰੂ ਜੋ ਪਤੀ ਪਿਆਰੇ ਸੋ ਮਿਲਤੇ ਭਏ ਜਬ ਕੋਈ ਸੁਖੀ ਇਸਤ੍ਰੀ ਵਿਚ ਮੈਂ ਵਕੀਲਣੀ ਭਈ ਇਹ ਦ੍ਰਿਸ਼ਟਾਂਤ ਹੈ। ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਆਪ ਕੀ ਆਸਾ ਰੂਪ ਅੱਸੂ ਕਾ ਮਹੀਨਾ ਹੈ ਹੇ ਪਿਆਰੇ ਇਸ ਮੈਂ ਮੁਝਕੋ ਮਿਲੀਏ ਅਬ ਆਪਕੇ ਅਰ ਮੇਰੇ ਮੈਂ ਸਤਿਗੁਰੂ (ਬਸੀਠਾ) ਵਕੀਲ ਹੂਏ ਹੈਂ। ਇਸੀ ਪ੍ਰਕਾਰ ਆਦਿ ਸੇ ਦ੍ਰਾਸ਼ਟਾਂਤ ਕਹੇ ਹੈਂ ਜਗਜਾਸੂ ਰੂਪੀ ਇਸਤ੍ਰੀ ਹੈ ਪਰਮੇਸ਼ਰ ਰੂਪੀ ਪਤੀ ਦੀ ਵਿਜੋਗਵਤੀ। (ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ) ਅਸੂ ਦਵਾਰੇ ਕਹੇ ਹੈਂ ਹੇ ਪਿਰਾ ਜੀ ਆਵੋ ਵਾ ਆਪ ਕੀ ਜੋ ਆਸਾ ਲਗੀ ਹੈ ਏਹੀ ਭਇਆ ਅਸੁਨਿ ਇਸ ਆਸਾ ਰੂਪੀ ਅਸੁਨਿ ਮੈਂ ਹੇ ਪਿਰਾ ਜੀ ਆਵੋ ਵਾ ਆਪਕੇ ਜਸ ਸੁਣਨੇ ਮੈਂ ਜੋ ਆਏ ਹਾਂ, ਇਹ ਭਇਆ ਅਸੁਨਿ ਇਸ ਜਸ ਸੁਣਨੇ ਰੂਪੀ ਅਸੂ ਮੈਂ ਹੇ ਪਿਰਾ ਜੀ ਆਵੋ ਸਾਖਸ਼ਾਤ ਹੋਵੋ ਆਪ ਤੇ ਬਿਨਾਂ ਮੈਂ ਝੂਰ ਝੂਰ ਕਰਕੇ ਮ੍ਰਿਤੂ ਭਈ ਹਾਂ ਯਾਨੇ ਅਤ ਤਕਲੀਫ ਹੈ ( ਤਾਂ ਮਿਲੀਐ ਪ੍ਰਭ ਮੇਲੈ ਦੂਜੈ ਭਾਇ ਖੁਈ ) ਦੂਜੀ ਮਹਾਤਮਾ ਰੂਪੀ ਉਤਮ ਸਖੀ ਕਹੇ ਹੈ ਹੇ ਸਖੀ ਤਾਂ ਮਿਲੀਦਾ ਹੈ ਜਾਂ ਪ੍ਰਭੂ ਕਿਰਪਾ ਕਰਕੇ ਮੇਲੇ ਤੂੰ ਦ੍ਵੈਤ ਭਾਵ ਮੈਂ ਖੁਈ ਕਹੀਏ ਭੁਲ ਰਹੀ ਹੈਂ ਇਸਤੇ ਪ੍ਰਭੂ ਹੀ ਮੇਲੇ ਤਾਂ ਮਿਲੇ। ਪਤੀ ਨੇ ਛੁਟੜ ਕਿਉਂ ਕੀਤੀ ਹੈ ਇਸ ਮੈਂ ਕਾਰਨ ਕਹੇ ਹੈਂ (ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਿਹਾ ਸਿਫੁਲੇ) ਝੂਠ ਮੈਂ ਵਿਗੁਤੀ ਖਰਾਬ ਹੋ ਰਹੀ ਹੈਂ ਇਸਤੇ ਤੇਰੇ ਕੋ ਪਿਰੀ ਨੇ ਮੁਤੀ ਕਹੀਏ ਛੁਟੜ ਕੀਆ ਹੈ ਇਸਤੇ ਪਿਰੀ ਨਿਰਦੋਸ਼ ਹੈ ਤੇਰੇ ਵਿਚ ਹੀ ਦੋਸ਼ ਹੈ ਕੁਕਹ ਕਹੀਏ ਪਿਲਛੀ ਵਤ ਦਾਹੜੀ ਕੇ ਰੋਮ ਸੋ ਭੀ ਫੁਲ ਗਏ ਯਾਨੇ ਚਿਟੇ ਹੋ ਗਏ ਕਾਹੀ ਵਤ ਸੀਸ ਕੇ ਰੋਮ ਫੁਲ ਗਏ ਚਿਟੇ ਹੋ ਗਏ ਯਥਾ (ਜਬ ਲਗ ਜਰਾ ਰੋਗੁ ਨਹੀ ਆਇਆ। ਜਬ ਲਗ ਕਾਲ ਗ੍ਰਸੀ ਨਹੀ ਕਾਇਆ। ਜਬ ਲਗ ਬਿਕਲ ਭਈ ਨਹੀ ਬਾਨੀ। ਭਜ ਲੇ ਰੇ ਮਨ ਸਾਰਿੰਗ ਪਾਨੀ।) (ਆਗੈ ਘਾਮ ਪਿਛੈ ਰੁਤਿ ਜਾੜਾ ਦੇਖਿ ਚਲਤ ਮਨੁ ਡੋਲੈ) ਘਾਮ ਵਤ ਤੇਜੱਸ੍ਰੀ ਜੁਵਾਵਸਥਾ ਸੋ ਅਗੇ ਬਤੀਤ ਭਈ ਇਸ ਕੇ ਪਿਛੋਂ ਜਾੜੇ ਦੀ ਰੁਤ ਬ੍ਰਿਧ ਵਸਥਾ ਜੜ੍ਹਤਾ ਸੰਬੰਧੀ ਆ ਗਈ ਹੇ ਸਖੀ ਐਸੇ ਚਲਿਤਰ ਕੋ ਦੇਖਕੇ ਮੇਰਾ ਮਨ ਡੋਲ ਰਹਾ ਹੈ ਕਿਆ ਹਾਲਤ ਹੋਵੇਗੀ ਯਾਨੇ ਬ੍ਰਿਧ ਵਸਥਾ ਮੈਂ ਕੋਈ ਸਾਧਨ ਭੀ ਨਹੀਂ ਹੋ ਸਕਤਾ। ਇਸਤੇ ਏਕ ਆਸਾ ਹੈ ਸੋ ਕਹਿਤੇ ਹੈਂ:- (ਦਹ ਦਿਸਿ ਸਾਖਾ ਹਰੀਆਵਲ ਸਹਜਿ ਪਕੈ ਸੋ ਮੀਠਾ) ਦਸੋ ਦਿਸਾ ਮੈਂ ਹਰੀ ਕੀਆਂ ਬੇਦ ਸਾਖਾਂ ਕੀ ਹਰੀਆਵਲਤਾ ਹੋ ਰਹੀ ਹੈ ਜੋ ਉਨਕੋ ਸਹਜਿ ਕਹੀਏ ਸਨੇ ਸਨੇ ਪੜ੍ਹਕੇ ਪਕਾਂਵਦਾ ਹੈ ਮੀਠਾ ਕਹੀਏ ਚੰਗਾ ਹੈ ਯਥਾ-ਸਹਜ ਬਿਲੋਵਹੁ ਜੈਸੇ ਤਤ ਨ ਜਾਈ ॥ ਵਾ ਦੂਤੀ ॥ ਦਸੋਂਦਿਸਾਂ ਮੈਂ ਹਰੀ ਕੀਆਂ ਅਵਤਾਰਾਂ ਰੂਪੀ ਸਾਖਾਂ ਕੀ ਹਰੀਆਵਲਤਾ ਹੋ ਰਹੀ ਹੈ ਦੁਸ਼ਟਾਂ ਕੇ ਨਾਸ ਲੀਏ ਅਵਤਾਰ ਧਾਰੇ ਹੈਂ ਸਹਜਿ ਕਹੀਏ ਸ਼ਾਂਤੀ ਕੋ ਧਾਰ ਕੇ ਪਕੈ ਉਨਕੇ ਗੁਨਾਂ ਕੋ ਸੋ ਮੀਠਾ ਕਹੀਏ ਪਿਆਰਾ ਹੈ ॥ ਵਾ ਦੂਤੀ ॥ ਦਸੋਂਦਿਸਾਂ ਮੈਂ ਹਰੀ ਕੀਆਂ ਸਤਿਸੰਗਤ ਰੂਪੀ ਸਾਖਾਂ ਕੀ ਹਰੀਆਵਲਤਾ ਹੋ ਰਹੀ ਹੈ ਜੋ ਓਥੇ ਜਾਕੇ ਸਹਜਿ ਕਹੀਏ ਗਿਆਨ ਕੋ ਪਕੇ ਕਹੀਏ ਪਰਪੱਕ ਕਰੇ ਹੈ ਉਸਕੋ ਮੀਠਾ ਆਤਮਰਸ ਪਰਾਪਤ ਭਇਆ ਹੈ ॥੧੧॥ (ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥) ਤੇਰੀ ਆਸਾ ਰੂਪੀ ਅਸੂ ਕੇ ਮਾਸ ਮੈਂ ਹੇ ਪਿਆਰੇ ਮਿਲੋ ਅਬ ਤਾਂ ਸਤਿਗੁਰੂ ਭੀ ਬਸੀਠਾ ਕਹੀਏ ਵਕੀਲ ਭਏ ਹੈਂ ਯਾਨੇ ਵਕੀਲ ਬਾਦਸ਼ਾਹ ਕੋ ਜਲਦੀ ਮਿਲਾ ਦੇਤਾ ਹੈ ਐਸੇ ਹੀ ਸਤਿਗੁਰੂ ਹੈਂ ਯਥਾ ਰਾਮਕਲੀ ਮੈਂ ਕਹਿਆ ਏ (ਐਸਾ ਦੀਵਾ ਨੀਰ ਤਰਾਇ)ਜੈਸੇ ਕਤਕ ਵਿਖੇ ਪਾਂਚ ਭੀਖਮਾਂ ਮੈਂ ਦੀਵਾ ਜਲ ਪਰ ਤਰਾਵਤੇ ਹੈਂ ਤਿਸ ਅਲੰਕਾਰ ਸੇ ਕਹੇ ਹੈਂ-

## ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ ॥

ਕੱਤਕ ਨਾਮ ਹੈ ਜੀਵ ਕਾ ਜੋ ਕਰਮਾਂ ਕੋ ਕੱਤੇ ਸੋ ਕਹੀਏ ਕੱਤਕ, ਰਹੋ ਵਿਚਾਰ। ਉਸ ਕੱਤਕ ਕਹੀਏ ਜੀਵ ਦੇ ਮਸਤਕ ਮੈਂ ਦੀਵੇ ਦੇ ਬਾਲਣੇ ਦਾ ਕਿਰਤ ਪਇਆ ਹੈ ਜੋ ਪ੍ਰਭੂ ਕੋ ਭਾਇਆ ਹੈ ਸੋ ਕਉਣ ਦੀਪਕ ਹੈ? ਅਗੇ ਕਹਿਤੇ ਹੈਂ:— ਵਾ ਲੋਕ ਕਤਕ ਮੈਂ ਤਲਾਵੋਂ ਪਰ ਦੀਪਕ ਬਾਲਤੇ ਹੈਂ, ਇਸ ਦੀਪਕ ਕਾ ਕ੍ਰਿਤ ਉਸ(ਕਤਕਿ)ਜੀਵ ਕੋ ਪੜਾ ਹੈ ਜੋ ਹੇ ਪ੍ਰਭੂ ਤੇਰੇ ਕੋ ਭਾਇਆ ਹੈ।

## ਦੀਪਕੁ ਸਹਜਿ ਬਲੈ ਤਤਿ ਜਲਾਇਆ ॥

ਸਹਜਿ ਕਹੀਏ ਗਯਾਨ ਰੂਪੀ ਦੀਪਕੁ ਬਲਿਆ ਹੈ ਅੰਤਸ਼ ਕਰਨ ਮੈਂ ਤਤ ਕਹੀਏ ਸਾਰ ਗ੍ਰਹਿਣ ਰੂਪੀ ਤੇਲ ਵਿਚ ਮੈਂ ਜਲਾਇਆ ਯਥਾ—"ਤਤਿ ਤੇਲ ਨਾਮ ਕੀ ਬਾਤੀ" ਵਾ ਜੋ ਪ੍ਰਭੂ ਕੋ ਭਾਇਆ ਹੈ ਤਿਸ ਕੇ ਰਿਦੇ ਮੈਂ (ਸਹਜਿ) ਗਯਾਨ ਰੂਪ ਦੀਪਕ ਬਲਤਾ ਹੈ ਔਰ (ਤਤਿ) ਸਾਰ ਗ੍ਰਹਣ ਰੂਪ ਤੇਲ ਕਰ ਜਲਾਯਾ ਹੈ ਯਥਾ—ਪਰਮਾਨ "ਤਤਿ ਤੇਲ ਨਾਮ ਕੀ ਬਾਤੀ ਦੀਪਕ ਦੇਹਿ ਉਜੀਆਰਾ।"

## ਦੀਪਕੁ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥

ਦੀਪਕ ਗਯਾਨ ਰਸ ਸ਼ਬਦ ਤਤ੍ਵ ਕਾ ਪ੍ਰਕਾਸ਼ ਹੈ ਵਾ ਤਤ ਸੋਂ ਪ੍ਰੇਮ ਤੇਲ ਜਲਾਯਾ ਹੈ ਤਿਸ ਕੇ ਪਰਕਾਸ਼ ਕਰ ਧਨ ਪਿਰ ਕਾ ਮੇਲ ਭਇਆ ਹੈ ਮਿਲ ਕੇ ਓਮਾਹੈ ਉਤਸ਼ਾਹ ਕਰ ਧਨ ਸਰਸੀ ਭਈ ਵਾ ਮਨਕਰ ਓਮਾਹ ਅਰ ਤਨ ਕਰ ਸਰਸੀ ਭਈ। ਵਾ(ਦੀਪਕੁ ਰਸ ਤੇਲੋ) ਗਯਾਨ ਰੂਪੀ ਦੀਪਕ ਮੈਂ ਰਸ ਰੂਪੀ ਤੇਲ ਪਾਇਆ ਰਸ ਅਤੇ ਤਤ ਇਹ ਦੋਨੋਂ ਪਦ ਪ੍ਰਯਾਯ ਹੈਂ ਯਾਨੇ ਇਕ ਹੀ ਅਰਥ ਕੇ ਬੋਧਕ ਹੈਂ ਤਤ ਭੀ ਸਾਰ ਕਾ ਨਾਮ ਹੈ ਰਸ ਭੀ ਸਾਰ ਕਾ ਨਾਮ ਹੈ ਵਾ ਜੇਕਰ ਤਤ ਕਾ ਅਰਥ ਰਸ ਕੀਆ ਤਾਂ ਭੀ ਓਹੀ ਆਇਆ ਵਾ ਰਸ ਨਾਮ ਪ੍ਰੇਮ ਕਾ ਹੈ ਪ੍ਰੇਮ ਰੂਪੀ ਤੇਲ ਜਲਾਇਆ। (ਧਨ ਪਿਰ ਮੇਲੋ ਧਨ ਓਮਾਹੈ ਸਰਸੀ) ਐਸੇ ਦੀਵੇ ਕੇ ਪ੍ਰਜ੍ਵਲਤ ਹੋਣੇ ਕਰ ਧਨ ਕਾ ਪਿਰ ਨਾਲ ਮੇਲ ਹੂਆ ਮੇਲ ਕੇ ਓਮਾਹੈ ਕਹੀਏ ਉਤਸ਼ਾਹ ਕਰ ਓਹੁ ਧਨ ਸਰਸੀ ਕਹੀਏ ਅਧਿਕ ਵਾਲੀ ਭਈ ਵਾ ਓਹੁ ਧਨ ਓਮਾਹੈ ਮਨ ਕਰ ਭਈ ਸਰਸੀ ਤਨ ਕਰ ਭਈ।

## ਅਵਗਣ ਮਾਰੀ ਮਾਰਨ ਸੀਝੈ ਗੁਣਿ ਮਾਰੀ ਤਾ ਮਰਸੀ ॥

ਜੇਹੜੀ ਕਾਮਾਦਿਕਾਂ ਰੂਪੀ ਅਵਗੁਣਾਂ ਨੇ ਮਾਰੀ ਹੈ ਉਹ ਜੀਵਤ ਭਾਵ ਤੇ ਨਹੀਂ ਮਰਦੀ ਇਸੀ ਤੇ ਸਿਝਦੀ ਨਹੀਂ ਜਾਂ ਓਹੀ ਸਤ ਸੰਤੋਖ ਆਦੀ ਗੁਣਾਂ ਨੇ ਮਾਰੀ ਤਾਂ ਜੀਵਤ ਭਾਵ ਸੇ ਮਰਸੀ ਉਹ ਸੀਝੈ ਕਲਯਾਨ ਕੋ ਪ੍ਰਾਪਤ ਭਈ। ਵਾ ਜੋ ਇਸਤ੍ਰੀ ਕਾਮਾਦਿ ਅਵਗੁਣੋਂ ਨੇ ਮਾਰੀ ਹੈ ਵੁਹ ਜੀਵ ਭਾਵ ਸੇ ਨਹੀਂ ਮਰਤੀ ਤਿਸੀ ਤੇ ਸੀਝਤੀ ਨਹੀਂ ਜਬ ਸੁਭ ਗੁਣੋਂ ਨੇ ਮਾਰੀ ਅਰਥਾਤ ਸੰਸਾਰਾਕਾਰ ਬ੍ਰਿਤੀ ਹਟੀ ਤੌ ਜੀਵ ਭਾਵ ਸੇ ਮਰੇਗੀ ਤੌ ਸੀਝੇਗੀ।

## ਨਾਮੁ ਭਗਤਿ ਦੇਇ ਜਿਨ ਘਰੁ ਬੈਠੇ ਅਜਹੁ ਤਿਨਾੜੀ ਆਸਾ ॥

ਹੇ ਭਗਵਾਨ ਜਿਨ ਕੋ ਆਪ ਨੇ ਨਾਮਾਂ ਭਗਤੀ ਦਿੱਤੀ ਹੈ ਓਹੁ ਨਿਜ ਘਰ ਸਰੂਪ ਮੈਂ ਬੈਠੇ ਹੈਂ ਯਦਪੀ ਮੈਂ ਬ੍ਰਿਧ ਭਈ ਹਾਂ ਤਦਪੀ ਅਜੇ ਤਿਨ ਕੀ ਮੇਰੇ ਕੋ ਆਸ਼ਾ ਲਗ ਰਹੀ ਹੈ ਕਿ ਬਰਜ਼ਰੂਰ ਹੀ ਤਾਰਨਗੇ ਯਥਾ—ਪ੍ਰੇਮ ਨ ਚਾਖਿਆ ਮੇਰੀ ਤਿਖਨ ਬੁਝਾਨੀ। ਗਇਆਸੁ ਜੋਬਨ ਧਨ ਪਛੁਤਾਨੀ। ਅਜੈ ਸੁਜਾਗੋ ਆਸ ਪਿਆਸੀ। ਵਾ ਜਿਨ ਕੋ ਨਾਮ ਜਾਪ ਰੂਪ ਭਗਤੀ ਆਪ ਨੇ ਦੀਨੀ ਹੈ ਤਿਨੋਂ ਕਾ ਸ੍ਵੈ ਸਰੂਪ ਮੈਂ ਨਿਵਾਸ ਹੂਆ ਹੈ ਮੇਰੇ ਕੋ ਅਬ ਤਕ ਤਿਨ ਕੀ ਆਸ਼ਾ ਲਗੀ ਹੂਈ ਹੈ।

## ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥ ੧੨ ॥

ਹੇ ਭਗਵਾਨ ਤੇਰੇ ਅਰ ਮੇਰੇ ਮੈਂ ਕਪਟ ਰੂਪੀ ਦਰ ਲਗ ਰਹਾ ਹੈ ਯਥਾ—ਭਾਭੀਰੀ ਕੇ ਪਾਤ ਪਾਰਦੋ ਬਿਨ ਪੇਖੇ ਦੂਰਾਇਓ। ਇਸ ਕੋ ਆਪ ਖੋਲੋ ਯਾਨੇ ਦੂਰ ਕਰੋ ਤਾਂ ਮੇਲੋ, ਏਕ ਘੜੀ ਭੀ ਆਪ ਤੇ ਬਿਨਾਂ ਜੋ ਬਤੀਤ ਹੋਤੀ ਹੈ ਇਹ ਖਟਮਾਸ ਪ੍ਰਤੀਤ ਹੋ ਰਹੇ ਹੈਂ ਯਥਾ—ਏਕ ਘੜੀ ਦਿਨਸ ਮੋਕਉ ਬਹੁਤ ਦਿਹਾੜੇ ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਤੇਰੇ

ਮੇਰੇ ਵਿਖੇ ਕਪਟ ਰੂਪੀ ਦਰ ਲੱਗ ਰਹਾ ਹੈ, ਸੋ ਖੋਲਹੁ ਅਰਥਾਤ ਮੇਰੇ ਰਿਦੇ ਸੇ ਦੂਰ ਕਰਕੇ ਮਿਲੀਏ ਤਾਂਤ ਤੇਰੇ ਵਿਯੋਗਕੇ ਦੁਖ ਕਰਕੇ ਏਕ ਘੜੀ ਛੇ ਮਹੀਨੇ ਕੀ ਪ੍ਰਤੀਤ ਹੋਤੀ ਹੈ। ਵਾ ਆਗੇ ਸੇ ਪਰਮੇਸ਼ਰ ਕਹਿਤਾ ਹੈ—ਹੇ ਭਾਈ ਤੋਂ ਤੁਮ ਮਿਲੋਗੇ ਜਬ (ਦਰ) ਅੰਦਰੋਂ ਕਪਟ ਰੂਪ ਕਪਾਟ ਖੋਲ੍ਹੋਗੇ। ਏਕ ਘੜੀ ਕੋ ਖੋਲੋ ਵਾ ਛੇ ਮਹੀਨੇ ਕੋ ਖੋਲੋ ਤਬੀ ਮਿਲੋਗੇ॥ ੧੨ ॥

## ਮੰਘਰ ਮਾਹੁ ਭਲਾ ਹਰਿ ਗੁਣਿ ਅੰਕਿ ਸਮਾਵਏ ॥

ਉਨਕੋ ਮੱਘਰ ਕਾ ਮਾਸ ਭਲਾ ਹੈ, ਜਿਨਕੇ ਅੰਕ ਮੈਂ ਹਰੀ ਗੁਣ ਸਮਾ ਗਏ ਹੈਂ ਵਾ ਦੂਤੀ (ਮੰ) ਕਹੀਏ ਮੇਰਾ ਸਰੀਰ ਰੂਪੀ ਘਰ ਮਾਹੁ ਕਹੀਏ, ਉਤਕ੍ਰਿਸ਼ਟ ਯਾਨੇ ਉੱਤਮ ਹੈ ਔਰ ਜੂਨੀਆਂ ਕਰਕੇ ਪੂਜ ਹੈ। (ਯਥਾ—ਅਵਰ ਜੋਨਿ ਤੇਰੀ ਪਨਿਹਾਰੀ। ਇਸੁ ਧਰਤੀ ਮਹਿ ਤੇਰੀ ਸਿਕਦਾਰੀ। ਭਲਾ ਇਸਤੇ ਹੈ ਜੋ ਹਰੀ ਕੇ ਗੁਣ ਜੇਕਰ ਰਿਦੇ ਮੈਂ ਸਮਾਇ ਜਾਣ। ਵਾ ਹੇ ਹਰੀ! ਜਿਨਕੇ (ਅੰਕਿ) ਰਿਦੇ ਮੈਂ ਤੇਰੇ ਗੁਣ ਸਮਾਏ ਹੈਂ, ਤਿਨਕੋ ਮੱਘਰ ਕਾ ਮਹੀਨਾ ਭਲਾ ਹੈ ਵਾ (ਮੰ) ਮੇਘ (ਘਰ) ਜੋ ਸਰੀਰ ਹੈ (ਮਾਹੁ) ਅਤਿਸੈ ਕਰ ਭਲਾ ਹੈ। ਭਾਵ ਯੇਹ ਕਿ ਮਨੁੱਖ ਸਰੀਰ ਸਰਬ ਜੂਨੀਓਂ ਸੇ ਉੱਤਮ ਹੈ। ਪ੍ਰਮਾਣ ਯਥਾ—ਸਰਬ ਜੋਨਿ ਤੇਰੀ ਪਨਿਹਾਰੀ। ਕਿਉਂਕਿ ਹੇ ਹਰੀ! ਤੇਰੇ ਗੁਣ ਮੇਰੇ (ਅੰਕ) ਰਿਦੇ ਮੈਂ ਸਮਾਏ ਹੈਂ। ਇਸੀ ਤੇ ਭਲਾ ਉੱਤਮ ਹੈ। ਗੁਣੋਂ ਵਾਲੀਆਂ ਇਸਤ੍ਰੀਆਂ ਹੈਂ, ਸੋ ਤੇਰੇ ਗੁਣੋਂ ਕਰ ਤੁਝਕੋ ਰਾਵਤੀਆਂ ਹੈਂ ਔਰ ਮੇਰੇ ਕੋ ਭੀ ਭੀ ਹੇ (ਨਿਹਚਲ) ਅਚਲਪਤੀ ਤੂੰ ਭਾਵਤਾ ਹੈਂ।

## ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ॥

ਗੁਣਵੰਤੀਆਂ ਜੋ ਹੈਂ ਸੋ ਗੁਣਾਂ ਕਰ ਪ੍ਰਮੇਸ਼ੂਰ ਪਤੀ ਕੋ ਰਾਵਤੀਆਂ ਹੈ ਜਗਜਾਸੂ ਕਹੇ ਹੈ ਸੋ ਐਸਾ ਪਿਰੀ ਮੇਰੇ ਕੋ ਭੀ ਭਾਵੇ ਹੈ, ਕਿਉਂ ਕਰ ਭਾਵਤ ਹੈ-ਨਿਹਚਲ ਹੈ। ਇਸਤੇ ਭਾਵਤਾ ਹੈ ਵਾ ਜਬ ਮੇਰੇ ਕੋ ਪਿਰੀ ਭਾਇਆ ਤਾਂ ਮੈਂ ਨਿਸਚਲ ਹੋਗਈ। ਵਾ ਜੋ ਗੁਣੋਂ ਵਾਲੀਆਂ ਇਸਤ੍ਰੀਆਂ ਹੈਂ ਸੋ ਤੇਰੇ ਗੁਣੋਂ ਕਰੁ ਤੁਝਕੋ ਰਾਵਤੀਆਂ ਹੈਂ ਔਰ ਮੇਰੇ ਕੋ ਭੀ ਹੇ(ਨਿਹਚਲੁ) ਅਚਲਪਤੀ ਤੂੰ ਭਾਵਤਾ ਹੈਂ।

## ਨਿਹਚਲੁ ਚਤੁਰੁ ਸੁਜਾਨੁ ਬਿਧਾਤਾ ਚੰਚਲੁ ਜਗਤੁ ਸਬਾਇਆ ॥

ਨਿਸ਼ਚਲ ਹੈ ਔਰ ਚਤੁਰੁ ਵਿਵਹਾਰੋਂ ਕਿ ਸਿੱਧ ਕਰਨੇ ਮੈਂ ਹੈ। ਸੁਜਾਨੁ ਕਹੀਏ ਘਟ ਘਟ ਕੀ ਜਾਨਣਹਾਰ ਹੈ, ਬਿਧਾਤਾ ਕਹੀਏ ਫਲ ਪਰਦਾਤਾ ਹੈ ਇਹੁ ਗੁਣ ਪ੍ਰਮੇਸ਼ੂਰ ਵਿਚ ਹੈਂ। ਇਹ ਸਬਾਇਆ ਜਗਤ ਬਿਜਲੀਵਤ ਚੰਚਲ ਹੈ ਵਾ ਓਹ ਈਸ਼ੂਰ ਨਿਹਚਲ ਹੈ ਔਰ ਇਹ ਜਗਤ ਅਨਿਸਚਲ ਹੈ, ਓਹ ਈਸ਼ੂਰ ਚਤੁਰ ਹੈ, ਇਹ ਸਬਾਇਆ ਜਗਤ ਅਚਤੁਰ ਹੈ। ਓਹ ਈਸ਼ੂਰ ਸੁਜਾਨ ਹੈ, ਇਹ ਜਗਤ ਅਸੁਜਾਨ ਹੈ, ਓਹ ਈਸ਼ੂਰ ਬਿਧਾਤਾ ਹੈ,ਇਹ ਸੰਸਾਰ ਅਬਿਧਾਤਾ ਹੈ, ਈਸ਼ੂਰ ਅਚੰਚਲ ਹੈ,ਸਬਾਇਆ ਜਗਤ ਚੰਚਲ ਹੈ। ਵਾ ਤੂੰ (ਨਿਹਚਲੁ) ਅਬਿਨਾਸ਼ੀ ਹੈ। ਬਿਵਹਾਰੋਂ ਕਿ ਸਿਧ ਕਰਨੇ ਕੋ ਚਤੁਰ ਹੈ, ਘਟ ਘਟਕੇ ਅੰਤਰ ਕੀ ਜਾਨਨੇ ਕੋ ਸੁਜਾਨ ਪੁਨਾਃ—ਬਿਧਾਤਾ ਫਲ ਪਰਦਾਤਾ ਹੈ ਔਰ ਸਭੀ ਜਗਤ ਬਿਜੁਲੀ ਸਮ ਚੰਚਲ ਹੈ, ਭਾਵ ਸੇ ਨਾਸਵੰਤ ਹੈ।

## ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥

ਗਿਆਨ ਧਿਆਨ ਦੇ ਗੁਣ ਜਿਨ ਸੰਤੋਂ ਕੇ ਅੰਕ ਮੈਂ ਸਮਾਏ ਓਹ ਤਾਂ ਪ੍ਰਭੂ ਕੋ ਭਾਏ ਹੈਂ ਯਾਨੇ ਪ੍ਰਭੂ ਉਨਕੇ ਅੰਗ ਸੰਗ ਹੈ ਤਾ ਕਹੀਏ ਇਸੀ ਤੇ ਪ੍ਰਭੂ ਉਨਕੋ ਭਾਇਆ ਹੈ,ਯਾਨੇ ਤਿਸੀ ਪ੍ਰਭੂ ਮੈਂ ਓਹੁ ਤਤਪਰ ਹੈਂ ਵਾ ਦੂਤੀ ਗਿਆਨ ਧਿਆਨ ਆਦਿਕ ਗੁਣ ਹਮਾਰੇ ਅੰਕ ਰਿਦੇ ਮੈਂ ਜਾਂ ਸਮਾਣੇ ਤਾਂ ਪ੍ਰਭੂ ਕੋ ਅਸੀ ਭਾਣੇ ਹਮ ਨੇ ਪ੍ਰਭੂ ਕੋ ਭਾਇਆ ਕਹੀਏ ਚਾਹਿਆ। ਵਾ ਜਿਨ ਸੰਤ ਜਨੋਂ ਕੇ ਰਿਦਿਓਂ ਮੈਂ ਗਿਆਨ ਧਿਆਨ ਆਦੀ ਗੁਣ ਸਮਾਏ ਹੈਂ, ਸੋ ਹੇ ਹਰੀ ਆਪਕੋ ਭਾਏ ਹੈਂ ਅਰ (ਤਾ) ਤਿਸਤੇ ਤਿਨਕੋ ਤੂੰ ਭਾਇਆ ਹੈਂ, ਵਾ ਜਬ ਗਿਆਨ ਆਦਿਕ ਗੁਣ ਹਮਾਰੇ ਰਿਦੇ ਮੈਂ ਸਮਾਏ ਹੈਂ ਤਬ ਹੇ ਪ੍ਰਭੂ ਹਮ ਆਪਕੋ ਭਾਏ ਔਰ ਆਪ ਹਮਕੋ (ਭਾਇਆ) ਪਿਆਰੇ ਲਗੇ ਹੈਂ।

## ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥

ਗੀਤ ਗੈਨ ਕਰਨੇ ਤੇ ਨਾਦ ਕਹੀਏ ਵਾਜਿਓਂ ਸੇ ਔਰ ਕਵੀਓਂ ਕੇ ਕਵਿਤ ਸੁਣਨੇ ਕਰ ਦੁਖ ਨ ਦੂਰ ਹੂਏ ਨਕਾਰ

ਕਾ ਅਧਿਆਹਾਰ ਹੂਆ ਹੈ ਰਾਮ ਨਾਮ ਜਪਨੇ ਕਰ ਦੁਖ ਭਾਗੈ ਦੂਰ ਹੋਤਾ ਭਇਆ ਵਾ ਦੂਤੀ ਗੀਤ ਗਾਣੇ ਹਾਰੋਂ ਕੇ ਨਾਦ ਪੂਰਨੇ ਹਾਰੋਂ ਕੇ ਕਵਿਤਕਾਰ ਕਵੀਓਂ ਕੇ ਇਨ ਸਭਨੋਂ ਕੇ ਦੁਖ ਰਾਮਨਾਮ ਦੇ ਸਰਵਣ ਤੇ ਭਾਗੈ ਦੂਰ ਹੂਏ ਯਾਨੇ ਹੋਤੇ ਹੈਂ। (ਗੀਤ) ਰਾਗ (ਨਾਦ)ਵਾਜੇ ਅਰ ਕਵੀਯੋਂ ਕੇ ਕਬਿਤ ਭੀ ਸੁਣੇ ਤਿਨਹੁ ਕਰ ਦੁਖ ਦੂਰ ਨਾ ਹੂਏ ਅਰ ਰਾਮ ਨਾਮ ਜਾਪ ਕਰ ਦੁਖ ਭਾਗੇ ਵਾ ਗੀਤ ਗਾਵਣ ਹਾਰੇ ਨਾਦ ਪੂਰਨੇ ਹਾਰੇ ਕਵਿਤਾ ਕਰਨੇ ਹਾਰੇ ਇਨ ਸਭਨੋਂ ਕੇ ਦੁਖ ਰਾਮ ਨਾਮ ਸੁਣਨੇ ਕਰ ਭਾਗੇ, ਭਾਵ ਦੂਰ ਹੂਏ ਹੈਂ।

## ਨਾਨਕ ਸਾਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥ ੧੩ ॥

ਜੋ ਜੀਵ ਰੂਪ ਇਸਤ੍ਰੀ ਪਿਰੀ ਅਗੇ ਅਭ ਭਗਤੀ ਕਰਦੀ ਹੈ ਯਾਨੇ ਮਾਨਸ ਭਗਤੀ ਕਰਦੀ ਹੈ,ਵਾ ਆਗਿਆ ਮਾਨਨੇ ਰੂਪੀ ਜੋ ਪਿਰੀ ਕੀ ਅਭ ਭਗਤੀ ਕਰਦੀ ਹੈ ਸੋ ਨਾਹ ਪਤੀ ਕੋ ਪਿਆਰੀ ਹੈ। ਵਾ ਸ੍ਰੀ ਗੁਰੂ ਜੀ ਕੀ ਕਹਿਤੇ ਹੈਂ ਹੇ (ਨਾਹ) ਸੁਆਮੀ ਸੋਈ ਜੀਵ ਰੂਪ ਇਸਤ੍ਰੀ ਆਪਕੋ ਪਿਆਰੀ ਹੈ ਜਿਸਨੇ (ਅਭ) ਰਿਦੇ ਕਰਕੇ ਹੇ ਪਤੀ ਆਪ (ਆਗੈ) ਸਨਮੁਖ ਹੋਇਕਰ ਭਗਤੀ ਕਰੀ ਹੈ। ੧੩ ॥ ਅਬ ਪੋਖਦੇ ਮਾਸ ਦ੍ਵਾਰਾ ਬ੍ਰਿਧ ਅਵਸਥਾ ਕੀ ਬਹੁਲਤਾ ਕਹਿਤੇ ਹੈਂ:-

## ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ॥

ਜੈਸੇ ਪੋਖ ਕਹੀਏ ਪੋਹਕੇ ਮਾਸ ਵਿਖੇ ਤੁਖਾਰ ਵਰਫ ਪੜਦੀ ਹੈ ਓਹੁ ਵਰਫ ਵਣਕੇ ਔਰ ਤ੍ਰਿਣਾਂ ਕੇ ਰਸ ਕੋ ਸੁਕਾਇ ਦੇਵੈ ਹੈ ਇਹ ਦ੍ਰਿਸ਼ਟਾਂਤ ਹੈ। ਇਸੀ ਪ੍ਰਕਾਰ ਬ੍ਰਿਧ ਅਵਸਥਾ ਰੂਪੀ ਪੋਖ ਮੈਂ ਜੜ੍ਹਤਾ ਰੂਪੀ ਤੁਖਾਰ ਪੜੇ ਹੈ ਵੋਹੁ ਵਣ ਕਹੀਏ ਸਰੀਰ ਕੇ ਔਰ ਤ੍ਰਿਣ ਕਹੀਏ ਇੰਦ੍ਰੀਆਂ ਕੇ ਰਸਕੋ ਸੁਕਾ ਦੇਵੇ ਹੈ ਰਸ ਕੌਨ ਸ਼ਕਤੀ (ਯਥਾ) ਰੁਤ ਫਿਰੀ ਵਣ ਕੰਬਿਆ ਪਤ ਝੜੇ ਝੜਿਪਾਇ। (ਯਥਾ) ਅਖੀ ਦੇਖ ਪਤੀਣੀਆ ਸੁਣ ਸੁਣ ਰੀਣੇ ਕੰਨ। ਵਾ(ਪੋਖਿ) ਬ੍ਰਿਧਾਪਨੁ ਹੋਣੇ ਤੇ ਜੜ੍ਹਤਾ ਰੂਪ (ਤੁਖਾਰੁ) ਬਰਫ ਪੜਤੀ ਹੈ ਭਾਵ ਬੁਧੀ ਸਿਥਲ ਹੋਜਾਤੀ ਹੈ (ਵਣੁ) ਸਰੀਰ ਯਥਾ ਫਰੀਦਾ ਰੁਤ ਫਿਰੀ ਵਣੁ ਕੰਬਿਆ (ਤ੍ਰਿਣੁ) ਇੰਦ੍ਰੈ ਇਨਹੁ ਮੈਂ ਜੋ ਸ਼ਕਤੀ ਰੂਪ ਰਸ ਹੈ ਤਿਸਕੋ ਸੋਖਤਾ ਹੈ ਭਾਵ ਸੇ ਇੰਦ੍ਰੈ ਆਸ਼ਕਤ ਹੋ ਗਏ ਹੈਂ। ਪ੍ਰਮਾਣ ਯਥਾ ਫਰੀਦਾ ਅਖੀ ਦੇਖ ਪਤੀਣੀਆ ਸੁਣਿ ਸੁਣਿ ਰੀਣੇ ਕੰਨ।(ਰੀਣੇ)ਸ਼ਕਤੀ ਸੇ ਖਾਲੀ ਹੂਏ।

## ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥

ਹੇ ਪ੍ਰਭੂ ਐਸੀ ਅਵਸਥਾ ਵਿਖੇ ਆਵਤਾ ਕਿਉਂ ਨਹੀਂ ਅਰਥਾਤ ਸਖਸਾਤ ਹੋਹੁ ਫੇਰ ਤੂੰ ਦੂਰ ਭੀ ਨਹੀਂ ਮਨ ਤਨ ਮੁਖੇ ਕਹੀਏ ਬਾਨੀ ਇਨ ਮੈਂ ਵਸ ਰਹਾ ਹੈਂ ਯਾਨੇ ਸਰਬ ਕੋ ਸੱਤਾ ਦੇ ਰਹਾ ਹੈਂ। ਵਾ ਹੇ ਪ੍ਰਭੂ ਐਸੀ ਅਵਸਥਾ ਵਿਖੇ ਮੇਰੇ ਪਾਸ ਆਵਤੇ ਕਿਉਂ ਨਹੀਂ ਹੋ ਦੂਰ ਭੀ ਨਹੀਂ ਹੋ ਔਰ ਮੁਖ ਉਪਲਖਤ ਬਾਨੀ ਸੈਂ ਨਿਵਾਸ ਕਰ ਰਹੇ ਹੋ ਭਾਵ ਸੱਤਾ ਦੇ ਰਹੇ ਹੋ।

## ਮਨਿ ਤਨਿ ਰਵਿ ਰਹਿਆ ਜਗ ਜੀਵਨੁ ਗੁਰ ਸਬਦੀ ਰੰਗੁ ਮਾਣੀ ॥

ਇਹ ਛੰਦ ਕੀ ਚਾਲ ਹੈ ਸਿੰਘਾ ਅਵਲੋਕਨ ਨਜਾਏ ਸੇ। ਹੇ ਜਗਜੀਵਨ ਤੂੰ ਮਨ ਤਨ ਮੈਂ ਰਵਿਰਹਿਆ ਹੈਂ ਯਾਨੇ ਪੂਰਨ ਹੈਂ ਪੂਰਬ ਗੁਰਾਂ ਕੋ ਬਸੀਠਾ ਕਹਾ ਐਸੀ ਲਖਤਾ ਅਨੁਸਾਰ ਗੁਰ ਕੇ ਸ਼ਬਦ ਕਰਕੇ ਹੀ ਰੰਗ ਅਨੰਦ ਮਾਣਤੀ ਹੈ। ਪ੍ਰਸ਼ਨ ਪੂਰਬ ਈਸ਼੍ਵਰ ਕੋ ਮਨਤਨੁ ਮੈਂ ਰਵਿਆ ਹੂਆ ਕਹਾ, ਯਾਨੇ ਵਜਸ੍ਰੀ ਮਤ੍ਰ ਰਮਿਆ ਕਹਾ ਸਮਸ੍ਰੀ ਮੈਂ ਨਹੀਂ ਰਮਿਆ ਹੋਣਾ। ਵਾ ਹੇ ਜਗਤ ਕੇ ਜੀਵਨ ਰੂਪ ਆਪ ਮਨਤਨ ਵਿਖੇ ਬਿਆਪਕ ਹੋ ਰਹੇ ਹੋ, ਗੁਰੋਂ ਕੇ ਸਬਦ ਕਰ ਆਪ ਕੇ ਅਨੰਦ ਕੋ (ਮਾਣੀ) ਭੋਗਤਾ ਹੈ।

## ਅੰਡਜੁ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥

ਘਟ ਘਟ ਪਦਕਾ ਅਰਥ ਚਾਰੇ ਖਾਣੀਆਂ ਨਾਲ ਸੰਬੰਧੀ ਕਰਨਾ। ਅੰਡਜ ਘਟ ਮੈਂ ਜੇਰਜ ਘਟ ਮੈਂ ਸ੍ਵੇਤਜ ਘਟ ਮੈਂ ਉਤਭੁਜ ਘਟ ਮੈਂ ਉਸਕੀ ਜੋਤ ਸਮਾਣੀ ਯਾਨੇ ਸਮਟ੍ਰੀ ਮੇਂ ਸਮਾ ਰਹੀ ਹੈ, ਵਾ ਅੰਡਜ,ਜੇਰਜ,ਸੇਤਜ, ਉਤਭੁਜ ਇਨ ਚਾਰੋਂ ਖਾਣੀ ਕੇ ਜੀਵੋਂ ਕੇ ਘਟਿ ਘਟਿ ਮੈਂ ਆਪਕੀ ਚੈਤੰਨ ਸੱਤਾ ਸਮਾਇ ਰਹੀ ਹੈ।

## ਦਰਸਨੁ ਦੇਹੁ ਦਇਆ ਪਤਿਦਾਤੇ ਗਤਿ ਪਾਵਉ ਮਤਿ ਦੇਹੋ ॥

ਅਖਰਾਂ ਮੈਂ ਖਿਆਲ ਕਰਨਾ ਹੇ ਦਇਆ ਪਤੀ ਦਾਤੇ ਯਾਨੇ ਤੂੰ ਦਇਆ ਸੰਯੁਕਤ ਦਾਨ ਦੇਤਾ ਹੈਂ ਤਾਂ ਤੇ ਮੇਰੇ ਕੋ ਆਤਮ ਵਸ਼ੈਨੀ ਮਤੀ ਦੇਹੋ, ਜਿਸ ਕਰਕੇ ਆਪ ਕੇ ਦਰਸ਼ਨ ਕੀ ਗਤ ਪ੍ਰਾਪਤੀ ਪਾਵਾਂ। (ਦਰਸਨੁ ਦੇਹੁ ਦਇਆ ਪਤਿ ਦਾਤੇ ਗਤਿ ਪਾਵਉ ਮਤਿ ਦੇਹੋ) ਵਾ ਹੇ ਦਯਾ ਪਤ ਦਾਤੇ ਮੇਰੇ ਕੋ ਗੁਰਾਂ ਦਾ ਦਰਸ਼ਨ ਦੇਹੋ, ਤਿਨ੍ਹਾਂ ਦੁਆਰੇ ਆਤਮ ਵਸ਼ੈਨੀ ਮਤਿ ਦੀਜੀਏ, ਜਿਸ ਤੇ ਆਪ ਕੇ ਸਰੂਪ ਮੈਂ (ਗਤਿ) ਪ੍ਰਾਪਤਿ ਵਾ ਇਸਥਤੀ ਪਾਵੇਂ।

## ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥ ੧੪ ॥

ਹੇ ਰਸਿ ਰਸੀਆ ਭਗਵਨ ਯਥਾ-ਰੰਗ ਰਤੜਾ ਕਹਾ ਹੈ। ਏਹ ਕ੍ਰਿਪਾ ਕਰੋ ਤੇਰੇ ਕੋ ਰੰਗ ਪ੍ਰੇਮ ਪੂਰਬਕ ਮਨ ਕਰ ਭੀ ਰਵੈ ਉਚਾਰੀਏ। ਹੇ ਹਰੇ ਆਪ ਸਿਉ ਤਨ ਕਰ ਪ੍ਰੀਤੀ ਬਾਣੀ ਕਰ ਸਨੇਹ ਕਰੀਏ। (ਨਾਨਕ ਰੰਗ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ) ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਰਸ ਰਸੀਏ ਵਾਹਿਗੁਰੂ ਮੇਰੇ ਪੁਰ ਕ੍ਰਿਪਾ ਕੀਜੀਏ ਕਿ ਮੇਰਾ ਮਨ ਗਜਾਨ ਕੋ ਪਾਇ ਕਰ ਭੀ ਆਪ ਕੇ (ਰੰਗ) ਪ੍ਰੇਮ ਮੈਂ ਰਾਵਣਾ ਕਰੇ ਅਰ ਤਨ ਕਰਕੇ ਭੀ ਪ੍ਰੀਤੀ ਕਰੇ ਪੁਨਾਃ ਬਾਣੀ ਕਾ ਸਨੇਹੁ ਭੀ ਆਪ ਕੇ ਸਾਥ ਹੋਵੇ ॥ ੧੪ ॥

## ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥

ਯਥਾ--ਮਾਘ ਮਾਸ ਮੈਂ ਜਨ ਗਨ ਪ੍ਰਯਾਗ ਮੈਂ ਮਜਨ ਕਰਕੇ ਪਵਿੱਤ੍ਰ ਹੋਤੇ ਹੈਂ। ਤਥਾ-ਪ੍ਰਾਰਥਨਾ ਅਨੁਸਾਰ ਸਤਸੰਗ ਪ੍ਰਾਪਤੀ ਦਵਾਰਾ ਪਵਿਤ੍ਰਤਾ ਕਹਿਤੇ ਹੈਂ। ਹੇ ਭਗਵਾਨ ਮਾਘ ਸਤੋਗੁਣ ਤਿਸ ਮੈਂ ਸਤਸੰਗ ਸਾਥ ਮਿਲਕੇ ਮੇਰੀ ਬੁਧੀ ਪਵਿੱਤਰ ਭਈ ਹੈ, ਕਿਉਂਕਿ (ਤੀਰਥੁ) ਪਵਿੱਤਰ ਰੂਪ ਤੇਰੇ ਕੋ ਰਿਦੇ ਬੀਚ ਮੈਂਨੇ ਜਾਨਾ ਹੈ ਵਾ ਇਸੀ ਤੇ ਸੰਤੋਂ ਕੋ ਮੈਂਨੇ ਰਿਦੇ ਕੇ ਅੰਦਰ ਪ੍ਰਯਾਗ ਤੀਰਥ ਰੂਪ ਜਾਨਾ ਹੈ। ਅਬ ਵਸ਼ੇਸ਼ਤਾ ਕਹਿਤੇ ਹੈਂ ਪ੍ਰਯਾਗ ਤੋ ਵਡੇ ਕਸ਼ਟ ਕਰ ਪ੍ਰਾਪਤਿ ਹੋਤਾ ਹੈ।

## ਸਾਜਨ ਸਹਜਿ ਮਿਲੇ ਗੁਣ ਗਹਿ ਅੰਕ ਸਮਾਨਿਆ ॥

ਸੰਤ ਜਨ ਸਹਜੇ ਹੀ ਮਿਲੇ ਹੈਂ ਕਿਉਂਕਿ ਸਭ ਦੇਸੋਂ ਮੈਂ ਸਦਾ ਸੁਲੱਭ ਹੈ ਤਿਸੀ ਤੇ ਵਸ਼ੇਸ਼ ਹੈਂ ਜੇ ਕਹੈ ਤਿਸ ਪ੍ਰਯਾਗ ਮੈਂ ਤੋ ਪੁੰਨ ਪ੍ਰਾਪਤਿ ਹੋਤੇ ਹੈਂ ਤਿਸ ਪਰ ਕਹਿਤੇ ਹੈਂ ਹੇ ਭਗਵਾਨ ਤੇਰੇ ਗੁਣੋਂ ਕੋ ਗ੍ਰਹਣ ਕਰਕੇ ਮੈਂ ਤੇਰੇ ਅੰਕ ਸਰੂਪ ਵਿਖੈ(ਸਮਾਨਿਆ)ਸਮਾਇਆ ਭਾਵ ਅਭੇਦ ਹੂਆ ਹੂੰ ਯੇਹ ਪੁੰਨ ਹੈ। ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ

ਮਾਘ ਦ੍ਵਾਰੇ ਕਹੇ ਹੈਂ ਉਸ ਕੀ ਬੁਧੀ ਪੁਨੀਤ ਭਈ ਹੈ ਜਿਸ ਨੇ ਆਤਮ ਤੀਰਥ ਕੋ ਅੰਤਰ ਜਾਨ ਕੇ ਉਸ ਮੈਂ ਇਸ਼ਨਾਨ ਕੀਆ ਹੈ ਇਹ ਸਮਾਨ ਸੇ ਅਰਥ ਹੈਂ ਦੁਤੀ ਯਥਾ-ਮਾਘ ਮਕਰ ਜਬ ਰਵਿਗਤਿ ਹੋਈ। ਤੀਰਥੁ ਪਤਿਆਵਤ ਸਭੁ ਕੋਈ ਇਤਿ। ਇਸ ਕਾ ਨਿਰਨਾ ਅੰਤ ਕੋ ਜਾਕੇ ਅੰਤ੍ਰੀਵ ਕਰਾਂਗੇ। ਤਥਾ ਹੀ (ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ) ਸੰਤ ਸਮਾਗਮ ਰੂਪੀ ਇਕ ਤੀਰਥ ਰਾਜ ਹੈ ਨਾਮ ਜਲ ਹੈ ਸਤੋ ਗੁਨ ਰੂਪੀ ਮਾਘ ਵਿਖੇ ਜਾਕੇ ਜਿਸ ਨੇ ਸੰਤ ਸਮਾਗਮ ਰੂਪੀ ਤੀਰਥ ਰਾਜ ਮੈਂ ਨਾਮ ਜਲ ਵਿਖੇ ਇਸ਼ਨਾਨ ਕੀਆ ਹੈ ਉਸ ਕੀ ਬੁਧੀ ਪੁਨੀਤ ਭਈ ਹੈ, ਕਿਉਂ ? ਭਗਵੰਤ ਕੋ ਜੋ ਅੰਤਰ ਜਾਨਿਆ ਹੈ ਇਸ ਕਰਕੇ ਵਾ ਤ੍ਰਿਤੀ ਇਤਨੀ ਬਦਲ ਹੈ। ਯਥਾ-ਵਾਹਜ ਓਥੇ ਪ੍ਰਯਾਗ ਮੈਂ ਇਸ਼ਨਾਨ ਕਰਕੇ ਪੁਨਾਃ ਇਕ ਮਾਧੋ ਬੇਣੀ ਕੀ ਮੂਰਤੀ ਹੈ ਇਕ ਅਖੈਬਟ ਹੈ ਇਤਿ ਆਦਿਕ ਦਾ ਦਰਸ਼ਨ ਕਰਦੇ ਹੈਂ ਇਸੀ ਪ੍ਰਕਾਰ ਸੰਤ ਸਮਾਗਮ ਰੂਪੀ ਤੀਰਥ ਰਾਜ ਮੈਂ ਨਾਮ ਜਲ ਵਿਖੇ ਇਸ਼ਨਾਨ ਕਰਕੇ ਪੁਨਾਃ ਅੰਤਰ ਜੋ ਆਤਮ ਤੀਰਥ ਕੋ ਜਾਨਣਾ ਹੈ ਯਾਨੇ ਆਤਮ ਤੀਰਥ ਕਾ ਦਰਸ਼ਨ ਕਰਨਾ ਹੈ ਇਹ ਮਾਧੋ ਬੇਣੀ ਅਖੈਬਟ ਆਦਿਕ ਦਾ ਦਰਸ਼ਨ ਹੈ ਤਾਤਪਰਜ ਕਿਆ ਆਤਮ ਤੀਰਥ ਸੰਤ ਸਮਾਗਮ ਰੂਪੀ ਤੀਰਥ ਨਾਲੋਂ ਭੀ ਵਿਸ਼ੇਸ਼ ਹੈ ਰਹੋ ਵਿਚਾਰ। ਅਬ ਵਾਹਜ ਪ੍ਰਯਾਗ ਨਾਲੋਂ ਸੰਤ ਸਮਾਗਮ ਰੂਪੀ ਤੀਰਥ ਰਾਜ ਕੀ ਕੁਛ ਵਿਸ਼ੇਸ਼ਤਾ ਕਹਿਤੇ ਹੈਂ। ਯਥਾ-(ਸਾਜਨ ਸਹਜਿ ਮਿਲੇ) ਵਾਹਜ ਪ੍ਰਯਾਗ ਵਡੇ ਕਸ਼ਟ ਕਰ ਕਰ ਲਭਦਾ ਹੈ ਯਾਨੇ ਰੇਲਾਂ ਉਪਰ ਚੜ੍ਹਕੇ ਜਾਨਾ ਦੂਜਾ ਰੁਪਜਾ ਖ਼ਰਚ ਹੋਣਾ ਇਹ ਸਾਜਨ ਕਹੀਏ ਸੰਤ ਸਮਾਗਮ ਰੂਪੀ ਤੀਰਥ ਰਾਜ ਸਹਿਜੇ ਹੀ ਮਿਲ ਜਾਵੇ ਹੈ ਯਾਨੇ ਇਹ ਸੁਲਭ ਹੈ ਦੂਜਾ ਭਾਵ ਓਹ ਪ੍ਰਯਾਗ

ਇਕ ਦੇਸ ਵਿਚ ਹੀ ਹੈ ਸਾਰੇ ਨਹੀਂ ਇਹ ਸੰਤ ਸਮਾਗਮ ਰੂਪੀ ਤੀਰਥ ਰਾਜ ਸਾਰੇ ਹੈ ਜਹਾਂ ਕਹਾਂ ਥੋੜੀ ਬਹੁਤੀ ਗੁਲਜ਼ਾਰ ਲੱਗ ਰਹੀ ਹੈ। ਯਥਾ–ਜੋ ਪ੍ਰਯਾਗ ਮੈਂ ਇਸ਼ਨਾਨ ਕਰੇ ਹੈ ਉਸਕੋ ਮ੍ਰਿਤੂ ਪਸਚਾਤ ਫਲ ਹੋਵੇ ਹੈ ਇਸ ਤਰਫ ਵਿਸ਼ੇਸਤਾ। (ਗੁਣ ਗਹਿ ਅੰਕਿ ਸਮਾਨਿਆ) ਜੋ ਸੰਤ ਸਮਾਗਮ ਰੂਪੀ ਤੀਰਥ ਰਾਜ ਮੈਂ ਨਾਮ ਜਲ ਵਿਖੇ ਇਸ਼ਨਾਨ ਕਰੇ ਹੈ ਓਹੁ ਅੰਕ ਮੈਂ ਗੁਨ ਗ੍ਰਹਨ ਕਰਕੇ ਤਨ ਕੇ ਹੁੰਦਿਆ ਹੀ ਭਗਵਤ ਮੈਂ ਸਮਾਇਆ।

## ਪ੍ਰੀਤਮ ਗੁਣ ਅੰਕੇ ਸੁਨਿ ਪ੍ਰਭ ਬੰਕੇ ਤੁਧੁ ਭਾਣਾ ਸਰਿ ਨਾਵਾ ॥

ਹੇ ਪ੍ਰਭੂ ਪ੍ਰੀਤਮ ਬੰਕੇ ਸੁੰਦ੍ਰ ਤੂੰ ਸੁਨ ਤੇਰੇ ਗੁਨ ਮੈਂ ਅੰਕ ਰਿਦੇ ਵਿਖੇ ਧਾਰੇ ਹੈ ਇਸਤੇ ਇਹ ਕ੍ਰਿਪਾ ਕਰ ਜੇਕਰ ਤੈਨੂੰ ਭਾਵਾਂ ਤਾਂ ਸੰਤ ਸਮਾਗਮ ਰੂਪੀ ਸਰਮੈਂ ਨਾਵਾਂ ਇਸ਼ਨਾਨ ਕਰਾਂ ਯਾਨੇ ਈਸ਼ਵਰ ਕ੍ਰਿਪਾ ਕਰਕੇ ਹੀ ਸਤ ਸੰਗਤ ਪਰਾਪਤ ਹੋਵੇ ਹੈ। ਯਥਾ ਉਸ ਤਰਫ ਪ੍ਰਯਾਗ ਮੈਂ ਤ੍ਰਿਬੈਨੀ ਕਾ ਸੰਗਮ ਹੋਵੇ ਹੈ ਗੰਗਾ, ਜਮਨਾ, ਸੁਰਸ੍ਵਤੀ ਇਹ। ਤਥਾ ਹੀ ਕਹੇ ਹੈ। (ਪ੍ਰੀਤਮ ਗੁਣ ਅੰਕੇ ਸੁਨਿ ਪ੍ਰਭ ਬੰਕੇ ਤੁਧੁ ਭਾਣਾ ਸਰਿ ਨਾਵਾ) ਹੇ ਮੇਰੇ (ਬੰਕੇ) ਸੁੰਦਰ ਪ੍ਰੀਤਮ ਪ੍ਰਭੂ ਸਰਵਣ ਕਰੀਏ ਮੈਂ ਤੇਰੇ ਗੁਨ ਰਿਦੇ ਮੈਂ ਧਾਰਨ ਕੀਏ ਹੈਂ ਤਾਂਤੇ ਯਿਹ ਕ੍ਰਿਪਾ ਕਰ ਇਸੀ ਸਾਧ ਸਮਾਗਮ ਰੂਪ ਪ੍ਰਯਾਗ ਮੈਂ ਇਸ਼ਨਾਨ ਕਰੂੰ ਜਿਸ ਕਰ ਤੈਨੂੰ ਹਛਾ ਲਗੂੰ।

## ਗੰਗ ਜਮੁਨ ਤਹ ਬੇਨੀ ਸੰਗਮ ਸਾਤ ਸਮੁੰਦ ਸਮਾਵਾ ॥

ਸੰਤ ਸਮਾਗਮ ਰੂਪੀ ਤੀਰਥਰਾਜ ਮੈਂ ਭਗਤੀ ਰੂਪੀ ਗੰਗਾ ਕਰਮ ਕਥਾ ਰੂਪੀ ਜਮਨਾ ਬ੍ਰਹਮ ਵਿਦਿਆ ਸੁਰਸ੍ਵਤੀ ਇਹ ਤ੍ਰਿਬੈਨੀਕੇ ਤਿਸ ਸੰਤ ਸਮਾਗਮ ਰੂਪੀ ਤੀਰਥਰਾਜ ਮੈਂ ਸੰਗਮ ਹੈ ਅਸਲੀ ਇਸਕਾ ਨਿਰਨਾ ਭਗਤਬਾਨੀ ਰਾਮਕਲੀ ਮੈਂ ਕਰ ਆਏ ਹਾਂ, ਰਹੋ ਵਿਚਾਰ। ਪ੍ਰਯਾਗ ਮੈਂ ਜਬ ਇਸ਼ਨਾਨ ਕਰੇ ਹੈ ਤਬ ਸੱਤਾਂ ਸਮੁੰਦ੍ਰਾਂ ਕਾ ਫਲ ਆਕੇ ਸਮਾਵੇ ਹੈ। ਅੰਤ੍ਰੀਵ ਜੋ ਸੰਤ ਸਮਾਗਮ ਰੂਪੀ ਤੀਰਥਰਾਜ ਮੈਂ ਚਤੁਸ੍ਰੈ ਸਾਧਨ ਔਰ ਤਿੰਨ ਸ੍ਰਵਨ, ਮੰਨਨ, ਨਿਧਜਾਸਨ ਇਹ ਸਤ ਸਮੁਦ੍ਰ ਆਕੇ ਸਮਾ ਰਹੇ ਹੈਂ ਵਾਹਜ ਪ੍ਰਯਾਗ ਮੈਂ ਇਸ਼ਨਾਨਕਰਕੇ ਪੁੰਨ ਦਾਨ ਔਰ ਪੂਜਾ ਕਰੇ ਹੈ ਇਸਤਰਫ ਕਹੇ ਹੈਂ, ਵਾ (ਗੰਗ) ਭਗਤੀ, ਜਮਨਾਂ ਕਰਮ ਕਥਾ ਬ੍ਰਹਮ ਕਥਾ ਬ੍ਰਹਮ ਵਿਚਾਰ ਸੁਰਵ੍ਰਤੀ ਯਹੀ ਤ੍ਰਿਬੈਨ ਕਾ ਸੰਗਮਹੈ ਚਤੁਸਟੇ ਸਾਧਨ ਸ੍ਰਵਨ, ਮੰਨਨ, ਨਿਧਜਾਸਨ ਯਿਹ ਸਾਤ ਸਮੁੰਦ ਬਿਸ਼ੇਸ਼ ਕਰਕੇ ਸੰਤੋਂ ਮੈਂ (ਸਮਾਵਾ) ਨਿਵਾਸ ਕਰਤੇ ਹੈਂ। ਚਤੁਸਟੇ ਸਾਧਨ ਕਾ ਰੂਪ ਕਹਿਤੇ ਹੈਂ ਪ੍ਰਥਮ ਵੈਰਾਗ ਸੋ ਵੈਰਾਗ ਤੀਨ ਪ੍ਰਕਾਰ ਕਾ ਹੈ ਮੰਦ ੧ ਤੀਬਰ ੨ ਤੀਬਰ ਤਰ ਮੰਦ ਕਾ ਰੂਪ ਕਿਸੀ ਇਸਤ੍ਰੀ ਪੁਤ੍ਰ ਧਨ ਆਦਿਕੋਂ ਕੇ ਵਿਜੋਗ ਕਰ ਗ੍ਰਹਸਤ ਕਾ ਤਯਾਗ ਕਰ ਵਿਰਕਤ ਹੋ ਜਾਣਾ ਜੋ ਵਹੀ ਪਦਾਰਥ ਮਿਲ ਜਾਵੇ ਤਹਾਂ ਗਿਰਪੜਾ ਆਗੇ ਤੀਬਰਕਾ ਸਰੂਪ ਇਸ ਲੋਕਕੇ ਭੋਗੋਂ ਕਾ ਤਿਆਗ ਕਰ ਸ੍ਵਰਗ ਆਦੀ ਸੁਖੋਂ ਕੀ ਮਨ ਮੈਂ ਇਛਾ ਬਨੀ ਰਹਿਣੀ, ਤੀਬਰਤਰਕਾ ਸ੍ਵਰੂਪ ਯਿਹ ਹੈ ਬ੍ਰਹਮ ਲੋਕ ਪ੍ਰਯੰਤ ਸੁਖ ਕਾਗ ਬਿਸਟਾ ਕੇ ਤੁਲ ਜਾਨਨੇ। ਬਿਬੇਕ ਕਾ ਸਰੂਪ ਯਿਹ ਹੈ ਜਗਤ ਕੋ ਮਿਥਯਾ ਅਰ ਪ੍ਰਮੇਸ੍ਵਰ ਕੋ ਸਤ ਜਾਨਣਾ। ਖਟ ਸੰਪਤੀਕਾ ਸਰੂਪ ਯਿਹ ਹੈ। ੧ ਸਮ, ਮਨ ਵਿਸ਼ਿਯੋਂ ਸੇ ਰੋਕਣਾ ੨ ਦਮਇੰਦ੍ਰੇ ਵਿਸ਼ਯੋਂਸੇ ਰੋਕਣੇ ੩ ਸਰਧਾ ਗੁਰੂ ਸ਼ਾਸਤ੍ਰ ਕਾ ਕਹਣਾ ਸਤ ਜਾਨਣਾ ੪ ਸਮਾਧਾਨ ਸ਼ਾਸਤ੍ਰ ਸ੍ਰਵਣ ਕਰਤਿਆਂ ਵਾ ਗੁਰੋਂ ਕੇ ਵਾਕ ਸੁਣਤਿਆਂ ਮਨਕੋ ਇਕਾਗਰ ਰਖਣਾ, ਉਪਰਤੀ ਸਾਧਨਹੁ ਕੇ ਸਭ ਕਰਮਹੁ ਕਾ ਤਿਆਗ ਕਰਨਾ ਔਰ ਬਿਖ ਰੂਪ ਜਾਣਕੇ ਸਭ ਵਿਸ਼ਯੋਂਕਾ ਤਯਾਗ ਕਰਨਾ ਇਸਤ੍ਰੀਓਂ ਕੋ ਦੇਖ ਕਰ ਚਿਤ ਮੈਂ ਗਿਲਾਨੀ ਹੋਵੇ ਯਿਹ ਉਪਰਾਮਤਾਹੈਂ। ੬ ਤਿਤਿਖਯਾ ਪਰਮੇਸ੍ਵਰ ਪ੍ਰਾਪਤੀ ਹੇਤ ਧੂਪ ਅਰ ਸੀਤ ਭੁਖ ਪਯਾਸ ਸਹ ਰਨੀ ਇਨਛੇਵੋਂਕਾ ਏਕ ਸਾਧਨ ਹੈ। ਆਗੇ ਮੋਖ ਇਛਾ ਯਿਹ ਹੈ ਬ੍ਰਹਮ ਕੀ ਪ੍ਰਾਪਤੀਔ ਬੰਧਕੀ ਕਹਾਨੀ ਮੋਖਕਾ ਸਰੂਪ ਹੈ ਤਿਸ ਮੋਖ ਕੀ ਚਾਹਿ ਰਹਿਨੀ ਇਸਕਾ ਨਾਮੁ ਮਮੋਖਜਤਾ ਹੈ ਯਿਹ ਚਾਰ ਸਾਧਨ ਕਹੇ ਹੈਂ ਆਗੇ ਸ੍ਰਵਨ ੧ ਮੰਨਨ ੨ ਨਿਧਿਆ-ਸਨਕਾ ਸ੍ਰਵਨ ਖਟ ਪ੍ਰਕਾਰ ਕਾ ਹੈ ਉਪਕਰਮ ਉਪਸੰਹਾਰ ੧ ਅਭਯਾਸ ੨ ਤੀਸਰਾ ਫਲੁ ੩ ਅਪੂਰਬਤਾ ੪ ਪੰਜਵੇ ਅਰਥ ਵਾਦ ੫ ਉਪਪਤਿ ੬ ਯਿਹ ਸ੍ਰਵਣ ਕੇ ਛੈ ਲਿੰਗ ਚਿੰਨੋਕੇ ਨਾਮ ਹੈਂ ਆਦ ਮੈਂ ਜੋ ਅਰਥ ਗ੍ਰੰਥ ਹੈ ਧਰਨਾ ਤਿਸੀ ਕੋ ਬਹੁਤ ਪ੍ਰਿਤੀਪਾਦਨਕਰਨਾ ਤਿਸੀ ਅਰਥਮਹਿ ਸਮਾਪਤਿ ਕਰਾਨਾ ਇਸਕਾ ਨਾਮ ਉਪਕ੍ਰਮ ਉਪਸੰਹਾਰਹੈ੧ ਇਸਪੁਰ ਸ੍ਰੀ ਮੁਖਿਵਾਕ

ਉਦਾਹਰਣ—ਆਦਿ ਸਚੁ ਜੁਗਾਦਿ ਸਚੁ ਨਾਨਕ ਹੋਸੀ ਭੀ ਸਚੁ ॥ ਜੋ ਵਸਤੁ ਕਹਿਣੇ ਯੋਗ ਹੈ ਤਿਸਕੋ ਬਾਰੰਬਾਰ ਕਹੇ ਤਿਸ ਕਾ ਨਾਮੁ ਅਭਜਾਸੁ ਹੈ, ਜੈਸੇ ਗੁਰੂ ਜੀ ਨੇ ਕਹਾ ਹੈ—ਸਾਚਾ ਸਾਹਿਬੁ ਸਾਚ ਨਾਇ ਇਤਆਦੀ। ਸੋਅਭਜਾਸੁ ਹੈ। ਜੋ ਪ੍ਰਿਤੀਪਾਦ ਅਦੁਤੀ ਵਸਤੁ ਹੈ ਉਸਕੋ ਅਵਰ ਪ੍ਰਮਾਣੋਂ ਕਰ ਕਹਿਣਾ ਏਕੁ ਸੱਚੁ ਹੈ, ਦੂਜਾ ਐਸਾ ਨਹੀਂ ਹੈ। ਗੁਰੂ ਵਾਕ ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥ ਕਹਣਾ ਕਥਨੁ ਨ ਜਾਈ ॥ ਵਾਰਿਆ ਨ ਜਾਵਾ ਏਕ ਵਾਰ ॥ ਯਿਹ ਤੀਸਰਾ ਸਰਵਣ ਅਪੂਰਬਤਾ ਹੈ ਪ੍ਰਤੱਖਜ ਆਦਿ ਪ੍ਰਮਾਣੋਂ ਕਾ ਜੋ ਵਿਸਯ ਨਹੀਂ ਹੈ, ਪ੍ਰਿਤਿਪਾਦਨ ਕਰਨੇ ਕੇ ਯੋਗ ਜੋ ਆਤਮ ਗਜਾਨ ਹੈ ਇਸ ਕੋ ਪ੍ਰਯੋਜਨ ਭੀ ਕਹਿਤੇ ਹੈਂ, ਅਰ ਫਲ ਭੀ ਕਹਿਤੇ ਹੈਂ। ਇਸ ਪਰ ਗੁਰੂ ਵਾਕ ਪ੍ਰਮਾਣੁ ਹੈ। ਗੁਰਮੁਖਿ ਨਾਦੰ ਗੁਰਮੁਖਿ ਵੇਦੰ ॥ ਗੁਰਾ ਇਕੁ ਦੇਹਿ ਬੁਝਾਈ ॥ ਸਾਸ਼ਤ੍ਰੋਂ ਮੈਂ ਗੁਰੋਂ ਦਵਾਰੇ ਰ ਜਾਨ ਕੀ ਪ੍ਰਾਪਤੀ ਕਹੀ ਹੈ। ਤਾਂਤੇ ਨਿਤ ਸਤਿਗੁਰੋਂ ਕੀ ਸੇਵਾ ਕਰਨੀ ਜੋਗ ਹੈ, ਜਹਾਂ ਐਸੇ ਕਥਨ ਹੋਵੈਂ ਸੋ ਅਰਥਬਾਦ ਹੈ। ਅਰਥਬਾਦ ਨਾਮ ਉਸਤਤੀ ਕਾ ਹੈ। ਬਰਨ ਜੋਗ ਜੋ ਪਦਾਰਥ ਹੈ ਤਿਸ ਮੈਂ ਤਿਸਕੀ ਉਸਤਤੀ ਹੋਵੈ। ਸ੍ਰੀ ਗੁਰ ਵਾਕ ਪ੍ਰਮਾਣ—ਨਾਨਕ ਨਿਰਗੁਣੁ ਗੁਣੁਕਰੇ ਗੁਣਵੰਤਿਆ ਗੁਣੁ ਦੇਇ ॥ ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥ "ਬ੍ਰਹਮ ਗਜਾਨੀ ਆਪਿ ਪ੍ਰਮੇਸ੍ਰੁਰ ॥" ਇਤ ਆਦੀ ਜਹਾਂ ਕਥਨ ਹੋਵੈਂ ਸੋ ਅਰਥਵਾਦੁ ਹੈ ਅਬੁ ਖਸਟਮ ਉਪਪਤੀ ਕਹਿਤੇ ਹੈਂ ਜੋ ਪ੍ਰਕਰਣ ਕਰ ਪ੍ਰਿਤਪਾਦਨ ਕੀਆ ਅਰਥੁ ਹੈ ਤਿਸ ਅਰਥੁ ਕੇ ਸਿਧ ਕਰਨੇ ਕੋ ਤਿਸੀ ਪਰਕਰਣ ਜੋ ਜੁਗਤਿ ਸ੍ਰਵਣ ਕਰੀ ਹੈ ਉਸਕਾ ਨਾਮੁ ਉਪਪਤੀ ਹੈ, ਉਪਪਤੀ ਨਾਮੁ ਜੁਗਤੀ ਕਾ ਹੈ, ਜੁਗਤੀ ਨਾਮੁ ਦ੍ਰਿਸ਼ਟਾਂਤ ਕਾ ਹੈ। ਪ੍ਰਮਾਣ ਗੁਰੂ ਵਾਕ "ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੈਵਾਹੁ ਪਵਹਿ ਸਮੁੰਦੁ ਨ ਜਾਣੀਅਹਿ" ਨਦੀ ਰੂਪੁ ਈਸ਼੍ਵਰ ਵਾਹ ਵਾਹ ਨਾਮੁ ਨਾਲੇ ਕਾ ਹੈ। ਨਾਲਾ ਰੂਪ ਜੀਵ ਬ੍ਰਹਮ ਸਮੁੰਦ੍ਰ ਮੈਂ ਪ੍ਰਾਪਤਿ ਹੋ ਕਰ ਨਦੀ ਵਾਹ ਦੋਨੋਂ ਨਾਮੁ ਮਿਟ ਜਾਤੇ ਹੈਂ, ਭਾਵ ਯਿਹ ਕਿ ਬ੍ਰਹਮ ਮੈਂ ਪ੍ਰਾਪਤਿ ਹੂਏ ਤੇ ਈਸ ਜੀਵ ਨਾਮੁ ਕੋਉਨਹੀ ਰਹਿਤਾ ਏਕ ਚਿਦ ਘਨ ਦੇਵ ਹੀ ਹੈ। ਕੋਟ ਜਤਨ ਕੀਏ ਸੇ ਭੀ ਬ੍ਰਹਮ ਸਮੁੰਦ੍ਰ ਜੁਦੇ ਨਹੀਂ ਹੋਤੇ, ਐਸੀ ਜੁਗਤੀਓਂ ਕਾ ਨਾਮ ਉਪਪਤੀ ਰੂਪ ਖਸ੍ਰਮੋਂ ਸ੍ਰਵਣ ਹੈ। ਬੇਦ ਰੂਪਛਾਂਦੋਗ ਨਾਮੁ ਉਪਨਿਛਕਦੇ ਖਸ੍ਰਮੇ ਧਜਾ ਮੇਂ ਲਿਖਾ ਹੈ ਕਿ ਸਿੱਖ ਇਸ ਰੀਤਿ ਸੇ ਆਤਮ ਸ੍ਰਵਣ ਕਰੇ ਖਟਪ੍ਰਕਾਰ ਸਮਾਪਤੰ। ਆਗੇ ਮੰਨਨ ਚਲ। ਵਿਜਾਤੀ ਪ੍ਰਤੇਕਾ ਤ੍ਰਿਸਕਾਰ ਸਜਾਤੀ ਪ੍ਰਤੇ ਪ੍ਰਵਾਹ ਕਾ ਨਾਮੁ ਮੰਨਨ ਹੈ, ਜੀਵ ਬ੍ਰਹਮ ਕੇ ਭੇਦ ਕੀ ਬਾਧਕ ਔ ਅਭੇਦ ਕੀ ਸਾਧਕ ਯੁਕਤਿਓਂ ਸੇ ਅਦੁਤੀ ਬ੍ਰਹਮਕਾ ਚਿੰਤਨ ਮੰਨਨ ਕਹੀਤਾ ਹੈ। ਅਨਾਤਮਾ ਕਾਰ ਬ੍ਰਿਤੀ ਕੇ ਬਿਧਾਨ ਰਹਿਤ ਬ੍ਰਹਮਕਾਰ ਬ੍ਰਿਤੀ ਕੀ ਇਸਥਿਤੀ ਨਿਧਜਾਸਨ ਕਹੀਏ ਹੈ। ਪ੍ਰਮਾਣਗਤਿ ਸੰਸੇ ਸ੍ਰਵਣ ਸੇ ਦੂਰ ਹੋਵੇ ਹੈ। ਔ ਪ੍ਰਮੇ ਯੁਗਤਿ ਸੰਸੇ ਮੰਨਨ ਸੇ ਦੂਰ ਹੋਵੇ ਹੈਂ। ਬਿਪ੍ਰੀਤਿ ਭਾਵਨਾ ਨਿਧਜਾਸਨ ਸੇ ਦੂਰ ਹੋਤੀ ਹੈ ਬ੍ਰਿਤੀ ਕੀ ਪ੍ਰਪੱਕਤਾ ਕਾ ਨਾਮੁ ਨਿਧਜਾਸਨੁ ਹੈ ਇਸੀ ਨਿਧਜਾਸਨ ਕੇ ਅੰਤਰ ਭੂਤਸਮਾਧੀ ਹੈ। ਬ੍ਰਿਧੀ ਕੀ ਅਤੀ ਗਾੜ੍ਹਤਾ ਕਾ ਨਾਮੁ ਸਮਾਧੀ ਹੈ ਸੋ ੨ ਪ੍ਰਕਾਰ ਕੀਹੈ ਸਵਿਕਲਪ ਨਿਰੀਵਕਲਪ ਭੇਦ ਤੇ ਸੋ ਅਗੇ ਖਟ ਪ੍ਰਕਾਰ ਕੀ ਹੈ। ਤੀਨ ਅੰਤਰ ਤੀਨ ਬਾਹਰ ਛੇ ਮੇਂ ਸੇ ਦੋ ਨਿਰਵਿਕਲਪ ਚਾਰ ਸਾ ਵਿਕਲਪ ਬਿਸਤਾਰਕੇ ਭੈ ਸੇ ਈਹਾਂ ਇਨਕਾ ਸ਼ਵਰੂਪ ਨਹੀਂ ਕਹਾ ਏਹ ਸਾਤ ਸਮੁੰਦ ਜੋ ਸਾਤ ਸਾਧਨ ਕਹੇ ਗਏ ਹੈਂ, ਸੋ ਸੰਤ ਸਮਾਗਮ ਪ੍ਰਯਾਗਮੇਂ ਹਮੇਸ਼ ਨਿਵਾਸੁ ਕਰਤੇ ਹੈਂ ॥

## ਪੁੰਨ ਦਾਨ ਪੂਜਾ ਪ੍ਰਮੇਸ੍ਰਰ ਜੁਗਿ ਜੁਗਿ ਏਕੋ ਜਾਤਾ

ਪ੍ਰਮੇਸ੍ਰਰਕੇ ਜੋ ਜੁਗਾ ਜੁਗਾ ਮੈ ਇਕ ਜਾਨਾ ਹੈ ਵਾ ਜੁਗ ਕਹੇ ਏ ਚਾਰ ਸਾਧਨਾਂ ਮੈ ਜੁਗ ਜੁੜਕੇ ਜਾਨਾ ਹੈ ਏਹੀ ਪੁੰਨ ਦਾਨ ਹਮੇਸ਼ਾ ਦਾ ਔਰ ਪੂਜਾ ਕਰਨੀ ਹੈ। (ਪੁੰਨ ਦਾਨ ਪੂਜਾ ਪ੍ਰਮੇਸ਼੍ਰਰ ਜੁਗਿ ਜੁਗਿ ਏਕੋ ਜਾਤਾ ॥ ) ਮਾਘ ਮਾਸ ਮਕਰ ਰਾਸ ਤਿਸ ਮੈਂ ਜਬ ਸੂਰਜ ਆਵਤਾ ਹੈ ਤਬਜਨ ਪ੍ਰਯਾਗ ਮੈਂ ਇਸ਼ਨਾਨ ਕਰਕੇ ਪੁੰਨਦਾਨ ਪੂਜਾ ਕਰਤੇ ਹੈਂ ਈਹਾਂ ਸਾਂਤਕ ਗੁਣ ਮਾਘ ਤਿਸ ਮੈਂ ਸਰਧਾ ਰੂਪ ਮਕਰ ਰਾਸ ਮੈਂ ਗਜਨ ਭਾਨ ਕਾ ਹਮੇਸ਼ਪੁਰਬਰਹਿਤਾ ਹੈ। ਅਬ ਪਰਸੰਗ ਕਹਿਤੇ ਹੈਂ। ਐਸੇ ਸਜਨ ਰੂਪ ਤੀਰਥ ਮੈਂ ਹਮ ਨੇ ਪੁੰਨਦਾਨ ਪੂਜਾ ਆਦਿਕ ਸ਼ੁਭ ਕਰਮ ਕੌਨ ਕਰੇ ਹੈ। ਜੋ ਜੁਗੋਂ ਜੁਗੋਂ ਮੈਂ ਪ੍ਰਮੇਸ੍ਰਰ ਏਕ ਜਾਤਾ ਹੈ ਸੰਤਹੁ ਦ੍ਵਾਰਾ ਨਿਸਚੇ ਪੂਰਬਕ ਸੋ ਕਹਿਤੇ ਹੈਂ ਪੁੰਨ ਸਮੇ ਸਿਰ ਦਾਨ ਹਮੇਸ਼ ਦੇਨ ਕਾ ਨਾਮ ਹੈ।

## ਨਾਨਕ ਮਾਘਿ ਮਹਾਂ ਰਸੁ ਹਰਿ ਜਪਿ ਅਠਿ ਸਠਿ ਤੀਰਥ ਨਾਤਾ ॥ ੧੫ ॥

ਯਥਾ ਜੋ ਪੂਰਬ ਕਹਾ ਥਾ ਮਾਘਮਾਸਮੈਂ ਮਕਰਰਾਸ ਵਿਖੇ ਜਦੋਂ ਰਵੀਆਕੇ ਪ੍ਰਾਪਤ ਹੋਵੇ ਹੈ ਉਸ ਵਕਤ ਪ੍ਰਯਾਗ ਮੈਂ ਸਭ ਇਸ਼ਨਾਨ ਕਰਨੇ ਆਵੈ ਹੈ ਯਾਨੇ ਇਹ ਬਾਤ ਤਾਂ ਕਦੀ ਕਾਲ ਪਾਕੇ ਹੋਵੇ ਹੈ ਅੰਤ੍ਰੀਵ ਸਤੋ ਗੁਨ ਰੂਪੀ ਮਾਘ ਵਿਖੇ ਸ਼ਰਧਾ ਰੂਪੀ ਮਕਰ ਰਾਸ ਮੈਂ ਗਜਾਨ ਰੂਪੀ ਸੂਰਜ ਦਾ ਹਰ ਵਕਤ ਹੀ ਪਰਬ ਲਗਾ ਰਹੇ ਹੈ। (ਯਥਾ) ਸਰਧਾ ਵਾਨ ਲੱਭਯਤੇ ਗਿਆਨੰ। ਓਸ ਤ੍ਰਫ ਪ੍ਰਯਾਗ ਮੈਂ ਜਪ ਕਰੇ ਹੈ ਇਸ ਤ੍ਰਫ ਸੰਤ ਸਮਾਗਮ ਰੂਪੀ ਭੀਰਥ ਰਾਜ ਵਿਖੇ ਹਰੀ ਕੋ ਜੋ ਮਹਾਰਸ ਨਿਸਚੇ ਕਰਨਾ ਏਹੀ ਜਪ ਹੈ। (ਯਥਾ) ਆਤਮ ਰਸੁ ਜਿਹ ਜਾਨਿਆ ਹਰਿਰੰਗ ਸਹਜੇ ਮਾਨਿ। ਪ੍ਰਯਾਗ ਮੈਂ ਜੋ ਇਸ਼ਨਾਨ ਕਰੇ ਹੈ ਉਸਕੋ ਅਠਾਹਠ ਤੀਰਥ ਕਾ ਫਲ ਹੋਵੇ ਹੈ ਇਸ ਤ੍ਰਫ ਕਹੇ ਹੈ ਅਠਿ ਸਠਿ ਤੀਰਥ ਨਾਤਾ ॥ ਜਿਸਨੇ ਸੰਤ ਸਮਾਗਮ ਰੂਪੀ ਤੀਰਥਰਾਜ ਵਿਖੇ ਇਸ਼ਨਾਨ ਕੀਆ ਹੈ ਓਹੁ ਅਠਾਹਠ ਤੀਰਥੋਂ ਮੈਂ ਨਾਇ ਲਿਆ ਹੈ ਵਾ ਅਠਾਹਠ ਤੀਰਥੋਂ ਕੋ ਇਸ਼ਨਾਨ ਕਰਵਾਵਨੇ ਵਾਲਾ ਹੂਆ ਹੈ। ਯਥਾ-ਜਨਕੇ ਚਰਨ ਤੀਰਥ ਕੋਟ ਗੰਗਾ ॥ ਸਤ ਸੰਗਤ ਦ੍ਵਾਰਾ ਭਗਵਤ ਕੀ ਪ੍ਰਾਪਤੀ ਕਹੇ ਹੈ। (ਨਾਨਕ ਮਾਘ ਮਹਾ ਰਸੁ ਹਰਿ ਜਪਿ ਅਠਿਸਠਿ ਤੀਰਥ ਨਾਤਾ॥ ) ਤੀਰਥੋਂ ਮੈਂ ਜੋ ਜਪੁ ਕਰੀਤਾ ਹੈ ਈਹਾਂ ਸੰਤ ਪ੍ਰਯਾਗ ਮੈਂ ਸਤੋਗੁਨ ਮਾਘ ਵਿਖੇ ਹੇ ਹਰੀ ਤੂੰ ਜੋ ਮਹਾਰਸੁ ਰੂਪ ਹੈ ਆਤਮ ਰਸ ਜਿਹ ਜਾਨਿਆ ਇਸ ਕਥਨ ਤੇ ਨਿਸਚੇ ਕਰਕੇ ਸੋ ਆਤਮਾ ਰਸ ਰੂਪਕੋ ਪ੍ਰਾਪਤਿ ਹੋ ਕਰ ਇਹ ਜੀਉ ਪਰਮ ਅਨੰਦ ਰੂਪ ਹੋ ਜਾਤਾ ਹੈ ਇਸ ਕਥਨ ਤੇ ਹੇ ਹਰੀ ਏਕਰਸ ਤੇਰੇ ਕੋ ਰਸਰੂਪ ਜਾਣ ਕਰ ਪਾਨ ਕੀਆ ਹੈ ਭਾਵ ਧਾਰਨਕੀਆ ਅਰ ਅਠਸਠ ਤੀਰਥ ਇਸ਼ਨਾਨ ਕਾ ਫਲ ਪ੍ਰਾਪਤਿ ਹੂਆ ਹੈ ਭਾਵ ਜਿਹ ਸਤਿਸੰਗ ਤੀਰਥ ਮੈਂ ਅਠਾਹਠ ਤੀਰਥੋਂ ਕੇ ਇਸ਼ਨਾਨ ਕਾ ਫਲ ਹੋਤਾ ਹੈ ॥ ੧੫ ॥

## ਫਲਗੁਨਿ ਮਨਿ ਰਹਸੀ ਪ੍ਰੇਮ ਸੁਭਾਇਆ ॥

ਫਲਗੁਨਿ ਦ੍ਵਾਰਾ ਕਹੇ ਹੈਂ ਜਿਸਕੋ ਭਗਵਤ ਕਾ ਪ੍ਰੇਮ ਸੁਭਾਇਆ ਚੰਗਾ ਲਗਾ ਹੈ ਉਸਕਾ ਮਨ ਰਹਿਸੀ ਕਹੀਏ ਆਨੰਦਤ ਹੂਆ ਹੈ ਵਾ ਗੁਣਾਂ ਰੂਪੀ ਜੋ ਫਲ ਹੂਆ ਹੈ ਏਹੀ ਭਇਆ ਫੱਗਨ ਕਾ ਮਾਸ ਇਸ ਵਿਖੇ ਮਨ ਮੈਂ ਰਹਿਸੀ ਆਨੰਦ ਹੂਆ ਕਿਉਂ ਕਰਿ ਆਨੰਦ ਹੂਆ ਭਗਵਤ ਕਾ ਪ੍ਰੇਮ ਜੋ ਸੁਭਾਇਆ ਹੈ। (ਫਲਗੁਨਿ ਮਨਿ ਰਹਿਸੀ ਪ੍ਰੇਮ ਸੁਭਾਇਆ ) ਜਬ (ਫਲਗੁਨਿ) ਦੈਵੀ ਸੰਪਤੀ ਗੁਨੋਂ ਕਾ ਫਲ ਹੂਆ ਤਬ (ਮਨਿ) ਮੰਨਨ ਕਰਕੇ। (ਰਹਿਸੀ) ਅਨੰਦ ਭਈਹੂੰ, ਕਿਉਂਕਿ ਹੇ ਪ੍ਰਮੇਸ੍ਰ ਤੇਰਾ ਸੁੰਦ੍ਰ ਪ੍ਰੇਮ ਮੇਰੇ ਕੋ ਭਾਇਆ ਹੈ।

## ਅਨਦਿਨੁ ਰਹਸੁ ਭਇਆ ਆਪ ਗਵਾਇਆ ॥

ਪ੍ਰਸ਼ਨ ਜੋ ਆਨੰਦ ਹੂਆ ਹੈ ਸੋ ਖਿਨ ਭੰਗਰ ਹੋਵੇਗਾ। ਉ: ਅਨਦਿਨ ਰਹਸੁ ਭਇਆ। ਅਨਦਿਨ ਕਹੀਏ ਇਕ ਰਸ ਅਨੰਦ ਹੂਆ ਹੈ। ਜੇ ਕਹੇ,ਕੈਸੇ ਹੂਆ ਤਿਸ ਪਰ ਕਹੇ ਹੈ (ਆਪ ਗਵਾਇਆ) ਆਪਾ ਭਾਵ ਜੋ ਆਨੰਦ ਮੈਂ ਪ੍ਰਤਿਬੰਧਕ ਸੀ ਸੋ ਗਵਾਇਆ। ਜੇ ਕਹੇ ਆਪਾਭਾਵ ਕੈਸੇ ਗਵਾਇਆ ਹੈ? ਤਿਸ ਪਰਿ ਕਹੇ ਹੈ (ਅਨਦਿਨੁ ਰਹਸੁ ਭਇਆ ਆਪ ਗਵਾਇਆ।) ਮੇਰੇ ਕੋ ਅਨਦਿਨ ਏਕ ਰਸ ਵਾ ਰਾਤ੍ਰ ਦਿਨ ਆਨੰਦ ਪ੍ਰਾਪਤਿ ਹੂਆ ਹੈ,ਕਿਉਂਕਿ ਅਨੰਦਕ ਪ੍ਰਤਿਬੰਧਕੁ ਜੋ ਆਪਾਭਾਉ ਥਾ ਸੋ ਗਵਾਇ ਦੀਆ ਹੈ। ਜੇ ਕਹੇ ਆਪਾ ਭਾਉ ਕੈਸੇ ਦੂਰ ਹੂਆ ਹੈ ? ਤਿਸ ਪਰ ਕਹਿਤੇ ਹੈਂ:-

## ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰ ਕਿਰਪਾ ਘਰਿ ਆਓ ॥

ਆਪਾ ਭਾਵ ਕਾ ਕਾਰਨ ਜੋ ਮੋਹੁ ਸੋ ਮਨ ਵਿਚੋਂ ਦੂਕਾਇ ਦੀਆ ਜਾਂ ਤਿਸੁ ਪਤਿ ਕੋ ਭਾਇਆ ਚੰਗਾ ਲੱਗਾ ਇਸ ਪ੍ਰਕਾਰ ਕ੍ਰਿਪਾ ਕਰਕੇ ਰਿਦੇ ਘਰ ਮੈਂ ਆਇਆ ਵਾ ਕ੍ਰਿਪਾ ਕਰਕੇ ਘਰ ਮੈਂ ਆਵੋ ਜੇਕਰ ਭਗਵੰਤ ਕਹੇ ਤੈਨੇ ਕਿਆ ਸਾਧਨਾ ਕੀਆ ਹੈ ਜਿਸ ਤੇ ਮੈਂ ਘਰ ਮੈਂ ਆਵਾਂ (ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ) ਹੇ ਪ੍ਰਭੂ (ਜਾ) ਜੋ (ਤਿਸੁ) ਤੇਰੇ ਕੋ ਮੇਰਾ ਪ੍ਰੇਮ ਭਾਇਆ ਹੈ ਤੋ ਆਪਾ ਭਾਵ ਕਾ ਕਾਰਨ ਜੋ ਮੇਰੇ ਮਨ ਵਿਖੇ (ਮੋਹੁ) ਅਗਜਾਨ ਥਾ ਸੋ ਆਪਨੇ ਚੁਕਾਇ ਦੀਆ ਹੈ ਅਬ ਕ੍ਰਿਪਾ ਦ੍ਰਿਸ਼ਟੀ ਕਰਕੇ ਮੇਰੇ (ਘਰਿ) ਰਿਦੇ ਮੈਂ ਆਇ ਕਰ ਨਿਵਾਸ ਕੀਜੀਏ। ਭਾਵ ਸਾਖਯਾਤ ਹੋਈਏ ਜੇ ਕਹੇ ਮੇਰੀ ਪ੍ਰਾਪਤੀ ਦਾ ਕੋਈ ਸਾਧਨ ਕਰ। ਤਿਸ ਪਰ ਕਹਿਤੇ ਹੈਂ:-

## ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਉ ॥

ਹੇ ਪਿਰੀ ਆਪ ਕੀ ਕ੍ਰਿਪਾ ਬਾਝਹੁ ਮੈਂ ਬਹੁਤੇ ਹੀ ਹੰਗਤਾ ਸੰਯੁਕਤ ਹੋਈ ਨੇ ਵੇਸ ਕੀਏ ਅਗਰ ਉਨ੍ਹਾਂ ਕਰਕੇ ਮਹਲੀ ਕਹੀਏ ਸਰੂਪ ਰੂਪੀ ਥਾਵ ਕੋ ਨਾ ਲਹਾ। (ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਉ) ਹੇ ਪਿਰ ਪਤੀ ਤੇਰੀ ਕ੍ਰਿਪਾ ਸੇ ਬਿਨਾਂ ਜੇਕਰ ਮੈਂ ਹੰਤਾ ਕਰਕੇ ਸਾਧਨ ਰੂਪ ਅਨੇਕ ਪ੍ਰਕਾਰ ਕੇ ਵੇਸ ਕਰੂੰ ਭੀ ਤੌ ਭੀ ਤੇਰੇ (ਮਹਲੀ) ਸ੍ਰੂਪ ਵਿਖੈ ਵਾ ਮੈਂ ਜਗਜਾਸੂ ਇਸਤ੍ਰੀ ਥਾਉਂ ਕੋ ਨਹੀਂ ਪਾਵਤੀ ਹੂੰ ਤਾਂ ਤੇ ਇਹ ਨਿਸਚੈ ਕੀਆ ਹੈ ਕਿ ਤੇਰੀ ਕ੍ਰਿਪਾ ਹੀ ਸੁਖ ਰੂਪ ਹੈ ਇਸ ਪ੍ਰਕਾਰ ਪ੍ਰਿਥਮੇ ਸਤਸੰਗ ਬਹੁੜੋ ਪ੍ਰੇਮ ਸੁਭਾਇਆ ਹੈ। ਪੁਨਾਃ ਆਪ ਭਾਵ ਸਹਿਤ ਮੋਹੁ ਚੁਕਾਇਆ ਤਬ ਪ੍ਰਾਪਤੀ ਭਈ ਸੋ ਕਹਿਤੇ ਹੈਂ।

## ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥

ਹਾਰ ਹਰਿ ਹਰਿ ਕਰਨੇ ਰੂਪੀ ਡੋਰ ਬ੍ਰਿਤੀ ਲਗਾਵਨੀ ਰਸ ਕਹੀਏ ਪ੍ਰੇਮ ਰੂਪੀ ਪਾਟ ਗਜਾਨ ਰੂਪੀ ਪਾਟੰਬਰ ਹੇ ਸਖੀ ਮੈਂ ਪਿਰੀ ਨੇ ਲੋੜੀ ਤਾਂ ਉਸ ਨੇ ਇਤਿਆਦੀ ਸੀਗਾਰ ਕਰਕੇ ਸੀਗਾਰੀ ਮੇਰੇ ਪਾਸੋਂ ਕੁਝ ਨਾ ਹੋ ਸਕਾ। ਯਥਾ— ਪੰਚਮ ਪਾਤਸ਼ਾਹ ਨੇ ਆਸਾ ਰਾਗ ਮੈਂ ਕਹਾ ਹੈ (ਸੁਨ ਰੀ ਸਖੀ ਇਹ ਹਮਾਰੀ ਘਾਲ। ਪ੍ਰਭੁ ਆਪ ਸੀਗਾਰ ਸਵਾਰਨਹਾਰ॥) (ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ) ਹਰਿ ਹਰਿ ਜਾਪ ਹਾਰ ਬ੍ਰਿਤੀ ਡੋਰ ਸੁਭ ਕਰਮ ਰਸੁ (ਪਾਟ) ਪ੍ਰੇਮ ਰੂਪੀ ਸਮਾਨ ਬਸਤ੍ਰ ਗਜਾਨ ਰੂਪ ਪਟੰਬਰ ਹੇ (ਪਿਰਿ) ਪਤੀ ਜਿਸ ਪੂਰਬੋਕਤ ਸਿੰਗਾਰ ਕੋ ਮੈਂ (ਲੋੜੀ) ਚਾਹਤੀ ਥੀ ਵਾ ਹੇ ਪਤੀ ਜਬ ਤੈਨੇ ਚਾਹੀ ਤਬ ਤਿਸ ਕਰਕੇ ਅਪਨੇ ਮੈਂ (ਸੀਗਾਰੀ) ਭੂਖਤ ਕਰੀ ਹੂੰ।

## ਨਾਨਕ ਮੇਲਿ ਲਈ ਗੁਰਿ ਅਪਨੈ ਘਰਿ ਵਰੁ ਪਾਇਆ ਨਾਰੀ ॥ ੧੬ ॥

ਜਬ ਅਪਨੇ ਗੁਰਾਂ ਨੇ ਅਪਨੇ ਸਾਥ ਮੇਲ ਲਈ ਤਬ ਮੈਂ ਨਾਰੀ ਨੇ ਈਸ਼੍ਵਰ ਰੂਪੀ ਵਰ ਕੋ ਘਰ ਵਿਚ ਹੀ ਪਾਇਆ ਯਾਨੇ ਗੁਰੂ ਹੀ ਪ੍ਰਾਪਤੀ ਮੈਂ ਕਾਰਨ ਹੈ ਅਬ ਏਹ ਕਹੇ ਹੈਂ ਪ੍ਰਮੇਸ਼੍ਵਰ ਕੀ ਪ੍ਰਾਪਤੀ ਕਰਕੇ ਸਭ ਸਫਲੇ ਭਏ। (ਨਾਨਕ ਮੇਲਿ ਲਈ ਗੁਰਿ ਅਪਨੈ ਘਰਿ ਵਰੁ ਪਾਇਆ ਨਾਰੀ) ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਨਾਰੀ ਜਬ ਅਪਨੇ ਗੁਰੋਂ ਨੇ ਅਪਨੇ ਨਾਲ ਮੇਲ ਲਈ ਤਬ ਮੈਂ ਨਾਰੀ ਨੇ ਹੇ (ਵਰੁ) ਪਤੀ ਤੇਰੇ ਕੋ ਅਪਨੇ ਘਰ ਮੈਂ ਹੀ ਪਾਇ ਲੀਆ ਤਾਂ ਤੇ ਹੇ ਪਤੀ ਵਾਹਿਗੁਰੂ ਗੁਰੂ ਹੀ ਤੇਰੇ ਪ੍ਰਾਪਤਿ ਕਰਨੇ ਕਾ ਕਾਰਨ ਹੈ ॥ ੧੬ ॥

## ਬੇਦਸ, ਮਾਹ, ਰੁਤੀ, ਥਿਤੀ, ਵਾਰ, ਭਲੇ ॥

(ਬੇ) ਦੋ ਕਾ ਨਾਮ ਹੈ ਦੋ ਔਰ ਦਸ ਬਾਰਾਂ ਮਾਹੁ ਮਹੀਨੇ ਖਟ ਰੁਤਾਂ ਔਰ ੧੫ ਥਿਤਾਂ ਸਤ ਵਾਰ ਇਤਿਆਦੀ ਸਭ ਭਲੇ ਹੂਏ ਯਾਨੇ ਸਫਲੇ ਹੂਏ (ਬੇਦਸ, ਮਾਹੁ, ਰੁਤੀ, ਥਿਤੀ, ਵਾਰ, ਭਲੇ) (ਬੇ) ਦੋ ਅਰ ਦਸ ਬਾਰਾਂ ਮਹੀਨੇ ਤਿਨ ਮਹਿ ਖਟ ਰੁਤੇਂ ਔਰ ਤਿਨੋਂ ਮੈਂ ਪੰਦ੍ਰਹ ਥਿਤ ਤਿਨ ਮਹਿ ਸਾਤਵਾਰ ਭਲੇ ਹੈਂ।

## ਘੜੀ ਮੂਰਤਿ ਪਲਿ ਸਾਚੇ ਆਇ ਸਹਿਜ ਮਿਲੇ ॥

ਮੂਰਤ ਦੋ ਘੜੀ ਕਾ ਔਰ ਪਲ ਇਤਆਦੀ ਸਮਾ ਸਾਚੇ ਕਹੀਏ ਸਫਲਾ ਹੂਆ ਹੈ ਕਿਉਂਕਿ ਸਹਿਜ ਕਹੀਏ ਅਚੁਤ ਸਰੂਪ ਆਕੇ ਮਿਲੇ। ਪੁਨਾਃ ਏਕਵਾਰ ਮੈਂ ਚੌਸਟ ਘੜੀਆਂ ਤਿਨ ਮੈਂ (ਮੂਰਤਿ) ਦੋ ਘੜੀਆਂ ਤਾਂ ਮੈ ਸਾਠ ਪਲ ਹੋਵਹਿ ਤੋ ਏਕ ਘੜੀ ਬਨਤੀ ਹੈ ਤੀਸ ਚਸੇ ਕਾ ਪਲ ਹੋਤਾ ਹੈ ਪੰਦ੍ਰਹ ਵਿਸ਼ਿਓਂ ਕਾ ਏਕ ਚਸਾ ਹੋਤਾ ਹੈ ਪੰਦ੍ਰਹ ਨਿਮੇਕੋਂ ਕਾ ਏਕ ਵਿਸ਼ਾ ਹੋਤਾ ਹੈ ਨਿਮੇਖ ਨੇਤਰਹੁ ਕੇ ਮੀਲਨ ਉਨ ਮੀਲਨ ਕਾ ਨਾਮ ਹੈ ਸਿਧਾਂਤ ਇਹੁ ਹੈ ਕਿ ਨਿਮਖ ਸੇ ਲੈਕਰ ਬਰਸ ਪ੍ਰਯੰਤ ਸਭ (ਸਚੇ) ਸਫਲ ਹੈਂ ਕਿਉਂਕਿ (ਸਹਿਜ) ਅਚੁਤ ਸਰੂਪ ਜੋ ਆਇ।

## ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥

ਜਬ ਪ੍ਰਭੂ ਪਜਾਰੇ ਮਿਲੇ ਤਬ ਸਭੀ ਕਾਰਜ ਹਮਾਰੇ (ਸਾਰੇ) ਸਵਾਰ ਦੀਏ ਹੈਂ। ਇਸ ਮੈਂ ਅਸਚਰਜ ਨਹੀਂ ਹੈ ਕਿਉਂਕਿ ਕਰਤਾ ਵਾਹਿਗੁਰੂ ਸਭ ਬ੍ਰਿਧੀਆਂ ਜਾਨਤਾ ਹੈ ਤਿਸ ਤੇ ਸਭ ਬਿਧਾ ਭਈ ਹੈਂ।

## ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗ ਮਾਣੈ ॥

ਜਿਸ ਵਾਹਿਗੁਰੂ ਨੇ ਮੈਂ ਸੀਗਾਰੀ ਹੂੰ ਤਿਸ ਕੋ ਪਯਾਰੀ ਲਗੀ ਹੂੰ ਅਬ ਤਿਸ ਕੇ ਸਾਥ ਮੇਲ ਹੂਆ ਹੈ। ਇਸੀ ਤੇ (ਰੰਗੁ) ਅਨੰਦ ਕੋ ਭੋਗਤੀ ਹੂੰ ਅਬ ਪਰੰਪਰਾ ਕਾਰਨ ਕਹਿਤੇ ਹੈਂ।

## ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥

ਜਾ ਪਿਰੀ ਕੋ ਰਾਵਿਆ ਘਰ ਦੀ ਸੇਜਾ ਬੜੀ ਸੁਹਾਵੀ ਹੋਈ। ਪ੍ਰਸ਼ਨ—ਰਾਵਿਆ ਕੈਸੇ ? ਉ: (ਗੁਰਮੁਖਿ) ਗੁਰਾਂ ਦ੍ਵਾਰੇ। ਪ੍ਰਸ਼ਨ—ਗੁਰਾਂ ਕੀ ਪ੍ਰਾਪਤੀ ਕੈਸੇ ? ਉ: (ਮਸਤਕਿ ਭਾਗੋ) ਮਸਤਕ ਦੇ ਭਾਗਾਂ ਕਰਕੇ ਗੁਰਾਂ ਕੀ ਪ੍ਰਾਪਤੀ ਭਈ। (ਘਰਿ ਸੇਜ ਸੁਹਾਵੀ ਜਾ ਪਿਰਿਰਾਵੀ ਗੁਰਮੁਖਿ ਮਸਤਕਿ ਭਾਗੋ) ਜੋ ਮੈਂ ਪਤੀ ਕੋ ਭਾਈ ਤੌ ਸਰੀਰ ਘਰ ਮੈਂ ਅੰਤਹਕਰਨ ਰੂਪ ਸੇਜ ਸੋਭਨੀਕ ਹੋਤੀ ਭਈ ਹੈ। ਕਿਉਂਕਿ ਗੁਰੋਂ ਦ੍ਵਾਰੇ ਹਮਾਰੇ ਮਸਤਕ ਕਾ ਭਾਗ ਜਾਗਾ ਹੈ ਤੌ ਪਤੀ ਮਿਲਾ ਹੈ।

## ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥ ੧੭ ॥ ੧ ॥

ਸ੍ਰੀ ਗੁਰੂ ਸਾਹਿਬ ਜੀ ਕਹਿਤੇ ਹੈਂ (ਅਹਿਨਿਸਿ) ਨਿਰੰਤਰ ਵਾ ਰਾਤ੍ਰਿ ਦਿਨ ਤਿਸ ਪ੍ਰੀਤਮ ਕੋ ਰਾਵਤੇ ਹੈਂ। ਪੁਨਾ: ਹਰੀ ਵਰ ਕਾ ਸੁਹਾਗ ਥਿਰ ਹੂਆ ਹੈ। ਯਥਾ—ਅਕਾਲ ਮੂਰਤ ਵਰੁ ਪਾਯਾ ਅਬਨਾਸੀ ਨਾ ਕਦੇ ਮਰੇ ਨ ਜਾਇਆ ॥ ਤੀਨ ਵਿਸ਼ੇਸਨੋਂ ਸੇ ਤ੍ਰਿਕਾਲਾ ਬਾਧ ਹੈਂ ॥ ੧੭ ॥ ੧ ॥ ਇਹ ਇਕ ਛੰਤ ਮੈਂ ਬਾਰਾਂ ਮਾਹ ਕਹਾ ਹੈ। ਏਕ ਛੰਤ ਮੈਂ ਸਤਾਰਾਂ ਪਉੜੀਆਂ ਆਈਆਂ ਹੈਂ ਚਾਰ ਪਉੜੀਆਂ ਆਦਿ ਮੈਂ ਮੰਗਲ ਵਿਚ ਕਹਿ ਆਏ। ਇਕ ਪੰਜਵੀਂ ਪਉੜੀ ਅੰਤ ਮੈਂ ਆਕੇ ਫਲ ਵਿਚ ਕਰ ਦਿਤੀ। ਬਾਰਾਂ ਪਉੜੀਆਂ ਵਿਚ ਬਾਰਾਂ ਮਾਹ ਕਹਾ, ਰਹੋ ਵਿਚਾਰ। ਇਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੁਖਾਰੀ ਰਾਗ ਬਾਰਾਂ ਮਾਹ ਟੀਕਾ ਸਮਾਪਤੇ। ਤੁਖਾਰੀ ਮਹਲਾ ੧ ॥ ਅਬ ਅਵਸਥਾ ਰੂਪੀ ਰਾਤ੍ਰ ਕੇ ਚਾਰ ਪਹਰ ਸਤਿਗੁਰ ਦੇਵ ਜੀ ਕਹੇ ਹੈਂ:—

## ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ ॥

ਅਵਸਥਾ ਰੂਪੀ ਰਾਤ੍ਰ ਕੇ ਪਹਿਲੇ ਪਹਰ ਮੈਂ ਯਾਨੇ ਬਾਲਅਵਸਥਾ ਮੈਂ ਹੇ ਜੀਵ ਰੂਪੀ ਇਸਤ੍ਰੀ ਸ਼ੁਰਤੀ ਸਿੰਮ੍ਰਤੀ ਰੂਪੀ ਸਲੋਨੜੀਏ ਕਹੀਏ ਸੁੰਦ ਲੋਇਣਾ ਵਾਲੀਏ ਰਾਮ ਦੀ ਪ੍ਰਾਪਤੀ ਬਿਨਾਂ ਬਾਲਅਵਸਥਾ ਮੈਂ ਅੰਧਾਰੀ ਰੈਨ ਹੋਵੇ ਹੈ ਯਾਨੇ ਬਾਲਅਵਸਥਾ ਮੈਂ ਅਗਯਾਤ ਹੋਵੇ ਹੈ ਕੁਛ ਪਤਾ ਨਹੀਂ ਹੋਤਾ। ਯਥਾ—ਅਗਨ ਕਰ ਮੇਲੈ ॥

## ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ ॥

ਹੇ ਮੁਈਏ ਕਹੀਏ ਪਿਆਰੀਏ ਤੂੰ ਨਾਮ ਰੂਪੀ ਵਖਰ ਕੋ ਰਿਦੇ ਮੈਂ ਰਾਖ ਰਾਮ ਦੀ ਪ੍ਰਾਪਤੀ ਬਿਨਾਂ ਫੇਰ ਇਹ ਮਨੁਖਾ ਵਾਰੀ ਹਥ ਆਵੇਗੀ ਕਿੰਤੂ ਨਾ ਇਸ ਨੇ ਹਥ ਆਵਨਾ ਹੈ ਔਰ ਨਾ ਅਰਾਮ ਹੋਵਣਾ ਹੈ ਵਾ ਤਾਂ ਜਨਮ ਮਰਨ ਰੂਪੀ ਵਾਰੀ ਆਵੇਗੀ ਵਾ ਜਮਾਂ ਕੀ ਤੇਰੇ ਉਪਰ ਵਾਰੀ ਆਵੇਗੀ।

## ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ ॥ ੧ ॥

ਪੁਨਾ: ਵਾਰੀ ਆਵੇਗੀ ਕਿੰਤੂ ਨਹੀਂ ਆਵੇਗੀ ਅਗਰ ਜੇਕਰ ਵਾਰੀ ਆ ਭੀ ਗਈ ਤਾਂ ਤੇਰੇ ਕੋ ਅਵਿਦਿਆ ਨਿੰਦ੍ਰਾ ਵਿਚੋਂ ਜਗਾਵੇਗਾ ਕਉਨ ਅਵਿਦਿਆ ਨਿੰਦ੍ਰਾ ਮੈਂ ਸੂਤੀ ਕਾ ਹੀ ਜਮ ਰਸ ਚੂਸ ਲਏਗਾ ਯਾਨੇ ਪ੍ਰਾਨ ਨਿਕਾਲ ਲਏਗਾ ॥ ੧ ॥

## ਦੂਜਾ ਪਹਰੁ ਭਇਆ ਜਾਗ ਅਚੇਤੀ ਰਾਮ ॥

ਅਵਸਥਾ ਰੂਪੀ ਰਾਤ ਕਾ ਦੂਜਾ ਜੁਵਾ ਰੂਪੀ ਪਹਰ ਉਦੇ ਭਇਆ ਹੇ ਅਚੇਤੀ ਅਗਯਾਤ ਜੀਵ ਰੂਪੀ ਇਸਤ੍ਰੀ ਰਾਮ ਦੀ ਪ੍ਰਾਪਤੀ ਮੈਂ ਜਾਗ।

ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ ॥

ਹੇ ਮੁਈਏ ਪਿਆਰੀਏ ਨਾਮ ਵਖਰ ਕੋ ਰਿਦੇ ਵਿਖੇ ਰਾਖ ਨਹੀਂ ਤਾਂ ਰਾਮ ਕੀ ਪ੍ਰਾਪਤੀ ਬਿਨਾਂ ਸੁਭ ਗੁਨਾਂ ਰੂਪੀ ਖੇਤੀ ਕੋ ਕਾਮਾਦਕ ਖਾਜੈ ਵਾ ਰਾਮ ਨਾਮ ਬਿਨਾਂ ਖਾਜੈ।ਓਹੁ ਕਹਿਣੇ ਲਗੀ ਖੇਤੀ ਕੋ ਕੈਸੇ ਰਖਾਂ ? ਤਿਸ ਪਰ ਕਹੇ ਹੈਂ:—

ਰਾਖਹੁ ਖੇਤੀ ਹਰਿ ਗੁਰ ਹੇਤੀ ॥

ਹਰੀ ਮੈਂ ਅਤੇ ਗੁਰਾਂ ਮੈਂ ਹਿਤ ਕਰਕੇ ਵਾ ਹਰੀ ਸਰੂਪ ਗੁਰਾਂ ਮੈਂ ਵਾ ਗੁਰਾਂ ਦ੍ਵਾਰੇ ਹਰੀ ਮੈਂ ਹਿਤ ਕਰਕੇ ਸੁਭ ਗੁਨਾਂ ਰੂਪੀ ਖੇਤੀ ਕੋ ਰਾਖੋ।

ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨ ਸਾਚਾ ਮੁਖਿ ਧਿਆਏ ॥ ੨ ॥

ਸੰਸਾਰ ਦ੍ਵਾਰੇ ਮੈਂ ਜਿਸ ਈਸ਼ਵਰ ਕੇ ਰਵੀ ਸਸੀ ਦੋ ਦੀਪਕ ਧਰੇ ਹੂਏ ਹੈਂ। ਉਸ ਸਾਚੇ ਕੋ ਮਨ ਕਰ ਧਿਆਵੈ ਮੁਖ ਕਰ ਉਚਾਰੇ ਵਾ ਕਿਆ ਫਲ ਹੂਆ ਤਾਂ ਗੁਰਾਂ ਕੀ ਮਤ ਕਰਕੇ ਰਿਦੇ ਰੂਪੀ ਦੁਆਰੇ ਮੈਂ ਗਿਆਨ ਵੈਰਾਗ ਰੂਪੀ ਦੀਵੇ ਪਰਕਾਸੇ॥ ੨ ॥

ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ ॥

ਜਬ ਵਸਥਾ ਰੂਪੀ ਰੈਨ ਕਾ ਤੀਜਾ ਪਹਰ ਅਧਖੜ ਭਇਆ ਤਾਂ ਨਾਮ ਕੀ ਪ੍ਰਾਪਤੀ ਬਿਨਾਂ ਮੋਹੁ ਰੂਪੀ ਨਿੰਦ੍ਰਾ ਵਿਆਪੀ ।

ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ॥ ੩ ॥

ਸਤਿਗੁਰੂ ਦੇਵ ਜੀ ਕਹੇ ਹੈਂ ਅਵਸਥਾ ਰੂਪੀ ਰੈਨ ਕੇ ਤੀਜੇ ਪਹਰ ਮੈਂ ਇਹ ਲੋਕ ਤਿੰਨ ਗੁਨ ਆਤਮਕ ਮਾਇਆਕੇ ਮੋਹੁ ਮੈਂ ਵਿਆਪੇ ਹੈਂ ॥ ੩ ॥

ਚਉਥਾ ਪਹਰੁ ਭਇਆ ਦਉਤ ਬਿਹਾਗੈ ਰਾਮ ॥

ਜਬ ਅਵਸਥਾ ਰੂਪੀ ਰੈਨ ਕਾ ਚਉਥਾ ਪਹਰ ਬ੍ਰਿਧਪਨਾ ਰੂਪੀ ਭਇਆ ਤਬ ਨਾਮ ਕੀ ਪਰਾਪਤੀ ਬਿਨਾ ਕਾਲ਼ ਰੂਪੀ ਬਿਹਾਗੈ ਕਹੀਏ ਦਿਨ ਦਉਤ ਕਹੀਏ ਉਦੇ ਭਇਆ ॥

ਤਿਨ ਘਰਿ ਰਾਖਿਅੜਾ ਜੋ ਅਨਦਿਨੁ ਜਾਗੇ ਰਾਮ ॥

ਤਿਨ੍ਹਾਂ ਨੇ ਸਰੀਰ ਘਰ ਕੋ ਜਮਾਂ ਪਾਸੋਂ ਰਖਿਆ ਹੈ ਵਾ ਆਪਣੇ ਆਪਕੋ ਸਰੂਪ ਘਰ ਮੈਂ ਤਿਨਕੋ ਰਖਿਆ ਹੈ ਜੋ ਰਾਮ ਕੀ ਪ੍ਰਾਪਤੀ ਲੀਏ ਦਿਨ ਰਾਤ੍ਰ ਜਾਗੇ ਹੈਂ।

ਗੁਰ ਪੂਛਿ ਜਾਗੇ ਨਾਮਿ ਲਾਗੇ ॥

ਜੋ ਗੁਰਾਂ ਕੋ ਪੂਛਕੇ ਨਾਮ ਮੈਂ ਲਾਗੇ ਹੈਂ ਓਹੁ ਜਾਗੇ ਗਜਾਨ ਮੈਂ। ਬ੍ਰਿਧ ਵਸਥਾ ਮੈਂ ਕੁਛ ਨਹੀਂ ਹੋ ਸਕੇ ਹੈ। ਕਰ ਕੰਪਿ ਚਰਣ ਇਤਿਆਦਿ ਸਪਸ਼ਟ।

ਨਾਨਕ ਦੁਖੀਆ ਜੁਗ ਚਾਰੇ ॥ ੪ ॥

ਚਹੁ ਜੁਗੀ ਸੰਸਾਰ ਮੈਂ ਦੁਖ ਹੀ ਹੈ। ਵਾ ਚਾਰੇ ਜੁਗ ਮੈਂ ਦੁਖੀ ਹੈ ॥ ੪ ॥

ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ॥

ਜਬ ਰਾਮ ਕਾ ਲਿਖਿਆ ਆਇਆ ਤਬ ਮਾਨ ਅਪਮਾਨ ਕੀ ਗੰਠ ਖੁਲੀ ਜਮ ਕਹਿਣਗੇ ਉਠੋ ਵਾ ਉਠਕੇ ਚਲਿਆ ਜਾਨਾ ਹੈ।

**ਨਾ ਦੀਸੈ ਨਾ ਸੁਣੀਐ ॥**

ਉਸ ਵਕਤ ਇਤਨੀ ਮਾਰ ਪੜੇ ਹੈ ਕਿ ਨਾ ਇਸ ਪਾਪੀ ਕੋ ਦਿਸੇ ਹੈ ਕੁਛ, ਨਾ ਕੁਛ ਸੁਣੀਦਾ ਹੈ ਵਾ ਦੁਤੀ ਨਾਹੀ ਦਿਸਿਆ ਇਸ ਕੋ ਗੁਰ ਦਰਸਨ ਨਹੀਂ ਸੁਨਿਆ ਨਾਮ ।

**ਆਪਣ ਵਾਰੀ ਸਭ ਸੈ ਆਵੈ ਪਕੀ ਖੇਤੀ ਲੁਣੀਐ ॥**

ਆਪੋ ਆਪਣੀ ਵਾਰੀ ਮ੍ਰਿਤੂ ਕੀ ਸਭ ਉਪਰ ਆਵੇਗੀ ਕੋਈ ਪ੍ਰਾਰਭਧ ਅਨੁਸਾਰ ਅਗੇ ਚਲਾ ਗਿਆ ਕੋਈ ਪਿਛੋਂ ਚਲਾ ਗਿਆ ਯਥਾ ਨਿਯਮ ਹੈ ਪੱਕੀ ਖੇਤੀ ਬਰ ਜ਼ਰੂਰ ਹੀ ਲੁਣੀ ਜਾਵੇ ਹੈ ਇਸੀ ਪ੍ਰਕਾਰ ਪੱਕੀ ਖੇਤੀ ਕੌਣ ਬ੍ਰਿਧਪਨਾ ਮੈਂ ਬਰ ਜ਼ਰੂਰ ਲੁਣੀ ਜਾਣੀ ਹੈ ।

**ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭ ਕਾਰਣ ਕੀਆ ॥ ੫ ॥ ੨ ॥**

ਭਾਵੇਂ ਸੁਰ ਹੋਵੇ ਭਾਵੇਂ ਨਰ ਹੋਵੇ ਸਭ ਕਾ ਮਿਲਾਪ ਗੁਰ ਸਬਦ ਕਰਕੇ ਹੋਣਾ ਹੈ । ਤਿਸ ਪ੍ਰਭੂ ਨੇ ਕੋਈ ਐਸਾ ਹੀ ਕਾਰਨ ਕੀਆ ਹੈ ॥ ੫ ॥ ੨ ॥ ਤੁਖਾਰੀ ਮਹਲਾ ੧ ॥

**ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ॥**

ਪ੍ਰਮਾਤਮਾ ਰੂਪੀ ਜੋ ਤਾਰਾ ਲੰਮਾ ਹੈ ਯਾਨੇ ਦੇਸ ਕਾਲ ਵਸਤੂ ਪ੍ਰਛੇਦ ਤੇ ਰਹਿਤ ਸਾਰੇ ਚੜ੍ਹ ਰਹਾ ਹੈ ਯਾਨੇ ਪ੍ਰਕਾਸ਼ ਰਹਾ ਹੈ ਬੇਨਤੀ ਕੀਤੀ ਉਸ ਰਾਮ ਰੂਪੀ ਤਾਰੇ ਕੋ ਕੈਸੇ ਨਦਰ ਕਰਕੇ ਨਿਹਾਲਿਆ ਦੇਖੇ? ਉੱਤਰ ਕਹੇ ਹੈਂ:–

**ਸੇਵਕ ਪੂਰ ਕਰੰਮਾ ਸਤਿ ਗੁਰ ਸਬਦਿ ਦਿਖਾਲਿਆ ਰਾਮ ॥**

ਜਿਸ ਸੇਵਕ ਦੇ ਪੂਰਨ ਕਰਮ ਹੈਂ ਪੂਰਬਲੇ ਉਸਕੋ ਗੁਰਾਂ ਨੇ ਰਾਮ ਰੂਪੀ ਲੰਮਾ ਤਾਰਾ ਸਬਦ ਕਰਕੇ ਦਿਖਾਇਆ ਹੈ। ਪ੍ਰਸ਼ਨ–ਕਿਨਹਾਂ ਗੁਰਾਂ ਕੇ ਸ਼ਬਦ ਕਰਕੇ ਦੇਖਿਆ ? ਉੱਤਰਃ–

**ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸ ਦੇਖਿ ਬੀਚਾਰਿਆ ॥**

ਜਿਨ੍ਹਾਂ ਗੁਰਾਂ ਨੇ ਅਹਿਨਿਸ ਏਕ ਰਸ ਵੀਚਾਰ ਕੇ ਉਸ ਤਾਰੇ ਕੋ ਦੇਖਿਆ ਹੈ ਤਿਨ ਕੇ ਸ਼ਬਦ ਦ੍ਵਾਰਾ ਸਾਚ ਕੋ ਸਮਾਲਿਆ ਤਾਂ ਦਿਖਾਲਿਆ ।

**ਧਾਵਤ ਪੰਚ ਰਹੇ ਘਰੁ ਸਾਜਿਆ ਕਾਮ ਕ੍ਰੋਧੁ ਬਿਖੁ ਮਾਰਿਆ ॥**

ਅੰਨ੍ਹੇ ਕਾਮ ਕ੍ਰੋਧ ਆਦਕ ਜੋ ਪੰਜ ਬਿਖਿਆਂ ਤਰਫ ਧਾਵ ਰਹੇ ਸੇ ਮਾਰਨੇ ਵਾਲੇ ਜਬ ਘਰ ਸਰੂਪ ਕੋ ਜਾਨਿਆ ਤਾਂ ਇਹ ਧਾਵਣੇ ਸੇ ਰਹੇ ।

**ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ ॥**

ਗੁਰ ਸਾਖੀ ਕਰਕੇ ਰਿਦੇ ਅੰਤਰਿ ਜੋਤਿ ਗਜ਼ਾਤ ਭਈ ਤਾਂ ਕਰੰਮਾ ਕਹੀਏ ਕ੍ਰਿਪਾਲੂ ਰਾਮ ਚੀਨੇ ।

**ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ ॥੧॥**

ਹਉਮੈ ਕੋ ਮਾਰਕੇ ਪਤੀਣੇ ਭਰੋਸੇ ਵਾਲੇ ਹੂਏ ਰਿਦੇ ਰੂਪੀ ਅਕਾਸਮੈਂ ਪੁਨਾ ਲੰਮਾ ਤਾਰਾ ਜ਼ਹੂਰ ਚੜਿਆ ਸਾਖਜਾਤ ਹੂਆ॥ ੧ ॥

**ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ॥**

ਜਿਨ ਕੀ ਰਾਮ ਕੀ ਪ੍ਰਾਪਤੀ ਕਰਕੇ ਅਭਿਮਾਨਤਾਈ ਚੁਕ ਗਈ ਓਹ ਗੁਰਮੁਖ ਰੂਪੀ ਇਸਤ੍ਰੀ ਜਾਗ ਰਹੇ ਹੈਂ ਗਜ਼ਾਨ ਜਾਗ੍ਰਤ ਵਿਖੇ ।

**ਅਨਦਿਨੁ ਭੋਰੁ ਭਇਆ ਸਾਚ ਸਮਾਨੀ ਰਾਮ ।**

ਜਬ ਸਚੇ ਰਾਮ ਮੈਂ ਬ੍ਰਿਤੀ ਸਮਾਨੀ ਤਾਂ ਦਿਨ ਰਾਤ੍ਰ ਭੋਰ ਗਜ਼ਾਨ ਭਇਆ ।

ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤ ਜਾਗੇ ॥

ਮੁਖੀ ਗੁਰਾਂ ਕੇ ਮਨ ਮੈਂ ਭਾਨੀ ਤਾਂ ਸਚ ਮੈਂ ਬ੍ਰਿਤੀ ਸਮਾਨੀ ਓਹੁ ਗੁਰਮੁਖਿ ਜਾਗੇ ਹੈਂ, ਇਸਤੇ ਸਾਬਤ ਰਹੇ।

ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ॥

ਜਿਸਕੀ ਜੋਤ ਸਾਰੇ ਹੀ ਪ੍ਰਗਟੀ ਹੈ ਉਸ ਜੋਤੀ ਕੋ ਗੁਰਮੁਖਾਂ ਨੇ ਰਿਦੇ ਮਹਿ ਜਾਤਾ ਹੈ।

ਜਾਗਤ ਰੈਣਿ ਵਿਹਾਣੀ ॥ ੨ ॥

ਗਜਾਨ ਮੈਂ ਜਾਗਨੇ ਸੇ ਅਵਿਦਿਆ ਰੂਪੀ ਰੈਨ ਵਿਹਾਨੀ ਹੈ ॥ ੨ ॥

ਅਉਗੁਣ ਵੀਸਰਿਆ ਗੁਣੀ ਘਰ ਕੀਆ ਰਾਮ ॥

ਜਬ ਗੁਣੀ ਰਾਮ ਵਿਚ ਘਰ ਕੀ ਭਾਯਾ ਨੇ ਇਸਥਤੀ ਕਰੀ ਤਾਂ ਸਭ ਅਵਗੁਨ ਵਿਸਰ ਗਏ। (ਤ੍ਰਿਬਧਿ ਮੇਟਿ ਸਮਾਈ।) ਤਿਨੇ ਗੁਨ ਮੇਟੇ ਤਬ ਸਮਾਈ ਹੋਈ।

ਆਵਣ ਜਾਣ ਰਹੇ ਚੂਕਾ ਭੋਲਾ ਰਾਮ ॥

ਜਬ ਰਾਮ ਤਰਫੋਂ ਭੁਲਾਵਾ ਚੁਕਾ ਤਬ ਆਵਨ ਜਾਨ ਰਹੇ।

ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ ॥

ਹਉਮੈ ਕੋ ਮਾਰਕੇ ਮਿਲੇ ਰਾਮ ਮੈਂ ਤਾਂ ਸ਼ਰੀਰ ਰੂਪੀ ਚੋਲਾ ਸਾਚਾ ਕਹੀਏ ਸਫਲਾ ਹੂਆ ਵਾ ਰਾਮ ਕੇ ਚੋ ਲਿਆ।

ਜੋਤੀ ਅੰਦਰਿ ਜੋਤਿ ਸਮਾਣੀ ਆਪ ਪਛਾਤੇ ਆਪੇ ॥

ਜੋਤੀ ਕੇ ਅੰਦਰ ਜਬ ਜੋਤ ਕਹੀਏ ਰਸਾਤ ਸਮਾਣੀ ਵਾ ਜਿਸਕੀ ਜੋਤ ਖਟ ਜੋਤੀਆਂ ਅੰਦਰ ਸਮਾਣੀ ਹੈ ਉਸ ਕੋ ਆਪਨਾ ਆਪ ਰੂਪ ਪਛਾਤਾ।

ਪੇਈਅੜੈ ਘਰਿ ਸਬਦਿ ਪਤੀਣੀ ॥ ੩॥

ਜੋ ਮਾਤ ਲੋਕ ਰੂਪੀ ਪੇਕੇ ਘਰ ਮੈਂ ਗੁਰ ਸਬਦ ਉਪਰ ਪਤੀਣੀ ਹੈ ॥ ੪ ॥ ੩ ॥ ਤੁਖਾਰੀ ਮਹਲਾ ੧ ॥

ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ ॥

ਭੋਲਾਵੜਾ ਜੋ ਅਗਜਾਨ ਭੁਲ ਪਾਕੇ ਭੁਲਾਵਣੇ ਵਾਲਾ ਤਿਸਕੀ ਭੁਲਾਈ ਪਛੋਤਾਨੀ ਮੈਂ।

ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਨੀ ॥

ਜੋ ਪਿਰ ਕੋ ਛੋਡਕੇ ਸੁਤੀ ਹੈ ਅਵਿਦਿਆ ਮੈਂ ਤਿਸ ਨੇ ਪਿਰੀ ਕੀ ਸਾਰ ਨ ਜਾਨੀ।

ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ ॥੧ ॥

ਪਿਰਿ ਕੋ ਛੋਡ ਕਰ ਸੁਤੀ ਹੈ। ਇਸ ਅਵਗੁਣ ਕਰਕੇ ਮੁਤੀ ਕਹੀਏ ਛੁਟੜ ਹੋਰ ਹੀ ਹੈ। ਤਿਸ ਧਨ ਕੀ ਅਵਸਥਾ ਰਾਤ੍ਰ ਵਿਧਨ ਕਹੀਏ ਦੁਖ ਮੈਂ ਵਿਤੀਤ ਹੋਵੇ ਹੈ। ੧ ॥

ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀਆ ॥

ਇਹ ਦੇਹ ਰੂਪੀ ਧਨ ਜੀਵ ਰੂਪੀ ਨਾਹਾ ਕੋ ਕਹੇ ਹੈ ਹੇ ਪਿਆਰੇ ਨਾਹ ਪਤੀ ਜੀਵ ਤੂੰ ਇਕ ਮੇਰੀ ਬੇਨਤੀ ਸੁਣ! ਕਿਆ ਬੇਨਤੀ ਅੱਗੇ ਕਹੇ ਹੈ:—

ਤੂ ਨਿਜ ਘਰਿ ਵਸਿਅੜਾ ਹਉ ਰੁਲੇ ਭਸਮੈ ਢੇਰੀ ॥

ਤੂੰ ਤਾਂ ਨਿਜ ਘਰ ਸਰੂ ਮੈਂ ਵਸੇਂਗਾ ਮੈਂ ਰੁਲਕੇ ਭਸਮ ਕੀ ਢੇਰੀ ਹੋ ਜਾਵਾਂਗੀ।

ਬਿਨ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ ॥

ਇਹ ਸਤਿਗੁਰ ਦੇਵ ਜੀ ਮਧਜਸਤ ਹੂਏ ਕਹੇ ਹੈਂ ਅਪਨੇ ਨਾਹ ਪਤੀ ਤੇ ਬਿਨਾ ਇਸ ਕੋ ਕੋਈ ਭੀ ਨਹੀਂ ਚਾਹੇ ਹੈ, ਇਸੀ ਪ੍ਰਕਾਰ ਬਿਨਾ ਆਪਣੇ ਪ੍ਰਮੇਸ਼ਰ ਰੂਪੀ ਨਾਹ ਤੇ ਇਸ ਜੀਵ ਕੋ ਕੋਈ ਭੀ ਨਹੀਂ ਚਾਹੇ ਹੈ, ਸਾਰੇ ਧਕੇ ਪੈਂਦੇ ਹੈਂ ਵਾ ਇਸ ਜੀਵ ਕੋ ਚਾਹੀਏ ਬਿਨਾਂ ਅਪਨੇ ਪਤੀ ਪ੍ਰਮੇਸ਼੍ਵਰ ਤੋਂ ਔਰ ਕੌਨ ਚਾਹੇ ਕਿਆ ਇਸ ਜੀਵ ਕੋ ਕਹੀਏ ਔਰ ਕਿਆ ਇਸ ਨੇ ਕਰਨਾ ਹੈ ਓਹੀ ਹੈ ਕਰਨੇ ਕਰਾਵਨਹਾਰ।

ਅੰਮ੍ਰਿਤ ਨਾਮ ਰਸਨ ਰਸ ਰਸਨਾ ਗੁਰ ਸਬਦੀ ਰਸ ਪੀਜੈ ॥

ਰਸਾਂ ਤੇ ਨਿਰਸ ਹੋਕੇ ਰਸਨਾ ਕਰਕੇ ਗੁਰ ਸ਼ਬਦ ਦ੍ਵਾਰਾ ਨਾਮ ਅੰਮ੍ਰਿਤ ਰਸ ਕੋ ਪਾਨ ਕਰੀਏ।

ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ ॥੨॥

ਜਾਂ ਨਾਮ ਕਾ ਲਾਹਾ ਲੈਕੇ ਸਰੂਪ ਘਰ ਮੈਂ ਜਾਈਐ ਤਾਂ ਸੱਚ ਨਿਸਚੇ ਕਰ ਤੇਰੀ ਮਤੀ ਸਚੀ ਹੋਏ ॥ ੨ ॥

ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥

ਜਗਜਾਸੂ ਰੂਪੀ ਇਸਤ੍ਰੀ ਕਹੇ ਹੈ ਸਾਜਨ ਪ੍ਰਮੇਸ਼੍ਵਰ ਮੇਰੇ ਅੰਤਸ਼ਕਰਨ ਰੂਪੀ ਦੇਸ ਤੇ ਬਦੇਸੀ ਹੋ ਰਹਾ ਹੈ ਯਾਨੇ ਅਸਖਜਾਤ ਮੈਂ ਸਾਨੇਹੜੇ ਦੇਂਦੀ ਕਹੀਏ ਪੁਛਦੀ ਹਾਂ।

ਸਾਰ ਸਮਾਲੇ ਤਿਣ ਸਜਣਾ ਮੁੰਧ ਨੈਣ ਭਰੇਦੀ ॥

ਸਤਿਗੁਰ ਦੇਵ ਜੀ ਕਹੇ ਹੈਂ ਤਿਨਾਂ ਸਜਨਾਂ ਸੰਤਾਂ ਕੀ ਸਾਰ ਕੋ ਸਮਾਲ ਰਹੀ ਹੈ ਮੁੰਧ ਪ੍ਰਤਖ ਨੈਨਾਂ ਕੋ ਭਰਕੇ ਜਲ ਨਾਲ।

ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ॥

ਮੁੰਧ ਇਸਤ੍ਰੀ ਗੁਨਾਂ ਕੋ ਸਾਰਦੀ ਹੋਈ ਮਨ ਬੁਧੀ ਨੈਨਾਂ ਕੋ ਵੈਰਾਗ ਰੂਪੀ ਜਲ ਨਾਲ ਭਰ ਰਹੀ ਹੈ। ਕਹੇ ਹੈ ਹੇ ਪਿਆਰੇ ਪ੍ਰਭੂ ਆਪ ਕੋ ਕੈਸੇ ਮਿਲਾਂ ?

ਮਾਰਗੁ ਪੰਥੁ ਨ ਜਾਨਉ ਬਿਖੜਾ ਕਿਉ ਪਾਈਐ ਪਿਰੁ ਪਾਰੇ ॥

ਮਾਰਗਾਂ ਵਿਚੋਂ ਪ੍ਰਮੇਸ਼੍ਵਰ ਕਾ ਪੰਥੁ ਬਿਖੜਾ ਹੈ ਪਿਰੀ ਪਾਰ ਹੈ ਮੈਂ ਉਰਾਰ ਹਾਂ ਇਸਤੇ ਕੈਸੇ ਮਿਲੀਏ ਅਬ ਮਹਾਤਮਾਂ ਉਤ੍ਰ ਕਹੈ ਹੈ ਪ੍ਰਾਪਤੀ ਮੈਂ:-

ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨ ਮਨ ਆਗੈ ਰਾਖੈ ॥

ਇਹ ਵਿਛੁੰਨੀ ਹੋਈ ਗੁਰਾਂ ਕੇ ਸ਼ਬਦ ਕਰਕੇ ਮਿਲਦੀ ਹੈ ਅਗਰ ਪਿਰੀ ਵਾ ਗੁਰੂ ਤਬ ਪ੍ਰਸੰਨ ਹੋਤੇ ਹੈਂ ਜੇਕਰ ਤਨ ਮਨ ਆਗੈ ਧਰੇ।

ਨਾਨਕ ਅੰਮ੍ਰਿਤ ਬਿਰਖ ਮਹਾ ਰਸੁ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ ॥ ੩ ॥

ਗੁਰੂ ਰੂਪੀ ਬਿਰਖ ਹੈ ਗਜਾਨ ਰੂਪੀ ਫਲ ਹੈ ਫਲ਼ ਮੈਂ ਰਸ ਹੋਵੇ ਹੈ ਗਜਾਨ ਹੀ ਮੈਂ ਮਹਾਰਸ ਆਤਮ ਰਸ ਹੈ ਅਗਰ ਗੁਰੂ ਰੂਪੀ ਪ੍ਰੀਤਮ ਨਾਲ ਮਿਲੇ ਤਬ ਗਜਾਨ ਰੂਪੀ ਫੂਲ ਵਿਚੋਂ ਆਤਮ ਰਸ ਚਖਦਾ ਹੈ ॥ ੩ ॥

ਮਹਲਿ ਬੁਲਾਇੜੀਏ ਬਿਲਮੁ ਨ ਕੀਜੈ ॥

ਹੇ ਮਹਲਿ ਇਸਤ੍ਰੀ ਵਾ ਮਹਲ ਕਹੀਏ ਸਰੂਪ ਮੈਂ ਵਾ ਸਤ ਸੰਗਤ ਰੂਪੀ ਮਹਲ ਮੈਂ ਸਤਿਗੁਰੂ ਬੁਲਾਵਣ ਜੇਕਰ ਫੇਰ ਤੈਨੇ ਬਿਲਮ ਦੇਰੀ ਨ ਕਰਨੀ ਝੱਟ ਜਾਕੇ ਉਪਦੇਸ ਲੈਣਾ ਕਰੀਂ।

ਅਨਦਿਨ ਰਤੜੀਏ ਸਹਜਿ ਮਿਲੀਜੈ ॥

ਜੋ ਦਿਨ ਰਾਤ ਰਤਲੀਏ ਨਾਮ ਵਿਖੇ ਵੋਹੁ ਸਹਜ ਰੂਪ ਕੋ ਮਿਲੀ ਹੈ।

ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ ॥

ਤਾਂ ਸਹਜ ਸੁਖ ਮੈਂ ਮਿਲੀਜੈ ਵਾ ਜਾਂ ਰੋਸ ਨ ਕਰੀਏ ।

ਸਾਚੈ ਰਾਤੀ ਮਿਲੈ ਮਿਲਾਈ ਜੋ ਸਚੇ ਮੈ ਰਾਤੀ ॥

ਸੋ ਪ੍ਰਮੇਸ਼੍ਵਰ ਕੀ ਮਿਲਾਈ ਹੋਈ ਮਿਲਦੀ ਹੈ ।

ਜਬ ਨਾਚੀ ਤਬ ਘੂਘਟੁ ਕੈਸਾ ਮਟਕੀ ਫੋੜਿ ਨਿਰਾਰੀ ॥ ੪ ॥ ੪ ॥

ਜਦੋਂ ਪ੍ਰਮੇਸ਼੍ਰਰ ਕੀ ਤਰਫ ਨਾਚੇ ਨਿਰਤਨਾ ਕਰਨੇ ਲਗਾ ਤਬ ਲੋਕ ਮੁਲਾਹਜ ਰੂਪੀ ਘੁਘਟ ਕੈਸਾ ਹੈ ਦੇਹ ਅਧਜਾਸਤ ਰੂਪੀ ਮਟਕੀ ਫੋੜਕੇ ਨਿਰਾਰੀ ਅਸੰਗ ਰਹੇ ॥ ੪ ॥ ੪ ॥ ਤੁਖਾਰੀ ਮਹਲਾ ੧ ॥

ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ ॥

ਇਸ ਪ੍ਰਕਾਰ ਨਿੰਮ੍ਰਤਾ ਧਾਰਕੇ ਬੇਨਤੀ ਕਰੇ ਹੇ ਮੇਰੇ ਲਾਲ ਕਹੀਏ ਪਿਆਰੇ ! ਹਮ ਆਪਕੇ ਲਾਲਨ ਕੇ ਲਾਲੇ ਕਹੀਏ ਦਾਸਾਂ ਕੇ ਦਾਸ ਹਾਂ ।

ਗੁਰ ਅਲਖ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭ ਕਿਰਪਾ ਧਾਰੀ ॥ ੧ ॥

ਜੀਨ੍ਹੇ ਜਾਂ ਪ੍ਰਭੂ ਨੇ ਕ੍ਰਿਪਾ ਧਾਰੀ ਤਾਂ ਗੁਰਾਂ ਨਾਲ ਮਿਲਾਇਆ ਅਗੇ ਜਾਂ ਤਿਨ੍ਹਾਂ ਗੁਰਾਂ ਕੋ ਭਾਇਆ ਤਾਂ ਅਲਖ ਕੋ ਲਖਾਇਆ ॥ ੧ ॥

ਭਰਿਪੁਰਿ ਧਾਰਿ ਰਹੇ ਅਤਿ ਪਿਆਰੇ ॥

ਅਤੀ ਪਿਆਰੇ ਪ੍ਰਮੇਸ਼੍ਰਰ ਸੋ ਸ੍ਰਿਸਟੀ ਕੋ ਧਾਰਕੇ ਭਰਪੂਰ ਹੋ ਰਹੇ ਹੈਂ ।

ਸਬਦੇ ਰਵਿ ਰਹਿਆ ਗੁਰ ਰੂਪ ਮੁਰਾਰੇ ॥

ਗੁਰ ਸ਼ਬਦ ਕਰ ਇਹ ਜਾਨਾਂ ਮੁਰਾਰੀ ਰੂਪ ਸਾਰੇ ਰਵਿ ਰਹਿਆ ਹੈ ।

ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ॥

ਗੁਰਾਂ ਦ੍ਵਾਰੇ ਇਹ ਨਿਸਚੇ ਕੀਆ ਮੁਰਾਰੀ ਰੂਪ ਨੇ ਹੀ ਤ੍ਰਿਭਵਨ ਧਾਰੇ ਹੈਂ ।

ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ ॥ ੨ ॥

ਸਤਿਗੁਰ ਦੇਵ ਜੀ ਕਹੇ ਹੈਂ ਜਿਸਕਾ ਮਨ ਰੂਪੀ ਹੀਰਾ ਗੁਰ ਉਪਦੇਸ ਰੂਪੀ ਹੀਰੇ ਮੈਂ ਬੇਧਿਆ ਹੈ, ਉਸਨੇ ਗੁਨਾਂ ਰੂਪੀ ਹਾਰ ਪਰੋਇਆ ਹੈ ਵਾ ਜਿਸਨੇ ਗੁਨਾਂ ਰੂਪੀ ਹਾਰ ਪਰੋਇਆ ਹੈ, ਉਸਦਾ ਜੀਵ ਹੀਰਾ ਈਸ਼੍ਵਰ ਹੀਰੇ ਮੈਂ ਬੇਧਿਆ ਹੈ ॥ ੨ ॥

ਗੁਣ ਗੁਣਹਿ ਸਮਾਣੇ ਮਸਤਕਿ ਨਾਮ ਨੀਸਾਣੋ ॥

ਮਸਤਕ ਦੇ ਭਾਗਾਂ ਕਰ ਨਾਮ ਰੂਪੀ ਨੀਸਾਨਾ ਪ੍ਰਾਪਤ ਹੂਆ ਤਿਸ ਕਰ ਗੁਨ ਪ੍ਰਾਪਤ, ਇਸਤੇ ਮੰਦ ਗੁਨ ਸਮਾਣੇ ।

ਸਚੁ ਸਾਚਿ ਪਛਾਤਾ ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ ॥ ੩ ॥

ਜੋਹੜੇ ਸਾਚ ਮੈਂ ਰਾਤਾ ਹੈ ਤਿਸਨੇ ਸਚ ਨਿਸਚੇ ਕਰ ਸਾਚ ਕੋ ਪਛਾਤਾ ਹੈ, ਸਚ ਨਾਮ ਮੈਂ ਜੋਹੜੇ ਮਿਲੇ ਹੈਂ ਉਨਕੋ ਮਨ ਮੈਂ ਓਹੀ ਭਾਵੰਦਾ ਹੈ ॥ ੩ ॥

ਸਚੁ ਘਰਿ ਖੋਜਿ ਲਹੇ ਸਾਚਾ ਗੁਰ ਥਾਨੋ ॥

ਗੁਰਾਂ ਕਾ ਜੋ ਸਚਾ ਥਾਨ ਸਤ ਸੰਗਤ ਤਿਸ ਮੈਂ ਇਸਥਤ ਹੋਕੇ ਸਚੇ ਘਰ ਕੋ ਖੋਜ ਲਵੇ ।

**ਸਾਚਾ ਮਹਲ ਚਿਰਾਣਾ ॥**

ਸਾਚਾ ਮਹਲ ਸਰੂਪ ਚਿਰਾਣਾ ਕਹੀਏ ਅਨਾਦੀ ਹੈ।

**ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ ॥ ੪ ॥ ੫ ॥**

ਜਿਸਕੋ ਮੁਰਾਰੀ ਕੀ ਜੋਤ ਪ੍ਰਗਟ ਭਈ ਹੈ ਉਨਕੇ ਕਰਮਾਂ ਦੀ ਜੋ ਉਚਾਪਤਿ ਦੋਤ ਕਹੀਏ ਉਠੀ ਹੈ ਸੋ ਓਹੁ ਉਚਾਪਤ ਲੇਖੇ ਮੈਂ ਨਹੀਂ ਲਿਖੀ ਜਾਵੇ ਹੈ (ਯਾਨੇ ਗਜਾਨਬਾਨ ਕੇ ਪੁੰਨਾਂ ਕੋ ਸੇਵਕ ਲੇ ਜਾਵੇ ਹੈ, ਪਾਪਾਂ ਕੋ ਨਿੰਦਕ ਲੇ ਜਾਵੇ ਹੈ।) ਯਥਾ ਵਾਹਜ ਉਚਾਪਤਿ ਉਸਕੋ ਬੋਲੇ ਹੈ ਜੈਸੇ ਸਾਹੂਕਾਰ ਵਾ ਰਾਜਾ ਕਿਸੀ ਕੋ ਖਜ਼ਾਨਾ ਸੌਂਪ ਦੇਵੇ ਮੁਹਲਤ ਕਰ ਦੇਵੇ ਕਹੇ ਜੋ ਤੇਰੇ ਚਿਤਆਵੇ ਸੋ ਤੂੰ ਮਾਸ ਦੋ ਮਾਸ ਛਕ ਲੈ। ਤਿਸਕਾ ਲੇਖਾ ਨਹੀਂ ਲਿਖਿਆ ਜਾਵੇ ਹੈ ਰਹੋ ਵਿਚਾਰ ॥ ੪ ॥ ੫॥ ਤੁਖਾਰੀ ਮਹਲਾ ੧ ॥

**ਏ ਮਨ ਮੇਰਿਆ ਤੂ ਸਮਝੁ ਅਚੇਤ ਇਆਨਿਆ ਰਾਮ ॥**

ਹੇ ਮਨ ਮੇਰੇ ਕਹੀਏ ਪਿਆਰੇ! ਇਆਨਿਆਂ ਵਤ ਅਚੇਤ ਤੂੰ ਰਾਮ ਕੋ ਸਮਝ।

**ਅਵਘਟਿ ਰੁਧਾ ਕਿਆ ਕਰੇ ॥੧ ॥**

ਅਵ ਕਹੀਏ ਕਠਨ ਘਾਟਾ ਮੈਂ ਰੁੱਧਾ ਹੂਆ ਕਿਆ ਕਰ ਸਕੇ ਹੈ ? ॥ ੧ ॥

**ਪਉਣ ਪਾਣੀ ਅਗਨਿ ਬਾਧੇ ਗੁਰਿ ਖੇਲ ਜਗਤ ਦਿਖਾਇਆ ॥**

ਪਵਨ ਪਾਨੀ ਅਗਨੀ ਇਤਿਆਦੀ ਤਤਾਂ ਸੇ ਬਾਧਾ ਹੈ ਸੰਸਾਰ ਇਹ ਜਗਤ ਰੂਪੀ ਖੇਲ ਗੁਰ ਕਹੀਏ ਵਡਾ ਦਿਖਾਇਆ ਹੈ ਵਾ ਗੁਰ ਕਹੀਏ ਪੂਜਨੀਕ ਪਰਮੇਸ਼ਰ ਨੇ ਦਿਖਾਇਆ ਹੈ ਵਾ ਇਹ ਜਗਤ ਗੁਰਾਂ ਨੇ ਖੇਲ ਮਾਤ੍ਰ ਹੀ ਦਿਖਾਇਆ।

**ਆਚਾਰਿ ਤੂ ਵੀਚਾਰਿ ਆਪੇ ॥**

ਤੂੰ ਆਪ ਹੇ ਜੀਵ! ਅਚਾਰ ਕਹੀਏ ਸ੍ਰੇਸ਼ਟ ਵੀਚਾਰ ਕਰ ਵਾ ਸ੍ਰੇਸ਼ਟ ਆਚਾਰ ਭੀ ਕਰ ਔਰ ਵੀਚਾਰ ਭੀ ਕਰ!

**ਸਖਾ ਸੈਨੁ ਪਿਆਰੁ ਪ੍ਰੀਤਮੁ ॥੨॥**

ਸਖਾ ਵਤ ਹੋਕੇ ਉਹ ਪਿਆਰਾ ਸੈਨ ਕਹੀਏ ਸਾਥ ਕਾ ਪ੍ਰੀਤਮ ਵਾ ਸਖਾ ਹੋਕੇ ਸੈਨ ਇਸ ਲੋਕ ਦਾ ਪਿਆਰਾ ਪ੍ਰੀਤਮ ਪਰਲੋਕ ਦਾ ॥ ੨ ॥

**ਗੁਣ ਗਾਇ ਰਾਮ ਰਸਾਇ ਰਸੀਅਹਿ ॥**

ਰਾਮ ਜੋ ਰਸੀਆ ਤਿਸਕੇ ਗੁਨਾਂ ਕੋ ਜਿਹਬਾ ਰਸਾਇ ਕੇ ਗੈਨ ਕਰ।

**ਤ੍ਰੈ ਲੋਕ ਦੀਪਕ ਸਬਦਿ ਚਾਨਣ ॥**

ਜਿਸਕਾ ਤ੍ਰੈ ਲੋਕਾਂ ਮੇ ਦੀਪਕ ਕਹੀਏ ਪ੍ਰਕਾਸ਼ ਹੈ ਤਿਸ ਕਾ ਰਿਦੇ ਮੈਂ ਗੁਰ ਸਬਦ ਕਰ ਚਾਂਦਨਾ ਹੂਆ ਵਾ ਦੂਤੀ ਗੁਰ ਸ਼ਬਦ ਰੂਪੀ ਦੀਪਕ ਹੀ ਚਾਂਦਨਾ ਕਰਨੇ ਵਾਲਾ ਹੈ।

**ਰੂਪੁ ਰੰਗੁ ਪਿਆਰੁ ਹਰਿ ਸਿਉ ॥੩॥**

ਜੋ ਹਰੀ ਰੂਪਾਂ ਮੈਂ ਰੰਗਿਆ ਹੂਆ ਹੈ ਤਿਸ ਮੈਂ ਪਿਆਰ ਕੀਆ ॥ ੩ ॥

**ਏ ਮਨ ਮੇਰਿਆ ਤੂ ਕਿਆ ਲੈ ਆਇਆਂ ਕਿਆ ਲੈ ਜਾਇਸੀ ਰਾਮ ॥੪॥**

ਏ ਮੇਰੇ ਪਿਆਰੇ ਤੂੰ ਰਾਮ ਕੀ ਪਰਾਪਤੀ ਬਿਨਾਂ ਕਿਆ ਲੈਕੇ ਆਇਆ ਸੀ ਔਰ ਕਿਆ ਲੈਕੇ ਜਾਵੇਂਗਾ ? ਯਾਨੇ ਨਾ ਕੁਝ ਲੈਕੇ ਆਇਆ ਨਾਂ ਕੁਝ ਲੈਕੇ ਗਇਆ। (ਯਥਾ—ਨਾਗੋ ਆਇਆ ਨਾਗੋ ਜਾਸੀ) ਵਾ ਦੂਤੀ ਕਿਆ ਲੈਕੇ ਆਇਆ ਸੀ ਸ੍ਵਾਸ ਸ੍ਵਾਸ ਕਰਕੇ ਪਾਪ ਨੂੰ ਲੈ ਜਾਣਾ ਹੈ ॥ ੪ ॥

**ਏ ਮਨ ਮੇਰਿਆ ਬਿਨੁ ਪਉੜੀਆ ਮੰਦਰੁ ਕਿਉ ਚੜੈ ਰਾਮ ॥**

ਐ ਮੇਰੇ ਪਿਆਰੇ ਚਤਰਥ ਭੂਮਕਾ ਰੂਪੀ ਪਉੜੀ ਵਾ ਭਗਤੀ ਪਉੜੀ ਬਿਨਾਂ ਰਾਮ ਰੂਪੀ ਮੰਦਰ ਮੈਂ ਕੈਸੇ ਚੜ੍ਹੇ ਹੈ।

**ਪਾਰਿ ਸਾਜਨ ਅਪਾਰ ਪ੍ਰੀਤਮੁ ॥ ੫ ॥ ੬ ॥**

ਆਪਾਰ ਜੋ ਸਾਜਨ ਈਸ਼੍ਵਰ ਸੋ ਪਾਰ ਹੈ ਇਹ ਪ੍ਰੀਤਮ ਜੀਵ ਉਹਾਰ ਹੈ। ਵਾ ਅਪਾਰ ਸਾਜਨ ਜੋ ਪ੍ਰੀਤਮ ਸੋ ਪਾਰ ਹੈ ॥ ੫ ॥ ੬ ॥

**੧ ਓ ਸਤਿਗੁਰ ਪ੍ਰਸਾਦਿ ॥**

**ਤੁਖਾਰੀ ਮਹਲਾ ੪ ॥**

**ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕ੍ਰਿਪਾ ਕਰ ਧਰਣੀ ਧਰਾ ॥੧॥**

ਹਰੀ ਧਰਨੀ ਧਰ ਨੇ ਜਬ ਕ੍ਰਿਪਾ ਕਰੀ ਜਿਸ ਜੋਤੀ ਕੀ ਜੋਤ ਸਭ ਮੈਂ ਮਿਲ ਰਹੀ ਹੈ ਉਸ ਮੇਂ ਜੋਤ ਸਮਾਣੀ।

**ਅਪਰੰਪਰ ਅਪਰਪਰਾ ॥੨॥**

ਅਪਰ ਸੰਸਾਰੇ ਤੇ ਪਰੇ ਹੈ ਔਰ ਅਪਰ ਬ੍ਰਹਮਾਦਕਾਂ ੋ ਪਰੇ ਹੈ ॥ ੨ ॥

**ਜਿਸੁ ਅੰਤਰਿ ਭਉ ਭਾਵਣੀ ਹੋਈ ॥**

ਜਿਸਕੀ ਭਉ ਅੰਤਰ ਭਾਵਨੀ ਹੋਈ ਹੈ ਵਾ ਜਿਸਕੇ ਅੰਤਰ ਭਾਵਨੀ ਸਹਿਤ ਭਉ ਹੋਇਆ ਹੈ।

**ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ॥੩॥**

ਈਸ਼੍ਵਰ ਕੇ ਭਉ ਕਹੀਏ ਖੌਫ ਦੇ ਭਾਉ ਕਹੀਏ ਪ੍ਰੇਮ ਮੈਂ ਤਿਸਕੀ ਪ੍ਰੀਤੀ ਲਗਤੀ ਹੈ ਯਾਨੇ ਖੌਫਦੇ ਭਾਉ ਮੈਂ ਪ੍ਰੀਤੀ ਭਉ ਮਨ ਕਰ ਭਾਉ ਤਨ ਕਰ ਪ੍ਰੀਤ ਬਾਨੀ ਕਰ ॥ ੩ ॥ ਤੁਖਾਰੀ ਮਹਲਾ ੪ ॥ ਸਿਖਾਂ ਨੇ ਏਕ ਸਮੇ ਸ੍ਰੀ ਗੁਰੂ ਰਾਮ-ਦਾਸ ਸਾਹਿਬ ਜੀ ਅਗੇ ਬੇਨਤੀ ਕੀਤੀ ਹੇ ਦੀਨਾ ਨਾਥ ਆਪਕੇ ਜੋ ਸਤਿਗੁਰ ਦੇਵ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਸੋ ਗੁਰਆਈ ਗੱਦੀ ਉਪਰ ਇਸਥਤ ਹੋਕੇ ਪੁਨਾਂਤੀਰਥਯਾਤ੍ਰਾ ਕਰਨੇ ਕਿਸਨਮਿੱਤ ਗਏ ਦੂਜਾ ਜਬ ਮਾਰਗ ਮੈਂ ਚਲੇ ਜਾਤੇ ਸੇ ਉਸ ਵਕਤ ਮਾਰਗ ਮੈਂ ਕਿਆ ਕਿਆ ਚਲਿੱਤ੍ ਹੋਆ ਸੋ ਕਹੀਏ ਇਸ ਬੇਨਤੀ ਕੋ ਸੁਨਕੇ ਸ੍ਰੀ ਗੁਰੂ ਰਾਮਰਾਸ ਸਾਹਿਬ ਜੀ ਕਹੇ ਹੈਂ ਹੇ ਸਿਖੋ ਸੁਨੋ ਇਹ ਬਾਤ ਐਸੇ ਹੈ ਸ੍ਰੀ ਗੋਇੰਦ ਵਾਲ ਮੈਂ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਕਾ ਇਹ ਨਿਯਮ ਕੀਆ ਹੂਆ ਸੀ ਕਿ ਜੋ ਹਮਾਰਾ ਦਰਸ਼ਨ ਕਰਨਾ ਚਾ ੋ ਸੋ ਪ੍ਰਿਥਮ ਲੰਗਰੋਂ ਪ੍ਰਸ਼ਾਦਾ ਛਕਕੇ ਦਰਸ਼ਨ ਕਰੇ ਇਸੀ ਪ੍ਰਕਾਰ ਮਹਾਰਾਜ ਨੇ ਬਾਵਲੀ ਸਾਹਿਬ ਤੀਰਥ ਕੀ ਰਚਨਾਂ ਕੀਤੀ ਜੀਵਾਂ ਕੇ ਉਧਾਰ ਲਈ ਚਾਰੇ ਵਰਨਾਂ ਕੋ ਲੰਗਰ ਮੈਂ ਬੈਠਾਕੇ ਅੰਨ ਛਕਾਇਆ ਇਤਿਆਦਕ ਪ੍ਰਕਾਰ ਕੋ ਦੇਖਕੇ ਬ੍ਰਾਹਮਨ ਮਹਾਰਾਜ ਨਾਲ ਈਰਖਾ ਕਰਨੇ ਲਗੇ ਵਿਚਾਰਿਆ ਬ੍ਰਾਹਮਨਾਂ ਨੇ ਏਹ ਹਿੰਦੂ ਧਰਮ ਤੇ ਭਰਿਸ਼੍ਟ ਹੈ ਗਾਯਤ੍ਰੀ ਗੀਤਾ ਤੀਰਥ ਯਾਤ੍ਰਾ ਸਭ ਕਰਮ ਕਾਂਡ ਛੋਡ ਬੈਠੇ ਆਪਨੇ ਹੀ ਭਿੰਨ ਇਨਾਂ ਨੇ ਤੀਰਥ ਬਨਾਨੇ ਸ਼ੁਰੂ ਕਰ ਲਏ ਆਪਨੀਆਂ ਹੀ ਬਾਨੀਆਂ ਬਨਾਕੇ ਪੜਦੇ ਹੈਂ ਇਹ ਯੋਗਤਾ ਨਹੀਂ ਐਸੇ ਵਿਚਾਰ ਕਰਤਿਆਂ ਨੇ ਲਾਹੌਰ ਮੈਂ ਆਕੇ ਅਕਬਰ ਬਾਦਸ਼ਾਹ ਪਾਸ ਅਰਜ਼ ਕੀਤੀ ਕਹਾ ਹੇ ਹਜ਼ਰਤ ਇਹ ਬਹੁਤ ਖਰਾਬ ਹੈ ਹਿੰਦੂ ਧਰਮ ਤੇ ਭਰਿਸਟੇ ਹੂਏ ਹੈਂ ਗਾਯਤ੍ਰੀ ਗੀਤਾ ਤੀਰਥ ਯਾਤ੍ਰਾ ਇਤਿਆਦੀ ਕਰਮ ਛੋਡ ਬੈਠੇ ਆਪਨੇ ਹੀ ਭਿੰਨ ਤੀਰਥ ਬਨਾ ਲਏ ਆਪਨੀਆਂਹੀਬਾਣੀਆਂ ਰਚ ਲਈਆਂ ਆਪਉਨਕੋ ਮਨੇ ਕਰੋ ਇਹ ਸੁਨਕੇ ਅਕਬਰ ਨੇ ਜਾਨਾਂ ਇਹ ਬ੍ਰਾਹਮਨ ਗੁਰੁ ਸਾਹਿਬ ਨਾਲ ਈਰਖਾ ਕਰੇ ਹੈਂ ਰਾਜਾ ਕੋ ਮਹਾਰਾਜ ਪਰ ਸ਼ਰਧਾ ਸੀ ਰਾਜਾ ਨੇ ਮਹਾਰਾਜ ਪਾਸ ਇਹ ਲਿਖ ਭੇਜਿਆ ਹੇ ਦੀਨਾ ਨਾਥ ਇਹ ਬ੍ਰਾਹਮਨ ਆਪ ਨਾਲ ਈਰਖਾ ਕਰੇ ਹੈਂ। ਮੇਰੇ ਪਾਸ ਆਕੇ ਪੁਕਾਰ ਕਰੀ ਹੈ ਆਪ ਏਥੇ ਦਰਸ਼ਨ ਦੇਵੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹੇ ਹੈਂ ਸਿੱਖਾਂ ਕੋ ਹੇ

ਸਿੱਖੋ ਉਸ ਸਮੇ ਮਹਾਰਾਜ ਕੀ ਸੇਵਾ ਵਿੱਚ ਹਮ ਹਾਜ਼ਰ ਸੇ ਹਮਾਰੇ ਕੋ ਗੁਰੂ ਅਮਰ ਦੇਵ ਜੀ ਨੇ ਆਗਿਆ ਦਿਤੀ ਕਹਾ ਹੇ ਪੁਰਖਾ ਤੁਮ ਲਾਹੌਰ ਮੇਂ ਜਾਵੋ ਅਕਬਰ ਕਿਆ ਕਹੇ ਹੈ ਸੁਣ ਆਵੋ ਸ੍ਰੀ ਗੁਰੂ ਰਾਮਦਾਸ ਜੀ ਕਹੇ ਹੈਂ ਹੇ ਸਿੱਖੋ ਹਮ ਨੇ ਕਹਾ ਹੇ ਸਤਿਗੁਰੋ ਓਥੇ ਰਾਜਾ ਪਾਸ ਵਡੇ ਵਡੇ ਵੇਦ ਪਠਤ ਪੰਡਤ ਹੈਂ ਹਮ ਓਥੇ ਕੈਸੇ ਬਾਰਤਾ ਕਰੇਂਗੇ? ਗੁਰੂ ਅਮਰਦੇਵ ਜੀ ਨੇ ਕਹਾ ਹਮ ਕੋ ਹੇ ਪੁਰਖਾ ਆਪਨੇ ਦਾਹਨੀ ਭੁਜਾ ਤਰਫ ਦੇਖਣਾ ਉਸ ਵਕਤ ਚਾਰੇ ਬੇਦ ਖਟ ਸ਼ਾਸਤ੍ਰ ਹਾਜ਼ਰ ਹੋਨਗੇ ਇਹ ਸੁਣਕੇ ਹੇ ਸਿੱਖੋ ਹਮ ਲਾਹੌਰ ਮੇਂ ਚਲਕੇ ਆਏ ਰਾਜਾ ਨੇ ਦੇਖ ਕੇ ਕੁਰਸੀ ਛੋਡ ਦਿਤੀ ਹੱਥ ਜੋੜ ਕੇ ਇਸਥਤ ਹੂਆ ਰਾਜਾ ਨੇ ਹਮ ਕੋ ਕਹਾ ਹੇ ਪ੍ਰਭੋ ਇਹ ਬ੍ਰਾਹਮਨ ਸ੍ਰੀ ਗੁਰੂ ਅਮਰ ਦੇਵ ਜੀ ਉਪਰ ਪੁਕਾਰ ਕਰੇ ਹੈਂ ਕਹਿੰਦੇ ਹੈਂ ਇਨਾਂ ਨੇ ਗਾਯਤ੍ਰੀ ਆਦਕ ਕਰਮ ਕਰਨਾ ਛੋਡ ਦੀਆ ਇਨ ਕੋ ਗਾਯਤ੍ਰੀ ਮਾਤ੍ਰ ਭੀ ਕੰਠ ਨਹੀਂ ਸੋ ਆਪ ਕ੍ਰਿਪਾ ਕਰਕੇ ਇਨ ਕੋ ਗਾਯਤ੍ਰੀ ਆਦਿਕ ਸਭ ਸੁਣਾ ਦੀਜੀਏ। ਉ: ਸ੍ਰੀ ਗੁਰੂ ਰਾਮਦਾਸ ਜੀ ਕਹੇ ਹੈਂ ਹੇ ਸਿੱਖੋ ਹਮਨੇ ਕਹਾ ਰਾਜਾ ਕੋ ਹੇ ਰਾਜਨ ਗਾਯਤ੍ਰੀ ਤਾਂ ਹਮ ਸੁਨਾ ਦੇਤੇ ਹਾਂ ਅਗਰ ਗਾਯਤ੍ਰੀ ਏਥੇ ਮੁਸਲਮੀਨਾ ਮੈਂ ਸੁਨਾਵਨੀ ਯੋਗ ਨਹੀਂ ਇਸ ਕਾ ਜੋ ਪਾਪ ਹੋਵੇਗਾ ਸੋ ਕੌਨ ਝੱਲੇਗਾ ਰਾਜਾ ਨੇ ਕਹਾ ਏਹ ਬ੍ਰਾਹਮਣ ਝੱਲਨਗੇ। ਗੁਰੂ ਰਾਮਦਾਸ ਜੀ ਕਹੇ ਹੈਂ ਉਸ ਵਕਤ ਹਮ ਨੇ ਦਾਹਨੀ ਭੁਜਾ ਤਰਫ ਦੇਖਾ ਚਾਰੇ ਵੇਦ ਖਟ ਸ਼ਾਸਤ੍ਰ ਹਾਜ਼ਰ ਹੂਏ ਗਾਯਤ੍ਰੀ ਭੀ ਸੁਨਾਈ ਗਾਯਤ੍ਰੀ ਦਾ ਅਰਥ ਭੀ ਸੁਨਾਇਆ ਔਰ ਜੋ ਜੋ ਪ੍ਰਸ਼ਨ ਕੀਏ ਸਭ ਕੇ ਉੱਤਰ ਦੀਏ, ਪੁਨਾ ਰਾਜਾ ਨੇ ਬੇਨਤੀ ਕੀਤੀ ਹੇ ਮਹਾਰਾਜ ਇਹ ਬ੍ਰਾਹਮਣ ਗੁਰੂ ਅਮਰ ਦੇਵ ਜੀ ਕੀ ਨਿੰਦਿਆ ਕਰਤੇ ਹੈਂ ਮੈਂ ਮਹਾਰਾਜ ਦੀ ਨਿੰਦਿਆ ਸੁਨ ਨਹੀਂ ਸਕਦਾ ਇਸ ਤੇ ਮੇਰੀ ਇਹ ਬੇਨਤੀ ਹੈ ਮਹਾਰਾਜ ਕੋ ਜਾਕੇ ਕਹਿਨਾ ਅ ਪ ਕ੍ਰਿਪਾ ਕਰਕੇ ਇਕਵੇਰੀ ਤੀਰਥ ਯਾਤ੍ਰਾ ਗੰਗਾਆਦਿਕ ਦੀ ਕਰ ਆਵੋ ਤਾਤਪਰਜ ਕਿਆ ਇਕ ਤਾਂ ਰਾਜਾ ਕੀ ਬੇਨਤੀ ਕੋ ਸੁਨਕੇ ਦੂਜਾ ਸ੍ਰਿਸ਼ਟਾ ਚਾਰਯ ਲੀਏ ਤ੍ਰਿਤੀ ਮਹਾਰਾਜ ਕੋ ਤੀਰਥਾਂ ਨੇ ਅਰਾਧਿਆ ਆਕੇ ਆਪ ਹਮਾਰੇ ਮੈਂ ਆਕੇ ਚਰਨ ਕਮਲ ਪਾਵੋ ਪਾਪੀ ਅਪਵਿਤ੍ਰ ਕਰ ਜਾਵੇਂ ਹੈਂ ਇਸ ਨਮਿੱਤ ਕਰ ਮਹਾਰਾਜ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੰਗਾ ਜੀ ਗਏ ਰਸਤੇ ਮੈਂ ਜੋ ਜੋ ਵਾਤ ਹੋਈ ਹੈ ਸੋ ਛੰਤ ਕੇ ਵਿਚ ਹਾ ਕਹੇ ਹੈਂ।

## ਨਾਵਣ ਪੁਰਬ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥

ਗੰਗਾ ਜੀ ਕੋ ਜਬ ਚਲੇ ਹੈਂ ਸਤਿਗੁਰੂ ਅਮਰ ਦੇਵ ਜੀ ਉਸ ਵਕਤ ਸੂਰਜ ਗ੍ਰਹਨ ਸੀ ਯਥਾ ਅਭੀਚੁਕਹੀਏ ਅਭਿਜਿੱਤ ਨਛੱਤ੍ਰ ਵਿਖੇ ਸੂਰਜ ਗ੍ਰਹਨ ਮੈਂ ਕੁਰੂਛੇਤਰ ਮੈਂ ਜੋ ਪੂਰਬ ਹੋਵੇ ਹੈ ਉਸ ਪੂਰਬ ਕੇ ਇਸ਼ਨਾਨ ਕੋ ਗਏ . ਓਥੇ ਸਤਿਗੁਰੂ ਗੁਰ ਪੂਜਨੀਕ ਕਾ ਸਰਬ ਕੋ ਦਰਸ਼ਨ ਭਇਆ।

## ਦੁਰਮਤਿ ਮੈਲੁ ਹਰੀ ॥

ਜਿਨਾਂ ਜਿਨਾਂ ਨੇ ਦਰਸ਼ਨ ਕੀਆ ਉਨਕੀ ਦੁਰਮਤਤਾ ਰੂਪੀ ਮੈਲ ਹਰੀ ਗਈ ॥ ਇਤਿਆਦੀ ਸਪਸਟ।

## ਹਰਿ ਆਪ ਕਰਤੈ ਪੁਰਬੁ ਕੀਆ ॥ ੧ ॥

ਹਰੀ ਕਰਤੇ ਨੇ ਆਪ ਸ੍ਰੀ ਗੁਰੂ ਅਮਰ ਦੇਵ ਰੂਪ ਹੋਕੇ ਪਰਬ ਕੀਤਾ ਜੀਵਾਂ ਕੇ ਉਧਾਰ ਲਈ ॥੧॥ਪ੍ਰਸ਼ਨ॥ ਸਤਿਗੁਰ ਦੇਵ ਜੀ ਜਬ ਤੀਰਥ ਯਾਤਰਾ ਕੋ ਚਲੇ ਹੈਂ ਉਸ ਵਕਤ ਇਕੱਲੇ ਹੀ ਗਏ ਹੈਂ ਵਾ ਕੋਈ ਨਾਲ ਸੀ? ਤਿਸ ਪਰ ਕਹੇ ਹੈਂ:-

## ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥

ਸਤਿਗੁਰੂ ਜੋ ਗੁਰ ਕਹੀਏ ਪੂਜ ਜਬ ਮਾਰਗ ਮੈਂ ਚਲੇ ਤਬ ਪੰਥ ਕਹੀਏ ਪਿਛੇ ਗੁਰਾਂ ਦੇ ਸਿਖਾਂ ਦਾ ਸੰਗ ਚਲਿਆ ਜਿਸ ਮਾਰਗ ਮੈਂ ਸਤਿਗੁਰੂ ਗੁਰ ਪੂਜਨੀਕ ਚਲੇ ਤਿਸੀ ਪੰਥ ਮੈਂ ਸੰਗ ਸਿਖ ਚਲੇ। ਵਾ ਮਾਰਗ ਪੰਥ ਕਹੀਏ ਖੁੱਲੇ ਰਸਤੇ ਮੈਂ।

## ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥ ੨॥

ਤੀਰਥ ਮੈਂ ਜਾਨੇ ਕਾ ਉਦਮ ਸਤਿਗੁਰਾਂ ਨੇ ਕੀਆ ਕਿਉਂ ਸਭ ਲੋਕਾਂ ਦੇ ਉਧਾਰਣਾ ਅਰਥ ਕਹੀਏ ਵਾਸਤੇ

ਯਾਨੇ ਹਮਾਰੇ ਕੋ ਦੇਖਕੇ ਔਰ ਭੀ ਤੀਰਥ ਯਾਤਰਾ ਕਰਨਗੇ ਵਾ ਜਿਨਾਂ ਨੇ ਹਮਾਰਾ ਦਰਸ਼ਨ ਕੀਆ ਨਹੀਂ ਓਹੁ ਭੀ ਰਸਤੇ ਮੈਂ ਦਰਸ਼ਨ ਕਰਕੇ ਉਧਰ ਜਾਵੇਂਗੇ। ੨॥

## ਆਏ ਤ੍ਰੈ ਲੋਆ ॥

ਤ੍ਰੈ ਪ੍ਰਕਾਰ ਕੇ ਰਾਜਸੀ ਤਾਮਸੀ ਸਾਂਤਕੀ ਲੋਕ ਆਏ ਵਾ ਤਿੰਨੇ ਲੋਕ।

## ਕਰਿ ਗਏ ਗੋਸਟਿ ਢੋਆ ॥ ੩ ॥

ਢੋਆ ਕਹੀਏ ਢੁਕ ਕਰਕੇ ਗੁਰਾਂ ਨਾਲ ਗੋਸਟ ਕਰ ਗਏ ਵਾ ਢੋਆ ਕਹੀਏ ਭੇਟਾ ਧਰਕੇ ਗੋਸ਼ਟ ਕਰਗਏ ॥ ੩ ॥

## ਗੁਰਬਚਨਿ ਮਾਰਗਿ ਜੋ ਪੰਥ ਚਾਲੇ ॥

ਗੁਰ ਦੇ ਬਚਨਾਂ ਵਾਸਤੇ ਜੋ ਗੁਰਾਂ ਦੇ ਮਾਰਗ ਦੇ ਪੰਥ ਕਹੀਏ ਪਿਛੇ ਚਲੇਂ ਹੈਂ ਵਾ ਬਚਨਾਂ ਰੂਪੀ ਮਾਰਗ ਦੇ ਪਿਛੇ ਚਲੇ ਹੈਂ।

## ਦੁਤੀਆ ਜਮਨ ਗਏ ॥ ੪ ॥

ਜਾਣਾ ਗੰਗਾ ਕੋ ਸੀ ਅਗਰ ਰਸਤੇ ਮੈਂ ਹੀ ਜਮਨਾ ਆਵੇ ਹੈ ਇਸ ਤੇ ਦੁਤੀ ਜਮਨਾ ਤੀਰਥ ਪਰ ਗਏ ॥ ੪ ॥

## ਤ੍ਰਿਤੀਆ ਆਏ ਸੁਰਸਰੀ ਤਹ ਕਉਤਕਚਲਤ ਭਇਆ ॥

ਤ੍ਰਿਤੀ ਸੁਰਸਰੀ ਤੀਰਥ ਪਰ ਆਏ ਤਿਸ ਅਸਥਾਨ ਕਉਤਕ ਚਲਤ ਕਹੀਏ ਅਸਚਰਜ ਚਲਿੱਤ੍ਰ ਭਇਆ ਸਭ ਮਾਹਾਂਰਾਜ ਕਾ ਦਰਸ਼ਨ ਕਰਨੇ ਆਏ ਮਹਾਂਰਾਜ ਨੇ ਵਿਚਾਰਾ ਇਨਕੋ ਤਕਲੀਫ ਹੋਵੇਗੀ ਵਜਕਤੀ ਇਕ ਹੈ ਇਸ ਕਰ ਕਈ ਵਜਕਤੀਆਂ ਧਾਰੀਆਂ ਯਾਨੇ ਸਭਕੋ ਇਹ ਪਰਤੀਤ ਭਈ ਮਹਾਂਰਾਜ ਕਾ ਮੇਰੀ ਤਰਫ ਮੁਖ ਹੈ ਕੋਈ ਕਹੇ ਮੇਰੀ ਤਰਫ ਮੁਖ ਹੈ।

## ਗੁਰ ਸੰਤ ਕਿਨੈ ਆਢੁ ਨ ਦਾਮ ਲਇਆ।

ਗੁਰੂ ਜੋ ਸਾਂਤ ਆਤਮਾ ਤਿਨਾਂ ਪਾਸੋਂ ਕਿਸੀ ਜਗਾਤੀਏ ਨੇ ਆਢ ਦਾਮ ਭੀ ਨਹੀਂ ਲਿਆ।

## ਜਾਗਾਤੀਆ ਮੋਹਣ ਮੁੰਦਣਿ ਪਈ ॥

ਮੋਹਣ ਰੂਪ ਦੇਖਕੇ ਜਾਗਾਤੀਆਂ ਦੇ ਮੁੰਦਣ ਪਈ ਵਾ ਮੋਹਣ ਰੂਪੀ ਮੁੰਦਨ ਪਈ ਵਾ ਮੋਹਣ ਕਹੀਏ ਮੁਖ ਮੈਂ ਮੁੰਦਣ ਪਈ।

## ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ॥ ੫ ॥

ਜਾਗਾਤੀਆਂ ਨੇ ਉਪਾਵ ਤਨ ਕਰ ਸਿਆਣਪ ਬਾਣੀ ਕਰ ਵੀਚਾਰ ਕੇ ਡਿਠਾ ਮਨ ਕਰ ਵਾ ਸਿਆਣਿਆਂ ਨਾਲ ਮਿਲਕੇ ਉਪਾਵ ਪੂਰਬ ਵੀਚਾਰ ਕਰ ਡਿਠਾ ਪ੍ਰੰਤੂ ਕੋਈ ਭੀ ਪੇਸ਼ ਨਾਂ ਗਈ। ਹਾਰਕੇ ਗੋਲਕਾ ਕੋ ਭੰਨ ਕੇ ਉਠਕੇ ਚਲੇ ਗਏ ਗੋਲਕ ਉਸਕੋ ਬੋਲੇ ਹੈਂ ਜਿਸ ਮੇਂ ਰੁਪਏ ਪਾਵੇ ਹੈਂ। ੫॥

## ਮਿਲਿ ਆਏ ਨਗਰ ਮਹਾਜਨਾਂ ਗੁਰ ਸਤਿਗੁਰ ਓਟ ਗਹੀ ॥

ਨਗਰ ਕਹੀਏ ਕਨਖਲ ਕੇ ਮਹਾਜਨ ਸ਼ਾਹੂਕਾਰ ਸਭ ਮਿਲਕੇ ਆਏ ਸਤਿਗੁਰੂ ਗੁਰਪੂਜ ਕੀ ਓਟ ਗਹੀ।

## ਗੁਰ ਸਤਿਗੁਰ ਗੁਰਗੋਵਿੰਦ ਪੁਛਿ ਸਿਮ੍ਰਿਤ ਕੀਤਾ ਸਹੀ ॥

ਤਿਨਾਂ ਪੰਡਤਾਂ ਨੇ ਕਿਆ ਕੀਆ ਸਿੰਮ੍ਰਤੀਆਂ ਕੋ ਪੁਛਕੇ ਯਾਨੇ ਪੜ੍ਹਕੇ ਇਹ ਸਹੀ ਨਿਸਚੇ ਕੀਆ ਗੋਵਿੰਦ ਜੋ ਗੁਰ ਕਹੀਏ ਬਡਾ ਓਹੀ ਸਤਿਗੁਰੂ ਗੁਰਪੂਜਨੀਕ ਰੂਪ ਹੋਤਾ ਭਇਆ ਜਗਤ ਕੇ ਉਧਾਰ ਲਈ।

**ਸਿੰਮ੍ਰਿਤ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀ ਰਾਮ ਕਰਿ ਗੁਰ ਗੋਵਿੰਦੁ ਧਿਆਇਆ।**

ਸਿੰਮਰਤੀ ਸ਼ਾਸਤ੍ਰ ਕੋ ਪੜ੍ਹਕੇ ਸਭਨਾਂ ਨੇ ਏਹ ਸਹੀ ਨਿਸਚੇ ਕੀਤਾ ਕਿ ਜਿਸ ਸ੍ਰੀ ਰਾਮ ਗੋਬਿੰਦ ਕੋ ਸੁਕ ਪ੍ਰਹਿਲਾਦ ਆਦਿਕਾਂ ਨੇ ਧਿਆਇਆ ਹੈ ਓਹ ਗੁਰੂ ਰੂਪ ਆਕੇ ਹੂਆ ਹੈ ਵਾ ਸੁਕ ਪ੍ਰਹਿਲਾਦ ਨੇ ਗੁਰਾਂ ਕੋ ਸ੍ਰੀ ਰਾਮ ਗੋਬਿੰਦ ਕਾ ਰੂਪ ਹੀ ਕਰਕੇ ਧਿਆਇਆ ਹੈ ਮਹਾਰਾਜ ਕੇ ਦਰਸ਼ਨ ਕਾ ਉਨਕੋ ਕਿਆ ਫਲ ਹੂਆ ? ਸੋ ਕਹੇ ਹੈਂ:-

**ਦੇਹੀ ਨਗਰਿ ਕੋਟਿ ਪੰਚ ਚੋਰ ਬਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥**

ਦੇਹੀ ਨਗਰਿ ਸਮੁੱਚੇ ਸੂਖਮ ਸਰੀਰ ਕਾ ਨਾਮ ਹੈ ਕੋਟਿ ਅਸਥੂਲ ਰੂਪੀ ਵਾ ਸਰੀਰ ਰੂਪੀ ਕੋਟ ਮੈਂ ਜੋ ਦੇਹੀ ਕਹੀਏ ਬੁਧੀ ਰੂਪੀ ਨਗਰੀ ਹੈ ਇਸ ਮੈਂ ਜੋ ਪੰਚ ਚੋਰ ਬਟਵਾਰੇ ਕਾਮ ਆਦਿਕ ਤਿਨਾਂ ਕਾ ਉਨਾਂ ਨੇ ਥਾਉਂ ਥੇਹ ਹੀ ਗਵਾ ਦੀਆ ਵਾ ਅੰਤਸ਼ਕਰਨ ਰੂਪੀ ਥਾਉਂ ਵਿੱਚੋਂ ਥੇਹੁ ਗਵਾਇਆ।

**ਕੀਰਤਨ ਪੁਰਾਨ ਨਿਤ ਪੁੰਨ ਹੋਵਹਿ ॥ ੬ ॥**

ਮਹਾਰਾਜ ਕੇ ਪਾਸ ਪੁਰਾਨਾਂ ਕੀ ਕੀਰਤਨ ਨਿਤਾ ਪ੍ਰਤੀ ਔਰ ਪੁੰਨ ਹੋ ਰਹੇ ਥੇ ॥ ੬ ॥

**ੴ ਸਤਿਗੁਰ ਪ੍ਰਸਾਦਿ ॥**

**ਤੁਖਾਰੀ ਛੰਤ ਮਹਲਾ ੫ ॥**

**ਸੰਤਨ ਕਾ ਸਦਕਾ ॥**

ਸੰਤਾਂ ਕਾ ਸਦਕਾ ਕਹੀਏ ਆਸਰਾ ਦੇਕੇ।

**ਮਿਲੈ ਨਾਮੁ ਹਰਿ ਨਿਮਕਾ ॥**

ਹੇ ਹਰੀ ਹੋਰ ਸਾਧਨ ਰਸੋਈ ਵਤ ਹੈਂ ਆਪਕਾ ਨਾਮ ਵਿਚ ਕਰਾਰਾ ਲੂਣ ਹੈ ਏਹ ਮਿਲੇ ਵਾ ਨਿਮਖ ਮਾਤ੍ਰ ਮੈਂ ਵਾ ਥੋੜਾ ॥ ੧ ॥ ਤੁਖਾਰੀ ਰਾਗ ਸਮਾਪਤੰ ॥

# ਰਾਗੁ ਕੇਦਾਰਾ

ੴ ਸਤਿਗੁਰਪ੍ਰਸਾਦਿ ॥

## ਕੇਦਾਰਾ ਮਹਲਾ ੪ ॥ ਘਰੁ ੧ ॥

**ਮਿਲ ਸਤ ਸੰਗਤਿ ਕੀਜੈ ਹਰਿ ਗੋਸਟਿ ਸਾਧੂ ਸਿਉ ਗੋਸਟਿ ॥ ਹਰਿ ਪ੍ਰੇਮ ਰਸਾਇਣੁ ਰਾਮ ਨਾਮੁ ਰਸਾਇਣੁ ॥ ਹਰਿ ਰਾਮ ਨਾਮ ਰਾਮ ਰਮਹੁ ॥ ੧ ॥**

ਅੱਖਰਾਂ ਮੈਂ ਖਿਆਲ ਸਾਧੂਆਂ ਕੀ ਸਤ ਸੰਗਤਿ ਨਾਲ ਮਿਲਕੇ ਗੋਸ਼ਟਾਂ ਵਿੱਚੋਂ ਹਰੀ ਨਾਲ ਗੋਸ਼ਟ ਕੀਜੈ ਤਨ ਕਰਕੇ, ਹਰੀ ਰਾਮ ਕਾ ਜੋ ਨਾਮ ਰਸਾਇਣਾਂ ਵਿੱਚੋਂ ਉੱਤਮ ਰਸਾਇਣ ਤਿਸਮੈਂ ਪ੍ਰੇਮ ਕੀਜੈ ਮਨ ਕਰਕੇ। ਹਰੀ ਰਾਮ ਕਾ ਜੋ ਰਾਮ ਨਾਮ ਤਿਸ ਕੋ ਰਮਹੁ ਬਾਣੀ ਕਰਕੇ ॥ ੧ ॥

**ਅੰਤਰ ਕਾ ਅਭਿਮਾਨੁ ਜੋਰੁਤੂ ਕਿਛੁ ਕਿਛੁ ਕਿਛੁ ਜਾਨਤਾ॥ਇਹੁ ਦੂਰਿ ਕਰਹੁ ਆਪਨ ਗਹੁਰੇ॥੨॥**

ਅੱਖਰਾਂ ਮੇਂ ਖ਼ਿਆਲ ਅੰਤਰ ਕਾ ਅਭਿਮਾਨ ਗੁਣਾਂ ਕਾ ਜੋ ਕਿਛ ਜਾਨਤਾ ਹੈ ਜੋਰ ਤੂੰ ਕਿਛੁ ਤਨ ਕਰਕੇ ਜਾਨਤਾ ਹੈਂ ਬਾਣੀ ਦੀ ਕਿਛੁ ਚਾਤੁਰਤਾ ਜਾਨਦਾ ਹੈਂ ਇਹ ਸਭ ਦੂਰ ਕਰੋ। ਰੇ ਪਿਆਰੇ ਆਪਨੇ ਸ੍ਵੈ ਸਰੂਪ ਕੋ ਗਹੁ ਵਾ ਆਪਾ ਭਾਵ ਨ ਗਹੋ ॥ ੨ ॥

## ਕੇਦਾਰਾ ਮਹਲਾ ੫ ॥ ਘਰੁ ੨ ॥

ੴ ਸਤਿਗੁਰ ਪ੍ਰਸਾਦਿ ॥

**ਮਾਈ ਸੰਤ ਸੰਗ ਜਾਗੀ ॥**

ਹੇ ਮਾਈ ਸੰਤ ਸੰਗਤ ਕਰਨੇ ਤੇ ਬ੍ਰਿਤੀ ਜਾਗੀ ॥ ਵਾ ਗਜਾਨ ਜਾਗ੍ਰਤ ਮੈਂ ਜਾਗੀ।

**ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ ॥**

ਨਾਮ ਨਿਧਾਨ ਕੋ ਜਪਣਾ ਤਾਂ ਪਰੀ ਜੋ ਰੰਗ ਅਨੰਦਰੂਪ ਤਿਸਕੋ ਦੇਖਿਆ।

**ਦੀਨ ਬਿਨਉ ਸੁਨੁ ਦਇਆਲ ॥ ਪੰਚ ਦਾਸ ਤੀਨ ਦੋਖੀ ਏਕ ਮਨ ਅਨਾਥ ਨਾਥ ॥ ਰਾਖਹੋ ਕ੍ਰਿਪਾਲ ॥**

ਜਗਜਾਸੂ ਕਹੇ ਹੈ ਮੈਂ ਦੀਨ ਕੀ ਬਿਨਉ ਸੁਨੋ ਹੇ ਦਇਆਲ ਕੌਨ ਬਿਨੋ ਕਹੇ ਹੈ, ਪੰਚ ਕਾਮਾਦੀ ਦਾਸ ਕਹੀਏ ਦਸ ਇੰਦ੍ਰੇ ਤੀਨ ਗੁਨ ਇਹ ਦੋਖੀ ਹੈਂ ਵਾ ਪੰਚ ਕਾਮ ਆਦਕ ਤੀਨ ਗੁਨ ਇਹ ਅਠਮੈਂ ਦਾਸਕੇ ਦੋਖੀ ਹੈਂ ਯਾਨੇ ਦੁਖ ਦੇ ਰਹੇ ਹੈਂ ਹੇ ਨਾਥ ਮੈਂ ਇਕ ਇਨਾਂ ਵਿਚ ਅਨਾਥ ਹਾਂ। ਤਾਂਤੇ ਰਾਖੋ ਕਿਰਪਾ ਕਰਕੇ।

**ਅਨਿਕ ਜਤਨ ਗਵਨੁ ਕਰਉ। ਖਟੁ ਕਰਮ ਜੁਗਤਿ ਧਿਆਨੁ ਧਰਉ ॥**

ਅਨੇਕ ਜਤਨ ਭੀ ਕਰੋ ਔਰ ਗਵਨ ਰੌਨ ਭੀ ਕਰੋ ਵਾ ਅਨਿਕ ਜਤਨ ਕਰਕੇ ਪ੍ਰਿਥਵੀ ਉਪਰ ਗਵਨ ਕਰੋ ਖਟ

ਕਰਖਾਂ ਕੇ ਸੰਯੁਗਤ ਹੋਕੇ ਧਜਾਨ ਭੀ ਧਰੇ ।

## ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ ॥ ੩ ॥

ਇਤਿਆਦੀ ਸਰਬ ਉਪਾਵ ਕਰਕੇ ਹਾਰ ਗਏ ਖਟ ਕਰਮਾਂ ਸਹਿਤ ਧਜਾਨ ਧਰਨੇ ਸੇ ਭੀ ਇਹ ਬਿਕਰਾਲ ਕਾਮ ਆਦਕ ਨਹ ਹੁਟਹਿ ਅਨੇਕ ਜਤਨ ਕਰਨੇ ਤੇ ਭੀ ਇਹ ਬਿਕਰਾਲਨਹ ਹੁਟਹਿੰ ॥ ੩ ॥

## ਲਗਿ ਸੰਤਨਾ ਪਗ ਪਾਲ ॥

ਸੰਤਾਂ ਕੇ ਪਗਾਂ ਮੈਂ ਲਗਣੇ ਤੇ ਪਾਲ ਕਹੀਏ ਪਾਰ ਹੋ ਗਏ ਵਾ ਪਲ ਮੈਂ ਉਧਰੇ ਵਾ ਪਗਾ ਰੂਪੀ ਪੱਲੇ ਮੈਂ ਲਗਕੇ ।

## ਕਰਿ ਕਿਰਪਾ ਰਾਖਹੁ ਮਾਨ ॥੪॥

ਕਿਰਪਾ ਕਰਕੇ ਮਾਨ ਕਹੀਏ ਮਨਕੋ ਰਖੋ ਵਾ ਮਾਨ ਸਹਿਤ ਰਖੋ ॥ ੪ ॥ ਕਿਦਾਰਾ ਮਹਲਾ ੫ ॥

## ਓਇ ਪਲਿ ਘਰੀ ਕਿਹਾਰੀ ॥

ਓਹੁ ਪਲ ਔਰ ਘਰੀ ਕਿਹਾਣੀ ਕਹੀਏ ਕੈਸੀ ਹੈ ।

## ਖੁਲੇ ਕਪਟ ਧਪਟ ਬੁਝਿ ਤ੍ਰਿਸਨਾ ॥

ਜਿਸ ਘਰੀ ਪਲ ਮੈਂ ਪੰਜਾਂ ਕੋਸਾਂ ਰੂਪੀ ਕਪਾਟ ਖੁਲੇ ਉਸੀ ਵਕਤ ਧਪਟ ਕਹੀਏ ਸ਼ੀਘਰ ਹੀ ਤ੍ਰਿਸ਼ਨਾਂ ਬੁਝੀ ।

## ਸੰਗਿ ਨ ਨਿਬਹਤ ਮਾਤ ॥

ਮਾਤਾ ਪਿਤਾ ਸੰਗ ਨਿਰਭਾ ਨਹੀਂ ਕਰਨਗੇ ਵਾ ਮਾਤਬਰ ਵਾ ਜਿਨਾਂ ਮੈਂ ਤੂੰ ਮਸਤ ਹੋ ਰਹਾ ਹੈਂ ।

## ਕਾਮ ਕ੍ਰੋਧ ਕੈ ਖਾਤ ॥

ਕਾਮ ਕ੍ਰੋਧ ਰੂਪੀ ਖਾਤੇ ਮੈਂ ਪੜ ਰਹਾ ਹੈਂ ਵਾ ਇਹ ਖਾਈ ਜਾਤੇ ਹੈਂ ।

## ਉਧਰ ਸਾਗਰ ਕੇ ਖਾਤ ॥

ਸੰਸਾਰ ਰੂਪੀ ਸਾਗਰ ਕੇ ਖਾਤੇ ਵਿਚੋਂ ਵਾ ਸੰਸਾਰ ਸਾਗਰ ਕੇ ਮੋਹ ਰੂਪੀ ਖਾਤੇ ਵਿਚੋਂ ॥ ੯ ॥ ਕੇਦਾਰਾ ਮਹਲਾ ੫॥

## ਆਨ ਬਿਖੈ ਜਰੀ ॥

ਆਨ ਬਿਸ਼ੇ ਜਰ ਗਏ ਵਾ ਆਨ ਬਿਸ਼ਿਆਂ ਤਰਫੋਂ ਬ੍ਰਿਤੀ ਜਰ ਗਈ ।

## ਟੇਵ ਏਹ ਪਰੀ ॥

ਟੇਵ ਕਹੀਏ ਖੋਏ ਇਹ ਪਰੀ ਹੈ ।

## ਮਹਾਂ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ ॥

ਯਥਾ ਮਹਾਂ ਨਾਦ ਘੰਡੇ ਹੇੜੇ ਕੇ ਸ਼ਬਦ ਨੇ ਕੁਰੰਕ ਹਰਨ ਕੋ ਮੋਹਿ ਲਿਆ ਤ੍ਰਿਖੇ ਸਰੀ ਤੀਰ ਨੇ ਓਹ ਬੇਧਤ ਕੀਆ ਇਸੀ ਪ੍ਰਕਾਰ ਕੁਰੰਕ ਜਗਜਾਸੂ ਕੋ ਗੁਰ ਉਪਦੇਸ਼ ਰੂਪੀ ਮਹਾਂ ਨਾਦ ਨੇ ਮੋਹਿਆ ਵਿਖੇ ਪ੍ਰੇਮ ਰੂਪੀ ਤੀਰਨੇ ਬੇਧਨ ਕੀਆ ਰਿਦਾ ਯਥਾ—ਪਰੇਮ ਲਗੋ ਹਰ ਤੀਰ ॥ ੧੦ ॥ ਕੇਦਾਰਾ ਮਹਲਾ ੫ ॥

## ਅਧਿਕ ਗਰਤ ਸੰਸਾਰ ਸਾਗਰ ॥

ਸੰਸਾਰ ਸਾਗਰ ਵਿਖੇ ਅਧਿਕ ਹੀ ਮੋਹ ਰੂਪੀ ਗਰਤ ਕਹੀਦੇ ਟੋਆ ਹੈ ਵਾ ਸੰਸਾਰ ਸਾਗਰ ਹੀ ਅਧਿਕ ਗਰਤ ਹੈ ।

## ਕਰਿ ਦਇਆ ਚਾਰਹੁ ਧੋਰ ॥

ਹੇ ਈਸ਼ਵਰ ਦਇਆ ਕਰਕੇ ਇਸਤੇ ਧੋਰ ਕਹੀਏ ਕਿਨਾਰੇ ਪਰ ਚਾੜਹੁ ਵਾ ਸਾਧ ਸੰਗਤ ਕਿਨਾਰਾ ਹੈ।

ਕਿਨ ਹੀ ਬਨਜਿਆ ਕਾਂਸੀ ਤਾਂਬਾ ਕਿਨ ਹੀ ਲਉਗ ਸੁਪਾਰੀ ॥

ਕਿਸੀ ਨੇ ਤੋ ਸੰਸਾਰ ਮੈਂ ਕਾਂਸੀ, ਤਾਂਬਾ ਖਰੀਦ ਕੀਆ ਹੈ ਪੁਨਾ ਕਿਸੀ ਨੇ ਲੌਂਗ ਸਪਾਰੀ ਆਦਿਕ ਬਸਤੂਓਂ ਕਾ ਬਨਜ ਕੀਆ ਹੈ।

ਸੰਤਹੁ ਬਨਜਿਆ ਨਾਮੁ ਗੋਬਿੰਦ ਕਾ ਐਸੀ ਖੇਪ ਹਮਾਰੀ ॥ ੧ ॥

ਸੰਤੋਂ ਨੇ ਏਕ ਗੋਬਿੰਦ ਕਾ ਨਾਮ ਬਨਜਿਆ ਹੈ ਸੋ ਹਮਾਰੀ ਖੇਪ ਭੀ ਐਸੀ ਹੈ ॥ ੧ ॥

ਹਰਿ ਕੇ ਨਾਮ ਕੇ ਬਿਆਪਾਰੀ ॥

ਹਰ ਨਾਮ ਕੇ ਜੋ ਵਪਾਰੀ ਸੰਤ ਜਨ ਹੈਂ ਤਿਨ ਕੇ ਬੁਧੀ ਰੂਪੀ ਹਾਥਿ ਹੈਂ।

ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ ॥ ੧ ॥ ਰਹਾਉ ॥

ਗਜਾਨ ਵਾ ਬ੍ਰਹਮ ਅਮੋਲਕ ਹੀਰਾ ਚੜ੍ਹ ਗਿਆ ਹੈ ਭਾਵ ਸਾਖਜਾਤ ਕਾਰ ਹੂਆ ਹੈ ਔਰ ਸੰਸਾਰ ਕੇ ਪ੍ਰਾਪਤਿ ਕਰਨੇ ਵਾਲੀ ਅਸ਼ੁਭ ਕ੍ਰਿਆ ਤਿਨ ਕੀ ਛੂਟ ਗਈ ਹੈ।

ਸਾਚੇ ਲਾਏ ਤਉ ਸਚਿ ਲਾਗੇ ਸਾਚੇ ਕੇ ਬਿਉਹਾਰੀ ॥

ਹਮ ਸਚੇ ਪਰਮੇਸ਼ੂਰ ਨੇ ਪ੍ਰੇਰਕਰ ਲਗਾਏ ਤੋ ਸੱਚ ਨਾਮ ਜਾਪ ਮੈਂ ਲਾਗੇ ਹੈਂ ਅਬ ਤੋ ਸਾਚੇ ਕੇ ਹੀ ਬਿਵਹਾਰੀ ਹੋ ਰਹੇ ਹੈਂ ਭਾਵ ਯਹ ਕਿ ਬਿਵਹਾਰੋਂ ਮੈਂ ਭੀ ਪਰਮੇਸ਼੍ਵਰ ਕੋ ਹੀ ਚਿੰਤਨ ਕਰਤੇ ਹੈਂ ਯਥਾ ਪਰਮਾਣ "ਨਾਮਾ ਕਹੈ ਤ੍ਰਿਲੋਚਨਾ ਮੁਖ ਤੇ ਰਾਮਸਮਾਲ। ਹਾਥ ਪਾਉਕਰ ਕਾਮ ਸਭ ਚੀਤ ਨਿਰੰਜਨ ਨਾਲ।"

ਸਾਚੀ ਬਸਤੁ ਕੇ ਭਾਰ ਚਲਾਏ ਪਹੁਚੇ ਜਾਇ ਭੰਡਾਰੀ ॥ ੨ ॥

ਰਿਦੇ ਰੂਪ ਖਜਾਨੇ ਸੇ ਸਾਚੀ ਵਸਤੂ ਜੋ ਭਗਤੀ ਹੈ ਤਿਸਕੇ ਭਾਰ ਚਲਾਏ ਹੈਂ ਭਾਵ ਯਹ ਕਿ ਆਪ ਭਗਤੀ ਕਰਨੀ ਅਵਰੋਂ ਸੇ ਕਰਾਵਣੀ। ਯਥਾ–ਮਾਝ ਮੈਂ ਪਰਮਾਣ ਹੈ "ਹਉ ਵਾਰੀ ਜੀਉ ਵਾਰੀ ਆਪ ਭਗਤਿ ਕਰਨ ਅਵਰਾ ਭਗਤਿ ਕਰਾਵਣਿਆ।" ਪੁਨਾ ਵੋਹ ਪੁਰਸ਼ ਭੰਡਾਰੀ ਹੋਕਰ ਸਰੂਪ ਮੈਂ ਜਾਇ ਪਹੁੰਚੇ ਹੈਂ ॥ ੨ ॥ ਅਬ ਤਿਨ ਸੰਤੋਂ ਕਾ ਨਿਸਚਾ ਬਰਨਨ ਕਰਤੇ ਹੈਂ:–

ਆਪਹਿ ਰਤਨ ਜਵਾਹਰ ਮਾਨਿਕ ਆਪ ਹੈ ਪਾਸਾਰੀ ॥

ਪਰਮੇਸ਼ਰ ਆਪ ਹੀ (ਰਤਨ) ਵੈਰਾਗ ਹੈ ਔਰ (ਜਵਾਹਰ) ਸਾਖਜਾਤਕਾਰ ਅਰ (ਮਾਨਿਕ) ਮੰਣਨ ਸ਼ੁਭ ਗੁਣ ਰੂਪ ਆਪ ਹੀ ਹੈ ਔਰ (ਪਾਸਾਰੀ) ਪਪੰਚ ਕਾ ਕਰਤਾ ਵਾ ਇਹ ਗੁਣ ਕਾ ਪਾਸਾਰ ਕਰਨੇ ਵਾਲਾ ਅਰਥਾਤ ਗੁਰੂ ਭੀ ਆਪ ਹੀ ਹੈ।

ਆਪੇ ਦਹਦਿਸਿ ਆਪ ਚਲਾਵੈ ਨਿਹਚਲੁ ਹੈ ਬਿਆਪਾਰੀ ॥ ੩ ॥

ਦਸੋਂਦਿਸਾ ਰੂਪ ਭੀ ਆਪ ਹੀ ਹੈ ਔਰ ਭਗਤੀ ਰੂਪ ਖੇਪ ਚਲਾਉਣੇ ਵਾਲਾ ਭੀਆਪ ਹੀ ਹੈ ਅਰ ਅਚਲ ਵਪਾਰੀ ਹੈ ਭਾਵ ਯਹਿ ਕਿ ਸਤਾ ਸਫੁਰਤੀ ਸੇ ਉਤਪਤੀ ਪਾਲਨ ਸੰਘਾਰ ਕਰਤਾ ਹੂਆ ਹੀ ਅਸੰਗ ਹੈ ॥ ੩ ॥ ਜੇ ਕਹੈ ਵਾਪਾਰ ਮੈਂ ਬੈਲ ਗੂਣ ਆਦਿਕ ਹੋਤੇ ਹੈਂ ਯਹਿ ਕੌਣ ਹੈਂ ਤਿਸ ਪਰ ਕਹਿਤੇ ਹੈਂ:–

ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ ॥

ਅਸਮਾਦਿਕ ਦਾਸੋਂ ਨੇ ਮਨ ਕੋ ਬੈਲ ਕੀਆ ਹੈ ਭਾਵ ਮਨ ਕੋ ਪ੍ਰਮੇਸ਼੍ਰ ਮਾਰਗ ਮੈਂ ਚਲਾਯਾ ਹੈ (ਸੁਰਤਿ) ਸੁਸਟੂ ਪ੍ਰੀਤੀ ਮਾਰਗ ਕੀਆ ਹੈ ਗਜਾਨ ਰੂਪੀ ਗੁਣ ਸ਼ੁਭ ਗੁਣ ਕੇ ਸਾਥ ਭਰ ਕਰ ਮਨ ਰੂਪ ਬੈਲ ਕੇ ਊਪਰ (ਡਾਰੀ) ਪਾਈ ਹੈ ਭਾਵ ਸ਼ੁਭ ਗੁਣ ਸਭੀ ਗਿਆਨ ਕੇ ਅੰਤਰ ਆ ਜਾਤੇ ਹੈਂ ॥ (ਮਨੁ ਕਰਿ ਬੈਲ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰ ਡਾਰੀ) ਵਨਜਾਰਿਓ ਕਾ ਪ੍ਰਕਾਰ ਕਹੇ ਹੈਂ ॥ ਮਨ ਕੋ ਜੋ ਪ੍ਰਮੇਸ਼੍ਰ ਤਰਫ ਲਗਾਵਨਾ ਵਾ ਧਰਮ ਬਸਿਸ੍ਟ ਕਰਨਾ ਇਹ ਬੈਲ

ਕਰ ਸੁਰਤ ਪ੍ਰੀਤੀ ਰੂਪੀ ਵਾ ਗਯਾਤ ਰੂਪੀ ਪੈਂਡਾ ਕਰ ਯਾਨੇ ਗਯਾਤ ਰੂਪੀ ਵਾ ਪ੍ਰੀਤੀ ਰੂਪੀ ਪੈਂਡੇ ਮੈਂ ਮਨ ਬੈਲ ਕੋ ਚਲਾ ਗਯਾਨ ਰੂਪੀ ਗੁਣ ਮੈਂ ਆਤਮ ਵਸਤੂ ਨਾਲ ਭਰ ਡਾਰੀ ਕਹੀਏ ਭਰ ਪਾਈ ਵਾ ਅੰਤਹ ਕਰਨ ਰੂਪੀ ਗੂਨ ਮੈਂ ਗਯਾਨ ਰੂਪੀ ਵਸਤੂ ਭਰ ਪਾਈ॥

## ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ॥ ੪॥ ੨॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਸੰਤ ਜਨੋ ਸ੍ਰਵਣ ਕਰੋ ਅਬ ਹਮਾਰੀ ਖੇਪ ਨਿਭੀ ਹੈ॥ (ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ) ਕਬੀਰ ਜੀ ਕਹਿਤੇ ਹੈਂ ਸੁਨੋ ਰੇ ਸੰਤੋ ਹਮਾਰੀ ਸਿੱਖੀ ਸੇਵਕੀ ਰੂਪੀ ਖੇਪ ਨਿਬਹੀ ਤੋੜ ਚੜ੍ਹੀ ਵਾ ਜੋ ਪੂਰਬ ਖੇਪ ਕਹੀ ਇਤਿਆਦੀ ਨਿਬਹੀ ਯਾਨੇ ਐਸੇ ਬਨਜ ਕਰ ਲਾਭ ਹੂਆ॥ ਇਹ ਸੁਣਕੇ ਇਕ ਜੋਗੀ ਕਹਿਨੇ ਲਗਾ ਤੂੰ ਸ਼ਰਾਬ ਤਾ ਪਾਨ ਨਹੀਂ ਕਰਦਾ ਤੇਰੀ ਖੇਪ ਕੈਸੇ ਨਿਭੀ ਤਿਸ ਪਰ ਕਬੀਰ ਜੀ ਵਾਹਜ ਸ਼ਰਾਬ ਕੀ ਇਛਆ ਦੂਰ ਕਰਨੇ ਲਈ ਤਾੜਕੇ ਬਚਨ ਕਹੇ ਹੈਂ ਕਿ ਅੰਤ੍ਰੀਵ ਦੋ ਪ੍ਰਕਾਰ ਕੀ ਸ਼ਰਾਬ ਹੈ ਇਕ ਯੋਗਾ ਨੰਦ ਦੂਤੀ ਬ੍ਰਹਮਾ ਨੰਦ ਇਹ ਪਾਨ ਕਰ॥ ੪॥ ੨॥

## ਰੀ ਕਲਵਾਰਿ ਗਵਾਰਿ ਮੂਢਮਤਿ ਉਲਟੋ ਪਵਨੁ ਫਿਰਾਵਉ॥

ਹੇ (ਕਲਵਾਰਿ) ਕਲੇਸ਼ ਵਾਲੀ ਗਵਾਰ (ਮੂਢ) ਅਤੀ ਮੂਰਖ ਬੁੱਧੀ ਤੂੰ ਵਾਸਨਾ ਰੂਪੀ ਪਵਨ ਕੋ ਸੰਸਾਰ ਕੀ ਤਰਫ ਸੇ ਉਲਟੀ ਕਰਕੇ ਪ੍ਰਮੇਸ੍ਰਰ ਕੀ ਤਰਫ (ਫਿਰਾਵਉ) ਮੋੜੋ ਵਾ ਪ੍ਰਤੱਖ ਪ੍ਰਾਨ ਪਵਣ ਕੋ ਨੀਚੇ ਸੇ ਊਪਰ ਦਸਵੇਂ ਦੁਆਰ ਕੋ ਮੋੜੋ॥ (ਰੀ ਕਲਵਾਰਿ ਗਵਾਰਿ ਮੂਢਮਤਿ ਉਲਟੋ ਪਵਨੁ ਫਿਰਾਵਉ॥) ਰੀ ਕਲਹ ਵਾਲੀ ਜੀਵ ਰੂਪੀ ਇਸਤ੍ਰੀ ਗਵਾਰ ਤਨ ਕਰ ਮੂਢਮਤ ਕਰ ਵਾ ਕਲਵਾਰ ਕਲਾਲ ਕਾ ਨਾਮ ਹੈ ਪਵਨ ਪ੍ਰਾਨਾਂ ਕੋ ਉਲਟਾਕੇ ਨੀਚੇ ਸੇ ਫਿਰਾਉ ਦਸਮ ਦ੍ਵਾਰ ਮੇਂ ਯਾਨੇ ਚੜ੍ਹਾਵੋ॥

## ਮਨੁ ਮਤਵਾਰ ਮੇਰਸਰ ਭਾਠੀ ਅੰਮ੍ਰਿਤ ਧਾਰ ਚੁਆਵਉ॥ ੧॥

ਮਨ ਮਤਵਾਰੋ ਮਸਤ ਹੋ ਜਾਵੇਗਾ ਔਰ (ਮੇਰਸਰ) ਮੇਰੂ ਪਰਬਤ ਕੇ ਸਮਾਨ ਮੁਖ ਰੂਪ ਜੋ ਪ੍ਰਮਾਤਮਾ ਹੈ ਤਿਸ ਕੋ ਭਾਠੀ ਕਰ ਵਾ ਮੇਰੂ ਜੋ ਦਸਮਾਂ ਦਵਾਰ ਹੈ ਤਿਸਕੋ ਭਠੀ ਸਦਰਸ ਕਰ ਪੁਨਾ ਪ੍ਰਤੱਖਜ ਦਸਮੇਂ ਦੁਆਰੇ ਤੇ ਅੰਮ੍ਰਿਤ ਕੀ ਧਾਰ ਕਿੰਵਾ ਆਤਮਾਨੰਦ ਕੋ ਚੁਆਉਣਾ ਕਰੋ ਭਾਵ ਸਾਖਯਾਤ ਕਰੋ॥ (ਮਨੁ ਮਤਵਾਰ ਮੇਰਸਰ ਭਾਠੀ ਅੰਮ੍ਰਿਤ ਧਾਰ ਚੁਆਵਉ)ਅਨ੍ਯ ਮੇਰ ਕਹੀਏ ਦਸਮ ਦ੍ਵਾਰ ਕੋ ਭੱਠੀ ਕੇ ਸਰ ਕਹੀਏ ਸਦਰਸ ਬਨਾਵੇ ਤਾਂ ਦਸਮ ਦ੍ਵਾਰ ਮੈਂ ਯੋਗਾਨੰਦ ਰੂਪੀ ਅੰਮ੍ਰਿਤ ਕਾ ਧਾਰਾ ਚੁਆਵੋਗੇ ਇਸ ਪ੍ਰਕਾਰ ਮਨ ਮਤਵਾਰਾ ਕਹੀਏ ਮਸਤੀ ਵਾਲਾ ਹੋਵੇਗਾ ਵਾ ਦੂਤੀ ਅਰਥ॥ (ਰੀ ਕਲੇ ਵਾਲੀ ਗਵਾਰ ਮੂਢ) ਕਹੀਏ ਅਤੀ ਮੂੜਮਤੀ ਵਾਲੀ ਪਵਨ ਸ੍ਵਾਸਾਂ ਕੋ ਉਲਟਾਕੇ ਸੰਸਾਰ ਤਰਫੋਂ ਫਿਰਾਉ ਈਸ਼੍ਵਰ ਕੇ ਭਜਨ ਕਰਨੇ ਮੇਂ ਵਾ ਪਵਨ ਵਾਸ਼ਨਾ ਕੋ ਉਲਟਾਕੇ ਪ੍ਰਮੇਸ਼ਰ ਤਰਫ ਫਰਾਓ। ਮੇਰ ਕਹੀਏ ਚੇਤਨ ਕੋ ਭੱਠੀ ਕੇ ਸਰ ਕਹੀਏ ਸਦਰਸ ਬਨਾਵੋ ਤਿਸ ਵਿੱਚੋਂ ਬ੍ਰਹਮਾਂ ਨੰਦ ਰੂਪੀ ਅੰਮ੍ਰਤ ਧਾਰ ਚੁਆਵੇ ਤਾਂ ਮਨ ਮਤਵਾਰਾ ਕਹੀਏ ਮਤ ਵਾਲਾ ਯਾਨੇ ਅਕਲ ਵਾਲਾ ਹੋਵੇਗਾ॥ ੧॥

## ਬੋਲਹੁ ਭਈਆ ਰਾਮ ਕੀ ਦੁਹਾਈ॥

ਹੇ ਭਾਈ ਤੁਮ ਕੋ ਰਾਮ ਕੀ (ਦੁਹਾਈ) ਸਪਤ ਹੈ ਵਾ ਜਿਸ ਰਾਮ ਕੀ ਸਾਰੇ ਦੁਹਾਈ ਫਿਰ ਰਹੀ ਹੈ ਤਿਸ ਪਰਮੇਸ਼ਰ ਕਾ ਜਸ ਉਚਾਰਨਾ ਕਰੋ। (ਬੋਲਹੁ ਭਈਆ ਰਾਮ ਕੀ ਦੁਹਾਈ) ਹੇ ਭਈਅਨ ਤੁਮਕੋ ਰਾਮ ਕੀ ਦੁਹਾਈ ਸੁਗੰਦ ਹੈ ਜੇਕਰ ਐਸੇ ਮਦ ਕੇ ਜਸ ਕੋ ਨਹੀਂ ਬੋਲੋਗੇ ਵਾ ਹੇ ਭਈਅਨ ਰਾਮ ਕੀ ਜਸ ਰੂਪੀ ਦੁਹਾਈ ਬੋਲੋ ਵਾ ਹੇ ਭਈਅਨ ਤੁਮ ਕੋ ਰਾਮ ਕੀ ਸੁਗੰਦ ਹੈ ਜੋ ਰਾਮ ਨਾਮ ਨਹੀਂ ਬੋਲੋਗੇ ਇਸ ਤੇ ਬੋਲੋ। ਪ੍ਰਸ਼ਨ। ਐਸੀ ਸ਼ਰਾਬ ਕਿਸ ਦ੍ਵਾਰਾ ਪ੍ਰਾਪਤ ਹੋਵੇ ਹੈ ? ਉੱਤਰ:-

## ਪੀਵਹੁ ਸੰਤ ਸਦਾ ਮਤਿ ਦੁਰਲਭ ਸਹਿਜੇ ਪਿਆਸ ਬੁਝਾਈ॥੧॥ ਰਹਾਉ॥

ਸੰਤੋਂ ਕੀ ਮਤ ਸਿਖਯਾ ਧਾਰਕਰ ਜੋ ਦੁਰਲਭ ਆਤਮਾਨੰਦ ਅੰਮ੍ਰਤ ਹੈ ਤਿਸਕੋ ਸਦਾ ਪੀਵੋ ਜਿਨ੍ਹੋਂ ਨੇ ਪੀਆ ਹੈ ਤਿਸ ਅੰਮ੍ਰਤ ਨੇ ਤਿਨ ਕੀ ਵਿਸ਼ਜ ਵਾਸ਼ਨਾ ਰੂਪੀ ਤ੍ਰਿਖਾ ਬੁਝਾਇ ਦਈ ਹੈ।

(ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ ॥) ਐਸੀ ਦੁਰਲਭ ਸ਼ਰਾਬ ਮਤੀ ਕਰਕੇ ਸੰਤਾ ਦ੍ਵਾਰੇ ਪਾਨ ਕਰੋ ਤਾਂ ਤੁਮਾਰੀ ਸਹਜੇ ਹੀ ਪਿਆਸ ਬੁਝਾ ਦੇਵੇਗੀ ਵਾ ਬੁਝਾਏਗੀ॥੧॥ ਪ੍ਰਸ਼ਨ ਐਸੇ ਮਦ ਕੋ ਸਭੀ ਪਾਨ ਕਰੇਂ ਹੈਂ ? ਉੱਤ੍ਰ:-

## ਭੈ ਵਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸ ਪਾਵੈ ਭਾਈ ॥

ਭੈ ਕੇ ਵਿਖੈ (ਭਾਉ) ਗਯਾਨ ਹੈ ਭਾਵ ਪਹਿਲੇ ਭਯ ਹੋਵੇਗਾ ਤੋ ਔਰ ਸਾਧਨ ਦ੍ਵਾਰੇ ਗਯਾਨ ਪ੍ਰਾਪਤੀ ਹੋਵੇਗੀ ਔ (ਭਾਇ) ਪ੍ਰੇਮ ਕਰਕੇ ਗਯਾਨ ਕੇ ਮਹਾਤਮ ਕੋ ਕੋਊ ਵਿਰਲਾ ਹੀ ਸਮਝਤਾ ਹੈ ਹੇ ਭਾਈ ਵਹੀ ਪੁਰਖ ਹਰੀ ਕੇ ਅੰਮ੍ਰਤ ਰੂਪ ਰਸ ਕੋ ਪੀਵਤਾ ਹੈ ਰਸ ਪਦ ਆਨੰਦ ਕਾ ਪ੍ਰਯਾਯ ਹੈ। (ਭੈ ਵਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸ ਪਾਵੈ ਭਾਈ) ਈਸ਼੍ਵਰ ਕੇ ਭੈ ਵਿਚ ਹੀ ਭਾਉ ਕਹੀਏ ਗਯਾਨ ਹੈ ਅਗਰ ਭੈ ਕੋ ਧਾਰਨਾ ਭਾਇ ਪ੍ਰੇਮ ਕਰ ਕੋਊ ਬੂਝੇ ਹੈ ਜੋ ਬੂਝਤਾ ਹੈ ਹੇ ਭਾਈ ਜੋਗੀ ਸੋ ਹਰੀ ਰਸ ਬ੍ਰਹਮਾਨੰਦ ਰੂਪੀ ਸ਼ਰਾਬ ਕੋ ਪੀਵੇ ਹੈ ਵਾ ਯੋਗਾਨੰਦ ਕੋ। ਪ੍ਰਸ਼ਨ ਐਸਾ ਬ੍ਰਹਮਾਨੰਦ ਰੂਪੀ ਮਦ ਕਿਸ ਸਰੀਰ ਵਿਚ ਹੈ ? ਉੱਤਰ:-

## ਜੇਤੇ ਘਟਿ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥ ੨ ॥

ਜਿਤਨੇ ਘਟਿ ਹੈਂ ਅੰਮ੍ਰਿਤ ਸਭ ਹੀ ਮੇਂ ਹੈ ਪਰੰਤੂ ਜਿਸ ਕੋ ਪਰਮੇਸ਼੍ਵਰ ਚਾਹਤਾ ਹੈ ਤਿਸ ਕੋ ਪਲਾਵਤਾ ਹੈ। (ਜੇਤੇ ਘਟਿ ਅੰਮ੍ਰਿਤ ਸਭਹੀ ਮਹਿ ਭਾਵੈ ਤਿਸਹਿ ਪੀਆਈ ॥) ਜਿਤਨੇ ਘੱਟ ਸਰੀਰ ਹੈਂ ਬ੍ਰਹਮਾਨੰਦ ਰੂਪੀ ਅੰਮ੍ਰਿਤ ਸਭ ਹੀ ਮਹਿ ਹੈ, ਅਗਰ ਐਸੇ ਨਹੀਂ ਪ੍ਰਾਪਤ ਹੋਵੇ ਹੈ। ਜਿਸਕੇ ਪੂਰਬਲੇ ਕਰਮ ਹੈਂ ਓਹੁ ਈਸ਼੍ਵਰ ਕੋ ਭਾਵੈ ਹੈ, ਤਿਸਕੋ ਪਾਨ ਕਰਵਾਵੇ ਹੈ ਵਾ ਸਿਧਾ ਹੀ ਜੇਹੜਾ ਉਸਕੋ ਭਾਵੇ ਹੈ ਤਿਸਕੋ ਪਾਨ ਕਰਵਾਵੇ ਹੈ ॥ ੨ ॥

## ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥

ਦੇਹ ਰੂਪੀ ਨਗਰੀ ਏਕ ਹੈ ਅਰ ਨਉਂ ਗੋਲਕ ਤਿਸਕੇ ਦਰਵਾਜੇ ਹੈਂ ਤਿਸ ਵਿਖੇ ਜੋ ਬ੍ਰਿਤੀ ਵਾ ਪਵਨ ਧਾਵਤੀ ਥੀ, ਸੋ ਰੋਕ ਕਰ ਠਹਿਰਾਈ ਹੈ। (ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥) ਪ੍ਰਾਣਾਂ ਕੇ ਨਿਰੋਧ ਤੇ ਮਨਦਾ ਭੀ ਨਿਰੋਧ ਲਿਖਾ ਹੈ, ਇਸਤੇ ਕਹੇ ਹੈ ਇਕ ਸਰੀਰ ਰੂਪੀ ਨਗਰੀ ਕੇ ਜੋ ਨਉਂ ਦਰਵਾਜੇ ਹੈਂ ਤਿਨੋਂ ਮੈਂ ਵਿਸ਼ਯੋਂ ਕੇ ਗ੍ਰਹਣ ਹੇਤ ਜੋ ਧਾਵਤ ਮਨ ਤਿਸਕੋ ਭੀ ਵਰਜ ਰੱਖਿਆ ਯਾਨੇ ਮਨ ਕਾ ਭੀ ਨਿਰੋਧ ਹੂਆ।

## ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨ ਖੀਵਾ ਭਾਈ ॥ ੩ ॥

ਜਬ ਧਯਾਤਾ ਧਯਾਨ ਧੇਯ ਆਦਿਕ ਤ੍ਰਿਕੁਟੀ (ਛੂਟੈ) ਨਿਬ੍ਰਤ ਹੋ ਜਾਵੈ, ਭਾਵ ਬ੍ਰਿਤੀ ਗਾੜ੍ਹੀ ਹੋ ਜਾਵੇ ਤੋ ਹੇ ਭਾਈ ਦਸਵਾਂ (ਦਰ) ਦ੍ਵਾਰਾ ਪੂਰਬੋਕਤ ਅੰਮ੍ਰਿਤ ਕਾ ਖੁਲ੍ਹਤਾ ਹੈ, ਔਰ ਤੋਹੀ ਮਨ (ਖੀਵਾ) ਅਮਲੀ ਹੋਤਾ ਹੈ, ਭਾਵ ਆਤਮ ਆਨੰਦੀ ਹੋਤਾ ਹੈ। (ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ) ਦਸਮ ਦ੍ਵਾਰ ਮੈਂ ਜਬ ਪ੍ਰਾਨ ਚੜ੍ਹਾਏ ਤਾਂ ਤਿਕੁਟੀ ਇੜਾ ਪਿੰਗੁਲਾ ਸੁਖਮਨਾ ਇਹ ਛੁਟ ਜਾਵੇ ਹੈਂ, ਯਾਨੇ ਇਨਕੀ ਭੀ ਫੇਰ ਕੋਈ ਅਪੇਖਯਾ ਨਹੀਂ ਰਹੇ। (ਤਾ ਮਨ ਖੀਵਾ ਭਾਈ॥) ਹੇ ਭਾਈ ਜੋਗੀ ਜਾਂ ਏਹ ਪ੍ਰਕਾਰ ਕੀਆ ਤਾਂ ਮਨਖੀਵਾ ਮਸਤੀ ਵਾਲਾ ਹੂਆ ॥ ੩ ॥

## ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥

ਅਭੈ ਪਦ ਮੈਂ ਜਿਨ੍ਹਾਂ ਨੇ ਮਨਕੋ ਪੂਰਨ ਕੀਆ ਹੈ ਅਰਥਾਤ ਲਗਾਯਾ ਹੈ ਤਿਸਕੇ ਅਧਯਾਤਮ ਆਦੀ ਤਾਪ ਨਸ਼ਟ ਹੂਏ ਹੈਂ। ਸ੍ਰੀ ਕਬੀਰ ਜੀ ਕਹਿਤੇ ਹੈਂ ਮੈਂ ਬੀਚਾਰ ਕਰ ਕਹਿਤਾ ਹੂੰ। (ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ) ਤਿਸਕੋ ਅਭੈ ਪਦ ਬ੍ਰਹਮ ਪਦ ਪ੍ਰਾਪਤ ਭਇਆ ਹੈ ਤਿਸਕੇ ਤਾਪ ਆਧ ਬਿਆਧ ਆਦਕ ਸਭ ਨਾਸੇ ਕਬੀਰ ਜੀ ਕਹੇ ਹੈ ਇਸਤੇ ਹੇ ਜੋਗੀ ਹਮ ਤਾਂ ਐਸੀ ਸ਼ਰਾਬ ਕੇ ਵੀਚਾਰੀ ਹੂਏ ਹੈਂ ਵਾ ਜੋ ਇਸ ਸ਼ਰਾਬ ਕਾ ਵੀਚਾਰੀ ਹੂਆ ਹੈ ਉਸਕੋ ਇਹ ਪੂਰਬ ਵਾਤ ਪਰਾਪਤ ਭਈ ਹੈ।

ਉਲਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਦ ਖੁਮਾਰੀ॥ ੪ ॥ ੩ ॥

ਜੋ ਸੰਸਾਰ ਤੇ ਉਲਟ ਕਰ ਚਲਤੇ ਹੈਂ ਉਨੋ ਨੇ ਯਹ ਮਦੁ ਪਾਇਆ ਹੈ ਜੋ ਇਸ ਸ਼ਬਦ ਮੈਂ ਕਹਾ ਹੈ ਜੈਸੇ ਮਦਿ ਕਾ ( ਖੋਦ ) ਪਯਾਲਾ ਪੀਨੇ ਸੇ ਪੁਰਸ ਕੋ ਖੁਮਾਰੀ ਚੜ੍ਹਤੀ ਹੈ ਵਾ ਜੈਸੇ (ਖੋਦ) ਸੁੰਘੇ ਕੋ ਧਰਤੀ ਸੁੰਘਨੇ ਸੇ ਖੁਮਾਰੀ ਚੜ੍ਹਤੀ ਹੈ ਭਾਵ ਖਾਰਾ ਮੀਠਾ ਜਲੁ ਪ੍ਰਤੀਤ ਹੋ ਜਾਤਾ ਹੈ ਤੈਸੇ ਹੀ ਵਹੁ ਪੁਰਸ਼ ਬ੍ਰਹਮਾ ਨੰਦ ਮੈਂ ਅੰਮ੍ਰਿਤ ਕਰ ਮਸਤ ਹੂਆ ਹੈ। ਉਪਦੇਸ਼ ਕਰਤੇ ਹੈਂ (ਉਲਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਦ ਖੁਮਾਰੀ) ਜਬ ਪਰਾਣ ਉਲਟ ਕਹੀਏ ਉਲਟੇ ਚਲੇ ਦਸਮਦ੍ਵਾਰ ਮੇਂ ਤਾਂ ਇਹ ਮਦ ਯੋਗਾਨੰਦ ਪਾਇਆ। ਕੈਸੇ ਮਸਤ ਹੂਆ ਇਸ ਪਰ ਦ੍ਰਿਸ਼ਟਾਂਤ ਜੈਸੇ ਖੋਦ ਕਹੀਏ ਪਿਆਲਕੇ ਪਾਨ ਕਰਨੇ ਤੇ ਖੁਮਾਰੀ ਚੜ੍ਹ ਜਾਵੇ ਹੈ ਐਸੇ ਖੁਮਾਰੀ ਚੜ੍ਹ ਗਈਵਾ ਦੂਤੀ ਮਦ ਕਾ ਪਾਠੰਤ੍ਰ ਪਦ ਭੀਪਾਠਹੋਵੇ ਹੈ ਇਸਤੇਂਬ ਸੰਸਾਰ ਤੇ ਉਲਟਕਹੀਏਉਲਟੇ ਹੋ ਚਲੇ ਤਬ ਇਹ ਪਦੁ ਪਾਇਆਜਾਨੇ ਬ੍ਰਹਮਾ ਨੰਦ ਕੈਸੇ ਖੁਮਾਰੀ ਹੋਈ ਇਸ ਪਰ ਦ੍ਰਿਸ਼ਟਾਂਤ ਜੈਸੇ ਪ੍ਰਿਥ੍ਵੀ ਕੇ ਖੋਦਨੇ ਕਰ ਕਿਸੀ ਕੋ ਧਨ ਕੀ ਪ੍ਰਾਪਤੀ ਹੋ ਜਾਵੇ ਤਾਂ ਖੁਮਾਰੀ ਚੜ੍ਹ ਜਾਵੇ ਹੈ ਐਸੇ ਖੁਮਾਰੀ ਚੜ੍ਹੀ ॥ ੪ ॥ ੩ ॥

ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ॥

ਕਾਮ ਅਰ ਕ੍ਰੋਧ ਤ੍ਰਿਸਨਾ ਕੇ (ਲੀਨੇ) ਮਾਰੇ ਹੁਏ ਵਾ ਇਨਕੇ ਵਾਸਤੇ ਜੀਵੋਂ ਨੇ ਏਕ ਪ੍ਰਮੇਸ੍ਵਰ ਕੀ (ਗਤਿ) ਪ੍ਰਾਪਤੀ ਕੀ ਬਿਧੀ ਨਾ ਜਾਨੀ।

ਫੂਕੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ ॥ ੧ ॥

ਗਯਾਨ ਧਿਆਨ ਵਾ ਵੈਰਾਗ ਧਯਾਨ ਵਾ ਵੈਰਾਗ ਬਬੇਕ ਰੂਪੀ ਆਖੈ ਫੂਟ ਗਈ ਹੈਂ ਕਛੁ ਦਿਖਾਈ ਨਹੀਂ ਦੇਤਾ ਪਾਨੀ ਸੇ ਬਿਨਾ ਹੀ ਜੀਵ ਇਸ ਮੈਂ ਡੂਬ ਮੂਏ ਹੈਂ ਭਾਵ ਵਿਸ਼ਯ ਵਾ ਪਦਾਰਥੋਂ ਰੂਪੀ ਪਾਨੀ ਵਾਸਤਵ ਤੇ ਮਿਥਯਾ ਹੈ ਪਰੰਤੁ ਤੌਂ ਭੀ ਜੀਵ ਲੰਪਟ ਹੋ ਰਹੇ ਹੈਂ ॥ ੧ ॥

ਚਲਤ ਕਤ ਟੇਢੇ ਟੇਢੇ ਟੇਢੇ ॥

ਹੇ ਪੁਰਸ਼ੋ ਮਨ ਤਨ ਬਾਨੀ ਕਰਕੇ ਟੇਢੇ ਹੋ ਕਰ ਕਿਉਂ ਚਲਤੇ ਹੋ ?

ਅਸਟਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ ॥ ੧ ॥ ਰਹਾਉ ॥

ਯਹ ਜੋ ਸਰੀਰੁ ਹੈ, (ਅਸਤ) ਹਾਡ ਔਰ ਵਿਸ਼ਟਾਦਿ ਦੁਰਗੰਧਤਾ ਕਰ (ਮੂੰਦੇ) ਭਰੇ ਹੁਏ ਹੈਂ ਅਰ ਚਰਮ ਕਰਕੇ ਉਪਰ ਸੇ (ਬੇਢੇ) ਵਲੇ ਹੂਏ ਹੈਂ।

ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ ॥

ਹੇ ਭਾਈ ਜਨੋ ਰਾਮ ਕੋ ਨਹੀਂ ਜਪਤੇ ਹੋ ਕਿਸ ਭਰਮ ਮੇਂ ਲਾਗ ਕਰ ਭੂਲ ਰਹੇ ਹੋ ਤੁਮਾਰੇ ਸੇ ਕਾਲ ਦੂਰ ਨਹੀਂ ਹੈ ਅਰਥਾਤ ਨਿਕਟ ਹੀ ਹੈ।

ਅਨਿਕ ਜਤਨ ਕਰ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ ॥ ੨ ॥

ਇਸ ਸਰੀਰ ਕੋ ਅਨੇਕ ਜਤਨੋਂ ਕਰ ਰਾਖਤੇ ਹੋ ਚਾਹੇ ਕਿਤਨਾ ਜਤਨ ਕਰੋ ਰਖਨੇ ਕੋ ਪਰੰਤੂ ਅਵਸਥਾ ਕੇ ਪੂਰੇ ਹੋਣੇ ਸੇ ਰਹੇਗਾ, ਕਿੰਤੂ ਨ ਰਹੇਗਾ ਵਾ ਅਵਸਥਾ ਕੇ ਪੂਰੇ ਹੋਣੇ ਤਕ ਰਹੇਗਾ ਆਗੇ ਨਹੀਂ ਰਹੇਗਾ ॥ ੨ ॥

ਆਪਨ ਕੀਆ ਕਛੂ ਨ ਹੋਵੈ ਕਿਆ ਕੋ ਕਰੈ ਪਰਾਨੀ ॥

ਆਪਣਾ ਕੀਆ ਕੁਛ ਭੀ ਨਹੀ ਹੋਤਾ ਕੋਈ ਪ੍ਰਾਣੀ ਕਯਾ ਕਰ ਲੇਵੇਗਾ?

ਜਾ ਤਿਸੁ ਭਾਵੈ ਸਤਿਗੁਰੁ ਭੇਟੈ ਏਕੋ ਨਾਮੁ ਬਖਾਨੀ ॥ ੩ ॥

ਜੋ ਤਿਸ ਵਾਹਿਗੁਰੂ ਕੋ ਭਾਵਤਾ ਹੈ ਤਿਸ ਕੋ ਸਤਿਗੁਰੂ ਮਿਲਤਾ ਹੈ ਔ ਅਦੁਤੀ ਪਰਮੇਸ਼੍ਵਰ ਕੇ ਨਾਮ ਕੋ ਉਚਾਰਨ ਕਰਤਾ ਹੈ ॥ ੩ ॥

**ਬਲੂਆ ਕੇ ਘਰੂਆ ਮਹਿ ਬਸਤੇ ਫੁਲਵਤ ਦੇਹ ਅਇਆਨੇ ॥**

ਜੈਸੇ ਕੋਈ ਮੋਟੇ ਰੇਤੇ ਕਾ ਘਰੁ ਬੰਧਵਾਕਰ ਬਸੈ ਸੋ ਸ਼ੀਘਰ ਹੀ ਨਸ਼ਟ ਹੋ ਜਾਂਦਾ ਹੈ ਪੁਨਾ ਜੈਸੇ ਫੂਲ ਥੋੜੇ ਦਿਨ ਮੈਂ ਮੁਰਝਾਇ ਜਾਤਾ ਹੈ ਹੇ ਇਯਾਨੇ ਜੀਵ ਇਸ ਪਰਕਾਰ ਇਹ ਦੇਹੀ ਨਾਸਵੰਤ ਹੈ।

**ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ ਬਹੁਤੁ ਸਿਆਨੇ ॥ ੪ ॥ ੪ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਜਿਨ ਪੁਰਸ਼ੋਂ ਨੇ ਰਾਮ ਕੋ ਨਹੀਂ ਯਾਦ ਕੀਆ ਹੈ ਵਹੁ ਵਡੇ ਸਿਆਨੇ ਥੇ ਤੌ ਭੀ ਵਹੁ ਡੂਬੇ ਹੈਂ ॥ ੪ ॥ ੪ ॥ ਪੁਨਾ ਉਪਦੇਸ਼:—

**ਟੇਢ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ ॥**

ਸਿਰ ਪਰ ਟੇਢੀ ਹੀ ਪਗੜੀ ਬਾਂਧ ਲੀਨੀ ਔਰ (ਟੇਢੀ) ਆਕੜ ਮਰੋੜੇ ਨਾਲ ਚਲਣੇ ਲਗ ਪੜੇ ਔਰ ਪਾਨ ਕੇ ਬੀੜੇ ਖਾਣ ਲਗ ਪੜੇ ਵਾ ਸੂਰਮੇ ਖਾਨ ਸਰਦਾਰ ਲਗਤੇ ਹੈਂ।

**ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ ॥ ੧ ॥**

ਪ੍ਰੇਮਾ ਭਗਤੀ ਕੇ ਸਾਥ ਕੁਛ ਕਾਮ ਨ ਰਾਖਾ ਜੋ ਕਿਸੀ ਨੇ ਕਹਾ ਕਭੀ ਸਤਿਸੰਗ ਮੈਂ ਚਲਨਾ ਚਾਹੀਏ ਤਉ ਉੱਤਰ ਦੀਆ ਕਿ ਹੇ ਭਾਈ ਮੇਰਾ ਕਾਮ ਦੀਵਾਨ ਮੈਂ ਅਰਥਾਤ ਰਾਜ ਦਰਬਾਰ ਮੈਂ ਜਾਣੇ ਕਾ ਹੈ ॥ ੧ ॥

**ਰਾਮ ਬਿਸਾਰਿਓ ਹੈ ਅਭਿਮਾਨ ॥**

ਹੇ ਮੂਰਖ ਜੀਵ ਤੈਨੇ ਅਭਿਮਾਨ ਮੈਂ ਲਗ ਕਰ ਰਾਮ ਕੋ ਬਿਸਾਰ ਦੀਆ ਹੈ।

**ਕਨਿਕ ਕਾਮਨ ਮਹਾਂ ਸੁੰਦਰ ਪੇਖਿ ਪੇਖਿ ਸਚੁ ਮਾਨ ॥ ੧ ॥ਰਹਾਉ ॥**

ਕਨਿਕ ਸੁਵਰਨਾਦਿ ਧਨ ਅਰ ਮਹਾ ਸੁੰਦਰੀ ਇਸਤ੍ਰੀ ਕੋ ਬਾਰੰਬਾਰ ਦੇਖ ਕਰ (ਸਚੁ) ਅਨੰਦ ਕੋ ਮਾਨਤਾ ਭਯਾ।

**ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ ॥**

ਲਾਲਚ ਝੂਠ ਔ ਬਿਕਾਰੋਂ ਕਰ ਅਤਯੰਤ ਮਦ ਮੈ ਉਨਮਤ ਹੋ ਕਰ ਇਸੀ ਪਕਾਰ ਸਭ ਆਯੂ ਬਤੀਤ ਕਰ ਲਈ।

**ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ ॥ ੨ ॥ ੫ ॥**

ਸ੍ਰੀ ਕਬੀਰ ਜੀ ਕਹਿਤੇ ਹੈਂ (ਨਿਦਾਨਿ) ਮੂਰਖ ਜੀਵ ਕੋ ਵਾ ਨਾਸ ਕਰਨੇ ਵਾਲਾ ਅੰਤ ਕੀ ਬੇਰ ਕਾਲ ਆਨ ਲੱਗਾ ਭਾਵ ਆ ਕਰ ਪਕੜ ਲੀਆ ਹੈ ॥ ੨ ॥ ੫ ॥ ਪੁਨਹ ਵੈਰਾਗ ਜਨਕ ਉਪਦੇਸ਼ ਕਰਤੇ ਹੈਂ:—

**ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥**

ਸੰਸਾਰ ਮੈਂ ਚਾਰ ਦਿਨ ਜੀਵ ਅਪਨੀ ਅਪਨੀ ਨੌਬਤਿ ਨਗਾਰਾ ਭਾਵ ਬਜਾ ਬਜਾਇ ਕਰ ਚਲੇ ਜਾਤੇ ਭਏ।

**ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥ ੧ ॥ ਰਹਾਉ ॥**

ਇਤਨਾ ਕੁ ਧਨੁ (ਖਟੀਆ) ਇਕੱਠਾ ਕੀਆ ਕਿਛ ਤੋ (ਗਠੀਆ) ਥੈਲੀਏ ਬੰਧੀ ਹੂਈ ਅਰ ਕਛੁ (ਮਟੀਆ) ਮਿਟੀ ਮੈਂ ਦਬਾਯਾ ਹੂਆ ਥਾ ਵਾ ਕੁਛ ਗਾਂਠ ਮੈਂ ਰਾਖਤਾ ਥਾ ਅਰ ਕੁਛ ਮਟੀਆ ਭਰ ਰਾਖੀ ਥੀ, ਪਰੰਤੂ ਅੰਤ ਕੋ ਜੀਵ ਅਪਨੇ ਸੰਗ ਕੁਛ ਭੀ ਨਹੀਂ ਲੇ ਜਾਤਾ।

**ਦਿਹਰੀ ਬੈਠੀ ਮਿਹਰੀ ਰੋਵੈ ਦੁਆਰੈ ਲਉ ਸੰਗਿ ਮਾਇ ॥**

ਦਰਵਾਜ਼ੇ ਕੀ (ਦਿਹਰੀ) ਦਹਿਲੀਜ ਪਰ ਬੈਠੀ ਹੂਈ (ਮਿਹਰੀ) ਇਸਤ੍ਰੀ ਰੋਵਤੀ ਹੈ ਔਰ ਬਾਹਰਲੇ ਦਰਵਾਜ਼ੇ ਤਕ ਮਾਤਾ ਰੋਤੀ ਜਾਤੀ ਹੈ ਭਾਵ ਯਹ ਕਿ ਵਡੇ ਲੋਕੋਂ ਕੀਆਂ ਇਸਤ੍ਰੀਆਂ ਬਾਹਰ ਨਹੀਂ ਜਾਤੀਆਂ ਵਾ ਪੂਰਬ ਮੇਂ ਬਾਹਰ ਨਹੀਂ ਜਾਤੀਆਂ।

**ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ ॥੧॥**

ਕੁਟੰਬ ਕੇ ਸਭ ਲੋਕ ਮਸਾਣ ਭੂਮੀ ਤਕ ਮਿਲ ਕਰ ਜਾਤੇ ਭਏ ਔਰ (ਹੰਸੁ) ਜੀਵ ਸਰੀਰ ਸੇ ਪ੍ਰਾਣੋਂ ਕੇ ਵਿਜੋਗ ਸਮੇ ਹੀ ਇਕੇਲਾ ਜਾਤਾ ਹੈ ਵਾ ਮਸਾਣ ਭੂਮਿਕਾ ਤੇ ਪਰੇ ਅਗੇ ਜੀਵ ਇਕੇਲਾ ਜਾਤਾ ਹੈ ਜਬ ਲੋਕ ਤ੍ਰਿਣ ਤੋੜਤੇ ਹੈਂ ਤਬ ਜੀਵ ਨਿਰਾਸ ਹੋ ਜਾਤਾ ਹੈ ਅਰ ਕਹਿਤਾ ਹੈ ਅਹੋ ਜਿਨਕੋ ਮੈਂ ਅਪਨੇ ਜਾਨਤਾ ਥਾ ਇਨ ਮੇਂ ਸੇ ਮੇਰਾ ਸੰਗੀ ਕੋਊ ਭੀ ਨਾ ਹੂਆ ॥ ੧ ॥

**ਵੈ ਸੁਤਵੈ ਬਿਤਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ ॥**

ਵਹੁ ਪੁ੍ਤ੍ਰ ਜੋ ਉਪਜਾਇ ਕਰ ਪਾਲੇ ਥੇ ਅਰ ਵਹੁ ਧਨੁ ਪੁਨਾ ਵਹੁ ਪੁਰ ਅਰ (ਪਾਟਨ) ਬਡੇ ਸ਼ਹਿਰ ਬਹੁਰੋ ਜੀਉ ਆਇ ਕਰ ਨਹੀਂ ਦੇਖਤਾ ।

**ਕਹਤੁ ਕਬੀਰੁ ਰਾਮ ਕੀ ਨ ਸਿਮਰਹੁ ਜਨਮੁ ਅਕਾਰਥ ਜਾਇ ॥ ੨ ॥ ੬ ॥**

ਤਾਂਤੇ ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਜਨੋਂ ਰਾਮ ਕੋ ਕਿਉਂ ਨਹੀਂ ਸਿਮਰਤੇ? ਨਾਮ ਸੇ ਬਿਨਾਂ ਜਨਮ ਬਿਅਰਥ ਬੀਤਤਾ ਜਾਤਾ ਹੈ ॥ ੨ ॥ ੬ ॥

## ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ ॥

### ੧ ਓ ਸਤਿਗੁਰਪ੍ਰਸਾਦਿ ॥

ਪਮੇਸ੍ਵਰ ਕੀ ਭਗਤੀ ਕੀ ਮਹਿਮਾਂ ਬਰਨਨ ਕਰਤੇ ਹੈਂ:-

**ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥**

ਖਟ ਕਰਮ ਭੀ ਕਰਤਾ ਹੈ ਅਰ ਉੱਤਮ ਕੁਲਕੇ ਸਹਿਤ ਭੀ ਹੈ ਪਰੰਤੂ ਜਿਸ ਪੁਰਸ਼ ਕੇ ਹਿਰਦੇ ਮੈਂ ਹਰਿ ਕੀ ਭਗਤੀ ਨਹੀਂ ਹੈ ।

**ਚਰਨਾਰ ਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥ ੧ ॥**

ਪੁਨਾ ਹਰੀ ਕੇ ਚਰਨ ਕਵਲ ਔ ਹਰੀ ਕੀ ਕਥਾ ਭੀ ਜਿਸਕੋ ਨਹੀਂ ਭਾਵਤੀ ਹੈ ਤਿਸ ਪੁਰਸ਼ ਕੋ (ਸੁਪਚ) ਚੰਡਾਲ ਕੇ ਸਮਾਨ (ਤੁਲਿ) ਅਰਥਾਤ ਮਨ ਮੈਂ ਵੀਚਾਰ ਲੈਣਾ ॥ ੧ ॥

**ਰੇ ਚਿਤ ਚੇਤ ਚੇਤਿ ਅਚੇਤ ॥**

ਹੇ ਚੇਤਨ ਸੇ ਅਚੇਤ ਅਰਥਾਤ ਹਰੀ ਸਿਮਰਨ ਸੇ ਰਹਿਤ ਪੁਰਸ਼ ਚਿਤ ਵਿਖੇ ਹਰੀ ਕਾ ਸਿਮਰਨ ਕਰ ਜੇ ਕਹੇ ਮੈਂ ਤੋ ਨੀਚ ਜਾਤ ਹੂੰ ਮੇਰੇ ਕੋ ਪਰਮੇਸ੍ਵਰ ਕਬ ਮਿਲਾ ? ਤਿਸ ਪਰ ਕਹਿਤੇ ਹੈ :-

**ਕਾਹੇ ਨ ਬਾਲ ਮੀਕਹਿ ਦੇਖ ॥**

ਬਾਲਮੀਕ ਜੀ ਕੋ ਕਿਸ ਵਾਸਤੇ ਨਹੀਂ ਦੇਖ ਲੇਤਾ ?

**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥ ੧ ॥ ਰਹਾਉ ॥**

ਜਿਸ ਜਾਤੀ ਸੇ ਵਹੁ ਕਿਸ ਪਦਵੀ ਕੋ ਪਹੁੰਚਤਾ ਭਯਾ ਯਾਤੇ ਰਾਮ ਕੀ ਭਗਤੀ ਸਰਬ ਸਾਧਨੋਂ ਸੇ ਵਸ਼ੇਸ਼ ਹੈ, ਪੁਨਾ ਪੂਰਬ ਕਥਨ ਕੋ ਸਪਸ਼ਟ ਕਰਤੇ ਹੈਂ:-

**ਸੁਆਨ ਸਤ੍ਰੂ ਅਜਾਤੁ ਸਭ ਤੇ ਕ੍ਰਿਸ਼ਨ ਲਾਵੈ ਹੇਤੁ ॥**

(ਸੁਆਨ ਸਤ੍ਰੂ) ਕੁੱਤਿਓਂ ਕਾ ਵੈਰੀ ਥਾ ਭਾਵ ਕੁੱਤਿਓਂ ਕੋ ਭੰਗੀ ਮਾਰਤੇ ਹੈਂ ਵਾ ਜੂਠ ਕੇ ਅਧਕਾਰੀ ਕੁੱਤੇ ਹੈਂ

ਸੋ ਦੂਤ ਭੰਗੀ ਲੈ ਜਾਤੇ ਹੈਂ ਜੋ ਕਿਸੀ ਕੀ ਰੋਜ਼ੀ ਵਿਗਾੜਤਾ ਹੈ ਸੋ ਵੈਰੀ ਹੋਤਾ ਹੈ ਸੋ ਦੋਨੋਂ ਪ੍ਰਕਾਰ ਵੈਰੀ ਥਾ ਅਰ ਸਭ ਤੇ (ਅਜਾਤ) ਨੀਚ ਜਾਤ ਥਾ। ਏਕ ਕ੍ਰਿਸ਼ਨ ਕੇ ਸਾਥ ਪ੍ਰੇਮ ਲਗਾਵਤਾ ਥਾ ਵਾ ਜਿਸ ਮੈਂ ਕ੍ਰਿਸ਼ਨ ਨੇ ਹੇਤ ਲਗਾਯਾ ਕਿਉਂਕਿ ਉਸ ਕੇ ਆਏ ਪਾਂਡਵੋਂ ਕਾ ਜਗਜ ਸੰਪੂਰਨ ਮਾਨਾ। ਯੇਹ ਦੂਸਰਾ ਬਾਲ਼ਮੀਕ ਭਯਾ।

## ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥ ੨ ॥

ਸੋ ਤਿਸ ਬਾਲ਼ਮੀਕ ਕੀ ਲੋਕ ਬਿਚਾਰਾ ਤੌ ਕਿਆ ਸਰਾਹਨਾ ਕਰੇ ਤਿਸਕਾ ਜਸੁ ਤੀਨ ਲੋਕ ਮੈਂ ਪ੍ਰਵੇਸ਼ ਕਰ ਜਾਤਾ ਭਯਾ। ੨ ॥ ਅਬੁ ਭਰੋਸਾ ਦ੍ਰਿੜ ਕਰਾਉਣ ਹੇਤ ਕਈ ਦ੍ਰਿਸ਼ਟਾਂਤ ਕਹਿਤੇ ਹੈਂ:–

## ਅਜਾਮਲੁ ਪਿੰਗੁਲਾ ਲੁਭਤ ਕੁੰਚਰੁ ਗਏ ਹਰਿਕੈ ਪਾਸ॥

ਅਜਾਮਲੁ ਪਾਪੀ ਪਿੰਗਲਾ ਨਾਮ ਵੇਸ੍ਵਾ ਜੋ ਜਨਕ ਪੁਰ ਮੇਂ ਰਹਤੀ ਥੀ ਅਰ (ਲੁਭਤ) ਬਧਕ ਅਰਥਾਤ ਹੇੜੀ ਜਿਸਨੇ ਸੰਤ ਕੀ ਆਗਿਆ ਮਾਨ ਕਰ ਪੰਛੀ ਰੂਪ ਚਤਰ ਭੁਜ ਕੋ ਪਕੜਾ ਥਾ ਅਰ (ਕੰਚਰੁ) ਹਸਤੀ ਯਹ ਸਭ ਭਗਤੀ ਕਰਕੇ ਹਰੀ ਕੇ ਪਾਸ ਚਲੇ ਜਾਤੇ ਭਏ।

## ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥ ੩ ॥ ੧ ॥

ਐਸੇ ਖੋਟੀ ਮਤਿਵਾਲੇ ਤਰ ਗਏ ਸ੍ਰੀ ਰਵਿਦਾਸ ਜੀ ਕਹਿਤੇ ਹੈਂ ਹੇ ਭਾਈ ਤੂੰ ਕਿਉਂ ਨਾ ਤਰੇਂਗਾ ਭਾਵ ਤੂੰ ਹੀ ਤਰ ਜਾਵੇਂਗਾ ॥ ੩ ॥ ੧ ॥ ਕੇਦਾਰਾ ਰਾਗ ਸਮਾਪਤੰ ॥

# ਰਾਗ ਭੈਰਉ

੧ ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤ ਅਜੂਨੀ ਸੈਭੰ ਗੁਰਪ੍ਰਸਾਦਿ॥

## ਰਾਗ ਭੈਰਉ ਮਹਲਾ ੧ ॥

**ਕਿਆ ਕਹੀਐ ਕਿਛੁ ਕਹੀ ਨ ਜਾਇ ॥**

ਕਿਆ ਕਹੀਏ ਆਪ ਕੀ ਉਪਮਾ ਕਿਛੁ ਕਹੀ ਨਹੀਂ ਜਾਤੀ।

**ਆਖਣ ਸੁਨਣਾ ਤੇਰੀ ਬਾਣੀ ॥**

ਤੇਰੀ ਬਾਣੀ ਕਾ ਹੀ ਆਖਣਾ, ਤੇਰੀ ਬਾਣੀ ਕਾ ਹੀ ਸੁਨਣਾ।

**ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਣੀ ॥**

ਗੁਰਾਂ ਕੇ ਮਨ ਕਹੀਏ ਮੰਤ੍ਰ ਕੋ ਮਾਨਿਆ ਤਾਂ ਮਨਸ਼ਾ ਮਨ ਵਿਚੋਂ ਸਮਾਈ ਮਨ ਰਾਜਾ ਪਰਕਾਸ਼ ਰੂਪ ਹੂਆ।

**ਮਨੁ ਜੋਗੀ ਮਨੁ ਬਿਨਸਿ ਬਿਓਗੀ ॥ ੨ ॥**

ਮਨ ਜੋਗੀਆਂ ਨਾਲ ਮਿਲਕੇ ਕਲਿਆਨ ਸਰੂਪ ਹੋ ਗਿਆ।ਬਿਜੋਗੀਆਂ ਨਾਲ ਮਿਲਕੇ ਬਿਨਸਨੇ ਵਾਲਾ ਹੂਆ॥੨॥

**ਭੈਰਉ ਮਹਲਾ ੧ ॥**

**ਨੈਨੀ ਦ੍ਰਿਸਟਿ ਨਹੀ ॥**

ਇਹ ਬ੍ਰਿਧ ਅਵਸਥਾ ਕਾ ਹਾਲ ਹੈ । ਸਪਸ਼ਟ ॥

**ਰੂਪੁ ਰੰਗੁ ਰਹਸੁ ਨਹੀ ਸਾਚਾ ॥**

ਜੋ ਰੂਪਾਂ ਵਿਚ ਰੰਗਿਆ ਹੂਆ ਹੈ ਉਸ ਕਾ ਰਹਸ ਅਨੰਦ ਸਚਾ ਅਜੇ ਭੀ ਨਹੀਂ ਲੀਆ ਵਾ ਰੂਪ ਸਫਾਈ ਰੰਗ ਪਰੇਮ ਸਚਾ ਰਹਸ ਅਨੰਦ ਇਹ ਕੋਈ ਭੀ ਨਹੀਂ ਪਰਾਪਤ ਹੂਆ ।

**ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ ॥**

ਜੇਹੜਾ ਆਸਾ ਤੇ ਨਿਰਾਸ ਹੋਇਕੇ ਉਦਾਸੀਨ ਰਹਤਾ ਹੈ ਉਸ ਬੈਰਾਗੀ ਕਾ ਸਹਜ ਰੂਪ ਮੈਂ ਧਿਆਨ ਲਾਗਾ ਹੈ ॥ ੩ ॥ ਭੈਰਉ ਮਹਲਾ ੧ ॥ ਪੁਨਾ ॥ ਬ੍ਰਿਧ ਅਵਸਥਾ ਕੀ ਹਾਲਤ ਕਹੇ ਹੈਂ ।

**ਭੂੰਡੀ ਚਾਲ ਚਰਣ ਕਰ ਖਿਸਰੇ ॥**

ਭੂੰਡੀ ਕਹੀਏ ਭੈੜੀ ਚਾਲ ਹੋ ਗਈ ਕਰ ਹੱਥ ਕਰਨੇ ਤੇ ਖਿਸਰੇ ਚਰਨ ਚਲਨੇ ਤੇ ਖਿਸਰੇ ।

**ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ॥ ੪ ॥**

ਤਰਨਾ ਉਨਕਾ ਹੋਵੇ ਹੈ ਜੋ ਅਨਹੋਗ ਘਰ ਕਾ ਦਰ ਕਦੇ ਨਹੀਂ ਜਾਨਤੇ ਇਕ ਸਤਸੰਗਤ ਹੀ ਸਚਿਆਰਾ ਦਰ ਨਿਸਚੇ ਕਰਦਾ ਹੈ ॥ ੪ ॥

ਭੈਰਉ ਮਹਲਾ ੧ ॥

ਸਗਲੀ ਰੈਣਿ ਸੋਵਤ ਗਲਿ ਫਾਹੀ ॥

ਨਿੰਦਰਾ ਰੂਪੀ ਫਾਹੀ ਗਲੇ ਮੈਂ ਪਾਕੇ ਵਾ ਇਸਤਰੀ ਰੂਪੀ ਗਲੇ ਮੈਂ ਪਾਕੇ ਸਗਲੀ ਰੈਨ ਸੁਤੇ ਕੀ ਹੀ ਬਿਤੀਤਭਈ।

ਕਾਲ ਬਿਕਾਲ ॥

ਜਨਮਣਾ ਮਰਨਾ।

ਡਗਰੀ ਚਾਲ ॥

ਬ੍ਰਿਧ ਅਵਸਥਾ ਮੈਂ ਡਗਰੀ ਕਹੀਏ ਡਾਮੇ ਡੋਲੇ ਚਾਲ ਹੋ ਜਾਤੀ ਹੈ।

ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ॥

ਸਾਸਤਰ ਬੇਦ ਇਹ ਕਹੇ ਹੈਂ ਤ੍ਰੈ ਗੁਨੀ ਮਾਇਆ ਹੈ ।

ਖੋਇਓ ਮੂਲੁ ਲਾਭੁ ਕਹ ਪਾਵਸਿ ॥

ਖੋਇ ਲਿਆ ਮੂਲ ਨਾਮ ਲਾਭ ਆਤਮ ਵਸਤੂ ਕਾ ਵਾ ਖੋਇ ਲਿਆ ਮੂਲ ਸ੍ਵਾਸ ਲਾਭ ਨਾਮ ਕੈਸੇ ਪਾਵਸ ਵਾ ਖੋਇ ਲਿਆ ਮੂਲ ਪੁੰਨ ਲਾਭ ਕਹ ਪਾਵਸ ਸੁਖ ॥ ੧ ॥ ਭੈਰਉ ਮਹਲਾ ੧ ॥

ਗੁਣੀ ਗੁਣੀ ਮਿਲਿ ਲਾਹਾ ਪਾਵਸਿ ॥

ਗੁਣੀ ਜਗਿਆਸੂ ਸ਼ਰਧਾ ਗੁਣ ਵਾਲਾ ਗੁਣੀ ਮਹਾਤਮਾ ਨਾਲ ਮਿਲਕੇ ਲਾਹਾ ਪਾਂਵਦਾ ਹੈ ॥੬॥ ਭੈਰਉਮਹਲਾ੧ ॥

ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰਪ੍ਰਸਾਦੀ ਪਾਈਐ ॥

ਸਰਬ ਧਾਰਨ ਜੋ ਹੈ ਈਸ਼੍ਵਰ ਤਿਸਦਾ ਨਾਮ ਧਨ ਹਿਰਦੇ ਮੈਂ ਗੁਰਪਰਸਾਦੀ ਕਰਕੇ ਪਾਈਦਾ ਹੈ।

ਅਮਰ ਪਦਾਰਥ ਤੇ ਕਿਰਤਾਰਥ ॥

ਅਮਰ ਪਦਾਰਥ ਗਿਆਨ ਤੇ ਕਿਰਤਾਰਥ ਹੂਆ ।

ਆਵਤ ਜਾਤ ਨ ਜਾਨੀ ॥

ਆਵਤਾ ਜਾਤਾ ਹੈ ਨ ਜਾਨੀ ਪਰੀਤੀ ਕਰਣੀ ॥ ੭ ॥ ਭੈਰਉ ਮਹਲਾ ੧ ॥

ਸਿਖਾ ਸੂਤ ॥

ਸਿਖਾ ਬੋਦੀ ਰਖ ਲੇਵੇ ਸੂਤ ਜੰਞੂ ਪਾ ਲੇਵੇ।

ਕਿਰਤ ਕੈ ਬਾਂਧੈ ਭੇਖੁ ਭਇਆ ॥

ਕਿਰਤ ਕੇ ਬਾਂਧੇ ਅਨੁਸਾਰ ਯਾਨੇ ਪਿਛਲੇ ਜਨਮ ਮੈਂ ਕਿਸੀ ਕੋ ਬਸਤਰ ਦਾਨ ਨਹੀਂ ਕੀਆ ਵਾ ਖੋਸ ਲਿਆ ਬਸਤਰ ਕਿਸੀ ਕਾ ਇਸ ਤੇ ਇਸ ਜਨਮ ਵਿਖੇ ਨਾਂ ਮਿਲੇ ਨਗਨ ਹੋ ਗਇਆ ਇਹਨਾਂ ਕਿਰਤਾਂ ਕਾ ਬਾਧਾ ਹੂਆ ਭੇਖੀ ਹੂਆ।

ਭੈਰਉ ਮਹਲਾ ੩ ॥ ਚਉਪਦੇ ਘਰੁ ੧ ॥

ੴ ਸਤਿਗੁਰਪ੍ਰਸਾਦਿ ॥

ਕਈ ਬਾਹਮਣ, ਬ੍ਰਾਹਮਣ ਜਾਤ ਕਾ ਹੰਕਾਰ ਕਰ ਰਹਾ ਸੀ ਤਿਸ ਪ੍ਰਤੀ ਸਤਿਗੁਰ ਦੇਵ ਜੀ ਤ੍ਰਿਤੀ ਪਾਤਸ਼ਾਹਾ ਸ਼ਬਦ ਕਹੇ ਹੈਂ:–

ਜਾਤਿ ਕਾ ਗਰਬੁ ॥ ਸਪਸ਼ਟ ॥

ਚਾਰੇ ਵਰਨ ਆਖੈ ਸਭੁ ਕੋਈ ॥

ਸਭ ਕੋਈ ਚਾਰੇ ਵਰਨ ਆਖਦੇ ਹੈਂ ।

ਬ੍ਰਹਮੁ ਬਿੰਦੁ ਤੇ ਸਭ ਓਪਤਿ ਹੋਈ ॥

ਬ੍ਰਹਮਾਂ ਕੇ ਬਿੰਦ ਬੀਰਜ ਤੇ ਸਭ ਕੀ ਉਤਪਤੀ ਹੈ ਵਾ ਹੇ ਬ੍ਰਹਮਨ ਬਿੰਦ ਕਹੀਏ ਜਾਨ ਬ੍ਰਹਮ ਤੇ ਸਭ ਕੀ ਉਤਪਤੀ ਹੋਈ ਹੈ ॥ ਯਥਾ ॥ ਏਕ ਨੂਰ ਤੇ ਸਭ ਜਗ ਉਪਜਿਆ ਕੌਨ ਭਲੇ ਕੋ ਮੰਦੇ ॥ ਵਾ ਤ੍ਰਿਤੀ ਹੇ ਬ੍ਰਹਮਨ ਬਿੰਦ ਬੀਰਜ ਤੇ ਸਭ ਕੀ ਉਤਪਤੀ ਹੈ ਵਾ ਹੇ ਬ੍ਰਾਹਮਨ ਬਿੰਦੂ ਜਲ ਤੇ ਸਭ ਕੀ ਉਤਪਤੀ ਹੋਈ ਹੈ।

ਘਟਿ ਵਧਿ ਕੋ ਕਰੈ ਵੀਚਾਰਾ ॥

ਘਟ ਵਧ ਕੋਈ ਕਿਆ ਵੀਚਾਰ ਕਰ ਸਕਤਾ ਹੈ ਕਿ ਕਿਸੀ ਕਾ ਚਾਰ ਤੱਤਾਂ ਤੇ ਹੈ ਇਹ ਵੀਚਾਰ ਕਰੋ। ਭੈਰਉ ਮਹਲਾ ੩ ॥ ਅਬ ਸਤਿਗੁਰ ਦੇਵ ਜੀ ਏਹ ਕਹੇ ਹੈਂ ਸਭ ਸੋ ਰਹੇ ਹੈਂ ਕੋਈ ਕਿਸੀ ਹਾਲਤ ਮੈ ਸ਼ੈਨ ਕਰ ਰਹਿਆ ਹੈ ਕੋਈ ਕਿਸੀ ਹਾਲਤ ਮੈ ਸ਼ੈਨ ਕਰ ਰਹਾ ਹੈ ॥ ਯਥਾ ॥

ਗਿਰਹੀ ਪੰਡਿਤਾ ॥ ਸਪਸ਼ਟ ਅਗੇ ਹੈ ॥

ਆਪਿ ਮਰੈ ਅਵਰਾ ਨਹ ਮਾਰੈ ॥

ਆਪ ਤਾਂ ਮਰੈ ਕਹੀਏ ਦੁਖ ਸਹਾਰ ਲੇਵੇ ਅਵਰ ਕੋ ਨਾ ਮਾਰੈ ਕਹੀਏ ਦੁਖ ਦੇਵੇ ।

ਪਰ ਕਿਰਤਿ ਛੋਡੈ ਤਤੁ ਪਛਾਣੈ ॥ ੨ ॥

ਪਰ ਕ੍ਰਿਤੀ ਮਾਇਆ ਕੋ ਛੋਡੇ ਤਤਕੋ ਪਛਾਨੇ । ਵਾ ਪਰਕ੍ਰਿਤੀ ਸੁਭਾ ਮੰਦ ਛੋਡੇ ॥ ੨ ॥ ਭੈਰਉ ਮਹਲਾ ੩ ॥

ਕਰਿ ਪ੍ਰਸਾਦਿ ਇਕੁ ਖੇਲਿ ਦਿਖਾਇਆ ॥

ਗੁਰਾਂ ਨੇ ਪ੍ਰਸਾਦਿ ਕਰਕੇ ਇਕ ਖੇਲ੍ਹ ਮਾਤਰ ਦਿਖਾਇਆ ॥ ੩ ॥

ਤਨ ਮਨ ਸਾਚੇ ਸਾਹਿਬ ਜੋਗਿ ॥

ਤਨ ਅਤੇ ਮਨ ਸਚੇ ਸਾਹਿਬ ਕੇ ਜੋਗ ਕਹੀਏ ਲਾਇਕ ਕੀਤਾ ਹੈ।

ਗੁਰ ਪਰਸਾਦੀ ਪਿਰਮ ਕਸਾਈ ॥ ੪ ॥

ਗੁਰਾਂ ਕੀ ਕ੍ਰਿਪਾ ਕਰਕੇ ਪਿਰਮ ਕਹੀਏ ਪ੍ਰੇਮ ਕੀ ਕਸ ਆਈ।

ਮਿਲਉਗੀ ਦਇਆਲ ਪੰਚ ਸਬਦ ਵਜਾਈ ॥

ਪੰਚ ਸਰੇਸਟ ਰਾਮ ਨਾਮ ਰੂਪੀ ਸ਼ਬਦ ਵਜਾਕੇ ਦਇਆਲ ਕੋ ਮਿਲਾਂਗੀ ॥ ੪ ॥ ਭੈਰਉ ਮਹਲਾ ੩ ॥ ਤ੍ਰਿਤੀ ਪਾਤਸ਼ਾਹੀ ਅਗੇ ਬੇਨਤੀ ਕੀਤੀ ਮੁਨੀ ਕੌਨ ਹੈ ? ਤਿਸ ਪਰ ਕਹਾ:-

ਸੋ ਮਨ ਜਿ ਮਨ ਕੀ ਦੁਬਿਧਾ ਮਾਰੇ ॥ ਸਪਸ਼ਟ ॥

ਇਸੁ ਮਨ ਕਉ ਕੋਈ ਖੋਜਹੁ ਭਾਈ ॥ ਮਨਿ ਖੋਜਤੁ ਨਾਮ ਨਉ ਨਿਧਿ ਪਾਈ ॥

ਹੇ ਭਾਈ ਇਸ ਮਨਕੇ ਵਸੀ ਕਾਰਨ ਕਰਨੇ ਕੀ ਬਿਧੀ ਕੋਈ ਖੋਜੋ ਵਾ ਇਸ ਮਨ ਕਹੀਏ ਸ਼ਿਰੋਮਨੀ ਈਸ਼ਵਰ ਕੀ ਪ੍ਰਾਪਤੀ ਕੋਈ ਖੋਜੋ। ਮਨ ਕਾ ਵਸੀਕਾਰ ਕਰਨਾਂ ਖੋਜੋਗੇ ਵਾ ਸ਼ਿਰੋਮਨੀ ਕੋ ਖੋਜੋਗੇ ਤਾਂ ਨਾਮੀ ਰੂਪੀ ਨਉ ਨਿਧੀ ਕੋ ਪਾਵੋਗੇ।

ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ ॥

ਕਰਤਾ ਨੇ ਮੋਹੁ ਕਹੀਏ ਅਗਯਾਨ ਮੂਲ ਕਰਕੇ ਜਗਤੁ ਉਪਾਇਆ।

**ਇਸ ਮਨੁ ਤੇ ਸਭਿ ਪਿੰਡੁ ਪਰਾਣਾ ॥**

ਇਸ ਮਨ ਕਹੀਏ ਸਿਰੋਮਨੀ ਤੇ ਸਭ ਪਿੰਡ ਸ਼ਰੀਰ ਪਰਾਨ ਹੂਏ ਹੈ ਵਾ ਇਸ ਮਨ ਤੇ ਹੀ ਪਿੰਡ ਪਰਾਨ ਹੈ। ਯਥਾ ਚੰਚਲਚਪਲ ਬੁਧਿ ਕਾ ਖੇਲੁ ।

**ਮਨ ਕੈ ਵੀਚਾਰਿ ਹੁਕਮ ਬੁਝ ਸਮਾਨਾ ॥**

ਜਿਸਨੇ ਮਨਕਾ ਵਸੀਕਾਰ ਕਰਨ ਵੀਚਰਿਆ ਹੈ ਵਾ ਸਿਰੋਮਨੀ ਕਾ ਵਿਚਾਰ ਕੀਆ ਹੈ ਓਹੁ ਹੁਕਮ ਬੁਝਕੇ ਸਮਾ ਗਿਆ।

**ਮਨ ਕਾ ਸੁਭਾਉ ਸਦਾ ਬੈਰਾਗੀ ॥**

ਮਨ ਅਵਛਿੰਨ ਸਾਖੀ ਚੇਤਨ ਤਿਸਕਾ ਸੁਭਾ ਕਿਆ ਸਦਾਵੈਰਾਗੀ ਨਿਰਲੇਪ ਹੈ । ਅਵਛਿੰਨ ਕਾ ਅਰਥ ਮਿਲਿਆ ਹੂਆ ਮਨ ਮੈਂ।

**ਸਭ ਮਹਿ ਵਸੈ ਅਤੀਤ ਅਨਰਾਗੀ ॥ ੭ ॥**

ਸਭ ਵਿਚ ਵਸਦੀ ਹੈ ਸਾਖੀ ਚੇਤਨ ਅਤੀਤਾਂਵਤ ਅਨਰਾਗੀ ਕਹੀਏਪਰੇਮੀ ਹੂਆ ॥ ੭ ॥ ਭੈਰਉ ਮਹਲਾ ੩ ॥

**ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ ॥ ੮ ॥**

ਜਿਸਕੇ ਅੰਤਰ ਪਰੀਤੀ ਹੈ ਉਸ ਪਾਸੋਂ ਸਚੀ ਭਗਤੀ ਹੋਵੇ ਹੈ ਨਿਧ ਕਪਟ ॥ ੮ ॥

**ਬਿਨੁ ਨਾਵੈ ਮਾਥੈ ਪਾਵੈ ਛਾਰੁ ॥ ੯ ॥**

ਬਿਨਾ ਨਾਮ ਸੇ ਮਾਥੇ ਮੈ ਛਾਰ ਲਾਨਤਾਂ ਰੂਪੀ ਪਾਵੇ ਹੈ ਵਾ ਬਿਨਾ ਨਾਮ ਸੇ ਮਾਥੇ ਮ ਪਰਤਖ ਛਰ ਬਿਭੂਤੀ ਚੜ੍ਹਾਵਨੀ ਭੀ ਨਿਸਫਲ ਹੈ ॥ ੯ ॥

**ਨਾ ਰੁਤਿ ਨ ਕਰਮ ਥਾਇ ਪਾਹਿ ॥ ੧੩ ॥**

ਕਰਮਿ ਕਰਨੇ ਕੀ ਨਾ ਕਲਜੁਗ ਰੁਤ ਹੈ ਇਸਤੇ ਨਾ ਥਾਇ ਮੈਂ ਪਾਵੇ ਹੈ ॥ ੧੩ ॥ ਭੈਰਉ ਮਹਲਾ ੩ ॥

**ੴ ਸਤਿਗੁਰ ਪ੍ਰਸਾਦਿ ॥**

**ਮਨਮੁਖ ਮੂਲੁ ਗਵਾਵਹਿ ਲਾਹਾ ਮਾਗਹਿ ॥**

ਮਨਮੁਖ ਮੂਲ ਨਾਮ ਕੋ ਗਵਾਕੇ ਲਾਹਾ ਮਾਂਗਤੇ ਹੈਂ ਆਤਮ ਵਸਤੂ ਕਾ ਵਾ ਮੂਲ ਸਵਾਸਾਂ ਕੋ ਗਵਾਕੇ ਲਾਹਾ ਨਾਮ ਜਪਨੇ ਕਾ ਮਾਂਗਤੇ ਹੈ ਵਾ ਮੂਲ ਪੁੰਨ ਗਵਾਕੇ ਲਾਹਾ ਸੁਖਿ ਮਾਂਗਤੇ ਹੈਂ ।

**ਲਾਹਾ ਲਾਭੁ ਕਿਦੂ ਹੋਈ ॥**

ਲਾਭਦਾਇਕ ਲਾਹਾ ਵਾ ਲਾਹੇ ਕਾ ਲਭਣਾ ਕਿਥੋਂ ਹੋਵੇ ਹੈ ? ਵਾ ਲਾਹਿਆਂ ਵਿਚੋਂ ਲਾਹਾ ਕਿੱਥੋਂ ਹੋਵੇ ?

**ਬਹਲੇ ਭੇਖ ॥ ੧੪ ॥**

ਬਹਲੇ ਕਹੀਏ ਬਹੁਤ ਕਰਕੇ ਵਾ ਵਾਹਜ ਮੁਖੀ ਭੇਖ ਕਰਕੇ ॥ ੧੪ ॥ ਭੈਰਉ ਮਹਲਾ ੩ ॥

**ਉਦਰ ਨੈਸਾਣ ਨ ਭਰੀਐ ਕਬਹੂ ॥ ੧੫ ॥**

ਉਦਰ ਰੂਪੀ ਨੈਸਾਣ ਕਹੀਏ ਟੋਆ ਵਾ ਉਦਰ ਨੈ ਕਹੀਏ ਨਦੀ ਕੇ ਸਾਣ ਕਹੀ ਏ ਸਦਰਸ ਹੈ ਵਾ ਤ੍ਰਿਤੀ ਉਦਰ ਨੈ ਕਹੀਏ ਅਕਾਸ ਕੇ ਸਾਣ ਕਹੀਏ ਸਦਰਸ ਸਹੈ ਵਾ ਚਤੁਰ ਨੈਸਾਣ ਕਹੀਏ ਪਗਟ ਹੀ ਉਦਰ ਨਹੀਂ ਕਰਿਆ ਜਾਤਾ ॥ ੧੫ ॥

## ਭੈਰਉ ਮਹਲਾ ੩ ॥

## ਸਤਿਜੁਗਿ ਪਰਮ ਹੰਸ ਬੀਚਾਰੀ॥

ਸਤਿਜੁਗ ਮੈਂ ਵੀਚਾਰਿ ਵਾਨ ਪਰਮ ਹੰਸ ਥੇ ਵਾ ਜੋ ਵਿਚਾਰਵਾਨ ਹੈਂ ਓਹੁ ਸਤਜੁਗ ਮੈਂ ਪਰਮਹੰਸ ਥੇ ਵਾ ਜੋ ਵਿਚਾਰ ਪੂਰਬ ਸਤ ਰੂਪ ਮੈਂ ਜੁੜੇ ਹੈਂ ਪਰਮ ਹੰਸ ਹੈਂ ਪਰਮ ਹੰਸ ਕਿਤੇ ਸਿਰ ਮੂੰਡ ਨੇ ਕੋ ਨਾ ਜਾਨਨਾ ਜੋ ਤੱਤ ਮਿਥਿਆ ਕਾ ਵਿਵੇਚਨ ਕਰੇ ਸੋ ਪਰਮਹੰਸ ਹੈ।

## ਦੁਆਪੁਰਿ ਤ੍ਰੇਤੈ ਮਾਣ ਸਵਰਤਿ ॥

ਅਗੇ ਦੁਆਪੁਰ ਔਰ ਤ੍ਰੇਤੇ ਮੈਂ ਮਾਨ ਕੇ ਸਹਿਤ ਵਰਤਦੇ ਸੇ ਵਾ ਸਮਾਨ ਮਾਨ ਥੇ ਅਬ ਕਲਜੁਗ ਮੈਂ ਪਰੇਤ ਹੈਂ ਅਤੀ ਪਰੇਤ ਹੈਂ ਦਰਸ਼ਨ ਕਰਨਾ ਮਾੜਾ ਹੈਂ ॥ ਭੈਰਉ ਮਹਲਾ ੩ ॥

## ਭਉਕਤ ਫਿਰੈ ਦਰਬਾਰੁ ॥

ਦਰ ਦਰ ਮੈਂ ਬਾਰ ਬਾਰ ਮੈਂ ਭਉਂਕਦਾ ਫਿਰੇ ਹੈ ਵਾ ਦਰਬਾਰ ਕਹੀਏ ਕਚੈਹਰੀਆਂ ਮੈ ॥ ੧੮ ॥

## ਅੰਤਰਿ ਲੋਭੁ ਹਲ਼ ਕੁਦੁਖ ਭਾਰੀ ॥੧੯॥

ਰਿਦੇ ਅੰਤ੍ਰ ਲੋਭ ਰੂਪੀ ਹਲਕੇ ਕਰਕੇ ਭਾਰੀ ਦੁਖ ਹੈ ॥ ੧੯ ॥

## ਭੈਰਉ ਮਹਲਾ ੩॥

ਅਬ ਸਤਿ ਗੁਰ ਦੇਵ ਜੀ ਕਹੇ ਹੈਂ ਐਸੀ ਭਗਤੀ ਕਰੇ ਤਬ ਈਸ਼੍ਵਰ ਕੀ ਪ੍ਰਾਪਤੀ ਹੋਵੇ ਹੈ ਅਗਰ ਕੁਸੰਗਤ ਭੀ ਪਰਾਪਤ ਹੋਜਾਵੇ ਤਬ ਭੀ ਉਨਕਾ ਗੁਨ ਗ੍ਰਾਹੀ ਨ ਹੋਵੇ ਇਸ ਮੈਂ ਪ੍ਰਹਿਲਾਦ ਅਖੇ ਕਾ ਵਾ ਕਥਾ ਸੁਨਾਵਤੇ ਹੈਂ। ਜਿਸ ਵਕਤ ਪ੍ਰਹਿਲਾਦ ਕੋ ਪੜ੍ਹਨੇ ਪਾਇਆ ਹੈ, ਸੰਡਾ ੧ ਮਰਕਾ ੨ ਇਹ ਦੋਨੋਂ ਹਰਣਾਖਸ ਕੇ ਪਰੋਹਤ ਸੇ ਇਨ੍ਹਾਂ ਪਾਸ ਪ੍ਰਹਿਲਾਦ ਕੋ ਪੜ੍ਹਨੇ ਪਾਇਆ ਸੀ।

## ਮੇਰੀ ਪਟੀਆ ਲਿਖਹੁ ਹਰਿ ਗੋਬਿੰਦ ਗੁਪਾਲਾ ॥

ਪ੍ਰਹਿਲਾਦ ਨੇ ਸੰਡੇ ਮਰਕੇ ਕੋ ਕਹਾ ਮੇਰੀ ਪੱਟੀ ਉੱਪਰ ਹਰੀ ਗੋਬਿੰਦ ਗੁਪਾਲ ਐਸੇ ਨਾਮ ਲਿਖੋ।

## ਰਾਮ ਨਾਮੁ ਨ ਛੋਡਾ ਗੁਰ ਦੀਆ ਬੁਝਾਇ ॥

ਰਾਮ ਨਾਮ ਕੋ ਨਹੀਂ ਛੋਡਦਾ ਗੁਰੂ ਜੋ ਨਾਰਦ ਤਿਨ੍ਹਾਂ ਨੇ ਬੁਝਾਇ ਦੀਆ ਹੈ। ਪਰਹਿਲਾਦ ਜੀਕੇ ਗੁਰੂ ਨਾਰਦ ਜੀ ਹੂਏ ਹੈਂ ਜਬ ਪਰਹਿਲਾਦ ਜੀ ਉਦਰ ਵਿੱਚ ਥੇ ਉਸ ਵਕਤ ਨਾਰਦ ਜੀ ਨੇ ਪਰਹਿਲਾਦ ਕੀ ਮਾਤਾ ਕੋ ਉਪਦੇਸ਼ ਦੀਆ ਹੈ ਮਾਤਾ ਦਾਰਾ ਨਾਰਦ ਕੇ ਉਦਰ ਵਿੱਚ ਹੀ ਉਪਦੇਸ਼ ਹੂਆ ਹੈ। ਰਹੇ ਵਿਚਾਰ।

## ਦੁਸਟ ਸਭਾ ਮਹਿ ਮੰਤ੍ਰ ਪਕਾਇਆ ॥

ਦੁਸ਼ਟਾਂ ਕੀ ਸਭਾ ਵਿੱਚ ਇਹ ਮੰਤਰ ਪਕਾਇਆ ਕਿ ਇਸ ਕੋ ਮਾਰ ਦੇਣਾ ਚਾਹੀਏ ਇਹ ਰਾਮ ਨਾਮ ਕੋ ਨਹੀਂ ਛੋਡਦਾ।

## ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥ ੨੦ ॥

ਪਰਹਿਲਾਦ ਜਨ ਕੇ ਇੱਕੀ ਕੁਲ ਉਧਾਰੇ (ਯਥਾ ਸਤ ਨਾਨਕਿਆਂ ਦੀਆਂ ਸਤ ਦਾਦਕਿਆਂ ਦੀਆਂ ਸਤ ਸਸੁਰਿਆਂ ਦੀਆਂ ਵਾ ਇਕ ਪਰਹਿਲਾਦ ਨੇ ਹੀ ਜਨਾਂ ਕੇ ਕੁਲ ਸਮਦਾ ਉਧਾਰੇ ॥ ੨੦ ॥ ਭੈਰਉ ਮਹਲਾ ੩ ॥

## ਆਪੇ ਦੈਤ ਲਾਇ ਦਿਤੇ ਸੰਤ ਜਨਾ ਕੌ ॥

ਆਪ ਹੀ ਈਸ਼੍ਵਰ ਨੇ ਸੰਤ ਜਨਾ ਕੋ ਦੁਖ ਦੇਣੇ ਵਾਸਤੇ ਦੈਂ ਲਗਾ ਦੀਏ ਯਾਨੇ ਮਹਾਤਮਾ ਕੀ ਵਡਿਆਈ ਦਿਖਾਨੇ ਵਾਸਤੇ।

**ਤਰਪਣ ਕਛੂ ਨ ਜਾਨੈ ॥**

ਤਰਪਣ ਉਸ ਕਾ ਨਾਮ ਹੈ ਜੋ ਸੂਰਜ ਕੇ ਸਨਮੁਖ ਖੜੇ ਹੋਕੇ ਅੰਜੁਲੀ ਦੇਣੀ।

**ਦੁਸਟ ਦੈਤ ਚਿੜਾਇਆ ॥**

ਚਿੜਾਇਆ ਕਹੀਏ ਦੁਖੀ ਕੀਤਾ ਵਾ ਸੰਡੇ ਮਰਕੇ ਨੇ ਆਕੇ ਚਿੜਾਇਆ ਕਹੀਏ ਚਿਪਾਇਆ ਯਾਨੇ ਖਿਝਾਇਆ ॥

**ਰਾਗ ਭੈਰਉ ਮਹਲਾ ੪ ॥**

**੧ ਓ ਸਤਿਗੁਰ ਪ੍ਰਸਾਦਿ ॥**

**ਹਰਿਜਨ ਸੰਤ ਕਰ ਕਿਰਪਾ ਪਗ ਲਾਇਣੁ ॥**

ਹਰੀ ਕੇ ਜੋ ਸੰਤ ਜਨ ਕਿਰਪਾ ਦੇ ਕਰਨ ਹਾਰ ਤਿਨ੍ਹਾਂ ਕੇ ਪਗਾਂ ਮੈਂ ਆਪਣੇ ਆਪ ਕੋ ਹੇ ਜੀਵ ਲਾਵਨਾ ਕਰ।

**ਗੁਰ ਸਾਧੂ ਅੰਮ੍ਰਿਤੁ ਸਰ ਨਾਇਣੁ ॥**

**ਸਭਿ ਕਿਲ ਵਿਖ ਪਾਪ ਗਏ ਗਵਾਇਣੁ ॥ ੨ ॥**

ਸਾਧੂ ਕਹੀਏ ਸ੍ਰੇਸ਼੍ਟ ਗੁਰੂ ਅੰਮ੍ਰਿਤ ਕਾ ਸਰ ਹੈ ਉਨਮੈਂ ਇਸ਼ਨਾਨ ਕੇਹੜਾ ਕਰਨਾ ਹੈ ਜੋ ਗਜਾਨ ਹੋਣਾ ਹੈ ਜਬ ਗਜਾਨ ਹੂਆ ਤਾਂ ਸਭ ਕਿਲਵਿਖ ਪਾਪ ਛੋਟੇ ਬਡੇ ਭਾਗ ਗਏ ਗਵਾਇਣ ਕਹੀਏ ਗਏ ਗਵਾਤੇ ਹੂਏ ਵਾ ਗਵਾਵਨੇ ਵਾਲੇ ਗਏ ਵਾ ਤ੍ਰਿਤੀ ਜਬ ਇਸ਼ਨਾਨ ਕਰਨ ਗਏ ਤਾਂ ਕਿਲ ਵਿਖ ਪਾਪ ਗਵਾਇਨ ਵਾ ਚਤੁਰਥ ਕਿਲ ਵਿਖ ਭੀ ਗਏ ਔਰ ਪਾਪ ਭੀ ਗਵਾਇਨ ॥ ੨ ॥ ਭੈਰਉ ਮਹਲਾ ੪ ॥

**ਸੁਕ੍ਰਿਤ ਕਰਣੀ ਸਾਰੁ ਜਪ ਮਾਲੀ ॥**

ਸੁ ਕਹੀਏ ਸ੍ਰੇਸ਼ਟ ਕਰਨੀ ਦੀ ਜੋ ਕ੍ਰਿਤ ਹੈ ਏਹ ਸਾਰ ਜਪ ਮਾਲੀ ਹੈ।

**ਗੁਰਮੁਖਿ ਸੇਵਾ ਘਾਲ ਜਿਨਿ ਘਾਲੀ ॥**

ਮੁਖੀ ਗੁਰਾਂ ਕੀ ਸੇਵਾ ਰੂਪੀ ਘਾਲ ਕਮਾਈ ਜਿਸ ਨੇ ਘਾਲੀ ਕਹੀਏ ਕੀਤੀ ਹੈ।

**ਤਿਸੁ ਘੜੀਐ ਸਬਦ ਸਚੀ ਟਕਸਾਲੀ ॥**

ਤਿਸ ਕੀ ਸ਼ਬਦ ਕਹੀਏ ਬਾਨੀ ਕਾ ਸੁਧਰਨਾਂ ਸੱਚੀ ਟਕਸਾਲ ਮੈਂ ਘੜਿਆ ਜਾਤਾ ਹੈ ਵਾ ਤਿਸ ਕੋ ਗੁਰ ਸ਼ਬਦ ਕੀ ਪ੍ਰਾਪਤੀ ਘੜੀਂਦੀ ਹੈ ਵਾ ਸ਼ਬਦ ਬ੍ਰਹਮ ਕੀ ਪ੍ਰਾਪਤੀ ਘੜੀਐ ॥ ੪ ॥ ਭੈਰਉ ਮਹਲਾ ੪ ॥

**ਤਸਕਰ ਪੰਚ ਧਾਤੂ ॥**

ਪੰਚ ਤਸਕਰ ਕਾਮਾਦਕ ਧਾਤੂ ਕਹੀਏ ਭਟਕਾਵਨੇ ਵਾਲੇ ਹੈਂ।

**ਮਤਾ ਮਸੂਰਤਿ ਤਾਂ ਕਿਛੁ ਕੀਜੈ ॥ ੬ ॥**

ਮਤਾ ਚਾਰ ਨਾਲ਼ ਹੋਵੇ ਹੈ (ਯਥਾ) ਚਾਰ ਯਾਰ ਮਿਲ ਮਤਾ ਪਕਾਇਆ। ਮਸੂਰਤ ਬਹੁਤਿਆਂ ਨਾਲ਼ ਹੋਵੇ ਹੈ॥ ੬ ॥

**ਧੰਨੁ ਸੁ ਵੰਸੁ ਧੰਨੁ ਸੋ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ ॥**

ਧੰਨਜ ਹੈ ਸੁ ਵੰਸ ਭੱਲੇ ਧੰਨਜ ਹੈ ਸੋ ਪਿਤਾ ਤ੍ਰਿਤੀ ਪਾਤਸ਼ਾਹੀ ਕਾ ਬਾਬਾ ਤੇਜ ਭਾਨ ਜੀ ਧੰਨਜ ਹੈ ਮਹਾਰਾਜ ਕੀ ਮਾਤਾ ਖੇਮ ਕੌਰ ਜਿਸ ਮਾਤਾ ਨੇ ਜਨ ਸ੍ਰੀ ਗੁਰੂ ਅਮਰ ਦੇਵ ਜੀ ਜਣੇ ਹੈਂ ਯਾਨੇ ਪ੍ਰਾਦਰ ਭਾਵ ਕੀਏ ਹੈਂ ਵਾ ਜੋ ਪ੍ਰਮੇਸ਼ੁਰ ਕਾ ਪਿਆਰਾ ਭਗਤ ਹੈ ਧੰਨਜ ਹੈ ਉਸਕੀ ਵੰਸ ਔਰ ਧੰਨਜ ਹੈਂ ਉਸਕੇ ਮਾਤ ਪਿਤਾ ਜਿਸਨੇ ਜਨ ਦਾਸ ਕੋ ਜਨਿਆ ਹੈ।

## ਭੈਰਉ ਮਹਲਾ ੫ ॥ ਘਰੁ ੧ ॥

### ੧ ਓ ਸਤਿਗੁਰ ਪ੍ਰਸਾਦਿ ॥

ਅਬ ਸਤਿਗੁਰ ਪੰਚਮ ਪਾਤਸ਼ਾਹ ਜੀ ਸ੍ਰੀ ਕ੍ਰਿਸ਼ਨ ਜੀ ਕੋ ਨ੍ਰਿਗੁਣ ਦ੍ਰਿਸ਼ਟੀ ਸੇ ਕਥਨ ਕਰੇਂ ਹੈ। ਯਥਾ। ਭਾਦੋਂ ਵਦੀ ਅਸ਼ਟਮੀ ਕੋ ਸ਼ਹਰਾਂ ਮੇਂ ਸ੍ਰੀ ਕ੍ਰਿਸ਼ਨ ਜੀ ਜੋ ਠਾਕੁਰ ਮੂਰਤੀ ਤਿਸ ਕੋ ਲੋਕ ਤਰਬੂਜ਼ਿਆਂ ਮੈਂ ਪਾਕੇ ਨਿਕਾਲਤੇ ਹੈਂ ਏਹ ਕਹੇਂ ਹੈਂ ਕਿ ਠਾਕੁਰ ਜੀ ਨੇ ਆਜ ਜਨਮ ਧਾਰਿਆ ਹੈ ਇਸ ਵਿੱਚੋਂ ਬੁੱਧੀ ਉਠਾਵਨੇ ਲੀਏ ਸਤਿਗੁਰ ਦੇਵ ਜੀ ਤਾੜਕੇ ਸ਼ਬਦ ਕਹੇ ਹੈਂ।

**ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਬਿੰਦ ਜਨਮਾਸੀ ॥**

ਹੋਰ ਤਾਂ ਸਰਬ ਹੀ ਤਿਥਾਂ ਪਾਸ ਲਾਂਭੇ ਡਾਰ ਰੱਖੀਆਂ ਹੈਂ ਯਾਨੇ ਏਹ ਨਹੀਂ ਜਾਨਤੇ ਸ੍ਰੀ ਕ੍ਰਿਸ਼ਨ ਜੀ ਤਾਂ ਸਭ ਥਿਤਾਂ ਵਿਚ ਪੂਰਨ ਹੈਂ। ਇਹ ਕਲਪਤੇ ਹੈਂ ਕਿ ਅਸ਼ਟਮੀ ਤਿਥਿ ਗੋਬਿੰਦ ਕ੍ਰਿਸ਼ਨ ਜੀ ਜਨਮਾਸੀ ਕਹੀਏ ਜਨਮੇ ਹੈਂ।

**ਭਰਮਿ ਭੂਲੇ ਨਰ ਕਰਤ ਕਚਰਾਇਣ ॥**

ਭਰਮ ਮੈਂ ਭੂਲੇ ਯਾਨੇ ਬਾਵਰੇ ਹੂਏ ਨਰ ਕਚਰਾਇਨ ਕਹੀਏ ਖਚਰਭਾਈਆਂ ਕਰਦੇ ਹੈਂ ਵਾ ਕਚਰੇ ਮੈਂ ਯਾਨੇ ਤਰਬੂਜ਼ ਮੈਂ ਪਾਵਨਾਂ ਕਰੇਂ ਹੈਂ।

**ਜਨਮ ਮਰਨ ਤੇ ਰਹਿਤ ਨਾਰਾਇਣ ॥**

ਇਹ ਨਹੀਂ ਜਾਨਤੇ ਬਾਵਰੇ ਵੋਹੁ ਨਾਰਾਇਣ ਤਾਂ ਜਨਮ ਮਰਨ ਤੇ ਰਹਿਤ ਹੈ ਬਾਵਰਿਆਂ ਨੇ ਜਨਮ ਮਰਨ ਮੈਂ ਕਲਪ ਰਖਿਆ ਹੈ। ੧ ॥ ਰਹਾਉ ॥

**ਕਰਹਿ ਪੰਜੀਰੁ ਖਵਾਇਓ ਚੋਰ ॥**

ਇਕ ਲੜਕੇ ਕੋ ਜਸੋਧਾ ਮਾਤਾ ਕਲਪ ਲੇਵੇ ਹੈ ਉਸ ਲੜਕੇ ਕੋ ਪੰਜੀਰੀ ਕਰਕੇ ਚੋਰੀਓਂ ਖਵਾਵੇ ਹੈ ਵਾ ਵੋਹੁ ਚੋਰ ਲੋਕ ਚੋਰ ਕੋ ਪੰਜੀਰੀ ਕਰਕੇ ਖਵਾਵੇਂ ਹੈਂ।

**ਓਹ ਜਨਮਿ ਨ ਮਰੈ ਰੇ ਸਾਕਤ ਢੋਰ ॥ ੨ ॥**

ਰੇ ਢੋਰ ਕਹੀਏ ਪਸੂ ਸਾਕਤ ਵਾ ਢੋਰ ਨਾਮ ਹੈ ਮਰੇ ਹੂਏ ਪਸੂ ਕਾ ਰੇ ਮਰੇ ਹੂਏ ਸਾਕਤ ਵਾ ਢੋਰ ਉਸ ਕਾ ਨਾਮ ਹੈ ਜੋ ਪਸ਼ੂਆਂ ਕੇ ਘਾਸ ਕੋ ਢੋਣੇ ਵਾਲੇ ਹੋਵਨ ਐਸੇ ਕੌਨ ਗਧੇ ਆਦਿਕ ਹੈਂ ਯਾਨੇ ਰੇ ਗਧੇ ਸਾਕਤ ਓਹੁ ਕ੍ਰਿਸ਼ਨ ਤਾਂ ਜਨਮਦੇ ਮਰਦੇ ਨਹੀਂ ਤੈਨੇ ਉਨ ਕੋ ਜਨਮ ਮਰਨ ਮੈਂ ਕਲਪ ਰਖਿਆ ਹੈ ॥ ੨॥ ਇਸ ਤੇ ਇਹ ਪੁੰਨ ਕੀ ਉਤਪਤੀ ਨਹੀਂ ਅਗਰ ਪਾਪ ਕੀ ਉਤਪਤੀ ਹੈ ਸੋਈਏਹੀ ਬਾਤ ਅਗਲੀ ਪੰਗਤੀ ਮੈਂ ਸਪਸ਼ਟ ਕਰ ਕਹੇ ਹੈਂ:-

**ਸਗਲ ਪਰਾਧ ਦੇਹਿ ਲੋਰੋਨੀ ॥**

ਜੋ ਭੰਗੂੜੇ ਉਪਰ ਪਾਕੇ ਲੋਰੋਨੀ-ਕਹੀਏ ਲੋਰੀਆਂ ਦੇਵੇ ਹੈ ਸਗਲ ਅਪਰਾਧ ਪਾਪ ਉਸੀ ਕੋ ਲਗੇ ਹੈਂ।

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰ ਜੋਨੀ ॥ ੧ ॥**

ਸਤਿਗੁਰ ਦੇਵ ਜੀ ਕਹੇ ਹੈਂ ਸੋ ਓਹੁ ਮੁਖੁ ਹੀ ਸੜ ਜਾਵੇ ਜਿਸ ਮੁਖ ਕਰਕੇ ਠਾਕੁਰ ਜੀ ਕੋ ਜੋਨੀ ਦੁਆਰਾ ਜਨਮਿਆ ਕਹੇ ਹੈਂ। ਯਥਾ ਕਬੀਰ ਜੀ ਨੇ ਗਉੜੀ ਰਾਗ ਵਿਖੇ ਮੁਖਾਰ ਬਿੰਦ ਸੇ ਵਾਕ ਕਹਾ ਹੈ। "(ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮ ਨਿਰੰਜਨ ਜਾਕੋ ਰੇ ॥ ਕਬੀਰ ਕੋ ਸੁਆਮੀ ਐਸੋ ਠਾਕੁਰ ਜਾਕੋ ਮਾਈ ਨ ਬਾਪੋ ਰੇ)" ॥ ੧ ॥

## ਭੈਰਉ ਮਹਲਾ ੫ ॥

## ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ ਜਾ ਐਸੇ ਬੁਝੀਆ ॥ ੨ ॥

ਔਨੈ ਜਾਂ ਐਸੇ ਬੁਝੀਆ ਪੂਰਬ ਜਨਮ ਮਰਨ ਤੇ ਰਹਿਤ ਹੈ ਨਾਰਾਇਨ ਤਾਂ ਓਹੁ ਊਠਤ ਭੀ ਸੁਖੀਆ ਬੈਠਤ ਭੀ ਸੁਖੀਆ ਭਉ ਨਹੀਂ ਲਾਗੇ ਜਮਾਂ ਦਾ ॥ ੨ ॥

## ਭੈਰਉ ਮਹਲਾ ੫ ॥

ਅਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਭੈਰਉ ਰਾਗ ਮੈਂ ਇਕ ਸ਼ਬਦ ਕਾ ਸਿਰੋਪਾਉ ਸ੍ਰੀ ਕਬੀਰ ਜੀ ਕੋ ਦੇਵੇ ਹੈਂ ਆਪ ਉਚਾਰਕੇ ਕਬੀਰ ਜੀ ਦਾ ਨਾਮ ਵਿਚ ਮੈਂ ਦਰਜ ਕਰਤੇ ਹੈਂ ਯਾਨੇ ਇਕ ਪ੍ਰਕਾਰ ਸੇ ਆਪਨੀ ਪੰਗਤੀ ਮੈਂ ਸਿੱਧ ਕਰਤੇ ਹੈਂ। ਕਬੀਰ ਜੀ ਪਾਸ ਇਕ ਪੰਡਿਤ ਇਕ ਕਾਜ਼ੀ ਇਹ ਦੋਨੋਂ ਚਲਕੇ ਆਏ ਹੈਂ ਆਕੇ ਕਹਿਣੇ ਲਗੇ ਹੇ ਕਬੀਰ ਤੂੰ ਮੁਸਲਿਮ ਹੈਂ ਵਾ ਹਿੰਦੂ ਹੈਂ ਯਾਨੇ ਪੰਡਿਤ ਕਹਨੇ ਲਗਾ ਜੇਕਰ ਤੂੰ ਹਿੰਦੂ ਹੈਂ ਤਾਂ ਹਿੰਦੂਆਂ ਕੇ ਕਰਮ ਕਰੇ ਚਲ ਬਰਤ ਆਦਿਕ। ਕਾਜ਼ੀ ਕਹਨੇ ਲੱਗਾ ਜੇਕਰ ਮੁਸਲਿਮ ਹੈਂ ਤਾਂ ਮੁਸਲਿਮ ਕਾ ਧਰਮ ਰੋਜ਼ੇ ਆਦਕ ਰੱਖਣਾ ਕਰ। ਤਿਸ ਪਰ ਕਬੀਰ ਜੀ ਦੋਨੋਂ ਕੋ ਹੀ ਜਵਾਬ ਦੇਵੇ ਹੈਂ ਯਥਾ ਇਸੀ ਸ਼ਬਦ ਮੇਂ ਅੱਗੇ ਪੰਗਤੀ ਆਵੇਗੀ। ਨਾ ਹਮ ਹਿੰਦੂ ਨ ਮੁਸਲਮਾਨ ॥

## ਵਰਤ ਨ ਰਹਉ ਨ ਮਹ ਰਮਦਾਨਾ ॥

ਹੇ ਪੰਡਿਤ ਮੈਂ ਬਰਤ ਕਰਨੇ ਮੇਂ ਨਹੀਂ ਰਹਤਾ ਵਾ ਮੈਂ ਬਰਤ ਨਹੀਂ ਰਹਉ ਕਹੀਏ ਰਖਦਾ। ਹੇ ਕਾਜ਼ੀ ਨਾ ਮੈਂ ਮਹ ਕਹੀਏ ਮਹੀਨੇ ਰਮਦਾਨਾ ਕਹੀਏ ਰਮਜ਼ਾਨਾ ਕੋ ਮਾਨਤਾ ਹੂੰ ਯਾਨੇ ਜਿਸ ਮਾਸ ਮੇਂ ਇਹ ਮੁਸਲਿਮ ਰੋਜ਼ੇ ਰਖੇਂ ਹੈਂ ਉਸ ਮਾਸ ਕੋ ਰਮਜ਼ਾਨਾ ਕਾ ਮਾਸ ਬੋਲੇਂ ਹੈਂ ਕਬੀਰ ਜੀ ਕਹੇ ਹੈਂ ਓਹ ਭੀ ਨਹੀਂ ਮਾਨਤਾ ਮੈਂ। ਪ੍ਰਸ਼ਨ। ਫੇਰ ਤੂੰ ਨਾਸਤਿਕ ਹੂਆ ਕਿਸੀ ਕੋ ਭੀ ਨਹੀਂ ਮਾਨਤਾ? ਉੱਤਰ:-

## ਤਿਸੁ ਸੇਵੀ ਜੋ ਰਖੈ ਨਿਦਾਨਾ ॥

ਮੈਂ ਤਾਂ ਤਿਸਕੋ ਸੇਵਨ ਕਰਤਾ ਹੂੰ ਜੋ ਹੇ ਨਿਦਾਨ ਕਹੀਏ ਮੂਰਖੋ ਸ਼ਰਈਓ ਨਿਦਾਨ ਅੰਤ ਕੋ ਰਖੇ ਹੈ।

## ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾ ਨੇਬੇਰਾ ॥ ੧ ॥ ਰਹਾਉ ॥

ਗੁਸਾਈਂ ਔਰ ਅੱਲਾ ਏਕ ਹੈ ਮੇਰਾ ਯਾਨੇ ਗੁਸਾਈਂ ਹਿੰਦੂਆਂ ਕੇ ਮਤ ਮੇਂ ਅੱਲਾ ਮੁਸਲਿਮ ਕੇ ਮਤ ਮੇਂ ਮੈਂ ਤਾਂ ਇਕ ਹੀ ਜਾਨਤਾ ਹੂੰ। ਇਸਤੇ ਮੈਂ ਹਿੰਦੂ ਔਰ ਤੁਰਕ ਮਤ ਕਾ ਦੋਨਾਂ ਕਾ ਹੀ ਨਿਬੇੜਾ ਕਰ ਦੀਆ। ਕਾਜ਼ੀ ਨੇ ਕਹਾ ਅਗਰ ਤੂੰ ਰੋਜ਼ੇ ਨਹੀਂ ਰਖਤਾ ਤਾਂ ਮੱਕੇ ਦੀ ਹੱਜ ਤਾਂ ਕਰ ਪੰਡਿਤ ਨੇ ਕਹਾ ਜੇਕਰ ਬਰਤ ਨਹੀਂ ਰਖਤਾ ਤਾਂ ਤੀਰਥ ਯਾਤਰਾ ਹੀ ਕਰ। ਤਿਸ ਪਰ ਦੋਨਾਂ ਕੋ ਹੀ ਕਹੇ ਹੈਂ:-

## ਹਜ ਕਾਬੈ ਜਾਉ ਨ ਤੀਰਥ ਪੂਜਾ ॥

ਹੇ ਕਾਜ਼ੀ ਮੈਂ ਕਾਬੇ ਕੀ ਹਜ ਕਰਨੇ ਯਾਨੇ ਯਾਤਰਾ ਕਰਨੇ ਨਹੀਂ ਜਾਤਾ ਹੇ ਪੰਡਿਤ ਨਾ ਮੈਂ ਤੀਰਥਾਂ ਕੋ ਜਾਕੇ ਪੂਜਤਾ ਹਾਂ ਵਾ ਤੀਰਥਾਂ ਉਪਰ ਜਾਕੇ ਨਾ ਮੈਂ ਪੂਜਾ ਕਰਤਾ ਹੂੰ। ਪੰਡਿਤ ਕਾਜ਼ੀ ਨੇ ਕਹਾ ਤੂੰ ਬਾਵਰ ਹੋ ਗਇਆ, ਕਿਸੀ ਕੋ ਭੀ ਨਹੀਂ ਸੇਵਨ ਕਰਤਾ। ਤਿਸ ਪਰ ਕਹੇ ਹੈਂ:-

## ਏਕੋ ਸੇਵੀ ਅਵਰ ਨ ਦੂਜਾ ॥

ਮੈਂ ਤਾਂ ਇਕ ਸਿਰਫ ਅਕਾਲ ਪੁਰਖ ਕੋ ਸੇਵਨ ਕਰਤਾ ਹੂੰ ਅਵਰ ਦੂਜੇ ਕੋ ਨਹੀਂ ਸੇਵਤਾ। ਯਥਾ "ਡਾਲੀ ਲਾਗੇ ਤਿਨ ਮੂਲ ਗਵਾਇਆ" ਪੰਡਿਤ ਨੇ ਕਹਾ ਹੇ ਕਬੀਰ ਤੂੰ ਬਾਹਮਣ ਹੈਂ ਯਾਨੇ ਬ੍ਰਹਮਚਾਰੀ ਹੈਂ ਤੇਰੇ ਕੋ ਪੂਜਾ ਤਾਂ ਬਰ-ਜ਼ਰੂਰ ਹੀ ਕਰਨੀ ਚਾਹੀਏ ਕਾਜ਼ੀ ਨੇ ਕਹਾ ਤੂੰ ਮੁਸਲਿਮ ਜੁਲਾਹਾ ਅਖਵਾਵੇਂ ਹੈਂ ਇਸਤੇ ਤੇਰੇ ਨਿਮਾਜ਼ ਤਾਂ ਬਰਜ਼ਰੂਰ ਹੀ ਪੜ੍ਹਨੀ ਚਾਹੀਏ ਤਿਸ ਪਰ ਦੋਨਾਂ ਕੋ ਹੀ ਕਹੇ ਹੈਂ:-

## ਪੂਜਾ ਕਰਉ ਨ ਨਿਵਾਜ ਗੁਜਾਰਉ ॥

ਹੇ ਪੰਡਿਤ ਮੈਂ ਪੂਜਾ ਭੀ ਨਹੀਂ ਕਰਦਾ ਹੇ ਕਾਜ਼ੀ ਮੈਂ ਨਿਵਾਜ ਭੀ ਨਹੀ ਗੁਜ਼ਾਰਉਂ ਕਹੀਏ ਪੜ੍ਹਦਾ ਦੋਨੋਂ ਹੀ ਤਿਆਗੇ ਹੈਂ ਵਾ ਦੁਤੀ ਪੂਜਾ ਤਾਂ ਕਰਦਾ ਹਾਂ ਨਿਵਾਜ਼ ਨਹੀਂ ਗੁਜ਼ਾਰਦਾ ॥ ਯਥਾ ॥ ਕਹਾ ਹੈ:-

## ਨਾਮੇ ਸੋਈ ਸੇਵਿਆ ਜਿਹ ਦੇਹੁਰਾ ਨ ਮਸੀਤ ॥

ਯਾਨੇ ਦੇਹੁਰੇ ਕੋ ਸੇਵਿਆ ਹੈ ਮਸੀਤ ਕੋ ਨਹੀਂ ਸੇਵਿਆ ॥ ਯਥਾ ॥ ਭਗਤ ਕਰਤ ਮੇਰੇ ਤਾਲ ਛਿਨਾਇ ॥

## ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥

ਇਕ ਨਿਰੰਕਾਰ ਕੋ ਹੀ ਲੇਕੇ ਰਿਦੇ ਮੈਂ ਨਮਸਕਾਰ ਕਰਤਾ ਹੂੰ।

## ਅਲਹ ਰਾਮ ਕੇ ਪਿੰਡ ਪਰਾਨ ॥ ੪ ॥

ਪਿੰਡ ਸ਼ਰੀਰ ਔਰ ਪਰਾਨ ਰਾਮ ਅੱਲਾਕੇ ਹੈਂ ਯਾਨੇ ਉਸ ਨੇ ਦੀਏ ਹੂਏ ਹੈਂ ਵਾ ਉਸਕੋ ਹਮ ਨੇ ਅਰਪ ਦੀਏ।

## ਕਹੁ ਕਬੀਰ ਇਹੁ ਕੀਆ ਵਖਾਨਾ ॥

ਕਬੀਰ ਜੀ ਕਹੇ ਹੈਂ ਇਹ ਗੁਰਾਂ ਨੇ ਵਖਾਨਨਾ ਕੀਆ ਹੈ ਐਸੇ ਵਾ ਹਮ ਨੇ ਵਖਾਨਨਾਂ ਕੀਆ ਹੈ। ਵਾ

## ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨ ॥ ੫ ॥ ੩ ॥

ਗੁਰੂ ਜੋ ਪੀਰ ਕਹੀਏ ਪੂਜ ਤਿਨਾਂ ਨਾਲ ਮਿਲਕੇ ਖੁਦ ਕਹੀਏ ਮੈਂ ਨੇ ਖਸਮ ਕੋ ਪਛਾਨਾ ਹੈ ਵਾ ਹਿੰਦੂਆਂ ਨੇ ਗੁਰਾਂ ਨਾਲ ਮਿਲਕੇ ਮੁਸਲਮੀਨਾਂ ਨੇ ਪੀਰਾਂ ਨਾਲ ਮਿਲਕੇ ਖੁਦ ਆਪ ਖਸਮ ਕੋ ਪਛਾਨਾ ਹੈ ॥ ੫ ॥ ੩ ॥

## ਭੈਰਉ ਮਹਲਾ ੫ ॥

ਪੰਚਮ ਪਾਤਸ਼ਾਹਾ ਪਾਸ ਇਕ ਸਕੇਤ ਮੰਡੀ ਵਾਲਾ ਰਾਜਾ ਆਇਆ ਹੈ ਕਹਨੇ ਲਗਾ ਆਪ ਸ਼ਿਕਾਰ ਖੇਲਨ ਚਲੋ॥ ਪਰ ਮਹਾਂਰਾਜ ਜੀ ਕਹੇ ਹੈਂ ਹੇ ਰਾਜਨ ਹਮ ਤਾਂ ਅਗੇ ਹੀ ਸ਼ਿਕਾਰ ਖੇਲ ਰਹੇ ਹਾਂ ਤੂੰ ਭੀ ਇਸ ਸ਼ਿਕਾਰ ਕੋ ਖੇਲ। ਅੰਵ੍ਹੈ। ਰਹਾਉ ਤੋਂ ਪੰਗਤੀ।

## ਸੰਤ ਸੰਗਿ ਲੇ ਚੜਿਓ ਸ਼ਿਕਾਰ ॥

ਹੇ ਰਾਜਨ ਜੋ ਸੰਤ ਸੰਗ ਕਰਨਾ ਹੈ ਏਹੀ ਸ਼ਿਕਾਰ ਲੇਕੇ ਚੜੇ ਹਾਂ। ਸ਼ਿਕਾਰੀ ਆਦਮੀ ਕੁੱਤੇ ਆਦ ਹੋਵੇਂ ਹੈਂ ਉਨ ਕੋ ਨਾਲ ਲੈਕੇ ਚਲਦੇ ਹੈਂ।

## ਦਸ ਮਿਰਗੀ ਸਹਜੇ ਬੰਧਿ ਆਨੀ ॥

ਜਬ ਸੰਤ ਸੰਗਤ ਕਰਨੇ ਰੂਪੀ ਸ਼ਿਕਾਰ ਲੇਕੇ ਚੜ੍ਹੇ ਤਦ ਦਸਮਿਰਗੀ ਕਹੀਏ ਦਸ ਇੰਦ੍ਰੀਆਂ ਬੰਧਕੇ ਸੰਸਾਰ ਤਰਫੋਂ ਆਨੀ ਲਿਆਂਦੀਆਂ।

## ਪਾਂਚ ਮਿਰਗ ਬੇਧੇ ਸਿਵ ਕੀ ਬਾਨੀ ॥

ਸ਼ਿਵ ਕਲਯਾਨ ਸਰੂਪ ਗੁਰਾਂ ਕੀ ਬਾਨੀ ਕਰਕੇ ਪਾਂਚ ਮਿਰਗ ਕਾਮਾਦਕ ਬੇਧਲ ਕੀਏ ॥ ਅਗੇ ਸਪਸ਼ਟ ਕਰ ਕਹੇ ਹੈ ਪ੍ਰਸ਼ਨ। ਬੜੇ ਪ੍ਰਯਤਨ ਨਾਲ ਮ੍ਰਿਗ ਪਕਰੇ ਹੋਨਗੇ ? ਉੱਤਰ:-

## ਮ੍ਰਿਗ ਪਕਰੇ ਬਿਨੁ ਘੋਰ ਹਥੀਆਰ ॥

ਹੇ ਰਾਜਨ ਪਰਯਤਨ ਕੋਈ ਨਹੀਂ ਕੀਆ ਸੰਤ ਸੰਗ ਕੇ ਪਰਤਾਪ ਤੇ ਕਾਮਾਦਕ ਮਿਰਗ ਪੰਚ ਗਯਾਨ ਇੰਦ੍ਰੇ ਮਿਰਗ ਵਾ ਪੰਚ ਬਿਸ਼ੇ ਸ਼ਬਦ ਸਪਰਸ ਰੂਪ ਰਸਗੰਦ। ਇਹ ਪਕਰੇ ਘੋਰ ਕਹੀਏ ਕਠਨ ਸਾਧਨਾਂ ਰੂਪੀ ਹਥੀਆਰਾਂ ਤੇ ਬਿਨਾ ਹੀ ਯਾਨੇ ਕਠਨ ਸਾਧਨ ਕੀਏ ਭੀ ਨਹੀਂ ਐਸੇਂ ਹੀ ਪਕਰੇ ਤੁਮ ਪਰਯਤਨ ਕਰਤੇ ਹੋ।

ਵਾ ਹਮ ਨੇ ਪਰਤੱਖ ਘੋੜੇ ਔਰ ਪਰਤੱਖ ਹਥੀਆਰੋਂ ਤੇ ਬਿਨਾਂ ਹੀ ਮਿਰਗ ਪਕਰੇ। ਅੰਤਰੀਵ ਹਥੀਆਰ ਕਹ ਆਏ।

**ਆਖੇਰ ਬਿਰਤਿ ਬਾਹਰਿ ਆਇਓ ਧਾਇ॥ਅਹੇਰਾ ਪਾਇਓ ਘਰ ਕੈ ਗਾਇ॥੨॥**

ਹੇ ਰਾਜਨ ਆਖੇਰ ਬ੍ਰਿਤਿ ਕਹੀਏ ਸ਼ਿਕਾਰ ਬ੍ਰਿਤੀਕੇਹੜੀ ਹੈ ਜੋ ਹਮ ਸੰਸਾਰ ਕੀ ਤਰਫੋਂ ਬਾਹਰ ਧਾਕੇ ਆਇ ਹਾਂ ਵਾ ਬਾਹਰ ਧਾਵਤਾ ਮਨ ਜੋ ਅੰਦਰ ਆਇਆ ਹੈ । ਮਨ ਰੂਪੀ ਜੋ ਆਹੇਰਾ ਕਹੀਏ ਸ਼ਿਕਾਰ ਸੋ ਘਰ ਕੀ ਗਾਇ ਕਹੀਏ ਜਗਾਂ ਵਿਚ ਹੀ ਰੋਕ ਨਾ ਪਾਇਆ ਵਾ ਸ਼ਿਕਾਰ ਐਸੇ ਹੋਤੇ ਹੈਂ ਉਨਕੋ ਮਾਰਦੇ ਨਹੀਂ ਪਕੜ ਲੈਂਦੇ ਹੈਂ ਇਸ ਪਰਕਾਰ ਆਤਮਾਂ ਰੂਪੀ ਸ਼ਿਕਾਰ ਗੁਹਜ ਘਰ ਕੀ ਗਾਇ ਜਗਾਂ ਅੰਤਹ ਕਰਨ ਵਿਚੋਂ ਪਾਇਆ ਯਾਨੇ ਪਕੜ ਲੀਆ॥੨॥

**ਮ੍ਰਿਗ ਪਕਰੇ ਘਰਿ ਆਵੈ ਹਾਟਿ॥**

ਸੰਸਾਰ ਤਰਫੋਂ ਹਟਾਕੇ ਮਿਰਗ ਓਹੀ ਪੂਰਬ ਘਰ ਮੈਂ ਆਵੇ ਇੰਦਰੇ ਪੰਜ।

**ਚੁਖ ਚੁਖ ਲੇ ਗਏ ਬਾਂਢੇ ਬਾਟਿ॥**

ਜੋ ਵਸਤੂ ਵਿਚਾਰ ਆਦਕ ਬਾਂਢੇ ਕਹੀਏ ਵਾਂਢੇ ਬਾਟ ਮੈਂ ਗਏ ਹੂਏ ਸੇ ਯਾਨੇ ਬਾਹਰ ਸੇ ਸੋ ਅੰਦਰ ਆਕੇ ਚੁਖ ਚੁਖ ਕਹੀਏ ਰਤੀ ਰਤੀ ਕਰਕੇ ਲੈ ਗਏ ਯਾਨੇ ਵਸਤੂ ਵਿਚਾਰ ਕਾਮ ਕੋ ਲੈ ਗਯਾ ਕ੍ਰੋਧ ਕੋ ਖਿਮਾਂ ਲੇ ਗਈ ਲੋਭ ਕੋ ਸੰਤੋਖ ਲੈ ਗਯਾ ਮੋਹੁ ਕੋ ਵਿਵੇਕ ਲੈ ਗਯਾ ਹੰਕਾਰ ਕੋ ਧੀਰਜਤਾ ਲੈ ਗਈ ਵਾ ਦੂਤੀ ਇਤਨੀ ਬਦਲ ਹੈ ਅਰਥ ਓਹੀ ਹੈ।(ਚੁਖ ਚੁਖ ਲੇ ਗਏ ਬਾਂਢੇ ਬਾਟਿ) ਬਾਂਢੇ ਕਹੀਏ ਵੱਢਕੇ ਚੁਖ ਚੁਖ ਕਹੀਏ ਰਤੀ ਰਤੀ ਕਰ ਬਾਟਿ ਕਹੀਏ ਵੰਡੇ ਪਾਕੇ ਲੈ ਗਏ। ਯਥਾ ਵਾਹਜ ਸ਼ਿਕਾਰ ਕੋ ਵੰਡੇ ਪਾਕੇ ਲੈ ਜਾਤਾ ਹੈ। ਤਬ ਹੀ ਏਹ ਕਹਾ॥ ਪ੍ਰਸ਼ਨ॥ ਰਾਜਾ ਨੇ ਕਹਾ ਐਸਾ ਸ਼ਿਕਾਰ ਖੇਲਨਾ ਆਪਕੋ ਕਿੱਥੋਂ ਪਰਾਪਤ ਭਇਆ ? ਤਿਸ ਪਰ ਕਹੈਂ:-

**ਏਹੁ ਅਹੇਰਾ ਕੀਨੋ ਦਾਨੁ॥**

ਹੇ ਪਿਆਰੇ ਇਹ ਅਹੇਰਾ ਕਹੀਏ ਸ਼ਿਕਾਰ ਖੇਲਨਾ ਹਮਕੋ ਗੁਰੂ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਤਿਨ੍ਹਾਂ ਨੇ ਦਾਨ ਕਹੀਏ ਜਨਾਵਨਾ ਕੀਆ ਹੈ ਵਾ ਹਮਨੇ ਅੱਗੇ ਤੇਰੇ ਕੋ ਸਾਰੇ ਸੰਸਾਰ ਕੋ ਐਸਾ ਸ਼ਿਕਾਰ ਖੇਲਨਾ ਦਾਨ ਕਹੀਏ ਜਨਾਉਣਾ ਕੀਆ ਹੈ ਤੁਮ ਖੇਲੋ ਵਾ ਦਾਨ ਦੀਆ।

**ਨਾਨਕ ਕੈ ਘਰਿ ਕੇਵਲ ਨਾਮੁ॥ ੪ ॥** ਸਪਸ਼੍ਟ ॥

**ਭੈਰਉ ਮਹਲਾ ੫॥**

ਪੰਚਮ ਪਾਤਸ਼ਾਹ ਅੱਗੇ ਬੇਨਤੀ ਕੀਤੀ ਹੇ ਦੀਨਾ ਨਾਥ ਇਹ ਜੀਵ ਜਨਮਦਾ ਮਰਦਾ ਕਿਉਂ ਹੈ ਔਰ ਜਨਮ ਮਰਨ ਤੇ ਰਹਿਤ ਕੈਸੇ ਹੋਵੇ ? ਤਿਸ ਪਰ ਮਹਾਂਰਾਜ ਜੀ ਕਹੇ ਹੈਂ ਕਿ ਸਾਕਤਾਂ ਕਾ ਸੰਗ ਤਿਆਗੋ ਇਸ ਕਰ ਮਰਨਾ ਹੋਤਾ ਹੈ ਸੰਤ ਸੰਗ ਕਰੇ ਇਸ ਪਰਕਾਰ ਜੀਵੇ ਹੈ। ਸਾਕਤ ਕੈਸੇ ਹੈਂ ਤਿਨਾਂ ਕਾ ਹਾਲ ਕਹੇ ਹੈਂ:-

**ਜੇ ਸਉ ਲੋਚਿ ਲੋਚਿ ਖਾਵਾਇਆ॥**

ਸਾਕਤਾਂ ਕੋ ਜੇਕਰ ਸੈਂਕੜੇ ਪਦਾਰਥ ਲੋਚ ਲੋਚ ਕਹੀਏ ਚਾਹਾ ਚਾਹਾ ਕਰਕੇ ਖਵਾਇਆ ਕਿ ਮਿਤ੍ਰ ਹੋ ਜਾਨ ਵਾ ਲੋਚ ਕਹੀਏ ਬੁਧੀ ਮੈਂ ਲੋਚ ਕਹੀਏ ਚਾਹ ਕਰਕੇ ਖਵਾਇਆ। ਉਪਦੇਸ਼ ਅਗੇ ਸਪਸ਼੍ਟ ਹੈ।

**ਪਾਥਰ ਕਉ ਬਹੁ ਨੀਰ ਪਵਾਇਆ॥**

ਪੱਥਰ ਕੋ ਬਹੁਤੀ ਜਲ ਪਵਾਇਆ ਯਾਨੇ ਪੱਥਰ ਉਪਰ ਬਹੁਤ ਹੀ ਜਲ ਪਾਇਆ ਵਾ ਪੱਥਰ ਕੋ ਬਹੁਤ ਕਾਲ ਜਲ ਮੈਂ ਹੀ ਪਾਇਆ ਯਾਨੀ ਜਲ ਮੈਂ ਪੜਾ ਰਹਾ।

**ਪਵਨ ਝੁਲਾਇਆ॥**

ਜਿਸ ਤਰ੍ਹਾਂ ਪਵਨ ਕਾ ਝੁਲਾਇਆ ਕਹੀਏ ਝੋਲਾ ਆਵੇ ਹੈ।

ਬਿਨੁ ਕਣ ਖਲਹਾਨ ਜੈਸੇ ਗਾਹ ਨ ਪਾਇਆ ॥

ਬਿਨਾ ਕਣਕ ਤੇ ਜੈਸੇ ਖਲਹਾਨ ਕਹੀਏ ਖਲਵਾੜੇ ਕੋ ਗਾਹਕੇ ਕਿਛ ਭੀ ਨਹੀਂ ਪਾਇਆ ਅਸਲੀ ਅਰਥ ਔਰ ਪਾਠ ਏਹ ਹੀ ਹੈ। ਦੂਤੀ ਜੈਸੇ ਕਣਕ ਬਿਨਾਂ ਖਲਵਾੜੇ ਕੋ ਗਾਉਣਾ ਪਾਇਆ। ਤਥਾ ਹੀ ਆਗੇ ਕਹੇ ਹੈ:-

ਤਿਉ ਸਾਕਤ ਤੇ ਕੋ ਨ ਬਰਾ ਸਾਇਆ॥੫॥

ਤਿਸੀ ਪ੍ਰਕਾਰ ਸਾਕਤ ਦੁਸ਼ਟ ਪਾਸੋਂ ਕੁਛ ਨਹੀਂ ਬਰਸਾਇਆ ॥ ੫ ॥

ਤਿਸੀ ਕਉ ਪੀਰ ॥

ਤਿਸੀ ਕੋ ਖਾਨ ਪਾਨ ਦੇਨੇ ਕੀ ਪੀਰ ਕਹੀਏ ਚਿੰਤਾ ਹੈ ਵਾ ਹੇ ਜੀਵ ਤਿਸ ਕੋ ਤੂੰ ਅਪਨਾ ਪੀਰ ਬਣਾ।

ਮੀਤ ਹੀਤ ਧਨ ਨਹ ਪਾਰਣਾ ॥ ੬ ॥

ਹਿਤੂ ਮਿੱਤ੍ਰ ਔਰ ਧਨ ਅੰਤ ਸਮੇ ਇਹ ਪਾਰਣਾ ਕਹੀਏ ਆਸਰਾ ਨਹੀਂ ॥ ੬ ॥ ਭੈਰਉ ਮਹਲਾ ੫ ॥

ਆਗੈ ਦਯੁ ਪਾਛੈ ਨਾਰਾਇਣ ॥ ਮਧਿ ਭਾਗਿ ਹਰਿ ਪ੍ਰੇਮ ਰਸਾਇਣ ॥

ਪ੍ਰਭੂ ਹਮਾਰੈ ਸਾਸਤ੍ਰ ਸਉਣ ॥ ਸੂਖ ਸਹਜ ਆਨੰਦ ਗ੍ਰਿਹ ਭਉਣ ॥

ਆਗੈ ਭਵਿੱਖਤ ਮੈਂ ਭੀ ਦਯੁ ਕਹੀਏ ਪ੍ਰੇਰਕ ਹੈ ਪਾਛੈ ਭੂਤ ਕਾਲ ਵਿਖੇ ਭੀ ਨਾਰਾਇਣ ਹੈ । ਮਧਿ ਭਾਗ ਕਹੀਏ ਵਰਤ ਮਾਨ ਵਿਖੇ ਭੀ ਹਰੀ ਹੈ ਹੇ ਜੀਵ ਤਿਸ ਰਸਾਇਣ ਵਿਖੇ ਪ੍ਰੇਮ ਕਰ। ਹਮਾਰਾ ਤਾਂ ਓਹੀ ਪ੍ਰਭੂ ਸਾਸਤ੍ਰ ਸਉਣ ਕਹੀਏ ਜੋਤਸ਼ ਸਾਸਤ੍ਰ ਹੈ ਵਾ ਸਾਸਤ੍ਰ ਭੀ ਓਹੀ ਸਉਣ ਕਹੀਏ ਸਗਨ ਭੀ ਓਹੀ। ਸੂਖ ਸਹਜ ਕਹੀਏ ਅਚੱਤ ਸੁਖ ਦੇ ਆਨੰਦਾਂ ਦਾ ਜੋ ਭਉਣ ਕਹੀਏ ਮੰਦ੍ਰ ਹੈ ਤਿਸ ਮੈਂ ਹਮ ਨੇ ਇਸ ਪ੍ਰਕਾਰ ਗ੍ਰਿਹ ਕੀਆ ਹੈ ਵਾ ਸੰਸਾਰ ਰੂਪੀ ਭਉਣ ਮੇਂ ਅਚਜਤ ਸੁਖ ਦੇ ਅਨੰਦ ਦੇ ਗ੍ਰਿਹ ਹੂਏ ਵਾ ਜਬ ਅਚਜਤ ਸੁਖ ਦੇ ਆਨੰਦ ਕੇ ਗ੍ਰਿਹ ਹੂਏ ਤਾਂ ਜਮਾਂ ਦਾ ਭਉ ਨਹੀਂ ਰਹਿਆ।

ਜਨਮ ਜਨਮ ਕੇ ਦੂਖ ਨਿਵਾਰੇ॥ਅਨਹਦ ਸਬਦ ਵਜੇ ਦਰਬਾਰੇ ॥

ਆਗੇ ਪਿੱਛੇ ਪੰਗਤੀ ਕਰਨੀ। ਜਬ ਸਤ ਸੰਗਤ ਰੂਪੀ ਦਰਬਾਰ ਮੈਂ ਅਨਹਦ ਏਕ ਰਸ ਸ਼ਬਦ ਸਤਿ ਨਾਮ ਵਾਹਿਗੁਰੂ ਇਤਿਆਦੀ ਵਜਾਏ ਤਾਂ ਜਨਮ ਜਨਮ ਕੇ ਦੂਖ ਨਿਵਾਰੇ।

ਕਰਿ ਕਿਰਪਾ ਪ੍ਰਭਿ ਲੀਏ ਮਿਲਾਏ॥ ਨਾਨਕ ਪ੍ਰਭ ਸਰਨਾਗਤਿ ਆਏ ॥੭॥

ਆਗੇ ਪਿੱਛੇ ਪੰਗਤੀਆਂ ਯਥਾ।ਨਾਨਕ ਪ੍ਰਭ ਸਰਨਾਗਤ ਮੈਂ ਜਬ ਆਏ ਤਾਂ ਕਰ ਕ੍ਰਿਪਾ ਪ੍ਰਭ ਲੀਏ ਮਿਲਾਏ।੭॥

ਭੈਰਉ ਮਹਲਾ ੫ ॥

ਜਮ ਮਾਰਗ ਕੈ ਸੰਗੀ ਪਾਂਥ॥

ਜਮਮਾਰਗ ਮੈਂ ਈਸ਼੍ਵਰ ਕਾ ਨਾਮ ਸੰਗੀ ਹੋਕੇ ਪਾਂਥ ਕਹੀਏ ਰਖਯਾ ਕਰਦਾ ਹੈ ਵਾ ਜਮ ਮਾਰਗ ਕਾ ਸੰਗੀ ਭੀ ਹੈ, ਔਰ ਪਾਂਥ ਕਹੀਏ ਜਲ ਵਤ ਸੀਤਲ ਕਰਨੇ ਹਾਰ ਹੈ ਵਾ ਜਮ ਮਾਰਗ ਕਾ ਸੰਗੀ ਭੀ ਹੈ ਔਰ ਅਗਯਾਨ ਰੋਗ ਨਵਿਰਤੀ ਲੀਏ ਪਾਂਥ ਕਹੀਏ ਅਉਖ਼ਦੀ ਹੈ।

ਗੰਗਾ ਜਲੁ ਗੁਰ ਗੋਬਿੰਦ ਨਾਮੁ॥

ਗੁਰੂ ਗੋਵਿਦ ਕਾ ਨਾਮ ਹੀ ਗੰਗਾ ਕਾ ਜਲ ਹੈ ਵਾ ਗੁਰ ਗੋਬਿੰਦ ਕਾ ਨਾਮ ਹ। ਗੰਗਾ ਜਲ ਵਤ ਉੱਜਲ ਸ਼ੁਧ ਹੈ ਵਾ ਤ੍ਰਿਤੀ ਗੰਗਾ ਕਹੀਏ ਬਿਰਤੀ ਕੋ ਪਦਾਰਥਾਂ ਤਰਫੋਂ ਮੋੜਕੇ ਗੁਰ ਗੋਬਿੰਦ ਕੇ ਨਾਮ ਕੋ ਜਪ।

ਰਾਜ ਮਾਲ ਸਾਦਨ ਦਰਬਾਰ॥ ਸਿਮਰਤ ਨਾਮ ਪੂਰਨ ਆਚਾਰ ॥੮॥

ਸਾਦਨ ਮੰਦਰ ਵਾ ਸ੍ਵਾਦ ਅਨੰਦ ਦੇ ਦਰਬਾਰ ਸਭਾ ਨਾਮ ਕੇ ਸਿਮਰਨੇ ਤੇ ਇਹ ਭੀ ਸਭ ਸਫਲੇ ਹੈਂ ਔਰ ਅਚਾਰ ਭੀ ਪੂਰਨ ਹੈਂ ॥੮॥

## ਭੈਰਉ ਮਹਲਾ ੫ ॥
## ਲੇਪਨ ਲਾਗੋ ਤਿਲਕਾ ਮੂਲਿ ॥

ਇਸ ਸਬਦ ਕੀ ਉਥਾਨਕਾ ਐਸੇ ਹੈ। ਯਥਾ ਛੇਵੇਂ ਪਾਤਸ਼ਾਹ ਜੋ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਜਬ ਬੱਚੇ ਥੇ ਯਾਨੇ ਜਬ ਬਾਲ ਰੂਪ ਧਾਰ ਰੱਖਿਆ ਸੀ ਤਿਸ ਵਕਤ ਮਹਾਰਾਜ ਕੇ ਖਿਡਾਵਨ ਕੀ ਸੇਵਾ ਮੇਂ ਇਕ ਬ੍ਰਾਹਮਣ ਥੀ ਇਕ ਰੋਜ਼ ਤਿਸ ਬ੍ਰਾਹਮਣ ਕੋ ਪ੍ਰਿਥੀ ਚੰਦ ਨੇ ਕਹਾ ਹੇ ਬ੍ਰਾਹਮਣ ਤੂੰ ਮੇਰਾ ਇੱਕ ਕਾਰਜ ਕਰ ਮੈਂ ਤੇਰੇ ਕੋ ਲੋਭ ਦੇਤਾ ਹੂੰ ਬ੍ਰਾਹਮਣ ਨੇ ਕਹਾ ਫੁਰਮਾਈਏ ਮਹਾਰਾਜ ਪ੍ਰਿਥੀ ਚੰਦ ਨੇ ਕਹਾ ਤੂੰ ਇਹ ਕਰ ਕਿਸੀ ਯਤਨ ਸੇ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਕੋ ਤੂੰ ਮਾਰ ਦੇਹ ਪੰਜ ਸੌ ਰੁਪਯਾ ਪਹਿਲੇ ਦੇਵਾਂਗਾ ਪੰਜ ਸੌ ਪਿੱਛੋਂ ਬ੍ਰਾਹਮਣ ਨੇ ਲੋਭ ਕਰ ਕਹਾ ਹੱਛਾ ਹੇ ਮਹਾਰਾਜ ਮੈਂ ਏਹ ਬਾਤ ਕਰਾਂਗਾ। ਪੁਨਾਂ ਬ੍ਰਾਹਮਣ ਨੇ ਕਿਆ ਕੀਆ ਜੋ ਦਧੀ ਹਮੇਸ਼ਾ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਕੋ ਪਿਲਾਤਾ ਸੀ ਤਿਸ ਦਧੀ ਮੇਂ ਇਕ ਦਿਨ ਬਿਖ ਮਿਲਾਈ ਬਿਖ ਮਿਲਾਕੇ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਕੋ ਗੋਦ ਮੇਂ ਲੈਕੇ ਸਿਖਰ ਅਟਾਰੀ ਤੇ ਚਲਾ ਗਿਆ ਪਹਿਲੇ ਨੀਚੇ ਹੀ ਪਿਲਾਤਾ ਸੀ ਜਾਕੇ ਕਿਆ ਕੀਆ ਮਹਾਰਾਜ ਕੇ ਮੁਖ ਕੋ ਦਧੀ ਕਾ ਕਟੋਰਾ ਲਗਾਇਆ ਮਹਾਰ ਜ ਸਭ ਜਾਨੀ ਜਾਨ ਬ੍ਰਾਹਮਣ ਬਾਵਰਾ ਅਕਲ ਸੂੰਨ ਮਹਾਰਾਜ ਨੇ ਉਸ ਵਕਤ ਮੁਖਾਰ ਬਿੰਦ ਮੀਟ ਲੀਆ ਦਧੀ ਪਾਨ ਨ ਕਰਨ ਬ੍ਰਾਹਮਣ ਨੇ ਕਿਆ ਕੀਆ ਮਹਾਰਾਜ ਕੋ ਆਪਨੇ ਪੱਟਾਂ ਉੱਪਰ ਪਾ ਲਿਆ ਜਬਰਨ ਸੇ ਮੁਖ ਖੋਲ੍ਹਕੇ ਦਧੀ ਪਾਨੇ ਲਗਾ ਮਹਾਰਾਜ ਮੁਖ ਖੋਲ੍ਹਨ ਨਾ ਉਸ ਵਕਤ ਸ੍ਰੀ ਹਰ ਗੋਬਿੰਦ ਜੀ ਨੇ ਉੱਚੀ ਚੀਕ ਯਾਨੇ ਪੁਕਾਰ ਕੀਤੀ ਮਾਤਾ ਗੰਗਾ ਨੇ ਵਿਚਾਰਾ ਸਾਹਿਬਜ਼ਾਦੇ ਨੇ ਆਜ ਤਕ ਰੁਦਨ ਨਹੀਂ ਕੀਆ ਕਿਆ ਕਾਰਨ ਹੈ ਜੋ ਅਬ ਰੁਦਨ ਕਰਤੇ ਹੈਂ ਮਾਤਾ ਗੰਗਾ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਚਲਕੇ ਆਈ ਆਕੇ ਕਹਿਨੇ ਲਾਗੀ ਹੇ ਮਹਾਰਾਜ ਆਪ ਸਭ ਬਾਤ ਕੇ ਜਾਨੀ ਜਾਨ ਹੋ ਇਹ ਕਆ ਕਾਰਨ ਹੈ ਜੋ ਆਜ ਸਾਹਿਬਜ਼ਾਦੇ ਨੇ ਰੁਦਨ ਕੀਆ ਹੈ ਅੱਗੇ ਤਾਂ ਇਹਨਾਂ ਨੇ ਕਦੀ ਭੀ ਰੁਦਨ ਨਹੀਂ ਕੀਆ ਸ੍ਰੀ ਗੁਰੂ ਅਰਜਨ ਦੇਵ ਨੇ ਨਫਰ ਕੋ ਕਹਾ ਤੂੰ ਉਪਰ ਮੰਦਰ ਕੇ ਜਾਕੇ ਪਤਾ ਲਿਆ ਕਿਆ ਕਾਰਨ ਹੈ ਜੋ ਸਾਹਿਬਜ਼ਾਦਾ ਰੁਦਨ ਕਰੇ ਹੈ ਯਾਨੇ ਤੂੰ ਬ੍ਰਾਹਮਣ ਕੋ ਹਮਾਰੇ ਪਾਸ ਹੀ ਬੁਲਾ ਲਿਆ। ਹੁਕਮ ਮਾਨ ਕੇ ਨਫਰ ਗਿਆ ਜਾਕੇ ਨਫਰ ਨੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੋ ਗੋਦ ਮੈਂ ਲੈ ਲਿਆ ਔਰ ਬ੍ਰਾਹਮਣ ਕੋ ਕਹਾ ਤੇਰੇ ਕੋ ਨੀਚੇ ਮਹਾਰਾਜ ਬੁਲਾਤੇ ਹੈਂ ਬ੍ਰਾਹਮਣ ਆਇਆ ਆਕੇ ਕਹਿਣੇ ਲਗਾ ਹੇ ਦੀਨਾ ਨਾਥ! ਮੇਰੇ ਕੋ ਕਿਆ ਹੁਕਮ ਹੈ? ਮਹਾਰਾਜ ਨੇ ਕਹਾ ਸਾਹਿਬਜ਼ਾਦੇ ਨੇ ਅਗੇ ਕਦਾਚਿਤ ਭੀ ਰੁਦਨ ਨਹੀਂ ਕੀਆ ਆਜ ਕਿਆ ਕਾਰਨ ਹੈ ਜੋ ਰੁਦਨ ਕਰਤੇ ਹੈਂ? ਬ੍ਰਾਹਮਣ ਨੇ ਕਹਾ ਹੇ ਮਹਾਰਾਜ ਮੈਂ ਦਧੀ ਪਿਲਾਤਾ ਹੂੰ ਇਹ ਆਜ ਪਾਨ ਨਹੀਂ ਕਰਦੇ ਇਸ ਤੇ ਜਬਰਨ ਪਿਲਾਨੇ ਲਗਾ ਇਹਨਾਂ ਨੇ ਰੁਦਨ ਕੀਆ ਗੁਰੂ ਅਰਜਨ ਦੇਵ ਪਰਤੱਖ ਬ੍ਰਹਮ ਸਭ ਬਾਤ ਕੇ ਜਾਨਨਹਾਰ ਅਥਵਾ ਜੋ ਬਡੇ ਗੁਰੂ ਸਾਹਿਬ ਹੈਂ ਸੋ ਮਨਮੁਖ ਸਾਕਤ ਕੇ ਪਾਪ ਕੋ ਸਨੇ ਸਨੇ ਜ਼ਾਹਰ ਕਰਕੇ ਉਸ ਸਾਕਤ ਕੋ ਮਾਰਦੇ ਹੈਂ ਇਸਤੇ ਗੁਰੂ ਜੀ ਨੇ ਕਹਾ ਲਿਆ ਸਾਹਿਬਜ਼ਾਦਿਆਂ ਕੋ ਹਮ ਦਧੀ ਪਿਲਾਤੇ ਹਾਂ ਗੁਰੂ ਜੀ ਨੇ ਆਪਣੀ ਗੋਦ ਮੇਂ ਲੈਕੇ ਦਧੀ ਮੁਖ ਨਾਲ ਲਗਾਇਆ ਸਾਹਿਬਜ਼ਾਦੇ ਨੇ ਮੁਖ ਮੋੜ ਲਿਆ ਪਾਨ ਨਾ ਕਰਨ ਯਾਨੇ ਨੇਤਰ ਨੀਚੇ ਕੋ ਕਰ ਲਏ ਮਹਾਰਾਜ ਤਾਂ ਸਭ ਜਾਨਨਹਾਰ ਸੇ ਪ ਸ ਇੱਕ ਕੂਕਰੀ ਪੜੀ ਥੀ ਗੁਰੂ ਜੀ ਨੇ ਉਸ ਕੂਕਰੀ ਕੋ ਕਹਾ ਤੂੰ ਉਠ ਦਧੀ ਪਾਨ ਕਰ ਲੈ ਕੂਕਰੀ ਨੇ ਭੀ ਨੇਤਰ ਨੀਚੇ ਕੀਏ ਪ ਨ ਨਾ ਕਰੇ ਸਤਿਗੁਰਾਂ ਕਹਾ ਹੇ ਕੂਕਰੀ ਤੇਰੀ ਪ੍ਰਾਰਬਧ ਪੂਰੀ ਭਈ ਹੈ ਅਬ ਤੂੰ ਦਧੀ ਪਾਨ ਕਰ ਲੈ ਜਮ ਜਾਲ ਤੇ ਛੁਟਕੇ ਸ੍ਵਰਗ ਕੋ ਪਰਾਪਤ ਹੋਵੇਂਗੀ ਤਿਸੀ ਵਕਤ ਕੂਕਰੀ ਨੇ ਦਧੀ ਪਾਨ ਕੀਆ ਪਾਨ ਕਰਨੇ ਸਾਰ ਹੀ ਸ਼ਰੀਰ ਤਿਆਗ ਕੇ ਸ੍ਵਰਗ ਮੈਂ ਪਰਾਪਤ ਭਈ ਬ੍ਰਾਹਮਣ ਕੋ ਮਹਾਰਾਜ ਨੇ ਸਰਾਪ ਦੇਕੇ ਮਾਰ ਦੀਆ ਤੜਫ ਕੇ ਮੂਆ। ਪੁਨਾ ਉਸ ਵਕਤ ਇਹ ਸ਼ਬਦ ਉਚਾਰਿਆਃ-(ਲੇਪੁ ਨ ਲਾਗੋ ਤਿਲ ਕਾ ਮੂਲਿ) ਸਤਿਗੁਰ ਦੇਵ ਜੀ ਕਹੇ ਹੈਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੋ ਮੂਲ ਕਦਾਚਿਤ ਭੀ ਤਿਲ ਮਾਤਰ ਲੇਪ ਨਹੀਂ ਲਗਿਆ। ਇਕ ਵੇਰੀ ਸਪਾਧੇ ਪਾਸੋਂ ਸਰਪ ਛਡਾਇਆ ਸੀ ਇੱਕ ਵੇਰੀ ਪੂਤਨਾ ਕੋ ਭੇਜਿਆ ਸੀ ਕਿ ਹਾਥੀ ਕੁਚਾਂ ਕੋ ਬਿਖਲਾਕੇ ਮਾਰ ਦੇਹ ਉਸ ਵਕਤ ਭੀ ਲੇਪ ਨ ਲਾਗੋ। ਵਾ ਇਹ ਬ੍ਰਾਹਮਣ ਹਮਾਰੇ ਘਰ ਮੈ ਕਥਾ ਬਾਰਤਾ ਸੁਨਤਾ ਭੀ ਰਹਾ ਪੁਨਾ ਇਸਕੋ ਕਥਾ ਬਾਰਤਾ ਕਾ ਲੇਪ ਕਹੀਏ ਅਸਰ ਮੂਲ ਕਹੀਏ ਕਦਾਚਿਤ ਭੀ ਤਿਲ ਮਾਤਰ ਨਹੀਂ ਲਗਾ ਲੂਣ ਹਰਾਮ ਕੀਆ।

## ਇਆਣਾ ਪਾਪੀ ਓਹੁ ਆਪਿ ਪਚਾਇਆ ॥

ਓਹੁ ਅਗਜਾਤ ਪਾਪੀ ਆਪ ਗੁਰਾਂ ਨੇ ਪਚਾਇਆ ਵਾ ਜੋ ਬੱਚੇ ਕੋ ਮਾਰੇ ਹੈ ਉਹ ਅਸਲੀ ਪਾਪੀ ਲਿਖਾ ਹੈ ਇਸ ਤੇ ਜੋ ਇਆਣਾ ਕਹੀਏ ਇਆਣਿਆਂ ਕਾ ਪਾਪੀ ਸੀ ਸੋ ਪ੍ਰਭੂ ਨੇ ਆਪ ਪਚਾਇਆ। ਜਬ ਇਹ ਸ਼ਬਦ ਉਚਾਰਿਆ ਉਸ ਵਕਤ ਮਾਤਾ ਗੰਗਾ ਜੀ ਨੇ ਕਹਾ ਹੇ ਮਹਾਰਾਜ ਇਸ ਬ੍ਰਾਹਮਣ ਕੋ ਆਪ ਜਿਵਾ ਦੇਵੋ ਲੋਕ ਕਹਿਣਗੇ ਮਹਾਰਾਜ ਬ੍ਰਾਹਮਣ ਘਾਤੀ ਹੂਏ ਦੂਜਾ ਇਹ ਸਭੀ ਹਾਲਤ ਭੀ ਬਤਾਏਗਾ ਕਿਆ ਬਾਤ ਹੈ ਇਹ ਮਾਨਕੇ ਮਹਾਰਾਜ ਨੇ ਸਤਿਨਾਮ ਮੰਤਰ ਪੜ੍ਹਕੇ ਜਲ ਛਿਟਕਕੇ ਸੁਰਜੀਤ ਕੀਆ ਪੁਨਾ ਮਹਾਰਾਜ ਨੇ ਪੂਛਾ ਇਹ ਕਾਮ ਤੈਨੇ ਆਪ ਕੀਆ ਹੈ ਕਿ ਕਿਸੀ ਦੇ ਕਹੇ ਸੇ ਕੀਆ ਹੈ ਬ੍ਰਾਹਮਣ ਨੇ ਕਹਾ ਹੇ ਮਹਾਰਾਜ ਇਹ ਕਾਮ ਮੈਂ ਨੇ ਨਹੀਂ ਕੀਆ ਇਹ ਤਾਂ ਪ੍ਰਿਥੀ ਚੰਦ ਨੇ ਕਰਵਾਇਆ ਹੈ ਲੋਭ ਦੇਕੇ ॥ ੯ ॥

## ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥

ਪੰਜ ਖੂਬੁ ਪਦ ਹੈਂ ਇਨਕਾ ਅਰਥ ਹੇ ਖੂਬ ਰੂਪ ਯਾਨੇ ਚੰਗੇ ਰੂਪ ਵਾਲੇ ਤੇਰੋ ਨਾਮ ਚਾਰੇ ਜੁਗਾਂ ਮੈਂ ਖੂਬ ਹੈ ਵਾ ਇਕ ਖੂਬ ਪਦ ਕਾ ਅਜਹਾਰ ਕਰਨਾ ਪਿਛਾਂ ਭੀ ਤੇਰਾ ਨਾਮ ਖੂਬ ਤੇ ਖੂਬ ਅਬ ਭੀ ਤੇਰਾ ਨਾਮ ਖੂਬ ਤੇ ਖੂਬ ਆਗੇ ਕੋ ਤੇਰਾ ਨਾਮ ਖੂਬ ਤੇ ਖੂਬ ਵਾ ਤ੍ਰਿਤੀ ਖੂਬਾਂ ਨਾਮ ਹੈ ਮਾਇਆ ਕਾ ਯਾਨੇ ਹੇ ਮਾਇ ਖੂਬਾਂ ਕੋ ਖੂਬ ਕਰਨੇਹਾਰ ਭਾਵ ਸਤਾ ਸਫੁਰਤੀ ਦੇਣਹਾਰ ਖੂਬ ਕਹੀਏ ਗੁਰਾਂਦਵਾਰੇ ਜਿਸਨੇ ਤੇਰਾ ਖੂਬ ਨਾਮ ਜਪਿਆ ਹੈ ਵੋਹ ਖੂਬ ਹੋ ਗਿਆ ਵਾ ਚਤੁਰਥ ਹੇ ਖੂਬ ਰੂਪ ਅਤੇ ਸਰਬ ਕੋ ਖੂਬ ਕਰਨੇ ਹਾਰ ਖੂਬ ਜੋ ਤੇਰਾ ਨਾਮ ਜਿਸਨੇ ਖੂਬ ਹੋਕੇ ਜਪਿਆ ਹੈ ਯਾਨੇ ਇਸ਼ਨਾਨ ਕਰਕੇ ਸੋ ਖੂਬ ਹੋ ਗਿਆ।

## ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨ ॥

ਝੂਠ ਚਾਰ ਪਦ ਹੈਂ ਯਾਨੇ ਦੁਨੀਆਂ ਕਾ ਗੁਮਾਨ ਚਾਰੋਂ ਜੁਗਾਂ ਮੈਂ ਝੂਠਾ ਹੈ ਵਾ ਦੁਤੀ ਦੁਨੀ ਗੁਮਾਨ ਜੋ ਝੂਠਾ ਸੋ ਤਿੰਨੇ ਕਾਲਾਂ ਮੈਂ ਝੂਠਾ ਹੈ ਵਾ ਤ੍ਰਿਤੀ ਝੂਠੇ ਪਦਾਰਥਾਂ ਲੀਏ ਜੋ ਝੂਠੇ ਜੀਵ ਝੂਠ ਬੋਲੇ ਹੈਂ ਤਿਨਕਾ ਦੁਨੀ ਮੈਂ ਗੁਮਾਨ ਭੀ ਝੂਠਾ ਹੈ।

## ਨਗਜ ਤੇਰੇ ਬੰਦੇ ਦੀਦਾਰੁ ਅਪਾਰੁ ॥

ਹੇ ਅਪਾਰ ਤੇਰੇ ਬੰਦਿਆਂ ਕਹੀਏ ਦਾਸਾਂ ਕਾ ਦੀਦਾਰ ਕਹੀਏ ਦਰਸ਼ਨ ਨਗਜ ਕਹੀਏ ਸਰੇਸ਼ਟ ਹੈ ਵਾ ਹੇ ਅਪਾਰ ਜੋ ਬੰਦੇ ਤੇਰੇ ਦੀਦਾਰ ਕੋ ਕਰਦੇ ਹੈਂ ਸੋ ਨਗਜ ਕਹੀਏ ਸਰੇਸ਼ਟ ਹੈਂ।

## ਤੇਰੇ ਕਦਮ ਸਲਾਹ ॥

ਤੇਰੇ ਕਦਮ ਕਹੀਏ ਚਰਨ ਸਰਗੁਣ ਮੂਰਤੀ ਕੇ ਸਲਾਹੁਨੇ ਯੋਗ ਹੈਂ ।

## ਗਨੀਵ ਤੇਰੀ ਸਿਫਤਿ ॥

ਤੇਰੀ ਸਿਫਤ ਗਨੀਵ ਧਨਾਢ ਹੈ ਵਾ ਜੋ ਤੇਰੀ ਸਿਫਤ ਕਰਦੇ ਹੈਂ ਵੋਹ ਗਨੀਵ ਧਨਾਢ ਹੈਂ।

## ਨੀਧਰਿਆ ਧਰ ਪਨਹ ਖੁਦਾਇ ॥ ੧੦ ॥

ਨਿਧਰਿਆਂ ਕੋ ਹੇ ਖੁਦਾ ਤੇਰੀ ਪਨਾਹ ਕਹੀਏ ਸ਼ਰਨ ਕਾ ਧਰ ਹੈ॥ ੧੦ ॥.

## ਭੈਰਉ ਮਹਲਾ ੫ ॥

## ਜੀਵਤ ਜੀਵਤ ਜੀਵਤ ਰਹਹੁ ॥ ੧੨ ॥

ਤਿੰਨੇ ਕਾਲਾਂ ਮੈਂ ਜੀਵਤ ਰਹੋ ਵਾ ਜੀਵਤ ਭਾਵ ਕੋ ਤਜੀਵਤ ਤਿਆਗ ਕੇ ਜੀਵਤ ਰਹੁ ॥ ੧੨ ॥

ਭੈਰਉ ਮਹਲਾ ੫ ॥

ਅਪਨੇ ਦਾਸ ਕਉ ਕੰਠਿ ਲਗਾਵੈ ॥ ਨਿੰਦਕ ਕਉ ਅਗਨਿ ਮਹਿ ਪਾਵੈ॥੧੪॥

ਇਹ ਸ਼ਬਦ ਉਸ ਵਕਤ ਉਚਰਾ ਹੈ ਜਬ ਸੁਲਹੀ ਚੜ੍ਹਾਈ ਕਰਕੇ ਆਇਆ ਹੈ ਅਗਨ ਮੈਂ ਸੜ ਗਿਆ ॥੧੪॥

ਭੈਰਉ ਮਹਲਾ ੫ ॥

ਪਰਮੇਸ਼੍ਵਰ ਕੀ ਪਰਨ ਕਾ ਨਿਰੂਪਨ ਕਰੇਂ ਹੈਂ। ਯਥਾ:–

ਬਨ ਮਹਿ ਪੇਖਿਓ ॥

ਇਤਿਆਦੀ ਸਪਸ਼ਟ।

ਸੰਤ ਸੰਗਿ ਪੇਖਿਓ ਮਨ ਮਾਏ ॥ ਊਭ ਪਇਆਲ ਸਰਬ ਮਹਿ ਪੂਰਨ ਰਸਿ ਮੰਗਲ ਗੁਣਗਾਏ ॥

ਅੰਨ੍ਹੈ। ਸੰਤ ਸੰਗਿ ਮੈਂ ਮਿਲਕੇ ਰਸ ਪ੍ਰੇਮ ਪੂਰਬ ਮੰਗਲ ਦਾਇਕ ਗੁਨ ਗੈਣ ਕੀਏ ਤਾਂ ਊਭ ਪਇਆਲ ਸਰਬ ਮਹਿ ਪੂਰਨ ਪੇਖਿਓ ਮਨ ਮਾਏ। ਮਨ ਮੈਂ ਹੇ ਮਾਏ ਪੇਖਿਆ ਸਰਬ ਮੈਂ ਪੂਰਨ।

ਨਟ ਨਾਇਕ ਨਿਰਤਾਏ ॥

ਨਟ ਬਾਜੀ ਪਾਵਨੇ ਵਾਲਿਆਂ ਮੈਂ ਨਾਇਕ ਕਹੀਏ ਨਾੜੀ ਦੇਖਨ ਵਾਲੇ ਵੈਦ ਆਦਿਕ ਮੈਂ ਔਰ ਨਿਰਤਕਾਰੀ ਕਰਨ ਹਾਰਿਆਂ ਮੈਂ ਵਾ ਦੂਤੀ ਨਟਨਾਦਿਕ ਨਿਰਤਾਏ ਸਮੁੱਚੇ ਉਸਕਾ ਨਾਮਹੈ ਜੋ ਸ਼ਾਸਤ੍ਰ ਅਨੁਸਾਰ ਤਮਾਸ਼ਾ ਕੀਆ ਜਾਵੇ।

ਨਹ ਕੀਮ ਕੀਮ ਕੀਮਾਏ ॥ ੧੫ ॥

ਤਿੰਨੇ ਕਾਲਾਂ ਮੈਂ ਨਹੀਂ ਕੀਮਤ ਪਾਈ ਜਾਤੀ ਵਾ ਕੀਮਾਏ ਕਹੀਏ ਜੋਤਸ਼ੀ ਅਗਰ ਕੀਮਤ ਪਾਵਨ ਤਾਂ ਓਹ ਭੀ ਕੀਮਤ ਨਹੀਂ ਪਾ ਸਕਤੇ ॥ ੧੫ ॥

ਭੈਰਉ ਮਹਲਾ ੫ ॥

ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥

ਜੋ ਪਰਮੇਸ਼੍ਵਰ ਕੋ ਨਿਕਟ ਬੁਝਦਾ ਹੈ ਸੋ ਕਦੀ ਬੁਰਾ ਕਿਉਂ ਕਰੇ ਹੈ ?

ਨਿਕਟਿ ਨ ਦੇਖੈ ਪਰਗ੍ਰਿਹ ਜਾਏ ॥ ੧੬ ॥

ਜੋ ਪਰਮੇਸ਼੍ਵਰ ਕੋ ਨਿਕਟ ਨਹੀਂ ਦੇਖਦਾ ਵੋਹੁ ਪਰਗਿਰਹਾਂ ਮੈਂ ਜਾਵੇ ਹੈ ॥ ੧੬ ॥

ਭੈਰਉ ਮਹਲਾ ੫ ॥

ਕਿਆ ਤੂ ਸੋਚਹਿ ਮਾਨਸ ਬਾਨਿ ॥ ੧੭ ॥

ਹੇ ਜੀਵ ਤੂੰ ਕਿਆ ਸੋਚਦਾ ਹੈਂ ਨਾਮ ਛੋਡਕੇ ਮਾਨਸ ਬਨ ਜਾ ਪਸੂ ਨ ਰਹੋ ਵਾ ਤੂੰ ਮਾਨਸਾਂ ਵਾਲੀ ਬਾਣ ਕਰਕੇ ਯਾਨੇ ਸੁਭਾਵ ਕਰਕੇ ਕਿਆ ਸੋਚਦਾ ਹੈਂ ? ॥ ੧੭ ॥

ਭੈਰਉ ਮਹਲਾ ੫ ॥

ਮਾਇਆ ਮੋਹਿ ਕੜੇ ਕੜਿ ਪਚਿਆ ॥

ਮਾਇਆ ਕੇ ਮੋਹੁ ਦਾ ਕੜਿਆ ਹੂਆ ਕੜਕੇ ਪਚਿਆ।

ਜੇ ਅਨਿਆਇ ਕੋ ਮਰਤਾ ॥

ਜੇ ਕਰ ਅਨਿਆਇ ਕਹੀਏ ਬੇਨਿਆਈ ਹੋਕੇ ਮਾਰੇ।

**ਤਉ ਕੜੀਐ ਕਿਛੁ ਹੋਇ ਖਿਡਾਣੈ ।**

ਜੇ ਕਰ ਕਿਛ ਖਿਡਾਣੈ ਕਹੀਏ ਮੱਲੋ ਮੱਲੀ ਯਾਨੇ ਗੁਨਾਹ ਕੀਏ ਤੇ ਬਿਨਾ ਹੀ ਹੋਵੇ ਦੁਖ ਦੇਣੇ ਕੋ ਤਿਆਰ ਤਬ ਕੜੀਏ ਦੁਖੀ ਹੋਈਏ।

**ਤਉ ਕੜੀਐ ਜੇ ਭੂਲਿ ਰੰਞਾਣੈ ॥ ੧੮ ॥**

ਜੇ ਕਰ ਪਰਮੇਸ਼੍ਵਰ ਭੁਲਕੇ ਦੁਖ ਦੇਵੇ ਤਬ ਕੜੀਏ ਦੁਖੀਹੋਈਏ ਓਹ ਅਭੁਲ ਹੈ ॥ ੧੮ ॥

**ਭੈਰਉ ਮਹਲਾ ੫ ॥**

ਅਬ ਸਤਿਗੁਰ ਅਰਜਨ ਦੇਵ ਜੀ ਕਹੇ ਹੈਂ ਈਸ਼੍ਵਰ ਨਾਮ ਸੇ ਬਿਨਾਂ ਐਸੇ ਨਿਸਫਲ ਜਨਮ ਹੈ। ਦ੍ਰਿਸ਼ਟਾਂਤ ਕਰ ਕਹੇ ਹੈਂ:-

**ਬਿਨੁ ਬਾਜ ਕੈਸੇ ਨਿਰਤਕਾਰੀ ॥**

ਜੈਸੇ ਬਾਜੇ ਬਿਨਾਂ ਨਿਰਤਕਾਰੀ ਸੋਭਾ ਨ ਪਾਵੇ ਹੈ ਯਾਨੇ ਬਾਜੇ ਬਿਨਾਂ ਨਿਰਤਕਾਰੀ ਕੈਸੇ ਹੋ ਸਕੇ ?

**ਬਿਨੁ ਕੰਠੈ ਕੈਸੇ ਗਾਵਨ ਹਾਰੀ ॥**

ਜੈਸੇ ਕੰਠ ਤੇ ਬਿਨਾ ਯਾਨੇ ਕੁਛ ਕੰਠ ਨਹੀਂ ਗਾਵਨ ਹਾਰੀ ਗੈਨ ਨਹੀਂ ਕਰ ਸਕੇ ਵਾ ਕੰਠ ਗਲਾ ਜੈਸੇ ਬਿਗੜਿਆ ਹੋਵੇ ਗਾਵਨਹਾਰੀ ਗੈਨ ਨਹੀਂ ਕਰ ਸਕੇ।

**ਜੀਲ ਬਿਨਾ ਕੈਸੇ ਬਜੈ ਰਬਾਬ ॥**

ਜੈਸੇ ਜੀਲ ੧ ਵਾਮ ੨ ਸੁਰ ੩ ਵਿਹ ਤਿੰਨ ਤਾਰਾਂ ਹੈਂ ਇਨ੍ਹਾਂ ਤੇ ਬਿਨਾਂ ਰਬਾਬ ਕੈਸੇ ਬਜੇ ਹੈ ਕਿੰਤੂ ਨਹੀਂ ਬਜਦੀ।

**ਨਾਮ ਬਿਨਾ ਬਿਰਥਾ ਸਭ ਕਾਜ ॥**

ਇਸੀ ਪ੍ਰਕਾਰ ਈਸ਼੍ਵਰ ਨਾਮ ਬਿਨਾਂ ਸਭ ਕਾਜ ਬਿਰਥੇ ਹੈਂ।

**ਬਿਨੁ ਅਮਰੈ ਕੈਸੇ ਰਾਜ ਮੰਡਿਤ ॥**

ਜੈਸੇ ਅਮਰ ਕਹੀਏ ਹੁਕਮ ਬਿਨਾਂ ਯਾਨੇ ਹੁਕਮ ਤਾਂ ਹਾਸਲ ਨਹੀਂ ਹੋਤਾ ਕੈਸੇ ਰਾਜ ਕੋ ਮੰਡਤ ਕਹੀਏ ਕਰ ਸਕੇ ਹੈ।

**ਕਹਾ ਮਨ ਚੂਰੇ ॥**

ਮਨ ਚੂਰਨ ਕੈਸੇ ਹੋਸਕੇ ਹੈ ਵਾ ਚੂਰੇ ਕਹੀਏ ਗਦ ਗਦ ਕੈਸੇ ਹੋ ਸਕੇ ਹੈ ?

**ਬਿਨੁ ਪੇਖੇ ਕਹੁ ਕੈਸੋ ਧਿਆਨੁ ॥ ੧੯ ॥**

ਜੈਸੇ ਵਸਤੂ ਕੇ ਪੇਖੇ ਬਿਨਾਂ ਕੈਸੇ ਧਯਾਨ ਲਗਾ ਸਕੇ ਹੈ ਅਥਵਾ ਈਸ਼੍ਵਰ ਤਾਂ ਸੁਖ ਰੂਪ ਹੈ ਸੁਖ ਕਾ ਸਭੀ ਅਨਭਵ ਕਰੇ ਹੈ ॥ ੧੯ ॥

**ਭੈਰਉ ਮਹਲਾ ੫ ॥**

ਅਬ ਸਤਿਗੁਰ ਦੇਵ ਜੀ ਇਸ ਸ਼ਬਦ ਮੈਂ ਸਭ ਕੋ ਰੋਗ ਰੂਪ ਹੀ ਕਥਨ ਕਰੇਂ ਹੈਂ। ਰੋਗ ਰਹਿਤ ਤਾਂ ਇਕ ਜੋਗੀ ਸਤਿਗੁਰਾਂ ਸਿੱਧ ਕਰੇਂ ਹੈਂ:-

**ਹਉਮੈ ਰੋਗੁ ਮਾਨੁਖ ਕਉ ਦੀਨਾ ॥** ਸਪਸ਼੍ਟ।

**ਹੇਤ ਰੋਗੁ ਕਾ ਸਗਲ ਸੰਸਾਰਾ ॥**

ਸਗਲ ਸੰਸਾਰ ਹੀ ਰੋਗ ਕਾ ਹੇਤੂ ਹੈ ਵਾ ਸੰਸਾਰ ਹੀ ਸਗਲ ਰੋਗਾਂ ਕਾ ਹੇਤੂ ਹੈ ਵਾ ਤ੍ਰਿਤੀ ਸਗਲ ਸੰਸਾਰ ਵਿਖੇ ਹੇਤ ਕਹੀਏ ਮੋਹ ਜੋ ਹੈ ਇਹੀ ਰੋਗ ਹੈ।

ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥

ਤ੍ਰਿਬਿਧਿ ਰੋਗ ਹੈ ਰਾਜਸੀ, ਸਾਤਕੀ, ਤਾਮਸੀ ਵਾ ਸੁਤ ਬਿਤ ਲੋਕ ਈਖਣਾ। ਇਸ ਰੋਗ ਮੈਂ ਵਿਕਾਰ ਬਧਤੇ ਹੈਂ ਵਾ ਜੀਵ ਵਿਕਾਰਾਂ ਮੇ ਬੰਧੇ ਹੈਂ।

ਰੋਗੇ ਮਰਤਾ ਰੋਗੇ ਜਨਮੈ ॥

ਅਗਜਾਨ ਰੂਪੀ ਰੋਗ ਮੇਂ ਹੀ ਮਰਤਾ ਹੈ ਅਗਜਾਨ ਰੋਗ ਮੇਂ ਹੀ ਜਨਮੇ ਹੈ। ਵਾ ਹੰਕਾਰ ਰੋਗ ਵਾ ਜਨਮਣਾ ਮਰਨਾ ਰੂਪੀ ਭੀ ਰੋਗ ਹੈ।

ਰੋਗੁ ਬੰਧੁ ਰਹਨ ਰਤੀ ਨ ਪਾਵੈ ॥ ੨੧ ॥

ਰੋਗ ਮੈਂ ਬੰਧਿਆ ਹੂਆ ਰਹਨਾ ਰਤੀ ਮਾਤ੍ਰ ਭੀ ਨਹੀਂ ਪਾਵੇ ਹੈ ॥ ੨੧ ॥

ਭੈਰਉ ਮਹਲਾ ੫ ॥

ਬਾਪ ਹਮਾਰਾ ਸਦ ਚਰੰਜੀਵੀ ॥

ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ ਹਮਾਰੇ ਬਾਪ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਸਦਾ ਚਰੰਜੀਵੀ ਹੈਂ। ਯਥਾ:— ਕਵਨ ਕਹੈ ਸ੍ਰੀ ਗੁਰਮੂਯਉ।

ਭਾਈ ਹਮਾਰੇ ਸਦ ਹੀ ਜੀਵੀ ॥

ਭਾਈ ਹਮਾਰੇ ਮਹਾਦੇਵ ਜੀ ਸਦੀਵ ਜੀਵੀ ਹੈਂ ਵਾ ਜੀਵੀ ਰਹਨ।

ਮੀਤ ਹਮਾਰੇ ਸਦਾ ਅਬਿਨਾਸੀ ॥

ਹਮਾਰੇ ਮਿਤ੍ਰ ਸਾਹਿਬ ਬੁੱਢਾ ਜੀ ਸਦਾ ਹੀ ਅਬਿਨਾਸੀ ਹੈਂ।

ਕੁਟੰਬੁ ਹਮਾਰਾ ਨਿਜ ਘਰਿ ਵਾਸੀ ॥

ਹਮਾਰਾ ਕੁਟੰਬ ਸਭ ਘਰਕਾ ਸਿਖੀ ਸੇਵਕੀ ਰੂਪੀ ਨਿਜ ਘਰਵਾਸੀ ਹੈ ਸਰੂਪ ਨਿਜ ਘਰ ਹੈ।

ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ ॥

ਹਮ ਨੇ ਸੁਖ ਪਾਇਆ ਤਾਂ ਸਭੀ ਸੁਹੇਲੇ ਸੁਖੀ ਹੂਏ। ਕਿਸੀ ਨੇ ਤਕਲੀਫ ਨਹੀ ਮਾਨੀ।

ਗੁਰ ਪੂਰੈ ਪਿਤਾ ਸੰਗਿ ਮੇਲੇ ॥

ਪੂਰੇ ਗੁਰੂ ਜੋ ਪਿਤਾ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਤਿਨ ਕੇ ਸੰਗ ਈਸ਼੍ਵਰ ਨੇ ਹਮ ਮੇਲੇ।

ਮੰਦਰ ਮੇਰੇ ਸਭ ਤੇ ਊਚੇ ॥

ਮੰਦਰ ਸ੍ਰੀ ਦਰਬਾਰ ਸਾਹਿਬ ਵਾ ਪਰਤੱਖ ਮੰਦਰ ਹਮਾਰੇ ਸਭ ਤੇ ਊਚੇ ਹੈਂ।

ਦੇਸ ਮੇਰੇ ਬੇਅੰਤ ਅਪੂਛੇ ॥

ਮੇਰੇ ਦੇਸ ਮਾਝਾ ਵਾ ਸਭੀ ਮੇਰੇ ਦੇਸ ਬੇਅੰਤ ਤੇ ਬੇਅੰਤ ਹੈਂ। ਅਪੂਛੇ ਕਾ ਅਰਥ ਭੀ ਬੇਅੰਤ ਕਰਨਾ।

ਰਾਜੁ ਹਮਾਰਾ ਸਦਹੀ ਨਿਹਚਲੁ ॥

ਰਾਜ ਹਮਾਰਾ ਗੁਰਿਆਈ ਗੱਦੀ ਸਦ ਹੀ ਨਿਸਚਲ ਹੈ।

ਮਾਲੁ ਹਮਾਰਾ ਅਖੂਟੁ ਅਬੇਚਲੁ ॥

ਮਾਲ ਧਨ ਹਮਾਰਾ ਅਖੁਟ ਹੈ ਪਰਤੱਖ ਅਬੇਚਲ ਕਹੀਏ ਚਲਨੇ ਤੇ ਰਹਿਤ ਹੈ।

ਸੋਭਾ ਮੇਰੀ ਸਭ ਜੁਗ ਅੰਤਰਿ ॥

ਮੇਰੀ ਸੋਭਾ ਸਭ ਜੁਗਾਂ ਅੰਦਰ ਹੋਈ।

ਬਾਜ ਹਮਾਰੀ ਥਾਨ ਥਨੰਤਰਿ ॥

ਹਮਾਰੀ ਬਾਜ ਕਹੀਏ ਪ੍ਰਗਟਤਾ ਥਾਨ ਥਨੰਤਰਾਂ ਮੈਂ ਹੋਈ।

ਕੀਰਤ ਹਮਰੀ ਘਰਿ ਘਰਿ ਹੋਈ ॥

ਹਮਾਰੀ ਕੀਰਤੀ ਘਰਾਂ ਘਰਾਂ ਮੈਂ ਹੋਈ।

ਭਗਤਿ ਹਮਾਰੀ ਸਭਨੀ ਲੋਈ ॥

ਹਮਾਰੀ ਭਗਤੀ ਸਭਨਾਂ ਲੋਕਾਂ ਮੈਂ ਹੂਈ।

ਪਿਤਾ ਹਮਾਰੇ ਪ੍ਰਗਟੇ ਮਾਂਝ ॥

ਹਮਾਰੇ ਪਿਤਾ ਮਾਝੇ ਦੇਸ ਮੈਂ ਪਰਗਟ ਹੂਏ ਲਾਹੌਰ ਵਿਖੇ।

ਪਿਤਾ ਪੂਤ ਰਲਿ ਕੀਨੀ ਸਾਂਝਿ ॥

ਮੈਂ ਪੁੱਤਰ ਨੇ ਪਿਤਾ ਨਾਲ ਰਲਕੇ ਸਾਂਝ ਕੀਨੀ ਯਾਨੇ ਸ਼ਰਧਾ ਕੀਤੀ।

ਕਹੁ ਨਾਨਕ ਜਉ ਪਿਤਾ ਪਤੀਨੇ ॥

ਜਬ ਪਿਤਾ ਉਪਰ ਹਮ ਪਤੀਨੇ।

ਪਿਤਾ ਪੂਤ ਏਕੈ ਰੰਗਿ ਲੀਨੇ ॥

ਤਬ ਪਿਤਾ ਔਰ ਪੂਤ ਇਕ ਰੰਗ ਮੈਂ ਲੀਨ ਹੂਏ ਯਾਨੇ ਗੁਰਿਆਈ ਗੱਦੀ ਪਰ ਅਗੇ ਹਮ ਕੋ ਬਿਠਾ ਗਏ। ਵਾ ਅੰਤਰੀਵ ਦੂਤੀ ਅਰਥ ਜਗਯਾਸੂ ਕਹੇ ਹੈਂ:–

(ਬਾਪੁ ਹਮਾਰਾ ਸਦ ਚਰੰਜੀਵੀ ॥)

ਜਗਯਾਸੂ ਕਹੇ ਹੈਂ ਹਮਾਰਾ ਕਹੀਏ ਤਮਾਮ ਕਾ ਬਾਪ ਈਸ਼੍ਵਰ ਸੋ ਸਦਾ ਚਿਰੰਜੀਵੀ ਹੈ ਅਬਿਨਾਸੀ ਹੈ।

(ਭਾਈ ਹਮਾਰੇ ਸਦ ਹੀ ਜੀਵੀ ॥)

ਭਾਈ ਹਮਾਰੇ ਮਹਾਤਮਾਂ ਸਦ ਹੀ ਜੀਵੀ ਹੈਂ।

(ਮੀਤ ਹਮਾਰੇ ਸਦਾ ਅਬਿਨਾਸੀ ॥)

ਹਮਾਰੇ ਮਿੱਤਰ ਭਗਤ ਜਨ ਸਦਾ ਅਬਿਨਾਸੀ ਹੈਂ।

(ਕੁਟੰਬੁ ਹਮਾਰਾ ਨਿਜ ਘਰਿ ਵਾਸੀ ॥)

ਹਮਾਰਾ ਕੁਟੰਬ ਇੰਦ੍ਰਿਆਂ ਰੂਪੀ ਨਿਜ ਘਰ ਵਾਸੀ ਹੈ।

(ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ ॥)

ਜਗਯਾਸੂ ਕਹੇ ਹੈਂ ਹਮ ਨੇ ਜਬ ਸੁਖ ਪਾਇਆ ਤਾਂ ਸਭੀ ਸੁਹੇਲੇ ਸੁਖੀ ਭਏ ਯਥਾ:–ਤਿਸ ਕੈ ਭਾਣੈ ਕੋਇ ਨ ਭੂਲੋ ਜਿਨ ਸਗਲੋ ਬ੍ਰਹਮ ਪਛਾਤਾ। ਯਥਾ:–ਸੁਖੀ ਕੇ ਭਾਣੈ ਸਭ ਸੁਖੀਆ।

(ਗੁਰ ਪੂਰੈ ਪਿਤਾ ਸੰਗਿ ਮੇਲੇ ॥)

ਪੂਰੇ ਗੁਰਾਂ ਨੇ ਪਿਤਾ ਪ੍ਰਮੇਸ਼੍ਵਰ ਕੇ ਸੰਗ ਮੇਲੇ ॥੧॥ ਰਹਾਉ ॥

(ਮੰਦਰ ਮੇਰੇ ਸਭ ਤੇ ਊਚੇ ॥)

ਮੇਰੇ ਮੰਦਰ ਪ੍ਰੇਮ ਰੂਪੀ ਸਭ ਤੇ ਉਚੇ ਹੈਂ।

(ਦੇਸ ਮੇਰੇ ਬੇਅੰਤ ਅਪੂਛੇ ॥)

ਮੇਰੇ ਦੇਸ ਸਾਧਨ ਬੇਅੰਤ ਤੇ ਬੇਅੰਤ ਹੈਂ ਵਾ ਬੇਅੰਤ ਤੇ ਬੇਅੰਤ ਜੋ ਪਰਮੇਸ਼੍ਵਰ ਤਿਸ ਕੀ ਪ੍ਰਾਪਤੀ ਕਰਨੇ ਵਾਲੇ ਹੈਂ।

(ਰਾਜੁ ਹਮਾਰਾ ਸਦ ਹੀ ਨਿਹਚਲੁ ॥)

ਹਮਾਰਾ ਰਾਜ ਸ੍ਵਰੂਪ ਰੂਪੀ ਸਦਾ ਹੀ ਨਿਹਚਲ ਹੈ।

(ਮਾਲ ਹਮਾਰਾ ਅਖੂਟੁ ਅਬੇਚਲੁ ॥)

ਮਾਲ ਹਮਾਰਾ ਸ਼ੁਭ ਗੁਨੀਂ ਰੂਪੀ ਅਖੂਟ ਹੈ ਅਬੇਚਲ ਕੀ ਪ੍ਰਾਪਤੀ ਕਰਨੇ ਵਾਲਾ ਹੈ।

(ਸੋਭਾ ਮੇਰੀ ਸਭ ਜੁਗ ਅੰਤਰਿ)

ਜਗਜਾਸੂ ਕਹੇ ਹੈ ਪਰਮੇਸ਼੍ਵਰ ਕੀ ਭਗਤੀ ਕਾ ਯਹ ਪਰਤਾਪ ਹੈ ਮੇਰੀ ਸੋਭਾ ਸਭ ਜੁਗਾਂਤਰ ਹੈ।

(ਬਾਜ ਹਮਾਰੀ ਥਾਨ ਥਨੰਤਰਿ ॥)

ਹਮਾਰੀ ਬਾਜ ਕਹੀਏ ਪਰਗਟਤਾ ਥਾਨ ਥਨੰਤਰਾਂ ਮੇਂ ਹੈ।

(ਕੀਰਤਿ ਹਮਰੀ ਘਰਿ ਘਰਿ ਹੋਈ ॥)

ਹਮਾਰੀ ਕੀਰਤੀ ਘਰਾਂ ਘਰਾਂ ਮੈਂ ਹੂਈ।

(ਭਗਤਿ ਹਮਾਰੀ ਸਭਨੀ ਲੋਈ ॥)

ਹਮਾਰੀ ਭਗਤੀ ਸਭਨਾਂ ਲੋਕਾਂ ਮੈਂ ਹੋਨੇ ਲਾਗੀ।

(ਪਿਤਾ ਹਮਾਰੇ ਪ੍ਰਗਟੇ ਮਾਂਝ ॥)

ਹਮਾਰੇ ਪਿਤਾ ਪ੍ਰਮੇਸ਼੍ਵਰ ਰਿਦੇ ਮਾਂਝ ਪਰਗਟੇ।

(ਪਿਤਾ ਪੂਤ ਰਲਿ ਕੀਨੀ ਸਾਂਝਿ ॥)

ਪਿਤਾ ਗੁਰਾਂ ਨਾਲ ਪੂਤ ਜਗਜਾਸੂ ਨੇ ਮਿਲਕੇ ਸਾਂਝ ਭਾਈਵਾਲੀ ਕੀਨੀ ਸ਼ਰਧਾ ਦਿਤੀ ਗੁਨ ਲਏ।

(ਕਹੁ ਨਾਨਕ ਜਉ ਪਿਤਾ ਪਤੀਨੇ ॥)

ਸਤਿਗੁਰ ਦੇਵ ਜੀ ਕਹੇ ਹੈਂ ਜਬ ਪਿਤਾ ਈਸ਼੍ਵਰ ਉੱਪਰ ਪੂਤ ਜਗਜਾਸੂ ਪਤੀਨੇ।

(ਪਿਤਾ ਪੁਤ ਏਕੈ ਰੰਗਿ ਲੀਨੇ ॥)

ਤਬ ਪਿਤਾ ਈਸ਼੍ਵਰ ਪੂਤ ਜਗਜਾਸੂ ਇਕ ਰੰਗ ਮੈਂ ਲੀਨ ਹੂਏ ਯਾਨੇ ਅਭੇਦਤਾ ॥ ੨੨ ॥

ਤਿਸ ਭਾਣਾ ਸੂਕੇ ਕਾਸਟ ਹਰਿਆ ॥

ਤਿਸ ਪਰਮੇਸ਼੍ਵਰ ਕੋ ਭਾਇਆ ਤਾਂ ਪਰਤੱਖ ਸੂਕੇ ਕਾਸ਼ਟ ਹਰੇ ਹੋਵੇ ਹੈਂ ਵਾ ਰਿਦਾ ਸੂਕੇ ਕਾਸਟ ਵਤ ਸ਼ੁਭ ਗੁਣਾਂ ਸੇ ਹਰਾ ਹੂਆ।

ਤਿਸੁ ਭਾਣਾ ਤਾ ਥਲਿ ਸਿਰਿ ਧਰਿਆ ॥ ੨੬ ॥

ਤਿਸ ਕੋ ਭਾਣਾ ਤਾਂ ਥਲਾਂ ਕੇ ਸਿਰਪਰ ਸਰਿਆ ਕਹੀਏ ਸਰੀਆਂ ਨਦੀਆਂ ਚਲ ਜਾਵੇ ਹੈਂ। ਵਾ ਥਲ ਵਤ ਖੁਸ਼ਕ ਅੰਤਸ਼ਕਰਨ ਜਿਨ ਕੋ ਤਿਨਕੇ ਸਿਰ ਪਰ ਪਰੇਮ ਦੀਆਂ ਸਰੀਆਂ ਚਲ ਜਾਵੇ ਹੈਂ ॥ ੨੬ ॥

**ਭੈਰਉ ਮਹਲਾ ੫ ॥**

**ਸਖੀ ਸਹੇਰੀ ਮੇਰੈ ਗ੍ਰਸਤਿ ਅਨੰਦ ॥ ਕਰਿ ਕਿਰਪਾ ਭੇਟੇ ਮੋਹਿ ॥**

ਜਬ ਕ੍ਰਿਪਾ ਕਰਕੇ ਮੋਹਿ ਕੰਤ ਭੇਟੇ ਮਿਲੇ ਹੇ ਸਖੀ ਸਹੇਰੀ ਕਹੀਏ ਪਿਆਰੀ ਮੇਰੇ ਕੋ ਗਰਹਸਤ ਮੈਂ ਹੀ ਅਨੰਦ ਹੂਆ।

**ਅਨਹਦ ਸਬਦ ਅਚਰਜ ਬਿਸਮਾਦ ॥ ਗੁਰ ਪੂਰਾ ਪੂਰਾ ਪਰਸਾਦਿ ॥ ੨੭ ॥**

ਅਨਹਦ ਹਦ ਰਹਿਤ ਜੋ ਸ਼ਬਦ ਕਹੀਏ ਬ੍ਰਹਮ ਅਸਚਰਜ ਹੈ ਗੁਰੂ ਪੂਰਿਆਂ ਕਾ ਜਬ ਪੂਰਾ ਅਨੁਗ੍ਰਹੂਆ ਤਬ ਉਸ ਕੀ ਪਰਾਪਤੀ ਭਈ। ਵਾ ਜਬ ਅਨਹਦ ਸ਼ਬਦ ਉਪਦੇਸ਼ ਪ੍ਰਾਪਤ ਹੂਆ ਤਾਂ ਅਚਰਜ ਕੋ ਪਾਕੇ ਬਿਸਮਾਦ ਭਏ ॥ ੨੭॥

**ਬਜਰਿ ਸਿਰ ਪਰੈ ॥**

ਬਜਰਿ ਨਿੰਦਾ ਵਾ ਆਲਸ ਰੂਪੀ ਸਿਰ ਤੇ ਪਵੇ ਹੈ।

**ਪੇਖਤ ਮਾਇਆ ਰੰਗ ਬਿਹਾਇ ॥**

ਮਇਆਵਕੀ ਰੰਗ ਪੇਖਦੇ ਕੀ ਅਵਸਥਾ ਵਿਹਾਇ ਗਈ।

**ਗੜ ਬੜ ਕਰੈ ਕਉਡੀ ਰੰਗ ਲਾਇ ॥**

ਕਉਡੀ ਮਾਇਆ ਮੈਂ ਰੰਗ ਲਾਕੇ ਗੜ ਬੜ ਕਹੀਏ ਘਬਰਾਹਟ ਯਾਨੇ ਝਗੜੇ ਕਰ ਰਿਹਾ ਹੈ ।

**ਅੰਧ ਬਿਉਹਾਰ ਬੰਧੁ ਮਨ ਧਾਵੈ ॥ ੨੮ ॥**

ਅੰਧੇ ਬਿਵਹਾਰਾਂ ਮੇਂ ਬੰਧਿਆ ਹੂਆ ਮਨ ਧਾਵਤਾ ਹੈ ਵਾ ਅੰਧਾ ਜੋ ਮਨ ਸੋ ਬੰਧਨ ਰੂਪੀ ਬਿਵਹਾਰਾਂ ਮੇਂ ਧਾਵੇ ਹੈ ॥੨੮॥

**ਸਾਚ ਸਬਦ ਹਿਰਦੇ ਮਨ ਮਾਹਿ ॥ ੨੯ ॥**

ਸਚਾ ਸਬਦ ਉਪਦੇਸ਼ ਹਿਰਦੇ ਵਿੱਚ ਭੀ ਧਾਰ ਅਤੇ ਮਨ ਵਿੱਚ ਭੀ ਧਾਰ ਵਾ ਮਨ ਕਹੀਏ ਸਿਰੋਮਨੀ ਕੀ ਪ੍ਰਾਪਤੀ ਕਰਨਹਾਰ ਜੋ ਸੱਚਾ ਸ਼ਬਦ ਸੋ ਰਿਦੇ ਮਾਹਿ ਧਾਰਿਆ ॥ ੨੯ ॥

**ਭੈਰਉ ਮਹਲਾ ੫ ॥**

**ਨਾਮੁ ਹਮਾਰੈ ਅੰਤਰਜਾਮੀ ॥ ੩੨ ॥**

ਅੰਤਰਜਾਮੀ ਕਾ ਨਾਮ ਹੀ ਹਮਾਰੇ ਅੰਗ ਸੰਗ ਹੈ॥ ੩੨ ॥

**ਭੈਰਉ ਮਹਲਾ ੫ ॥**

ਸ੍ਰੀ ਗੁਰੂ ਅਰਜਨ ਦੇਵ ਜੀ ਜਬ ਪ੍ਰਾਤਾਕਾਲ. ਸ੍ਰੀ ਹਰਿਮੰਦਰ ਸਾਹਿਬ ਜੀ ਦਰਸ਼ਨ ਕਰਨ ਜਾਤੇ ਸੇ ਉਸ ਵਕਤ ਆਗੇ ਰਸਤੇ ਮੈਂ ਇਕ ਮਾਈ ਨਿਤਾਪ੍ਰਤੀ ਉਠਕੇ ਰੁਦਨ ਕਰਨੇ ਕਾ ਹੀ ਵਿਵਹਾਰ ਕਰਿਆ ਕਰੇ ਹੋਰ ਕਾਮ ਨਹੀਂ ਤਿਸ ਕੋ ਦੇਖਕੇ ਸਤਿਗੁਰ ਦੇਵ ਜੀ ਸ਼ਬਦ ਉਚਾਰਤੇ ਹੈਂ:-

**ਰੋਵਨ ਹਾਰੀ ਰੋਜੁ ਬਨਾਇਆ ॥**

ਸਤਿਗੁਰ ਦੇਵ ਜੀ ਕਹੇ ਹੈਂ ਇਸ ਰੋਵਨ ਹਾਰੀ ਬੁੱਢੀ ਨੇ ਇਹ ਨਿਤਾਪ੍ਰਤੀ ਰੁਦਨ ਕਰਨਾ ਇਕ ਪਰਕਾਰ ਕਾ ਰੋਜ ਕਹੀਏ ਰੋਜ਼ੀਨਾ ਹੀ ਬਨਾ ਰਖਿਆ ਹੈ।

**ਬਲਨ ਬਰਤਨ ਕਉ ਸਨਬੰਧ ਚਿਤਿ ਆਇਆ ॥**

ਬਲ ਬਰਤਨ ਕਹੀਏ ਬਰਤਨ ਵਲੇਵੇ ਕੋ ਸਨਬੰਧ ਚਿਤਿ ਕਹੀਏ ਯਾਦ ਆਯਾ ਹੈ ਯਾਨੇ ਇਹਿ ਯਾਦ ਕਰ ਕਰ ਰੁਦਨ ਕਰੇ ਹੈ ਕਿ ਫਲਾਨੀ ਚੀਜ਼ ਖੱਟ ਕੇ ਲਿਆਵਤਾ ਸੀ ਇਹ ਯਾਦ ਹੀ ਨਹੀਂ ਕਰਦੀ ਜੋ ਕਿਸ ਖਾਤੇ ਮੈਂ ਜਾਕੇ ਪੜਾ ਹੈ।

**ਬੂਝਿ ਬੈਰਾਗੁ ਕਰੇ ਜੇ ਕੋਇ ॥**

ਸਤਿਗੁਰ ਦੇਵ ਜੀ ਕਹੇ ਹੈਂ ਜੇ ਕਰ ਕੋਈ ਪਰਮੇਸ਼੍ਰ ਕੇ ਬੂਝ ਕਹੀਏ ਜਾਨਨੇ ਵਾਸਤੇ ਬੈਰਾਗ ਕਹੀਏ ਰੁਦਨ ਕਰੇ ਵਾ ਜੇ ਕੋਈ ਪਰਮੇਸ਼੍ਰ ਕੇ ਬੂਝਨੇ ਵਾਸਤੇ ਸੰਸਾਰ ਤੇ ਵੈਰਾਗ ਧਾਰਨ ਕਰੇ।

**ਜਨਮ ਮਰਨ ਫਿਰਿ ਸੋਗੁ ਨ ਹੋਇ ॥**

ਉਸਕੋ ਫਿਰ ਪੁਨਾ ਜਨਮ ਮਰਨ ਕਾ ਸੋਗ ਨਹੀਂ ਹੋਤਾ।

**ਸ੍ਵਾਂਗੀ ਸਿਉ ਜੋ ਮਨੁ ਰੀਝਾਵੈ ॥ ਸ੍ਵਾਂਗਿ ਉਤਾਰਿਐ ਫਿਰਿ ਪਛੁਤਾਵੈ ॥**

ਯਥਾ ਦਿਰਸ਼੍ਟਾਂਤ ਜੋ ਪੁਰਸ਼ ਸ੍ਵਾਂਗੀ ਕਹੀਏ ਸ੍ਵਾਂਗ ਧਾਰਨੇ ਵਾਲੇ ਪੁਰਸ਼ ਦੇ ਸਾਂਗ ਨਾਲ ਮਨ ਰੀਝਾਵੇ ਪਰਸੰਨ ਕਰੇ ਹੈ ਸੋ ਨਿਸਫਲ ਹੈ ਕਿਉਂ ਕਰ ਜਬ ਵੋਹ ਸ੍ਵਾਂਗ ਉਤਾਰ ਦੇਵੇ ਹੈ ਤਬ ਮਨ ਰੀਝਾਵਨੇ ਵਾਲਾ ਪਸਚਾਤਾਪ ਕਰੇ ਹੈ ਇਸੀ ਪਰਕਾਰ ਪੁਰਸ਼ ਦੇ ਸ੍ਵਾਂਗ ਨਾਲ ਸ੍ਵਾਂਗੀ ਜੋ ਈਸ਼੍ਵਰ ਤਿਸ ਕਾ ਸ੍ਵਾਂਗਾ ਕੌਨ, ਸੰਸਾਰ ਇਸ ਨਾਲ ਜੋ ਮਨ ਕੋ ਰੀਝਾਵੈ ਕਹੀਏ ਪ੍ਰਸੰਨ ਕਰੇ ਹੈ ਨਿਸਫਲ ਹੈ ਕਿਉਂ ਜਦ ਪ੍ਰਮੇਸ਼੍ਵਰ ਨੇ ਸੰਸਾਰ ਰੂਪੀ ਸ੍ਵਾਂਗ ਉਤਾਰ ਦੀਆ ਯਾਨੇ ਕੋਈ ਸੰਬੰਧੀ ਵਿੱਚੋਂ ਮ੍ਰਿਤੂ ਕੋ ਪ੍ਰਾਪਤ ਕੀਆ ਫਿਰ ਪਸਚਾਤਾਪ ਕਰੇ ਹੈ ਇਸਤੇ ਸ੍ਵਾਂਗ ਧਾਰਨੇ ਵਾਲੇ ਨਾਲ ਪ੍ਰੇਮ ਕਰਨਾ ਚਾਹੀਏ ਸ੍ਵਾਂਗ ਨਾਲ ਨਾ ਕਰੀਏ।

**ਮੇਘ ਕੀ ਛਾਇਆ ਜੈਸੇ ਬਰਤਨ ਹਾਰੁ ॥ ੩੩ ॥**

ਮੇਘ ਕੀ ਛਾਇਆ ਨਾਲ ਜੈਸੇ ਬਰਤਨੇ ਵਾਲਾ ਹੂਆ ਯਾਨੇ ਮੇਘ ਕੀ ਛਾਇਆ ਕੋ ਅਸਥਿਤ ਮਾਨਕੇ ਪੰਗਤਾਂ ਲਗਾ ਦਿੱਤੀਆਂ ਅੰਨ ਛਕਾਵਨੇ ਵਾਸਤੇ ਵਾ ਕੋਈ ਆਨ ਹੋਰ ਵਿਵਹਾਰ ਕਰਨੇ ਲਾਗਾ ਜਬ ਬੱਦਲ ਆਵੇਂ ਹੈਂ ਮੇਘਾਂ ਕੋ ਝੱਟ ਉਡਾ ਦੇਤੇ ਹੈਂ ॥ ੩੩ ॥ ਦ੍ਰਿਸ਼੍ਟਾਂਟ ਅਗੇ ਹੈ ਸਪਸ਼੍ਟ:—

**ਭੈਰਉ ਮਹਲਾ ੫ ॥**

**ਸੰਤ ਕੀ ਨਿੰਦਾ ਦੂਖ ਸਹਾਮ ॥**

ਦੁਖ ਸਹਾਰੇ ਹੈ ਵਾ ਸਹਾਮ ਨਾਮ ਭੀ ਦੁਖ ਹੈ ਯਾਨੇ ਦੁਖ ਮਾਝ ਦੁਖ ਹੋਤਾ ਹੈ।

**ਕੰਧ ਛੇਦਾਵੈ ॥**

ਕੰਧ ਸ਼ਰੀਰ ਕੋ ਛੇਦਨ ਕਰ ਕਰਦੀ ਹੈ ਯਾਨੇ ਪੁਨਾ ਪੁਨਾ ਜਨਮ ਕੋ ਪ੍ਰਾਪਤ ਕਰੇ ਹੈ ਵਾ ਛੇਦਾਵੈ ਨਾਮ ਹੈ ਨਿਸਫਲ ਕਾ।

**ਰਾਜ ਤੇ ਟਲੈ ॥**

ਪੁਰਖ ਰਾਜ ਤੇ ਟਲ ਜਾਵੇ ਹੈ ਵਾ ਰਾਜ ਸਰੂਪ ਦੀ ਪ੍ਰਾਪਤੀ ਤਰਫੋਂ ਟਲ ਜਾਵੇ ਹੈ।

**ਚੋਰ ਜਾਰ ਜੂਆਰ ਤੇ ਬੁਰਾ ॥**

ਨਿੰਦਕ ਪੁਰਸ਼ ਚੋਰ ਅਤੇ ਯਾਰ ਜੁਆਰ ਸਭ ਤੇ ਬੁਰਾ ਹੈ ਇਨਕੋ ਤਾਂ ਕੁਝ ਮਿਲ ਹੀ ਜਾਵੇ ਹੈ ਨਿੰਦਕ ਤਾਂ ਬਿਨ ਮਜੂਰੀ ਭਾਰ ਪਹਚਾਵਣਿਆ॥

**ਅਣਹੋਦਾ ਭਾਰ ॥ ੩੪ ॥**

ਅਣਹੋਦਾ ਕਹੀਏ ਆਪਣੇ ਪਾਪ ਹੈ ਨਹੀਂ ਪਰਾਏ ਪਾਪਾਂ ਕਾ ਭਾਰ ਆਪਣੇ ਹੀ ਸੀਸ ਪਰ ਧਾਰੇ ਹੈ ॥ ੩੪ ॥

**ਨਾਮ ਹਮਾਰੈ ਬੇਦ ਅਰ ਨਾਦ ॥**

ਨਾਮ ਹੀ ਹਮਾਰੇ ਬੇਦ ਨਾਦ ਕਹੀਏ ਤਾਤਪ੍ਰਯ ਹੈ।

ਨਾਮ ਹਮਾਰੈ ਮਜਨ ਇਸਨਾਨ ॥ ੩੭ ॥

ਨਾਮ ਹੀ ਹਮਾਰੇ ਮਜਨ ਕਹੀਏ ਪੁਰਬਾਂ ਕੇ ਇਸ਼ਨਾਨ ਹੈਂ ॥ ੩੭ ॥

ਭੈਰਉ ਮਹਲਾ ੫ ॥

ਜਬ ਇਹੁ ਨ ਸੋ ਤਬ ਕਿਨਹਿ ਉਪਾਇਆ ॥

ਕਵਨ ਮੂਲ ਤੇ ਕਿਆ ਪ੍ਰਗਟਾਇਆ ॥ ੩੯ ॥

ਜਦੋਂ ਇਹ ਜੀਵ ਕੁਛ ਭੀ ਨਹੀਂ ਥਾ ਤਬ ਇਸ ਕੋ ਕਿਸਨੇ ਉਪਾਇਆ ਸੀ ਯਾਨੇ ਉਸ ਅਕਾਲ ਪੁਰਖ ਨੇ ਉਪਾਯਾ ਥਾ ਇਹ ਪਾਨੀ ਕੀ ਬੂੰਦ ਥਾ। ਕਵਨ ਕਹੀਏ ਕਿਸ ਮੂਲਰਕਤ ਬਿੰਦ ਸੇ ਕਿਆ ਗੌਰ ਰੰਗ ਵਾਲਾ ਪ੍ਰਗਟ ਕੀਆ ॥੩੯॥

ਪਰਮ ਬੈਸਨੋ ਪ੍ਰਭ ਪੇਖਿ ਹਜੂਰਿ ॥ ੪੪ ॥

ਜਬ ਪਰਮ ਬਡੇ ਵਿਸ਼ਨੂੰ ਕੇ ਵੈਸ਼ਨਵ ਭਗਤ ਹੂਏ ਤਾਂ ਪ੍ਰਭ ਪੇਖਿਆ ਹਜ਼ੂਰ ॥ ੪੪ ॥

ਭੈਰਉ ਮਹਲਾ ੫ ॥

ਮੂਲ ਬਿਨਾ ਸਾਖਾ ਕਤ ਆਹੈ ॥

ਮੂਲ ਕੌਨ, ਨਾਮ ਤਿਸ ਬਿਨਾ ਸਾਖਾ ਕਰਨਾ ਮੈਤ੍ਰੀ ਆਦਿਕ ਫਲ ਧਰਮ ਫਲ ਗਯਾਨ ਕਤ ਆਵੇ ਹੈ ?

ਤੀਰਥ ਨਾਇ ਕਹਾ ਸੁਚਿ ਸੈਲ ॥

ਤੀਰਥਾਂ ਮੈਂ ਨਾਵਨੇ ਮਾਤ੍ਰ ਸੇ ਸੈਲ ਕਹੀਏ ਭਾਰੀ ਸੁਖ ਕਹਾਂ ਵਾ ਸੁਖ ਮੈਂ ਸੈਲ ਕਰਨਾ ਕਹਾਂ ਵਾ ਸੈਲ ਕਹੀਏ ਕੂਟਸਥ ਸੁਖ ਕਹਾਂ ਵਾ ਸਿਲਾ ਕੇ ਪੂਜਨੇ ਸੁਖ ਕਹਾਂ ?

ਬਿਰਥਾ ਪੂਲ ॥ ੪੫ ॥

ਪੂਲ ਕਹੀਏ ਸਮੂਹ ਬਿਰਥਾ ਹੈ ॥ ੪੫ ॥

ਬਿਨਸਿਓ ਮਹਾ ਪ੍ਰੇਤੁ ॥ ੪੮ ॥

ਮਹਾ ਪ੍ਰੇਤ ਹੰਕਾਰ ਵਾ ਅਗਯਾਨ ਵਿਨਸਿਆ ॥ ੪੮ ॥

ਭੈਰਉ ਮਹਲਾ ੫ ॥

ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥

ਹਰੀ ਨਾਮ ਕੇ ਸਿਮਰਨੇ ਤੇ ।ਕਛ ਚਾਖ ਦ੍ਰਿਸ਼ਟੀ ਵਾ ਮਾਇਆ ਰੂਪੀ ਚਾਖ ਕਹੀਏ ਡੈਨ ਨਹੀਂ ਜੋਹਤੀ।

ਹਰਿ ਸਿਮਰਤ ਦੈਤ ਦੇਉ ਨ ਪੋਹੈ ॥

ਹਰੀ ਨਾਮ ਸਿਮਰਨੇ ਤੇ ਦੈਂਤ ਭੀ ਔਰ ਦੇਉ ਕਹੀਏ ਦੇਵਤੇ ਭੀ ਨਹੀਂ ਪੋਹ ਸਕਤੇ ਵਾ ਦੈਂਤ ਦੇਉ ਕਹੀਏ ਮਾਨ ਅਪਮਾਨ ਵਾ ਦੈਂਤ ਕਾਮਾਦਕ ਨਹੀਂ ਪੋਹ ਸਕਤੇ ਦੇਉ ਪਰਕਾਸ਼ ਰੂਪ ਹੂਆ ਹੈ।

ਬਹੁ ਮਾਹਿ ਇਕੇਲਾ ॥ ੪੯ ॥

ਬਹੁਤਿਆਂ ਮਾਹਿ ਇਕੇਲਾ ਕਹੀਏ ਸਮਰਥ ਹੈ ਵਾ ਇਕੇਲਾ ਕਹੀਏ ਨਿਰਲੇਪ ਕਰਨਹਾਰ ਹੈ ਬਹੁਤਿਆਂ ਵਿਚ ॥ ੪੯ ॥

ਆਪੇ ਸਿਵ ਸਕਤੀ ਸੰਜੋਗੀ ॥ ੫੧ ॥

ਆਹ ਹੀ ਸ਼ਿਵ ਸ਼ਕਤੀ ਸੰਜੋਗੀ ਕਹੀਏ ਮਾਇਆ ਸਬੱਲ ਹੈ ॥ ੫੧ ।

### ਤਿਸਕੀ ਧਰ ਪ੍ਰਭ ਕਾ ਮਨੁ ਜੋਰਿ ॥ ੫੨ ॥

ਤਿਸਕੀ ਧਰ ਤਨ ਕਰ ਪ੍ਰਭੂ ਕਾ ਜੋਰ ਮਨ ਕਰ ॥ ੫੨ ॥

### ਭੈ ਕਉ ਭਉ ਪੜਿਆ ਸਿਮਰਤਿ ਹਰਿਨਾਮੁ ॥

ਹਰੀਨਾਮ ਸਿਮਰਨ ਤੇ ਜਮਾਕੇ ਭੈ ਕਉ ਭੈ ਪੜ ਗਿਆ।

### ਹੋਇ ਪੁਨੀਤ ਧਰਮ ਰਾਇ ਜਾਮ ॥ ੫੩ ॥

ਜਨਾਂ ਕਾ ਦਰਸ਼ਨ ਕਰਨੇ ਤੇ ਧਰਮ ਰਾਜਾ ਭੀ ਪੁਨੀਤ ਹੋਇ ਔਰ ਜਮ ਭੀ ਪੁਨੀਤ ਹੋਏ ਵਾ ਧਰਮ ਰਾਜਾ ਜਾਂਮ ਕਹੀਏ ਪਹਰ ਪਹਰ ਮੈਂ ਪੁਨੀਤ ਹੋਏ ਵਾ ਪੁਨੀਤ ਕਹੀਏ ਪੁੰਨੀਆਂ ਧਰਮ ਰਾਜਾ ਰੂਪ ਹੋਕੇ ਪ੍ਰਤੀਤ ਹੋਤਾ ਹੈ ਪਾਪੀਆਂ ਕੋ ਜਮ ਰੂਪ ਹੋਕੇ ਪ੍ਰਤੀਤ ਹੋਤਾ ਹੈ ॥ ੫੩ ॥

## ਭੈਰਉ ਮਹਲਾ ੫ ॥

### ਪੰਚ ਮਜਮੀ ਜੋ ਪੰਚਨ ਰਾਖੈ ॥

ਜੋ ਪੰਚ ਕਾਮਾਦਕਾਂ ਕੋ ਨਹੀਂ ਰੋਕ ਰਖਦਾ ਸੋ ਪੰਚ, ਮਜਮੀ ਕਹੀਏ ਪੀਰੀਆ ਹੈ ਯਾਨੇ ਪੰਜ ਪੀਰੀਆ ਹੈ ਵਾ ਜੋ ਪੰਚ ਰਸਾਨ ਇੰਦ੍ਰੀਆਂ ਕੋ ਨਹੀਂ ਰੋਕ ਰਖਦਾ ਸੋ ਪੰਚ ਪੀਰੀਆ ਹੈ ਵਾ ਤ੍ਰਿਤੀ ਜੋ ਪੰਚ ਸਤ ਸੰਤੋਖ ਆਦਕਾਂ ਕੋ ਰਿਦੇ ਮੈ ਨਹੀਂ ਰਖਦਾ ਸੋ ਪੰਜ ਪੀਰੀਆ ਹੈ। ਯਥਾ ਪੰਜ ਪੀਰੀਆ ਉਸਕਾ ਨਾਮ ਹੈ ਜੋ ਅਨੇਕ ਕੋ ਮਾਨਨੇ ਵਾਲਾ ਹੋਵੇ ਕੈਸੇ ਇਸ ਪਰ ਇਕ ਫ਼ਕੀਰ ਕੀ ਸਾਖਾਹੈ ਏਕਫ਼ਕੀਰ ਬਾਹਰ ਜੰਗਲਮੇਂ ਰਹਿਆ ਕਰਦਾ ਥਾ ਪ੍ਰਿਥਮ ਤਾਂ ਓਹ ਫਲਫੂਲ ਛਕਕੇਦਿਨ ਬਿਤੀਤ ਕਰਦਾਥਾਇਕਦਿਨਮਨਮੈਂ ਉਸ਼ਿਰਭਈਅੰਨਮਾਂਗਕੇਖਾਏਕੀ ਸੋਅੰਨਮਾਂਗਨੇਆਇਆ ਗਰਾਮਮੈਂ ਆਕੇ ਉਸਨੇਸ਼ਿਵਾਂ ਕੀ ਅਲਖ ਜਗਾਈ। ਘਰ ਵਾਲੇ ਅਗੇ ਸੇ ਕਹਿਨੇ ਲਗੇ ਹਮ ਸ਼ਿਵ ਸ਼ਵ ਕੋ ਨਹੀਂ ਮਾਨਤੇ ਅਗੇ ਗਇਆ ਪੁਨਾਂ ਸੂਰਜ ਕੇ ਨਾਮ ਸੇ ਅਲਖ ਜਗਾਈ ਤਿਨਾਂ ਨੇ ਕਹਾ ਹਮ ਸੂਰਜ ਕੋ ਨਹੀਂ ਮਾਨਤੇ ਤਾਤਪ੍ਰਯ ਕਿਆ ਇਸ ਪ੍ਰਕਾਰ ਅੰਨ ਵਾਸਤੇ ਬਹੁਤ ਹੀ ਫਿਰਿਆ ਮਗਰ ਅੰਨ ਕਾ ਕਿਤੋਂ ਭੀ ਸੰਯੋਗ ਨਹੀਂ ਹੂਆ ਭੂਖੇ ਫ਼ਕੀਰ ਨੇ ਬਾਹਰ ਆਕੇ ਵਿਚਾਰ ਕੀਆ ਕਿ ਕੋਈ ਐਸੀ ਜੁਗਤੀ ਕਰਨੀ ਚਾਹੀਏ ਜਿਸ ਕਰਕੇ ਅੰਨ ਮਿਲੇ ਇਹ ਵਿਚਾਰਕੇ ਕਿਆ ਕੀਆ ਰੱਜੂ (ਰੱਸੀ) ਮੈ ਪਰੋਕੇ ਟਿੰਡਾਂ ਬਹੁਤ ਹੀ ਅਪਨੇ ਸ਼ਰੀਰ ਨਾਲ ਬਾਂਧ ਲਈਆਂ ਪੁਨਾ ਨਗਰ ਮੈਂ ਪ੍ਰਵੇਸ਼ ਕਰਕੇ ਕਹਾ ਹਰੀਨਾਰਾਇਣ ਮਾਈ ਨੇ ਅਗੋ ਤੇ ਕਹਾ ਹਮ ਨਾਰਾਇਣ ਕੋ ਨਹੀਂ ਮਾਨਤੇ ਸ਼ਿਵਾਂ ਕੋ ਮਾਨਤੇ ਹਾਂ ਫ਼ਕੀਰ ਨੇ ਸ਼ਿਵਾਂ ਕੀ ਟਿੰਡ ਅਗੇ ਕਰ ਦਿਤੀ ਕਹਾ ਇਹ ਸ਼ਿਵਾਂ ਕੀ ਟਿੰਡ ਹੈ ਇਸ ਮੈਂ ਪਾ ਦੇਹ ਮਾਈ ਨੇ ਕਹਾ ਹਮ ਤਾਂ ਸੂਰਜ ਕੋ ਮਾਨਤੇ ਹੈਂ ਫ਼ਕੀਰ ਨੇ ਸੂਰਜ ਕੀ ਟਿੰਡ ਅਗੇ ਕੀਤੀ ਕਿ ਇਸ ਮੇਂ ਪਾ ਦੇਹ ਏਹ ਸੂਰਜ ਕੀ ਟਿੰਡ ਹੈ ਤਾਤਪ੍ਰਯ ਕਿਆ ਇਸੀ ਪ੍ਰਕਾਰ ਕਰਕੇ ਉਹ ਫਕੀਰ ਤ੍ਰਿਪਤ ਹੋਕੇ ਬਾਹਰ ਆਇਆ ਇਸਕਾ ਨਾਮ ਹੈ ਪੰਜ ਪੀਰੀਆ। ਰਹੋ ਵਿਚਾਰਾ। ਵਾ ਚਤੁਰਥ ਅਰਥ:—

### ਪੰਚ ਮੰਜਮੀ ਜੋ ਪੰਚਨ ਰਾਖੈ॥

ਪੰਚ ਕਹੀਏ ਸ੍ਰੇਸ਼ਟ ਮਜ਼ਹਬ ਵਾਲਾ ਸੋ ਹੈ ਜੋ ਪੰਚਨ ਕਹੀਏ ਪੰਜ ਸੱਤ ਸੰਤੋਖ ਆਦਕਾਂ ਕੋ ਰਿਦੇ ਮੈਂ ਰੱਖੇ ਹੈ।

### ਚਕ੍ਰ ਬਣਾਇ ਕਰੈ ਪਾਖੰਡ ॥ ੫੩ ॥

ਚੱਕ੍ਰ ਗਣੇਸ਼ ਆਦੀ ॥ ੫੩ ॥

## ਭੈਰਉ ਮਹਲਾ ੫ ॥

### ਨਿੰਦਕ ਮੂਆ ਨਿੰਦਕ ਕੈ ਨਾਲਿ ॥

ਨਿੰਦਕ ਮ੍ਰਿਤੂ ਹੂਆ ਦੂਜੇ ਨਿੰਦਕ ਨਾਲ ਮਿਲਕੇ ਵਾ ਨਿੰਦਕ ਪੁਰਸ਼ ਨਿੰਦਿਆ ਕਰਨੇ ਨਾਲ ਮਿਤ੍ਰੂ ਹੂਆ।

## ਨਿੰਦਕ ਕਉ ਦੁਖੁ ਲਾਗੈ ਸਾਂਗੈ ॥

ਨਿੰਦਕ ਕੋ ਨਿੰਦਿਆ ਕੇ ਸਾਂਗੈ ਕਹੀਏ ਸੰਗ ਦੁਖ ਲਗਤਾ ਹੈ ਵਾ ਨਿੰਦਕ ਦੇ ਸਾਂਗ ਕਹੀਏ ਸੰਗ ਕਰਨੇ ਤੇ ਦੁਖ ਲਗਤਾ ਹੈ ਵਾ ਨਿੰਦਕ ਕੋ ਸਾਂਗ ਦਾ ਦੁਖ ਲਗਤਾ ਹੈ ਸਾਂਗ ਕਿਸੀ ਸਸਤ੍ਰ ਕਾ ਨਾਮ ਹੈ।

## ਬੀਸੁ ਬਿਸੁਏ ॥ ੫੬ ॥

ਬੀਸੁ ਬਿਸੁਏ ਨਿਸਚੇ ਕਰਕੇ ॥ ੫੬ ॥

## ਭੈਰਉ ਮਹਲਾ ੫ ਪੜਤਾਲ ਘਰੁ ੩ ॥

## ਅਨਿਕ ਰੰਗ ਬਹੁਤ ਰੰਗ ਸਰਬ ਕੋ ਧਨੀ ॥

ਅਨਿਕ ਰੰਗਾਂ ਕੇ ਬਹੁਤ ਹੀ ਰੰਗ ਕਹੀਏ ਅਨੰਦ ਵਾ ਅਨਿਕ ਰੰਗ ਨਿਹਕੇਵਲ ਬਹੁਤ ਰੰਗ ਮਿਸਰਤ ਵਾ ਅਨਿਕ ਰੰਗ ਭੀ ਔਰ ਬਹੁ ਰੰਗ ਕਹੀਏ ਜੀਵ ਸੰਸਾਰ ਇਨ ਸਰਬ ਕਾ ਧਨੀ ਹੈ।

## ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ ॥

ਅਨੇਕ ਹੀ ਗਜਾਨ ਹੈ ਸਾਸ਼ਤ੍ਰ ਗਜਾਨ ਘਟ ਪਟ ਗਜਾਨ ਔਰ ਅਨੇਕ ਹੀ ਧਜਾਨ ਹੈਂ ਔਰ ਅਨੇਕ ਹੀ ਜਾਪ ਹੈਂ ਜਪਨੇ ਵਾਲੇ ਭੀ ਅਨਕ ਹੈਂ ਤਾਪ ਭੀ ਅਨਕ ਹੈਂ ਤਪਨੇ ਵਾਲੇ ਭੀ ਅਨਕ ਹੈਂ।

## ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ ॥

ਲਲਿਤ ਪਦ ਤਿੰਨ ਅਰਥ ਹੋਵੇਂਗੇ। ਲਲਿਤ ਨਾਮੇ ਰਾਗਨੀ ਦ੍ਵਾਰੇ ਲਲਿਤ ਕਹੀਏ ਸੁੰਦ੍ਰ ਜੋ ਗੁਨ ਲਲਿਤ ਕਹੀਏ ਜਿਹਬਾ ਕਰਕੇ ਅਨੇਕ ਹੀ ਧੁਨਤਿ ਕਹੀਏ ਉਚਾਰ ਰਹੇ ਹੈਂ। ਅਨੇਕ ਹੀ ਮੁਨੀ ਗੁਨਾਂ ਕੋ ਧਾਰ ਰਹੇ ਹੈਂ ਵਾ ਮੁਨੀਆਂ ਕੀ ਇਹ ਪੂਰਬ ਧਾਰਨਾ ਹੈ।

## ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ ਅਨਿਕ ਦੋਖ ਅਨਿਕ ਰੋਗ ਮਿਟਹਿ ਜਸੁ ਸੁਨੀ ॥

ਅਨੇਕ ਹੀ ਨਾਦ ਕਹੀਏ ਸ਼ਬਦ ਅਨੇਕ ਹੀ ਬਾਜ ਕਹੀਏ ਬਾਜੇ ਵਾ ਬਜ ਘੋੜੇ ਨਿਮਖ ਨਿਮਖ ਕਾਲ ਮੈਂ ਅਨੇਕ ਹੀ ਸ੍ਵਾਦ ਉਨਕਾ ਵਾ ਅਨੇਕ ਹੀ ਨਿਮਖ ਮੈਂ ਬਾਜਜਾਂ ਕਾ ਸ੍ਵਾਦ ਅਨੇਕ ਹੀ ਨਿਮਖ ਮੈਂ ਨਾਦਾਂ ਕਾ ਸ੍ਵਾਦ ਇਹ ਸਭ ਪ੍ਰਾਪਤ ਹੋਵੇ ਹੈ ਔਰ ਅਨੇਕ ਦੋਖ ਅਨੇਕ ਰੋਗ ਇਹ ਭੀ ਮਿਟ ਜਾਤੇ ਹੈਂ ਹਰੀ ਜਸ ਕੇ ਸ੍ਰਵਨ ਕਰਨੇ ਸੇ।

## ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ ਕਰਨ ਸਗਲ ਫਲ ਪੁਨੀ ॥ ੫੭ ॥

ਅੰਨ੍ਹੈ। ਤੀਰਥਾਂ ਕੇ ਤਟਹ ਕਿਨਾਰੇ ਪਰ ਫਿਰਨਾ ਖਟਸ਼ਾਸਤ੍ਰ ਪੜ੍ਹਨੇ ਵਾ ਖਟਭੇਖ ਧਾਰਨੇ ਬ੍ਰਤ ਰਖਣੇ ਪੂਜਾ ਕਰਨੀ ਭਵਨਾਂ ਮੇਂ ਗਵਨ ਕਰਨਾ ਵਾ ਕਾਂਸ਼ੀ ਆਦਕ ਜੋ ਚਾਰ ਭਵਨ ਕਹੀਏ ਧਾਮ ਹੈਂ ਤਿਨ ਮੇਂ ਗਵਨ ਕਰਨਾ ਯਾਤ੍ਰਾ ਕਰਨੀ ਔਰ ਸਗਲ ਪੁੰਨਾਂ ਕਾ ਫਲ ਇਤਿਆਦੀ ਚੀਜ਼ਾਂ ਸਤਿਗੁਰ ਦੇਵ ਜੀ ਕਹੇ ਹੈਂ ਅਪਾਰ ਦੇਵ ਕੀ ਸੇਵਾ ਸੇ ਪ੍ਰਾਪਤ ਹੋਵੇ ਹੈਂ। ਵਾ ਪੂਰਬ ਪੰਗਤੀ ਭੀ ਇਸਕੇ ਬੀਚ ਹੀ ਲਾਵਨੀ॥

## ਭੈਰਉ ਅਸਟਪਦੀਆ ਮਹਲਾ ੧ ॥ ਘਰੁ ੨ ॥

## ੴ ਸਤਿਗੁਰਪ੍ਰਸਾਦਿ ॥

ਸਿੱਖਾਂ ਨੇ ਬੇਨਤੀ ਕੀਤੀ ਆਤਮਾਂ ਕੋ ਰਾਮ ਰੂਪ ਅਭੇਦ ਰਾਮ ਕੋ ਆਤਮਾਂ ਰੂਪ ਅਭੇਦ ਕੈਸੇ ਚੀਨੇ? ਤਿਸ ਪਰ ਗੁਰੂ ਜੀ ਕਹੇ ਹੈਂ:–

**ਆਤਮ ਮਹਿ ਰਾਮੁ ਰਾਮੁ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥**

ਗੁਰਾਂ ਦੇ ਵੀਚਾਰ ਦ੍ਵਾਰੇ ਆਤਮਾਂ ਕੋ ਰਾਮ ਰੂਪ ਅਭੇਦ ਰਾਮ ਕੋ ਆਤਮਾਂ ਮੇਂ ਅਭੇਦ ਰੂਪ ਚੀਨਦਾ ਹੈ । ਅੱਗੇ ਸਪਸ਼੍ਰ ਕਰ ਕਹੇ ਹੈਂਃ–

**ਅੰਮ੍ਰਿਤੁ ਬਾਣੀ ਸਬਦਿ ਪਛਾਣੀ ਦੁਖੁ ਕਾਟੈ ਹਉ ਮਾਰਾ ॥**

ਜਬ ਗੁਰਾਂ ਦੀ ਸ਼ਬਦ ਅੰਮਰਤ ਬਾਣੀ ਪਛਾਣੀ ਤਬ ਉਸਨੇ ਦੁਖੁ ਭੀ ਕਾਟੈ ਔਰ ਹਉ ਕਹੀਏ ਹੰਗਤਾ ਮਮਤਾ ਕਾ ਪੁੰਜ ਭੀ ਮਾਰਾ ।

**ਨਾਨਕ ਹਉਮੈ ਰੋਗੁ ਬੁਰੇ ॥**

ਸਤਿਗੁਰ ਦੇਵ ਜੀ ਕਹੇ ਹੈਂ ਹਉਮੈ ਆਦਕ ਰੋਗ ਬੁਰੇ ਹੈਂ ਵਾ ਜੀਵ ਇਨ ਕਰ ਬੁਰੇ ਹੋ ਰਹੇ ਹੈਂ । ਹਉਮੈ ਕਾ ਫਲ ਅਗਲੀ ਪੰਗਤੀ ਮੇਂ ਕਹੇ ਹੈਂਃ–

**ਜਹ ਦੇਖਾਂ ਤਹ ਏਕਾ ਬੇਦਨ ॥**

ਜਿੱਥੇ ਦੇਖੀਏ ਤਿਥੇ ਹੀ ਹਉਮੈ ਕਰਕੇ ਏਕਾ ਬੇਦਨ ਜਨਮ ਮਰਨ ਰੂਪੀ ਲਗ ਰਹੀ ਹੈ । ਪ੍ਰਸ਼ਨ–ਓਹ ਹਉਮੈ ਕੈਸੇ ਦੂਰ ਹੋਵੇ ? ਉਤਰਃ–

**ਆਪੇ ਬਖਸੈ ਸਬਦਿ ਧੁਰੇ ॥**

ਗੁਰਾਂ ਕਾ ਸ਼ਬਦ ਪਰਾਪਤ ਹੋਵੇ ਤਬ ਹਉਮੈ ਦੂਰ ਹੋਵੇ । ਪ੍ਰਸ਼ਨ–ਸ਼ਬਦ ਕੈਸੇ ਪਰਾਪਤ ਹੋਵੇ ? ਉਤਰਃ–( ਆਪੇ ਬਖਸੈ ਸਬਦਿ ਧੁਰੇ ) ਆਪ ਧੁਰ ਰੂਪ ਪਰਮੇਸ਼੍ਵਰ ਵਾ ਧੁਰੋਂ ਹੀ ਜਿਸਕੋ ਆਪ ਬਖਸ਼ ਲਵੇ ॥ ੧ ॥ ਰਹਾਉ ॥

**ਆਪੇ ਪਰਖੇ ਪਰਖਣ ਹਾਰੇ ॥**

ਓਹ ਪਰਖਣ ਹਾਰੇ ਜਗਜਾਸੂ ਆਪ ਹੀ ਸ੍ਵੈਰੂਪਕੋ ਪਰਖੇ ਹੈਂ। ਪ੍ਰਸ਼ਨ–ਤਿਸਕੋ ਪੁਨਾ ਦੁਖ ਹੋਤਾ ਹੋਵੇਗਾ ? ਉਤਰਃ–

**ਬਹੁਰਿ ਸੂਲਾਕੁ ਨ ਹੋਈ ॥**

ਬਹੁਰੋ ਪੁਨਾ ਸੂਲਾਕ ਕਹੀਏ ਦੁਖ ਪੀੜਾ ਨਹੀਂ ਹੋਤੀ । ਅਬ ਸਤਿਗੁਰ ਦੇਵ ਜੀ ਸਿਰਫ ਇਕ ਬ੍ਰਹਮ ਗਜਾਨੀ ਸੇ ਬਗੈਰ ਸਰਬ ਮੇਂ ਰੋਗ ਸਿੱਧ ਕਰਕੇ ਦਿਖਲਾਵੇ ਹੈਂ ਜੜ੍ਹ ਚੀਜ਼ਾਂ ਵਿਚ ਭੀ ਰੋਗ ਸਿਧ ਕਰੇ ਹੈਂ ਔਰ ਚੇਤੰਨ ਚੀਜ਼ਾਂ ਵਿਚ ਭੀ ਰੋਗ ਸਿਧ ਕਰੇ ਹੈਂ:–

**ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸ ਭੋਗੀ ॥**

ਪਵਨ ਪਾਣੀ ਬੈਸੰਤਰ ਇਨਕੇ ਦੇਵਤਿਆਂ ਕੋ ਹੰਕਾਰ ਰੂਪੀ ਰੋਗ ਹੈ । ਵਾ ਪਵਨ ਪਾਣੀ ਬੈਸੰਤਰ ਇਹ ਉਤਪਤ ਨਾਸ ਹੋਵੇ ਹੈਂ ਇਸਤੇ ਇਨਕੋ ਉਤਪਤੀ ਨਾਸ ਰੂਪੀ ਰੋਗ ਹੈ ਵਾ ਤ੍ਰਿਤੀ ਇਨ ਮੇਂ ਅਨੇਕਾਂ ਜੀਵ ਮਰ ਜਾਤੇ ਹੈਂ । ਏਹ ਰੋਗ ਹੈ ਵਾ ਚਤੁਰਥ ਪਵਨਪਾਣੀ ਬੈਸੰਤਰ ਇਹ ਤਿੰਨੇ ਚੰਚਲ ਹੈਂ ਇਨ ਮੇਂ ਚੰਚਲਤਾ ਰੂਪੀ ਰੋਗ ਹੈ ਧਰਤੀ ਕੋ ਪਰਮੇਸ਼੍ਵਰ ਕੇ ਭੈਤਾ ਰੂਪੀ ਰੋਗ ਹੈ । ਯਥਾ–'ਭੈ ਵਿਚ ਧਰਤੀ' ਵਾ ਦੂਤੀ ਪ੍ਰਿਥਵੀ ਕੋ ਦੈਂਤਾਂ ਕਾ ਭੈ ਰੂਪੀ ਰੋਗ ਹੈ ਵਾ ਤ੍ਰਿਤੀ ਪ੍ਰਿਥਵੀ ਉਪਰ ਨਾਨਾ ਪ੍ਰਕਾਰ ਕੀ ਹੱਤਿਆ ਹੋ ਰਹੀ ਹੈ ਇਹ ਹੱਤਿਆ ਰੂਪੀ ਰੋਗ ਹੈ । ਸਭੋਗੀ ॥ ਧਰਤੀ ਸਹਿਤ ਭੋਗੀ ਕਹੀਏ ਰਾਜਿਆਂਕੇ ਰੋਗੀ ਹੈ ਵਾ ਭੋਗੀ ਨਾਮ ਹੈ ਸ਼ੇਸ ਨਾਗ ਕਾ ਸ਼ੇਸ ਨਾਗ ਜੋ ਸਹਿਤ ਧਰਤੀ ਕੇ ਸੋ ਰੋਗੀ ਹੈ ਯਾਨੇ ਸ਼ੇਸ ਕੋ ਭੀ ਹੰਗਤਾ ਰੂਪੀ ਰੋਗ ਹੈ ਸ਼ੇਸ ਕਹੇ ਹੈ ਅਗਰ ਮੈਂ ਨਾ ਹੋਵਾਂ ਤਾਂ ਜ਼ਮੀਨ ਕੋ ਕੌਨ ਉਠਾਵੇ ਵਾ ਸ਼ੇਸ ਕੋ ਭੀ ਭਗਵਾਨ ਕਾ ਭੈ ਹੈ ਇਹ ਭੈਤਾ ਰੂਪੀ ਰੋਗ ਹੈ ।

**ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ॥**

ਇਹ ਕੁਮੱਤਜਕ ਨਜਾਇ ਸੇ ਰੋਗ ਸਿੱਧ ਕਰੇ ਹੈ ਬ੍ਰਹਮਾਂ ਔਰ ਬਿਸ਼ਨੂ ਸਹਿਤ ਰੁਦ੍ਰ ਕੇ ਰੋਗੀ ਹੈਂ ਯਥਾ ਆਮ ਪ੍ਰਸਿੱਧ ਰੋਗ ਤਾਂ ਇਨਕੋ ਏਹੀ ਹੈ ਬ੍ਰਹਮਾਂ ਨੇ ਪੱਤਰੀ ਵਾਸਤੇ ਸਿਰ ਨਿਕਾਲੇ ਬਿਸ਼ਨੂ ਸੰਸਾ ਰੂਪ ਹੋਇਆ ਪਰਾ ਹੈ ਬਿੰਦਰਾ

ਕੇ ਸਰਾਪਕਰ ਸ਼ਿਵਜੀ ਮੋਹਨੀ ਅਵਤਾਰ ਗੈਲ ਦੌੜਾ ਇਹ ਰੋਗ ਵਾ ਬ੍ਰਹਮਾਂ ਬਿਸ਼ਨ ਸਰੁਦ੍ਰ ਕੀ ਉਤਪਤੀ ਨਾਸ ਹੈ ਇਨ ਕੋ ਉਤਪਤੀ ਨਾਸ ਰੂਪੀ ਰੋਗ ਹੈ ਵਾ ਇਹ ਤਿੰਨੇ ਸੰਸਾਰ ਕੀ ਉਤਪਤੀ ਪਾਲਨਾਂ ਸੰਘਾਰ ਭਿੰਨ ਭਿੰਨ ਕਰ ਰਹੇ ਹੈਂ ਇਨ ਕੋ ਏਹ ਚੰਚਲਤਾ ਰੂਪੀ ਰੋਗ ਹੈ।

## ਹਰਿ ਪਦੁ ਚੀਨ ਭਏ ਸੇ ਮੁਕਤੇ ਗੁਰ ਕਾ ਸਬਦੁ ਬੀਚਾਰਾ ॥ ੧ ॥

ਜਿਨ੍ਹਾਂ ਨੇ ਗੁਰ ਕਾ ਸ਼ਬਦ ਵੀਚਾਰਾ ਹੈ ਵੋਹ ਹਰੀ ਪਦ ਚੀਨਕੇ ਸਰਬ ਰੋਗਾਂ ਤੇ ਮੁਕਤੇ ਕਹੀਏ ਰਹਿਤ ਭਏ ਹੈਂ ਵਾ ਮੁਕਤੀ ਕੋ ਪਰਾਪਤ ਭਏ। ਉਨਕੋ ਕੋਈ ਰੋਗ ਨਹੀਂ। ਸ਼ੰਕਾ। ਬ੍ਰਹਮਾਂ ਬਿਸ਼ਨ ਰੁਦ੍ਰ ਇਹ ਤਾਂ ਸਭ ਹਰੀ ਹੈਂ। ਇਨਕੋ ਆਪਨੇ ਪੂਰਬ ਰੋਗੀ ਕਿਉਂ ਕਹਾ ਔਰ ਬ੍ਰਹਮ ਗਿਆਨੀ ਕੋ ਰੋਗ ਰਹਿਤ ਕਿਉਂ ਕਹਾ? ਉਤ੍ਰ:—ਬ੍ਰਹਮਾਂ ਬਿਸ਼ਨ ਰੁਦ੍ਰ ਏਹ ਹੈਂ ਤਾਂ ਹਰੀ ਹਮ ਭੀ ਮਾਨਤੇ ਹਾਂ ਇਨ੍ਹਾਂ ਵਿਚ ਚੰਚਲ ਕ੍ਰਿਯਾ ਹੈ ਏਹ ਰੋਗ ਲਗ ਰਹਾ ਹੈ ਬ੍ਰਹਮ ਗਿਆਨੀ ਮੇਂ ਕੋਈ ਚੰਚਲ ਕ੍ਰਿਯਾ ਹੈ ਨਹੀਂ ਯਥਾ। ਸੁਖਮਨੀ ਸਾਹਿਬ ਮੇਂ ਗੁਰੂ ਅਰਜਨ ਦੇਵ ਜੀ ਨੇ ਬ੍ਰਹਮ ਗਿਆਨੀ ਕੋ ਬਡਾ ਦਰਜਾ ਦੀਆ ਹੈ (ਬ੍ਰਹਮ ਗਿਆਨੀ ਕੋ ਖੋਜਹਿ ਮਹੇਸੁਰ। ਬ੍ਰਹਮ ਗਿਆਨੀ ਆਪਿ ਪਰਮੇਸੁਰ ॥) ਤਾਤ ਪ੍ਰਯ ਕਿਆ ਬ੍ਰਹਮ ਗਿਆਨੀ ਮੇਂ ਚੰਚਲ ਕ੍ਰਿਯਾ ਹੈ ਨਹੀਂ ਯਥਾ ਕਹਾ ਹੈ ਸਪਤਮੀ ਭੂਮਕਾ ਮੇਂ ਜਿੱਥੇ ਬ੍ਰਹਮ ਗਿਆਨੀ ਇਸਥਿਤ ਹੈ ਓਥੇ ਤਾਂ ਮੈਨੂੰ ਸ਼ਬਦ ਭੀ ਨਹੀਂ ਚੰਚਲਤਾ ਕ੍ਰਿਯਾ ਕਿੱਥੇ ਹੋਣੀ ਸੀ। ਯਥਾ ਆਸਾ ਰਾਗ ਮੇਂ ਕਹਾ ਹੈ (ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸ ਸਮਝਾਵਹਿ ਸਮਝ ਰਹੇ) ਤਾਤ ਪ੍ਰਯ ਕਿਆ ਜੋ ਆਪ ਸਮਝ ਰਹੇ ਹੈਂ ਓਹ ਤਾਂ ਆਠੋ ਜਾਮ ਖੁਦ ਮਸਤੀ ਮੇਂ ਰਹਿਤੇ ਹੈਂ ਮਗਨ। ਯਥਾ ਚੂਪੀ ਨਿਰਭਉ ਪਾਇਆ ॥ ਮਤਲਬ ਇਹ ਨਿਕਸਾ ਅਗਰ ਔਰ ਜੀਵ ਜੇਕਰ ਕਹੀਏ ਹੰਕਾਰ ਨਹੀਂ ਕਰਤੇ ਇਹ ਬਾਤ ਤਾਂ ਮਾਨੀ ਜਾਵੇਗੀ। ਜੇ ਕਹੀਏ ਹਰੀ ਹੰਕਾਰ ਨਹੀਂ ਕਰਦਾ ਤਾਂ ਇਹ ਨਹੀਂ ਮਾਨੀ ਜਾਵੇਗੀ ਕਿਉਂਕਰ ਹਰੀ ਕਿਸੀ ਕੋ ਤਾਂ ਆਪਨਾ ਭਗਤ ਕਲਪੇ ਹੈ ਔਰ ਕਿਸੀ ਕੋ ਆਪਨਾ ਅਭਗਤ ਕਲਪੇ ਹੈ। ਯਥਾ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਦਸਮੇਸ ਗੁਰੂ ਪਰਮੰ ਬ੍ਰਹਮ ਸੇ ਅਗਰ ਕ੍ਰੋਧ ਤਿਨਾਂ ਨੇ ਕੀਆ ਹੈ ਤਥਾ ਸ੍ਰੀ ਰਾਮ ਚੰਦ੍ਰ ਜੀ ਹਰੀ ਥੇ ਕ੍ਰੋਧ ਇਨ੍ਹਾਂ ਨੇ ਭੀ ਕੀਆ ਤ੍ਰਿਤੀ ਸ੍ਰੀ ਕ੍ਰਿਸ਼ਨ ਜੀ ਸੋਲ੍ਹਾਂ ਕਲ੍ਹਾਂ ਸਪੰਨ ਥੇ ਕ੍ਰੋਧ ਇਨ੍ਹਾਂ ਨੇ ਭੀ ਕੀਆ ਪਾਂਡਵਾਂ ਕਾ ਪਖ ਕੀਤਾ ਤਾਤ ਪ੍ਰਯ ਕਿਆ ਬ੍ਰਹਮ ਗਿਆਨੀ ਕਾ ਦਰਜਾ ਇਨ੍ਹਾਂ ਤੇ ਬਡਾ ਹੈ ਓਹ ਨਿਰਲੇਪ ਹੈ। ਯਥਾ ਕਹਾ ਹੈ:—ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ। ਰਹੋ ਵਿਚਾਰ ॥ ੧ ॥

## ਭੈਰਉ ਮਹਲਾ ੩ ॥ ਘਰੁ ੩ ॥

## ੴ ਸਤਿਗੁਰਪ੍ਰਸਾਦਿ ॥

## ਤਿਨਿ ਕਰਤੈ ਇਕ ਚਲਤੁ ਉਪਾਇਆ ॥ ਅਨਹਦ ਬਾਣੀ ਸਬਦੁ ਸੁਣਾਇਆ ॥

ਅਨਹਦ ਏਕ ਰਸ ਗੁਰਾਂ ਨੇ ਸਬਦ ਬਾਣੀ ਸੇ ਸੁਣਾਇਆ ਹੈ ਕਿ ਤਿਸ ਕਰਤੇ ਨੇ ਚਲਿੱਤਰ ਉਪਾਇਆ ਹੈ ਵਾ ਅਨਹਦ ਏਕ ਰਸ ਸ਼ਬਦ ਜੋ ਬ੍ਰਹਮ ਤਿਸ ਕੀ ਬੇਦ ਬਾਣੀ ਨੇ ਸੁਣਾਇਆ ਹੈ ਕਿ ਤਿਸ ਕਰਤੇ ਨੇ ਇਕ ਚਲਿੱਤਰ ਉਤਪੱਨ ਕੀਆ ਹੈ। ਕੇਹੜਾ ਚਲਿੱਤਰ ? ਅਗਲੀ ਪੰਗਤੀ ਮੇਂ ਕਹੇ ਹੈਂ:—

## ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥

ਮਨਮੁਖ ਭੁਲਾ ਦੀਏ ਗੁਰਮੁਖਾਂ ਕੋ ਬੁਝਾਇਆ ਹੈ। ਪ੍ਰਸ਼ਨ:—ਕਿਸ ਮਨਮੁਖ ਕੋ ਭੁਲਾਇਆ ਔਰ ਕਿਸ ਗੁਰਮੁਖ ਕੋ ਬੁਝਾਇਆ ? ਉ: ਮਨਮੁਖ ਹਰਨਾਖਸ ਤਿਸਕੋ ਭੁਲਾਇਆ ਗੁਰਮੁਖ ਪ੍ਰਹਿਲਾਦ ਜੀ ਤਿਨਕੋ ਬੁਝਾਇਆ ਸੋਈ ਪ੍ਰਸੰਗ ਅੱਗੇ ਵਿਚ ਚਲਨਾ ਹੈ। ਪ੍ਰਹਿਲਾਦ ਕੋ ਕਹਾ ਤੂੰ ਹਰੀ ਨਾਮ ਕੋ ਛੋਡ ਦੇਹ ਪ੍ਰਹਿਲਾਦ ਨੇ ਕਹਾ ਨਹੀਂ ਛੋਡਦਾ। ਤਿਸ ਪਰ ਕਹੇ ਹੈਂ:—

## ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥

ਗੁਰਾਂ ਕੇ ਸ਼ਬਦ ਅੰਤਰ ਮੇਰਾ ਧਿਆਨ ਹੈ। ਹਰਨਾਖਸ਼ ਨੇ ਬਹੁਤ ਕਹਾ ਹੇ ਪੁੱਤਰ ਤੂੰ ਰਾਮ ਨਾਮ ਕੋ ਛੋਡ ਦੇਹਿ

ਪੁਨਾਂ ਹਰਨਾਖਸ਼ ਨੇ ਵਿਚਾਰਾ ਮੇਰੇ ਕਹੇ ਤੇ ਤਾਂ ਇਹ ਸਮਝਤਾ ਨਹੀਂ ਜੇਕਰ ਇਸਕੋ ਸੰਡ ਮਰ ਕੇ ਪਾਸ ਪੜ੍ਹਨੇ ਪਾ ਦਈਏ ਫੇਰ ਛੋਡ ਦੇਵੇਗਾ, ਕਿਉਂਕਿ ਪਾਂਧਾ ਜੀ ਜੋ ਹੋਤਾ ਹੈ ਸੋ ਲੜਕੇ ਕੋ ਯਮ ਰੂਪ ਪਰਤੀਤ ਹੋਤਾ ਹੈ ਰਾਜਨੀਤ ਪੜ੍ਹਾਕੇ ਇਹ ਰਾਮ ਨਾਮ ਮੰਤਰ ਕੋ ਓਹ ਛੁਡਾ ਦੇਣਗੇ ਇਹ ਵਿਚਾਰਕੇ ਪੜ੍ਹਨੇ ਪਾਇਆ ਪ੍ਰਹਿਲਾਦ ਕੋ ਸੋ ਕਹੇ ਹੈਂ:-

ਪਿਤਾ ਪ੍ਰਹਿਲਾਦ ਪੜਨ ਪਠਾਇਆ ॥ ਸਪਸ਼੍ਟ ॥

ਪਰਵਿਰਤਿ ਨ ਪੜਹੁ ਰਹੀ ਸਮਝਾਇ ॥

ਮਾਤਾ ਇਹ ਸਮਝਾ ਰਹੀ ਹੈ ਪੁੱਤਰ ਈਸ਼੍ਵਰ ਨਾਮ ਜਪਨਾ ਇਹ ਪਰਾਈ ਵਿਰਤ ਹੈ ਇਹ ਆਪ ਨ ਪੜ੍ਹੋ ਐਸੇ ਸਮਝਾ ਰਹੀ ਹੈ ਪੁੱਤਰ ਜੇਕਰ ਤੂੰ ਇਹ ਰਾਮ ਨਾਮ ਪੜ੍ਹਨਾ ਨਹੀਂ ਛੋਡੇਂਗਾ ਤਾਂ ਪਿਤਾ ਮਾਰੇਗਾ। ਤਿਸ ਪਰ ਪ੍ਰਹਿਲਾਦ ਨੇ ਕਹਾ:-

ਨਿਰਭਉ ਦਾਤਾ ॥ ਸਪਸ਼੍ਟ ॥

ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ ॥

ਹੇ ਮਾਤਾ ਜੇਕਰ ਮੈਂ ਐਸਾ ਹਰੀ ਛੋਡਾਂ ਤਾਂ ਆਪਨੀ ਕੁਲ ਕੋ ਗਾਲ ਕਹੀਏ ਕਲੰਕ ਲਗਤਾ ਹੈ ਕਿ ਦੈਂਤਾਂ ਕੀ ਕਲ ਸਾਰੀ ਨਿਕੰਮੀ ਗਈ ਇਹ ਕਲੰਕ। ਵਾ ਦੁਤੀ ਆਪਨੀ ਕੁਲ ਗਲਣੇ ਲੱਗਤੀ ਹੈ ਵਾ ਤ੍ਰਿਗੀ ਭਗਤੀ ਕੀ ਕੁਲ ਕੋ ਗਾਲ ਕਲੰਕ ਲਗੇ ਹੈ ਕਿ ਈਸ਼੍ਵਰ ਭਗਤੀ ਕਿਆ ਹੈ ਔਰ ਭਗਤ ਕਿਆ ਹੈ ਜਿਸ ਕਰ ਡਰਕੇ ਛੱਡ ਬੈਠਾ॥ ਪ੍ਰਸ਼ਨ-ਆਪ ਹਰਨਾਖਸ ਕੀ ਨਿੰਦਿਆ ਕਰਤੇ ਹੈਂ ਓਹੁ ਤਾਂ ਬਡਾ ਰਾਜਾ ਹੈ ਜੇਕਰ ਮਾੜਾ ਹੈ ਫੇਰ ਐਡੀ ਰਾਜ ਪਦਵੀ ਕਿਉਂ ਕਰ ਪ੍ਰਾਪਤ ਭਈ? ਉਤਰ:-

ਕਿਰਤ ਸੰਜੋਗੀ ਰਾਜ ਚਲਾਇਆ ॥

ਕ੍ਰਿਤਾਂ ਕੇ ਸੰਜੋਗ ਸੇ ਰਾਜ ਚਲਾਇਆ।

ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ ॥

ਪੁਨਾਂ ਕੁਛ ਪੇਸ਼ ਨ ਗਈ ਤਾਂ ਕਿਆ ਕੀਆ ਇਕ ਕੋਠਾ ਥਾ ਸੁੰਨਾਂ ਉਸ ਮੈਂ ਪ੍ਰੇਤ ਰਹਿਤਾ ਥਾ ਵਿਚਾਰਿਆ ਹਰ-ਨਾਖਸ਼ ਨੇ ਪ੍ਰੇਤ ਖਾ ਜਾਵੇਗਾ ਇਸ ਮੈਂ ਪ੍ਰਵੇਸ਼ ਕਰ ਦੇਵੋ ਸੋਈ ਪ੍ਰਕਾਰ ਕੀਆ ਪ੍ਰਹਲਾਦ ਕੋ ਕੋਠੇ ਵਿਚ ਰਖਕੇ ਬਾਹਰ ਸੇ ਤਾਲਾ ਦੀਆ ਪੁਨਾਂ ਭੀ ਕੁਛ ਨ ਬਨਾਂ।

ਭਗਤਾਂ ਕਾ ਬੋਲੁ ਆਗੈ ਆਇਆ ॥

ਭਗਤ ਨੇ ਕਹਾ ਥਾ ਇਸ ਥੰਮ ਵਿਚ ਹੀ ਹੈ ਭਗਵਾਨ ਸੋ ਥੰਮ ਹੀ ਉਪਾੜਕੇ ਨਿਕਸੇ ਇਸ ਤੇ ਬੋਲ ਆਗੇ ਆਇਆ ਭਗਵਾਨ ਨੇ ਕਿਆ ਕੀਆ ਹਰਨਾਖਸ਼ ਕੋ ਮਾਰਕੇ ਆਂਦਰਾਂ ਨਿਕਾਲਕੇ ਗਲ ਵਿਚ ਪਾ ਲਈਆਂ ਬਡੇ ਭਿਆਨਕ ਰੂਪ ਹੁਏ ਦੇਖਕੇ ਡਰ ਲਗੇ ਦੇਵਤੇ ਡਰ ਗਏ ਪਾਸ ਨ ਜਾ ਸਕਨ ਲਖਮੀ ਅਗੇ ਪੁਕਾਰ ਕਰਨੇ ਲਗੇ। ਸੋ ਪੁਕਾਰ ਵਿਚ ਹੀ ਕਹੇ ਹੈਂ:-

ਦੇਵਕੁਲੀ ਲਖਿਮੀ ਕਉ ਕਰਹਿ ਜੈਕਾਰੁ ॥

ਦੇਵਤਿਆਂ ਦੀ ਕੁਲ ਲਖਮੀ ਕੋ ਜਾਕੇ ਜੈਕਾਰ ਨਮਸ਼ਕਾਰਾਂ ਕਰਦੀ ਭਈ ਵਾ ਦੇਵਤੇ ਜੋ ਕੁਲ ਕਹੀਏ ਤਮਾਮ ਹੈਂ ਕਿਆ ਕਹਤੇ ਭਏ? ਅੱਗੇ ਕਹੇ ਹੈਂ:-

ਮਾਤਾ ਨਰਸਿੰਘ ਕਾ ਰੂਪੁ ਨਿਵਾਰੁ ॥

ਹੇ ਮਾਤਾ ਲਖਮੀ ਤੂੰ ਇਹ ਕ੍ਰਿਪਾ ਕਰ ਜਾਕੇ ਭਗਵਾਨ ਅਗੇ ਨਰਸਿੰਘ ਕਾ ਰੂਪ ਨਿਵਿਰਤ ਕਰ ਦੇਹ ਯਾਨੇ ਜਾਕੇ ਇਹ ਕਹੋ ਮਹਾਂਰਾਜ ਜੀ ਕੋ ਆਪ ਇਹ ਭਿਆਨਕ ਰੂਪ ਕਿਉਂ ਧਾਰਿਆ ਹੈ? ਇਸ ਕਾ ਪਰੀਤਜਾਗ ਕਰੋ!

## ਲਖਿਮੀ ਭਉ ਕਰੈ ਨ ਸਾਕੈ ਜਾਇ ॥

ਲਖਮੀ ਸ਼ੋਂਫ਼ ਕਰਦੀ ਹੈ ਕਿ ਮਹਾਂਰਾਜ ਕਿਤੇ ਮੇਰੇ ਕੋ ਭੀ ਹਰੀ ਹਰਿ ਨ ਕਰ ਦੇਨ ਪਾਸ ਜਾ ਨਹੀਂ ਸਕਤੀ। ਲਖਮੀ ਨੇ ਕਹਾ ਜਿਸ ਨਮਿੱਤੇ ਕਰਕੇ ਐਸਾ ਭਿਆਨਕ ਰੂਪ ਧਾਰਿਆ ਹੈ ਸੋ ਓਹੀ ਭਗਵਾਨ ਅਗੇ ਜਾਵੇ ਪੁਨਾਂ ਪ੍ਰਹਿਲਾਦ ਅਗੇ ਜਾਕੇ ਬੇਨਤੀ ਕੀਤੀ ਕਿ ਆਪ ਜਾਕੇ ਇਸ ਸਰੂਪ ਕਾ ਪਰੀਤਿਆਗ ਕਰਾ ਦੇਵੋ। ਪ੍ਰਹਿਲਾਦ ਜੀ ਨਿਰਸੰਦੇਹ ਹੋਕੇ ਭਗਵਾਨ ਪਾਸ ਆਏ। ਸੋ ਵਿਚ ਹੀ ਕਹੇ ਹੈਂ:-

## ਪ੍ਰਹਲਾਦੁ ਜਨੁ ਚਰਣੀ ਲਾਗਾ ਆਇ ॥

ਪ੍ਰਹਲਾਦ ਜਨ ਨਿਰਭੈ ਹੋਕੇ ਭਗਵਾਨ ਕੇ ਚਰਨੀ ਆਕੇ ਲਾਗਾ ਭਗਵਾਨ ਨੇ ਉਠਾਇਕੇ ਗੋਦ ਮੈਂ ਬਠਾ ਲੀਆ ਸਿਰ ਪਰ ਹੱਥ ਫੇਰਿਆ। ਪੁਨਾਂ ਭਗਵਾਨ ਨੇ ਕਹਾ ਹੇ ਪ੍ਰਹਲਾਦ ਤੈ ਨੇ ਜੋ ਕਹਾ ਮੇਰੇ ਕੋ ਕਿ ਭਗਵਾਨ ਸਾਰੇ ਪੂਰਨ ਹੈ ਐਸਾ ਗਜ਼ਾਨ ਤੇਰੇ ਕੋ ਕਿਥੋਂ ਪ੍ਰਾਪਤ ਭਇਆ ਹੈ ? ਤਿਸ ਪਰ ਪ੍ਰਹਲਾਦ ਜੀ ਕਹੇ ਹੈਂ:-"ਸਤਿਗੁਰ ਨਾਮੁ ਨਿਧਾਨ ਦ੍ਰਿੜਾਇਆ ॥ ਅਗੇ ਸਪਸ਼ਟ ॥ ੧ ॥

## ਦੁਬਿਧਾ ਰਤੀ ਨ ਰਾਈ।

ਦੁਬਿਧਾ ਰਤੀ ਮਾਤ੍ਰ ਭੀ ਨਹੀਂ ਰਾਈ ਕਹੀਏ ਰਹਿਤੀ।

## ਭੂੰਡੀ ਕਾਰ ਕਮਾਈ॥

ਭੂੰਡੀ ਕਹੀਏ ਭੈੜੀ ਕਾਰ ਕਮਾਈ।

## ਗੁਰ ਕੀ ਬਾਣੀ ਸਬਦਿ ਪਛਾਤੀ ॥

ਗੁਰਾਂ ਕੀ ਸ਼ਬਦ ਬਾਣੀ ਜਿਸ ਨੇ ਪਛਾਤੀ ਹੈ।

## ਭੈਰਉ ਅਸਟਪਦੀਆ ਮਹਲਾ ੫ ॥

## ੴ ਸਤਿਗੁਰਪ੍ਰਸਾਦਿ ॥

## ਤਿਸੁ ਕੋਟ ਕਈ ਸੈਨਾ ॥

ਜੇਕਰ ਇਕੱਲਾ ਹੈ ਤਾਂ ਭੀ ਤਿਸ ਨਾਲ ਕਈ ਕ੍ਰੋੜ ਸੈਨਾ ਹੈ।

## ਭੈਰਉ ਮਹਲਾ ੫॥

## ਕੋਟਿ ਬਿਸਨੁ ਕੀਨੇ ਅਵਤਾਰ ॥

ਬਿਸ਼ਨੂ ਨੇ ਕ੍ਰੋੜ ਹੀ ਅਵਤਾਰ ਲੈਨੇ ਕੀਏ ਵਾ ਜਿਸ ਬਿਸ਼ਨੂ ਨੇ ਅਵਤਾਰ ਲੈਣੇ ਕੀਏ ਸੋ ਬਿਸ਼ਨੂ ਭੀ ਕ੍ਰੋੜ ਹੈਂ।

## ਕੋਟਿ ਬ੍ਰਹਮੰਡ ਜਾਕੇ ਧਰਮਸਾਲ ॥

ਕ੍ਰੋੜ ਬ੍ਰਹਮਾਂਡ ਜਾਕੇ ਧ੍ਰਮਸਾਲ ਹੈਂ ਵਾ ਬ੍ਰਹਮਾਂਡਾਂ ਮੈਂ ਜਾਕੀਆਂ ਕ੍ਰੋੜ ਧ੍ਰਮਸਾਲਾ ਹੈਂ ਵਾ ਕ੍ਰੋੜਾਂ ਬ੍ਰਹਮਾਂਡ ਮੈਂ ਜਾਕੀ ਭਾਰਥ ਖੰਡ ਭੂਮੀ ਧ੍ਰਮਸਾਲ ਹੈ ॥

## ਕੋਟਿ ਮਹੇਸ ਉਪਾਇ ਸਮਾਏ ॥

ਕ੍ਰੋੜ ਹੀ ਮਹੇਸ਼ ਉਸ ਨੇ ਉਪਾਇ ਪੁਨਾਂ ਸਮਾ ਦੀਏ ਵਾ ਕ੍ਰੋੜ ਹੀ ਮਹੇਸ਼ਾਂ ਕੋ ਹੁਕਮ ਦੀਆ ਤੁਮ ਸਮਾਵੋ ਔਰ ਕ੍ਰੋੜ ਹੀ ਬ੍ਰਹਮਾ ਕੋ ਹੁਕਮ ਦੀਆ ਤੁਮ ਉਪਾਵੋ।

ਐਸੋ ਧਨੀ ਗੋਬਿੰਦ ਹਮਾਰਾ ॥

ਪ੍ਰਿਥਮ ਏਥੇ ਸੇ ਹੀ ਪੰਗਤੀ ਉਠਾਵਨੀ:-

ਕੋਟਿ ਉਪਾਰ ਜਨਾ ਤੇਰੈ ਅੰਗਿ ॥

ਹੇ ਪ੍ਰਮੇਸ਼੍ਵਰ ਇਹ ਕ੍ਰੋੜ ਹੀ ਉਪਾਰਜਨਾਂ ਕਹੀਏ ਉਤਪੰਨ ਕੀਏ ਹੈਂ ਇਹ ਆਪ ਕੇ ਅੰਗ ਹੀ ਹੈਂ।

ਕੋਟਿ ਅਖਾਰੇ ਚਲਿਤ ਬਿਸਮਾਦ ॥

ਕ੍ਰੋੜ ਹੀ ਦੇਵਤਿਆਂ ਗਵਈਆਂ ਕੇ ਅਖਾਰੇ ਬਿਸਮਾਦ ਅਸਚਰਜ ਉਸ ਅਗੇ ਚਲ ਰਹੇ ਹੈਂ ॥

ਜਾਕੀ ਨਿਰਮਲ ਹੰਸ ॥

ਹੰਸ ਵਤ ਨਿਰਮਲ ਹੈ ।

ਕਰਤ ਬ੍ਰਹਮੰਸ ॥

ਬ੍ਰਹਮਾ ਕੀ ਅੰਸ ਕੌਨ ਨਾਰਦ ਸਨਕਾਦਕ ਉਸਤਤ ਕਰ ਰਹੇ ਹੈਂ ॥

ਸਹਜ ਬਿਨੋਦ ਚੋਜ ਅਨੰਤਾ ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥

ਜੋ ਈਸ਼੍ਵਰ ਸਹਜੇ ਹੀ ਚੋਜ ਕਹੀਏ ਅਸਚਰਜ ਅਨੰਤ ਹੀ ਬਿਨੋਦਾਂ ਕੌਤਕਾਂ ਕੋ ਕਰ ਰਹਿਆ ਹੈ ਓਹੁ ਪਭੂ ਅਕਸ ਮਾਤ੍ਰ ਸੇ ਹੀ ਮਿਲਾ।

ਅਚਿੰਤ ਹਮਾਰੈ ਭੋਜਨ ਭਾਉ ॥

ਅਚਿੰਤ ਪਦ ਕੇ ਤਿੰਨ ਅਰਥ ਹੈਂ ਅਚਿੰਤ ਕਹੀਏ ਅਕਸ ਮਾਤ੍ਰ ਸੇ ਹੀ ਹਮਾਰੇ ਕੋ ਭਉ ਗਯਾਨ ਰੂਪੀ ਭੋਜਨ ਪ੍ਰਾਪਤ ਹੂਆ ਵਾ ਅਚਿੰਤ ਰੂਪ ਕੇ ਗਯਾਨ ਰੂਪੀ ਭੋਜਨ ਵਾ ਪੁਨਾਂ ਅਚਿੰਤ ਹੋ ਗਏ ਉਸ ਭੋਜਨ ਕੋ ਛਕਕੇ।

ਚਿੰਤ ਅਚਿੰਤਾ ਸਗਲੀ ਗਈ ॥

ਅਚਿੰਤਾ ਦੀ ਅਪੇਖਯਾ ਕੋ ਲੈਕੇ ਚਿੰਤਾ ਹੋਤੀ ਹੈ।

ਪ੍ਰਭ ਨਾਨਕ ਨਾਨਕ ਨਾਨਕ ਮਈ ॥

ਨਾਨਕ ਕਹੀਏ ਗੁਰੂ ਅਰਜਨ ਦੇਵ ਜੀ ਕਹੇ ਹੈ:-ਨਾਨਕ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸੋ ਪਭੂ ਨਾਨਕ ਦਾ ਮਈ ਰੂਪ ਹੈਂ। ਇਕ ਨਾਨਕ ਪਰਮੇਸ਼੍ਵਰ ਕਾ ਵਾਚਕ ਹੈ।

ਭੈਰਉ ਬਾਣੀ ਭਗਤਾ ਕੀ ਕਬੀਰ ਜੀਉ ਘਰੁ ੪ ॥

ੴ ਸਤਿਗੁਰ ਪ੍ਰਸਾਦਿ ॥

ਕਬੀਰ ਜੀ ਕੋ ਏਕ ਰਾਜਾ ਨੇ ਆਕਰ ਕਹਾ ਕਿ ਹਮਾਰੇ ਸੇ ਜਿਤਨਾ ਰਚ ਹੋ ਧਨ ਲੀਜੀਏ ਅਰ ਨਾਮ ਕਾ ਉਪਦੇਸ਼ ਕੀਜੀਏ ਤਿਸ ਪ੍ਰਤੀ ਉਪਦੇਸ਼ ਅਰ ਪ੍ਰਮੇਸ਼੍ਵਰ ਦੇ ਸਨਮੁਖ ਕਹਤੇ ਹੈਂ:-

ਇਹੁ ਧਨੁ ਮੇਰੇ ਹਰਿ ਕੋ ਨਾਮ ॥

ਹੇ ਹਰੀ ਆਪ ਕਾ ਨਾਮੁ ਏਹ ਮੇਰੇ ਪਾਸ ਧਨ ਹੈ।

ਗਾਂਠਿ ਨ ਬਾਂਧਉ ਬੇਚਿ ਨ ਖਾਉ ॥ ੧ ॥ ਰਹਾਉ ॥

ਇਸ ਕੋ ਨਾ ਤੋ ਗੰਢ ਬਾਂਧ ਕਰ ਭਾਵ ਛਪਾ ਕਰਕੇ ਰਖਤਾ ਹੂੰ ਔਰ ਨ ਬੇਚ ਕਰ ਖਾਤਾ ਹੂੰ।

ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ ॥

ਹੇ ਭਗਵਨ ਆਪ ਕਾ ਨਾਮ ਹੀ ਮੇਰੀ ਖੇਤੀ ਹੈ ਔਰ ਨਾਮ ਹੀ ਜਿਸ ਮੈਂ ਫੂਲ ਤਰਕਾਰੀ ਨਿਪਜੈ ਔਰ ਨਾਮ ਹੀ ਮੇਰੀ ( ਬਾਰੀ ) ਬਗੀਚੀ ਹੈ।

ਭਗਤਿ ਕਰਉ ਜਨ ਸਰਨਿ ਤੁਮਾਰੀ ॥ ੧ ॥

ਮੈਂ ਦਾਸ ਆਪਕੀ ਹੀ ਭਗਤੀ ਕਰੂੰ ਔਰ ਆਪ ਕੀ ਹੀ ਸਰਨਾਗਤ ਰਹੂੰ ॥ ੧ ॥

ਨਾਉ ਮੇਰੇ ਮਾਇਆ ਨਾਉ ਮੇਰੇ ਪੂੰਜੀ ॥

ਨਾਮ ਹੀ ਹਮਾਰੇ ਪਾਸ ਮਾਇਆ ਹੈ ਔਰ ਨਾਮ ਹੀ ਕੀ ਹਮਾਰੇ ਪਾਸ (ਪੂੰਜੀ) ਰਾਸ ਹੈ।

ਤੁਮਹਿ ਛੋਡਿ ਜਾਨਉ ਨਹੀ ਦੂਜੀ ॥ ੨ ॥

ਆਪ ਕੋ ਛੋੜਕਰ ਔਰ ਦੂਸਰੀ ਥਾਉਂ ਕੋ ਨਹੀਂ ਜਾਨਤਾ ਹੂੰ ॥ ੨ ॥

ਨਾਉ ਮੇਰੇ ਬੰਧਿਪ ਨਾਉ ਮੇਰੇ ਭਾਈ ॥

ਨਾਮ ਹੀ ਹਮਾਰਾ ਸਨਬੰਧੀ ਹੈ ਔਰ ਨਾਮ ਹੀ ਹਮਾਰੇ ਕੋ ਭ੍ਰਾਤਾ ਵਤ ਪਜਾਰਾ ਹੈ।

ਨਾਉ ਮੇਰੇ ਸੰਗਿ ਅੰਤਿ ਹੋਇ ਸਖਾਈ ॥ ੩ ॥

ਨਾਮ ਹੀ ਹਮਾਰੇ ਸੰਗ ਹੋ ਕਰਕੇ ਅੰਤ ਕੋ (ਸਖਾਈ) ਮਿੱਤ੍ਰਤਾਈ ਕਰਨਹਾਰਾ ਹੈ ॥ ੩ ॥

ਮਾਇਆ ਮਹਿ ਜਿਸੁ ਰਖੈ ਉਦਾਸੁ ॥

ਮਾਯਾ ਵਿਖੇ ਹੇ ਭਗਵਨ ਜਿਸ ਕੋ ਆਪ (ਉਦਾਸੁ) ਤਜਾਗੀ ਰਖਤਾ ਹੈ ॥

ਕਹਿ ਕਬੀਰ ਹਉ ਤਾਕੋ ਦਾਸੁ ॥ ੪ ॥੧॥

ਸ੍ਰੀ ਕਬੀਰ ਜੀ ਕਹਿਤੇ ਹੈਂ ਮੈਂ ਆਪ ਕਾ ਦਾਸ ਹੂੰ ॥ ੪ ॥ ੧ ॥

ਨਾਂਗੇ ਆਵਨ ਨਾਂਗੇ ਜਾਨਾ। ਕੋਇ ਨ ਰਹਿ ਹੈ ਰਾਜਾ ਰਾਨਾ ॥ ੧ ॥

ਹੇ ਭਾਈ ਪ੍ਰਾਣੀ ਕਾ (ਨਾਂਗੇ) ਨਗਨ ਹੀ ਸੰਸਾਰ ਮੇਂ ਆਵਨਾ ਹੂਆ ਹੈ ਔਰ ਨਗਨ ਹੀ ਸਭ ਨੇ ਚਲੇ ਜਾਨਾ ਸੰਸਾਰ ਮੇਂ ਕੋਈ ਰਾਜਾ ਰਾਨਾ ਸਿਥਿਰ ਨਹੀਂ ਰਹੇਗਾ ॥ ੧ ॥

ਰਾਮੁ ਰਾਜਾ ਨਉ ਨਿਧਿ ਮੇਰੈ ॥

ਹੇ ਰਾਜਾ ਮੇਰੇ ਤੋ ਰਾਮ ਹੀ ਨੌ ਨਿਧਿ ਰੂਪ ਹੈ।

ਸੰਪੈ ਹੇਤੁ ਕਲਤੁ ਧਨੁ ਤੇਰੈ ॥

(ਸੰਪੈ) ਸੰਪਦਾ ਔਰ (ਕਲਤੁ) ਇਸਤ੍ਰੀ ਕਾ (ਹੇਤੂ ਮੋਹ ਇਹ ਸਭ ਆਪ ਕੇ ਪਾਸ ਧਨ ਹੈ।

ਆਵਤ ਸੰਗ ਨ ਜਾਤ ਸੰਗਾਤੀ ॥

ਨਾ ਕੋਈ ਸੰਗੀ ਆਵਤਾ ਹੈ ਔਰ ਨਾ ਹੀ ਜਾਨੇ ਕੇ ਵਕਤ ਸੰਗੀ ਹੋਤਾ ਹੈ ॥

ਕਹਾ ਭਇਓ ਦਰਿ ਬਾਂਧੇ ਹਾਥੀ ॥ ੨ ॥

ਕਿਆ ਹੂਆ ਜੋ ਦਾਰੇ ਪਰ ਹਾਥੀ ਬਾਂਧ ਲੀਏ ॥ ੨ ॥

ਲੰਕਾ ਗਢੁ ਸੋਨੇ ਕਾ ਭਇਆ ॥

ਲੰਕਾ ਜੋ ਇੱਕ ਸ੍ਵਰਨ ਕਾ (ਗਢੁ) ਕਿਲ੍ਹਾ ਬਨਾ ਹੂਆ ਥਾ।

ਮੂਰਖ ਰਾਵਨੁ ਕਿਆ ਲੇ ਗਇਆ ॥

ਮੂਰਖ ਰਾਵਨ ਅਪਨੇ ਸਾਥ ਆਕਰ ਕਿਆ ਲੇ ਗਿਆ। ਭਾਵ ਕੁਝ ਭੀ ਨਾ ਲੇ ਗਿਆ।

ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥

ਕਬੀਰ ਜੀ ਕਹਿਤੇ ਹੈਂ ਪ੍ਰਮੇਸ਼੍ਵਰ ਕੇ ਗੁਣੋਂ ਕਾ ਕੁਛ ਬੀਚਾਰ ਕਰੋ।

ਚਲੇ ਜੁਆਰੀ ਦੁਇ ਹਥ ਝਾਰਿ ॥ ੪ ॥ ੨ ॥

(ਚਲੇ ਜੁਆਰੀ) ਹੇ ਜੂਏ ਬਾਜ਼ ਸ੍ਵਾਸਾਂ ਰੂਪੀ ਪੂੰਜੀ ਹਾਰਨੇ ਹਾਰੇ ਦੋਨੋਂ ਹਾਥ ਝਾਰ ਕਰ ਸੰਸਾਰ ਸੇ ਚਲਾ ਜਾਵੇਗਾ ॥ ੪ ॥ ੨ ॥

ਮੈਲਾ ਬ੍ਰਹਮਾ ਮੈਲਾ ਇੰਦੁ ॥

ਬ੍ਰਹਮਾ ਮਲੀਨ ਹੈ ਪੁਨਾ ਇੰਦ੍ਰ ਭੀ ਮਲੀਨ ਹੈ।

ਰਵਿ ਮੈਲਾ ਮੈਲਾ ਹੈ ਚੰਦੁ ॥

ਸੂਰਜ ਭੀ ਮੈਲਾ ਹੈ ਔਰ ਚੰਦ ਭੀ ਮੈਲਾ ਹੈ।

ਮੈਲਾ ਮਲਤਾ ਇਹੁ ਸੰਸਾਰੁ ॥

ਅਗ੍ਯਾਤ ਮੈਲਤਾ ਕਰ ਏਹ ਸੰਸਾਰ ਮਲੀਨ ਹੋ ਰਹਾ ਹੈ।

ਹਰਿ ਨਿਰਮਲੁ ਜਾ ਅੰਤੁ ਨ ਪਾਰ ॥ ੧ ॥ ਰਹਾਉ ॥

ਏਕ ਹਰੀ ਨਿਰਮਲ ਹੈ ਜਿਸ ਕੇ ਅੰਤ ਕਾ ਪਾਰਾਵਾਰ ਨਹੀਂ ਹੈ।

ਮੈਲੇ ਬ੍ਰਹਮੰਡਾਇ ਕੈਈਸੁ ॥

(ਕੈਈਸੁ) ਬਹੁਤੇ ਹੀ ਬ੍ਰਹਮੰਡਾਇ ਬ੍ਰਹਮੰਡ ਮੈਲੇ ਹੈਂ।

ਮੈਲੇ ਨਿਸ ਬਾਸੁਰ ਦਿਨ ਤੀਸੁ ॥ ੨ ॥

ਰਾਤਿ ਦਿਨ ਭੀ ਮੈਲੇ ਹੈਂ ਪੁਨਹ (ਦਿਨ ਤੀਸੁ) ਮਹੀਨੇ ਭੀ ਮੈਲੇ ਹੈਂ ॥ ੨ ॥

ਮੈਲਾ ਮੋਤੀ ਮੈਲਾ ਹੀਰੁ ॥

ਮੋਤੀ ਭੀ ਮੈਲਾ ਹੈ ਔਰ ਹੀਰਾ ਭੀ ਮੈਲਾ ਹੈ।

ਮੈਲਾ ਪਵਨੁ ਪਾਵਕੁ ਅਰੁ ਨੀਰੁ ॥ ੩ ॥

ਪਵਨ ਅਰੁ ਅਗਨੀ ਅਰੁ ਜਲੁ ਭੀ ਮੈਲਾ ਹੈ ॥ ੩ ॥

ਮੈਲੇ ਸਿਵ ਸੰਕਰਾ ਮਹੇਸ ॥

ਸ਼ਿਵ ਸੰਕਰ ਮਹੇਸ਼ ਆਦਿਕ ਗਜਾਰਾਂ ਰੁਦ੍ਰ ਮੈਲੇ ਹੈਂ।

ਮੈਲੇ ਸਿਧ ਸਾਧਿਕ ਅਰੁ ਭੇਖ ॥ ੪ ॥

ਸਿਧ ਔਰ (ਸਾਧਕ) ਸਾਧਨਾਂ ਕਰਨ ਹਾਰੇ ਔਰ ਭੇਖ ਭੀ ਮੈਲੇ ਹੈਂ ॥ ੪ ॥

ਮੈਲੇ ਜੋਗੀ ਜੰਗਮ ਜਟਾ ਸਹੇਤਿ ॥

ਜੋਗੀ ਅਰ ਜੰਗਮ ਜਟਾਂ ਕੇ ਸਹਤ ਜੋ ਨਾਂਗੇ ਹੈਂ ਸਭ ਮੈਲੇ ਹੈਂ।

**ਮੈਲੀ ਕਾਇਆ ਹੰਸ ਸਮੇਤਿ ॥ ੫ ॥**

ਜੀਵੋਂ ਕੇ ਸਹਿਤ ਜੋ (ਕਾਇਆ) ਦੇਹੀ ਹੈ ਸੋ ਭੀ ਮੈਲੀ ਹੈ ॥ ੫ ॥

**ਕਹਿ ਕਬੀਰ ਤੇ ਜਨ ਪਰਵਾਨ ॥**

ਕਬੀਰ ਜੀ ਕਹਿਤੇ ਹੈਂ ਵਹੁ ਪੁਰਸ਼ ਪਰਵਾਨ ਹੈ।

**ਨਿਰਮਲ ਤੇ ਜੋ ਰਾਮਹਿ ਜਾਨ ॥ ੬ ॥ ੩ ॥**

ਨਿਰਮਲ ਭੀ ਵਹੀ ਹੈ ਜੋ ਰਾਮ ਕੋ ਜਾਨਤੇ ਹੈਂ ॥ ੬ ॥ ੩ ॥ ਮੁਲਾਂ ਪ੍ਰਤੀ ਉਪਦੇਸ਼ ਕਰਤੇ ਹੈਂ:—

**ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥**

ਮਨ ਕੋ ਮਕਾ ਭਾਵ ਮੁਕੇਸ੍ਵਰ ਮਹਾਂ ਦੇਵ ਕਰ ਔਰ (ਕਿਬਲਾ) ਗਿਰਦੇ ਕੀ ਚਾਰ ਦਿਵਾਰੀ ਇਹ ਦੇਹੀ ਕਰ।

**ਬੋਲਨ ਹਾਰ ਪਰਮ ਗੁਰੁ ਏਹੀ ॥**

(ਬੋਲਨ ਹਾਰ) ਬਾਣੀ ਆਦਿਕ ਕੇ ਪ੍ਰਕਾਸ਼ਣੇ ਵਾਲਾ ਚੇਤਨਜ ਹੈ (ਪਰਮ ਗੁਰੂ) ਵੱਡਾ ਗੁਰੂ ਏਹੀ ਹੈ।

**ਕਹੁ ਰੇ ਮੁਲਾਂ ਬਾਂਗ ਨਿਵਾਜ ॥**

ਹੇ ਮੁਲਾਂ ਤੂੰ ਗੁਣ ਗਾਉਣ ਵਾ ਨਾਮ ਉਚਾਰਨ ਰੂਪੀ ਬਾਂਗ ਕਹੁ ਔਰ ਨਿੰਮ੍ਰਤਾ ਰੂਪੀ ਨਿਮਾਜ਼ ਪੜ੍ਹ।

**ਏਕ ਮਸੀਤਿ ਦਸੈ ਦਰਵਾਜ ॥ ੧ ॥ ਰਹਾਉ ॥**

ਏਕ ਦੇਹ ਰੂਪ ਮਸੀਤ ਹੈ ਔਰ ਇੰਦ੍ਰੇ ਰੂਪ ਇਸ ਕੇ ਦਸ ਦਰਵਾਜ਼ੇ ਹੈਂ।

**ਮਿਸਿ ਮਿਲਿ ਤਾਮਸੁ ਭਰਮੁ ਕਦੂਰੀ ॥**

(ਤਾਂਮਸ) ਤਮੋਗੁਣ ਕੋ ਮਾਰ ਇਹੀ (ਮਿਸਿ ਮਿਲਿ) ਹਲਾਲ ਕਰੁ ਔਰ ਜੋ ਭਰਮਕੋ (ਕਦੂਰੀ) ਕਟ ਦੇਹ ਏਹੀ ਹਲਾਲ ਕੇ ਉਪਰ ਰੁਮਾਲ ਪਾਉ।

**ਭਾਖਿਲੇ ਪੰਚੈ ਹੋਇ ਸਬੂਰੀ ॥ ੨ ॥**

(ਭਾਖਿਲੇ) ਖਾਇ ਲੈ ਪਾਂਚੋਂ ਕੋ ਭਾਵ ਕਾਮਾਦਿਕੋਂ ਕਾ ਅਭਾਵ ਕਰ ਦੇਹੁ ਫਿਰ ਤੁਝਕੋ (ਸਬੂਰੀ) ਸੰਤੋਖ ਬ੍ਰਿਤੀ ਪ੍ਰਾਪਤਿ ਹੋਵੇਗੀ ॥ ੨ ॥

**ਹਿੰਦੂ ਤੁਰਕ ਕਾ ਸਾਹਿਬੁ ਏਕ ॥**

ਹਿੰਦੂ ਅਰ ਮੁਸਲਮਾਨ ਕਾ (ਸਾਹਿਬੁ) ਸ੍ਵਾਮੀ ਏਕੁ ਪ੍ਰਮੇਸ੍ਵਰ ਹੈ।

**ਕਹ ਕਰੈ ਮੁਲਾ ਕਹ ਕਰੈ ਸੇਖ ॥ ੩ ॥**

ਇਸ ਮੈਂ ਕੋਈ ਮੁੱਲਾਂ ਕਜਾ ਕਰੇਗਾ ਅਰ ਸੇਖ ਕਜਾ ਕਰੇਗਾ ॥ ੩ ॥

**ਕਹਿ ਕਬੀਰ ਹਉ ਭਇਆ ਦਿਵਾਨਾ ॥**

ਕਬੀਰ ਜੀ ਕਹਿਤੇ ਹੈਂ ਮੈਂ ਦੀਵਾਨਾ ਮਸਤ ਹੂਆ ਹੂੰ।

**ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥ ੪ ॥ ੪ ॥**

(ਮੁਸਿਮੁਸਿ) ਰੋਕ ਰੋਕ ਕਰ ਮਨ ਕੇ ਤਾਈਂ (ਸਹਜਿ) ਅਫੁਰ ਪ੍ਰਮਾਤਮਾ ਮੇਂ ਸਮਾਵਨ ਭਾਵ ਅਭੇਦ ਕੀਆ ਹੈ ॥ ੪ ॥ ੪ ॥

ਕਿਸੀ ਸਮੇ ਮੈਂ ਲੋਕ ਕਬੀਰ ਜੀ ਕੀ ਨਿੰਦਾ ਕਰਨੇ ਲਗ ਪੜੇ ਕਹਿਨੇ ਲਗੇ ਕਿ ਕਬੀਰ ਫਕੀਰੋਂ ਸੇ ਮਿਲਕੇ ਬਿਗੜ ਗਿਆ ਹੈ। ਤਿਸ ਪਰ ਕਹਿਤੇ ਹੈਂ:—

**ਗੰਗਾ ਕੇ ਸੰਗ ਸਲਿਤਾ ਬਿਗਰੀ ॥**

ਗੰਗਾ ਕੇ ਸਾਥ ਮਿਲਕੇ ਔਰ ਨਦੀ ਬਿਗਰੀ ਹੈ।

**ਸੋ ਸਲਿਤਾ ਗੰਗਾ ਹੋਇ ਨਿਬਰੀ ॥ ੧ ॥**

ਸੋ ਨਦੀ ਗੰਗਾ ਕਾ ਸਰੂਪ ਹੀ ਹੋਇ (ਨਿਬਰੀ) ਗਈ ਹੈ ॥ ੧ ॥

**ਬਿਗਰਿਓ ਕਬੀਰਾ ਰਾਮ ਦੁਹਾਈ ॥**

ਰਾਮ ਕੀ (ਦੁਹਾਈ) ਸੁਗੰਦ ਹੈ ਮੈਂ ਕਬੀਰ ਸਚ ਕਰ ਬਿਗਰਿ ਗਿਆ ਹੂੰ। ਕੈਸੇ ਬਿਗਰਾ ਹੂੰ ? ਸੋ ਕਹਿਤੇ ਹੈਂ:-

**ਸਾਚੁ ਭਇਓ ਅਨ ਕਤਹਿ ਨ ਜਾਈ ॥ ੧ ॥ ਰਹਾਉ ॥**

(ਸਾਚੁ ਭਇਓ) ਸਚ ਪਰਮਾਤਮਾ ਕਾ ਸ੍ਵਰੂਪ ਹੂਆ ਹੂੰ ਮੇਰਾ ਮਨੁ (ਅਨ) ਔਰ ਕਿਸੀ ਅਸਥਾਨ ਪਰ ਨਹੀਂ ਜਾਤਾ।

**ਚੰਦਨ ਕੇ ਸੰਗ ਤਰਵਰੁ ਬਿਗਰਿਓ ॥**

ਚੰਦਨ ਕੇ ਸਾਥ ਮਿਲਕੇ ਜੋ ਬ੍ਰਿਛ ਬਿਗਰਾ ਹੈ।

**ਸੋ ਤਰਵਰੁ ਚੰਦਨੁ ਹੋਇ ਨਿਬਰਿਓ ॥**

ਸੋ ਬ੍ਰਿਛ ਚੰਦਨ ਰੂਪ ਹੀ ਹੋ ਜਾਤਾ ਹੈ।

**ਪਾਰਸ ਕੇ ਸੰਗਿ ਤਾਂਬਾ ਬਿਗਰਿਓ ॥**

ਤਾਂਬਾ ਪਾਰਸ ਕੇ ਸਾਥ ਮਿਲਕੇ ਬਿਗਰਾ ਹੈ।

**ਸੋ ਤਾਂਬਾ ਕੰਚਨੁ ਹੋਇ ਨਿਬਰਿਓ ॥ ੩ ॥**

ਵਹੁ ਤਾਂਬਾ (ਕੰਚਨੁ) ਸ੍ਵਰਨ ਰੂਪ ਹੀ ਹੋਇ ਨਿਬੜਾ ਹੈ ॥ ੩ ॥

**ਸੰਤਨ ਸੰਗਿ ਕਬੀਰਾ ਬਿਗਰਿਓ ॥**

ਸਿਰੀ ਕਬੀਰ ਜੀ ਕਹਿਤੇ ਹੈਂ ਐਸੇ ਹੀ ਸੰਤੋਂ ਕੇ ਸੰਗ ਮਿਲਕੇ (ਕਬੀਰਾ) ਮੈਂ ਬਿਗਰ ਗਿਆ ਹੂੰ।

**ਸੋ ਕਬੀਰੁ ਰਾਮੈ ਹੋਇ ਨਿਬਰਿਓ ॥ ੪ ॥ ੫ ॥**

ਸੋ (ਕਬੀਰ) ਮੈਂ ਰਾਮ ਕਾ ਰੂਪ ਹੀ ਹ੍ਵੈ ਨਿਬੜਾ ਹੂੰ ਭਾਵ ਅਭੇਦ ਹੂਆ ਹੂੰ ॥ ੪ ॥ ੫ ॥

ਪਾਖੰਡ ਭੇਖੋਂ ਕੀ ਨਿਖੇਧੀ ਕਰਤੇ ਹੁਏ ਕਹਿਤੇ ਹੈਂ ॥

**ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥**

ਮਾਥੇ ਪੁਰ ਤਿਲਕੁ ਲਗਾ ਲੀਆ ਔਰ ਹਾਥ ਮੇਂ ਮਾਲਾ ਪਕੜ ਲਈ ਇਹ (ਬਾਨਾ) ਭੇਖ ਬਨਾ ਲੀਆ।

**ਲੋਗਨ ਰਾਮੁ ਖਿਲਉਨਾ ਜਾਨਾਂ ॥ ੧ ॥**

ਲੋਗੋਂ ਨੇ ਹੇ ਰਾਮ ਆਪ ਕੋ ਖਿਲਾਉਨਾ ਭਾਵ ਬਾਲਕ ਜਾਨ ਲੀਆ ਹੈ ਜੈਸੇ ਬਾਲਕ ਕੋ ਖਿਲਾਉਨਾ ਦੇਕਰ ਪ੍ਰਸੰਨ ਕਰ ਲੇਤੇ ਹੈਂ ਇਸੀ ਤਰਾਂ ਜਾਨਤੇ ਹੈਂ ਕਿ ਰਾਮ ਭੀ ਦੰਭ ਸੇ ਰੀਝ ਜਾਵੇਗਾ ॥ ੧ ॥

**ਜਉ ਹਉ ਬਉਰਾ ਤਉ ਰਾਮ ਤੋਰਾ ॥**

ਹੇ ਰਾਮ ਜੀ ਮੈਂ (ਬਉਰਾ) ਬਾਵਰਾ ਹੂੰ ਤੋ (ਤੋਰਾ) ਤੇਰਾ ਹੀ ਹੂੰ।

**ਲੋਗੁ ਮਰਮੁ ਕਹ ਜਾਨੈ ਮੋਰਾ ॥ ੧ ॥ ਰਹਾਉ ॥**

ਲੋਗ ਮੇਰਾ (ਮਰਮੁ) ਭੇਦ ਕਯਾ ਜਾਣਤੇ ਹੈਂ ?

ਤੋਰਉ ਨ ਪਾਤੀ ਪੂਜਉ ਨ ਦੇਵਾ ॥

ਪਤ੍ਰ ਕੋ ਮੈਂ ਨਹੀਂ ਤੋੜਤਾ ਹੂੰ ਔਰ ਦੇਵ ਕੀ ਪੂਜਾ ਭੀ ਨਹੀਂ ਕਰਤਾ ਹੂੰ।

ਰਾਮ ਭਗਤਿ ਬਿਨੁ ਨਿਹਫਲ ਸੇਵਾ ॥ ੨ ॥

(ਰਾਮ) ਹੇ ਰਮਣ ਰੂਪ ਪ੍ਰਮੇਸ਼੍ਵਰ ਆਪ ਕੀ ਭਗਤੀ ਸੇ ਬਿਨਾ ਔਰ ਸੇਵਾ ਨਿਸਫਲ ਹੈ।

ਸਤਿਗੁਰ ਪੂਜਉ ਸਦਾ ਸਦਾ ਮਨਾਵਉ ॥

ਮਨ ਕਰਕੇ ਸਦਾਵ ਅਪਨੇ ਸਤਿਗੁਰੋਂ ਕੋ ਪੂਜਤਾ ਹੂੰ ਔਰ ਬਾਣੀ ਕਰਕੇ ਸਦਾ ਹੀ ਮਨਾਵਤਾ ਹੂੰ।

ਐਸੀ ਸੇਵ ਦਰਗਹ ਸੁਖੁ ਪਾਵਉ ॥ ੩ ॥

ਐਸੀ ਸੇਵਾ ਸੇ ਆਪ ਕੀ ਦਰਗਾਹ ਮੈ ਸੁਖ ਪਾਵੂੰਗਾ ॥ ੩ ॥

ਲੋਗੁ ਕਹੈ ਕਬੀਰੁ ਬਉਰਾਨਾ ॥

ਸਭ ਲੋਗੁ ਕਹੈ ਕਹਿਤੇ ਹੈਂ ਕਬੀਰ ਬੌਰਾ ਹੋ ਗਿਆ ਹੈ।

ਕਬੀਰ ਕਾ ਮਰਮੁ ਰਾਮ ਪਹਿਚਾਨਾ ॥ ੪ ॥ ੬ ॥

ਕਬੀਰ ਜੀ ਕਹਿਤੇ ਹੈਂ ਹੇ ਰਾਮ ! ਦਾਸ ਕਾ ਮਰਮੁ ਆਪ ਨੇ ਹੀ ਪਛਾਨਾ ਹੈ ॥ ੪ ॥ ੬ ॥ ਪੁਨਾ—ਪੰਡਤ ਕਾਜ਼ੀ ਔਰ ਮੁਲਾਂ ਕਬੀਰ ਜੀ ਕੋ ਕਹਿਣੇ ਲਗੇ ਤੁਮ ਜੋ ਤਿਲਕ ਆਦਿਕ ਕੀ ਨਿਖੇਧੀ ਕਰਤੇ ਹੋ ਹਮਾਰੇ ਸ਼ਾਸਤ੍ਰ ਚਰਚਾ ਕਰ ਲੋ। ਤਿਸ ਪਰ ਕਬੀਰ ਜੀ ਨੇ ਏਹ ਸ਼ਬਦ ਉਚਾਰਨ ਕੀਆ ਹੈ:—

ਉਲਟਿ ਜਾਤਿ ਕੁਲ ਦੋਊ ਬਿਸਾਰੀ ॥

ਸੰਸਾਰ ਕੀ ਤਰਫ ਸੇ ਉਲਟਿ ਕਰ ਜਾਤੀ ਔਰ ਕੁਲ ਕੀ ਅਭਿਮਾਨਤਾ ਦੋਨੋਂ ਬਿਸਾਰ ਦਈ ਹੈ।

ਸੁੰਨ ਸਹਜਿ ਮਹਿ ਬੁਨਤ ਹਮਾਰੀ ॥ ੧ ॥

(ਸੁੰਨ ਸਹਜਿ) ਅਫੁਰ ਅਚੁਤ ਪ੍ਰਮੇਸ਼੍ਵਰ ਮੇਂ ਹਮਾਰੀ ਬੁਨਤ ਹੋ ਰਹੀ ਹੈ ਭਾਵ ਤਿਸ ਮੇਂ ਹਮਾਰੀ ਬ੍ਰਿਤੀ ਲੱਗ ਰਹੀ ਹੈ।

ਹਮਰਾ ਝਗਰਾ ਰਹਾ ਨ ਕੋਊ ॥

ਹੇ ਭਾਈ ਹਮਾਰਾ ਝਗੜਾ ਕਿਸੀ ਕੇ ਸਾਥ ਨਹੀਂ ਰਹਾ ਹੈ।

ਪੰਡਿਤ ਮੁਲਾਂ ਛਾਡੇ ਦੋਊ ॥ ੧ ॥ ਰਹਾਉ ॥

ਪੰਡਤ ਅਰ ਮੁਲਾਂ ਦੋਨੋਂ ਹਮ ਨੇ ਛੋਡ ਦੀਏ ਹੈਂ। ਜਾਹ ਰੇ ਜੁਲਾਹੇ ਜਾ ਕੇ ਤਾਣੀਆਂ ਬੁਣ । ਇਸ ਪਰ ਕਹਿਤੇ ਹੈਂ:—

ਬੁਨਿ ਬੁਨਿ ਆਪੁ ਆਪੁ ਪਹਿਰਾਵਉ ॥

ਬ੍ਰਿਤੀ ਕੋ ਲਗਾਇ ਲਗਾਇ ਕਰ ਆਪ ਕੋ ਪਹਿਰਾਵਤਾ ਹੂੰ ਭਾਵ ਅਨੰਦ ਭੋਗਤਾ ਹੂੰ।

ਜਹ ਨਹੀ ਆਪੁ ਤਹਾ ਹੋਇ ਗਾਵਉ ॥ ੨ ॥

ਜਹਾਂ ਆਪਾ ਭਾਉ ਨਹੀਂ ਹੈ ਭਾਵ ਸਤਸੰਗ ਮੇਂ ਨਿਰਅਭਮਾਨ ਰਿਦੈ ਮੇਂ ਇਸਥਿਤ ਹੋਇਕੇ ਪ੍ਰਮੇਸ਼੍ਵਰ ਕੇ ਜਸ ਕੋ ਗਾਵਤਾ ਹੂੰ।

ਪੰਡਿਤ ਮੁਲਾਂ ਜੋ ਲਿਖਿ ਦੀਆ ॥

ਪੰਡਿਤੋਂ ਔਰ ਮੁਲਾਣਿਓਂ ਨੇ ਜੋ ਕਰਮ ਕਾਂਡ ਔਰ ਸ਼ਰਹ ਕੋ ਲਿਖ ਦੀਆ ਹੈ।

## ਛਾਡਿ ਚਲੇ ਹਮ ਕਛੂ ਨ ਲੀਆ ॥ ੩ ॥

ਇਨ ਦੋਨੋਂ ਕੋ ਛੋਡ ਕੇ ਚਲੇ ਹੈਂ ਇਨ ਕਾ ਮਤ ਹਮ ਨੇ ਗ੍ਰਹਨ ਨਹੀਂ ਕੀਆ ॥ ੩ ॥

## ਰਿਦੈ ਇਖਲਾਸੁ ਨਿਰਖਲੇ ਮੀਰਾ ॥

ਰਿਦੇ ਕੇ (ਇਖਲਾਸੁ) ਪਰੇਮ ਕਰਕੇ (ਮੀਰਾ) ਪਾਤਸ਼ਾਹ ਪਰਮੇਸ਼੍ਵਰ ਕੋ (ਨਿਰਖਲੇ) ਦੇਖ ਲੀਆ ਹੈ।

## ਆਪੁ ਖੋਜਿ ਖੋਜਿ ਮਿਲੇ ਕਬੀਰਾ ॥ ੪ ॥ ੭ ॥

(ਆਪੁ) ਆਪਣੇ ਮੇਂ ਹਰੀ ਕੋ (ਖੋਜਿ ਖੋਜਿ) ਢੂੰਢ ਕਰਕੇ ਸ੍ਰੀ ਕਬੀਰ ਜੀ ਕਹਿਤੇ ਹੈਂ ਹਮ ਮਿਲੇ ਹੈਂ ਭਾਵ ਅਭੇਦ ਹੂਏ ਹੈਂ ॥੪ ॥ ੭ ॥ ਅਬ ਨਿਰਧਨ ਕੀ ਔਰ ਧਨਾਢ ਕੀ ਸੰਸਾਰ ਮੇਂ ਜੈਸੀ ਦਸ਼ਾ ਹੈ ਸੋ ਕਹਿਤੇ ਹੈਂ। ਬ੍ਰਹਮਨ ਲੋਕ ਕਬੀਰ ਜੀ ਕੋ ਕਹਿਨੇ ਲਗੇ ਤੂੰ ਬੜਾ ਨਿਰਧਨ ਪੁਰਸ਼ ਹੈਂ ਅਤੀ ਕੰਗਾਲ ਬਾਤਾਂ ਬਡੀਆਂ ਬਡੀਆਂ ਕਹੇ ਹੈਂ। ਤਿਸ ਪਰ ਕਬੀਰ ਜੀ ਅਬ ਉਨਕੋ ਨਿਰਧਨ ਸਿੱਧ ਕਰੇ ਹੈਂ ਯਥਾ:-

## ਨਿਰਧਨੁ ਆਦਰੁ ਕੋਈ ਨ ਦੇਇ ॥

ਜੈਸੇ ਪ੍ਰਤੱਖ ਜੋ ਨਿਰਧਨ ਪੁਰਸ਼ ਹੈ ਉਸ ਕੋ ਕੋਈ ਆਦਰ ਵਾ ਸਤਿਕਾਰ ਭੀ ਨਹੀਂ ਦੇਤਾ ਹੈ। (ਨਿਰਧਨੁ ਆਦਰੁ ਕੋਈ ਨ ਦੇਇ) ਨਿਰਧਨ ਕੋ ਆਦਰ ਕੋਈ ਨਹੀਂ ਦੇਤਾ ਹੈ।

## ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥ ੧ ॥ ਰਹਾਉ ॥

ਅਗਰ ਜੇਕਰ ਓਹੁ ਨਿਰਧਨ ਲਾਖੋਂ ਭੀ ਪ੍ਰਯਤਨ ਕਰੇ ਤੌ ਭੀ ਓਹੁ ਸਰਧਨ ਉਸ ਤਰਫ ਕੋ ਚਿਤ ਨਹੀਂ ਧਰੇ ਹੈ। (ਲਾਖ ਜਤਨ ਕਰੈ ਓਹ ਚਿਤਿ ਨ ਧਰੇਇ) ਵਹੁ ਧਨੀ ਕੋ ਪ੍ਰਸੰਨ ਕਰਨੇ ਹੇਤ ਲਾਖੋਂ ਉਪਾਇ ਕਰਤਾ ਹੈ,ਪਰੰਤੂ ਵਹੁ ਧਨੀ ਉਸਕੋ ਚਿੱਤ ਮੇਂ ਨਹੀਂ ਲਿਆਵਤਾ ਹੈ।

## ਜਿਉ ਨਿਰਧਨੁ ਸਰਧਨੁ ਕੈ ਜਾਇ ॥

ਜੇਕਰ ਨਿਰਧਨ ਪੁਰਸ਼ ਸਰਧਨੁ ਧਨ ਵਾਲੇ ਕੇ ਗ੍ਰਹ ਮੇਂ ਜਾਵੇ। (ਜਿਉ ਨਿਰਧਨੁ ਸਰਧਨੁ ਕੈ ਜਾਇ)ਜੋ ਨ੍ਰਿਧਨ ਧਨੀ ਕੇ ਪਾਸ ਜਾਇ।

## ਆਗੈ ਬੈਠਾ ਪੀਠਿ ਫਿਰਾਇ॥ ੧ ॥

ਓਹ ਸਰਧਨ ਆਗੇ ਤੇ ਪੀਠ ਫਿਰਾ ਬੈਠਤਾ ਹੈ ਉਸ ਨਿਰਧਨ ਤਰਫ ਮੁਖ ਨਹੀਂ ਕਰਦਾ। (ਆਗੈ ਬੈਠਾ ਪੀਠਿ ਫਿਰਾਇ ) ਤਬ ਵਹੁ ਬੈਠਾ ਹੂਆ ਆਗੇ ਸੇ ਪੀਠ ਫਿਰਾਇ ਬੈਠਤਾ ਹੈ ਭਾਵ ਯਹਿ ਕਿ ਮੇਰੇ ਸੇ ਕੁਛ ਮਾਂਗ ਨ ਲੇਵੇ ॥ ੧॥

## ਜਉ ਸਰਧਨੁ ਨਿਰਧਨੁ ਕੈ ਜਾਇ ॥

ਅਗਰ ਜੇਕਰ ਸਰਧਨ ਪੁਰਸ਼ ਨਿਰਧਨ ਕੇ ਭੂਲ ਚੁਕਕੇ ਜਾਵੇ। (ਜਉ ਸਰਧਨੁ ਨਿਰਧਨੁ ਕੈ ਜਾਇ ) ਜਬ ਕੋਈ (ਸਰਧਨੁ) ਧਨਾਢ ਧਨ ਹੀਨ ਕੇ ਪਾਸ ਜਾਏ।

## ਦੀਆ ਆਦਰੁ ਲੀਆ ਬੁਲਾਇ ॥ ੨ ॥

ਉਸ ਨਿਰਧਨ ਨੇ ਸਰਧਨ ਕੋ ਆਦਰ ਵਾ ਸਤਕਾਰ ਕਰਕੇ ਬੁਲਾਇ ਲੀਆ ਕਹਾ ਆਓ ਮਹਾਰਾਜ ਵਡ ਕ੍ਰਿਪਾ ਕਰੀ। (ਦੀਆ ਆਦਰੁ ਲੀਆ ਬੁਲਾਇ ) ਤਬ ਵਹੁ ਆਗੇ ਸੇ ਆਦਰ ਕਰਕੇ ਬੁਲਾਇ ਲੀਆ ਹੈ।

## ਨਿਰਧਨੁ ਸਰਧਨੁ ਦੋਨਉ ਭਾਈ ॥

ਨਿਰਧਨ ਔਰ ਸਰਧਨ ਦੋਨੋਂ ਭਾਈ ਹੈਂ, ਯਾਨੇ ਚੇਤੰਨਤਾ ਦੋਨਾਂ ਮੈਂ ਸਾਮਾਨਜ ਹੈ। (ਨਿਰਧਨੁ ਸਰਧਨੁ ਦੋਨਉ ਭਾਈ) ਨਿਰਧਨ ਔਰ ਧਨਾਢ ਦੋਨੋਂ ਭਾਈ ਬਰਾਬਰ ਹੀ ਹੈਂ।

## ਪ੍ਰਭ ਕੀ ਕਲਾ ਨ ਮੇਟੀ ਜਾਈ ॥ ੩ ॥

ਪ੍ਰਭੂ ਨੇ ਇਹ ਕਰਮਾਂ ਅਨੁਸਾਰ ਚਲਿਤ੍ਰ ਕੀਆ ਹੈ ਉਸ ਕੀ ਕਲਾ ਮੇਟੀ ਨਹੀਂ ਜਾਵੇ। (ਪ੍ਰਭ ਕੀ ਕਲਾ ਨ ਮੇਟੀ ਜਾਈ) ਪ੍ਰਭੂ ਕੀ ਕਲਾ ਕਿਸੀ ਸੇ (ਨ ਮੇਟੀ ਜਾਈ) ਹਟਾਈ ਨਹੀਂ ਜਾਤੀ ਹੈ ਭਾਵ ਚਾਹੇ ਧਨੀ ਕਰੇ ਚਾਹੇ ਕਿਸੇ ਕੋ ਨਿਰਧਨੁ ਕਰ ਦੇਵੇ ॥ ੩ ॥

## ਕਹਿ ਕਬੀਰੁ ਨਿਰਧਨ ਹੈ ਸੋਈ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਮੈਂ ਨਿਰਧਨ ਨਹੀਂ ਨਿਰਧਨ ਤਾਂ ਤੁਮ ਹੀ ਸਿਧ ਹੋਤੇ ਹੋ। (ਕਹਿ ਕਬੀਰੁ ਨਿਰਧਨ ਹੈ ਸੋਈ) ਸ੍ਰੀ ਕਬੀਰ ਜੀ ਕਹਿਤੇ ਹੈਂ ਹਮਾਰੇ ਮਤ ਮੈਂ ਸੋਈ ਪੁਰਸ਼ ਨਿਰਧਨ ਹੈ।

## ਜਾਕੇ ਹਿਰਦੈ ਨਾਮੁ ਨ ਹੋਈ ॥ ੪ ॥ ੮ ॥

ਨਿਰਧਨ ਸੋਈ ਪੁਰਸ਼ ਹੈ ਜਿਸ ਕੇ ਰਿਦੇ ਮੈਂ ਈਸ਼੍ਵਰ ਕਾ ਨਾਮ ਨਹੀਂ ਹੈ। (ਜਾਕੇ ਹਿਰਦੈ ਨਾਮ ਨ ਹੋਈ) ਜਿਸ ਕੇ ਹਿਰਦੈ ਮੈਂ ਨਾਮ ਕੀ ਪ੍ਰੀਤੀ ਨਹੀਂ ਹੋਈ ॥ ੪ ॥ ੮ ॥ ਦੂਤੀ ਅਰਥ ਮਹਾਤਮਾ ਕਾ ਪ੍ਰਕਾਰ ਕਹੇ ਹੈਂ। (ਨਿਰਧਨੁ ਆਦਰੁ ਕੋਈ ਨ ਦੇਇ) ਜੋ ਨਿਰਧਨ ਹੈ ਆਤਮ ਧਨ ਤੇ ਰਹਿਤ ਹੈ ਉਸ ਕੋ ਕੋਈ ਭੀ ਆਦਰ ਨਹੀਂ ਦੇਤਾ ਹੈ। (ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ) ਜੇਕਰ ਓਹੁ ਨਿਰਧਨ ਆਤਮ ਧਨ ਤੇ ਹੀਨਾ ਲਾਖੋਂ ਹੀ ਪ੍ਰਯਤਨ ਕਰੇ ਤੌ ਭੀ ਆਤਮ ਧਨ ਵਾਲਾ ਮਹਾਤਮਾ ਚਿਤ ਨਹੀਂ ਧਾਰਤਾ। (ਜਿਉ ਨਿਰਧਨੁ ਸਰਧਨੁ ਕੈ ਜਾਇ) ਅਗਰ ਜੇਕਰ ਨਿਰਧਨ ਆਤਮ ਧਨ ਹੀਨਾ ਪੁਰਸ਼ ਸਰਧਨ ਜੋ ਮਹਾਤਮਾ ਆਤਮ ਧਨ ਵਾਲੇ ਉਨਾਂ ਪਾਸ ਜਾਵੇ। (ਆਗੈ ਬੈਠਾ ਪੀਠਿ ਫਿਰਾਇ) ਓਹੁ ਆਤਮ ਧਨ ਵਾਲਾ ਗਜਾਨੂ ਆਗੇ ਤੇ ਪਿਠ ਫਿਰਾਕੇ ਬੈਠ ਗਿਆ ਜਾਨਿਆ ਇਹ ਬਿਸ਼ਈ ਹੈ ਇਸ ਨਾਲ ਕਿਆ ਗਲ ਕਰਨੀ ਹੈ। (ਜਉ ਸਰਧਨੁ ਨਿਰਧਨੁ ਕੈ ਜਾਇ) ਅਗਰ ਜੇਕਰ ਸਰਧਨ ਮਹਾਤਮਾ ਨਿਰਧਨ ਜੋ ਆਤਮ ਹੀਨਾ ਤਿਸ ਕੇ ਸੁਤੇ ਸਿੱਧ ਹੀ ਗ੍ਰਹ ਮੈਂ ਅੰਨ ਛਕਣੇ ਵਾਸਤੇ ਚਲੇ ਜਾਣ। (ਦੀਆ ਆਦਰੁ ਲੀਆ ਬੁਲਾਇ) ਉਸ ਨ੍ਰਿਧਨ ਆਤਮ ਧਨ ਹੀਨੇ ਗ੍ਰਹਸਤੀ ਨੇ ਆਦਰ ਦੀਆ ਆਦਰ ਦੇਕੇ ਮਹਾਤਮਾ ਕੋ ਬੁਲਾਇ ਲੀਆ ਕਹਾ ਆਪ ਨੇ ਗ੍ਰਹਿ ਪਵਿੱਤ੍ਰ ਕੀਆ ਹੈ। (ਨਿਰਧਨੁ ਸਰਧਨੁ ਦੋਨਉ ਭਾਈ) ਨਿਰਧਨ ਆਤਮ ਧਨ ਹੀਨਾ ਪੁਰਸ਼ ਔਰ ਸਰਧਨ ਮਹਾਤਮਾ ਆਤਮ ਧਨ ਵਾਲੇ ਇਹ ਦੋਨੋਂ ਭਾਈ ਹੈਂ ਚੇਤੰਨਤਾ ਇਕ ਹੀ ਹੈ। (ਪ੍ਰਭ ਕੀ ਕਲਾ ਨ ਮੇਟੀ ਜਾਈ) ਇਹ ਨਿਰਧਨ ਸਰਧਨ ਕਰਨਾਂ ਪ੍ਰਭੂ ਕੇ ਅਧੀਨ ਹੈ ਇਸ ਤੇ ਪ੍ਰਭੂ ਕੀ ਕਲਾ ਸ਼ਕਤੀ ਮੇਟੀ ਨਹੀਂ ਜਾਤੀ। (ਕਹਿ ਕਬੀਰੁ ਨਿਰਧਨ ਹੈ ਸੋਈ) ਕਬੀਰ ਜੀ ਕਹੇ ਹੈਂ ਅਸਲੀ ਨਿਰਧਨ ਆਤਮ ਧਨ ਹੀਨਾ ਸੋਈ ਹੈ। (ਜਾਕੇ ਹਿਰਦੇ ਨਾਮੁ ਨ ਹੋਈ) ਜਿਸ ਕੇ ਹਿਰਦੇ ਨਾਮ ਨਹੀਂ ਹੋਤਾ ॥ ੪ ॥ ੮ ॥

ਸ੍ਰੀ ਕਬੀਰ ਜੀ ਉਪਦੇਸ਼ ਕਰਤੇ ਹੂਏ ਕਹਿਤੇ ਹੈਂ:–

## ਗੁਰ ਸੇਵਾ ਤੇ ਭਗਤਿ ਕਮਾਈ ॥

ਹੇ ਭਾਈ ਗੁਰੋਂ ਕੀ ਸੇਵਾ ਕਰ ਜਬ ਪੁਰਸ਼ ਨੇ ਭਗਤੀ ਕਮਾਈ।

## ਤਬ ਇਹ ਮਾਨਸ ਦੇਹੀ ਪਾਈ ॥

ਤਬ ਏਹ ਮਾਨੁਖ ਦੇਹੀ ਪਾਈ ਹੋਈ ਸਫਲੀ ਹੈ।

## ਇਸ ਦੇਹੀ ਕਉ ਸਿਮਰਹਿ ਦੇਵ ॥

ਇਸ ਮਾਨੁਖ ਦੇਹੀ ਕੋ ਦੇਵਤੇ ਭੀ (ਸਿਮਰਹਿ) ਯਾਦ ਕਰਤੇ ਹੈਂ।

## ਸੋ ਦੇਹੀ ਭਜੁ ਹਰਿ ਕੀ ਸੇਵ ॥ ੧ ॥

ਸੋ ਦੇਹੀ ਪਾਇਕੇ ਹਰੀ ਕੀ ਸੇਵਾ ਕੋ ( ਭਜੁ ) ਪ੍ਰਾਪਤ ਹੋਹੁ ॥ ੧ ॥

ਭਜਹੁ ਗੋਬਿੰਦ ਭੂਲਿ ਮਤਿ ਜਾਹੁ ॥

ਹੇ ਭਾਈ ਗੋਬਿੰਦ ਕੋ (ਭਜਹੁ) ਜਪੋ ਭੂਲ ( ਮਤ ) ਨਾ ਜਾਓ।

ਮਾਨਸ ਜਨਮ ਕਾ ਏਹੀ ਲਾਹੁ ॥ ੧ ॥ ਰਹਾਉ ॥

ਕਿਉਂਕਿ ਮਾਨੁਖ ਜਨਮ ਕਾ ਏਹੀ ਲਾਭ ਹੈ।

ਜਬ ਲਗੁ ਜਰਾ ਰੋਗ ਨਹੀ ਆਇਆ ॥

ਜਬ ਤਕ ਬ੍ਰਿਧ ਅਵਸਥਾ ਔਰ ਕੋਈ ਰੋਗੁ ਭੀ ਨਹੀਂ ਆਇਆ ਹੈ।

ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥

ਜਬ ਤਕ ਕਾਲ ਨੇ ਏਹੁ ਕਾਂਇਆ ਨਹੀ ਗ੍ਰਸੀ ਕਿਜਾ ਮ੍ਰਿਤੂ ਨਹੀਂ ਪਹੁੰਚੀ।

ਜਬ ਲਗੁ ਬਿਕਲ ਭਈ ਨਹੀ ਬਾਨੀ ॥

ਜਬ ਤਕ ਬਾਣੀ (ਬਿਕਲ) ਅਸਤ ਬਜਸਤ ਨਹੀਂ ਹੂਈ ਹੈ।

ਭਜਿ ਲੇ ਰੇ ਮਨ ਸਾਰਿਗ ਪਾਨੀ ॥ ੨ ॥

ਹੇ ( ਮਨ) ਪਜਾਰੇ ਤਬ ਤਕ ( ਸਾਰਿਗ ਪਾਨੀ)ਭਗਵਾਨ ਕੋ ਸਿਮਰਨ ਕਰ ਲੈ ॥ ੨ ॥

ਅਬ ਨ ਭਜਸਿ ਭਜਸਿ ਕਬ ਭਾਈ ॥

ਹੇ ਭਾਈ ਅਬ ਜੋ ਭਜਨ ਨਹੀਂ ਕਰਤਾ ਤੋ ਫੇਰ ਕਬ ( ਭਜਸਿ ) ਸਿਮਰਨ ਕਰੇਗਾ।

ਆਵੈ ਅੰਤੁ ਨ ਭਜਿਆ ਜਾਈ ॥

ਜਬ ਅੰਤ ਆਵੇਗਾ ਭਾਵ ਜਬ ਪਾਣੋਂ ਕਾ ਵਿਜੋਗ ਹੋਨੇ ਲਗੇਗਾ ਤੋ ਫਿਰ ਭਜਿਆ ਨਹੀਂ ਜਾਵੇਗਾ।

ਜੋ ਕਿਛੁ ਕਰਹਿ ਸੋਈ ਅਬਿ ਸਾਰੁ ॥

ਜੋ ਕਿਛੁ ਪਰਮੇਸ੍ਵਰ ਸਬੰਧੀ ਕਰਮ ਅਬ ਕਰੇਗਾ ਸੋਈ ( ਸਾਰੁ ) ਸਰੇਸ੍ਟ ਹੈ।

ਫਿਰ ਪਛੁਤਾਹੁ ਨ ਪਾਵਹੁ ਪਾਰੁ ॥ ੩ ॥

ਜੇਕਰ (ਪਾਰ) ਪਰਾ ਰੂਪ ਪਰਮੇਸ੍ਵਰ ਕੋ ਨਹੀਂ ਪਾਵੇਗਾ ਤੋ ਫਿਰ ਪਸਚਾਤਾਪੁ ਕਰੇਗਾ ॥ ੩ ॥

ਸੋ ਸੇਵਕੁ ਜੋ ਲਾਇਆ ਸੇਵ ॥

ਵੋਹੀ ਸੇਵਕ ਹੈ ਜਿਸਕੋ ਪ੍ਰਭੂ ਨੇ ਆਪਨੀ ਸੇਵਾ ਮੇਂ ਲਾਇਆ ਹੈ।

ਤਿਨਹੀ ਪਾਏ ਨਿਰੰਜਨ ਦੇਵ ॥

ਤਿਸ ਸੇਵਕ ਨੇ ਹੀ ਨਿਰੰਜਨ ਦੇਵ ਪਾਇਆ ਹੈ।

ਗੁਰਿ ਮਿਲਿ ਤਾਕੇ ਖੁਲੇ ਕਪਾਟ ॥

ਸਤਿਗੁਰੋਂ ਕੋ ਮਿਲਕੇ ਤਿਸਕੇ ਪੰਚਿ ਕੋਸ ਰੂਪੀ ਵਾ ਭਰਮ ਰੂਪੀ (ਕਪਾਟ) ਤਖਤੇ ਖੁਲ੍ਹ ਗਏ ਹੈਂ।

ਬਹੁਰਿ ਨ ਆਵੈ ਜੋਨੀ ਬਾਟ ॥ ੪ ॥

ਫੇਰ ਵਹੁ ਪੁਰਸ਼ ਜੋਨੀਓਂ ਕੀ(ਬਾਟ)ਰਸਤੇ ਮੈਂ ਨਹੀ ਆਵਤਾ ਹੈ ॥ ੪ ॥

ਇਹ ਤੇਰਾ ਅਉਸਰੁ ਇਹ ਤੇਰੀ ਬਾਰ ॥

ਇਹੀ ਤੇਰਾ (ਅਉਸਰ) ਸਮਾ ਹੈ ਪੁਨਾ ਚੌਰਾਸੀ ਲਾਖ ਪੀਛੇ ਇਹੀ ਮਨੁਖਾ ਜਨਮ ਕੀ ਤੇਰੀ (ਬਾਰ) ਵਾਰੀ ਹੈ।

**ਘਟਿ ਭੀਤਰਿ ਤੂ ਦੇਖੁ ਬਿਚਾਰ ॥**

ਤੂੰ (ਘਟ) ਰਿਦੇ ਕੇ ਅੰਤਰ ਹੀ ਬੀਚਾਰੁ ਕਰਕੇ ਦੇਖੁ।

**ਕਹਤ ਕਬੀਰ ਜੀਤਿ ਕੈ ਹਾਰਿ ॥**

ਕਬੀਰ ਜੀ ਕਹਿਤੇ ਹੈਂ ਹੇ ਪ੍ਰਾਨੀ ਇਸ ਮੇਂ ਜੀਤ (ਕੈ) ਚਾਹੋ ਹਾਰ।

**ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥ ੫ ॥ ੧ ॥ ੯ ॥**

ਹਮ ਨੇ ਤੋ ਬਹੁਤ ਪ੍ਰਕਾਰ ਕਰ ਪੁਕਾਰ ਪੁਕਾਰ ਕੇ ਕਹਿ ਦੀਆ ਹੈ॥ ੫॥੧॥੯॥
ਅਬ ਕਬੀਰ ਪਾਸ ਇਕ ਜੋਗੀ ਜਨ ਚਲਕੇ ਆਇਆ ਹੈ ਆਇਕੇ ਕਹਿਨੇ ਲਗਾ ਤਰ ਨੇ ਕਾ ਉਪਾਵ ਕਹੋ ਅਬ ਕਬੀਰ ਜੀ ਕਹੇ ਹੈਂ ਹੇ ਪਿਆਰੇ ਤਰਨਾ ਦੋ ਪ੍ਰਕਾਰ ਸੇ ਹੋਵੇ ਹੈ ਇਕ ਹਠ ਯੋਗ ਸੇ, ਇਕ ਰਾਜ ਯੋਗ ਸੇ। ਪ੍ਰਸ਼ਨ-ਹਠ ਯੋਗ ਕੈਸੇ ਕਰੇ ? ਉਤਰ-ਪ੍ਰਿਥਮ ਹਠ ਯੋਗ ਕਹਿਤੇ ਹੈ:-

**ਸਿਵਕੀ ਪੁਰੀ ਬਸੈ ਬੁਧਿ ਸਾਰੁ ॥**

ਸ਼ਿਵ ਕਲਜਾਨ ਸਰੂਪ ਕੀ ਪੁਰੀ ਕੌਨ, ਦਸਮ ਦਵਾਰ ਤਿਸਮੈ ਜੋ ਬਸੇ ਹੈ ਯਾਨੇ ਪ੍ਰਾਨਾਂ ਕੋ ਵਸਾਵੇ ਹੈ ਉਸ ਕੀ ਸਾਰ ਬੁਧੀ ਹੋਈ ਹੈ। (ਸ਼ਿਵਕੀ ਪੁਰੀ ਬਸੈ ਬੁਧਿ ਸਾਰੁ)ਸ਼ਿਵ ਪ੍ਰਮਾਤਮਾ ਕੀ ਪੁਰੀ ਦਸਮੇ ਦਵਾਰ ਮੈਂ (ਬੁਧਿਸਾਰ) ਸ੍ਰੇਸ਼ਟ ਬੁਧੀ ਵਾਲੇ ਜੋਗੀ (ਬਸੈ) ਬਸਤੇ ਹੈਂ।

**ਤਹ ਤੁਮ ਮਿਲਕੈ ਕਰਹੁ ਬਿਚਾਰੁ ॥**

ਹੇ ਯੋਗੀ ਤਿਸ ਮਹਾਤਮਾ ਨਾਲ ਮਿਲਕੇ ਤੁਮ ਭੀ ਸਿਵ ਕੀ ਪੁਰੀ ਕਾ ਵੀਚਾਰੁ ਕਰੋ। ( ਤਹ ਤੁਮ ਮਿਲਕੈ ਕਰਹੁ ਬਿਚਾਰੁ ) ਤਿਨ ਜੋਗੀਓਂ ਕੇ ਸਾਥ ਮਿਲਕੇ ਤੁਮ ਜੋਗ ਕਾ ਵੀਚਾਰੁ ਕਰਹੁ।

**ਈਤ ਊਤ ਕੀ ਸੋਝੀ ਪਰੈ ॥**

ਜੋ ਤਿਸ ਮਹਾਤਮਾ ਨਾਲ ਮਿਲਕੇ ਉਸ ਸ਼ਿਵ ਪੁਰੀ ਕਾ ਵੀਚਾਰ ਕਰਦਾ ਹੈ ਉਸਕੋ ਈਤ ਊਤ ਕਹੀਏ ਹੇਠਲੇ ਉਪਰਲੇ ਚਕ੍ਰਾਂ ਕੀ ਸੋਝੀ ਪੜ ਜਾਵੇ ਹੈ ਵਾ ਈਤ ਊਤ ਕਹੀਏ ਇੜਾ ਪਿੰਗਲਾ ਕੀ ਸੋਝੀ ਪਰੇ ਹੈ। (ਈਤ ਊਤ ਕੀ ਸੋਝੀ ਪਰੈ) ਕਿਉਂਕਿ ਇੜਾ ਪਿੰਗਲਾ ਵਾ ਨੀਚੇ ਉਪਰ ਕੇ ਚਕ੍ਰੋਂ ਕੀ ਤੁਮ ਕੋ ਸੋਝੀ ਪੜ ਜਾਵੇਗੀ ਮੇਰਾ ਤੋ ਏਹੀ ਉਪਦੇਸ਼ ਹੈ।

**ਕਉਨ ਕਰਮ ਮੇਰਾ ਕਰਿ ਕਰਿ ਮਰੈ ॥ ੧ ॥**

ਓਹ ਕਉਨ ਸਾ ਕਰਮ ਕਰਕੇ ਮੇਰਾ ਕਰਕੇ ਮਰਦਾ ਹੈ ਯਾਨੇ ਨਾਂ ਕੋਈ ਕਰਮ ਕਰਦਾ ਹੈ ਨਾ ਮੇਰਾ ਕਰਕੇ ਹੀ ਮਰਦਾ ਹੈ। ( ਕਉਨ ਕਰਮ ਮੇਰਾ ਕਰਿ ਕਰਿ ਮਰੈ ) ਕੌਨ ਸੇ ਕਰਮੋਂ ਕੋ ਕਰ ਕਰਕੇ ਮਰੇ ਭਾਵ ਯਹ ਕਿ ਜੋਗ ਹੀ ਕਰਨਾ ਚਾਹੀਏ ॥ ੧ ॥

**ਨਿਜਪਦ ਊਪਰਿ ਲਾਗੋ ਧਿਆਨੁ ॥**

ਉਸਕਾ ਨਿਜ ਪਦ ਜੋ ਦਸਮਦ੍ਵਾਰ ਤਿਸ ਪਰ ਧਜਾਨ ਲਗਾ ਹੈ ( ਨਿਜ ਪਦ ਊਪਰਿ ਲਾਗੋ ਧਿਆਨੁ ) ਸਰਬ ਸੇ ਊਪਰ ਜੋ ਦਸਮੇਂ ਦਵਾਰ ਮੇ ਨਿਜ ਪਦ ਹੈ ਉਸ ਮੇਂ ਧਿਆਨ ਲਾਗਾ ਹੈ।

**ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥ ੧ ॥ ਰਹਾਉ ॥**

ਰਾਜਾ ਜੋ ਈਸ਼੍ਵਰ ਰਾਮ ਹੈ ਨਾਮ ਜਿਸਕਾ ਮੋਰਾ ਕਹੀਏ ਮਿਲਿਆ ਹੂਆ ਤਿਸ ਬ੍ਰਹਮ ਕਾ ਉਸਕੋ ਗਜਾਨ ਭਇਆ ਹੈ ਵਾ ਮੋਰਾ ਕਹੀਏ ਮੇਰਾ ਬ੍ਰਹਮ। (ਰਾਜਾ ਰਾਮੁ ਮੋਰਾ ਬ੍ਰਹਮ ਗਿਆਨੁ) ਰਾਜਾ ਜੋ ਮੇਰਾ ਹੈ ਨਾਮੁ ਜਿਸ ਕਾ ਤਹਾਂ ਸਦਾ ਤਿਸ ਬ੍ਰਹਮ ਕੋ ਹੀ (ਗਜਾਨ) ਜਾਨਨਾ ਕੀਆ ਹੈ।

## ਮੂਲੁ ਦੁਆਰੈ ਬੰਧਿਆ ਬੰਧੁ ॥

ਮੂਲਾ ਚੱਕ੍ਰ ਦ੍ਵਾਰੇ ਜੋ ਬੰਧ ਕਹੀਏ ਪ੍ਰਾਨ ਜਾ ਰਹੇ ਸੋ ਤਿਨ ਕੋ ਬੰਧਿਆ ਵਾ ਬੰਧਨੇ ਵਾਲਾ ਹੋਕੇ ਬੰਧਿਆ। (ਮੂਲੁ ਦੁਆਰੈ ਬੰਧਿਆ ਬੰਧੁ) ਮੂਲ ਦ੍ਵਾਰੇ ਕੋ ਜੋ ਪੌਨ ਜਾਤੀ ਥੀ ਤਿਸ ਕੋ ਵੇਡੀ ਕਾ ਬੰਧ ਪਾਕੇ ਬੰਧਿਆ ਹੈ।

## ਰਵਿ ਊਪਰਿ ਗਹਿ ਰਾਖਿਆ ਚੰਦੁ ॥

(ਰਵਿ)ਸੂਰਜ ਕੀ ਸੁਰ ਜੋ ਪਿੰਗਲਾ ਤਿਸ ਪਰ ਚੰਦ੍ਰਮਾਂ ਕੀ ਇੜਾ ਸੁਰ ਕੋ ਗਹਕੇ ਰਖਿਆ ਗਰਮੀ ਰੁਤ ਮੈਂ।(ਰਵਿ ਊਪਰਿ ਗਹਿ ਰਾਖਿਆ ਚੰਦੁ) (ਰਵਿ) ਸੂਰਜ ਪ੍ਰਾਣ ਪੌਣ ਪਰ (ਚੰਦੁ) ਅਪਾਨ ਪੌਣ ਪਕੜ ਕੇ ਰਾਖਿਆ ਹੈ ਵਾ (ਰਵਿ) ਸੂਰਜ ਪਿੰਗਲਾ ਪਰ (ਚੰਦੁ)ਇੜਾ ਕੋ ਪਕੜ ਰਾਖਿਆ ਹੈ ਭਾਵ ਸਜੀ ਸੁਰ ਦੁਆਰਾ ਚੜ੍ਹਾਇ ਕਰ ਖਬੀ ਦੁਆਰਾ ਉਤਾਰੀ। ਖਬੀ ਸੇ ਚੜ੍ਹਾਇ ਕਰ ਸਜੀ ਸੇ ਉਤਾਰੀ ਹੈ।

## ਪਛਮ ਦੁਆਰੈ ਸੂਰਜੁ ਤਪੈ ॥

ਪਛਮ ਕਹੀਏ ਪਿੱਠ ਪਿਛੇ ਜੋ ਪੁਰੀ ਤਤ ਨਾੜਕਾ ਦ੍ਵਾਰੇ ਪ੍ਰਾਨ ਜਾਤੇ ਹੈਂ ਉਨਕੋ ਰੋਕਕੇ ਸੂਰਜ ਕੀ ਸੂਰ ਮੇਂ ਤਪਾਵੇ। (ਪਛਮ ਦੁਆਰੈ ਸੂਰਜੁ ਤਪੈ) (ਪਛਮ ਦੁਆਰੈ) ਪਿਛਲੇ ਪਾਸੇ ਸੂਰਜ ਸੁਰ ਕੋ (ਤਪੈ) ਪ੍ਰਕਾਸਿਆ ਹੈ।

## ਮੇਰ ਡੰਡ ਸਿਰਿ ਊਪਰਿ ਬਸੈ ॥ ੨ ॥

ਡੰਡ ਕਹੀਏ ਸਰੀਰ ਦੇ ਉਪਰ ਜੋ ਸਿਰ ਕਹੀਏ ਦਸਮ ਦ੍ਵਾਰ ਮੇਰ ਕਹੀਏ ਉਤਕ੍ਰਿਸ਼ਟ ਤਿਸ ਮੈਂ ਬਸਿਆ ਯਾਨੇ ਪ੍ਰਾਣ ਬਸਾਏ। (ਮੇਰ ਡੰਡ ਸਿਰਿ ਊਪਰਿ ਬਸੈ) ਮੇਰ ਡੰਡ ਨਾਮ ਨਾੜੀ ਹੈ ਪਿਛਲੇ ਪਾਸੇ ਜਿਸ ਕੋ ਕੰਗਰੋੜ ਕੇ ਸਾਥ ਲਗੀ ਹੂਈ ਕਹਿਤੇ ਹੈਂ ਤਿਸ ਦ੍ਵਾਰੇ ਹੋਕਰ(ਸਿਰਿ ਊਪਰਿ)ਸਿਰ ਮੇਂ ਜੋ ਦਸਵਾਂ ਦ੍ਵਾਰ ਹੈ ਸਭਤੇ ਊਪਰ ਉਸਮੇਂ ਬਸਾਇਆ ਹੈ॥੨॥

## ਪਸਚਮ ਦੁਆਰੇ ਕੀ ਸਿਲ ਓੜ ॥

ਪਸਚਮ ਨਾੜਕਾ ਦੇ ਦ੍ਵਾਰੇ ਕੀ ਓੜ ਕਹੀਏ ਤਰਫ ਕੋ ਸਿਲਾ ਹੈ ਮਾਸ ਕੀ ਬੋਟੀਆਂ। (ਪਸਚਮ ਦੁਆਰੇ ਕੀ ਸਿਲ ਓੜ) ਪੌਣ ਪ੍ਰਵੇਸ਼ ਕਰਨੇ ਕਾ ਪਸਚਮ ਦ੍ਵਾਰ ਜੋ ਗਰਦਨ ਦਾ ਪਿਛਲਾ ਪਾਸਾ ਹੈ ਜਿਸ ਕੋ ਗਿੱਚੀ ਕਹਿਤੇ ਹੈਂ ਤਿਸ ਕਾ (ਓੜ) ਤਰਫ ਸਿਲ ਹੈ ਕਤਾ ਕਠੋਰ ਮਾਸ ਕੀ ਬੋਟੀ ਹੈ।

## ਤਿਹ ਸਿਲ ਊਪਰਿ ਖਿੜਕੀ ਅਉਰੁ ॥

ਤਿਸ ਸਿਲਾ ਕਹੀਏ ਮਾਸ ਕੀ ਬੋਟੀਆਂ ਉਪਰ ਖਿੜਕੀ ਕਹੀਏ ਮਾਸ ਕੀ ਬੋਟੀਆਂ ਹੈਂ। (ਤਿਹ ਸਿਲ ਊਪਰਿ ਖਿੜਕੀ ਅਉਰੁ) ਤਿਸ ਸਿਲਾ ਕੇ ਉਪਰ ਇਕ ਔਰ(ਖਿੜਕੀ) ਮਾਂਸ ਮਈ ਪੜਦਾ ਹੈ।

## ਖਿੜਕੀ ਊਪਰਿ ਦਸਵਾ ਦੁਆਰੁ ॥

ਤਿਨ੍ਹਾਂ ਖਿੜਕੀ ਕਹੀਏ ਮਾਸ ਕੀ ਬੋਟੀਆਂ ਊਪਰ ਦਸ੍ਵਾਂ ਦੁਆਰ ਹੈ। (ਖਿੜਕੀ ਊਪਰਿ ਦਸਵਾ ਦੁਆਰੁ) ਤਿਸ ਖਿੜਕੀ ਕੇ ਊਪਰ ਦਸ੍ਵਾਂ ਦੁਆਰਾ ਹੈ।

## ਕਹਿ ਕਬੀਰ ਤਾਕਾ ਅੰਤੁ ਨ ਪਾਰੁ ॥ ੩ ॥ ੨ ॥ ੧੦ ॥

ਕਬੀਰ ਜੀ ਕਹੇ ਹੈਂ ਤਾਕਾ ਕਹੀਏ ਤਿਸ ਦਸਮ ਦ੍ਵਾਰ ਕੇ ਪਾਰ ਉਰਾਰ ਕਾ ਅੰਤ ਨਹੀਂ ਯਾਨੇ ਦਸਮ ਦ੍ਵਾਰ ਮੇਂ ਸਾਰਾ ਜਗਤ ਪ੍ਰਤੀਤ ਹੋ ਰਹਾ ਹੈ ਜੈਸੇ ਉਚੀ ਜਗ੍ਹਾ ਸੇ ਸਭ ਕੁਲ ਪ੍ਰਤੀਤ ਹੋਵੇ ਹੈ ਇਹ ਹਠ ਯੋਗ ਹੈ। (ਕਹਿ ਕਬੀਰ ਤਾਕਾ ਅੰਤੁ ਨ ਪਾਰੁ) ਸ੍ਰੀ ਕਬੀਰ ਜੀ ਕਹਿਤੇ ਹੈਂ ਤਿਸ ਮੈਂ ਸੋ ਬ੍ਰਹਮੁ ਦੇਖਿਆ ਹੈ ਜਿਸ ਕੇ ਪਾਰ ਉਰਾਰ ਕਾ ਅੰਤੁ ਨਹੀਂ ਵਾ ਵੇਦਾਂਤ ਮੇਂ ਐਸੇ ਅਰਥ ਕਰਨਾ ਸ਼ਿਵ ਕੀ ਪੁਰੀ ਸਤਸੰਗ ਮੈਂ ਸਾਰ ਬੁਧੀ ਵਾਲੇ ਬਸਤੇ ਹੈਂ ਤਿਸ ਸਤਸੰਗ ਮੈਂ ਤੁਮ ਮਿਲ ਕਰਕੇ ਬ੍ਰਹਮ ਕਾ ਬੀਚਾਰ ਕਰੋ। ਜੇ ਕਹੇ ਸਤਸੰਗ ਮੈਂ ਕਤਾ ਲਾਭ ਹੋਗਾ ?ਤਿਸ ਪਰ ਕਹਿਤੇ ਹੈਂ:– (ਈਤ ਊਤ) ਲੋਕ ਪ੍ਰਲੋਕ ਕੀ ਵਾ ਜੀਵ ਈਸ਼੍ਵਰ ਕੀ ਤੁਮ ਕੋ ਸੋਝੀ ਪੜ ਜਾਵੇਗੀ ਭਾਵ ਗਤਾਤ ਹੋ ਜਾਵੇਗੀ ਫਿਰ ਯੋਹੀ

ਕਹੇਗਾ ਸਕਾਮ ਕਰਮੋਂ ਕੋ ਕਰ ਕਰ ਮੇਰਾ ਮਨੁ (ਕੌਨ) ਕਿਸ ਵਾਸਤੇ ਮਰਤਾ ਫਿਰੈ ਮੇਰਾ ਜੋ ਰਾਜਾ ਹੈ ਰਾਮ ਹੈ ਨਾਮ ਜਿਸਕਾ ਜਬ ਤਿਸ ਵਜਾਪਕ ਕਾ ਗਜਾਨ ਭਜਾ ਹੈ ਤਬ ਨਿਜਪਦ ਊਪਰ ਧਜਾਨ ਲਗਾ ਹੈ ਮੂਲ ਦੁਆਰੁ ਅਵਿਦਜਾ ਕੀ ਤਰਫੋਂ ਮਨ ਕੋ ਬਿਬੇਕ ਰੂਪ ਬੰਧੁ ਪਾਕੇ ਬੰਧਿਆ ਹੈ (ਰਵਿ) ਤਮੋਗੁਨ ਊਪਰ (ਚੰਦੁ) ਸਤੋ ਗੁਣ ਕੋ ਪਕੜ ਕੇ ਰਖਜਾ ਹੈ ਭਾਵ ਤਮੋਗੁਣ ਕੋ ਸਤੋਗੁਣ ਕਰਕੇ ਦਬਾਇ ਦੀਆ ਹੈ (ਪਸਚਮ ਦੁਆਰ) ਜੋ ਅਵਿਦਜਾ ਹੈ ਵਹਾਂ ਗਜਾਨ ਰੂਪ ਸੂਰਜੁ ਪ੍ਰਕਾਸਿਆ ਹੈ ਵਾ (ਪਛਮ) ਇਨ ਸਾਧਨੋਂ ਸੇ ਪੀਛੇ (ਦੁਆਰ) ਅੰਤਹ ਕਰਨ ਮੈਂ ਗਜਾਨ ਸੂਰਜ ਤਪਿਆ ਹੈ। ਅਰਥਾਤ ਪ੍ਰਕਾਸ਼ ਭਜਾ ਹੈ (ਮੇਰ) ਸਿਰੋਮਣੀ ਵਾਹਿਗੁਰੂ ਹੈ ਸੋ (ਡੰਡ) ਇਕ ਰਸ ਰਿਦੈ ਮੈਂ ਵਸਤਾ ਹੈ (ਪਸਚਮ ਦੁਆਰੇ) ਅਗਜਾਨ ਕੀ ਤਰਫ ਜੋ ਸਿਲ ਹੈ ਆਸਾ ਤ੍ਰਿਸ਼ਨਾ ਤਿਸ ਸਿਲ ਕੇ ਊਪਰ ਸੂਖਮ ਵਾਸ਼ਨਾ ਰੂਪ ਔਰ ਖਿੜਕੀ ਹੈ ਤਿਸ ਖਿੜਕੀ ਕੇ ਉਪਰ ਦਸਵਾਂ ਸ੍ਰਗ ਵਿਸਰਗ ਆਦਿਕੋਂ ਕਾ ਆਸਰਾ ਰੂਪ ਦੁਆਰ ਅੰਤਹ ਕਰਨ ਕਾ ਪ੍ਰਕਾਸ਼ਕ ਹੈ ਸ੍ਰੀ ਕਬੀਰ ਜੀ ਕਹਿਤੇ ਹੈਂ ਤਿਸ ਕੇ ਉਰਾਰ ਪਾਰ ਕਾ ਅੰਤੁ ਨਹੀਂ ਹੈ। ਅਥਰਾਜ ਯੋਗ ਕਹੇ ਹੈਂ ਸੁਖੈਨ (ਸਿਵ ਕੀ ਪੁਰੀ ਬਸੈ ਬੁਧਿਸਾਰੁ) ਸ਼ਿਵ ਕਲਜਾਨ ਸਰੂਪ ਕੀ ਪੁਰੀ ਜੋ ਸਤਸੰਗਤ ਤਿਥੇ ਸਾਰ ਬੁਧੀ ਵਾਲੇ ਮਹਾਤਮਾਂ ਬਸਤੇ ਹੈਂ ਵਾ ਸ਼ਿਵ ਕੀ ਪੁਰੀ ਸਰੂਪ ਮੇਂ ਸਾਰ ਬੁਧੀ ਵਾਲੇ ਬਸਤੇ ਹੈਂ। (ਤਹ ਤੁਮ ਮਿਲਕੈ ਕਰਹੁ ਬਿਚਾਰੁ) ਤਿਨ੍ਹਾਂ ਨਾਲ ਮਿਲਕੇ ਤੁਮ ਸਤ ਅਸਤ ਕਾ ਵਿਚਾਰ ਕਰੋ ॥ (ਈਤ ਊਤ ਕੀ ਸੋਝੀ ਪਰੈ) ਈਤ ਊਤ ਕਹੀਏ ਲੋਕ ਪਰਲੋਕ ਦੀ ਵਾ ਊਤ ਮੂਰਖ ਦਾ ਨਾਮ ਹੈ ਈਤ ਚਤੁਰ ਕਾ ਨਾਮ ਹੈ ਭਾਵ ਮੂਰਖ ਚਤੁਰ ਕੀ ਵਾ ਈਤ ਊਤ ਕਹੀਏ ਜੀਵਈਸ਼ਕੀ ਸੋਝੀ ਪਰੇ। (ਕਉਨ ਕਰਮ ਮੇਰਾ ਕਰਿ ਕਰਿ ਮਰੈ) ਜੋ ਤਿਨ੍ਹਾਂ ਨਾਲ ਮਿਲਕੇ ਵਿਚਾਰ ਕਰਦਾ ਹੈ ਉਹ ਕਉਨ ਮੇਰ ਤੇਰ ਦੇ ਕਰਮਾਂ ਦੇ ਕਰਨੇ ਮੇਂ ਮਰਨਾ ਕਰੇ ਹੈ ਕਿੰਤੂ ਨਹੀਂ। (ਨਿਜ ਪਦ ਊਪਰਿ ਲਾਗੋ ਧਿਆਨੁ) ਉਸ ਕਾ ਨਿਜ ਪਦ ਸ੍ਵਰੂਪ ਦੇ ਊਪਰ ਕਹੀਏ ਵਿਚ ਧਿਆਨ ਲਗਾ ਹੈ ਵਾ ਨਿਜਪਤ ਜੋ ਸਰਬ ਤੋਂ ਊਪਰ ਤਿਸ ਮੈਂ ਧਿਆਨ ਲਗਾ ਹੈ। (ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ) ਰਾਜਾ ਜੋ ਪ੍ਰਕਾਸ਼ ਰੂਪ ਰਾਮ ਹੈ ਨਾਮ ਜਿਸਕਾ ਮੇਰਾ ਸ੍ਵਾਮੀ ਤਿਸ ਬ੍ਰਹਮ ਕਾ ਗਜਾਨ ਹੂਆ ਹੈ। (ਮੂਲੁ ਦੁਆਰੈ ਬੰਧਿਆ ਬੰਧੁ) ਮੂਲ ਕਹੀਏ ਅਵਿਦਿਆ ਦਵਾਰੇ ਜੋ ਮਨ ਜਾਂਦੇ ਕੋ ਰੋਕਿਆ ਹੈ ਏਹੀ ਬੰਧ ਕੇ ਬੰਧਿਆ ਹੈ ਵਾ ਮੂਲਦ੍ਵਾਰੇ ਜੋ ਅਵਿਦਿਆ ਕਾ ਹੀ ਅਭਾਵ ਕਰਨਾ ਇਹ ਬੰਧਨ ਬੰਧਿਆ ਹੈ। (ਰਵਿ ਊਪਰਿ ਗਹਿ ਰਾਖਿਆ ਚੰਦੁ) ਤਮੋ ਗੁਨ ਰੂਪੀ ਰਵਿ ਸੁਰ ਉਪਰ ਸਤੋ ਗੁਨ ਰੂਪੀ ਚੰਦ ਕੀ ਸੁਰ ਕੋ ਗਹਿਕੇ ਰਖਿਆ ਹੈ। (ਪਛਮ ਦੁਆਰੈ ਸੂਰਜੁ ਤਪੈ) ਪਛਮ ਦ੍ਵਾਰੈ ਕਹੀਏ ਅਵਿਦਿਆ ਮੈਂ ਗਜਾਨ ਸੂਰਜੁ ਤਪਿਆ ਵਾ ਇਹ ਜੋ ਪੂਰਬ ਸਾਧਨ ਕੀਏ ਹੈਂ ਇਨ ਤੇ ਪਛਮ ਕਹੀਏ ਪਸਚਾਤ ਰਿਦੇ ਰੂਪੀ ਦ੍ਵਾਰੇ ਮੇ ਗਜਾਨ ਰੂਪੀ ਸੂਰਜ ਤਪਿਆ (ਮੇਰ ਡੰਡ ਸਿਰ ਊਪਰਿ ਬਸੈ) ਦੰਡ ਕਹੀਏ ਸਰੀਰ ਤੇ ਉਪਰਾਮ ਹੂਏ ਯਾਨੇ ਦੇਹ ਅਧਜਾਸ ਤਿਆਗਿਆ ਤਾਂ ਸਿਰ ਜੋ ਸਿਰੋਮਨੀ ਮੇਰ ਉਤਕ੍ਰਿਸ੍ਟ ਪ੍ਰਮੇਸਵਰ ਤਿਸ ਮੇਂ ਬਸੇ ਵਾ ਜਬ ਬਸੇ ਤਬ ਰਿਖ ਡੰਡ ਪਿਤਰ ਡੰਡ ਰਾਜ ਡੰਡ ਯਮ ਡੰਡ ਇਨਤੇ ਉਪਰ ਹੂਆ। (ਪਸਚਮ ਦੁਆਰੇ ਕੀ ਸਿਲ ਓੜ) ਪਸਚਮ ਦ੍ਵਾਰੈ ਕਹੀਏ ਅਵਿਦਿਆ ਕੀ ਓੜ ਕਹੀਏ ਤਰਫ ਸਿਲਾ ਹੈਂ। (ਤਿਹ ਸਿਲ ਊਪਰਿ ਖਿੜਕੀ ਅਉਰੁ) ਤਿਸ ਆਸਾ ਤ੍ਰਿਸਨਾ ਰੂਪੀ ਸਿਲ ਕੇ ਊਪਰ ਖਿੜਕੀਆਂ ਹੈਂ ਔਰ ਨਾਨਾਂ ਪ੍ਰਕਾਰ ਕੀਆ ਵਾਸ਼ਨਾਂ। (ਖਿੜਕੀ ਊਪਰ ਦਸਵਾ ਦੁਆਰੁ) ਤਿਨ੍ਹਾਂ ਖਿੜਕੀ ਕਹੀਏ ਵਾਸਨਾਂ ਦੇ ਉਪਰ ਉਹ ਹੈ ਦਸਮ ਦੁਵਾਰ ਕਹੀਏ ਰੂਪ ਵਾ ਦਸਾਂ ਦ੍ਵਾਰਾਂ ਮੈਂ ਜੋ ਪੂਰਨ ਯਾਨੇ ਵਾਸਨਾ ਉਲੰਘ ਨਾ ਕਰੇ। (ਕਹਿ ਕਬੀਰ ਤਾਕਾ ਅੰਤੁ ਨ ਪਾਰੁ) ਕਬੀਰ ਜੀ ਕਹੇ ਹੈਂ ਤਿਸ ਪ੍ਰਮੇਸ੍ਵਰ ਕੇ ਪਾਰ ਉਰਾਰ ਕਾ ਅੰਤ ਨਹੀਂ ॥ ੩ ॥ ੨ ॥ ੧੦ ॥

ਪੰਡਤਿ ਜਨ ਮੁਲਾਂ ਕਾਜੀ ਜੋਗੀ ਆਦਿ ਇਕਤਰ ਹੋ ਕਰ ਆਏ ਤਿਨਕੋ ਉਪਦੇਸ਼ ਕਰਤੇ ਹੂਏ ਕਹਿਤੇ ਹੈਂ:-

**ਸੋ ਮੁਲਾਂ ਜੋ ਮਨ ਸਿਉ ਲਰੈ ॥**

ਮੁਲਾਂ ਵਹੁ ਹੈ ਜੋ ਅਪਨੇ ਮਨ ਕੇ ਸਾਥ ਲੜੈ ਭਾਵ ਬਾਹਰ ਮੁਖੀ ਨ ਹੋਣ ਦੇਵੇ।

**ਗੁਰ ਉਪਦੇਸਿ ਕਾਲ ਸਿਉ ਜੁਰੈ ॥**

ਗੁਰੋਂ ਕੇ ਉਪਦੇਸ਼ ਦੁਆਰਾ ਕਾਲ ਕੇ ਸਾਥ (ਜੁਰੈ) ਜੁਧ ਕਰੇ।

**ਕਾਲ ਪੁਰਖ ਕਾ ਮਰਦੈ ਮਾਨੁ ॥**

ਕਾਲ ਕਰਨੇ ਵਾਲੇ ਪੁਰਖ ਭਾਵ ਜਮ ਕੇ ਮਾਨ ਕੋ ਜੋ ਮਰਦ ਨ ਕਰ ਦੇਵੈ।

**ਤਿਸੁ ਮੁਲਾਂ ਕਉ ਸਦਾ ਸਲਾਮੁ ॥ ੧ ॥**

ਤਿਸ ਮੁਲਾਂ ਕੋ ਸਦਾ ਸਲਾਮੁ ਹੈ ॥ ੧ ॥

**ਹੈ ਹਜੂਰਿ ਕਤ ਦੂਰਿ ਬਤਾਵਹੁ ॥**

ਹੇ ਭਾਈ ਪ੍ਰਮੇਸ਼੍ਰਰ ਸਦਾ ਹਜ਼ੂਰ ਹੀ ਹੈ ਦੂਰ ਕਹਾਂ ਬਤਾਵਤੇ ਹੋ ?

**ਦੁੰਦਰ ਬਾਧਹੁ ਸੁੰਦਰ ਪਾਵਹੁ ॥ ੧ ॥ ਰਹਾਉ ॥**

(ਦੁੰਦਰ) ਦੁੰਦ ਮਚਾਵਨੇ ਵਾਲਾ ਜੋ ਮਨੁ ਹੈ ਜਬ ਤਿਸ ਕੋ (ਬਾਧਹੁ) ਰੋਕੋਗੇ ਤੋ (ਸੁੰਦਰ) ਪ੍ਰਮੇਸ਼੍ਰਰ ਕੋ ਪਾਵੋਗੇ।

**ਕਾਜੀ ਸੋ ਜੋ ਕਾਇਆ ਬੀਚਾਰੈ ॥**

ਕਾਜ਼ੀ ਸੋਈ ਹੈ ਜੋ ਕਾਂਇਆ ਸਰੀਰ ਮੈਂ ਬੀਚਾਰ ਕਰੈ।

**ਕਾਇਆ ਕੀ ਅਗਨਿ ਬ੍ਰਹਮੁ ਪਰ ਜਾਰੈ ॥**

ਬ੍ਰਹਮ ਗਜਾਨ ਕੀ ਅਗਨੀ ਕਰਕੇ ਕਾਇਆ ਕੋ (ਪਰ) ਭਲੀ ਪ੍ਰਕਾਰ ਜਲਾਵੈ ਭਾਵ ਮਿਥਿਆ ਜਾਣੇ।

**ਸੁਪਨੈ ਬਿੰਦੁ ਨ ਦੇਈ ਝਰਨਾ ॥**

ਸੁਪਨੇ ਮੈਂ ਭੀ (ਬਿੰਦੁ) ਬੀਰਜ ਕੋ ਝਰਨੇ ਨਾ ਦੇਵੈ।

**ਤਿਸੁ ਕਾਜੀ ਕਉ ਜਰਾ ਨ ਮਰਨਾ ॥ ੨ ॥**

ਤਿਸ ਕਾਜ਼ੀ ਕੋ ਨਾ ਤੋ (ਜਰਾ) ਬੁਢੇਪਾ ਹੋਤਾ ਹੈ ਔਰ ਨਾ ਉਸ ਕੋ ਮ੍ਰਿਤੂ ਆਵਤੀ ਹੈ ਭਾਵ ਜਨਮ ਮਰਨ ਰਹਿਤ ਅਮਰ ਹੋ ਜਾਤਾ ਹੈ ॥ ੨ ॥

**ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥**

(ਸੁਰਤਾਨੁ) ਕਹੀਏ ਸੁਲਤਾਨ ਰਾਜਾ ਸੋ ਹੈ ਜੋ ਦੁਸਰਾਂ ਤੀਰਾਂ ਕੋ ਹਰ ਵਕਤ ਹੀ ਤਾਨ ਕੇ ਰਖੇ ਬੈਰੀ ਕੋ ਮਰਿਆ ਨਾ ਜਾਨੇ ਜੀਤਾ ਹੀ ਜਾਨੇ। (ਸੋ ਸੁਰਤਾਨੁ ਜੋ ਦੁਇ ਸਰਤਾਨੈ) ਸੋ (ਸੁਰਤਾਨ) ਜੋਗੀ ਹੈ ਜੋ ਦੋ (ਸੁਰ) ਸੁਰਖੈਂਚੇ ਭਾਵ ਜੋਗ ਮਾਰਗ ਕਰ ਇੜਾ ਪਿੰਗੁਲਾ ਦ੍ਵਾਰਾ ਪ੍ਰਾਣ ਪੌਣ ਕੋ ਚੜ੍ਹਾਵੇ ਉਤਾਰੇ।

**ਬਾਹਰਿ ਜਾਤਾ ਭੀਤਰਿ ਆਨੈ ॥**

ਬਾਹਰਿ ਕੋ ਜਾਤਾ ਜੋ ਸੈਨਾ ਕਾ ਪੁੰਜ ਨੌਕਰੀ ਨਾਕਰੀਛੋੜਨ ਲਗੇ ਬਿਚਲ ਜਾਨ ਉਨਕੇ ਭੀਤਰ ਆਨੈ ਕਿਵੇ ਦੇ (ਬਾਹਰਿ ਜਾਤਾ ਭੀਤਰਿ ਆਨੈ) ਬਾਹਰਿ ਜਾਤੇ ਹੂਏ ਪਾਣ ਪੌਣ ਕੇ (ਭੀਤਰ ਆਨੈ) ਅੰਤਰ ਲਿਆਵਣ।

**ਗਗਨ ਮੰਡਲ ਮਹਿ ਲਸਕਰ ਕਰੈ ॥**

ਗਗਨ ਮੰਡਲ ਕਹੀਏ ਰਣ ਭੂਮਕਾ ਮੈਂ ਲਸਕਰ ਕੌ ਇਕਤ੍ਰ ਕਰੇ ਜੇ ਕਰ ਸ਼ਤਰੂ ਲੜਾਈ ਕਰਕੇ ਆਵੇ। (ਗਗਨ ਮੰਡਲ ਮਹਿ ਲਸਕਰ ਕਰੈ) ਗਗਨ ਮੰਡਲ ਦਸਵੇਂ ਦ੍ਵਾਰ ਮੈਂ ਪਰਾਣ ਪੌਣ ਕੋ ਇਕਤਰ ਕਰੇ ਭਾਵ ਠਹਿਰਾਵੇ।

**ਸੋ ਸੁਰਤਾਨ ਛਤ੍ਰ ਸਿਰਿ ਧਰੈ ॥**

ਸੋ ਐਸਾ ਸੁਰਤਾਨੁ ਕਹੀਏ ਰਾਜਾ ਪਰਤੱਖ ਛਤਰ ਕੋ ਸੀਸ ਪਰ ਧਾਰੇ ਹੈ ਨਹੀਂ ਰਾਜ ਨਸ਼੍ਰ ਹੋ ਜਾਤਾ ਹੈ। (ਸੋ ਸੁਰਤਾਨੁ ਛਤ੍ਰ ਸਿਰਿ ਧਰੈ) ਵੋਹ ਜੋਗੀ ਸਰੂਪ ਛਤ੍ਰ ਕੋ ਸਿਰ ਪਰ ਧਾਰਤਾ ਹੈ। ਵਾ ਸੋ ਜੁੜਿਆ ਹੈ ਔ (ਸੁਰਤਾਨੁ) ਪਾਤਸਾਹੁ ਭਾਵ ਸ਼ਰੋਮਨੀ ਪੁਰਸ਼ ਹੈ ਜੋ ਵੈਰਾਗ, ਵਵੇਕ ਰੂਪ ਦੋ (ਸਰ) ਤੀਰ (ਤਾਨੇ) ਖੈਂਚੇ ਭਾਵ ਧਾਰੇ ਔ ਬਾਹਰ ਜਾਂਦੇ ਮਨ ਨੂੰ

ਅੰਤਰ ਮੁਖ ਕਰਕੇ ਰਿਦੇ ਰੂਪ ਅਕਾਸ ਮੇਂ ਸ਼ੁਭ ਗੁਨੋਂ ਰੂਪੀ ਫੌਜ ਨੂੰ ਇਕਤ੍ਰ ਕਰੇ ਭਾਵ ਸ਼ੁਭਗੁਨ ਧਾਰਨ ਕਰੇ ਸੋ ਮਹਾਤਮਾਂ ਪੁਰਸ਼ ਪਾਤਸਾਹੁ ਜਸ ਰੂਪੀ ਛਤਰ ਕੋ ਸਿਰ ਪਰ ਧਾਰਦਾ ਹੈ ਭਾਵ ਉਸਦਾ ਬੜਾ ਜਸ ਹੁੰਦਾ ਹੈ । ਵਾ ਦੁਤੀ ਅਰਥ ( ਸੋ ਸੁਰਤਾਨੁ ਜੁ ਦੁਇ ਸਰਤਾਨੈ ) ਸੁਰਤਾਨ ਕਹੀਂ ਯੋਗੀ ਜਨ ਸੋ ਹੈ ਜੋ ਦੋ ਸਰ ਇੜਾ ਪਿੰਗੁਲਾ ਕੋ ਤਾਨੇ। ( ਬਾਹਰਿ ਜਾਤਾ ਭੀਤਰਿ ਆਨੈ ) ਪ੍ਰਾਣੂ ਕਾ ਪੁੰਜ ਤਿਸਕੇ ਭੀਤਰ ਆਨੇ ਦਸਮ ਦ੍ਵਾਰ ਮੇਂ ਚੜ੍ਹਾਵੇ । ( ਗਗਨ ਮੰਡਲ ਮਹਿ ਲਸਕਰ ਕਰੈ) ਗਗਨ ਮੰਡਲ ਜੋ ਦਸਮ ਦ੍ਵਾਰ ਤਿਸ ਮੈਂ ਪ੍ਰਾਨਾ ਰੂਪੀ ਲਸ਼ਕਰ ਇਕਤਰ ਕਰੇ।(ਸੋਸੁਰਤਾਨੁ ਛਤ੍ਰ ਸਿਰਿ ਧਰੈ) ਸੋ ਐਸਾ ਸੁਰਤਾਨ ਕਹੀਏ ਜੋਗੀ ਛਤ੍ਰ ਹੰਕਾਰ ਜੋ ਸਿਰ ਕਹੀਏ ਸਰੋਮਨੀ ਈਸ਼੍ਵਰ ਤਿਸਕੋ ਧਾਰੇ ਹੈ। ਵਾ ਤ੍ਰਿਤੀ। (ਸੋ ਸੁਰਤਾਨੁ ਜੁ ਦੁਇ ਸਰਤਾਨੈ) ਸੁਰਤਾਨ ਕਹੀਏ ਗਯਾਨਵਾਨ ਸੋ ਹੈ ਜੋ ਦੋ ਸਰਾਂ ਕੋ ਤਾਨੇ ਹੈ ਗਯਾਨ ਵੈਰਾਗ ਇਹ ਸਰ ਪਰੋਖ ਅਪਰੋਖ ਰੂਪੀ ਦੋ ਸਰ ਵਾ ਦੁਸਰਤਾਨੈ ਕਿਆ ਜੀਵ ਈਸ਼ ਕੀ ਏਕਤਾ ਵਾ ਰਕਾਰ, ਮਕਾਰ, ਗਗਾ, ਰਾਰਾ, ਹਾਹਾ, ਰਾਰਾ, ਰਾਮ, ਰਾਮ, ਗੁਰੂ, ਗੁਰੂ, ਹਰ, ਹਰ, ਬਾਹਰ ਜਾਤਾ ਮਨ ਤਿਸਕੋ ਭੀਤਰ ਮਾਨੈ ਅੰਤਰ ਮੁਖਤਾ ਮੈਂ। (ਗਗਨ ਮੰਡਲ ਮਹਿ ਲਸਕਰ ਕਰੈ) ਗਗਨ ਮੰਡਲ ਕਹੀਏ ਹਿਰਦੇ ਮੈ ਸ਼ੁਭ ਗੁਨਾਂ ਰੂਪੀ ਲਸਕਰ ਇਕਤਰ ਕਰੇ। (ਸੋ ਸੁਰ ਤਾਨ ਛਤ੍ਰ ਸਿਰਿ ਧਰੈ) ਸੋ ਐਸਾ ਸੁਰਤਾਨੁ ਗਯਾਨਵਾਨ ਜਸ ਰੂਪੀ ਛਤਰ ਸਿਰ ਪਰ ਧਾਰੇ ਹੈ॥ ੪ ॥

**ਜੋਗੀ ਗੋਰਖੁ ਗੋਰਖ ਕਰੈ॥**

ਜੋਗੀ ਗੋਰਖ ਗੋਰਖ ਕਰਤੇ ਹੈਂ।

**ਹਿੰਦੂ ਰਾਮ ਨਾਮੁ ਉਚਰੈ॥**

ਹਿੰਦੂ ਰਾਮ ਨਾਮ ਕੋ ਉਚਾਰਤੇ ਹੈਂ।

**ਮੁਸਲਮਾਨ ਕਾ ਏਕੁ ਖੁਦਾਇ॥**

ਮੁਸਲਮਾਨੋਂ ਕਾ ਏਕ ਖੁਦਾਇ ਮਾਨਿਆ ਹੂਆ ਹੈ ਅਰਥਾਤ ਪਸਚਮ ਕੀ ਓਰ ਮਾਨਤੇ ਹੈਂ।

**ਕਬੀਰ ਕਾ ਸੁਆਮੀ ਰਹਿਆ ਸਮਾਇ॥ ੪ ॥ ੩ ॥ ੧੧ ॥**

ਕਬੀਰ ਜੀ ਕਹਿਤੇ ਹੈਂ ਹਮਾਰਾ ਸੁਆਮੀ ਸਰਬ ਮੈਂ (ਸਮਾਇ) ਵਿਆਪਕ ਹੋ ਰਹਾ ਹੈ॥ ੪ ॥ ੩ ॥ ੧੧ ॥

**ਮਹਲਾ ੫ ॥**

ਸ੍ਰੀ ਗੁਰੂ ਜੀ ਕੋ ਸਮੀਪ ਸਿਖੋਂ ਨੇ ਪ੍ਰਸ਼ਨ ਕੀਆ ਕਿ ਮਹਾਰਾਜ ਬੈਸਨਵ ਮਤ ਵਾਲੇ ਹਮ ਲੋਗੋਂ ਕੋ ਠਾਕੁਰ ਪੂਜਾ ਕੇ ਵਾਸਤੇ ਉਪਦੇਸ਼ ਕਰਤੇ ਹੈਂ ਆਪ ਨੇ ਬਚਨ ਕੀਆ ਹੈ ਸਾਲਗ ਰਾਮ ਕੀ ਪੂਜਾ ਨਾਮ ਕੋ ਤਯਾਗ ਕਰ ਕਰਨੀ ਅੱਛੀ ਨਹੀਂ, ਤਿਸ ਪਰ ਕਬੀਰ ਜੀ ਕੀ ਗਵਾਹੀ ਦੇ ਕਰ ਉਪਦੇਸ਼ ਕਰਤੇ ਹੈਂ ਦ੍ਵੈਤ ਭਾਵ ਕੋ ਲੀਏ ਹੂਏ ਜੋ ਪਖੰਡ ਕੀ ਪੂਜਾ ਕਰਤੇ ਹੈਂ ਤਿਸ ਕੀ ਨਿਖੇਧੀ ਕਰਤੇ ਹੈਂ ।

**ਜੋ ਪਾਥਰ ਕਉ ਕਹਤੇ ਦੇਵ॥**

ਜੋ ਪੁਰਸ਼ ਪਥਰ ਕੋ ਹੀ (ਦੇਵ) ਪ੍ਰਮੇਸ਼੍ਵਰ ਸਮਝਤੇ ਹੈਂ।

**ਤਾਕੀ ਬਿਰਥਾ ਹੋਵੈ ਸੇਵ॥**

ਤਿਨ ਕੀ ਸੇਵਾ ਕੀ ਹੂਈ ਬਜਰਥ ਹੀ ਹੋਤੀ ਹੈ।

**ਜੋ ਪਾਥਰ ਕੀ ਪਾਂਈ ਪਾਇ॥**

ਜੋ ਪਥਰੋਂ ਕੀ ਪੈਰੀਂ ਪੜਤਾ ਹੈ ਭਾਵ ਮੱਥਾ ਟੇਕਦਾ ਹੈ।

**ਤਿਸਕੀ ਘਾਲ ਅਜਾਂਈ ਜਾਇ॥ ੧ ॥**

ਤਿਸਕੀ (ਘਾਲ) ਮਿਹਨਤ ਕੀ ਹੂਈ (ਅਜਾਂਈ) ਬਜਰਥ ਜਾਤੀ ਹੈ॥ ੧ ॥

ਠਾਕੁਰੁ ਹਮਰਾ ਸਦ ਬੋਲੰਤਾ ॥

ਹਮਾਰਾ ਠਾਕੁਰ ਸਦਾ ਹੀ ਬੋਲਤਾ ਹੈ।

ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥ ੧ ॥ ਰਹਾਉ ॥

ਵਹੁ ਪ੍ਰਭੂ ਸਰਬ ਜੀਵੋਂ ਕੋ ਦਾਨ ਦੇ ਰਹਾ ਹੈ।

ਅਤਰਿ ਦੇਉ ਨ ਜਾਨਾ ਅੰਧਾ ॥

ਅਗਜਾਨੀ (ਦੇਵ) ਪ੍ਰਮੇਸ੍ਵਰ ਕੋ ਆਪਨੇ ਸਰੀਰ ਕੇ ਅੰਤਰ ਨਹੀਂ ਜਾਨਤਾ ਹੈ।

ਭਰਮ ਕਾ ਮੋਹਿਆ ਪਾਵੈ ਫੰਧੁ ॥

ਭਰਮ ਕਾ ਮੋਹਿਆ ਹੂਆ ਮਨ ਕੋ ਫਾਹੀਓਂ ਮੇਂ ਪਾਵਤਾ ਹੈ।

ਨ ਪਾਥਰੁ ਬੋਲੈ ਨਾ ਕਿਛੁ ਦੇਇ॥

ਕਿਉਂਕਿ ਨਾ ਤੋ ਪਥਰ ਕੁਛ ਬੋਲਤਾ ਹੈ ਔਰ ਨਾ ਕੁਛ ਦੇਤਾ ਹੀ ਹੈ।

ਫੋਕਟ ਕਰਮ ਨਿਹਫਲ ਹੈ ਸੇਵਾ ॥ ੨ ॥

ਪਾਖੰਡ ਪੂਜਾ ਰੂਪ ਕਰਮ ਸਭ (ਫੋਕਟ) ਬਜ਼ਰਥ ਹੈਂ ਔਰ ਤਿਨਕੇ ਸੰਗੀ ਅਰਥਾਤ ਪਾਰਖਦੋਂ ਕੀ ਸੇਵਾ ਭੀ ਨਿਸਫਲੁ ਹੈ ॥ ੨ ॥

ਜੇ ਮਿਰਤਕ ਕੋ ਚੰਦਨੁ ਚੜਾਵੈ ॥

ਜੇ ਕੋਈ ਮ੍ਰਿਤਕ ਸਰੀਰ ਉਪਰ ਚੰਦਨ ਚੜ੍ਹਾਇ ਦੇਵੈ।

ਉਸਤੇ ਕਹਹੁ ਕਵਨ ਫਲ ਪਾਵੈ ॥

ਤੋ ਕਹੋ ਉਸ ਸੇ ਵਹੁ ਕਯਾ ਫਲ ਪਾਵੇਗਾ ?

ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥

ਜੇ ਮ੍ਰਿਤਕ ਕੋ ਬਿਸ੍ਟਾ ਮੇਂ ਰੁਲ ਈ ਰਖੇ।

ਤਾ ਮਿਰਤਕ ਕਾ ਕਿਆ ਘਟਿ ਜਾਈ ॥ ੩ ॥

ਤੋਂ ਮ੍ਰਿਤਕ ਕਾ ਕਯਾ ਘਟ ਜਾਤਾ ਹੈ ਭਾਵ ਮ੍ਰਿਤਕ ਕਾ ਕੁਛ ਭੀ ਬਿਗੜਤਾ ਨਹੀਂ ਹੈ। ਪੱਥਰ ਕੀ ਜੜਤਾ ਪਰ ਮ੍ਰਿਤਕ ਦ੍ਰਿਸ਼੍ਟਾਂਤ ਦੀਆ ਹੈ ॥ ੩ ॥

ਕਹਤ ਕਬੀਰ ਹਉ ਕਹਉ ਪੁਕਾਰਿ ॥

ਕਬੀਰ ਜੀ ਕਹਿਤੇ ਹੈਂ ਸੋ ਮੈ ਪੁਕਾਰ ਕਰਕੇ ਕਹਿਤਾ ਹੂੰ।

ਸਮਝਿ ਦੇਖ ਸਾਕਤ ਗਵਾਰ ॥

ਹੇ (ਸਾਕਤ) ਮਨਮੁਖ ਗਵਾਰ ਜੀਵ ਤੂੰ ਸਮਝਕੇ ਦੇਖੁ।

ਦੂਜੈ ਭਾਇ ਬਹੁਤੁ ਘਰ ਗਾਲੇ ॥

ਦ੍ਵੈਤ ਭਾਵ ਨੇ ਬਹੁਤ ਹੀ (ਘਰ) ਗਾਲੇ ਹੈਂ ਭਾਵ ਜਨਮ ਮਰਨ ਕੋ ਪ੍ਰਾਪਤ ਕੀਏ ਹੈਂ।

ਰਾਮ ਭਗਤਿ ਹੈ ਸਦਾ ਸੁਖਾਲੇ ॥ ੪ ॥ ੪ ॥ ੧੨ ॥

ਰਾਮ ਕੇ ਭਗਤ ਸਦੀਵ ਸੁਖਾਲੇ ਹੈਂ ॥ ੪ ॥ ੪ ॥ ੧੨ ॥ ਮਾਯਾ ਕੀ ਪ੍ਰਬਲਤਾ ਦਿਖਾਵਤੇ ਹੂਏ ਕਹਿਤੇ ਹੈਂ:—

**ਜਲ ਮੀਨ ਮਾਇਆ ਕੇ ਬੇਧੇ ॥**

ਜਲ ਮੈਂ ਜੋ ਮਛ ਆਦਿਕ ਹੈਂ ਏਹ ਮਾਯਾ ਸੇ ਬੰਧੇ ਹੂਏ ਹੈਂ।

**ਦੀਪਕ ਪਤੰਗ ਮਾਇਆ ਕੇ ਛੇਦੇ ॥**

ਦੀਪਕ ਪਰ ਪਤੰਗ ਮਾਯਾ ਕੇ ਮੋਹ ਕੇ ਆਇ ਕਰ ਛੇਦੇ ਜਾਤੇ ਹੈਂ ਭਾਵ ਸੜ ਜਾਤੇ ਹੈਂ।

**ਕਾਮ ਕਾਇਆ ਕੁੰਚਰ ਕਉ ਬਿਆਪੇ ॥**

ਕਾਮ ਰੂਪ ਹੋ ਕਰ ਮਾਯਾ ਹਸਤੀ ਕੋ ਬਯਾਪਤੀ ਹੈ।

**ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ ॥ ੧ ॥**

(ਭੁਇਅੰਗਮ) ਸਰਪ ਬੀਨ ਕੀ ਆਵਾਜ਼ ਮੈਂ ਔਰ (ਭ੍ਰਿੰਗ) ਭਵਰ ਸੁਗੰਧ ਰੂਪ ਮਾਯਾ ਮੇਂ ਖਪ ਜਾਤੇ ਹੈਂ ॥ ੧ ॥

**ਮਾਇਆ ਐਸੀ ਮੋਹਨੀ ਭਾਈ ॥**

ਹੇ ਭਾਈ ਜਨੋਂ ਮਾਇਆ ਐਸੀ ਮੋਹਨੀ ਹੈ।

**ਜੇਤੇ ਜੀਅ ਤੇਤੇ ਡਹਕਾਈ ॥ ੧ ॥ ਰਹਾਉ ॥**

ਜਿਤਨੇ ਜੀਵ ਹੈਂ ਤਿਤਨੇ ਹੀ (ਡਹਕਾਈ) ਭਰਮਾ ਛੋਡੇ ਹੈਂ।

**ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥**

ਪੰਛੀ ਚੋਗ ਔਰ ਮ੍ਰਿਗ ਘੰਡਾਹੇੜੇ ਕੀ ਆਵਾਜ਼ ਮਾਯਾ ਮੇਂ ਰਾਤੇ ਹੈ।

**ਸਾਕਰ ਮਾਖੀ ਅਧਿਕ ਸੰਤਾਪੇ ॥**

(ਸਾਕਰ) ਮਿਸ੍ਰਾਨ ਹੋਕਰ ਮਾਯਾ ਮਖੀ ਕੋ ਅਧਿਕ ਸੰਤਾਪ ਦੇਤੀ ਹੈ।

**ਤੁਰੇ ਉਸਟ ਮਾਇਆ ਮਹਿ ਭੇਲਾ ॥**

(ਤੁਰੇ) ਘੋੜੇ ਔਰ (ਉਸਟ) ਊਠ ਏਹ ਸਭ ਮਾਇਆ ਮੇਂ (ਭੇਲਾ) ਮਿਲੇ ਹੂਏ ਹੈਂ।

**ਸਿਧ ਚਉਰਾਸੀਹ ਮਾਇਆ ਮਹਿ ਖੇਲਾ ॥ ੨ ॥**

ਚੌਰਾਸੀਹ ਸਿਧੋਂ ਕਾ ਮਨੁ ਮਾਯਾ ਮੇਂ ਖੇਲ ਰਹਾ ਹੈ ॥ ੨ ॥

**ਛਿਅ ਜਤੀ ਮਾਇਆ ਕੇ ਬੰਦਾ ॥**

ਛੇ ਜਤੀ–ਭੈਰੋਂ, ਗੋਰਖ, ਲਛਮਣ, ਹਨੂਮਾਨ, ਦਤਾਤ੍ਰੇ, ਔਰ ਭੀਖ਼ਮਪਿਤਾਮਾ–ਭੀ ਮਾਯਾ ਕੇ ਦਾਸ ਹੂਏ ਹੈਂ।

**ਨਵੈ ਨਾਥ ਸੂਰਜ ਅਰੁ ਚੰਦਾ ॥**

ਨੌ ਨਾਥ–ਗੋਰਖ ਨਾਥ, ਮਛੰਦ੍ਰ, ਚਰਪਟ, ਮੰਗਲ, ਚੰਬਾ, ਘੁਘੂ, ਭਰਥਰੀ, ਗੋਪੀ, ਈਸ਼ਰ ਨਾਥ–ਔਰ ਸੂਰਜ ਅਰ ਚੰਦ੍ਰਮਾਂ ਭੀ ਮਾਯਾ ਸੰਜੁਗਤਿ ਹੈਂ।

**ਤਪੇ ਰਖੀਸਰ ਮਾਇਆ ਮਹਿ ਸੂਤਾ ॥**

ਤਪੀ ਔਰ ਰਖੀਸ੍ਵਰੋਂ ਕਾ ਸਮਦਾਇ ਮਾਯਾ ਮੇਂ ਸੋਯਾ ਹੂਆ ਹੈ।

**ਮਾਇਆ ਮਹਿ ਕਾਲੁ ਅਰੁ ਪੰਚ ਦੂਤਾ ॥ ੩ ॥**

ਕਾਲ ਔਰ ਪੰਚੇ ਦੂਤ ਕਾਮ ਆਦਿਕ ਭੀ ਮਾਯਾ ਕੇ ਵਿਖੇ ਹੈਂ ॥ ੩ ॥

**ਸੁਆਨ ਸਿਆਲ ਮਾਇਆ ਮਹਿ ਰਾਤਾ ॥**

(ਸੁਆਨ) ਕੁਤੇ ਅਰ (ਸਿਆਲ) ਗਿਦੜ ਮਾਇਆ ਮੇਂ ਰਾਤੇ ਹੂਏ ਹੈਂ।

ਬੰਦਰ ਚੀਤੇ ਅਰੁ ਸਿੰਘਾਤਾ ॥

ਬੰਦਰ ਅਰੁ (ਚੀਤੇ) ਚਿਤ੍ਰੇ ਅਰੁ (ਸਿੰਘਾਤਾ) ਸਿੰਘ ਵਾ ਸਲਭੇ ਭੀ ਮਾਯਾ ਮਹਿ ਰਾਤੇ ਹੂਏ ਹੈਂ।

ਮਜਾਰ ਗਾਡਰ ਅਰੁ ਲੂਬਰਾ ॥

(ਮਜਾਰ) ਬਿਲੇ ਔਰ (ਗਾਡਰ) ਭੇਡ ਔਰ ਲੂੰਬੜ।

ਬਿਰਖ ਮੂਲ ਮਾਇਆ ਮਹਿ ਪਰਾ ॥ ੪ ॥

ਬ੍ਰਿਛੋਂ ਕੇ ਮੂਲ ਭੀ ਜੜ੍ਹਾਂ ਜਲ ਰੂਪੀ ਮਾਇਆ ਮੇਂ ਪੜੀਆਂ ਹੂਈਆਂ ਹੈਂ ॥ ੪ ॥

ਮਾਇਆ ਅੰਤਰਿ ਭੀਨੇ ਦੇਵ ॥

ਸਮੂਹ ਦੇਵਤਾ ਸਮੁੰਦ (ਅੰਤਰ ਭੀਨੇ) ਸਨਿਗਧ ਹੋ ਰਹੇ ਹੈਂ।

ਸਾਗਰ ਇੰਦ੍ਰਾ ਅਰੁ ਧਰਤੇਵ ॥

ਇੰਦ੍ਰਾ ਲਛਮੀ (ਧਰਤੇਵ) ਧਰਤੀ ਨਿਸਚੇ ਕਰਕੇ ਏਹ ਸਭੀ ਮਾਯਾ ਕੇ ਹੈਂ।

ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥

ਕਬੀਰ ਜੀ ਏਹ ਸਿਧਾਂਤ ਕਹਿਤੇ ਹੈਂ ਹੇ ਭਾਈਓ! ਜਿਸ ਕੇ ਸਾਥ (ਉਦਰੁ) ਪੇਟ ਹੈ ਤਿਸ ਕੇ ਸਾਥ ਨਿਸਚੇ ਮਾਇਆ ਲਗੀ ਹੂਈ ਰਹਿਤੀ ਹੈ।

ਤਬ ਛੂਟੈ ਜਬ ਸਾਧੂ ਪਾਇਆ ॥ ੫ ॥ ੫ ॥ ੧੩ ॥

ਜਬ ਸੰਤੋਂ ਦੁਆਰਾ ਨਾਮੁ ਪਾਇਆ ਜਾਵੇ ਤਬ ਜੀਵ ਮਾਇਆ ਸੇ ਛੁੱਟ ਜਾਤਾ ਹੈ ਭਾਵ ਜਿਹ ਕਿ ਜਬ ਸਤਸੰਗ ਦ੍ਵਾਰਾ ਖਾਨ ਪਾਨ ਆਦਿ ਪ੍ਰਾਨੋਂ ਕਾ ਧਰਮ ਮਾਨ ਕਰ ਅਸੰਗ ਰਹਿਤਾ ਹੈ ਤਬ ਜਨਮ ਮਰਨ ਰੂਪ ਮਾਯਾ ਸੇ ਛੂਟਤਾ ਹੈ ॥ ੫ ॥ ੫ ॥ ੧੩ ॥

ਜਬ ਲਗੁ ਮੇਰੀ ਮੇਰੀ ਕਰੈ ॥

ਜਬ ਤਕ ਇਹ ਜੀਉ ਮੇਰੀ ਮਾਯਾ ਮੇਰੀ ਬਿਭੂਤੀ ਐਸੇ ਉਚਾਰਨ ਕਰਤਾ ਹੈ।

ਤਬ ਲਗੁ ਕਾਜੁ ਏਕੁ ਨਹੀ ਸਰੈ ॥

ਤਬ ਤਕ ਇਕ ਕਾਰਜ ਮੋਖ ਰੂਪੀ ਨਹੀਂ ਸੌਰਤਾ ਹੈ।

ਜਬ ਮੇਰੀ ਮੇਰੀ ਮਿਟ ਜਾਇ ॥

ਜਬ ਮੇਰੀ ਮੇਰੀ ਮਿਟ ਜਾਵੇ।

ਤਬ ਪ੍ਰਭ ਕਾਜੁ ਸਵਾਰਹਿ ਆਇ ॥ ੧ ॥

ਤਬ ਆਪ (ਪ੍ਰਭ) ਪ੍ਰਮੇਸ੍ਵਰ ਆਨ ਕਰ ਕਾਰਜ ਸਵਾਰ ਦੇਤਾ ਹੈ ॥ ੧ ॥

ਐਸਾ ਗਿਆਨੁ ਬੀਚਾਰੁ ਮਨਾ ॥

ਹੇ ਭਾਈ! ਐਸਾ ਗਜ੍ਯਾਨ ਮਨ ਮੇਂ ਬਿਚਾਰ ਕਰੋ।

ਹਰਿ ਕੀ ਨ ਸਿਮਰਹੁ ਦੁਖ ਭੰਜਨਾ ॥ ੧ ॥ ਰਹਾਉ ॥

ਹਰੀ ਦੁਖ ਭੰਜਨ ਕਿਉਂ ਨਹੀਂ ਸਿਮਰਤੇ ? ॥ ੧ ॥

ਜਬ ਲਗੁ ਸਿੰਘੁ ਰਹੈ ਬਨ ਮਾਹਿ ॥

ਜਬ ਤਕ ਬਨ ਮੇਂ ਸ਼ੇਰ ਰਹਿਤਾ ਹੈ।

**ਤਬ ਲਗੁ ਬਨ ਫੂਲੈ ਹੀ ਨਾਹਿ ॥**

ਤਬ ਤਕ ਬਨ ਭਾਵ ਮ੍ਰਿਗਾਵਲੀ ਬਨ ਕੇ ਜੀਵ ਪ੍ਰਫੁਲਤ ਨਹੀਂ ਹੋਤੇ ਹੈਂ।

**ਜਬ ਹੀ ਸਿਆਰੁ ਸਿੰਘੁ ਕਉ ਖਾਇ ॥**

ਜਬ ਨਿਸਚੇ ਕਰ (ਸਿਆਰੁ) ਸਲਭਾ ਸਿੰਘ ਕੋ ਖਾਇ ਜਾਵੇ।

**ਫੂਲ ਰਹੀ ਸਗਲੀ ਬਨਰਾਇ ॥ ੨ ॥**

ਤਬ ਸਾਰੀ ਬਨਾਸਪਤੀ ਫੂਲੀ ਹੁਈ ਰਹਿਤੀ ਹੈ ਭਾਵ ਜੀਅ ਜੰਤ ਬਹੁਤ ਹੋਤੇ ਹੈਂ। ( ਜਬ ਲਗ ਸਿੰਘ ਰਹੈ ਬਨ ਮਾਹਿ ) ਜਬ ਤਕ ਅੰਤਹ ਕਰਨ ਰੂਪੀ ਬਨ ਮੇਂ ਹੰਕਾਰ ਸ਼ੇਰ ਰਹਿਤਾ ਹੈ। ( ਤਬ ਲਗੁ ਬਨ ਫੂਲੈ ਹੀ ਨਾਹਿ ) ਤਬ ਤਕ ਸੁਭ ਗੁਣੋਂ ਰੂਪੀ ਜੰਤ ਫੈਲਤੇ ਨਹੀਂ ਹੈਂ(ਜਬ ਹੀ ਸਿਆਰੁ ਸਿੰਘੁ ਕਉ ਖਾਇ) ਜਬ ਵਿਚਾਰ ਸਲਭਾ ਹੰਕਾਰ ਸ਼ੇਰ ਕੋ ਖਾਇ ਲੇਤਾ ਹੈ। (ਫੂਲਿ ਰਹੀ ਸਗਲੀਬਨਰਾਇ) ਤਬ ਸਭ ਸ਼ੁਭ ਗੁਨ ਫੈਲ ਜਾਤੇ ਹੈਂ ।੨॥

**ਜੀਤੇ ਬੂਡੇ ਹਾਰੇ ਤਿਰੈ ॥**

ਜੋ ਆਪ ਕੋ ਜੀਤਾ ਮਾਨਤਾ ਹੈ ਸੋ ਡੂਬਤਾ ਹੈ ਔਰ ਜੋ ਆਪ ਕੋ ਹਾਰਿਆ ਹੂਆ ਮਾਨਤਾ ਹੈ ਸੋ ਤਰ ਜਾਤਾ ਹੈ। ਭਾਵ ਜੋ ਹੰਕਾਰ ਸਹਿਤ ਹੈ ਸੋ ਡੂਬਤਾ ਹੈ ਔਰ ਜੋ ਨਿਮ੍ਰਿਤਾ ਸਹਿਤ ਹੈ ਸੋ ਤਰ ਜਾਤਾ ਹੈ।

**ਗੁਰਪਰਸਾਦੀ ਪਾਰਿ ਉਤਰੈ।**

ਗੁਰੋਂ ਕੀ ਕ੍ਰਿਪਾ ਤੇ ਸੰਸਾਰ ਸਮੁੰਦਰ ਸੇ ਪਾਰ ਉਤਰ ਜਾਤਾ ਹੈ।

**ਦਾਸੁ ਕਬੀਰੁ ਕਹੈ ਸਮਝਾਇ ॥**

ਦਾਸ ਕਬੀਰ ਜੀ ਇਸ ਉਪਦੇਸ਼ ਕੋ ਸਮਝਾਇ ਕਰ ਕਹਿਤੇ ਹੈਂ।

**ਕੇਵਲ ਰਾਮ ਰਹਹੁ ਲਿਵਲਾਇ॥ ੩ ॥ ੬ ॥੧੪ ॥**

ਹੇ ਭਾਈਓ! ਕੇਵਲ ਰਾਮ ਕੇ ਨਾਮ ਮੇਂ ਬ੍ਰਿਤੀ ਕੋ ਲਗਾਇ ਰਹੋ ॥ ੩ ॥ ੬ ॥ ੧੪ ॥ ਪ੍ਰਮੇਸ੍ਵਰ ਦੀ ਸਭਾ ਕੀ ਬਿਅੰਤਤਾ ਦਿਖਾਵਤੇ ਹੂਏ ਕਹਿਤੇ ਹੈਂ:-

**ਸਤਰਿ ਸੈਇ ਸਲਾਰ ਹੈ ਜਾਕੇ ॥**

ਜਿਸ ਭਗਵੰਤ ਕੇ ਦਰਬਾਰ ਮੈਂ ਕੋਈ ਸਤਰ ਸੈਂਕੜੇ ਸਰਦਾਰ ਹੈਂ।

**ਸਵਾ ਲਾਖੁ ਪੈਕਾਂਬਰ ਤਾਕੇ ॥**

ਤਿਸ ਕੇ ਦਰਬਾਰ ਮੇਂ ਕਈ ਸਵਾ ਲਾਖ ਪੈਕੰਬਰ ਹੈਂ।

**ਸੇਖ ਜੁ ਕਹੀਅਹਿ ਕੋਟਿ ਅਠਾਸੀ ॥**

ਜਿਸ ਪ੍ਰਭੂ ਕੇ ਸੇਖ (ਸੇਖ) ਤਿਆਗੀ (ਕੋਟਿ ਅਠਾਸੀ) ਅਠਾਸੀ ਕ੍ਰੋੜ ਕ੍ਰੋੜ ਕਹੀਤੇ ਹੈਂ।

**ਛਪਨ ਕੋਟਿ ਜਾਕੇ ਖੇਲ ਖਾਸੀ ॥ ੧ ॥**

ਜਿਸ ਕੇ ਸਾਥ (ਖਾਸੀ) ਖਾਸਗੀ ਯਾਰ ਖੇਲਨੇ ਵਾਲੇ ਛਿਪੰਜਾ ਕ੍ਰੋੜ ਜਾਦਵ ਹੈਂ ॥ ੧ ॥

**ਮੋ ਗਰੀਬ ਕੀ ਕੋ ਗੁਜਰਾਵੈ ॥**

ਦਾਸ ਗਰੀਬ ਕੀ ਅਰਜ ਕੋ ਕੌਨ (ਗੁਜਰਾਵੈ) ਪਹੁੰਚਾਵੇ ?

**ਮਜਲਸਿ ਦੂਰਿ ਮਹਲੁ ਕੋ ਪਾਵੈ ॥ ੧ ॥ ਰਹਾਉ ॥**

(ਮਜਲਸਿ) ਸਭਾ ਦੂਰ ਤਕ ਹੈ ਤਿਸ ਕੇ (ਮਹਲੁ) ਸ੍ਵਰੂਪ ਕੋ ਕੌਣ ਪਾਵੈ ਭਾਵ ਪਾਉਣਾ ਕਠਨੁ ਹੈ।

ਤੇਤੀਸ ਕਰੋੜੀ ਹੈ ਖੇਲਖਾਨਾ ॥

ਤੇਤੀਸ ਕ੍ਰੋੜ ਦੇਵਤਾ (ਖੇਲਖਾਨਾ) ਸੇਵਕਾਂ ਦੇ ਸਮੂੰਹ ਵਾ ਭੋਜਨ ਕੇ ਅਸਥਾਨ ਆਦਕਿ ਸਭ ਕਾਰਖਾਨੇ ਹੈਂ।

ਚੋਰਾਸੀ ਲਖ ਫਿਰੈ ਦਿਵਾਨਾ ॥

ਚੌਰਾਸੀ ਲਖ ਜੀਉ ਜਿਸਕੀ ਸਭਾ ਮੇਂ ਦਿਵਾਨਾ ਹੂਆ ਫਿਰਤਾ ਹੈ।

ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥

(ਬਾਬਾ ਆਦਮ) ਸ਼ਿਵਜੀ ਕੋ ਪ੍ਰਮੇਸ਼੍ਵਰ ਨੇ ਕਛੁ ਗਜਾਨ ਦ੍ਰਿਸ਼ਟ ਦਿਖਾਈ ਹੈ।

ਉਨਿ ਭੀ ਭਿਸਤਿ ਘਨੇਰੀ ਪਾਈ ॥ ੨ ॥

(ਉਨਿ) ਉਸ ਸ਼ਿਵ ਨੇ ਭੀ (ਭਿਸਤਿ) ਮੋਖ ਅਧਕ ਹੀ ਪਾਈ ਹੈ ॥ ੨ ॥

ਦਿਲ ਖਲਹਲੁ ਜਾਕੈ ਜਰਦ ਰੂਬਾਨੀ ॥

ਜਿਸਕੇ ਦਿਲ ਮੇਂ (ਖਲਹਲੁ) ਖਲਦਿਲੀ ਹੈ ਭਾਵ ਜਿਸਕਾ ਦਿਲ ਸੰਸੇ ਆਤਮਕ ਹੈ ਤਾਂਕੇ (ਰੂ) ਮੁਖ ਕੀ ਬਾਨੀ ਰੰਗਤ (ਜ਼ਰਦ) ਪੀਲੀ ਹੈ ਵਹੁ ਕੌਣ ਹੈ ? ਸੋ ਕਹਿਤੇ ਹੈਂ:–

ਛੋਡਿ ਕਤੇਬ ਕਰੈ ਸੈਤਾਨੀ ॥

(ਕਤੇਬ) ਕਤਾਬੋਂ ਕੇ ਸਿਧਾਂਤ ਕੋ ਛੋਡ ਕਰਕੇ ਸ਼ੈਤਾਨੀ ਕਰਮ ਭਾਵ ਮੰਦ ਕਰਮ ਕਰਤੇ ਹੈਂ।

ਦੁਨੀਆ ਦੋਸੁ ਰੋਸੁ ਹੈ ਲੋਈ ॥

ਦੁਨੀਆਂ ਵਿਖੇ ਦੋਸ ਹੈ ਔਰ (ਰੋਸੁ) ਗੁਸਾ (ਲੋਈ) ਪ੍ਰਕਾਸ਼ ਰੂਪ ਪ੍ਰਮੇਸ਼੍ਵਰ ਉਪਰ ਕਰਤੇ ਹੈਂ ਕਿ ਮੁਝਕੋ ਅਮਕਾ ਦੁਖ ਦੀਆ ਹੈ ਵਾ ਲੋਗੋਂ ਸਾਥ ਗੁੱਸਾ ਕਰਤੇ ਹੈਂ।

ਅਪਨਾ ਕੀਆ ਪਾਵੈ ਸੋਈ ॥ ੩ ॥

ਜੀਵ ਜੈਸਾ ਕਰਮ ਕਰਤਾ ਹੈ ਵੈਸਾ ਹੀ ਓਹੁ ਕੋਈ ਉਸਕਾ ਫਲ ਪਾਵਤਾ ਹੇ ॥ ੩ ॥ ਜੀਵ ਕੋ ਪਰਮੇਸ਼੍ਵਰ ਅਗੇ ਸਦੀਵ ਇਸ ਪਰਕਾਰ ਬੇਨਤੀ ਕਰਨੀ ਚਾਹੀਏ।

ਤੁਮ ਦਾਤੇ ਹਮ ਸਦਾ ਭਿਖਾਰੀ ॥

ਆਪ ਦਾਤੇ ਹੋ ਅਰ ਹਮ ਆਪਕੇ ਸਦਾ ਕੇ (ਭਿਖਾਰੀ) ਮੰਗਤੇ ਹੈਂ।

ਦੇਉ ਜਬਾਬੁ ਹੋਇ ਬਜਗਾਰੀ ॥

ਆਪਕੇ ਆਗੇ ਜਬਾਬ ਦੇਵੈ ਭਾਵ ਹੁਕਮ ਅਦੂਲੀ ਕਰੇ ਤੋ ਮੈਂ (ਬਜਗਾਰੀ) ਤਕਸੀਰੀ ਹੋਵੋਂਗਾ।

ਦਾਸੁ ਕਬੀਰੁ ਤੇਰੀ ਪਨਹ ਸਮਾਨਾ ॥

ਕਬੀਰ ਜੀ ਕਹਿਤੇ ਹੈਂ ਮੈਂ ਦਾਸ ਆਪਕੀ (ਪਨਹ) ਸਰਣਿ ਮੇਂ ਸਮਾਇ ਰਹਾਹੂੰ।

ਭਿਸਤੁ ਨਜੀਕਿ ਰਾਖੁ ਰਹਮਾਨਾ ॥ ੪ ॥ ੭ ॥ ੧੫ ॥

ਹੇ (ਰਹਮਾਨਾ) ਦਯਾਲ ਪਰਮੇਸ਼੍ਵਰ ਅਪਨੇ ਨਜ਼ਦੀਕ ਰਾਮ ਏਹੀ ਹਮਾਰੇ ਕੋ ਬਹਿਸ਼ਤ ਹੈ ॥ ੪ ॥ ੭ ॥ ੧੫ ॥

ਸਭੁ ਕੋਈ ਚਲਨ ਕਹਤ ਹੈ ਊਹਾਂ ॥

ਸਭ ਕੋਈ ਊਹਾਂ ਭਾਵ ਬੈਕੁੰਠ ਮੈਂ ਚਲਣਾ ਕਹਿਤੇ ਹੈਂ।

**ਨਾ ਜਾਨਉ ਬੈਕੁੰਠੁ ਹੈ ਕਹਾਂ ॥ ੧ ॥ ਰਹਾਉ ॥**

ਪਰੰਤੂ ਦਾਸ ਨਹੀਂ ਜਾਨਤਾ ਕਿ ਬੈਕੁੰਠ ਕਹਾਂ ਹੈ।

**ਆਪ ਆਪਕਾ ਮਰਮੁ ਨ ਜਾਨਾ ॥**

ਅਪਨੇ ਆਪ ਕਾ ਭੇਦ ਤੋ ਜਾਨਤਾ ਨਹੀਂ ਕਿ ਮੈਂ ਕੌਨ ਸ੍ਰੂਪ ਹੂੰ।

**ਬਾਤਨ ਹੀ ਬੈਕੁੰਠੁ ਬਖਾਨਾ ॥ ੧ ॥**

ਬਾਤਾਂ ਕਰਕੇ ਹੀ ਬੈਕੁੰਠ ਕੋ ਵਖਜਾਨ ਕਰਤੇ ਹੈਂ ॥ ੧ ॥

**ਜਬ ਲਗੁ ਮਨ ਬੈਕੁੰਠ ਕੀ ਆਸ ॥**

ਜਬ ਤਕ ਮਨ ਮੈਂ ਬੈਕੁੰਠ ਕੀ ਆਸਾ ਲੱਗੀ ਹੋਈ ਹੈ।

**ਤਬ ਲਗੁ ਨਾਹੀ ਚਰਨ ਨਿਵਾਸ ॥**

ਜਬ ਤਕ (ਚਰਨ) ਅਧਾਰ ਰੂਪ ਪ੍ਰਮੇਸ਼੍ਵਰ ਮੈਂ ਨਿਵਾਸ ਨਹੀਂ ਹੋਤਾ ॥ ੨ ॥

**ਖਾਈ ਕੋਟੁ ਨ ਪਰਲਪ ਗਾਰਾ ॥**

ਬੈਕੁੰਠ ਕੇ ਗਿਰਦੇ ਕੋਈ ਖਾਈ ਨਹੀਂ ਹੈ ਔਰ ਨਾ ਕੋਈ ਕੋਟ ਹੈ। ਔਰ ਨਾਹੀਂ (ਪਰ) ਵਿਸ਼ੇਸ਼ ਕਰਕੇ ਗਾਰੇ ਸੇ ਲਿਪਾ ਹੂਆ ਹੈ। ਜੇ ਕਹੇ ਤੁਸੀ ਕੌਨ ਸਾ ਬੈਕੁੰਠ ਮਾਨਤੇ ਹੋ ? ਸੋ ਕਹਿਤੇ ਹੈਂ:–

**ਨਾ ਜਾਨਉ ਬੈਕੁੰਠ ਦੁਆਰਾ ॥ ੩ ॥**

ਪੁਨਾ ਬੈਕੁੰਠ ਕਾ ਦਰਵਾਜ਼ਾ ਭੀ ਨਹੀਂ ਜਾਨਤਾ ਹੂੰ ॥ ੩ ॥

**ਕਹਿ ਕਬੀਰ ਅਬ ਕਹੀਐ ਕਾਹਿ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਇਹ ਬਾਤ ਅਬ ਕਿਸ ਕੋ ਕਹੀਏ ?

**ਸਾਧ ਸੰਗਤਿ ਬੈਕੁੰਠੈ ਆਹਿ ॥ ੪ ॥ ੮ ॥ ੧੬ ॥**

ਸਾਧ ਸੰਗਤ ਹੀ ਬੈਕੁੰਠ ਹੈ ॥ ੪ ॥ ੮ ॥ ੧੬ ॥

ਆਕੀਗੜ੍ਹ ਕੇ ਰੂਪ ਕਾ ਅਲੰਕਾਰ ਦ੍ਵਾਰਾ ਉਪਦੇਸ਼ ਕਰਤੇ ਹੈਂ:–

**ਕਿਉ ਲੀਜੈ ਗਢੁ ਬੰਕਾ ਭਾਈ ॥**

ਹੇ ਭਾਈ ਅਗਜਾਨ ਰੂਪੀ (ਬੰਕਾ) ਟੇਢਾ ਗੜ੍ਹ ਕੈਸੇ ਲੀਆ ਜਾਵੇ ਭਾਵ ਜੀਤਾ ਜਾਵੇ ? (ਕਿਉਂ ਲੀਜੈ ਗੜ੍ਹ ਬੰਕਾ ਭਾਈ) ਹੇ ਭਾਈ ਜਨੋਂ ਐਸੇ ਪ੍ਰਾਰਥਨਾ ਹਮ ਨੇ ਕੀਤੀ ਜੋ ਹੇ ਪ੍ਰਮੇਸ਼੍ਵਰ ਕਾਰਣ ਦੇਹ ਰੂਪੀ ਯਾਨੇ ਅਗਜਾਨ ਰੂਪੀ ਗੜ੍ਹ ਬੰਕਾ ਟੇਢਾ ਹੈ ਇਸ ਕੋ ਕੈਸੇ ਲੀਜੇ ਭਾਵ ਕੈਸੇ ਜੀਤੇ ਵਾ ਅਸਥੂਲ ਸਰੀਰ ਰੂਪੀ ਜੋ ਗੜ੍ਹ ਬੰਕਾ ਟੇਢਾ ਇਸ ਕੋ ਕੈਸੇ ਲੀਜੇ ਯਾਨੇ ਕੈਸੇ ਜੀਤੇ ਇਹ ਬਾਤ ਮੇਰੇ ਕੋ ਭਾਈ ਹੈ।

**ਦੋਵਰ ਕੋਟ ਅਰੁ ਤੇਵਰ ਖਾਈ ॥ ੧ ਰਹਾਉ ॥**

ਜਿਸ ਕਾ (ਦੋਵਰ) ਰਾਗ ਦ੍ਵੈਸ਼ ਰੂਪੀ ਦੋਹਿਰਾ ਕੋਟ ਹੈ ਔਰ (ਤੇਵਰ) ਤਿੰਨੇ ਈਖਣਾਂ ਵਾ ਤਿੰਨਾਂ ਗੁਨਾਂ ਰੂਪੀ ਜਿਸ ਕੀ ਤਿਹਰੀ ਖਾਈ ਹੈ। (ਦੋਵਰ ਕੋਟ ਅਰੁ ਤੇਵਰ ਖਾਈ) ਕਾਰਨ ਦੇਹ ਰੂਪੀ ਬੰਕੇ ਗੜ੍ਹ ਕੇ ਕਿਨਾਰੇ ਦੇਵਰ ਦੋਹਰਾ ਕੋਟ ਹੈ ਸੰਸੇ ਵਿਪਰਜੇ ਰੂਪੀ ਜਿਸ ਕੋਟ ਕੋ ਗਜਾਨ ਤੇ ਬਿਨਾ ਕੋਈ ਸ਼ਸਤ੍ਰ ਦੂਰ ਨਹੀਂ ਕਰ ਸਕੇ ਹੈ ਵਾ ਅਸਥੂਲ ਦੇਹ ਰੂਪੀ ਬੰਕੇ ਗੜ੍ਹ ਕੇ ਕਿਨਾਰੇ ਦ੍ਵੈਤ ਰੂਪੀ ਵਾ ਰਾਗ ਦ੍ਵੈਸ਼ ਰੂਪੀ ਦੋਵਰ ਕੋਟ ਹੈ ਅਰੁ ਪੁਨਾਂ ਤੇਵਰ ਕਹੀਏ ਤਿਹਰੀ ਤੀਨ ਗੁਨਾਂ ਰੂਪੀ ਖਾਈ ਹੈ ਜਿਨ੍ਹਾਂ ਗੁਨਾਂ ਕਾ ਸੁਭਾਵ ਤਿਆਗਨਾਂ ਕਠਿਨ ਹੈ ਯਥਾ ਦੁਰਬਾਸਾ ਮੈਂ ਤਮੋਗੁਨ ਵਰਤਾ ਅਥਵਾ ਗਜਾਨੀ ਸੀ

ਦ੍ਵੈਭਾਵ ਦੂਰ ਨਾ ਹੂਆ, ਬਿਸ੍ਵਾਮਿਤ੍ਰ ਜੀ ਮੈਂ ਰਾਜਸੀ ਗੁਨ ਰਹਾ, ਬਸਿਸ੍ਟ ਜੀ ਮੈਂ ਸ਼ਾਂਤਕੀ ਰਹਾ ਇਹ ਦੂਰ ਨਹੀਂ ਹੂਏ, ਰਹੋ ਵਿਚਾਰ ॥ ਪ੍ਰਸ਼ਨ–ਐਸੇ ਬੰਕੇਗੜ੍ਹ ਮੈ ਸਰਦਾਰੋਂ ਸਹਿਤ ਸੈਨਾ ਕੇਹੜੀ ਹੈ ? ਉਤਰ:–

## ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥

ਕਾਮਾਦੀ ਪੰਜ ਬਿਕਾਰ ਮੋਹ ਅਰੁ ਮਦੁ ਅਰੁ (ਮਤਸਰ) ਈਰਖਾ ਆਦਿ ਪਚੀਸ ਪ੍ਰਕ੍ਰਿਤਾਂ ਇਹ ਫ਼ੌਜ ਹੈ ਔਰ ਪ੍ਰਬਲ ਜੋ ਮਾਯਾ ਨਾਮ ਛਲੁ ਵਾ ਪ੍ਰਤਖ ਮਾਯਾ ਛਵੀ ਹੈ ॥ ਛਵੀ ਵਾ ਆਡੀ ਵਹੁ ਹੋਤੀ ਹੈ ਜੋ ਗੋਲੀ ਆਦਿ ਬਚਾਉਨ ਲਈ ਭੂਮ ਖੋਦ ਕੇ ਜੁਧ ਸਮਯ ਓਟ ਬਣਾਉਤੇ ਹੈਂ। (ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ) ਪਾਂਚ ਤਤਾਂ ਕੀ ਪਚੀਸ ਅੰਸ ਕੇ ਮੇਲ ਸੇ ਯਾਨੇ ਪਾਂਚ ਤਤਾਂ ਸੇ ਅਗੇ ਪੰਚੀ ਕਰਨ ਕੀਆ ਉਸ ਤੇ ਦੇਹ ਬਨੀ ਐਸੀ ਦੇਹ ਮੈਂ ਮੋਹੁ ਔਰ ਮਦ ਹੰਕਾਰ, ਮਤਸਰ ਕਹੀਏ ਈਰਖਾ ਇਹ ਸੈਨਾ ਹੈ ਸਰਦਾਰੋਂ ਸਹਿਤ ਵਾ ਪਾਂਚ ਕਾਮਾਦਿਕ ਵਾ ਪੰਜੇ ਤਤ ਭੀ ਔਰ ਪਚੀਸ ਕਰਨ ਭੀ ਮੋਹੁ, ਮਦ, ਮਤਸਰ ਇਹ ਸਭ ਸੈਨਾ ਹੈ ਮਾਇਆ ਜੋ ਪਰਬਲ ਇਹ ਆਡੀ ਸੈਨਾਂ ਛਵੀ ਹੈ, ਛਵੀ ਉਸਕੋ ਕਹੇ ਹੈ ਜਿਸਕੇ ਓਹਲੇ ਤੋਪ ਚਲਾਵਤੇ ਹੈਂ।

## ਜਨ ਗਰੀਬ ਕੋ ਜੋਰੁ ਨ ਪਹੁੰਚੈ ਕਹਾ ਕਰਉ ਰਘੁਰਾਇਆ ॥ ੧ ॥

ਹੇ ਰਘੁਰਾਇਆ ਮੈਂ ਅਬ ਕਯਾ ਕਰੋਂ ਐਸੇ ਕਿਲੇ ਪਰ ਮੇਰਾ ਗਰੀਬ ਜਨ ਕਾ ਜੋਰ ਨਹੀਂ ਪਹੁੰਚ ਸਕਤਾ। ( ਜਨ ਗਰੀਬ ਕੋ ਜੋਰੁ ਨ ਪਹੁੰਚੇ ਕਹਾ ਕਰਉ ਰਘੁਰਾਇਆ ) ਕਬੀਰ ਜੀ ਕਹੇ ਹੈਂ ਹੇ ਈਸ਼੍ਵਰ ਮੈਂ ਕਬੀਰ ਜਨ ਕਾ ਐਸੇ ਗੜ੍ਹਕੇ ਤੋੜਨੇ ਮੈਂ ਜੋਰ ਨਹੀਂ ਪਹੁੰਚਦਾ ਹੇ ਰਘੁਰਾਇਆ ਮੈ ਕਹਾਂ ਕਹੀਏ ਕਿਆ ਕਰਾਂ ਆਪ ਕ੍ਰਿਪਾ ਕਰੋ ॥ ੧ ॥ ਪੁਨਾਂ ਕੈਸਾ ਗੜ੍ਹ ਹੈ ? ਅਗੇ ਕਹੇ ਹੈਂ:–

## ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨ ਦਰਵਾਜਾ ॥

ਤਿਸ ਕਿਲੇ ਕੇ ਕਾਮਨਾ ਕੇ ( ਕਿਵਾਰੀ ) ਤਖਤੇ ਹੈਂ ਦੁਖ ਔਰ ਸੁਖ ਇਹ ਦੋਨੋ ( ਦਰਵਾਨੀ ) ਡੇਵੜੀ ਦਾਰ ਹੈਂ ਪਾਪ ਅਰੁ ਪੁੰਨ ਇਹ ਕਿਲੇ ਕਾ ਦਰਵਾਜਾ ਹੈ। ( ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨ ਦਰਵਾਜਾ ) ਜਿਸ ਗੜ੍ਹ ਕੇ ਕਾਮ ਰੂਪੀ ਕਿਵਾੜ ਲਗਾ ਰਹੇ ਹੈਂ ਅਗੇ ਨਾ ਲੰਘਨ ਦੇਣ ਵਾਲਾ ਦੁਖ ਔਰ ਸੁਖ ਇਹ ਜਿਸ ਗੜ੍ਹ ਅਗੇ ਦਰਵਾਨੀ ਕਹੀਏ ਦਰਵਾਨਚੀ ਹੈਂ, ਯਾਨੇ ਅਪਨੇ ਬਲ ਕਰਕੇ ਦਰਵਾਜੇ ਤੇ ਬਾਹਰਿ ਹੀ ਰੋਕ ਦੇਤੇ ਹੈਂ ਭਾਵ ਕਿਆ ਕਣੀ ਤਾਂ ਇਹ ਪੁਰਸ਼ ਸੁਖ ਦੇ ਲਾਭ ਵਾਸਤੇ ਅਗੇ ਜਾਨੇ ਤੇ ਰੁਕ ਜਾਵੇ ਹੈ ਔਰ ਕਬੀ ਦੁਖ ਦੀ ਨਵਿਰਤੀ ਵਾਸਤੇ ਅਗੇ ਜਾਨੇ ਤੇ ਰੁਕ ਜਾਤਾ ਹੈ। ਪੁਨਾਂ ਪਾਪ ਪੁੰਨ ਇਹ ਦੋ ਦਰਵਾਜੇ ਹੈਂ ਯਾਨੇ ਪਾਪ ਪੁੰਨ ਕਰਕੇ ਇਸ ਸ਼ਰੀਰ ਮੈਂ ਪ੍ਰਵੇਸ਼ ਕਰੇ ਹੈਂ। ਰਾਜਾ ਕੌਣ ਹੈ ਔਰ ਉਸਕਾ ਮੰਤ੍ਰੀ ਕੌਣ ਹੈ ? ਉਤਰ:–

## ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ ॥ ੨ ॥

ਕ੍ਰੋਧ ਬਡਾ (ਪ੍ਰਧਾਨੁ) ਵਜੀਰ ਹੈ ਔਰ ਫੇਰ ਕੈਸਾ ਹੈ ਵਡੇ ਦੁੰਦ ਕੇ ਮਚਾਉਨੇ ਵਾਲਾ ਹੈ ਸੋ ਤਿਸ ਗੜ੍ਹ ਵਿਖੇ ਮਨ ਰੂਪੀ (ਮਾਵਾਸੀ) ਆਕੀ ਰਾਜਾ ਹੈ। (ਕ੍ਰੋਧ ਪ੍ਰਧਾਨ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ) ਕ੍ਰੋਧ ਜੋ ਹੈ ਮਹਾਂ ਦੁੰਦਰਾਂ ਕੇ ਯਾਨੇ ਝਗੜਿਆਂ ਪਾਵਨੇ ਵਾਲਾ ਇਹ ਮਨ ਰੂਪੀ ਰਾਜੇ ਕਾ ਪ੍ਰਧਾਨ ਕਹੀਏ ਮੰਤ੍ਰੀ ਹੈ ਤਹ ਕਹੀਏ ਤਿਸ ਗੜ੍ਹ ਮੈਂ ਮਨ ਰੂਪੀ ਰਾਜਾ ਹੈ ਮਵਾਸੀ ਕਹੀਏ ਆਕੀ ਯਾਨੇ ਜੀਤਨੇ ਰਹਿਤ ॥੨॥ ਪ੍ਰਸ਼ਨ–ਵਿਵੇਕ ਰੂਪੀ ਰਾਜੇ ਨਾਲ ਜੁੱਧ ਕਰਨੇ ਲੀਏ ਮੋਹੁ ਬਸਿਸ੍ਟ ਮਨ ਰੂਪੀ ਰਾਜੇ ਨੇ ਕੇਹੜਾ ਸ਼ਸਤ੍ਰ ਪਕੜਾ ਹੈ ਯਾਨੇ ਜਿਸ ਕਰ ਅਜੀਤ ਹੋ ਰਹਾ ਹੈ ਓਹ ਕੇਹੜਾ ਸ਼ਸਤ੍ਰ ਹੈ ? ਉਤਰ:–

## ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥

ਫੇਰ ਮਨ ਰੂਪੀ ਰਾਜਾ ਕੈਸਾ ਸਨਧਬਧ ਹੈ ਜਿਸ ਨੇ ਸ੍ਵਾਦਕਾ (ਸਨਾਹ) ਸੰਜੋਯ ਪਹਰਿਆ ਹੂਆ ਹੈ ਔਰ ਸਿਰ ਪਰ ਮਮਤਾ ਕਾ ਟੋਪ ਹੈ ਅਰ ਕੁਬੁਧੀ ਰੂਪ ਕਮਾਨ ਚੜ੍ਹਾਈ ਹੂਈ ਹੈ। (ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ) ਨਾਨਾ ਪ੍ਰਕਾਰ ਕੇ ਸ੍ਵਾਦਾਂ ਰੂਪੀ ਮਨ ਰਾਜੇ ਨੇ ਸਨਾਹ ਕਹੀਏ ਸੰਜੋਅ ਪਹਿਰ ਰਖਾ ਹੈ ਸੰਜੋਅ ਕਰਕੇ ਸ਼ਸਤ੍ਰ

ਨਹੀਂ ਲਗੇ ਹੈਂ ਔਰ ਵਿਵਕ ਰੂਪੀ ਰਾਜੇ ਕੇ ਸ਼ਸਤ੍ਰੋਂ ਸੇ ਬਚਨੇ ਵਾਸਤੇ ਮਨ ਰਾਜੇ ਨੇ ਮਮਤਾ ਰੂਪੀ ਸਿਰ ਉਪਰ ਟੋਪ ਲੈ ਰਖਿਆ ਹੈ ਮਨ ਰਾਜੇ ਨੇ ਕੁਬੁਧੀ ਰੂਪੀ ਕਮਾਨ ਚੜ੍ਹਾਈ ਹੈ।

**ਤ੍ਰਿਸਨਾ ਤੀਰ ਰਹੇ ਘਟ ਭੀਤਰਿ ਇਉ ਗੜੁ ਲੀਓ ਨ ਜਾਈ ॥ ੩ ॥**

ਜੋ ਘਟਿ ਵਿਖੇ ਆਸਾ ਤ੍ਰਿਸ਼ਨਾ ਰਹਿਤੀ ਹੈ ਇਹ ਤੀਰ ਹੈ ਇਸ ਪ੍ਰਕਾਰ ਕੇ ਹੋਣੇ ਤੇ ਏਹ ਕਠਨ ਗੜ੍ਹ ਲੀਆ ਨਹੀਂ ਜਾਤਾ ਵਾ ਐਸਾ ਗੜ੍ਹ(ਇਉ) ਇਓ ਹੀ ਭਾਵ ਗਲੀਂ ਬਾਤੀਂ ਲੀਆ ਨਹੀਂ ਜਾਤਾ ॥ ੩ ॥ ਜੇ ਕਹੇ ਕੋਈ ਜੀਤਣੇ ਕਾ ਸਾਧਨੁ ਭੀ ਹੈ ? ਤਿਸ ਪਰ ਕਹਿਤੇ ਹੈਂ:- (ਤ੍ਰਿਸਨਾ ਤੀਰ ਰਹੇ ਘਟ ਭੀਤਰਿ ਇਉ ਗੜੁ ਲੀਓ ਨ ਜਾਈ) ਘਟ ਰੂਪੀ ਭੱਥੇ ਕੇ ਭੀਤਰ ਤ੍ਰਿਸ਼ਨਾ ਆਦਿਕ ਤੀਰ ਇਸਥਿਤ ਹੋ ਰਹੇ ਹੈਂ। ਹੇ ਈਸ਼੍ਵਰ ਇਉਂ ਇਸ ਪ੍ਰਕਾਰ ਕੀ ਸੈਨਾ ਗੜ੍ਹ ਮੈਂ ਇਕੱਤ੍ਰ ਹੋ ਰਹੀ ਹੈ ਇਸ ਦੇ ਕਾਰਨ ਦੇਹ ਰੂਪੀ ਗੜ੍ਹ ਵਾ ਅਸਥੂਲ ਦੇਹ ਰੂਪੀ ਗੜ੍ਹ ਲੀਆ ਨਹੀਂ ਜਾਤਾ ਭਾਵ ਜਿੱਤਿਆ ਨਹੀਂ ਜਾਤਾ। ਹੇ ਜਨੋ ਇਸ ਪ੍ਰਕਾਰ ਕਾ ਜਬ ਮੇਰੇ ਉਪਰ ਆਕੇ ਵਕਤ ਮਾੜਾ ਪੜਿਆ ਤਬ ਈਸ਼੍ਵਰ ਕ੍ਰਿਪਾ ਸੇ ਔਰ ਗੁਰ ਕ੍ਰਿਪਾ ਤੇ ਐਸੇ ਗੜ੍ਹ ਕੇ ਤੋੜਨੇ ਦੇ ਉਪਾਵ ਮੇਰੇ ਕੋ ਲੱਭੇ। ਕੌਨ ਸੇ ? ਅਗੇ ਕਹੇ ਹੈਂ:-

**ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥**

ਪ੍ਰੇਮ ਕਾ ਪਲੀਤਾ ਔਰ (ਸੁਰਤਿ) ਗਜਾਤ ਕੀ ਸੁਸਟੂ ਪ੍ਰੀਤ ਕੀ (ਹਵਾਈ) ਤੋਪ ਤਿਸ ਮੈਂ ਗਜਾਨ ਕਾ ਗੋਲਾ ਚਲਾਇਆ ਅਰਥਾਤ ਪਾਇਆ ਹੈ। (ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ) ਸਰਬ ਤਰਫ ਸੇ ਪ੍ਰੇਮ ਹਟਾ ਕਰ ਈਸ਼੍ਵਰ ਮੈਂ ਜੋ ਪ੍ਰੇਮ ਕੀਆ ਏਹ ਪਲੀਤਾ ਹੈ ਯਾਨੇ ਬੱਤੀ ਹੈ ਔਰ ਸੁਰਤਿ ਪ੍ਰੀਤੀ ਵਾ ਉਤਮ ਬੁਧੀ ਇਹ ਹਵਾਈ ਕਹੀਏ ਤੋਪ ਕਰੀ ਤਿਸ ਬੁਧੀ ਰੂਪ ਤੋਪ ਮੈਂ ਗਜਾਨ ਰੂਪੀ ਗੋਲਾ ਚਲਾਇਆ।

**ਬ੍ਰਹਮ ਅਗਨਿ ਸਹਜੇ ਪਰ ਜਾਲੀ ਏਕਹਿ ਚੋਟ ਸਿਝਾਇਆ ॥ ੪ ॥**

ਜਬ ਬ੍ਰਹਮ ਪ੍ਰਕਾਸ ਰੂਪੀ ਅਗਨਿ ਵਿਸੇਸ ਕਰ ਜਾਲੀ ਤਬ ਸਹਿਜੇ ਹੀ ਏਕ ਚੋਟ ਸਾਥ ਕਿਲਾ (ਸਿਝਾਇਆ) ਜੀਤ ਲੀਆ। ਪ੍ਰਸ਼ਨ-ਕੋਈ ਸੂਰਮੇ ਭੀ ਮਦਦ ਮੈਂ ਲਏ ? (ਬ੍ਰਹਮ ਅਗਨਿ ਸਹਜੇ ਪਰ ਜਾਲੀ ਏਕਹਿ ਚੋਟ ਸਿਝਾਇਆ) ਬ੍ਰਹਮ ਦ੍ਰਿਸ਼੍ਟੀ ਰੂਪੀ ਅਗਨੀ ਪਲੀਤੇ ਕੋ ਲਗਾਕ ਜਬ ਸਹਜੇ ਸੁਭਾਵ ਕਹੀ ਉਸ ਤੋਪ ਮੈਂ ਪਰ ਭਲੀ ਪ੍ਰਕਾਰ ਜਾਲੀ ਤਬ ਏਕ ਹੀ ਗਜਾਨ ਰੂਪੀ ਗੋਲੇ ਕੀ ਚੋਟ ਨਾਲ ਗੜ੍ਹ ਕੋ ਸਿਝਾਇਆ ਕਹੀਏ ਤੋੜ ਲੀਆ॥ ੪ ॥ ਪ੍ਰਸ਼ਨ-ਕ੍ਰਾਮਾਦਿਕ ਜੋ ਸੈਨਾ ਇਸ ਨਾਲ ਜੁਧ ਕਰਨੇ ਲਈ ਸੈਨਾ ਕੇਹੜੀ ਬਨਾਈ ਹੈ ? ਉਤ੍ਰ:-

**ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੋਇ ਦਰਵਾਜਾ ॥**

ਸਤ ਔਰ ਸੰਤੋਖ ਕੋ ਸਾਥ ਲੈ ਕਰਕੇ ਜਬ ਲੜਨੇ ਲਾਗਾ ਤਬ ਪਾਪ ਔ ਪੁੰਨ ਰੂਪੀ ਦੋਨੋ ਦਰਵਾਜੇ ਤੋੜ ਦੀਏ। (ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੋਇ ਦਰਵਾਜਾ) ਸਤੁ ਸੰਤੋਖੁ ਆਦਿਕ ਸੈਨਾ ਕੋ ਲੈਕੇ ਲਰਨੇ ਲਗਿਆ ਪੂਰਬ ਦੋ ਦਰਵਾਜੇ ਬਨਾਏ ਪਾਪ ਪੁੰਨ ਸੋ ਭੀ ਤੋਰੇ ਯਾਨੇ ਭੰਨ ਦੀਏ।

**ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗੜ ਕੋ ਰਾਜਾ ॥ ੫ ॥**

ਪਰੰਤੂ ਸਾਧ ਸੰਗਤਿ ਔਰ ਗੁਰੋਂ ਕੀ ਕ੍ਰਿਪਾ ਹੋਣੇ ਤੇ ਗੜ੍ਹ ਕਾ ਰਾਜਾ ਮਨੁ ਪਕੜ ਲੀਆ। (ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗੜ੍ਹ ਕੋ ਰਾਜਾ) ਧੰਨਜ ਹੈ ਸਤਸੰਗਤ ਔਰ ਗੁਰੂ ਈਸ਼੍ਵਰ ਧੰਨਜ ਹੈਂ। ਕਿਉਂਕਿ ਤਿਨ ਕੀ ਕ੍ਰਿਪਾ ਕਰਕੇ ਗੜ੍ਹ ਕਾ ਰਾਜਾ ਜੋ ਮਨੁ ਆਕੀ ਹੋ ਰਹਾ ਥਾ, ਉਸ ਕੋ ਸੰਕਲਪ ਵਿਕਲਪ ਰੂਪੀ ਕੇਸੋਂ ਸੇ ਪਕੜ ਲੀਆ ॥ ੫ ॥

**ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥**

ਮੁਝ (ਭੀਰਿ) ਕਾਇਰ ਨੇ ਭਗਵਾਨ ਕੇ ਸਿਮਰਨ ਕੀ ਸ਼ਕਤੀ ਅਰਥਾਤ ਸਮਰਥਾ ਵਾ ਬਰਛੀ ਕਰ ਕਾਲ ਕੇ ਭੈ ਕੀ ਫਾਂਸੀ ਕਾਟ ਦਈ ਹੈ। (ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ) ਮੈਂ ਭੀਰ ਕਹੀਏ ਕਾਇਰ ਨੇ ਭਗਵੰਤ ਕੇ ਸਿਮਰਨੇ ਦੀ ਸ਼ਕਤੀ ਕਰਕੇ ਭੈਦਾਇਕ ਕਾਲ ਦੀ ਫਾਸੀ ਕਟ ਦਿੱਤੀ ਵਾ ਜਿੱਥੇ ਭਗਵੰਤ ਕੇ ਸਿਮਰਨ ਕੀ ਭੀੜ ਹੋ ਰਹੀ ਹੈ। ਮਹਾਤਮਾ ਜੀ ਉਥੇ ਦੀ ਸ਼ਕਤੀ ਕਰਕੇ ਭੈਦਾਇਕ ਕਾਲ ਫਾਸੀ ਕਾਟੀ ॥

**ਦਾਸੁ ਕਮੀਰੁ ਚੜਿਓ ਗੜ ਊਪਰਿ ਰਾਜੁ ਲੀਓ ਅਬਨਾਸੀ ॥ ੬ ॥ ੯ ॥ ੧੭ ॥**

ਦਾਸ ਕਬੀਰ ਜੀ ਕਹਿਤੇ ਹੈਂ ਅਗਜਾਨ ਰੂਪ ਕਿਲੇ ਕੇ ਊਪਰ ਚੜੇ ਹੈਂ ਅਰਥਾਤ ਅਗਜਾਨ ਕੋ ਦਬਾਯ ਲੀਆ ਹੈ ਅਰ (ਅਬਿਨਾਸੀ) ਅਬਚਲ ਰਾਜ ਕੀ ਪ੍ਰਾਪਤੀ ਹੂਈ ਹੈ ਅਰਥਾਤ ਗਜਾਨ ਕੋ ਪਾ ਲੀਆ ਹੈ। (ਦਾਸੁ ਕਮੀਰੁ ਚੜਿਓ ਗੜ ਊਪਰਿ ਰਾਜੁ ਲੀਓ ਅਬਨਾਸੀ) ਦਾਸ ਕਬੀਰ ਜੀ ਕਹੇ ਹੈਂ ਹੇ ਜਨੋ ਇਸ ਪ੍ਰਕਾਰ ਮੈਂ ਅਸਥੂਲ ਦੇਹ ਰੂਪੀ ਗੜੇ ਊਪਰ ਵਾ ਕਾਰਨ ਦੇਹ ਰੂਪੀ ਗੜੇ ਊਪਰ ਚੜਿਆ ਯਾਨੇ ਇਨ ਕੋ ਜੀਤ ਲੀਆ ਜਿੱਤਕੇ ਇਸ ਪਰਕਾਰ ਮੈਂ ਨੇ ਅਬਨਾਸੀ ਰਾਜ ਲੈਨਾ ਕੀਆ ਹੈ ਇਸ ਤੇ ਜੇਕਰ ਤੁਮ ਭੀ ਐਸਾ ਰਾਜ ਲੈਣਾ ਚਾਹਤੇ ਹੋ ਤਾਂ ਐਸੀ ਪਰਾਰਥਨਾ ਕਰੋ ॥੬॥੯॥੧੭॥ ਜਬ ਕਬੀਰ ਜੀ ਕੋ ਬਾਦਸ਼ਾਹ ਨੇ ਬਾਦੀ ਲੋਕੋ ਕੇ ਕਹਿਨੇ ਪਰ ਗੰਗਾ ਜੀ ਮੈਂ ਬਹਾਇ ਦੀਆ ਥਾ ਤਿਸ ਸਮੇਂ ਕਾ ਬ੍ਰਿਤਾਂਤ ਸ੍ਰੀ ਕਬੀਰ ਜੀ ਅਪਨੇ ਸਿਖਾਂ ਪ੍ਰਤੀ ਸੁਨਾਵਤੇ ਹੈਂ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਪ੍ਰਤੀ ਉਚਾਰਨ ਕਰਤੇ ਹੈਂ। ਇਹ ਸਬਦ ਅਰਥਾਂ ਸਮੇਤ ਲਿਖਾ ਹੂਆ ਹੈ ਸੰਪ੍ਰਦਾਈ ਇਸ ਤਰ੍ਹਾਂ ਅਰਥ ਕਰਦੇ ਹੈਨ ਇਹ ਤੁਕ ਪਹਿਲੇ ਪੜ੍ਹਕੇ ਅਰਥ ਅਰੰਭ ਕਰਦੇ ਹਨ (ਰਾਜੁ ਲੀਓ ਅਬਨਾਸੀ) ਕਬੀਰ ਜੀ ਕਹੇ ਹੈਂ ਹੇ ਜਨੋਂ ਹਮ ਨੇ ਅਬਨਾਸੀ ਰਾਜ ਲੀਆ ਹੈ। ਪ੍ਰਸ਼ਨ—ਅਬਨਾਸੀ ਰਾਜ ਕੌਨ ਸੇ ਸਾਧਨੋਂ ਸੇ ਲੀਆ ਹੈ ? ਉਤ੍ਰ—ਈਸ਼੍ਵਰ ਆਗੇ ਪ੍ਰਾਰਥਨਾਂ ਕਰਨੇ ਸੇ ਰਾਜ ਲੀਆ ਹੈ। ਪ੍ਰਸ਼ਨ—ਪੂਰਬ ਅਗਜਾਨ ਕਾਲ ਮੈਂ ਈਸ਼੍ਵਰ ਆਗੇ ਪ੍ਰਾਰਥਨਾਂ ਆਪ ਨੇ ਕੈਸੇ ਕਰੀ ? ਉਤ੍ਰ—ਇਸ ਪ੍ਰਕਾਰ ਪ੍ਰਾਰਥਨਾਂ ਕਰੀ ਯਥਾ ਰਾਜਾ ਕੋਈ ਚੜ੍ਹਾਈ ਕਰੇ ਤਿਸ ਕਾ ਕਿਲਾ ਕਠਨ ਹੋਵੇ ਟੁਟੇ ਨਾਂ ਤਿਸ ਪ੍ਰਕਾਰ ਕੇ ਅਲੰਕਾਰ ਸੇ। ਅਬ ਕਬੀਰ ਜੀ ਪੂਰਬ ਅਗਜਾਨ ਕਾਲ ਮੈਂ ਜਿਸ ਤਰਾਂ ਈਸ਼੍ਵਰ ਆਗੇ ਪਰਾਰਥਨਾ ਕੀਤੀ ਸੀ ਸੋ ਕਹੇ ਹੈਂ—(ਕਿਉ ਲੀਜੈ ਗਢੁ ਬੰਕਾ ਭਾਈ) ਜਬ ਕਬੀਰ ਜੀ ਕੋ ਬਾਦਸ਼ਾਹ ਨੇ ਬਾਦੀ ਲੋਕੋਂ ਕੇ ਕਹਿਣੇ ਪਰ ਗੰਗਾ ਜੀ ਮੈਂ ਬਹਾਇ ਦੀਆ ਥਾ ਤਿਸ ਸਮੇ ਕਾ ਬ੍ਰਿਤਾਂਤ ਸ੍ਰੀ ਕਬੀਰ ਜੀ ਅਪਨੇ ਸਿੱਖਾਂ ਪ੍ਰਤੀ ਸੁਨਾਵਤੇ ਹੈਂ। ਸੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਪ੍ਰਤੀ ਉਚਾਰਨ ਕਰਤੇ ਹੈਂ:—

**ਗੰਗ ਗੁਸਾਇਨਿ ਗਹਿਰ ਗੰਭੀਰ ॥**

ਗੁਸਾਇਨ ਬਿਸ਼ਨੂ ਕੀ ਸ਼ਕਤੀ ਜੋ ਗੰਗਾ ਜੀ ਹੈ ਸੋ ਅਤੀ (ਗਹਿਰ) ਡੂੰਘੀ ਪੁਨਾ ਗੰਭੀਰ ਚੱਲ ਰਹੀ ਥੀ।

**ਜੰਜੀਰ ਬਾਂਧਿ ਕਰਿ ਖਰੇ ਕਬੀਰ ॥ ੧ ॥**

ਤਿਸ ਪਰ ਕਬੀਰ ਜੀ ਕਹਿਤੇ ਹੈਂ ਜ਼ੰਜੀਰ ਸੇ ਬਾਂਧ ਕਰ ਹਮ ਕੋ ਲੇ ਗਏ ॥੧॥

**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥**

ਤਬ ਹਮ ਨੇ ਕਹਾ ਮਨ ਹਮਾਰਾ ਗਿਰਤਾ ਨਹੀਂ ਹੈ ਤਨ ਕੋ ਕਿਸ ਵਾਸਤੇ ਡਰਾਵਤੇ ਹੋ ?

**ਚਰਨ ਕਮਲ ਚਿਤੁ ਰਹਿਓ ਸਮਾਇ ॥ ੧ ॥ ਰਹਾਉ ॥**

ਭਗਵੰਤ ਕੇ ਚਰਨ ਕਮਲੋਂ ਮੈਂ ਹਮਾਰਾ ਚਿਤੁ ਸਮਾਇ ਰਹਾ ਹੈ।

**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥**

ਫਿਰ ਗੰਗਾ ਜੀ ਕੀ ਐਸੀ ਲਹਿਰ ਆਈ ਜੋ ਮੇਰੀ ਜ਼ੰਜੀਰ ਟੁਟ ਗਈ। ਕਬੀਰ ਜੀ ਕਹਿਤੇ ਹੈਂ:—

**ਮ੍ਰਿਗਛਾਲਾ ਪਰ ਬੈਠੇ ਕਬੀਰ ॥ ੨ ॥**

ਫਿਰ ਹਮ ਮ੍ਰਿਗਛਾਲਾ ਪੁਰ ਬੈਠ ਗਏ ਜੋ ਸ੍ਰੀ ਗੰਗਾ ਜੀ ਨੇ ਨੌਕਾ ਸਮ ਦਈ ਥੀ ॥੨॥

**ਕਹਿ ਕਬੀਰ ਕੋਊ ਸੰਗ ਨ ਸਾਥ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਨਾ ਤੋ ਕੋਈ ਈਹਾਂ ਸੰਗੀ ਹੈ ਨਾ ਕੋਈ ਪ੍ਰਲੋਕ ਮੈਂ ਸਾਥੀ ਹੋਗਾ।

**ਜਲ ਥਲ ਰਾਖਨ ਹੈ ਰਘੁਨਾਥਾ ॥ ੩ ॥ ੧੦ ॥ ੧੯ ॥**

ਜਲੋਂ ਔਰ ਥਲੋਂ ਮੈਂ ਏਕ ਰਘੁਨਾਥ ਹੀ ਰਾਖਨ ਵਾਲਾ ਹੈ ॥ ੩ ॥ ੧੦ ॥ ੧੯ ॥

## ਭੈਰਉ ਕਬੀਰ ਜੀਉ ਅਸਟਪਦੀ ਘਰੁ ੨ ॥

## ੧ ਓ ਸਤਿਗੁਰਪ੍ਰਸਾਦਿ॥

ਕਬੀਰ ਜੀ ਅਗੇ ਬੇਨਤੀ ਕੀਤੀ ਓਹੁ ਪ੍ਰਮਾਤਦੇਵ ਕਹਾਂ ਨਿਵਾਸ ਕਰ ਰਹਾ ਹੈ? ਤਿਸ ਪਰ ਕਬੀਰ ਜੀ ਕਹੇ ਹੈਂ :—

**ਅਗਮ ਦ੍ਰੁਗਮ ਗੜਿ ਰਚਿਓ ਬਾਸ ॥**

ਅਗਮ ਪ੍ਰਮਾਤਮਾ ਨੇ ਅਪਨੇ ਬਸਨੇ ਕੇ ਵਾਸਤੇ ਦ੍ਰਗਮ ਕਠਨ ਗੜ ਦਸਵਾਂ ਦੁਆਰ ਵਾ ਰਿਦਾ ਰਚਿਆ ਹੈ। (ਅਗਮ ਦ੍ਰੁਗਮ ਗੜਿ ਰਚਿਓ ਬਾਸ) ਅਗਮ ਰੂਪ ਈਸ਼ਰ ਨੇ ਸਰੀਰ ਰੂਪੀ ਗੜ੍ਹਾ ਵਾ ਦਸਮਦ੍ਵਾਰ ਰੂਪੀ ਗੜ੍ਹਾ ਵਾ ਅੰਤਸ਼ਕਰਨੇ ਰੂਪੀ ਗੜ੍ਹਾ ਦ੍ਰਗਮ ਕਹੀਏ ਕਠਨ ਰਚਿਆ ਹੈਂ ਇਸ ਕੋ ਰਚਕੇ ਇਸੀ ਮੈਂ ਬਾਸਾ ਕੀਆ ਹੈ (ਅਗਮ) ਪ੍ਰਮਾਤਮਾ ਨੇ ਅਪਨੇ ਬਸਨੇ ਕੇ ਵਾਸਤੇ(ਦ੍ਰਗਮ) ਕਠਨ ਗੜ ਦਸਵਾਂ ਦ੍ਵਾਰ ਵਾ ਰਿਦਾ ਰਚਿਆ ਹੈ।

**ਜਾ ਮਹਿ ਜੋਤਿ ਕਰੇ ਪਰਗਾਸ ॥**

ਜਿਸ ਵਿਖੇ ਤਿਸ ਕੀ ਜੋਤ ਪਕਾਸ਼ ਕਰ ਰਹੀ ਹੈ। (ਜਾ ਮਹਿ ਜੋਤਿ ਕਰੇ ਪਰਗਾਸ) ਜਾ ਮਹਿ ਕਹੀਏ ਜਿਸ ਸ਼ਰੀਰ ਰੂਪੀ ਗੜੇ ਮੈਂ ਵਾ ਦਸਮ ਦ੍ਵਾਰ ਰੂਪੀ ਗੜੇ ਮੈਂ ਵਾ ਅੰਤਸ਼ ਕਰਨ ਰੂਪੀ ਗੜੇ ਮੈਂ ਓਹੁ ਜੋਤੀ ਹੀ ਪ੍ਰਕਾਸ਼ ਕਰ ਰਹਾ ਹੈ ਉਨ ਗੜਿਆਂ ਮੈਂ ਪ੍ਰਕਾਸ਼ ਕਰਨੇ ਵਾਲਾ ਹੋਰ ਨਹੀਂ ਕੋਈ।

**ਬਿਜੁਲੀ ਚਮਕੈ ਹੋਇ ਅਨੰਦੁ ॥**

ਜਹਾਂ ਬਿਜਲੀ ਕੇ ਸਮਾਨ ਜੋਤਿ ਚਮਕਤੀ ਹੈ ਤਿਸ ਕਰਕੇ ਜੋਗੀ ਕੋ ਅਨੰਦ ਹੋਤਾ ਹੈ। (ਬਿਜੁਲੀ ਚਮਕੈ ਹੋਇ ਅਨੰਦੁ) ਇਸੀ ਤੇ ਬਿਜਲੀ ਕੇ ਚਮਤਕਾਰੁ ਸਾਮਾਨ ਚਮਤਕਾਰਾ ਹੋ ਰਹਾ ਹੈ ਦਸਮ ਦ੍ਵਾਰ ਮੈਂ ਉਸ ਸੇ ਯੋਗੀ ਜਨੋਂ ਕੋ ਮਹਾਂ ਅਨੰਦ ਹੋਵੇ ਹੈ ਵਾ ਭਗਤੀ ਕਰਕੇ ਭਗਤੋਂ ਕੇ ਅੰਤਸ਼ ਕਰਨ ਮੈਂ ਬਿਜੁਲੀ ਕੇ ਚਮਤਕਾਰ ਸਾਮਾਨਜ ਚਮਤਕਾਰ ਸੇ ਮਹਾ ਅਨੰਦ ਹੋਆ ਹੈ।

**ਜਿਹ ਪਉੜੇ ਪ੍ਰਭ ਬਾਲ ਗੋਬਿੰਦ ॥ ੧ ॥**

ਤਹਾਂ ਪ੍ਰਭੂ ਜੋ ਬਾਲ ਗੋਬਿੰਦ ਰੂਪ ਹੈ (ਪਉੜੇ) ਬਿਰਾਜ ਮਾਨ ਹੋ ਰਹੇ ਹੈਂ। (ਜਿਹ ਪਉੜੇ ਪ੍ਰਭ ਬਾਲ ਗੋਬਿੰਦੁ)। (ਜਿਹ) ਕਹੀਏ ਜਿਸ ਅੰਤਸ਼ ਕਰਨ ਰੂਪੀ ਗੜੇ ਮੈਂ ਵਾ ਦਸਮ ਦ੍ਵਾਰ ਰੂਪੀ ਗੜੇ ਮੈਂ ਵਾ ਸਰੀਰ ਰੂਪੀ ਗੜੇ ਮੈਂ ਪ੍ਰਭੂ ਜੋ ਗੋਬਿੰਦ ਬਾਲਨ ਬਾਲ ਅਰਥਾਤ ਵਡਿਆਂ ਸੇ ਵਡਾ ਪਉੜੇ ਕਹੀਏ ਬਿਰਾਜਮਾਨ ਹੋ ਰਹਾ ਹੈ ॥ ੧ ॥

**ਇਹੁ ਜੀਉ ਰਾਮ ਨਾਮ ਲਿਵ ਲਾਗੈ ॥**

ਜਬ ਇਸ ਜੀਵ ਕੀ ਰਾਮ ਕੇ ਨਾਮ ਮੈਂ ਬ੍ਰਿਤੀ ਲੱਗ ਜਾਵੇ। (ਇਹੁ ਜੀਉ ਰਾਮ ਨਾਮ ਲਿਵ ਲਾਗੈ) ਹੇ ਪਿਆਰੇ ਜੇਕਰ ਇਸ ਜੀਵ ਕੀ ਰਾਮ ਨਾਮ ਜਪਨੇ ਨਾਲ ਲਿਵ ਲੱਗ ਜਾਵੇ।

**ਜਰਾ ਮਰਨੁ ਛੂਟੈ ਭ੍ਰਮੁ ਭਾਗੈ ॥ ੧ ॥ ਰਹਾਉ ॥**

ਤਬ ਜਨਮ ਔਰ ਮਰਨ ਛੁਟ ਜਾਤਾ ਹੈ ਔਰ ਭ੍ਰਮ ਭੀ (ਭਾਗੈ) ਨਿਬ੍ਰਿਤ ਹੋ ਜਾਤਾ ਹੈ। (ਜਰਾ ਮਰਨੁ ਛੂਟ ਭ੍ਰਮ

ਭਾਗੈ) ਇਹੁ ਜੀਵ ਰਾਮ ਨਾਮ ਨਾਲ ਜੇਕਰ ਲਿਵ ਲਗਾਵੈ ਤਾਂ ਇਸ ਕਾ ਭ੍ਰਮ ਭਾਗ ਜਾਵੈ ਹੈ। ਭ੍ਰਮ ਭਾਗਨ ਸੇ ਪਸਚਾਤ ਜਰਾ, ਬ੍ਰਿਧ ਅਵਸਥਾ, ਮਰਨਾ, ਇਹ ਸਭ ਛੂਟ ਜਾਵੈ ਹੈਂ ਇਨ ਸਭ ਤੇ ਇਹ ਛੂਟ ਜਾਵੈ ਹੈ ਇਸ ਪ੍ਰਕਾਰ ਪ੍ਰਾਪਤੀ ਸਿਧ ਭਈ। ਪ੍ਰਸ਼ਨ-ਇਸ ਜੀਵ ਕਾ ਤਰਨਾ ਕਿਉਂ ਨਹੀਂ ਹੋਤਾ ਹੈ ਯਾਨੇ ਪੁਨਾ ਜਨਮ ਕਿਉਂ ਧਾਰੇ ਹੈ ? ਇਸ ਮੈਂ ਕਾਰਨ ਕਹੋ। ਉਤਰ:-

## ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥

ਬਰਨੋਂ ਪੁਨਾ ਅਬਰਨੋਂ ਕੇ ਸਾਥ ਮਨ ਕੀ ਪ੍ਰੀਤੀ ਲੱਗ ਰਹੀ ਹੈ। (ਅਬਰਨ ਬਰਨ ਸਿਉ ਮਨ ਹੀ ਪ੍ਰੀਤਿ) ਅਬਰਨ ਕੌਨ ? ਨੀਚ ਜਾਤਾਂ ਚਮਾਰ ਆਦਿਕ। ਬਰਨ ਕੌਨ ? ਉਤਮ ਉੱਚੇ ਬ੍ਰਾਹਮਣ, ਖਛੱਤਰੀ, ਆਦਿਕ ਇਨ ਕੇ ਸਿਉ ਕਹੀਏ ਸਾਥ ਇਨਾਂ ਜੀਵਾਂ ਕੀ ਮਨ ਕੀ ਪ੍ਰੀਤੀ ਹੈ ਅਰਥਾਤ ਜਿਸ ਬਰਨ ਮੈਂ ਕੋਈ ਹੈ ਉਸੀ ਬਰਨ ਕਾ ਵੋਹ ਹੰਕਾਰ ਕਰੇ ਹੈ ਤਾਤਪ੍ਰਜ ਕਿਆ ਕੋਈ ਅਪਨੀ ਨੀਚਤਾਈ ਮੈਂ ਫਸ ਰਹਾ ਹੈ ਔਰ ਕੋਈ ਅਪਨੀ ਉਚਤਾਈ ਬਰਨ ਮੈਂ ਫਸ ਰਹਾ ਹੈ।

## ਹਉਮੈ ਗਾਵਨਿ ਗਾਵਹਿ ਗੀਤ ॥

ਹਉਮੈ ਕੇ ਗੀਤੋਂ ਕੋ (ਗਾਵਨਿ)ਗਾਵਤਾ ਹੈ ਵਾ ਬਰਨੋਂ ਸੇ ਜੋ ਅਵਰਨ ਹੈਂ ਭਾਵ ਬਰਨ ਰਹਤ ਪ੍ਰਮੇਸ਼ੁਰ ਕੇ ਸਾਥ ਜਿਸ ਕੋ ਮਨ ਕੀ ਪ੍ਰੀਤੀ ਹੈ ਸੋ ਪੁਰਸ਼ ਹਉਮੈ ਕੇ ਗੀਤਾਂ ਕੋ ਗਾਵਨੇ ਵਾਲਾ ਹੋ ਕਰ ਗਾਵਤਾ ਹੈ ਕਿੰਤੂ ਨਹੀਂ ਗਾਵਤਾ ਹੈ। (ਹਉਮੈ ਗਾਵਨਿ ਗਾਵਹਿ ਗੀਤ) ਇਸ ਪ੍ਰਕਾਰ ਫਸੇ ਹੁਏ ਹਉਮੈਂ ਪੂਰਬ ਗੀਤਾਂ ਕੀਆਂ ਗਾਵਨੀਆਂ ਕੋ ਗੈਨ ਕਰ ਰਹੇ ਹੈਂ। ਇਸਤੋਂ ਨਹੀਂ ਤਰਦੇ ਪੁਨਾਪੁਨਾ ਜਨਮ ਧਾਰੇ ਹੈਂ। ਪ੍ਰਸ਼ਨ-ਫੇਰ ਤਰਨੇ ਕਾ ਉਪਾਵ ਕਹੀਏ ? ਉਤਰ-ਦੂਤੀ ਅਰਥ (ਅਬਰਨ ਬਰਨ ਸਿਉ ਮਨ ਹੀ ਪ੍ਰੀਤਿ)ਬਰਨਾਂ ਤੇ ਜੋ ਅਬਰਨ ਈਸ਼ੂਰ ਤਿਸਕੇ ਸਿਉ ਕਹੀਏ ਸਾਥ ਜਿਸਨੇ ਮਨਕੀ ਪ੍ਰੀਤੀ ਕਰੀ ਹੈ। (ਹਉਮੈ ਗਾਵਨਿ ਗਾਵਹਿ ਗੀਤ) ਓਹ ਪੁਰਸ਼ ਹਉਮੈਂ ਪੂਰਬ ਗੀਤਾਂ ਕੀ ਗੈਨੀ ਕੋ ਨ ਗਾਵਹਿ ਕਿੰਤੂ ਨਹੀਂ ਗੈਨ ਕਰੇ ਓਹੁ ਤਰੇ ਹੈ ਇਹ ਤਰਨੇ ਕਾ ਉਪਾਵ ਹੈ। ਪ੍ਰਸ਼ਨ-ਉਸਕੋ ਕਿਆ ਮਹਾਤਮਾ ਮਿਲਾ ਹੈ? ਉਤਰ-ਤ੍ਰਿਤੀ ਵਿਤਨੀ ਬਦਲ ਹੈ।(ਅਬਰਨ ਬਰਨ ਸਿਉ ਮਨ ਹੀ ਪ੍ਰੀਤਿ) ਜੇਕਰ ਓਹ ਆਬਰਨ ਕਹੀਏ ਨੀਚ ਥਾ ਤੋਂ ਭੀ ਬਰਨ ਹੋ ਗਯਾ ਹੈ ਅਰਥ ਸ੍ਰੇਸ਼ਟ ਹੋਰ ਅਰਥ ਓਹੀ ਹੈ।

## ਅਨਹਦ ਸ਼ਬਦ ਹੋਤ ਝੁਨਕਾਰ ॥

ਵਹਾਂ ਏਕ ਰਸ ਸ਼ਬਦ ਕੀ (ਝੁਨਕਾਰ) ਅਵਾਜ ਹੋ ਰਹੀ ਹੈ। (ਅਨਹਦ ਸਬਦੁ ਹੋਤ ਝੁਨਕਾਰ) ਜਿਹ ਤਿਹਕਾ ਸੰਬੰਧ ਹੋਵੇ ਹੈ ਇਸਤੇ ਐਸੇ ਅਰਥ ਕਰਨਾ ਜਿਸ ਅੰਤਸ਼ ਕਰਨ ਮੈਂ ਅਨਹਦ ਸ਼ਬਦ ਸੋ ਸਤਿਨਾਮ ਵਾਹਿਗੁਰੂ ਇਤਿਆਦੀ ਝੁਨਕਾਰਾ ਹੂਆ ਹੈ ਅਰਥਾਤ ਉਚਾਰਨਾ ਹੂਆ ਹੈ ਵਾ ਜਿਸ ਦਸਮ ਦ੍ਵਾਰ ਮੇਂ ਅਨਹਦ ਸ਼ਬਦ ਤਤਤੰਤੀ ਆਦਿਕਾਂ ਦਾ ਝੁਨਕਾਰ ਹੂਆ ਹੈ ਤਿਸ ਅੰਤਸ਼ ਕਰਨ ਮੈਂ।

## ਜਿਹ ਪਉੜੇ ਪ੍ਰਭ ਸ੍ਰੀ ਗੋਪਾਲ ॥

ਜਹਾਂਪਰ ਅਰਥਾਤ ਦਸਵੇਂ ਦੁਆਰ ਵਾ ਰਿਦੇ ਮੈਂ ਗੋਪਾਲ ਪ੍ਰਭੂ (ਪਉੜੇ) ਬਿਰਾਜਮਾਨ ਹੋ ਰਹੇ ਹੈਂ ॥ ੨॥ (ਜਿਹ ਪਉੜੇ) ਕਹੀਏ ਬਿਰਾਜੇ ਹੈਂ ਯਾਨੇ ਸਥਜਾਤ ਹੁਏ ਹੈਂ। ਪੁਨਾਂ ਵੋਹ ਗੋਪਾਲ ਕੈਸਾ ਸ਼ਕਤੀ ਸਪੰਨ ਹੈ ? ਅਗਲੀ ਪੰਗਤੀ ਮੇਂ ਕਹੇ ਹੈਂ:-

## ਖੰਡਲ ਮੰਡਲ ਮੰਡਲ ਮੰਡਾ ॥

(ਖੰਡਲ) ਭਾਰਤਾਦਿਕ ਖੰਡ ਔਰ (ਮੰਡਲ) ਦੇਸ ਔਰ ਤੀਨ ਲੋਕ ਔਰ ਤੀਨ ਦੇਵਤਾ। (ਖੰਡਲ ਮੰਡਲ ਮੰਡਲ ਮੰਡਾ) ਖੰਡਲ ਕਹੀਏ ਨੌ ਖੰਡ ਮੰਡਲ ਕਹੀਏ ਚਾਰ ਸੈ ਕੋਸ ਕਾ ਇਹ ਜੋ ਮੰਡਲ ਕਹੀਏ ਸਮੂਹ ਇਨ ਕੋ ਗੋਪਾਲ ਨੇ ਮੰਡਾ ਕਹੀਏ ਬਨਾਇਆ ਹੈ ਜੀਵਾਂ ਕੇ ਨਿਵਾਸ ਲੀਏ।

## ਤ੍ਰਿਅ ਅਸਥਾਨ ਤੀਨ ਤ੍ਰਿਅ ਖੰਡਾ ॥

(ਤ੍ਰਿਅ ਖੰਡਾ) ਤੀਨ ਭਾਗ ਰਜੋ ਤਮੋ ਸਤੋ ਗੁਣ ਇਨ (ਮੰਡਲ) ਸਮੂਹ ਕੋ ਜਿਸ ਨੇ (ਮੰਡਾ) ਰਚਾ ਹੈ। (ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ) ਤ੍ਰਿਅ ਅਸਥਾਨ ਕੌਨ ? ਤਿਨ ਲੋਕ। ਤੀਨ ਕੌਨ ? ਤਿਨ ਦੇਵਤਾ ਬ੍ਰਹਮਾ, ਵਿਸ਼ਨ, ਸਿਵ ਕੀਏ। ਤ੍ਰਿਅ ਕਹੀਏ ਤਿਨ ਖੰਡਾ ਕਹੀਏ ਹਿੱਸੇ ਕੌਨ ? ਰਜੋ, ਤਮੋ, ਸਤੋ ਇਹ ਸਭ ਸ੍ਰੀ ਗੋਪਾਲ ਨੇ ਕੀਏ ਹੈਂ ਵਾ ਦੁਤੀ ਤ੍ਰਿਅ ਅਸਥਾਨ ਕੌਨ ? ਜਾਗ੍ਰਤ, ਸੁਪਨ, ਸਖੋਪਤ। ਤੀਨ ਕੌਨ ? ਸੁਤ, ਬਿਤ, ਲੋਕਈਖਣਾ, ਤ੍ਰਿਅ ਖੰਡਾ ਕੌਨ ? ਉਤਮ, ਮਧਜਮ, ਅਧਮ, ਇਹ ਤੀਨ ਪ੍ਰਕਾਰ ਕੇ ਜੀਵ ਸਭ ਸ੍ਰੀ ਗੋਪਾਲ ਨੇ ਮੰਡੇ ਹੈਂ। ਪ੍ਰਸ਼ਨ–ਓਹੁ ਸ੍ਰੀ ਗੋਪਾਲ ਕਿੱਥੇ ਹੈ ? ਉਤਰ:–

## ਅਗਮ ਅਗੋਚਰ ਰਹਿਆ ਅਭ ਅੰਤ ॥

ਸੋ ਅਗਮ ਅਗੋਚਰੁ ਪ੍ਰਮਾਤਮਾ (ਅਭ ਅੰਤ) ਦਸਵੇਂ ਦੁਆਰ ਮੈਂ ਵਾ ਰਿਦੈ ਮੈਂ ਇਸਥਿਤ ਹੋ ਰਹਾ ਹੈ। (ਅਗਮ ਅਗੋਚਰ ਰਹਿਆ ਅਭਅੰਤ) ਅਗਮ ਕਹੀਏ ਬਾਨੀ ਸੇ ਪਰੇ ਅਗੋਚਰ ਕਹੀਏ ਇੰਦ੍ਰੀਆਂ ਕੇ ਅਵਿਸ਼ੇ ਐਸਾ ਈਸ਼੍ਵਰ ਅਭ ਕਹੀਏ ਰਿਦੇ ਕੇ ਅੰਤ ਕਹੀਏ ਅੰਤਰ ਇਸਥਤ ਹੋ ਰਹਿਆ ਹੈ ਜੈਸੇ ਪੂਰਬ ਰਿਦੇ ਕੋ ਗੜਾ ਕਹਿਆ। ਪ੍ਰਸ਼ਨ–ਉਸ ਸ੍ਰੀ ਗੋਪਾਲ ਕਾ ਕੋਈ ਅੰਤ ਪਾ ਸਕਤਾ ਹੋਵੇਗਾ ? ਉਤਰ:–

## ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥ ੩ ॥

ਤਿਸ ਧਰਨੀ ਧਰ ਕੇ ਮੰਤ੍ਰ ਕਾ ਕੋਈ (ਪਾਰੁ) ਅੰਤ ਨਹੀਂ ਪਾਇ ਸਕਤਾ। (ਪਾਰੁ ਨ ਪਾਵੈ ਕੋ ਧਰਨੀ ਧਰ ਮੰਤ) ਹੇ ਪਿਆਰੇ ਧਰਨੀ ਧਰ ਜੋ ਈਸ਼੍ਵਰ ਤਿਸ ਕੇ ਮੰਤ ਕਹੀਏ ਅੰਤ ਕਾ ਕੋਈ ਪਾਰਾ ਵਾਰ ਨਹੀਂ ਪਾ ਸਕਤਾ ਵਾ ਧਰਨੀਧਰ ਕੇ ਮੰ ਕਹੀਏ ਸਲਾਹ ਕਾ ਕੋਈ ਪਾਰਾਵਾਰ ਨਹੀਂ ਪਾ ਸਕਦਾ ਵਾ ਕਹੀਏ ਸਲਾਹ ਵਾ ਧਰਨੀਧਰ ਕੇ ਬੇਦ ਰੂਪੀ ਮੰਤ੍ਰ ਕਾ ਕੋਈ ਪਾਰ ਨਹੀਂ ਪਾ ਸਕਦਾ ॥ ੩ ॥ ਵੋਹ ਸ੍ਰੀ ਗੋਪਾਲ ਕੈਸਾ ਹੈ, ਜਿਸ ਨੇ ਭਗਤਾਂ ਕੇ ਤਾਰਨੇ ਲਈ ਸ਼ਜਾਮ ਆਦਿਕ ਰੰਗ ਕੀਏ ਹੈਂ ? ਜੈਸੇ ਆਗੇ ਕਹੇ ਹੈਂ:–

## ਕਦਲੀ ਪੁਹਪ ਧੂਪ ਪਰਗਾਸ ॥

ਸਰਗੁਣ ਮੂਰਤੀ ਜਿਸ ਕੋ ਜੋਗੀ ਦੇਖਤੇ ਹੈਂ ਤਿਸ ਕਾ ਕੇਲੇ ਕੇ ਫੂਲੋਂ ਜੈਸਾ ਰੰਗ ਹੈ ਔਰ ਧੂਪ ਕੇ ਸਦਰਸ ਪ੍ਰਕਾਸ਼ ਹੈ। (ਕਦਲੀ ਪੁਹਪ ਧੂਪ ਪਰਗਾਸ)। ਕਦਲੀ ਕੇ ਪੁਹਪ ਕਹੀਏ ਪੁਸ਼ਪਵਤ ਕਦਲੀ ਨਾਮ ਹੈ ਕੇਲੇ ਕਾ ਕੇਲੇ ਕਾ ਪੁਸ਼ਪ ਅੰਤਰ ਸੇ ਸਜਾਮ ਹੋਵੇ ਹੈ ਐਸਾ ਮਹਾਂਰਾਜ ਜੀ ਨੇ ਰੰਗ ਕੀਆ ਹੈ ਕ੍ਰਿਸ਼ਨਾ ਰਾਮ ਇਤਜਾਦ ਬਿਜਕਤੀਆਂ ਧਾਰੀਆਂ ਧੂਪਵਤ ਉਜਲ ਮਹਾਂਰਾਜ ਜੀ ਕਾ ਜਸ ਹੈ ਸੂਰਜ ਵਤ ਮਹਾਂਰਾਜ ਜੀ ਕਾ ਪ੍ਰਕਾਸ਼ ਹੈ।

## ਰਜ ਪੰਕਜ ਮਹਿ ਲੀਓ ਨਿਵਾਸ ॥

ਤਿਸ ਕੇ ਚਰਨ ਕਮਲੋਂ ਕੀ (ਰਜ) ਧੂੜੀ ਮੈਂ ਜੋਗੀ ਨੇ ਨਿਵਾਸ ਲੀਆ ਹੈ ਵਾ ਦਸਮੇ ਦੁਆਰ ਜੋ ਕਮਲ ਹੈ ਤਿਸ ਕਾ ਰੰਗੁ ਕੇਲੇ ਕੇ ਫੂਲ ਜੈਸਾ ਹੈ ਅਰ ਧੂਪ ਜੈਸਾ ਪ੍ਰਕਾਸ਼ ਹੈ ਤਿਸ ਪੰਕਜ ਕੀ ਰਜ ਕਰਕੇ ਲੈਣਾ ਮਧਜ ਕਮਲ ਕੇ ਬੀਚ ਨਿਵਾਸ ਲੀਆ ਹੈ ਕਿਆ ਜੋਗੀ ਤਿਸ ਮੈਂ ਧਜਾਨ ਕਰਕੇ ਬ੍ਰਹਮ ਕੋ ਦੇਖਤਾ ਹੈ ਵਾ ਕਦਲੀ ਕਰ ਫਲ ਗ੍ਰਹਣ ਕਰਨਾ ਔਰ (ਪੁਹਪ) ਫੂਲ ਕਜਾ ਫਲ ਫੂਲ ਚੜ੍ਹਾਉਣੇ ਧੂਪ ਧੁਖਾਉਨਾ (ਪ੍ਰਗਾਸ) ਦੀਪਕ ਜਗਾਇ ਕਰ ਆਰਤੀ ਕਰਨੀ ਇਹ ਸਭ ਰੀਤੀ ਕਰੀ ਗਈ ਜਬ ਪ੍ਰਮੇਸ਼੍ਵਰ ਕੇ ਚਰਨ ਕਮਲੋਂ ਕੀ ਧੂੜੀ ਮੈਂ ਨਿਵਾਸ ਕਰ ਲੀਆ। (ਰਜ ਪੰਕਜ ਮਹਿ ਲੀਓ ਨਿਵਾਸ) ਸ੍ਰੀ ਕਬੀਰ ਜੀ ਕਹੇ ਹੈਂ ਹਮ ਨੇ ਤਾਂ ਐਸੇ ਭਗਵਾਨ ਕੇ ਪੰਕਜ ਕਹੀਏ ਚਰਨੋਂ ਕਵਲੋਂ ਕੀ ਰਜ ਧੂੜੀ ਮੈਂ ਨਿਵਾਸ ਲੀਆ ਹੈ ਤੁਮ ਭੀ ਲਵੋ। ਵਾ ਦੁਤੀ ਅਰਥ ਨਿਰਗੁਣ ਰੂਪ ਕਰਕੇ ਵਿਆਪਕਤਾ ਕਹੇ ਹੈਂ (ਕਦਲੀ ਪੁਹਪ ਧੂਪ ਪਰਗਾਸ) ਕਦਲੀ ਕਹੀਏ ਕੇਲਿਆਂ ਵਿਚ ਪੁਹਪ ਕਹੀਏ ਪੁਸ਼ਪਾਂ ਵਿਚ ਧੂਪ ਓਹੁ ਜੇਹੜੀ ਆਰਤੀ ਮੈਂ ਦੇਵੇ ਹੈਂ ਯਾਨੇ ਧੂਪ ਵਿਚ ਭੀ ਅਤੇ ਪ੍ਰਗਾਸ ਕਹੀਏ ਆਰਤੀ ਵਿਚ ਰਜ ਕਹੀਏ ਧੂੜੀ ਵਿਚ ਪੰਕਜ ਕਹੀਏ ਕਵਲੋਂ ਵਿਚ ਇਤਆਦਿਕ ਸਭ ਮੈਂ ਉਸ ਈਸ਼੍ਵਰ ਨੇ ਨਿਵਾਸ ਲੀਆ ਹੈ।

## ਦੁਆਦਸ ਦਲ ਅਭ ਅੰਤਰਿ ਮੰਤ ॥

ਦਸਮੇਂ ਦ੍ਵਾਰ ਮੈਂ ਜੋ ਕਮਲ ਹੈ ਤਿਸ ਕੇ ਬਾਰਾਂ ਪੱਤ੍ਰ ਹੈਂ ਤਿਸ ਦਸਮੇਂ ਦ੍ਵਾਰ ਮੈਂ ਜੋਗੀ ਮੰਤ੍ਰ ਕੋ ਉਚਾਰਤਾ ਹੈ ਵਾ ਦਵਾਦਸ ਅੱਖਰ ਰੂਪ ਦਲ ਹੈ ਜਿਸ ਮੰਤਰ ਦੇ ਅਰਥਾਤ (ੳ ਨਮੋ ਭਗਵਤੇ ਵਾਸਦੇਵਾਯ) ਇਸ ਮੰਤਰ ਕੋ ਰਿਦੇ ਅੰਤਰਿ ਧਾਰਿਆ ਹੈ। (ਦੁਆਦਸ ਦਲ ਅਭ ਅੰਤਰਿ ਮੰਤ) ਦੋ ਅਤੇ ਦਸ ਬਾਰਾਂ ਅੱਖਰਾਂ ਵਾਲਾ ਜੋ ਮੰਤਰ ਹੈ (ੳ ਨਮੋ ਭਗਵਤੇ ਵਾਸਦੇਵਾਯ) ਇਹ ਜਿਸ ਨੇ ਅਭ ਕਹੀਏ ਰਿਦੇ ਅੰਤਰ ਧਾਰਿਆ ਹੈ ਵਾ ਦੂਤੀ ਦੋ ਅਤੇ ਦਸ ਬਾਰਾਂ ਪੰਖੜੀਆਂ ਵਾਲਾ ਅਬ ਕਹੀਏ ਰਿਦੇ ਅੰਤਰ ਜਿਹ ਕਹੀਏ ਜਿਸ ਨੇ ਗੁਰ ਮੰਤਰ ਧਾਰਿਆ ਹੈ।

## ਜਹ ਪਉੜੇ ਸ੍ਰੀ ਕਮਲਾ ਕੰਤ ॥ ੪ ॥

ਜਹਾਂ ਸ੍ਰੀ ਲਛਮੀ ਜੀ ਕੇ ਪਤੀ ਬਿਸ਼ਨੂ ਸਾਖੀ ਰੂਪ ਹੋਇ ਕੇ ਬਿਰਾਜਮਾਨ ਹੋਇ ਰਹੇ ਹੈਂ। (ਜਹ ਪਉੜੇ ਸੀ ਕਮਲਾ ਕੰਤ) ਜਿਸ ਅੰਤਸ਼ਕਰਨ ਮੈਂ ਸ੍ਰੀ ਕਮਲਾ ਕੇ ਕੰਤ ਪਤੀ ਪਉੜੇ ਕਹੀਏ ਬਿਰਾਜ ਰਹੇ ਹੈਂ, ਯਾਨੇ ਸਾਖਯਾਤ ਹੋ ਰਹੇ ਹੈਂ ॥੪ ॥ ਪ੍ਰਸ਼ਨ–ਆਪ ਪੁਨਾ ਪੂਰਬੋਕਤ ਏਹੀ ਕਹਿਤੇ ਆਵਤੇ ਹੋ ਸ੍ਰੀ ਗੁਪਾਲ ਅੰਤਸ਼ਕਰਨ ਮੈਂ ਹੈ ਵਾ ਦਸਮ ਦ੍ਵਾਰ ਮੈਂ ਹੈ ਇਸ ਆਪ ਕੇ ਕਥਨ ਮੈਂ ਵੋਹ ਈਸ਼੍ਵਰ ਇਕ ਦੇਸੀ ਸਿਧ ਹੋਵੇ ਹੈ। ਉਤਰ ਸਾਰੇ ਬਿਆਪਕ ਕਹੇ ਹੈਂ:–

## ਅਰਧ ਉਰਧ ਮੁਖਿ ਲਾਗੋ ਕਾਸੁ ॥

ਨੀਚੇ ਕੇ ਅਪਾਨ ਔਰ ਉਪਰ ਕੇ ਪ੍ਰਾਣ ਪੌਣ ਮੈਂ ਮਿਲ ਕੇ ਮੁਖਿ (ਅਕਾਸ) ਅਰਥਾਤ ਦਸਵੇਂ ਦ੍ਵਾਰ ਜਾਇ ਲਾਗਾ ਹੈ। (ਅਰਧ ਉਰਧ ਮੁਖਿ ਲਾਗੋ ਕਾਸੁ) ਅਰਧ ਉਰਧ ਕਹੀਏ ਲੋਕ ਪ੍ਰਲੋਕ ਓਹੁ ਮੁਖੀ ਕਾਸ ਕਹੀਏ ਅਕਾਸਵਤ ਵਾ ਚਿਦਾਕਾਸ ਲਗ ਰਹਾ ਹੈ ਅਰਥਾਤ ਵਿਆਪਕ ਹੋ ਰਹਾ ਹੈ।

## ਸੁੰਨ ਮੰਡਲ ਮਹਿ ਕਰਿ ਪਰਗਾਸੁ ॥

(ਸੁੰਮ ਮੰਡਲ) ਦਸਵੇਂ ਦ੍ਵਾਰ ਮੈਂ ਜੋਗ ਕਲਾ ਕਰ ਜੋਗੀ ਨੇ ਪ੍ਰਕਾਸ਼ ਕੀਆ ਹੈ ਵਾ ਅਰਧ ਜੀਉ ਉਰਧ ਈਸ਼ਰ ਇਨ ਦੋਨੋਂ ਮੈਂ ਮੁਖ (ਅਕਾਸੁ) ਬ੍ਰਹਮ ਲਾਗਾ ਹੈ ਭਾਵ ਜਿਸ ਕੀ ਦੋਨੋਂ ਮੈਂ ਸਮਾਨ ਸਤਾ ਹੈ ਤਿਸ ਅਫੁਰ ਰੂਪ ਮੰਡਲਾਕਾਰ ਅਖੰਡ ਪ੍ਰਕਾਸ਼ ਰੂਪ ਮੈਂ ਗਜਾਨੀ ਪੁਰਸ਼ (ਪਰਗਾਸੁ) ਨਿਵਾਸ (ਕਰਿ) ਕਰਤਾ ਹੈ। (ਸੁੰਨ ਮੰਡਲ ਮਹਿ ਕਰਿ ਪਰਗਾਸੁ) ਸੁਨ ਮੰਡਲ ਜੋ ਦਸਮ ਦ੍ਵਾਰ ਵਾ ਅੰਤਸ਼ ਕਰਨ ਤਿਸ ਮੈਂ ਭੀ ਓਹੀ ਪ੍ਰਕਾਸ਼ ਕਰ ਰਹਾ ਹੈ।

## ਊਹਾ ਸੂਰਜੁ ਨਾਹੀ ਚੰਦ ॥

ਊਹਾ ਦਸਵੇਂ ਦ੍ਵਾਰ ਵਾ ਰਿਦੇ ਮੈਂ ਸੂਰਜ ਔਰ ਚੰਦ ਕਾ ਪ੍ਰਕਾਸ਼ ਨਹੀਂ ਹੈ। (ਊਹਾ ਸੂਰਜੁ ਨਾਹੀ ਚੰਦ) ਊਹਾ ਦਸਮ ਦ੍ਵਾਰ ਮੈਂ ਨਾ ਸੂਰਜ ਪ੍ਰਕਾਸ਼ ਕਰ ਸਕੇ ਹੈ ਔਰ ਨਾ ਚੰਦ੍ਰਮਾ ਪ੍ਰਕਾਸ਼ ਕਰ ਸਕੇ ਹੈ ਵਾ ਊਹਾ ਅੰਤਸ਼ਕਰਨ ਮੈਂ ਨਾ ਸੂਰਜ ਪ੍ਰਕਾਸ਼ ਕਰ ਸਕੇ ਹੈ ਨਾ ਚੰਦ੍ਰਮਾ।

## ਆਦਿ ਨਿਰੰਜਨੁ ਕਰੈ ਅਨੰਦ ॥ ੫ ॥

ਆਦਿ ਰੂਪ ਨਿਰੰਜਨ ਕੋ ਪ੍ਰਕਾਸ਼ ਕਰ ਜੋਗੀ ਵਾ ਗਜਾਨੀ ਅਨੰਦ ਕਰਤੇ ਹੈਂ। (ਆਦਿ ਨਿਰੰਜਨੁ ਕਰੈ ਅਨੰਦ) ਓਹ ਆਦੀ ਨਿਰੰਜਨ ਹੀ ਅਨੰਦ ਰੂਪ ਪ੍ਰਕਾਸ਼ ਕਰੇ ਹੈ ਵਾ ਊਹਾਂ ਉਸ ਈਸ਼੍ਵਰ ਮੈਂ ਨਾ ਸੂਰਜ ਹੈ ਨਾ ਚੰਦ ਹੈ ਜੀਵ ਕੋ ਚਾਹੀਏ ਉਸ ਆਦੀ ਨਿਰੰਜਨ ਕਾ ਅਨੰਦ ਲੈਣਾ ਕਰੇ ॥ ੫ ॥ ਅਬ ਸਮਸ੍ਰੀ ਮੈਂ ਵਜਸ੍ਰੀ ਤੁਲਜ ਹੀ ਕਹੇ ਹੈਂ:–

## ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥

ਸੋਈ ਪ੍ਰਮੇਸ਼੍ਵਰ ਬ੍ਰਹਮੰਡ ਮੈਂ ਹੈ ਅਰ ਸੋਈ ਸਰੀਰ ਮੈਂ ਜਾਨਾ ਹੈ। (ਸੋ ਬ੍ਰਹਮੰਡਿ ਪਿੰਡਿ ਸੋ ਜਾਨੁ) ਜੋ ਬ੍ਰਹਮੰਡ ਮੈਂ ਪੂਰਨ ਹੈ ਸੋਈ ਪਿੰਡ ਕਹੀਏ ਸਰੀਰ ਮੈਂ ਜਾਨ ਔਰ ਜੋ ਪਿੰਡ ਮੈਂ ਹੈ ਸੋਈ ਬ੍ਰਹਮੰਡ ਮੈਂ ਜਾਨ।

## ਮਾਨ ਸਰੋਵਰਿ ਕਰਿ ਇਸਨਾਨੁ ॥

(ਮਾਨ ਸਰੋਵਰਿ) ਦਸਵੇਂ ਦ੍ਵਾਰ ਮੈਂ ਵਾ ਰਿਦੇ ਮੈਂ ਜੋਗੀ ਔਰ ਗਜਾਨੀ ਇਸ਼ਨਾਨ ਕੋ ਕਰਤੇ ਹੈਂ। (ਮਾਨ ਸਰੋਵਰਿ

ਕਰਿ ਇਸਨਾਨੁ) ਪੂਰਬ ਐਸੇ ਸਰਬ ਮੈਂ ਪੂਰਨ ਜਾਨ ਕੇ ਮਾਨ ਸਰੋਵਰ ਕੌਨ ? ਅੰਤਸ਼ ਕਰਨ, ਤਿਸ ਮੈਂ ਇਸ਼ਨਾਨ ਕਰ ਵਾ ਮਾਨ ਸਰੋਵਰ ਦਸਮ ਦ੍ਵਾਰ ਤਿਸ ਮੈਂ ਇਸ਼ਨਾਨ ਕਰ ਵਾ ਮਾਨ ਸਰੋਵਰ ਸਤਿਸੰਗ ਕਾ ਨਾਮ ਹੈ ਤਿਸ ਮੈਂ ਇਸ਼ਨਾਨ ਕਰ। ਪ੍ਰਸ਼ਨ–ਅਪਨੇ ਸਾਮਾਨਜ ਸੇ ਇਸ਼ਨਾਨ ਹੀ ਕਰਨਾ ਕਹਾ ਪ੍ਰੰਤੂ ਜਲ ਕਾ ਨਿਰਣਾ ਨਹੀਂ ਕੀਆ ਕਿ ਕਿਸ ਜਲ ਮੈਂ ਇਸ਼ਨਾਨ ਕਰੇ ? ਉਤਰ:–

## ਸੋਹੰ ਸੋ ਜਾਕਉ ਹੈ ਜਾਪੁ ॥

ਸੋਹੰ ਸੋਹੰ ਜਿਸ ਜੋਗੀ ਦਾ ਜਾਪ ਹੈ। (ਸੋਹੰ ਸੋ ਜਾਕਉ ਹੈ ਜਾਪੁ) ਸੋ ਕਹੀਏ ਵੋਹ ਪ੍ਰਮਾਤਮਾ ਦੇਵ ਮੈਂ ਹੂੰ ਔਰ ਅਹੰ ਸੋ ਮੈਂ ਵਹੁ ਹੂੰ ਐਸਾ ਜਾਕਉ ਕਹੀਏ ਜਿਸ ਈਸ਼੍ਵਰ ਕਾ ਜਾਪ ਹੈ ਇਹ ਜਲ ਹੈ ਇਸ ਮੈਂ ਇਸ਼ਨਾਨ ਕਰ।

## ਜਾਕੋ ਲਿਪਤ ਨ ਹੋਇ ਪੁੰਨ ਅਰੁ ਪਾਪੁ ॥ ੬ ॥

ਪੁਨਾ ਜਿਸ ਕੋ ਪੁੰਨ ਪਾਪ ਕਾ ਲੇਪ ਨਹੀਂ ਹੋਤਾ ਹੈ (ਸੋਹੰ ਸੋ) ਇਸ ਪਦ ਮੈਂ ਹੁੰਦੇ ਹਰੀ ਦੀਪਕ ਹੈ। (ਜਾਕੋ ਲਿਪਤ ਨ ਹੋਇ ਪੁੰਨ ਅਰੁ ਪਾਪੁ) ਜਾਕਉ ਕਹੀਏ ਜਿਸ ਈਸ਼੍ਵਰ ਕੋ ਪਾਪ ਪੁੰਨ ਕਰਮੋਂ ਕਾ ਲੇਪ ਨਹੀਂ ਲਗੇ ਹੈ ਵਾ ਜੋ ਐਸੇ ਪੂਰਬ ਜਲ ਮੈਂ ਇਸ਼ਨਾਨੀ ਹੂਆ ਹੈ ਤਾਂ ਕਉ ਭੀ ਪਾਪ ਪੁੰਨ ਕਾ ਲੇਪ ਨਹੀਂ ਲਗੇ ਹੈ ॥ ੬ ॥

## ਅਬਰਨ ਬਰਨ ਘਾਮ ਨਹੀ ਛਾਮ ॥

ਨਾ ਤੋ ਉਸ ਮੈਂ ਬਰਨ ਹੈ ਨ ਅਬਰਨ ਹੈ ਨਾ ਧੂਪ ਹੈ ਔਰ ਨਾ ਛਾਇਆ ਹੈ ਭਾਵ ਸੇ ਪ੍ਰਮੇਸ਼੍ਵਰ ਮੈਂ ਵਾ ਦਸਵੇਂ ਦ੍ਵਾਰ ਇਸਥਿਤ ਜੋਗੀ ਮੈਂ ਦ੍ਵੰਦੋਂ ਕਾ ਅਭਾਵ ਹੈ। ਐਸੇ ਜੋਗ ਕੀ ਪ੍ਰਾਪਤੀ ਔਰ ਕਿਸੇ ਪ੍ਰਕਾਰ ਨਹੀਂ ਹੋਤੀ ਕੇਵਲ ਗੁਰੋਂ ਕੀ ਸਰਨ ਸੇ ਹੋਤੀ ਹੈ।(ਅਬਰਨ ਬਰਨ ਘਾਮ ਨਹੀ ਛਾਮ)ਪੁਨਾ ਜਿਸ ਈਸ਼੍ਵਰ ਮੈਂ ਨਾਂ ਅਬਰਨ ਕਹੀਏ ਨੀਚ ਪਨਾ ਹੈ ਔਰ ਨਾ ਬਰਨ ਕਹੀਏ ਉਚ ਪਨਾ ਹੈ ਨਾਂ ਘਾਮ ਹੈ ਨਾ ਛਾਇਆ ਹੈ ਸਭ ਤੇ ਰਹਿਤ ਹੈ ਵਾ ਘਾਮ ਤਮੋਗੁਨ ਨਹੀਂ ਉਸ ਮੈਂ, ਛਾਮ ਸਤੋਗੁਨ ਹੈ ਵਾ ਘਾਮ ਪ੍ਰਕਾਸ਼ ਹੈ ਛਾਮ ਜੜਤਾ ਨਹੀਂ ਵਾ ਜਿਸ ਨੇ ਪੂਰਬ ਜਲ ਮੈਂ ਇਸ਼ਨਾਨ ਕੀਆ ਹੈ ਉਸ ਮਹਾਤਮਾਂ ਮੈਂ ਨਾ ਬਰਨ ਹੈ ਨਾ ਅਬਰਨ ਹੈ ਵਾ ਨਾ ਉਸ ਕੀ ਦ੍ਰਿਸ਼ਟੀ ਮੈਂ ਬਰਨ ਹੈ ਔਰ ਨਾ ਅਬਰਨ ਹੈ ਵਾ ਜੇਕਰ ਵੋਹੁ ਅਬਰਨ ਹੈ ਤੋ ਭੀ ਬਰਨ ਹੈ ਨਾ ਘਾਮ ਹੈ ਉਸ ਮੈਂ ਨਾ ਛਾਮ ਹੈ ਉਸ ਮੈਂ ॥ ਚਾਰ ਅਰਥ। ਪ੍ਰਸ਼ਨ–ਐਸਾ ਜੋ ਪੂਰਬ ਈਸ਼੍ਵਰ ਬਰਨ ਅਬਰਨ ਤੇ ਰਹਿਤ ਕਹਾ ਉਸ ਕੀ ਪ੍ਰਾਪਤੀ ਕਿਸ ਸਾਧਨ ਤੇ ਹੋਵੇ ਹੈ ? ਉਤ੍ਰ:–

## ਅਵਰੁ ਨ ਪਾਈਐ ਗੁਰ ਕੀ ਸਾਮ ॥

ਅਸੇ ਜੋਗ ਕੀ ਪ੍ਰਾਪਤੀ ਔਰ ਕਿਸੇ ਪ੍ਰਕਾਰ ਨਹੀਂ ਹੋਤੀ ਕੇਵਲ ਗੁਰੋਂ ਕੀ ਸ਼ਰਣ ਸੇ ਹੋਤੀ ਹੈ। (ਅਵਰੁ ਨ ਪਾਈਐ ਗੁਰ ਕੀ ਸਾਮ) ਹੇ ਪਿਆਰੇ ਗੁਰਾਂ ਕੀ ਸਾਮ ਕਹੀਏ ਸ਼ਰਨ ਬਿਨਾ ਅਵਰ ਕਿਸੀ ਪ੍ਰਕਾਰ ਨਹੀਂ ਪਾਈਏ ਹੈ।

## ਟਾਰੀ ਨ ਟਰੈ ਆਵੈ ਨ ਜਾਇ ॥

ਉਸ ਮੈਂ ਬ੍ਰਤੀ ਲਗੀ ਹੂਈ (ਟਾਰੀ ਨ ਟਰੈ) ਹਟਾਈ ਹੂਈ ਹਟਤੀ ਨਹੀਂ ਅਰੁ ਨਾ ਵਹੁ ਪੁਰਸ਼ ਜਨਮਤਾ, ਮਰਤਾ ਹੈ। (ਟਾਰੀ ਨ ਟਰੈ ਆਵੈ ਨ ਜਾਇ) ਗੁਰਾਂ ਕੀ ਸਰਨ ਦ੍ਵਾਰਾ ਜਿਨ ਕੀ ਬ੍ਰਿਤੀ ਈਸ਼੍ਵਰ ਮੈਂ ਦ੍ਰਿੜ ਹੋਈ ਹੈ ਉਨ ਕੀ ਬ੍ਰਿਤੀ ਧਰੀ ਹੋਈ ਨਹੀਂ ਟਰੇ ਹੈ ਬ੍ਰਿਤੀ ਕੇ ਪ੍ਰਭਾਵ ਕਰਕੇ ਓਹੁ ਨਾ ਆਵੈ ਜਮ ਕੇ ਨਾ ਜਾਵੈ ਮਰ ਕੇ ਅਰਥਾਤ ਜਨਮਨੇ ਮਰਨੇ ਤੇ ਰਹਿਤ ਹੂਆ ਹੈ। ਕਿਉਂ ਕਰ ? ਅਗੇ ਕਹੇ ਹੈਂ:–

## ਸੁੰਨਿ ਸਹਜ ਮਹਿ ਰਹਿਓ ਸਮਾਇ ॥ ੭ ॥

(ਸੁੰਨ) ਦਸਵੇਂ ਦ੍ਵਾਰ ਵਾ ਅਫੁਰ ਔ ਸਾਂਤੀ ਰੂਪ ਪਰਮੇਸ਼੍ਵਰ ਮਹਿ ਸਮਾਇ ਰਹਾ ਹੈ ਭਾਵ ਅਭੇਦ ਹੋਇ ਰਹਾ ਹੈ। ਜੇ ਕਹੇ ਵਹੁ ਸ਼ਾਂਤ ਰੂਪ ਕਹਾਂ ਹੈ ? ਤਿਸ ਪਰ ਕਹਿਤੇ ਹੈਂ–(ਸੁੰਨ ਸਹਜ ਮਹਿ ਰਹਿਓ ਸਮਾਇ) ਸੁੰਨ ਜੋ ਸਹਜ ਪਦ ਤਿਸ

ਮਹਿ ਉਹ ਰਹਿਓ ਸਮਾਇ। ਪ੍ਰਸ਼ਨ—ਜਿਸ ਮੈਂ ਵੋਹੁ ਬ੍ਰਿਤੀ ਦ੍ਰਿੜ ਵਾਲਾ ਸਮਾਇ ਰਹਿਓ ਹੈ ਉਹ ਈਸ਼੍ਵਰ ਕੋ ਦੇਸਾਂਤ੍ਰਾਂ ਵਿਚੋਂ ਢੂੰਢੇ ? ਉਤ੍ਰ:-

## ਮਨ ਮਧੇ ਜਾਨੈ ਜੇ ਕੋਇ ॥

ਮਨ ਕੇ (ਮਧੇ) ਬੀਚ ਹੀ ਹੈ ਪਰ ਜੇ ਕੋਈ ਜਾਨੇ। (ਮਨ ਮਧੇ ਜਾਨੈ ਜੇ ਕੋਇ) ਓਹੁ ਦੇਸਾਂਤ੍ਰਾਂ ਮੈਂ ਨਹੀਂ ਹੈ ਮਨ ਕੇ ਹੀ ਮਧੇ ਹੈ ਅਗਰ ਜੇਕਰ ਕੋਈ ਗੁਰ ਉਪਦੇਸ਼ ਕਰਕੇ ਜਾਨੇ ਹੈ।

## ਜੋ ਬੋਲੈ ਸੋ ਆਪੈ ਹੋਇ ॥

ਜੋ ਬੋਲਤਾ ਹੈ ਭਾਵ ਸੋ ਬਾਣੀ ਆਦਿ ਇੰਦ੍ਰਿਆਂ ਕੋ ਸਤਾ ਦੇਤਾ ਹੈ ਸੋਈ ਆਪ ਹੀ ਹੈ ਐਸੇ ਜਾਨ ਲੇਤਾ ਹੈ। (ਜੋ ਬੋਲੈ ਸੋ ਆਪੈ ਹੋਇ) ਮਨ ਵਿਚ ਭੀ ਵੋਹੁ ਈਸ਼੍ਵਰ ਜੜ ਰੂਪ ਹੂਆ ਇਸਥਿਤ ਨਹੀਂ ਜੋ ਚੇਤਨ ਸਰਬ ਇੰਦ੍ਰੇ ਰੂਪ ਹੂਆ ਬੋਲ ਰਹਾ ਹੈ ਸੋ ਉਸ ਕਾ ਆਪ ਹੀ ਅਧਿਕਾਰੀ ਹੋ ਜਾਵੇ ਹੈ ਵਾ ਜੋ ਉਸ ਕੇ ਜਸ ਕੋ ਬੋਲੇ ਹੈ ਸੋ ਆਪ ਹੀ ਤਿਸ ਕਾ ਰੂਪ ਹੋ ਜਾਵੇ ਹੈ।

## ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ ॥

ਜੋ ਗੁਰੋਂ ਸੇ ਮੰਤ੍ਰ ਲੇਕਰ ਜੋਤੀ ਪ੍ਰਮੇਸ਼੍ਵਰ ਮੈਂ ਮਨ ਕੋ ਇਸਥਿਤ ਕਰਤਾ ਹੈ। (ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ) ਜੋ ਪੁਰਸ਼ ਗੁਰਮੰਤ੍ਰ ਕਰਕੇ ਜੋਤੀ ਮੈਂ ਮਨ ਕੋ ਅਸਥਿਰ ਕਰੇ ਹੈ।

## ਕਹਿ ਕਬੀਰ ਸੋ ਪ੍ਰਾਨੀ ਤਰੈ ॥ ੮ ॥ ੧ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸੋ ਪ੍ਰਾਨੀ ਸੰਸਾਰ ਸਮੁੰਦਰ ਸੇ ਤਰ ਜਾਤਾ ਹੈ। (ਕਹਿ ਕਬੀਰ ਸੋ ਪ੍ਰਾਨੀ ਤਰੈ) ਸ੍ਰੀ ਕਬੀਰ ਜੀ ਕਹਿਤੇ ਹੈਂ ਸੋ ਪ੍ਰਾਨੀ ਤਰੇ ਹੈ ਜਿਸ ਤੇ ਗੁਰ ਸ਼ਰਨ ਕੋ ਲਵੇ॥ ੮ ॥ ੧ ॥

## ਕੋਟਿ ਸੂਰ ਜਾਕੈ ਪਰਗਾਸ ॥

ਹੇ ਹਰੀ ਕੈਸਾ ਤੂੰ ਹੈਂ ਕ੍ਰੋੜੋਂ ਹੀ ਸੂਰਜ ਜਿਸ ਕੋ ਪ੍ਰਕਾਸ਼ ਕਰ ਰਹੇ ਹੈਂ।

## ਕੋਟਿ ਮਹਾਂਦੇਵ ਅਰੁ ਕਬਿਲਾਸ ॥

ਕ੍ਰੋੜੋਂ ਮਹਾਂਦੇਵ ਔਰੁ (ਕਲਾਸ) ਪਰਬਤ ਹੈਂ।

## ਦੁਰਗਾ ਕੋਟਿ ਜਾਕੈ ਮਰਦਨੁ ਕਰੈ ॥

ਕ੍ਰੋੜਾਂ ਦੁਰਗਾ ਦੇਵੀਆਂ ਜਿਸ ਕੇ ਚਰਨੋਂ ਕੋ ਮਲਤੀ ਹੈਂ।

## ਬ੍ਰਹਮਾ ਕੋਟਿ ਬੇਦ ਉਚਰੈ ॥ ੧ ॥

ਕ੍ਰੋੜਾਂ ਬ੍ਰਹਮਾ ਜਿਸ ਕੇ ਦ੍ਵਾਰੇ ਪਰ ਬੇਦ ਕੋ ਉਚਾਰਤੇ ਹੈਂ॥

## ਜਉ ਜਾਚਉ ਤਉ ਕੇਵਲ ਰਾਮ ॥

ਹੇ ਰਾਮ ਜੋ ਮਾਂਗਤਾ ਹੂੰ ਤੋ ਕੇਵਲ ਤੇਰੇ ਕੋ ਹੀ ਮਾਂਗਤਾ ਹੂੰ। (ਜਉ ਜਾਚਉ ਤਉ ਕੇਵਲ ਰਾਮ) ਹੇ ਪਿਆਰੇ ਜੇਕਰ ਹਮ ਜਾਚਤੇ ਹਾਂ ਤਾਂ ਕੇਵਲ ਕਹੀਏ ਸਿਰਫ ਰਾਮ ਤੇ ਹੀ ਜਾਚਤੇ ਹੈਂ। ਪ੍ਰਸ਼ਨ—ਆਨ ਦੇਵਤਾ ਪਾਸੋਂ ਮਾਂਗ ਲਵੇ। ਉਤਰ:-

## ਆਨ ਦੇਵ ਸਿਉ ਨਾਹੀ ਕਾਮ ॥ ੧ ॥ ਰਹਾਉ ॥

ਔਰ ਦੇਵਤਿਓਂ ਸੇ ਹਮਾਰਾ ਕਾਮੁ ਕੁਛੁ ਨਹੀਂ। (ਆਨਦੇਵ ਸਿਉ ਨਾਹੀ ਕਾਮ) ਆਨ ਹੋਰ ਦੇਵਤਿਓਂ ਨਾਲ ਹਮਾਰਾ ਕੋਈ ਕਾਮ ਨਹੀਂ ਯਥਾ—(ਜਾਕਉ ਠਾਕੁਰ ਊਚਾ ਹੋਈ। ਸੋ ਜਨੁ ਪਰਘਰਿ ਜੀਤ ਨ ਸੋਹੀ) ਜਿਸ ਕਾ ਸੁਆਮੀ ਊਚਾ ਹੋਵੇ ਸਰਬ ਬਾਰਤਾ ਸੇ ਭਰਪੂਰ ਹੋਵੇ ਸੋ ਪੁਰਸ਼ ਪਰਾਏ ਘਰ ਦੇਵੀ ਦੇਵਤਿਆਂ ਕੇ ਜਾਤਾ ਸੋਭਾ

ਨਹੀਂ ਪਾਵੇ ਹੈ। ਕੈਸੇ ਬੜਾ ਹੈ ? ਕਹਿਤੇ ਹੈਂ-(ਕੋਟਿ ਸੂਰ ਜਾਕੈ ਪਰਗਾਸ। ਕੋਟਿ ਮਹਾਂਦੇਵ ਅਰੁ ਕਬਿਲਾਸ) ਜਾਕ ਦਰਬਾਰ ਮੈਂ ਕ੍ਰੋੜਾਂ ਹੀ ਸੂਰਜ ਪ੍ਰਕਾਸ਼ ਕਰ ਰਹੇ ਹੈਂ ਔਰ ਜਾਕੇ ਦਰਬਾਰ ਮੇਂ ਕ੍ਰੋੜਾਂ ਹੀ ਮਹਾਂਦੇਵ ਇਸਥਿਤ ਹੈਂ ਉਨਕੇ ਰਹਨੇ ਵਾਸਤੇ ਕ੍ਰੋੜਾਂ ਹੀ ਕਬਿਲਾਸ ਕਹੀਏ ਕਈਲਾਸ਼ ਪਰਬਤ ਹੈਂ। (ਦੁਰਗਾ ਕੋਟਿ ਜਾਕੈ ਮਰਦਨੁ ਕਰੈ। ਬ੍ਰਹਮਾ ਕੋਟਿ ਬੇਦ ਉਚਾਰੈ) ਕ੍ਰੋੜਾਂ ਹੀ ਦੁਰਗਾ ਦੇਵੀ ਜਾਕੈ ਜਿਸ ਮਹਾਰਾਜ ਜੀਕੇ ਚਰਨਾਂ ਕੋ ਮਰਦਨ ਕਹੀਏ ਝਸਣਾ ਕਰ ਰਹੀ ਹੈ ਵਾ ਕ੍ਰੋੜਾਂ ਹੀ ਦੁਰਗਾ ਜਾਕੈ ਜਿਸ ਪ੍ਰਮੇਸ਼੍ਵਰ ਕੇ ਦਰਬਾਰ ਕੀ ਰਖਿਆ ਵਾਸਤੇ ਸਤ੍ਰੂਆਂ ਕੋ ਮਰਦਨ ਕਰ ਰਹੀ ਹੈ ਕ੍ਰੋੜਾਂ ਹੀ ਬ੍ਰਹਮਾ ਜਿਸ ਮਹਾਰਾਜ ਜੀ ਕੇ ਦਰਬਾਰ ਮੈਂ ਬੇਦੁ ਧੁਨੀ ਉਚਰ ਰਹੇ ਹੈਂ।

## ਕੋਟਿ ਚੰਦ੍ਰਮੈ ਕਰਹਿ ਚਰਾਕ॥

ਕ੍ਰੋੜੋਂ ਹੀ ਚੰਦਮਾ ਜਿਸ ਕੇ ਰੋਸ਼ਨੀ ਕਰਨੇ ਵਾਲੇ ਹੈਂ। (ਕੋਟਿ ਚੰਦ੍ਰਮੈ ਕਰਹਿ ਚਰਾਕ) ਕ੍ਰੋੜਾਂ ਹੀ ਚੰਦ੍ਰਮੈਂ ਜਿਸ ਮਹਾਰਾਜ ਜੀ ਕੇ ਦਰਬਾਰ ਮੈਂ ਚਰਾਕ ਕਹੀਏ ਪ੍ਰਕਾਸ਼ ਕਰ ਰਹੇ ਹੈਂ ਵਾ ਚਰਾਕ ਨਾਮ ਹੈ ਦੀਵੇ ਕਾ ਦੀਵੇ ਵਤ ਪ੍ਰਕਾਸ਼ ਕਰ ਰਹੇ ਹੈਂ।

## ਸੁਰ ਤੇਤੀਸਉ ਜੇਵਹਿ ਪਾਕ॥

ਤੇਤੀਸ ਕ੍ਰੋੜ ਦੇਵਤਾ ਜਿਸ ਕੇ ਸੰਗ ਮਿਲਕਰ (ਜੇਵਹਿ ਪਾਕ) ਭੋਜਨ ਖਾਤੇ ਹੈਂ ਭਾਵ ਯਗੋਂ ਮੈਂ ਤਿਸਕੇ ਪੂਜਨ ਸਹਤ ਸਰਬ ਦੇਵਤਿਓਂ ਕਾ ਪੂਜਨੁ ਹੋਤਾ ਹੈ। (ਸੁਰ ਤੇਤੀਸਉ ਜੇਵਹਿ ਪਾਕ) ਤੇਤੀ ਕ੍ਰੋੜ ਸੁਰ ਦੇਵਤੇ (ਉ) ਵਿਸ਼ੇਸ਼ ਕਰਕੇ ਜਿਸ ਮਹਾਰਾਜ ਜੀ ਨਾਲ ਪਾਕ ਕਹੀਏ ਭੋਜਨ ਕੋ ਜੇਵਹਿ ਕਹੀਏ ਛਕ ਰਹੇ ਹੈਂ। ਉਜੇਵਹਿ ਪਾਠ ਹੈ।

## ਨਵ ਗ੍ਰਹਿ ਕੋਟਿ ਠਾਢੇ ਦਰਬਾਰ॥

ਨਵੇਂ ਗ੍ਰਹੋਂ ਕੇ ਸਰੂਪ ਇਸ ਤੇਰੇ ਦਰਬਾਰ ਮੈਂ ਖੜੇ ਰਹਿਤੇ ਹੈਂ। (ਨਵ ਗ੍ਰਹਿ ਕੋਟਿ ਠਾਢੇ ਦਰਬਾਰ) ਕ੍ਰੋੜਾਂ ਹੀ ਨਵ ਗ੍ਰਹਿ ਜਿਸ ਮਹਾਂਰਾਜ ਜੀਕੇ ਦਰਬਾਰ ਮੈਂ ਠਾਢੇ ਹੈਂ ਔਰ ਗੈਰ ਮਰਦ ਕੋ ਤਕਲੀਫ ਦੇਨੇ ਵਾਸਤੇ।

## ਧਰਮ ਕੋਟਿ ਜਾਕੈ ਪ੍ਰਤਿਹਾਰ॥ ੨॥

ਧਰਮ ਰਾਇ ਕ੍ਰੋੜੋਂ ਹੀ ਜਿਸਕੇ (ਪ੍ਰਤਿਹਾਰ) ਡੇਉਢੀ ਵਾਲਾ ਹੈਂ ਵਾ ਦਫਤਰੀ। (ਧਰਮ ਕੋਟਿ ਜਾਕੈ ਪ੍ਰਤਿਹਾਰ) ਕ੍ਰੋੜਾਂ ਹੀ ਧਰਮ ਰਾਜ ਜਾ ਕੇ ਜਿਸ ਮਹਾਰਾਜ ਜੀ ਕੇ ਪ੍ਰਤਿਹਾਰ ਕਹੀਏ ਦਾਸ ਹੈਂ ਅਰਥਾਤ ਅਦਾਲਤੀ ਦਾਸ ਹੈਂ॥ ੨॥ ਯਥਾ-(ਲਿਖ ਨਾਵੈ ਧਰਮ ਬਹਾਲਿਆ)

## ਪਵਨ ਕੋਟਿ ਚਉਬਾਰੇ ਫਿਰਹਿ॥

ਪਵਨ ਕ੍ਰੋੜੋਂ ਹੀ ਜਿਸ ਕੇ (ਚਉਬਾਰੇ ਚੌਤਰਫੇ ਫਿਰਤੇ ਹੈਂ। (ਪਵਨ ਕੋਟਿ ਚਉਬਾਰੇ ਫਿਰਹਿ) ਕ੍ਰੋੜਾਂ ਹੀ ਪਵਨ ਜਿਸ ਮਹਾਰਾਜ ਜੀ ਕੇ ਚਉਬਾਰੇ ਕਹੀਏ ਚਉਤਰਫੇ ਫਿਰਦੀਆਂ ਹੈਂ।

## ਬਾਸਕ ਕੋਟਿ ਸੇਜ ਬਿਸਥਰਹਿ॥

ਕ੍ਰੋੜੋਂ ਹੀ ਬਾਸਕ ਨਾਗ ਜਿਸ ਕੀ ਸੇਹਜਾ ਕੋ ਬਿਸਥਾਰ ਰਹੇ ਹੈਂ। (ਬਾਸਕ ਕੋਟਿ ਸੇਜ ਬਿਸਥਰਹਿ) ਕ੍ਰੋੜਾਂ ਹੀ ਬਾਸਕ ਕਹੀਏ ਸੇਸ਼ ਨਾਗ ਜਿਸ ਮਹਾਰਾਜ ਜੀ ਕੀਆਂ ਸੇਜਾਂ ਕਾ ਬਿਸਤੀਰਨ ਕਰ ਰਹੇ ਹੈਂ।

## ਸਮੁੰਦ ਕੋਟਿ ਜਾਕੇ ਪਾਨੀਹਾਰ॥

ਕ੍ਰੋੜਾਂ ਹੀ ਸਮੁੰਦ੍ਰ ਜਿਸਕੇ (ਪਾਨੀ ਹਾਰ) ਪਾਨੀ ਭਰਨੇ ਵਾਲੇ ਹੈਂ। (ਸਮੁੰਦ ਕੋਟ ਜਾਕੇ ਪਾਨੀਹਾਰ) ਕ੍ਰੋੜਾਂ ਹੀ ਸਮੁੰਦ੍ਰ ਜਿਸ ਮਹਾਹਾਜ ਜੀ ਕੇ ਪਾਨੀਹਾਰ ਹੈਂ ਭਾਵ ਝੀਵਰ ਹੈਂ ਜਲ ਭਰਨੇ ਵਾਲੇ।

## ਰੋਮਾਵਲਿ ਕੋਟਿ ਅਠਾਰਹਿ ਭਾਰ॥ ੩॥

ਅਠਾਰਹ ਭਾਰ ਬਨਾਸਪਤੀ ਮਨ ਕ੍ਰੋੜੋਂ ਹੀ ਜਿਸਕੀ ਰੁਮਾਵਲੀ ਹੈਂ। (ਰੋਮਾਵਲਿ ਕੋਟਿ ਅਠਾਰਹਿ ਭਾਰ) ਕ੍ਰੋੜਾਂ ਹੀ ਅਠਾਰਹ ਭਾਰ ਬਨਾਸਪਤੀ ਮਹਾਰਾਜ ਜੀ ਕੀ ਰੋਮਾਵਲੀ ਹੈ॥ ੩॥

## ਕੋਟਿ ਕੁਮੇਰ ਭਰਹਿ ਭੰਡਾਰ ॥

ਕ੍ਰੋੜਾਂ ਹੀ ਕੁਬੇਰ ਜਿਸਕੇ ਭੰਡਾਰ ਕੋ ਭਰਤੇ ਹੈਂ। (ਕੋਟਿ ਕੁਮੇਰ ਭਰਹਿ ਭੰਡਾਰ) ਕ੍ਰੋੜਾਂ ਹੀ ਕੁਮੇਰ ਜਿਸ ਮਹਾਰਾਜ ਜੀ ਕੇ ਭੰਡਾਰਿਆਂ ਕੋ ਭਰ ਰਹੇ ਹੈਂ।

## ਕੋਟਿਕ ਲਖਮੀ ਕਰੈ ਸੀਗਾਰ ॥

ਕ੍ਰੋੜਾਂ ਹੀ ਲਖਮੀਆਂ ਜਿਸਕੀਆਂ ਸ਼ਿਗਾਰ ਕਰ ਰਹੀ ਹੈਂ। (ਕੋਟਿਕ ਲਖਮੀ ਕਰੈ ਸੀਗਾਰ) ਕ੍ਰੋੜਾਂ ਹੀ ਲਖਮੀਆਂ ਜਿਸ ਮਹਾਰਾਜ ਜੀ ਕੀ ਪ੍ਰਸੰਨਤਾ ਲੀਏ ਸੀਗਾਰ ਕਰ ਰਹੀਆਂ ਹੈਂ।

## ਕੋਟਿਕ ਪਾਪ ਪੁੰਨ ਬਹੁ ਹਿਰਹਿ ॥

ਕ੍ਰੋੜਾਂ ਹੀ ਪਾਪ ਔ ਪੁੰਨ ਤੇਰੇ ਹੁਕਮ ਕੀ ਤਰਫ ਬਹੁਲਤਾ ਕਰ (ਹਿਰਹਿ) ਦੇਖ ਰਹੇ ਹੈਂ ਵਾ ਕ੍ਰੋੜਾਂ ਹੀ ਗਜਾਨੀ ਹੈਂ ਜੋ ਬਹੁਤ ਪਾਪ ਪੁੰਨੋ ਕੋ ਦੂਰ ਕਰ ਦੇਤੇ ਹੈਂ। (ਕੋਟਿਕ ਪਾਪ ਪੁੰਨ ਬਹੁ ਹਿਰਹਿ) ਕ੍ਰੋੜਾਂ ਹੀ ਪਾਪ ਪੁੰਨ ਮਹਾਰਾਜ ਜੀ ਕੀ ਆਗਿਆ ਵਿਚ ਹੁਏ ਬਹੁਤ ਜੀਵਾਂ ਤ੍ਰਫ ਹਿਰਹਿ ਕਹੀਏ ਦੇਖਦੇ ਹੈਂ ਵਾ ਹਿਰਹਿ ਕਹੀਏ ਮਾਰਦੇ ਹੈ।

## ਇੰਦ੍ਰ ਕੋਟ ਜਾਕੇ ਸੇਵਾ ਕਰਹਿ ॥ ੪ ॥

ਕ੍ਰੋੜਾਂ ਹੀ ਇੰਦ੍ਰ ਹੈਂ ਜਿਸ ਤੇਰੇ ਚਰਨੋਂ ਕੀ ਸੇਵਾ ਕਰ ਰਹੇ ਹੈਂ। (ਇੰਦ੍ਰ ਕੋਟਿ ਜਾਕੇ ਸੇਵਾ ਕਰਹਿ) ਕ੍ਰੋੜਾਂ ਹੀ ਇੰਦ੍ਰ ਜਿਸ ਮਹਾਰਾਜ ਜੀ ਕੇ ਦਰਬਾਰ ਕੀ ਸੇਵਾ ਕਰ ਰਹੇ ਹੈਂ ॥ ੪ ॥

## ਛਪਨ ਕੋਟਿ ਜਾਕੈ ਪ੍ਰਤਿਹਾਰ ॥

ਛਿਵੰਜਾ ਕ੍ਰੋੜ ਜਾਦਵ ਜਿਸਕੇ (ਪ੍ਰਤਿਹਾਰ) ਨਜੀਕੀ ਦਾਸ ਹੈਂ। (ਛਪਨ ਕੋਟਿ ਜਾਕੈ ਪ੍ਰਤਿਹਾਰ) ਛਿਵੰਜਾ ਕ੍ਰੋੜ ਜਾਦਵ ਜਿਸ ਮਹਾਰਾਜ ਜੀਕੇ ਸਮੀਪੀ ਪਤਿਹਾਰ ਕਹੀਏ ਦਾਸ ਹੈਂ ਵਾ ਛਿਵੰਜਾ ਕ੍ਰੋੜ ਮੁਖ ਮੇਘ ਮਾਲਾ ਜਿਸ ਮਹਾਰਾਜ ਜੀ ਕੀ ਪ੍ਰਤਿਹਾਰ ਕਹੀਏ ਛਿੜਕਾ ਕਰ ਰਹੀ ਹੈ।

## ਨਗਰੀ ਨਗਰੀ ਖਿਅਤ ਅਪਾਰ ॥

(ਨਗਰੀ ਨਗਰੀ) ਸਰੀਰ ਸਰੀਰ ਪ੍ਰਤਿ (ਅਪਾਰ) ਪ੍ਰਮੇਸ੍ਰਰ ਕੀ (ਖਿਅਤ) ਪ੍ਰਗਟਤਾ ਹੈ ਭਾਵ ਅਪਨੀ ਚੇਤਨ ਸਤਾ ਕਰ ਚੇਸਟਾ ਕਰਾਵਤਾ ਹੈ। (ਨਗਰੀ ਨਗਰੀ ਖਿਅਤ ਅਪਾਰ) ਪ੍ਰਤੱਖ ਨਗਰੀ ਨਗਰੀ ਸਰੀਰ ਅਪਾਰ ਰੂਪ ਕੀ ਖਿਅਤ ਕਹੀਏ ਖੇਤੀ ਹੈ ਵਾ ਪ੍ਰਤਖ ਨਗਰੀ ਨਗਰੀ ਮੈਂ ਉਸਕੀ ਅਪਾਰ ਹੀ ਖਿਅਤ ਕਹੀਏ ਪ੍ਰਸਿਧੀ ਹੈ।

## ਲਟ ਛੂਟੀ ਵਰਤੈ ਬਿਕਰਾਲ ॥

ਲਟ ਛੂਟੀ ਹੂਈ ਹੈ ਜਿਸਕੀ ਐਸੀ ਭਯਾਨਕ ਰੂਪ ਕਾਲੀ ਵਾ ਕੁਲਖਮੀ ਜਿਸ ਪ੍ਰਮੇਸ੍ਰਰ ਕੀ ਸ੍ਰਿਸਟੀ ਮੇਂ ਵਰਤ ਰਹੀ ਹੈ। (ਲਟ ਛੂਟੀ ਵਰਤੈ ਬਿਕਰਾਲ) ਲਟ ਛੂਟੀ ਕਹੀਏ ਸਿਰ ਖੋਲਕੇ ਬਿਕਰਾਲ ਭਯਾਨਕ ਰੂਪ ਹੋਈ ਕੁਲਛਮੀ ਵਰਤ ਰਹੀ ਹੈ। ਕੁਲਛਮੀ ਭੀ ਲੱਛਮੀ ਕੀ ਭਗਨੀ ਹੈ ਸਮੁੰਦਰ ਵਿਚੋਂ ਨਿਕਲੀ ਹੈ ਵਾ ਲਟ ਛੂਟੀ ਕਹੀਏ ਮਹਾਂਕਾਲ ਬਿਕਰਾਲ ਹੂਆ ਵਰਤ ਰਹਾ ਹੈ।

## ਕੋਟਿ ਕਲਾ ਖੇਲੈ ਗੋਪਾਲ ॥ ੫ ॥

ਕ੍ਰੋੜਾਂ ਸ਼ਕਤੀਆਂ ਕੋ ਧਾਰ ਕਰ ਗੋਪਾਲ ਹੀ ਸਰਬ ਰੂਪ ਹੋਕਰ ਖੇਲ ਰਹਾ ਹੈ। (ਕੋਟਿ ਕਲਾ ਖੇਲੈ ਗੋਪਾਲ) ਇਤਿ ਆਦਿਕ ਕ੍ਰੋੜਾਂ ਕਲਾਂ ਗੋਪਾਲ ਖੇਡ ਰਹਾ ਹੈ ॥ ੫ ॥

## ਕੋਟਿ ਜਗ ਜਾਕੈ ਦਰਬਾਰ ॥

ਕ੍ਰੋੜਾਂ (ਜਗ) ਔਤਾਰ ਜਿਸ ਕੇ ਦਰਬਾਰ ਮੈਂ ਖੜੇ ਹੈਂ। (ਕੋਟਿ ਜਗ ਜਾਕੈ ਦਰਬਾਰ) ਕ੍ਰੋੜਾਂ ਹੀ ਜਿਸ ਮਹਾਰਾਜ ਜੀ ਕੇ ਦਰਬਾਰ ਮੈਂ ਯੱਗ ਹੋ ਰਹੇ ਹੈਂ।

## ਗੰਧ੍ਰਬ ਕੋਟਿ ਕਰਹਿ ਜੈਕਾਰ ॥

ਕ੍ਰੋੜੋਂ ਹੀ ਗੰਧ੍ਰਬ ਜਿਸ ਕੋ ਜੈਕਾਰ ਧੁਨੀ ਕਰਿ ਉਸਤਤਿ ਕਰਤੇ ਹੈਂ। (ਗੰਧ੍ਰਬ ਕੋਟਿ ਕਰਹਿ ਜੈਕਾਰ) ਕ੍ਰੋੜੋਂ ਹੀ ਗੰਧ੍ਰਬ ਦੇਵਤਾ ਮਹਾਂਰਾਜ ਜੀ ਕੇ ਜੈਕਾਰੇ ਕਰ ਰਹੇ ਹੈਂ।

## ਬਿਦਿਆ ਕੋਟਿ ਸਭੈ ਗੁਣ ਕਹੈ ॥

ਕ੍ਰੋੜੋਂ ਹੀ ਬਿਦਿਆ ਵਾ ਬੇਦ ਬਿਦਜਾ ਕਹੀਏ ਸਰਸਤੀ ਭੀ ਕ੍ਰੋੜਾਂ ਹੀ ਵਾ ਬਿਦਿਆ ਧਰ ਦੇਵਤਾ ਹੈਂ ਸੋ ਭੀ ਕ੍ਰੋੜ ਹੀ ਸਭ ਗੁਨਾਂ ਕੋ ਕਹਿ ਰਹੇ ਹੈਂ। (ਬਿਦਿਆ ਕੋਟਿ ਸਭੈ ਗੁਣ ਕਹੈ) ਕ੍ਰੋੜੋਂ ਹੀ ਬਿਦਿਆ ਜਿਸਕੇ ਸਮੂਹ ਗੁਣੋਂ ਕੋ ਬਰਨਨ ਕਰਤੀ ਹੈਂ।

## ਤਉ ਪਾਰਬ੍ਰਹਮ ਕਾ ਅੰਤੁ ਨ ਲਹੈ ॥ ੬ ॥

ਪਰੰਤੂ ਤੋ ਭੀ ਹੇ ਪਾਰਬ੍ਰਹਮ ਪ੍ਰਮੇਸ਼੍ਵਰ ਆਪ ਕੇ ਅੰਤ ਕੋ ਨਹੀਂ ਪਾਵਤੀ ਹੈ (ਤਉ ਪਾਰਬ੍ਰਹਮ ਕਾ ਅੰਤੁ ਨ ਲਹੈ) ਯੱਦਪੀ ਕਹਿ ਰਹੇ ਹੈਂ ਤਉ ਭੀ ਪਾਰਬ੍ਰਹਮ ਕਾ ਅੰਤ ਨਹੀਂ ਲੈ ਸਕਦੇ ॥੬॥

## ਬਾਵਨ ਕੋਟਿ ਜਾਕੈ ਰੋਮਾਵਲੀ ॥

ਕ੍ਰੋੜੋਂ ਹੀ ਬਾਵਨ ਅਵਤਾਰ ਜਿਸ ਕੇ ਰੋਮਾਵਲੀ ਅਸਥਾਨ ਹੈਂ ਵਾ (ਰੋਮਾਵਲੀ) ਰੋਮੋਂ ਕੀ ਪੰਕਤੀ ਭਾਵ ਚੌਰ ਕਰ ਰਹੇ ਹੈਂ। (ਬਾਵਨ ਕੋਟਿ ਜਾਕੈ ਰੋਮਾਵਲੀ) ਕ੍ਰੋੜਾਂ ਹੀ ਬਾਵਨ ਅਵਤਾਰ ਜਿਸ ਮਹਾਂਰਾਜ ਜੀ ਕੀ ਰੋਮਾਵਲੀ ਹੈ ਵਾ ਰੋਮਾਵਾਲੀ ਅਠਾਰਾਂ ਭਾਰ ਬਨਾਸਪਤੀ ਬਨਾ ਆਏ। ਇਸ ਤੇ ਦੂਤੀ ਇਹ ਅਰਥ ਕਰਨਾ—(ਬਾਵਨ ਕੋਟਿ ਜਾਕੈ ਰੋਮਾਵਲੀ) ਜਾਕੀ ਪੂਰਬ ਅਠਾਰਾਂ ਭਾਰ ਬਨਾਸਪਤੀ ਰੋਮਾਵਲੀ ਕਹੀ ਤਿਸ ਮਹਾਂਰਾਜ ਜੀ ਕੇ ਦਰ ਮੈਂ ਕ੍ਰੋੜਾਂ ਹੀ ਬਾਵਨ ਅਵਤਾਰ ਹਥ ਜੋੜੀ ਖੜੇ ਹੈਂ। ਕੌਨ ਸੇ ? ਬਾਵਨ ਅਗੇ ਕਹੇ ਹੈਂ:—

## ਰਾਵਨ ਸੈਨਾ ਜਹ ਤੇ ਛਲੀ ॥

(ਰਾਵਨ) ਰਾਜਾ ਕੀ ਸੈਨਾ ਅਰਥਾਤ ਬਲ ਕੀ (ਸੈਨਾ) ਫੌਜ ਜਿਸ ਬਾਵਨ ਕਰ ਛਲੀ ਗਈ ਹੈ ਵਾ ਜਿਸ ਰਾਮ ਅਵਤਾਰ ਤੇ ਰਾਵਨ ਕੀ ਸੈਨਾ ਛਲੀ ਗਈ ਹੈ ਸੋ ਰਾਮ ਅਵਤਾਰ ਭੀ ਜਿਸ ਕੋ ਕ੍ਰੋੜਾਂ ਹੀ ਚੌਰੁ ਕਰ ਰਹੇ ਹੈਂ। (ਰਾਵਨ ਸੈਨਾ ਜਹ ਤੇ ਛਲੀ) ਰਾਵਨ ਨਾਮ ਹੈ ਰਾਜੇ ਕਾ ਰਾਜਾ ਕੌਨ ਬਲੀ ਯਾਨੇ ਬਲਰਾਜਾ ਕੋ ਸੈਨ ਸਹਿਤ ਜਿਸ ਬਾਵਨ ਨੇ ਛਲੀ ਕਹੀਏ ਛਲਿਆ ਹੈ ਐਸੇ ਕ੍ਰੋੜਾਂ ਹੀ ਬਾਵਨ ਦਰਬਾਰ ਮੈਂ ਖੜੇ ਹੈਂ ਵਾ (ਬਾਵਨ ਕੋਟਿ ਜਾਕੈ ਰੋਮਾਵਲੀ) ਜਾਕੈ ਕਹੀਏ ਜਿਸ ਸ੍ਰੀ ਰਾਮ ਚੰਦਰ ਜੀ ਕੀ ਬਾਵਨ ਕਹੀਏ ਬਵੰਜਾ ਕ੍ਰੋੜ ਮੁਖ ਮੁਖ ਰੀਛੋਂ ਬਾਂਦਰੋਂ ਕੀ ਰੋਮਾਵਲੀ ਥੀ ਯਾਨੇ ਸੈਨਾ ਥੀ। ਕਿਸ ਰਾਮ ਚੰਦ੍ਰ ਕੀ ? ਅਗੇ ਕਹੇ ਹੈਂ—(ਰਾਵਨ ਸੈਨਾ ਜਹ ਤੇ ਛਲੀ) ਰਾਵਨ ਕੀ ਸੈਨਾ ਯਾਨੇ ਸੈਨਾ ਸਹਿਤ ਜਿਸ ਰਾਵਨ ਕੋ ਛਲਿਆ ਹੈ ਐਸੇਰਾਮ ਚੰਦ੍ਰ ਭੀ ਅਨੇਕੋਂ ਤਿਸ ਕੇ ਬਾਤ੍ਰ ਬ੍ਰਦਾਰ ਹੈਂ। (ਰਾਵਨ ਸੈਨਾ ਜਹ ਤੇ ਛਲੀ) ਇਸ ਪੰਗਤੀ ਕੋ ਅਗਲੀ ਪੰਗਤੀ ਨਾਲ ਮਿਲਾ ਕੇ ਅਰਥ ਕਰਦੇ ਹਾਂ ਯਥਾ—ਰਾਵਨ ਸੈਨਾ ਜਹ ਤੇ ਛਲੀ।

## ਸਹਸ ਕੋਟਿ ਬਹੁ ਕਹਤ ਪੁਰਾਨ ॥

ਜਿਸ ਕੋ ਕ੍ਰੋੜੋਂ ਔਰ (ਸਹਸ) ਹਜ਼ਾਰ ਭਾਵ ਬਹੁਤੇ ਹੀ ਪੁਰਾਣ ਕਹਿਤੇ ਹੈਂ।

## ਦੁਰਜੋਧਨ ਕਾ ਮਥਿਆ ਮਾਨੁ ॥ ੭ ॥

ਕ੍ਰਿਸ਼ਨ ਰੂਪ ਹੋ ਕੇ ਜਿਸ ਨੇ ਦੁਰਜੋਧਨ ਕਾ ਮਾਨ ਮਰਧਨ ਕੀਆ ਹੈ ਸੋ ਭੀ ਤੂੰ ਹੈਂ। (ਸਹਸ ਕੋਟਿ ਬਹੁ ਕਹਤ ਪੁਰਾਨ। ਦੁਰਜੋਧਨ ਕਾ ਮਥਿਆ ਮਾਨੁ) ਅਰਥ ਏਹ ਹੈ-ਰਾਵਨ ਕਹੀਏ ਰਾਜਿਆਂ ਕੀ ਸੈਨਾ ਜਿਸ ਸ੍ਰੀ ਕ੍ਰਿਸ਼ਨ ਜੀ ਨੇ ਛਲੀ ਹੈ ਹਜ਼ਾਰੋਂ ਕ੍ਰੋੜ ਪੁਰਾਨ ਜਿਨ ਕੇ ਬਹੁਤ ਜਸ ਕੋ ਕਹਿ ਰਹੇ ਹੈਂ ਦੁਰਜੋਧਨ ਰਾਜਾ ਕਾ ਜਿਸ ਕ੍ਰਿਸ਼ਨ ਨੇ ਮਾਨ ਮਥਿ ਦੀਆ ਹੈ।

**ਕੰਦ੍ਰਪ ਕੋਟਿ ਜਾਕੈ ਲਵੈ ਨ ਧਰਹਿ ॥**

(ਕੰਦ੍ਰਪ) ਕਾਮ ਦੇਵ ਕ੍ਰੋੜੋਂ ਹੀ ਜਿਸ ਕੇ (ਲਵੈ) ਪਾਸ ਭਾਵ ਬਰਾਬਰੀ ਕੋ ਨਹੀਂ ਧਾਰਤੇ ਹੈਂ ਭਾਵ ਤੂੰ ਅਤੀ ਸੁੰਦਰ ਹੈਂ। (ਕੰਦ੍ਰਪ ਕੋਟਿ ਜਾਕੈ ਲਵੈ ਨ ਧਰਹਿ) ਕ੍ਰੋੜਾਂ ਹੀ ਕੰਦ੍ਰਪ ਕਹੀਏ ਕਾਮਦੇਵ ਜਿਸ ਕ੍ਰਿਸ਼ਨ ਜੀ ਕੀ ਲਵੈ ਕਹੀਏ ਸਦਰਸਤਾ ਕੋ ਨਹੀਂ ਧਾਰ ਸਕਤੇ। ਪ੍ਰਸ਼ਨ—ਕੈਸਾ ਵੋਹ ਕਾਮ ਹੈ ? ਉਤ੍ਰ:-

**ਅੰਤਰ ਅੰਤਰਿ ਮਨਸਾ ਹਰਹਿ ॥**

ਸੋ ਕਾਮ ਕੈਸਾ ਹੈ ਸਭ ਸਰੀਰੋਂ ਕੇ ਅੰਤਰ ਜੋ (ਮਨਸਾ) ਬੁਧੀ ਹੈ ਤਿਸ ਬੁਧੀ ਕੇ ਅੰਤਰ ਹੋਕੇ ਧੀਰਜਾਦੀ ਸੁਭ ਗੁਣੋਂ ਕੋ (ਹਰਹਿ) ਚੁਰਾਇ ਲੇਤਾ ਹੈ। (ਅੰਤਰ ਅੰਤਰਿ ਮਨਸਾ ਹਰਹਿ) ਜੀਵਾਂ ਕੇ ਅੰਤਰ ਜੋ ਸੁਭ ਮਨਸਾ ਤਿਸਕੋ ਅੰਤਰਾ ਭੇਦ ਪਾਕੇ ਜੋ ਕਾਮ ਹਿਰ ਰਹੇ ਹੈਂ। ਤਾਤਪ੍ਰਯ ਕਿਆ ਐਸੇ ਪੂਰਬ ਸ੍ਰੀ ਕ੍ਰਿਸ਼ਨ ਜੀ ਉਸ ਕੇ ਦਰ ਮੈਂ ਅਨੇਕ ਹੀ ਝਾੜੂ ਬ੍ਰਦਾਰ ਹੈਂ। ਪੂਰਬ ਬਾਵਨ ਪੰਗਤੀ ਕੇ ਅਤੇ ਰਾਵਨ ਪੰਗਤੀ ਕੇ ਤਿਨ ਅਰਥ ਆਏ। ਰਹੋ ਵਿਚਾਰ। (ਕੰਦ੍ਰਪ ਕੋਟਿ ਜਾਕੈ ਲਵੈ ਨ ਧਰਹਿ। ਅੰਤਰ ਅੰਤਰਿ ਮਨਸਾ ਹਰਹਿ) ਜਾਕੈ ਕਹੀਏ ਜਿਸ ਕਾਮ ਦੇਵ ਕੀ ਲਵੈ ਕਹੀਏ ਸਦਰਸਤਾ ਕੋ ਕੋਈ ਧਾਰ ਨਹੀਂ ਸਕੇ ਹੈ ਐਸੇ ਕ੍ਰੋੜਾਂ ਹੀ ਕੰਦ੍ਰਪ ਕਹੀਏ ਕਾਮ ਦੇਵ ਮਹਾਂਰਾਜ ਜੀ ਕੇ ਦਰ ਮੈਂ ਇਸਥਤ ਹੋ ਰਹੇ ਹੈਂ। ਭਗਤਾਂ ਕੇ ਅੰਤਰ ਜੋ ਅੰਤਰਾ ਭੇਦ ਹੈ ਔਰ ਅਸ਼ੁਭ ਮਨਸਾ ਤਿਸ ਕੋ ਵਹੁ ਮਹਾਰਾਜ ਜੀ ਹਿਰ ਦੇਤੇ ਹੈਂ।

**ਕਹਿ ਕਬੀਰ ਸੁਨਿ ਸਾਰਿਗਪਾਨ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਸਾਰੰਗ ਪਾਨੀ ਭਗਵਾਨ ਸੁਨਿ। (ਕਹਿ ਕਬੀਰ ਸੁਨਿ ਸਾਰਿਗਪਾਨ)ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਸਾਰਿਗਪਾਨ ਮੇਰੀ ਬੇਨਤੀ ਸੁਨੋ।

**ਦੇਹਿ ਅਭੈ ਪਦੁ ਮਾਗਉ ਦਾਨੁ ॥ ੮ ॥ ੨ ॥ ੧੮ ॥ ੨੦ ॥**

ਮੁਝਕੋ ਅਭੈ ਪਦ ਕਾ ਦਾਨ ਬਖਸ਼ੀਏ ਏਹੀ ਮਾਂਗਤਾ ਹੂੰ ਭਾਵ ਮੋਖ ਪਦ ਦੀਜੀਏ।(ਦੇਹਿ ਅਭੈ ਪਦੁ ਮਾਂਗਉ ਦਾਨੁ) ਅਭੈਤਾ ਪਦ ਦੇਵੋ ਮੈਂ ਇਹ ਦਾਨ ਆਪ ਪਾਸੋਂ ਮਾਂਗਤਾ ਹੂੰ ॥ ੮ ॥ ੨ ॥ ੧੮ ॥ ੨੦ ॥

## ਭੈਰਉ ਬਾਣੀ ਨਾਮ ਦੇਉ ਜੀਉ ਕੀ ਘਰੁ ੧ ॥

**੧ ਓ ਸਤਿਗੁਰਪ੍ਰਸਾਦਿ ॥**

**ਰੇ ਜਿਹਬਾ ਕਰਉ ਸਤਖੰਡ ॥**

ਹੇ ਜੇਹਵੇ ਤੌ (ਤੇਰਾ) (ਸਤਖੰਡ) ਸੌ ਟੁਕੜਾ ਕਰ ਦੇਵੇਂਗਾ।

**ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥ ੧ ॥**

(ਜਾਮ) ਜੇਕਰ ਤੂੰ ਸੀ ਗੋਬਿੰਦ ਕੇ ਨਾਮ ਕੋ ਨਾ (ਉਚਰਸਿ) ਉਚਾਰਨ ਕਰੇਂਗੀ॥ ੧ ॥

**ਰੰਗੀਲੇ ਜਿਹਬਾ ਹਰਿਕੈ ਨਾਇ ॥**

ਹੇ ਜਿਹਬਾ ਹਰੀ ਰੰਗੀਲੇ ਕੇ ਨਾਮ ਕੋ ਜਪੁ। ਪ੍ਰਸ਼ਨ—ਕੈਸੇ ? ਉਤ੍ਰ:-

**ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥ ੧ ॥ ਰਹਾਉ ॥**

(ਸੁਰੰਗ) ਸੁਸਟੂ ਪ੍ਰੇਮ ਕਰ ਤਿਸ ਰੰਗੀਲੇ ਹਰੀ ਕੋ ਮਨ ਬਾਨੀ ਕਰ ਧਜਾਵਨਾ ਕਰੁ।

ਮਿਥਿਆ ਜੇਹਬਾ ਅਵਰੇ ਕਾਮ ॥

ਵਹੁ ਜਿਹਬਾ (ਮਿਥਿਆ) ਬਜਰਥ ਹੈ ਜੋ ਔਰ ਕਾਮ ਮੇਂ ਲਗੀ ਹੂਈ ਹੈ

ਨਿਰਬਾਨ ਪਦੁ ਇਕੁ ਹਰਿ ਕੋ ਨਾਮੁ ॥ ੨ ॥

(ਨਿਰਬਾਨ) ਪਦੁ ਕੇ ਦੇਨੇ ਵਾਲਾ ਇਕੁ ਹਰੀ ਕਾ ਨਾਮੁ ਹੈ ॥ ੨ ॥

ਅਸੰਖ ਕੋਟਿ ਅਨ ਪੂਜਾ ਕਰੀ ॥

(ਅਸੰਖ ਕੋਟਿ) ਅੰਸੰਖਜਾਤ ਪਰਕਾਰ ਕੀ ਅੰਨ ਦੇਵਤਾ ਕੀ ਪੂਜਾ ਕਰੀ ਹੂਈ।

ਇਕ ਨ ਪੂਜਸਿ ਨਾਮੇ ਹਰੀ ॥ ੩ ॥

ਇਕ ਹਰੀ ਕੇ ਨਾਮ ਕੇ ਸਦਰਸ ਨਹੀਂ ਪੂਜਤੀ ਭਾਵ ਨਾਮ ਕਾ ਮਹਾਤਮ ਅਧਕ ਹੈ ॥ ੩ ॥

ਪ੍ਰਣਵੈ ਨਾਮੁ ਦੇਹੁ ਇਹੁ ਕਰਨਾ ॥

ਸ੍ਰੀ ਨਾਮ ਦੇਵ ਜੀ ਬੇਨਤੀ ਕਰਤੇ ਹੈਂ ਕਿ ਹੇ ਭਗਵੰਤ ਮੇਰੇ ਪਰ ਇਹ ਕ੍ਰਿਪਾ ਕਰ।

ਅਨੰਤ ਰੂਪ ਤੇਰੇ ਨਾਰਾਇਨਾ ॥ ੪ ॥ ੧ ॥

ਇਹ ਅਨੰਤ ਰੂਪ ਜੀਵ ਹੇ ਨਰਾਇਨ ਆਪਕੇ ਸਰੂਪ ਹੀ ਦੇਖੋਂ ॥ ੪ ॥ ੧ ॥

ਪਰ ਧਨ ਪਰ ਨਾਰੀ ਪਰ ਹਰੀ ॥ ੧ ॥

ਪਰਾਯਾ ਧਨੁ ਔ ਪਰਾਈ ਇਸਤ੍ਰੀ ਜਿਸ ਨੇ ਤਜਾਗੀ ਹੈ।

ਤਾਕੇ ਨਿਕਟਿ ਬਸੈ ਨਰ ਹਰੀ ॥

ਤਿਨਕੇ (ਨਰਹਰੀ) ਹੇ ਭਗਵਾਨ ਤੂੰ ਸਮੀਪ ਬਸਤਾ ਹੈਂ ॥ ੧ ॥

ਜੋ ਨ ਭਜੰਤੇ ਨਾਰਾਇਣਾ ॥

ਹੇ ਨਾਰਾਇਣ ਜੋ ਪੁਰਸ਼ ਆਪਕੇ ਨਾਮ ਕੋ ਨਹੀਂ ਜਪਤੇ ਹੈਂ।

ਤਿਨਕਾ ਮੈ ਨਾ ਕਰਉ ਦਰਸਨਾ ॥ ਰਹਾਉ ॥

ਤਿਨ ਕਾ ਦਰਸ਼ਨ ਮੈ ਨ ਕਰੋਂ।

ਜਿਨ ਕੈ ਭੀਤਰਿ ਹੈ ਅੰਤਰਾ ॥

ਜਿਨ ਕੀ ਬੁਧੀ ਮੈਂ (ਅੰਤਰਾ) ਭੇਦੁ ਹੈ।

ਜੈਸੇ ਪਸੁ ਤੈਸੇ ਓਇ ਨਰਾ ॥ ੨ ॥

ਜੈਸੇ ਪਸ਼ੂ ਹੈਂ ਵੈਸੇ ਹੀ ਵਹੁ ਪੁਰਸ਼ ਹੈਂ ॥ ੨ ॥

ਪ੍ਰਣਵਤਿ ਨਾਮ ਦੇਉ ਨਾਕਹਿ ਬਿਨਾ ॥

ਨਾਮ ਦੇਵ ਜੀ ਕਹਿਤੇ ਹੈਂ (ਨਾਕਹਿ ਬਿਨਾ) ਨਾਕ ਕਟਾ ਹੂਆ ਪੁਰਸ਼ ਸ਼ੋਭਾ ਨਹੀਂ ਪਾਉਤਾ ਹੈ ॥

ਨਾ ਸੋਹੈ ਬਤੀਸ ਲਖਣਾ ॥ ੩ ॥ ੨ ॥

ਜੈਸੇ ਕੋਈ ਬਤੀ ਲਖਣੋਂ ਵਾਲਾ ਹੋਵੇ ਵਹੁ ਸ਼ੋਭਾ ਨਹੀਂ ਪਾਵਤਾ ਹੈ ਤੈਸੇ ਹੀ ਭੇਦ ਬੁਧੀ ਵਾਲਾ ਪੁਰਸ਼ ਸ਼ੋਭਾ ਨਹੀਂ ਪਾਵਤਾ ਹੈ। (ਪ੍ਰਣਵਤਿ ਨਾਮਦੇਉ ਨਾਕਹਿ ਬਿਨਾ। ਨਾ ਸੋਹੈ ਬਤੀਸ ਲਖਨਾ) ਨਾਮਦੇਵ ਜੀ ਕਹਿਤੇ ਹੈਂ ਜੈਸੇ ਕੋਈ ਪੁਰਸ਼ ਬਤੀਸ ਲੱਖਣਾਂ ਵਾਲਾ ਹੋਵੇ ਔਰ (ਨਾਕਹਿ ਬਿਨਾ) ਨਾਕ ਕਾਟਾ ਹੂਆ ਵਹੁ ਪੁਰਸ਼ ਸ਼ੋਭਾ ਨਹੀਂ ਪਾਤਾ ਹੈ ਤੈਸੇ ਹੀ ਭੇਦ ਬੁੱਧੀ ਵਾਲਾ ਪੁਰਸ਼ ਸ਼ੋਭਾ ਹਨੀਂ ਪਾਵਤਾ ਹੈ ॥ ੩ ॥ ੨ ॥

ਨਾਮਦੇਵ ਜਾ ਕੇ ਪ੍ਰਮਾਣ ਕਰ ਪ੍ਰੇਮ ਕੀ ਪ੍ਰਧਾਨਤਾ ਕਹਿਕਰ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਕੋ ਸੁਨਾਵਤੇ ਹੈਂ:-

**ਦੂਧ ਕਟੋਰੈ ਗਡਵੈ ਪਾਨੀ ॥**

ਨਾਮਦੇਵ ਜੀ ਠਾਕੁਰ ਜੀ ਕੇ ਭੋਗ ਹੇਤ ਕਪਲਾ ਗਊ (ਦੁਹਿ) ਚੋਇ ਲਜਾਂਦੀ ਫਿਰ ਕਟੋਰੇ ਮੈਂ ਦੂਧ ਔਰ ਗਡਵੇ ਮੇਂ ਜਲ ਪਾਇ ਲੀਆ।

**ਕਪਲ ਗਾਇ ਨਾਮੇ ਦੁਹਿਆਨੀ ॥ ੧ ॥**

(ਕਪਲ ਗਾਇ) ਕਪਲਾ ਗਊ (ਦੁਹਿਆਨੀ) ਚੋਇ ਲਜਾਂਦੀ ਨਾਮਦੇਵ ਜੀ ਨੇ ॥ ੧ ॥

**ਦੂਧ ਪੀਓ ਗੋਬਿੰਦੇ ਰਾਇ ॥**

ਹੇ ਗੋਬਿੰਦ ਰਾਇ ਦੂਧ ਪੀਜੀਏ।

**ਦੂਧੁ ਪੀਓ ਮੇਰੋ ਮਨੁ ਪਤੀਆਇ।**

ਜਬ ਆਪ ਦੂਧ ਪੀਵੇਂਗੇ ਤਬ ਮੇਰਾ ਮਨ ਪਤੀਆਇ ਜਾਵੇਗਾ ਭਾਵ ਏਹ ਨਿਸਚਾ ਹੋ ਜਾਵੇਗਾ ਕਿ ਮੇਰੇ ਨਾਨੇ ਸੇ ਦੂਧ ਪੀਤੇ ਰਹੇ ਹੋ ਨਾਂ ਹੀ ਤੋ ਜੇ ਨਾ ਪੀਵੇਂਗੇ ਤੋ ਜੋ ਘਰ ਕਾ ਮਾਲਕੁ ਮੇਰਾ ਬਾਪੁ ਭਾਵ ਮੇਰਾ ਨਾਨਾ ਮੇਰੇ ਪਰ ਗੁੱਸੇ ਹੋਵੇਗਾ।

**ਸੁਇਨ ਕਟੋਰੀ ਅੰਮ੍ਰਿਤ ਭਰੀ ॥੨॥**

(ਸੋਇਨੇ ਕੀ ਕਟੋਰੀ) ਅੰਮ੍ਰਿਤ ਰੂਪ ਦੂਧ ਕੀ ਭਰੀ ਹੂਈ ਲੈਕਰ ਨਾਮਦੇਵ ਜੀ ਨੇ ਹਰੀ ਕੇ ਆਗੇ ਧਰ ਦਈ।

**ਲੈ ਨਾਮੈ ਹਰਿ ਆਗੈ ਧਰੀ॥**

ਨਾਮਦੇਵ ਜੀ ਨੇ ਲੈਕਰ ਹਰੀ ਕੇ ਆਗੇ ਧਰ ਦਈ ਜਬ ਕੁਛ ਦੇਰ ਭਈ ਤਬ ਨਾਮਦੇਵ ਜੀ ਕੀ ਪ੍ਰਾਰਥਨਾ ਕਰਨੇ ਸੇ ਠਾਕੁਰ ਜੀ ਨੇ ਦੂਧ ਨਾ ਪੀਆ ਤੋ ਨਾਮਦੇਵ ਜੀ ਅਪਨੇ ਪੇਟ ਮੈਂ ਕਟਾਰੀ ਮਾਰਨੇ ਲਗੇ।

**ਏਕੁ ਭਗਤੁ ਮੇਰੇ ਹਿਰਦੇ ਬਸੈ ॥**

ਤਬ ਬਿਸ਼ਨ ਜੀ ਲਛਮੀ ਕੋ ਕਹਿਤੇ ਹਾਂ ਏਕ ਭਗਤ ਮੇਰੇ ਮਨ ਬੀਚ ਬਸਤਾ ਹੈ ਮੈਂ ਵਹਾਂ ਜਾਤਾ ਹੂੰ।

**ਨਾਮੇ ਦੇਖਿ ਨਰਾਇਨੁ ਹਸੈ ॥ ੩ ॥**

ਸੋ ਨਾਮ ਦੇਵ ਜੀ ਕੀ ਦ੍ਰਿੜ ਪ੍ਰੀਤੀ ਦੇਖਕੇ ਪ੍ਰਤਖ ਹੋਕਰ ਬਿਸ਼ਨੁ ਜੀ ਹਸਤੇ ਭਏ ॥ ੩ ।

**ਦੂਧੁ ਪੀਆਇ ਭਗਤੁ ਘਰਿ ਗਇਆ ॥**

ਠਾਕੁਰ ਜੀ ਕੋ ਦੂਧ ਪੀਲਾਇ ਕਰ ਭਗਤੁ ਆਪਨੇ ਗ੍ਰਹ ਕੋ ਜਾਤਾ ਭਯਾ।

**ਨਾਮੇ ਹਰਿਕਾ ਦਰਸਨੁ ਭਇਆ ॥ ੪ ॥ ੩ ॥**

ਇਸ ਪ੍ਰਕਾਰ ਨਾਮ ਦੇਵ ਜੀ ਕੋ ਹਰੀ ਕਾ ਦਰਸ਼ਨ ਹੋਤਾ ਭਯਾ ॥ ੪ ॥ ੩ ॥ ਨਾਮ ਦੇਵ ਜੀ ਕਾ ਪ੍ਰਣ ਥਾ ਕਿ ਇਕਾਦਸੀ ਕਾ ਬ੍ਰਤ ਕਰਣਾ ਔਰ ਉਸ ਦਿਨ ਕਿਸੀ ਕੋ ਅੰਨ ਨ ਦੇਣਾ। ਬਿਸ਼ਨ ਜੀ ਪ੍ਰੀਖਯਾ ਹੇਤ ਬ੍ਰਹਮਨ ਕਾ ਰੂਪ ਧਾਰ ਕਰ ਆਏ ਔਰ ਅੰਨ ਮਾਂਗਾ ਨਾਮ ਦੇਉ ਨੇ ਨਾ ਦੀਆ ਬ੍ਰਹਮਨ ਉਸੀ ਜਗਾ ਮ੍ਰਿਤ ਹੂਆ ਤਬ ਲੋਗ ਨਿੰਦਾ ਕਰਨੇ ਲਗੇ ਕਿ ਇਸਨੇ ਬ੍ਰਹਮਨ ਕੋ ਅੰਨ ਨਾ ਦੇਨੇ ਕਰਕੇ ਮਾਰ ਦੀਆ। ਤਬ ਨਾਮ ਦੇਵ ਜੀ ਕਹਿਤੇ ਹੈ:-

**ਮੈ ਬਉਰੀ ਮੇਰਾ ਰਾਮੁ ਭਤਾਰੁ ॥**

ਮੇਰਾ ਕਮਲੀ ਇਸਤ੍ਰੀ ਕਾ ਰਾਮੁ (ਭਤਾਰੁ) ਪਤੀ ਹੈ।

**ਰਚਿ ਰਚਿ ਤਾਕਉ ਕਰਉ ਸਿੰਗਾਰੁ ॥**

ਤਿਸਕੋ ਪ੍ਰਸੰਨ ਕਰਨੇ ਹੇਤ ਰਚ ਰਚ ਕਰ ਸਾਧਨ ਰੂਪੀ ਸਿੰਗਾਰ ਕਰਤੀ ਹੂੰ ॥ ੧ ॥

ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥

ਹੇ ਲੋਗੋ ਤੁਸੀਂ ਮਨ ਬਾਨੀ ਕਰਕੇ ਭਲੀ ਪ੍ਰਕਾਰ ਹਮਾਰੀ ਨਿੰਦਾ ਕਰੋ।

ਤਨੁ ਮਨੁ ਰਾਮ ਪਿਆਰੇ ਜੋਗੁ ॥ ੧ ॥ ਰਹਾਉ ॥

ਹਮ ਨੇ ਤਾਂ ਆਪਣਾ ਤਨੁ, ਮਨੁ ਰਾਮ ਪਜਾਰੇ ਕੇ ਜੋਗ ਕਰ ਛੋਡਿਆ ਹੈ ਅਰਥਾਤ ਅਰਪਨ ਕਰ ਦੀਆ ਹੈ।

ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥

(ਬਾਦੁ) ਬਜਰਥ (ਬਿਬਾਦੁ) ਝਗੜਾ ਕਿਸੀ ਕੇ ਸਾਥ ਨਾ ਕਰੀਏ।

ਰਸਨਾ ਰਾਮ ਰਸਾਇਨੁ ਪੀਜੈ ॥ ੨ ॥

ਰਸਨਾ ਕਰਕੇ ਰਾਮ ਨਾਮ ਅੰਮ੍ਰਿਤ ਕੋ ਪੀਵਨਾ ਕਰੀਏ ॥ ੨ ॥

ਅਬ ਜੀਅ ਜਾਨਿ ਐਸੀ ਬਨਿਆਈ ॥

ਅਬ ਜੀਅ ਮੈਂ ਪਰਮੇਸੂਰ ਕੋ ਸ੍ਰੇਸ਼ਟ ਜਾਨ ਕਰਕੇ ਹਮਾਰੀ ਐਸੀ ਪ੍ਰੀਤ ਬਨ ਆਈ ਹੈ।

ਮਿਲਉ ਗੋਪਾਲ ਨੀਸਾਨੁ ਬਜਾਈ ॥੩ ॥

ਜੋ ਰਾਮ ਨਾਮ ਰੂਪੀ (ਨੀਸਾਨੁ) ਨਿਗਾਰਾ ਬਜਾਇ ਕਰ ਗੁਪਾਲ ਕੋ ਮਿਲੋਂਗੀ। ੩ ॥

ਉਸਤਤਿ ਨਿੰਦਾ ਕਰੈ ਨਰੁ ਕੋਈ ॥

ਕੋਈ ਪੁਰਸ਼ ਉਸਤਤੀ ਕਰੇ ਚਾਹੇ ਨਿੰਦਾ ਕਰੇ।

ਨਾਮੇ ਸ੍ਰੀਰੰਗੁ ਭੇਟਲ ਸੋਈ ॥ ੪ ॥ ੪ ॥

ਨਾਮਦੇਵ ਜੀ ਕਹਿਤੇ ਹੈਂ ਮੇਰੇ ਕੋ ਸ੍ਰੀਰੰਗੁ ਲਛਮੀ ਕੇ ਅਨੰਦ ਦੇਨੇ ਵਾਲਾ ਜੋ ਹੈ ਸੋ ਪ੍ਰਭੁ(ਭੇਟਲ)ਮਿਲਿਆ ਹੈ।॥੪॥੪॥ ਨਾਮਦੇਵ ਜੀ ਬ੍ਰਾਹਮਣ ਕੋ ਚਿਖਾ ਪਰ ਰਖਕੇ ਉਸ ਕੇ ਸਾਥ ਜਲਨੇ ਲਗਾ ਥਾ ਤਬ ਬਿਸ਼ਨ ਜੀ ਚਤਰ ਭੁਜ ਹੋਕਰ ਬੈਠ ਗਏ। ਨਾਮਦੇਵ ਜੀ ਕੋ ਨਿਸਚੇ ਕੀ ਪ੍ਰਸੰਸਾ ਕਰਤੇ ਹੂਏ ਅੰਤਰਿ ਧਿਆਨ ਹੂਏ ਨਾਮਦੇਵ ਜੀ ਕਰਮਗਤੀ ਅਨੁਸਾਰ ਰਾਮ ਕੇ ਅਧੀਨ ਜੀਵ ਕੋ ਪਤੰਤ੍ਰ ਦਿਖਾਵਤੇ ਹੈਂ:-

ਕਬਹੂ ਖੀਰਿ ਖਾਂਡ ਘੀਉ ਨ ਭਾਵੈ ॥

ਕਬੀ ਤੋ ਐਸਾ ਸਮਾਂ ਹੋਤਾ ਹੈ ਕਿ ਖੀਰ ਖੰਡ ਔਰ ਘੀਉ ਨਹੀਂ ਭਾਵਤਾ ਭਾਵ ਪਦਾਰਥੋਂ ਕੀ ਬਹੁਲਤਾ ਹੋਤੀ ਹੈ।

ਕਬਹੂ ਘਰ ਘਰ ਟੂਕ ਮੰਗਾਵੈ ॥

ਕਬੀ ਘਰ ਘਰ ਕੇ ਟੁਕੜੇ ਮੰਗਾਵਤਾ ਹੈ।

ਕਬਹੂ ਕੂਰਨੁ ਚਨੇ ਬਿਨਾਵੈ। ੧ ॥

ਕਬੀ (ਕੂਰਨੁ) ਸੂੜੀ ਮੈਂ ਸੇ ਚਣੇ ਦਾ ਕਰੜੇ ਚਣੇ (ਬਿਨਾਵੈ) ਚੁਗਾਵਤਾ ਹੈ ॥ ੧ ॥

ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥

ਹੇ ਭਾਈ ਜਿਸ ਤਰਾਂ ਰਾਮ ਰਾਖੇ ਤਿਸੀ ਪ੍ਰਕਾਰ ਰਹੀਤਾ ਹੈ।

ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥ ੧ ॥ ਰਹਾਉ ॥

ਹਰੀ ਕੀ ਮਹਿਮਾਂ ਕੁਛ ਕਥਨ ਮੈਂ ਨਹੀਂ ਆਵਤੀ।

ਕਬਹੂ ਤੁਰੇ ਤੁਰੰਗ ਨਚਾਵੈ ॥

ਕਬੀ ਤੋ ਜੀਵ ਪ੍ਰਮੇਸ਼ੂਰ ਕੇ ਹੁਕਮ ਮੈਂ (ਤੁਰੇ) ਉਤਮ ਜਾਤੀ ਕੇ ਘੋੜੇ ਨਚਾਵਤਾ ਹੈ।

ਕਬਹੂ ਪਾਇ ਪਨਹੀਓ ਨ ਪਾਵੈ॥ ੨ ॥

ਕਬੀ ਪੈਰੋਂ ਮੈਂ ਪਾਵਣੇ ਕੋ (ਪਨਹੀ) ਜੂਤੀ ਨਹੀਂ ਮਿਲਤੀ । ੨ ॥

ਕਬਹੂ ਖਾਟ ਸੁਪੇਦੀ ਸੁਵਾਵੈ ॥

ਕਬੀ ਤੋ ਸੁਫੈਦ ਵਛਾਈ ਯੁਕਤ ਪਲੰਘ ਕੇ ਊਪਰ ਸਵਾਵਤਾ ਹੈ।

ਕਬਹੂ ਭੂਮਿ ਪੈਆਰੁ ਨ ਪਾਵੈ ॥ ੩ ॥

ਕਬੀ ਪ੍ਰਿਥਵੀ ਪੁਰ ਸੋਣੇ ਹੇਤ ਵਿਛਾਵਣੇ ਕੋ (ਪੈਆਰ) ਪਰਾਲੀ ਭੀ ਨਹੀਂ ਪਾਵਤਾ।

ਭਨਤਿ ਨਾਮੁ ਦੇਉ ਇਕੁ ਨਾਮੁ ਨਿਸਤਾਰੈ॥

ਸ੍ਰੀ ਨਾਮਦੇਵ ਜੀ ਕਹਿਤੇ ਹੈਂ ਇਕ ਪ੍ਰਮੇਸ਼ੂਰ ਕਾ ਨਾਮ ਹੀ ਉਧਾਰਨੇ ਵਾਲਾ ਹੈ।

ਜਿਹ ਗੁਰੁ ਮਿਲੈ ਤਹ ਪਾਰਿ ਉਤਾਰੈ ॥ ੪ ॥ ੫ ॥

ਪਰੰਤੂ ਜਿਸ ਪੁਰਸ਼ ਕੋ ਗੁਰੋਂ ਦ੍ਵਾਰੇ ਨਾਮ ਮਿਲਤਾ ਹੈ ਤਿਸ ਕੋ ਸੰਸਾਰ ਸਮੁੰਦਰ ਸੇ ਪਾਰ ਉਤਾਰ ਦੇਤਾ ਹੈ ॥੪॥੫॥

ਇਕਸਮੇ ਨਾਮਦੇਵ ਜੀ ਏਕ ਦੇਵਮੰਦਰ ਮੈਂ ਗਏ ਤਹਾਂ ਬਹੁਤ ਭੀੜ ਥੀ ਫਿਕਰ ਨਿਬ੍ਰਤੀ ਵਾਸਤੇ ਚਰਨਦਾਸੀ ਬਜਾਵਣ ਲਗ ਗਏ ਤਬ ਬ੍ਰਾਹਮਣੋਂ ਨੇ ਪਕੜ ਕਰ ਮੰਦਰ ਸੇ ਬਾਹਰ ਨਿਕਾਲ ਦੀਆ ਤਬ ਨਾਮਦੇਵ ਜੀ ਮੰਦਰ ਕੇ ਪੀਛੇ ਬੈਠਕਰ ਭਗਵੰਤ ਕੇ ਸਨਮੁਖ ਉਪਾਲੰਭ ਮਈ ਦੀਨਤਾ ਸੁਨਾਵਤੇ ਹੂਏ ਕਹਿਤੇ ਹੈਂ:–

ਹਸਤ ਖੇਲਤ ਤੇਰੇ ਦੇਹੁਰੇ ਆਇਆ ॥

ਮੈਂ ਤੋ ਹਸਤਾ ਖੇਲਤਾ ਪ੍ਰਸੰਨਤਾ ਸਹਿਤ ਤੇਰੇ (ਦੇਹੁਰੇ) ਮੰਦ੍ਰ ਮੈਂ ਆਯਾ।

ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥

ਨਾਮਦੇਵ ਜੀ ਨੇ ਕਹਾ ਭਗਤੀ ਕਰਤੇ ਹੂਏ ਏਕ ਮੇਰੇ ਕੋ ਹੀ ਪਕੜ ਕਰਕੇ ਬ੍ਰਾਹਮਣੋਂ ਨੇ ਉਠਾ ਦੀਆ ਹੈ ॥ ੧ ॥

ਹੀਨੜੀ ਜਾਤਿ ਮੇਰੀ ਜਾਦਮ ਰਾਇਆ ॥

ਹੇ ਜਾਦਵੋਂ ਕੇ ਰਾਇ ਮੇਰੀ ਜਾਤ (ਹੀਨੜੀ) ਛੋਟੀ ਹੈ।

ਛੀਪੇ ਕੇ ਜਨਮਿ ਕਾਹੇ ਕਉ ਆਇਆ ॥ ੧ ॥ ਰਹਾਉ ॥

ਮੇਰਾ ਜਨਮ ਛੀਪੇ ਕੇ ਘਰ ਕਿਸ ਵਾਸਤੇ ਆਇਆ?

ਲੈ ਕਮਲੀ ਚਲਿਓ ਪਲਟਾਇ ॥

ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਪ੍ਰਤੀ ਸੁਨਾਵਤੇ ਹੈਂ ਪ੍ਰਮੇਸ੍ਵਰ ਭਗਤ ਵਤਸਲ ਹੈ ਔਰ ਭਗਤੋਂ ਕਾ ਅੰਗ ਕਰਤਾ ਹੈ ਤਿਸ ਸਮੇ ਨਾਮਦੇਉ ਆਪਨੀ ਕੰਬਲੀ ਲੈਕਰ ਮੁੜ ਚਲਿਆ।

ਦੇਹੁਰੇ ਪੀਛੈ ਬੈਠਾ ਜਾਇ॥ ੨ ॥

ਮੰਦਰ ਕੇ ਪੀਛੇ ਜਾਇ ਬੈਠਾ ਔਰ ਭਗਵੰਤ ਕੇ ਗੁਣ ਗਾਵਣੇ ਲਗਾ ॥ ੨ ॥

ਜਿਉ ਜਿਉ ਨਾਮਾ ਹਰਿ ਗੁਣ ਉਚਰੈ।

ਜਯੋਂ ਜਯੋਂ ਨਾਮਦੇਉ ਹਰੀ ਕੇ ਗੁਣੋਂ ਕੋ ਉਚਾਰਨ ਕਰਤਾ ਥਾ।

ਭਗਤ ਜਨਾ ਕਉ ਦੇਹੁਰਾ ਫਿਰੈ॥ ੩ ॥

ਤਯੋਂ ਤਯੋਂ ਭਗਤ ਜਨਾਂ ਕੇ ਮਾਨ ਰਖਣੇ ਹੇਤ ਦੇਹੁਰਾ ਫਿਰਤਾ ਥਾ ਭਾਵ ਯਹਿ ਕਿ ਮੰਦਰ ਕਾ ਮੁਖ ਨਾਮਦੇਉ ਕੀ ਤਰਫ ਔਰ ਪੰਡਿਤੋਂ ਕੀ ਤਰਫ ਪੀਠ ਹੋ ਗਈ।

## ਭੈਰਉ ਨਾਮਦੇਉ ਜੀਉ ਘਰੁ ੨

### ੧ ਓ ਸਤਿਗੁਰਪ੍ਰਸਾਦਿ ॥

ਨਾਮਦੇਵ ਜੀ ਦ੍ਰਿਸ਼ਟਾਂਤੋਂ ਕਰ ਆਪਨੀ ਪ੍ਰੀਤੀ ਜਨਾਵਤੇ ਹੂਏ ਕਹਿਤੇ ਹੈਂ:-

**ਜੈਸੀ ਭੂਖੇ ਪ੍ਰੀਤਿ ਅਨਾਜੁ ॥**

ਭੂਖੇ ਪੁਰਸ਼ ਕੋ ਜੈਸੀ ਅਨਾਜ ਕੇ ਸਾਥ ਪ੍ਰੀਤੀ ਹੋਤੀ ਹੈ।

**ਤ੍ਰਿਖਾਵੰਤ ਜਲ ਸੇਤੀ ਕਾਜ ॥**

ਪਿਆਸੇ ਪੁਰਸ਼ ਕੋ ਜਿਸ ਤਰ੍ਹਾਂ ਜਲ ਕੇ ਸਾਥ ਹੀ ਕਾਮ ਹੋਤਾ ਹੈ।

**ਜੈਸੀ ਮੂੜ ਕੁਟੰਬ ਪਰਾਇਣ ॥**

ਜੈਸੀ ਮੂੜ ਮੂਰਖ ਪੁਰਸ਼ ਕੀ ਸਨਬਧੀਓਂ ਕੇ ਸ੍ਨੇਹ ਮੈਂ ਤਤਪਰ ਰਹਣੇ ਕੀ ਪ੍ਰੀਤੀ ਹੋਤੀ ਹੈ।

**ਐਸੀ ਨਾਮੇ ਪ੍ਰੀਤਿ ਨਰਾਇਣ ॥ ੧ ॥**

ਨਾਮਦੇਵ ਜੀ ਕਹਿਤੇ ਹੈਂ ਐਸੀ ਹੀ ਹਮਾਰੀ ਪ੍ਰੀਤੀ ਨਰਾਇਣ ਕੇ ਸਾਥ ਹੈ ॥ ੧ ॥

**ਨਾਮੇ ਪ੍ਰੀਤਿ ਨਾਰਾਇਣ ਲਾਗੀ ॥**

ਨਾਮੇ ਕੀ ਪੀਤਿ ਨਰਾਇਣ ਕੇ ਸਾਥ ਲਾਗੀ ਹੈ।

**ਸਹਜ ਸੁਭਾਇ ਭਇਓ ਬੈਰਾਗੀ ॥ ੧ ॥ ਰਹਾਉ ॥**

(ਸਹਜ) ਗਜਾਨ ਸੁਭਾਵ ਕਰ ਸੰਸਾਰ ਸੇ (ਬੈਰਾਗੀ) ਤਿਆਗੀ ਭਇਆ ਹੂੰ।

**ਜੈਸੀ ਪਰ ਪੁਰਖਾਰਤ ਨਾਰੀ ॥**

ਜੈਸੇ ਬਿਭਚਾਰਨੀ ਇਸਤ੍ਰੀ ਕੀ ਪਰਾਏ ਪੁਰਸ਼ ਮੈਂ ਪ੍ਰੀਤੀ ਹੋਤੀ ਹੈ।

**ਲੋਭੀ ਨਰੁ ਧਨ ਕਾ ਹਿਤਕਾਰੀ ॥**

ਲੋਭੀ ਪੁਰਸ਼ ਜਿਸ ਪ੍ਰਕਾਰ ਧਨ ਕਾ ਹਿਤਕਾਰੀ ਹੋਤਾ ਹੈ।

**ਕਾਮੀ ਪੁਰਖ ਕਾਮਨੀ ਪਿਆਰੀ ॥**

ਕਾਮੀ ਪੁਰਸ਼ ਕੋ ਜੈਸੇ ਇਸਤ੍ਰੀ ਪਜਾਰੀ ਹੋਤੀ ਹੈ।

**ਐਸੀ ਨਾਮੇ ਪ੍ਰੀਤਿ ਮੁਰਾਰੀ ॥ ੨ ॥**

ਸ੍ਰੀ ਨਾਮਦੇਵ ਜੀ ਕਹਿਤੇ ਹੈਂ ਤੈਸੇ ਹੀ ਹਮਾਰੀ ਮੁਰਾਰੀ ਕੇ ਸਾਥ ਪ੍ਰੀਤੀ ਹੈ ॥ ੨ ॥

**ਸਾਈ ਪ੍ਰੀਤਿ ਜਿ ਆਪੇ ਲਾਏ ॥**

ਸਾਈ ਪ੍ਰੀਤੀ ਸ੍ਰੇਸ਼ਟ ਹੈ ਜੋ ਪ੍ਰਮੇਸ਼ੁਰ ਆਪ ਲਗਾਵਤਾ ਹੈ ਔਰ ਜਿਸ ਕੀ ਪ੍ਰੀਤੀ ਲਗਾਤਾ ਹੈ।

**ਗੁਰ ਪਰਸਾਦੀ ਦੁਬਿਧਾ ਜਾਏ ॥**

ਗੁਰੋਂ ਕੀ ਕ੍ਰਿਪਾ ਸੇ ਤਿਸ ਪੁਰਸ਼ ਕੀ ਦ੍ਵੈਤ ਭਾਵਨਾ ਨਿਬ੍ਰਿਤ ਹੋ ਜਾਤੀ ਹੈ ।

**ਕਬਹੂੰ ਨ ਤੂਟਸਿ ਰਹਿਆ ਸਮਾਇ । ਨਾਮ ਚਿਤੁ ਲਾਇਆ ਸਚਿ ਨਾਇ ॥**

ਸ੍ਰੀ ਨਾਮ ਦੇਵ ਜੀ ਕਹਿਤੇ ਹੈਂ ਹਮ ਨੇ ਸਚੇ ਵਾਹਿਗੁਰੂ ਕੇ ਨਾਮ ਮੈਂ ਐਸਾ ਚਿਤ ਲਾਇਆ ਹੈ ਕਿ ਕਬੀ ਤੂਟਤਾ ਨਹੀਂ ਹੈ ਔਰ ਤਿਸੀ ਮੈਂ ਅਭੇਦ ਹੋ ਰਹਾ ਹੈ।(ਕਬਹੂੰ ਨ ਤੂਟਸਿ ਰਹਿਆ ਸਮਾਇ)ਕਬੀ ਤੂਟਤਾ ਨਹੀਂ ਹੈ ਔਰ ਤਿਸੀ ਮੈਂ ਅਭੇਦ ਹੋਰਹਾ ਹੈ। (ਨਾਮੇ ਚਿਤੁ ਲਾਇਆ ਸਚਿ ਨਾਇ) ਸ੍ਰੀ ਨਾਮ ਦੇਵ ਜੀ ਕਹਿਤੇ ਹੈਂ ਹਮ ਨੇ ਸਚੇ ਵਾਹਿਗੁਰੂ ਕੇ ਨਾਮ ਮੈਂ ਐਸਾ ਚਿਤ ਲਾਇਆ ਹੈ।

**ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥**

ਜੈਸੀ ਪ੍ਰੀਤਿ ਪੁੱਤਰ ਔਰ ਮਾਤਾ ਕੀ ਹੋਤੀ ਹੈ।

**ਐਸਾ ਹਰਿ ਸੇਤੀ ਮਨੁ ਰਾਤਾ ॥**

ਤੈਸੇ ਹਮਾਰਾ ਹਰੀ ਕੇ ਚਰਨੋਂ ਮੈਂ ਮਨੁ ਰਾਤਾ ਹੈ।

**ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥**

ਨਾਮ ਦੇਵ ਜੀ ਕਹਿਤੇ ਹੈਂ ਅਬ ਐਸੀ ਪ੍ਰੀਤਿ ਲਾਗੀ ਹੈ।

**ਗੋਬਿੰਦੁ ਬਸੈ ਹਮਾਰੈ ਚੀਤਿ ॥ ੪ ॥ ੧ ॥ ੭ ॥**

ਕਿ ਗੋਬਿੰਦ ਜੀ ਨੇ ਹਮਾਰੇ ਚਿੱਤ ਮੈਂ ਆਇਕਰ ਨਿਵਾਸ ਕਰ ਲੀਆ ਹੈ ॥ ੪ ॥ ੧ ॥ ੭ ॥

**ਘਰ ਕੀ ਨਾਰਿ ਤਿਆਗ ਅੰਧਾ ॥**

ਅੰਧਾ ਪੁਰਸ਼ ਕਾਮ ਕਰ ਘਰ ਕੀ ਇਸਤਰੀ ਕੋ ਤੋ ਤਯਾਗ ਦੇਤਾ ਹੈ।

**ਪਰ ਨਾਰੀ ਸਿਉ ਘਾਲੈ ਧੰਧਾ ॥**

ਔਰ ਪਰਾਈ ਇਸਤ੍ਰੀ ਕੇ ਸਾਥ ਵਿਸ਼ਯ ਰੂਪ ਧੰਧਾ (ਘਾਲੈ) ਪਾਵਤਾ ਹੈ ਭਾਵ ਪਰੇਮੁ ਕਰਤਾ ਹੈ।

**ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥**

ਜਿਸ ਪਰਕਾਰ ਸਿੰਬਲ ਕੇ ਬ੍ਰਿਛ ਕੋ (ਸੂਆ) ਤੋਤਾ ਦੇਖ ਕਰ ਬਹੁਤ ਪਰਸੰਨ ਹੂਆ ਹੈ।

**ਅੰਤ ਕੀ ਬਾਰ ਮੂਆ ਲਪਟਾਨਾ ॥ ੧ ॥**

ਪਰੰਤੂ ਅੰਤ ਕੇ ਸਮੇਂ ਲੰਪਟ ਹੋਕੇ ਮਰ ਗਿਆ ਹੈ ਇਸ ਪਰਕਾਰ ਇਸਤਰੀ ਕੇ ਬਸਤਰ ਭੂਖਨਾਦਿ ਰਪ ਫਲ ਫੂਲ ਦੇਖ ਕਰ ਜੀਉ ਪ੍ਰਸੰਨ ਹੋਤਾ ਹੈ ਪਰ ਪਰਾਪਤ ਕੁਛ ਨਹੀਂ ਹੋਤਾ ਹੈ ॥ ੧ ॥

**ਪਾਪੀ ਕਾ ਘਰੁ ਅਗਨੇ ਮਾਹਿ ॥**

ਪਾਪੀ ਪੁਰਸ਼ ਕਾ (ਘਰੁ) ਰਿਦਾ (ਅਗਨੇ) ਤ੍ਰਿਸ਼ਨਾ ਅਗਨੀ ਵਾ ਕਾਮ ਅਗਨੀ ਮੈਂ ਹੈ।

**ਜਲਤ ਰਹੈ ਮਿਟਵੈ ਕਬਿ ਨਾਹਿ ॥ ੧ ਰਹਾਉ ॥**

ਸਦੀਵ ਜਲਤਾ ਰਹਿਤਾ ਹੈ ਜਲਨੇ ਸੇ ਹਟਤਾ ਨਹੀਂ।

**ਹਰਿ ਕੀ ਭਗਤਿ ਨ ਦੇਖੈ ਜਾਇ ॥**

ਜਹਾਂ ਸਤਸੰਗ ਮੈਂ ਹਰੀ ਕੀ ਭਗਤੀ ਹੋਤੀ ਹੈ ਤਹਾਂ ਜਾਇਕਰ ਤਿਸ ਕੋ ਦੇਖਤਾ ਨਹੀਂ।

ਮਾਰਗੁ ਛੋਡਿ ਅਮਾਰਗਿ ਪਾਇ ॥

ਅਰ (ਮਾਰਗੁ) ਸਤਿਸੰਗ ਕੇ ਰਸਤੇ ਕੋ ਛੋਡਕੇ ਕੁਸੰਗੀਓਂ ਕੇ ਰਸਤੇ ਪੜਤਾ ਹੈ।

ਮੂਲਹੁ ਭੂਲਾ ਆਵੈ ਜਾਇ ॥

(ਮੂਲਹੁ) ਅਧਿਸ੍ਟਾਨ ਸੇ ਭੂਲਾ ਹੂਆ ਜੀਉ ਜਨਮਤਾ ਮਰਤਾ ਰਹਿਤਾ ਹੈ।

ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥ ੨ ॥

ਨਾਮ ਅੰਮ੍ਰਿਤ ਕੋ ਤਯਾਗ ਕਰ ਬਿਖੈ ਰਸੋਂ ਕੋ (ਲਾਦਿ) ਸੰਚਨ ਕਰਤਾ ਔਰ ਖਾਤਾ ਹੈ ॥ ੨ ॥

ਜਿਉ ਬੇਸ੍ਵਾ ਕੇ ਪਰੈ ਅਖਾਰਾ ॥

ਜਿਸ ਪਰਕਾਰ ਗਨਕਾ ਕੇ ਅਖਾਰਾ ਪੜਤਾ ਹੈ ਅਰਥਾਤ ਤਮਾਸ਼ਾ ਹੋਤਾ ਹੈ।

ਕਾਪਰੁ ਪਹਿਰਿ ਕਰਹਿ ਸੀਗਾਰਾ ॥

ਤਬ ਵਹੁ ਸੁੰਦਰ ਬਸਤਰ ਪਹਨਕਰ ਨਾਨਾ ਪਰਕਾਰ ਕੇ ਸ਼ਿੰਗਾਰ ਕਰਤੀ ਹੈ॥

ਪੂਰੇ ਤਾਲ ਨਿਹਾਲੇ ਸਾਸ ॥

ਤਾਲ ਕੋ ਪੂਰਤੀ ਹੈ ਔਰ ਅਪਨੇ ਸ੍ਵਾਸਾਂ ਕੋ ਦੇਖਤੀ ਹੈ ਭਾਵ ਤੋਲਦੀ ਹੈ ਕਿ ਤਾਲ ਮੈਂ ਭੰਗ ਨਾ ਪੜ ਜਾਵੇ।

ਵਾਕੇ ਗਲੇ ਜਮਕਾ ਹੈ ਫਾਸ ॥ ੩ ॥

ਅੰਤ ਕੋ ਉਸ ਕੇ ਗਲ ਮੈਂ ਹਰੀ ਸੇ ਬੇਮੁਖ ਹੋਣੇ ਤੇ ਜਮ ਕਾ ਫਾਹਾ ਪੜਤਾ ਹੈ ॥ ੩ ॥

ਜਾਕੇ ਮਸਤਕਿ ਲਿਖਿਓ ਕਰਮਾ ॥

ਜਿਸ ਪੁਰਸ਼ ਕੇ ਮਸਤਕ ਪੁਰ ਉਤਮ ਕਰਮੋਂ ਕਾ ਲੇਖ ਲਿਖਾ ਹੈ।

ਸੋ ਭਜਿ ਪਰਿਹੈ ਗੁਰ ਕੀ ਸਰਨਾ ॥

ਸੋ ਇਸ ਤਰਫੋਂ ਮੁੜ ਕੇ ਦੌੜ ਕਰ ਕੇ ਸਤਿਗੁਰੋਂ ਕੀ ਸਰਨ ਕੋ ਪ੍ਰਾਪਤ ਹੋਤਾ ਹੈ।

ਕਹਤ ਨਾਮਦੇਉ ਇਹੁ ਬੀਚਾਰੁ ॥

ਸ੍ਰੀ ਨਾਮਦੇਉ ਜੀ ਕਹਿਤੇ ਹੈਂ ਮੈਂ ਨੇ ਇਹੁ ਬੀਚਾਰ ਕਰ ਉਪਦੇਸ਼ ਕਹਾ ਹੈ ਕਿ ਗੁਰੋਂ ਕੀ ਸਰਨ ਪ੍ਰਾਪਤਿ ਹੋਵਹੁ।

ਇਨਬਿਧਿ ਸੰਤਹੁ ਉਤਰਹੁ ਪਾਰਿ ॥ ੪ ੨ ॥ ੮ ॥

ਹੇ ਭਾਈ ਸੰਤ ਜਨੋਂ ਇਸੀ ਬਿਧੀ ਕਰ ਸੰਸਾਰ ਸਮੁੰਦਰ ਸੇ ਪਾਰ ਹੋਵਹੁਗੇ ॥ ੪ ॥ ੨ ॥ ੮ ॥ ਨਾਮ ਦੇਵ ਜੀ ਪ੍ਰਹਿਲਾਦ ਕਾ ਦ੍ਰਿੜ੍ਹ ਨਿਸ਼ਚਾ ਦਿਖਾਵਤੇ ਹੂਏ ਕਹਿਤੇ ਹੈਂ:-

ਸੰਡਾ ਮਰਕਾ ਜਾਇ ਪੁਕਾਰੇ ॥

ਸੰਡਾ ਔਰ ਮਰਕਾ ਦੋਨੋਂ ਹਰਨਾਖਸ ਕੇ ਆਗੇ ਜਾਇ ਕੇ ਪੁਕਾਰਨੇ ਲੱਗੇ।

ਪੜੈ ਨਹੀ ਹਮ ਹੀ ਪਚਿਹਾਰੇ ॥

ਹੇ ਰਾਜਾ ਪ੍ਰਹਿਲਾਦ ਤੋ ਪੜ੍ਹਤਾ ਨਹੀਂ ਹੈ ਹਮ ਬਹੁਤ ਖਪਿ ਕੇ ਹਾਰੇ ਹੈਂ। ਜੋ ਕਹੇ ਕ੍ਯਾ ਪੜ੍ਹਤਾ ਹੈ ? ਸੋ ਕਹਿਤੇ ਹੈਂ:-

**ਰਾਮ ਕਹੈ ਕਰੁ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥**

ਮੁਖ ਸੇ ਰਾਮ ਰਾਮ ਕਹਿਤਾ ਹੈ ਔਰ ਹਾਥੋਂ ਸੇ ਤਾਲ ਬਜਾਵਤਾ ਹੈ ਔਰ ਚਾਟ ਸਾਲਾ ਦੇ ਲੜਕੇ ਭੀ ਸਭ ਉਸ ਨੇ ਬਿਗਾੜ ਦੀਏ ਹੈਂ ਅਰਥਾਤ ਆਪਣੀ ਬਾਣੀ ਸਿਖਾਵਤਾ ਹੈ।

**ਰਾਮ ਨਾਮ ਜਪਿਬੋ ਕਰੈ ॥**

ਪ੍ਰਹਿਲਾਦ ਬਾਣੀ ਕਰਕੇ ਰਾਮ ਦੇ ਨਾਮ ਕੋ ਹੀ ਜਪਣਾ ਕਰਤਾ ਹੈ।

**ਹਿਰਦੈ ਹਰਿ ਜੀ ਕੇ ਸਿਮਰਨੁ ਧਰੈ ॥ ੧ ॥ ਰਹਾਉ ॥**

ਔਰ ਹਿਰਦੈ ਮੈਂ ਭੀ ਹਰੀ ਕੈ ਸਿਮਰਨ ਕੋ ਹੀ ਧਾਰਨ ਕਰਤਾ ਹੈ।

**ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥**

ਜਬ ਇਹ ਬਾਤ ਸੁਨੀ ਤਬ ਮਾਤਾ ਪ੍ਰਹਿਲਾਦ ਕੋ ਸਮਝਾਵਤੀ ਭਈ ਹੇ ਪੁਤ੍ਰ ਤੇਰੇ ਪਿਤਾ ਰਾਜ ਨੇ ਸੰਪੂਰਣ ਪ੍ਰਿਥਵੀ ਅਪਨੇ ਬਸ ਕਰੀ ਹੂਈ ਹੈ ਤਾਂ ਤੇ ਮੇਰਾ ਕਹਿਣਾ ਮੰਨ ਕੇ ਪਿਤਾ ਕਾ ਅਪਮਾਨ ਨਾ ਕਰ। ਇਸ ਪ੍ਰਕਾਰ ਹਰਨਾਖਸ਼ ਕੀ ਪਟਰਾਨੀ ਬੇਨਤੀ ਕਰਤੀ ਭਈ:—

**ਪੂਤੁ ਪ੍ਰਹਿਲਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥ ੨ ॥**

ਹੇ ਪੁਤ੍ਰ ਪ੍ਰਹਿਲਾਦ ਤੂੰ ਉਸ ਕਾ ਕਹਿਨਾ ਨਹੀਂ ਮਾਨਤਾ ਹੈ ਤਿਸ ਨੇ ਤੋ ਔਰ ਹੀ ਠਾਨੀ ਅਰਥਾਤ ਮਾਰ ਦੇਣੇ ਕੀ ਸਲਾਹ ਕਰੀ ਹੈ ॥ ੨ ॥

**ਦੁਸਟ ਸਭਾ ਮਿਲਿ ਮੰਤਰੁ ਉਪਾਇਆ ਕਰਸਹ ਅਉਧ ਘਨੇਰੀ ॥**

ਦੁਸ਼ਟ ਸਭਾ ਨੇ ਮਿਲ ਕਰ ਇਹੁ ਮੰਤ੍ਰ ਉਤਪਤਿ ਕੀਆ ਹੈ ਕਿ ਪ੍ਰਹਿਲਾਦ ਕੀ ਆਯੁ (ਘਨੇਰੀ) ਹੀ ਕਰੇਂਗੇ ਅਰਥਾਤ ਮਾਰ ਦੇਵੇਂਗੇ। ਜਬ ਪ੍ਰਹਿਲਾਦ ਨੇ ਕਿਸੀ ਕੀ ਸਿਖਯਾ ਨ ਮਾਨੀ ਤਬ ਹਰਨਾਖਸ਼ ਅਨੇਕ ਪ੍ਰਕਾਰ ਦੀ ਤਾੜਨਾ ਕੀਤੀ। ਸੋ ਕਹਿਤੇ ਹੈਂ:—

**ਗਿਰਿਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥ ੩ ॥**

(ਗਿਰਿਤਰ) ਪਰਬਤ ਸੇ ਨੀਚੇ ਗਿਰਾਉਣੇ ਔਰ ਜਲ ਮੈਂ ਡੋਬਣੇ ਔਰ ਅਗਨੀ ਆਦਿਕ ਮੈਂ ਜਲਾਉਣੇ ਕੇ ਭਯ ਸੇ ਪਹਿਲਾਦ ਕੋ ਬਚਾ ਦੀਆ। ਰਾਜਾ ਰਾਮ ਨੇ ਐਸੀ ਮਾਇਆ ਫੇਰੀ ਜੋ ਪ੍ਰਹਿਲਾਦ ਕੋ ਰੰਚਕ ਮਾਤਰ ਕਸ਼ਟ ਨ ਹੋਤਾ ਭਯਾ।

**ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੋਹਿ ਰਾਖੈ ॥**

ਤਲਵਾਰ ਕੋ ਨਿਕਾਲ ਕਰ ਕਾਲ ਕੇ ਸਮਾਨ ਭੈ ਦਾਇਕ ਕ੍ਰੁਦਤ ਹੂਆ ਕਹਿਨੈ ਲਗਾ ਮੁਝਕੋ ਬਤਾਇ ਜੋ ਤੇਰਾ ਰਖਕ ਹੋਵੇ ਅਰਥਾਤ ਮਰਨੇ ਤੇ ਬਚਾਇ ਲੇਵੇ।

**ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਹਿ ਹਰਿ ਭਾਖੈ ॥ ੪ ॥**

(ਪੀਤ) ਪ੍ਰੀਤੀ ਕਰਕੇ ਪੀਲੇ ਪੀਤਾਂਬਰੋਂ ਕੋ ਧੀਰਨੇ ਵਾਲਾ ਤ੍ਰਿਲੋਕੀ ਕਾ ਸੁਆਮੀ ਜੋ ਹਰੀ ਹੈ ਸੋ ਥੰਭ ਮੈਂ ਭੀ ਹੈ॥ ੪॥ ਐਸੇ ਪ੍ਰਹਿਲਾਦ ਨੇ ਕਹਾ ਤਬ ਹਰਨਾਖਸ਼ ਨੇ ਕ੍ਰੋਧਕਰਕੇ ਥੰਭ ਕੋ ਮੁਸ਼ਟਕਾ ਪ੍ਰਹਾਰ ਕੀਆ ਤਬ ਤਹਾਂ ਤੇ ਨਰਸਿੰਘ ਰੂਪ ਹੋਕਰ ਨਿਕਸੇ ਔਰ ਹਰਨਾਖਸ਼ ਕਾ ਉਦਰ ਨਖੋਂ ਕਰ ਫਾੜ ਦੀਆ। ਸੋ ਕਹਿਤੇ ਹੈਂ:—

**ਹਰਨਾਖਸੁ ਨਖਹ ਬਿਦਾਰਿਓ ਸੁਰ ਨਰ ਕੀਏ ਸਨਾਥਾ ॥**

ਜਿਸ ਨੇ ਹਰਨਾਖਸ਼ ਕੋ ਨਖੋਂ ਕਰਕੇ ਬਿਦਾਰਨ ਕੀਆ ਥਾ ਔਰ ਸਭ (ਸੁਰ) ਦੇਵਤੇ ਅਰ (ਨਰ) ਪੁਰਸ਼ ਸਨਾਥ ਕੀਏ ਥੇ।

**ਕਹਿ ਨਾਮ ਦੇਉ ਹਮ ਨਰਹਰਿ ਧਿਆਵਹਿ ਰਾਮੁ ਅਭੈ ਪਦ ਦਾਤਾ ॥ ੫ ॥ ੩ ॥ ੯ ॥**

ਸ੍ਰੀ ਨਾਮਦੇਵ ਜੀ ਕਹਿਤੇ ਹੈਂ ਹਮ ਤਿਸ ਨਰਸਿੰਘ ਰੂਪ ਰਾਮ ਕੋ ਧਿਆਵਤੇ ਹੈਂ ਵਹੁ ਕੈਸਾ ਹੈ (ਅਭੈਪਦ) ਮੁਕਤੀ ਕਾ ਦਾਤਾ ਹੈ ॥ ੫ ॥ ੩ ॥ ੯ ॥

ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਕੋ ਸੁਨਾਵਤੇ ਹੈਂ—ਸਲੇਮਸ਼ਾਹ ਬਾਦਸ਼ਾਹ ਕੀ ਪਜਾਰੀ ਗਊ ਮਰ ਗਈ ਥੀ ਕਾਜੀਓਂ ਕੇ ਕਹਿਣੇ ਸੇ ਨਾਮਦੇਵ ਕੋ ਪਰੀਖ੍ਯਾ ਵਾਸਤੇ ਬੁਲਾਯਾ ਔਰ ਕਹਾ ਯਾ ਤੋ ਗਊ ਜੀਵਾਇ ਦੇਹ ਨਹੀਂ ਕਲਮਾ ਪੜ੍ਹ ਜਾਂ ਮਰਨਾ ਪਰਵਾਣ ਕਰੁ ।

**ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥**

ਬਾਦਸ਼ਾਹ ਗਰਬ ਸਹਿਤ ਪੂਛਤਾ ਹੈ ਰੇ ਨਾਮਦੇਵ ਸੁਨਾ ਹੈ ਕਿ ਤੁਮ ਨੇ ਬ੍ਰਹਮਣ ਜਿਵਾਯਾ ਹੈ ?

**ਦੇਖਉ ਰਾਮ ਤੁਮਾਰੇ ਕਾਮਾ ॥ ੧ ॥**

ਨਾਮਦੇਵ ਜੀ ਨੇ ਕਹਾ ਰਾਮ ਨੇ ਜੀਵਾਯਾ ਹੈ । ਬਾਦਸ਼ਾਹ ਨੇ ਕਹਾ ਅਬ ਮੈਂ ਤੁਮਾਰੇ ਰਾਮ ਕਾ ਕਾਮ ਭੀ ਦੇਖੂੰਗਾ ॥ ੧ ॥

**ਨਾਮਾ ਸੁਲਤਾਨੇ ਬਾਧਿਲਾ ॥**

ਬਾਦਸ਼ਾਹ ਨੇ ਨਾਮੇ ਕੋ (ਬਾਧਿਲਾ) ਬਾਂਧ ਕਰ ਮੰਗਾਇ ਲੀਆ ਅਰ ਕਹਿਨੇ ਲਗਾ:—

**ਦੇਖਉ ਤੇਰਾ ਹਰਿ ਬੀਠੁਲਾ ॥ ੧ ॥ ਰਹਾਉ ॥**

ਅਬ ਤੇਰਾ ਹਰੀ ਬੀਠਲਾ ਦੇਖੂੰਗਾ ਤੇਰੇ ਕੋ ਕੈਸੇ ਬਚਾਵਤਾ ਹੈ ?

**ਬਿਸਮਿਲਿ ਗਊ ਦੇਹੁ ਜੀਵਾਇ ॥**

(ਬਿਸਮਿਲਿ) ਮਰੀ ਹੂਈ ਗਊ ਹਮਾਰੀ ਜਿਵਾਇ ਦੇਹੁ ।

**ਨਾ ਤਰੁ ਗਰਦਨਿ ਮਾਰਉ ਠਾਂਇ ॥ ੨ ॥**

ਨਹੀਂ ਤਾਂ ਇਸੀ ਜਗ੍ਹਾ ਗਰਦਨ ਕਾਟ ਕਰ ਮਾਰ ਦੇਵੂੰਗਾ ॥ ੨ ॥ ਤਿਸ ਕਾ ਉੱਤਰ ਦੇਤੇ ਹੈਂ:—

**ਬਾਦਿਸਾਹ ਐਸੀ ਕਿਉ ਹੋਇ ॥ ੩ ॥**

ਹੇ ਬਾਦਸ਼ਾਹ ਐਸੀ ਬਾਤ ਕਿਉਂਕਰ ਹੋ ਸਕਤੀ ਹੈ ?

**ਬਿਸਮਿਲਿ ਕੀਆ ਨ ਜੀਵੈ ਕੋਇ ॥ ੩ ॥**

ਖੁਦਾ ਕਾ (ਬਿਸਮਿਲਿ)ਕੀਆ ਮਾਰਾ ਹੂਆ ਕੋਈ ਜੀਵਤਾ ਨਹੀਂ ਹੈ ॥੩॥ਪ੍ਰਸ਼ਨ—ਤੁਮ ਨੇ ਤੋ ਜੀਵਾਵਣਾ ਹੋਗਾ?

**ਮੇਰਾ ਕੀਆ ਕਛੂ ਨ ਹੋਇ ॥**

ਮੇਰਾ ਕੀਆ ਹੂਆ ਕੁਛ ਨਹੀਂ ਹੋਤਾ ਭਾਵ ਯਹਿ ਕਿ ਗਊ ਕਾ ਜੀਵਾਵਣਾ ਯਾ ਮੁਸਲਮਾਨ ਹੋਨਾ ਹਮਾਰੇ ਹਾਥ ਨਹੀਂ ਹੈ ।

**ਕਰਿ ਹੈ ਰਾਮੁ ਹੋਇ ਹੈ ਸੋਇ ॥ ੪ ॥**

ਜੋ ਰਾਮ ਕਹੇਗਾ ਸੋ ਹੋਵੇਗਾ ॥ ੪ ॥ ਗੁਰੂ ਜੀ ਕਹਿਤੇ ਹੈਂ ਜਬ ਇਹ ਉੱਤ੍ਰ ਨਾਮ ਦੇਵ ਜੀ ਨੇ ਕਹਾ ।

**ਬਾਦਿਸਾਹੁ ਚੜਿਓ ਅਹੰਕਾਰਿ ॥**

ਤਬ ਬਾਦਿਸ਼ਾਹ ਕੋ ਬਡਾ ਹੰਕਾਰ ਚੜ੍ਹ ਗਿਆ ।

**ਗਜ ਹਸਤੀ ਦੀਨੋ ਚਮਕਾਰਿ ॥ ੫ ॥**

ਅਉਰ ਗਜ ਕੇ ਖ਼ੂਨੀ ਹਸਤੀ ਕੋ ਚਮਕਾਇ ਦੀਆ ਹੈ ॥ ੫ ॥

**ਰੁਦਨੁ ਕਰੈ ਨਾਮੇ ਕੀ ਮਾਇ ॥**

ਤਬ ਹਾਥੀ ਆਗੇ ਪੁਤ੍ਰ ਕੋ ਪੜਾ ਹੂਆ ਦੇਖ ਕਰਕੇ ਨਾਮ ਦੇਵ ਜੀ ਕੀ ਮਾਤਾ ਬਿਲਾਪ ਕਰਕੇ ਕਹਿਨੇ ਲਗੀ:-

**ਛੋਡਿ ਰਾਮ ਕੀ ਨ ਭਜਹਿ ਖੁਦਾਇ ॥ ੬ ॥**

ਹੇ ਪੁੱਤ੍ਰ ਤੂੰ ਰਾਮ ਕੋ ਛੋਡ ਕਰਕੇ ਖੁਦਾਇ ਕੋ ਕਿਸ ਵਾਸਤੇ ਨਹੀਂ ਭਜਤਾ ? ਜੀਵਤਾ ਤੇ ਰਹੇਂਗਾ ॥ ੬ ॥ ਨਾਮਦੇਵ ਮਾਤਾ ਪ੍ਰਤੀ ਕਹਿਤੇ ਹੈਂ:-

**ਨ ਹਉ ਤੇਰਾ ਪੂੰਗੜਾ ਨ ਤੂੰ ਮੇਰੀ ਮਾਇ ॥**

ਨ ਮੈਂ ਤੇਰਾ (ਪੂੰਗੜਾ) ਪੁਤ੍ਰ ਹਾਂ ਔਰ ਨਾ ਤੂੰ ਮੇਰੀ (ਮਾਈ) ਮਾਤਾ ਹੈਂ ਕਿਉਂ ਜੋ ਸ੍ਰੈ ਧਰਮ ਤਿਆਗਣੇ ਕਾ ਉਪਦੇਸ਼ ਕਰਤੀ ਹੈਂ।

**ਪਿੰਡੁ ਪੜੈ ਤਉ ਹਰਿ ਗੁਨ ਗਾਇ ॥ ੭ ॥**

ਜੇ ਮੇਰਾ ਸਰੀਰ ਭੀ ਨਸ਼ਟ ਹੋ ਜਾਵੇ ਤੌ ਭੀ ਹਰੀ ਕੇ ਗੁਣੋਂ ਕੋ ਗਾਵਤਾ ਰਹੂੰਗਾ ਭਾਵ ਧਰਮ ਨਹੀਂ ਛੋਡੂੰਗਾ।

**ਕਰੈ ਗਜਿੰਦੁ ਸੁੰਡ ਕੀ ਚੋਟ ॥**

ਹਾਥੀ ਸੁੰਡ ਕੀ ਚੋਟ ਕਰਤਾ ਹੈ।

**ਨਾਮਾ ਉਬਰੈ ਹਰਿ ਕੀ ਓਟ ॥ ੮ ॥**

ਨਾਮਦੇਵ ਜੀ ਹਰੀ ਕੀ ਓਟ ਮੈਂ (ਉਬਰੈ) ਬਚ ਜਾਤਾ ਹ ॥ ੮ ॥

**ਕਾਜੀ ਮੁਲਾ ਕਰਹਿ ਸਲਾਮੁ । ਇਨਿ ਹਿੰਦੂ ਮੇਰਾ ਮਲਿਆ ਮਾਨੁ ॥ ੯ ॥**

ਬਾਦਸ਼ਾਹ ਕਹਿਤਾ ਹੈ ਕਾਜ਼ੀ ਅਰ ਮੁੱਲਾਂ ਮੇਰੇ ਕੋ ਸਲਾਮ ਕਰਤੇ ਹੈਂ ਪਰੰਤੂ ਇਸ ਹਿੰਦੂ ਨੇ ਮੇਰਾ ਮਾਨੁ ਮਰਦਨ ਕਰ ਦੀਆ ਹੈ ਕਿਉਂਕਿ ਮੇਰਾ ਕਹਾ ਨਹੀਂ ਮਾਨਾ ਹੈ ॥ ੯ ॥

**ਬਾਦਿਸਾਹ ਬੇਨਤੀ ਸੁਨੇਹੁ ॥**

ਸ਼ਹਿਰ ਕੇ ਹਿੰਦੂ ਲੋਗ ਕਹਿਨੇ ਲਗੇ ਸੁਨੋ ਹੇ ਬਾਦਸ਼ਾਹ ਜੀ !

**ਨਾਮੇ ਸਰਭਰਿ ਸੋਨਾ ਲੇਹੁ ॥ ੧੦ ॥**

ਨਾਮਦੇਵ ਕੇ (ਸਰ) ਬਰਾਬਰ ਸੋਨਾ (ਭਰਿ) ਤੋਲਕੇ ਲੇ ਲੇਵੋ ਪਰ ਇਸ ਕੋ ਛੋਡ ਦੇਵੋ ॥ ੧੦ ॥

**ਮਾਲੁ ਲੇਉ ਤਉ ਦੋਜਕਿ ਪਰਉ ॥**

ਬਾਦਸ਼ਾਹ ਲੋਕਾਂ ਪ੍ਰਤੀ ਕਹਿਤਾ ਹੈ ਜੇਕਰ ਮੈਂ ਧੰਨ ਲੇਤਾ ਹੂੰ ਤੋਂ (ਦੋਜਕਿ) ਨਰਕ ਮੈਂ ਪੜਤਾ ਹੂੰ।

**ਦੀਨੁ ਛੋਡਿ ਦੁਨੀਆ ਕਉ ਭਰਉ ॥ ੧੧ ॥**

ਆਪਣਾ (ਦੀਨ) ਧਰਮ ਛੋਡ ਕਰ (ਦੁਨੀਆਂ) ਮਾਯਾ ਕੋ ਭਰਾਂ ਅਰਥਾਤ ਲੇ ਲੇਵੋਂ ॥ ੧੧ ॥

**ਪਾਵਹੁ ਬੇੜੀ ਹਾਥਹੁ ਤਾਲ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮਦੇਵ ਜੀ ਕੇ ਪੈਰੋਂ ਮੈਂ ਤੋ ਬੇੜੀ ਪੜੀ ਹੂਈ ਹੈ ਔਰ ਹਾਥੋਂ ਸੇ ਤਾਲ ਬਜਾਤਾ ਹੈ ਹਾਥੋਂ ਮੈਂ ਛੈਣੇਂ ਹੈਂ।

**ਨਾਮਾ ਗਾਵੈ ਗੁਨ ਗੋਪਾਲ ॥ ੧੨ ॥**

ਨਾਮਦੇਵ ਜੀ ਗੋਪਾਲ ਕੇ ਗੁਣੋਂ ਕੋ ਗਾਵਤਾ ਥਾ ਫਿਰ ਬਾਦਸ਼ਾਹ ਨੇ ਕਹਾ ਹਰੀ ਨਾਮ ਕੋ ਛੋਡ ਕਰ ਕਲਮਾ ਪੜ੍ਹ ॥ ੧੨ ॥ ਇਸ ਪਰ ਨਾਮਦੇਵ ਜੀ ਕਹਿਤੇ ਹੈਂ:-

**ਗੰਗ ਜਮਨ ਜਉ ਉਲਟੀ ਬਹੈ ॥**

ਜੇਕਰ ਗੰਗਾ ਔਰ ਜਮਨਾ ਏਹ ਨਦੀਆਂ ਉਲਟੀਆਂ ਹੋਕਰ ਚਲਨੇ ਲਗ ਜਾਵੇਂ ।

**ਤਉ ਨਾਮਾ ਹਰਿ ਕਰਤਾ ਰਹੈ ॥ ੧੩ ॥**

ਤੋ ਭੀ ਨਾਮ ਦੇਵ ਜੀ ਤੋ ਹਰੀ ਨਾਮ ਜਪੁ ਹੀ ਕਰਤਾ ਰਹੇਗਾ ॥ ੧੩ ॥

**ਸਾਤ ਘੜੀ ਜਬ ਬੀਤੀ ਸੁਣੀ ॥**

ਨਾਮ ਦੇਵ ਜੀ ਕੋ ਕਤਲ ਕਰਨੇ ਕਾ ਆਠ ਘੜੀ ਦਿਨ ਚੜ੍ਹੇ ਸੰਕੇਤ ਥਾ ਜਬ ਸਾਤ ਘੜੀ ਬੀਤ ਗਈ ਅਰ ਨਾਮ ਦੇਵ ਜੀ ਨੇ ਘੜਿਆਲ ਦੀ ਅਵਾਜ ਸੁਨੀ ਤਬ ਬੀਚਾਰ ਕਰਤਾ ਹੈ:–

**ਅਜਹੁ ਨ ਆਇਓ ਤ੍ਰਿਭਵਨ ਧਨੀ ॥ ੧੪ ॥**

ਕਿ ਅਬਤਕ (ਤ੍ਰਿਭਵਨ ਧਨੀ) ਤਿਰਲੋਕੀ ਕਾ ਮਾਲਕ ਬਿਠੂਨਾਂ ਨਹੀ ਆਯਾ ਹੈ ॥ ੧੪ ॥

**ਪਾਖੰਤਣ ਬਾਜ ਬਜਾਇਲਾ ॥**

ਤਿਸ ਸਮੇ ਚਿਤਵਨੇ ਸਾਰ ਹੀ ਗਰੜਕੇ ਪੰਖੋਂ ਕਾ ਬਾਜਾ ਬਜਤੇ ਹੂਏ ਵਾ ਜਬ ਘੜਆਲੀਏ ਨੇ (ਪਾਖੰਤਣ) ਪਹਿਰ ਬੀਤੇ ਕਾ ਬਾਜਾ ਬਜਾ ਲੀਆ ।

**ਗਰੁੜ ਚੜ੍ਹੇ ਗੋਬਿੰਦ ਆਇਲਾ ॥ ੧੫ ॥**

ਤਬ ਗਰੜ ਪਰ ਸਵਾਰ ਹੋਕਰ ਗੋਬਿੰਦ ਆਵਤਾ ਭਇਆ ॥ ੧੫ ॥

**ਅਪਨੇ ਭਗਤਿ ਪਰਿ ਕੀ ਪ੍ਰਤਿਪਾਲ ॥**

ਆਪਨੇ ਭਗਤਿ ਪਰ ਪ੍ਰਤਪਾਲ ਕੀ ਦ੍ਰਿਸਟਿ ਕਰੀ ।

**ਗਰੁੜ ਚੜ੍ਹੇ ਆਏ ਗੋਪਾਲ ॥**

ਤਾਹੀ ਤੇ ਗਰੜ ਪਰ ਸਵਾਰ ਹੋਕਰ ਗੋਪਾਲ ਜੀ ਆਵਤ ਭਏ ॥ ੧੬ ॥

**ਕਹਹਿ ਤ ਧਰਨਿ ਇਕੋਡੀ ਕਰਉ ॥**

ਨਾਮ ਦੇਵ ਕੋ ਕਹਿਤੇ ਹੈਂ ਜੇਕਰ ਕਹੋਂ ਤਾਂ ਇਸਕੇ ਘਰ ਕੀ ਧਰਤੀ (ਇਕੋਡੀ) ਟੇਢੀ ਕਰ ਦੇਊਂ ।

**ਕਹਹਿ ਤਲੇ ਕਰਿ ਊਪਰਿ ਧਰਉ ॥ ੧੭ ॥**

ਜੇਕਰ ਕਹੋਂ ਤਾਂ ਉਠਾਇਕੇ ਇਸਦੇ ਸਿਰ ਧਰ ਦੇਊਂ ॥ ੧੭ ॥

**ਕਹਹਿ ਤ ਮੁਈ ਗਊ ਦੇਉ ਜੀਆਇ ॥ ੧੮ ॥**

ਜੇਕਰ ਕਹੋਂ ਤਾਂ ਮੂਈ ਗਊ ਕੋ ਜਿਵਾਇ ਦੇਵੇਂ ॥ ੧੮ ॥

**ਸਭੁ ਕੋਈ ਦੇਖੈ ਪਤੀਆਇ ॥ ੧੯ ॥**

ਜਿਸ ਤੇ ਸਭ ਕੋਈ ਦੇਖ ਕਰ ਪਤਿਆਏ ਜਾਵੇ ਅਰਥਾਤ ਨਿਸਚੇ ਕਰੇ ॥ ੧੯ ॥

**ਨਾਮਾ ਪ੍ਰਣਵੈ ਸੇਲ ਮਸੇਲ ॥**

ਨਾਮ ਦੇਵ ਜੀ ਕਹਿਤੇ ਹੈਂ ਗਊ ਜਿਵਾਇ ਦੇਹੁ ਤਬ ਮਹਾਰਾਜ ਨੇ ਜਿਵਾ ਦਈ ਫਿਰ (ਸੇਲਮਸੇਲ) ਸੈਨੋ ਸੈਨੀ ਹੋਏ ਭਾਵਨੇਤ੍ਰ ਕਾ ਇਸ਼ਾਰਾ ਕੀਆ ਵਾ (ਸੇਲ) ਨਯਾਣਾ (ਮਸੇਲ) ਪਾਇ ਕਰ ।

ਗਊ ਦੁਹਾਈ ਬਛਰਾ ਮੇਲਿ ॥

ਬਛਰਾ ਮਿਲਾਇ ਕਰ ਗਊ (ਦੁਹਾਈ) ਜਵਾ ਦਈ।

ਦੂਧਹਿ ਦੁਹਿ ਜਬ ਮਟੁਕੀ ਭਰੀ ॥

ਜਬ ਦੂਧ ਚੋ ਕਰਕੇ ਮਟਕੀ ਭਰ ਦਈ।

ਲੇ ਬਾਦਿਸਾਹ ਕੇ ਆਗੇ ਧਰੀ ॥ ੨੦ ॥

ਤਬ ਵਹੁ ਮਟਕੀ ਲੈ ਕਰਕੇ ਬਾਦਸ਼ਾਹ ਕੇ ਆਗੇ ਧਰ ਦਈ॥ ੨੦॥

ਬਾਦਸਾਹੁ ਮਹਲ ਮਹਿ ਜਾਇ ॥

ਫਿਰ ਬਾਦਸ਼ਾਹ ਮਹਿਲ ਮੈਂ ਜਾਇ ਪ੍ਰਾਪਤ ਭਯਾ।

ਅਉਘਟ ਕੀ ਘਟ ਲਾਗੀ ਆਇ ॥ ੨੧ ॥

ਤਬ ਤਿਸ ਕੋ (ਅਉਘਟਿ) ਔਖਾਈ ਕੀ ਘੜੀ ਆਨ ਲੱਗੀ ਭਾਵ ਸੂਲ ਹੋਣੇ ਲਗ ਪੜਾ ॥ ੨੧॥

ਕਾਜੀ ਮੁਲਾਂ ਬਿਨਤੀ ਫੁਰਮਾਇ ॥

ਕਾਜ਼ੀ ਔਰ ਮੁਲਾਨਿਓਂ ਕੇ ਸੰਜੁਗਤ ਬਾਦਸ਼ਾਹ ਬੇਨਤੀ ਕਰਤਾ ਭਯਾ ਕਿ ਮੈਨੂੰ ਕੁਛ ਸੇਵਾ ਫੁਰਮਾਓ।

ਬਖਸੀ ਹਿੰਦੂ ਮੈ ਤੇਰੀ ਗਾਇ ॥ ੨੨ ॥

ਹੇ ਹਿੰਦੂ ਮੈਨੂੰ ਬਖਸ਼ ਮੈਂ ਤੇਰੀ ਗਾਇ ਹੂੰ॥ ੨੨॥

ਨਾਮਾ ਕਹੈ ਸੁਨਹੁ ਬਾਦਿਸਾਹ ॥

ਨਾਮ ਦੇਵ ਜੀ ਕਹਿਤੇ ਹੈਂ ਸੁਨੋ ਹੇ ਬਾਦਸ਼ਾਹ!

ਇਹੁ ਕਿਛੁ ਪਤੀਆ ਮੁਝੈ ਦਿਖਾਇ ॥ ੨੩ ॥

ਏਹ ਪਰਚਾ ਕਰਾਮਾਤ ਕਾ ਕੁਛ ਮੈਂ ਨੇ ਦਿਖਾਯਾ ਹੈ ਭਾਵ ਮੈਂ ਨੇ ਨਹੀਂ ਦਿਖਾਯਾ ਹੈ ਹਰੀ ਨੇ ਦਿਖਾਯਾ ਹੈ ਵਾ ਤੇਰੇ ਕਰਮਾਂ ਕਾ ਫਲ ਮਿਲਾ ਹੈ ਕਿ ਜੋ ਤੈਂ ਨੇ ਕਹਾ ਥਾ ਮੁਝ ਕੋ ਕੁਝ ਪਤੀਆ ਦਿਖਾਓ ॥ ੨੩॥

ਇਸੁ ਪਤੀਆ ਕਾ ਇਹੈ ਪਰਵਾਨੁ ॥

ਜਬ ਬਾਦਸ਼ਾਹ ਕੀ ਦੀਨਤਾ ਪਰ ਨਾਮ ਦੇਵ ਜੀ ਦਯਾਲ ਹੂਏ ਤਬ ਕਹਿਤੇ ਹੈਂ ਹੇ ਬਾਦਸ਼ਾਹ ਇਸ ਪਰਚੇ ਕਾ ਏਹ (ਪਰਵਾਨੁ) ਨਿਸਚਾ ਕਰ।

ਸਾਚਿ ਸੀਲਿ ਚਾਲਹੁ ਸੁਲਿਤਾਨ ॥ ੨੪ ॥

ਹੇ (ਸੁਲਿਤਾਨ) ਬਾਦਸ਼ਾਹ ਸਚ ਔਰ ਸੀਲ ਮੈਂ ਚਲੋ ਅਰਥਾਤ ਸਚ ਬੋਲੋ ਔਰ ਸ਼ਾਂਤ ਵਾ ਜਤੁ ਕੋ ਧਾਰੋ ॥ ੨੪ ॥

ਨਾਮ ਦੇਉ ਸਭ ਰਹਿਆ ਸਮਾਇ ॥

ਨਾਮ ਦੇਵ ਜੀ ਕਾ ਜਸ ਵਾ ਪ੍ਰਤਾਪ ਸਭ ਮੈਂ ਸਮਾ ਰਿਹਾ ਹੈ।

ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥ ੨੫ ॥

ਸਭ ਹਿੰਦੂ ਮਿਲ ਕੇ ਨਾਮ ਦੇਵ ਜੀ ਪਾਸ ਜਾਤੇ ਭਏ ਔਰ ਕਹਿਤੇ ਭਏ ॥ ੨੫ ॥ :-

**ਜਉ ਅਬ ਕੀ ਬਾਰ ਨ ਜੀਵੈ ਗਾਇ ॥**

ਹਮ ਨੇ ਐਸਾ ਨਿਸਚਾ ਕੀਆ ਥਾ ਕਿ ਜੇਕਰ ਅਬ ਕੀ ਬੇਰ ਗਊ ਨਾ ਜੀਵੇਗੀ।

**ਤ ਨਾਮਦੇਵ ਕਾ ਪਤੀਆ ਜਾਇ ॥ ੨੬ ॥**

ਤੌ ਨਾਮ ਦੇਵ ਕਾ ਪਤੀਆ ਅਰਥਾਤ ਬਿਸ਼ਵਾਸ ਜਾਤਾ ਰਹੇਗਾ।

**ਨਾਮੇ ਕੀ ਕੀਰਤਿ ਰਹੀ ਸੰਸਾਰਿ ॥**

ਨਾਮਦੇਵ ਜੀ ਕੀ ਕੀਰਤੀ ਸੰਸਾਰ ਮੈਂ ਫੈਲ ਰਹੀ ਹੈ।

**ਭਗਤ ਜਨਾਂ ਲੇ ਉਧਰਿਆ ਪਾਰ ॥ ੨੭ ॥**

ਨਾਮਾ ਔਰ ਭਗਤ ਜਨਾਂ ਕੋ ਪਾਰ ਲੇ ਗਯਾ ਅਰੁ ਆਪ ਭੀ ਉਧਰ ਗਿਆ ॥ ੨੭ ॥

**ਸਗਲ ਕਲੇਸ ਨਿੰਦਕ ਭਇਆ ਖੇਦੁ ॥**

ਨਿੰਦਕ ਪਾਤਿਸ਼ਾਹ ਨੂੰ ਐਸਾ ਖੇਦ ਹੋਤਾ ਭਯਾ ਮਾਨੋ ਏਕ ਬਾਰ ਹੀ ਤਿਸ ਕੋ ਸਰਬ ਕਲੇਸ ਆਇ ਪਰਾਪਤਿ ਭਏ ਹੈਂ।

**ਨਾਮੇ ਨਾਰਾਇਨ ਨਾਹੀ ਭੇਦੁ ॥ ੨੮ ॥ ੧ ॥ ੧੦ ॥**

ਸਭ ਕੋ ਇਹ ਨਿਸਚਾ ਹੋਤਾ ਭਯਾ ਕਿ ਨਾਮਦੇਉ ਔਰ ਨਾਰਾਇਨ ਮੇਂ ਕੁਛ ਭੇਦ ਨਹੀਂ ਹੈ ॥੨੮॥੧॥੧੦॥ਘਰੁ੨॥

ਗੁਰੋਂ ਕੀ ਉਸਤਤਿ ਵਰਨਨ ਕਰਤੇ ਹੈਂ:-

**ਜਉ ਗੁਰਦੇਉ ਤ ਮਿਲੈ ਮੁਰਾਰਿ ॥**

ਜੌ ਗੁਰਦੇਵ ਕ੍ਰਿਪਾਲ ਹੋਵੇ ਤੌ ਮੁਰਾਰ ਭਗਵਾਨ ਮਿਲਤਾ ਹੈ।

**ਜਉ ਗੁਰਦੇਉ ਤ ਉਤਰੈ ਪਾਰਿ ॥**

ਜਬ ਗੁਰਦੇਵ ਕ੍ਰਿਪਾਲ ਹੋਵੇ ਤੌ ਜੀਵ ਸੰਸਾਰ ਸਮੁੰਦਰ ਸੇ ਪਾਰ ਉਤਰਤਾ ਹੈ।

**ਜਉ ਗੁਰਦੇਉ ਤ ਬੈਕੁੰਠ ਤਰੈ ॥**

ਜੌ ਗੁਰੂ ਕ੍ਰਿਪਾਲ ਹੋਵੇ ਤੌ ਨਰਕ ਤੇ ਤਰ ਕਰ ਬੈਕੁੰਠ ਮੈਂ ਪਰਾਪਤ ਹੋਵੇ ਹੈ।

**ਜਉ ਗੁਰਦੇਉ ਤ ਜੀਵਤ ਮਰੈ ॥ ੨ ॥**

ਜੌ ਗੁਰਦੇਉ ਪ੍ਰਸੰਨ ਹੋਵੇ ਤਬ ਜੀਵ ਭਾਵ ਸੇ ਮਰੀਤਾ ਹੈ ॥ ੧ ॥

**ਸਤਿ ਸਤਿ ਸਤਿ ਸਤਿ ਸਤਿਗੁਰਦੇਵ ॥**

ਚਾਰੋਂ ਜੁਗੋਂ ਮੈਂ ਸਤਿਗੁਰ ਦੇਵ ਜੀ ਸਤਿ ਸ੍ਵੈਰੂਪ ਹੈਂ।

**ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥ ੧ ॥ ਰਹਾਉ ॥**

ਯਾਂਤੇ ਸਤਿਗੁਰੋਂ ਸੇ ਬਿਨਾ ਔਰ ਸੇਵਾ ਚਾਰੋਂ ਜੁਗੋਂ ਮੈਂ ਝੂਠ ਰੂਪ ਹੈ।

**ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥**

ਜੌ ਗੁਰਦੇਵ ਜੀ ਪ੍ਰਸੰਨ ਹੋਵੈਂ ਤਬ ਨਾਮ ਕੋ ਦ੍ਰਿੜਾਵਤੇ ਹੈਂ।

ਜਉ ਗੁਰਦੇਉ ਨ ਦਹਿਦਿਸ ਧਾਵੈ ॥

ਜਬ ਗੁਰਦੇਵ ਜੀ ਪ੍ਰਸੰਨ ਹੋਵੇ ਤੋਂ ਜੀਵ ਦਸੋਂਦਿਸਾ ਮੈਂ ਧਾਵਤਾ ਨਹੀਂ ਹੈ।

ਜਉ ਗੁਰਦੇਉ ਪੰਚ ਤੇ ਦੂਰਿ ॥

ਜੋ ਗੁਰਦੇਵ ਜੀ ਮਿਲੈ ਤੋਂ ਪੰਚ ਕਾਮ ਅ ਦਿਕ ਬਿਹਾਰੋਂ ਸੋ ਪੁਰਸ਼ ਦੂਰ ਹੋਤਾ ਹੈ।

ਜਉ ਗੁਰਦੇਉ ਨ ਮਰਿਬੋ ਝੂਰਿ ॥ ੨ ॥

ਜਬ ਗੁਰਦੇਵ ਜੀ ਪ੍ਰਸੰਨ ਹੋਵੇ ਤੋਂ ਝੂਰ ਕਰ ਮਰਨਾ ਨਹੀਂ ਹੋਤਾ ਹੈ ॥ ੨ ॥

ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥

ਜਬ ਗੁਰਦੇਵ ਜੀ ਪ੍ਰਸੰਨ ਹੋਤੇ ਹੈਂ ਤਬ ਅੰਮ੍ਰਿਤ ਮਈ ਬਾਣੀ ਹੋ ਜਾਤੀ ਹੈ।

ਜਉ ਗੁਰਦੇਉ ਤ ਅਕਥ ਕਹਾਨੀ ॥

ਜਬ ਗੁਰਦੇਵ ਜੀ ਪ੍ਰਸੰਨ ਹੋਤੇ ਹੈਂ ਤੋਂ (ਅਕਥ) ਪ੍ਰਮੇਸ਼ੁਰ ਕੀ (ਕਹਾਨੀ) ਕਥਾ ਕੋ ਉਚਾਰਤਾ ਹੈ।

ਜਉ ਗੁਰਦੇਉ ਤ ਅੰਮ੍ਰਿਤ ਦੇਹ ॥

ਜੋ ਗੁਰਦੇਵ ਜੀ ਕ੍ਰਿਪਾਲ ਹੋਤੇ ਹੈਂ ਤਬ ਨਾਮ ਅੰਮ੍ਰਿਤ (ਦੇਹ) ਦੇਤੇਂ ਹੈ।

ਜਉ ਗੁਰਦੇਉ ਨਾਮੁ ਜਪਿ ਲੇਹਿ ॥ ੩ ॥

ਜਬ ਗੁਰਦੇਵ ਜੀ ਕ੍ਰਿਪਾਲ ਹੋਤੇ ਹੈਂ ਤਬ ਜੀਵ ਨਾਮ ਕੋ ਜਪ ਲੇਤਾ ਹੈ ॥ ੩ ॥

ਜਉ ਗੁਰਦੇਉ ਭਵਨ ਤ੍ਰੈ ਸੂਝੈ ॥

ਜਬ ਗੁਰ ਦੇਵ ਜੀ ਕ੍ਰਿਪਾਲ ਹੋਤੇ ਹੈਂ ਤਬ ਤੀਨੋਂ ਭਵਨੋਂ ਮੈਂ ਪ੍ਰਮੇਸ਼ੁਰ ਸੂਝ ਆਵਤਾ ਹੈ ਵਾ ਤੀਨੋਂ ਭਵਨੋਂ ਕੀ ਸੋਝੀ ਹੋਤੀ ਹੈ।

ਜਉ ਗੁਰ ਦੇਉ ਊਚਪਦ ਬੂਝੈ ॥

ਜਬ ਗੁਰ ਦੇਵ ਜੀ ਪ੍ਰਸੰਨ ਹੋਤੇ ਹੈਂ ਤਬ ਜੀਵ (ਊਚਪਦ) ਨਿਰਬਾਨ ਪਦ ਕੋ ਬੂਝਤਾ ਹੈ।

ਜਉ ਗੁਰ ਦੇਉ ਤ ਸੀਸੁ ਅਕਾਸਿ ॥

ਜਬ ਗੁਰ ਦੇਵ ਜੀ ਪ੍ਰਸੰਨ ਹੋਤੇ ਹੈਂ ਤੋਂ (ਸੀਸੁ ਅਕਾਸਿ) ਜਸ ਅਕਾਸ਼ ਮੈਂ ਫੈਲਤਾ ਹੈ ਅਰਥਾਤ ਦੇਵਤੇ ਉਸਤਤੀ ਕਰਤੇ ਹੈਂ।

ਜਉ ਗੁਰ ਦੇਉ ਸਦਾ ਸਾਬਾਸਿ ॥ ੪ ॥

ਜਬ ਗੁਰੂ ਜੀ ਮਿਲਤੇ ਹੈਂ ਤਬ ਸਦਾ ਹੀ ਸ਼ਾਬਾਸ਼ ਮਿਲਤੀ ਹੈ ॥ ੪ ॥

ਜਉ ਗੁਰ ਦੇਉ ਸਦਾ ਬੈਰਾਗੀ ॥

ਜਬ ਗੁਰ ਦੇਵ ਜੀ ਮਿਲਤੇ ਹੈਂ ਤੋਂ ਪੁਰਸ਼ ਸਦਾ ਬੈਰਾਗੀ ਹੋਤਾ ਹੈ।

ਜਉ ਗੁਰਦੇਉ ਪਰ ਨਿੰਦਾ ਤਿਆਗੀ ॥

ਜਬ ਗੁਰਦੇਵ ਜੀ ਮਿਲਤੇ ਹੈਂ ਤਬ ਪਰਾਈ ਨਿੰਦਾ ਤਜਾਗੀ ਜਾਤੀ ਹੈ।

ਜਉ ਗੁਰਦੇਉ ਬੁਰਾ ਭਲਾ ਏਕ ॥

ਜਬ ਗੁਰਦੇਵ ਜੀ ਪ੍ਰਸੰਨ ਹੋਤੇ ਹੈਂ ਤਬ ਪੁਰਸ਼ ਕੋ (ਬੁਰਾ ਭਲਾ) ਊਚ ਨੀਚ ਏਕ ਸਮਾਨ ਦ੍ਰਿਸ਼ਟ ਆਵਤਾ ਹੈ ਭਾਵ ਸਭ ਮੈਂ ਪ੍ਰਮੇਸ਼ੁਰ ਭਾਵਨਾ ਹੋਤੀ ਹੈ।

ਜਉ ਗੁਰ ਦੇਉ ਲਿਲਾਟਹਿ ਲੇਖ ॥ ੫॥

ਜਬ ਗੁਰਦੇਵ ਜੀ ਮਿਲੇ ਤਬ ਮਸਤਕ ਕੇ ਲੇਖ ਖੁੱਲ੍ਹੇ ॥ ੫॥

ਜਉ ਗੁਰਦੇਉ ਕੰਧ ਨਹੀ ਹਿਰੈ ॥

ਭਾਵ ਜਬ ਗੁਰੂ ਪ੍ਰਾਪਤਿ ਹੋਵੈ ਤੌ (ਕੰਧੁ ਨਹੀ ਹਿਰੈ) ਸਰੀਰ ਕੋ ਅਹੰਭਾਵ ਕਰਕੇ ਨਹੀਂ ਦੇਖਤਾ ਵਾ ਸਰੀਰ ਨਸ਼ਟ ਭਾਵ ਨਿਸਫਲ ਨਹੀਂ ਹੋਤਾ ਹੈ।

ਜਉ ਗੁਰਦੇਉ ਦੇਹੁਰਾ ਫਿਰੈ ॥

ਜਬ ਗੁਰਦੇਵ ਜੀ ਕ੍ਰਿਪਾਲ ਹੋਏ ਹੈਂ ਤਬ ਦੇਹੁਰਾ ਫਿਰਾ ਹੈ ਭਾਵ ਜੈਸੇ ਦੇਹੁਰਾ ਫਿਰਾ ਹੈ ਐਸੇ ਹੀ ਭਗਤੋਂ ਕੇ ਸਭ ਕਾਮ ਹੋਤੇ ਹੈਂ।

ਜਉ ਗੁਰਦੇਉ ਤ ਛਾਪਰ ਛਾਈ ॥

ਜਬ ਗੁਰਦੇਵ ਜੀ ਸਹਾਇਕ ਹੂਏ ਤੌ ਹਰੀ ਨੇ ਮੇਰੀ ਛਪਰੀ ਬਨਾਇ ਦਈ।

ਜਉ ਗੁਰਦੇਉ ਸਿਹਜ ਨਿਕਸਾਈ ॥

ਜਬ ਗੁਰਦੇਵ ਜੀ ਦਯਾਲ ਹੂਏ ਤੌ ਨਦੀ ਬੀਚ ਤੇ ਸਿਹਜਾ ਨਿਕਸ ਆਈ।

ਜਉ ਗੁਰਦੇਉ ਤ ਅਠਸਠਿ ਨਾਇਆ ॥

ਜਬ ਗੁਰਦੇਵ ਜੀ ਕ੍ਰਿਪਾਲ ਹੂਏ ਤਬ ਅਠਸਠ ਤੀਰਥੋਂ ਕਾ ਇਸ਼ਨਾਨੁ ਕਰ ਲੀਆ ਅਰਥਾਤ ਸਭ ਕਾ ਫਲੁ ਪ੍ਰਾਪਤਿ ਹੋਤਾ ਭਯਾ।

ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥

ਜਬ ਗੁਰ ਦੇਵ ਜੀ ਦਯਾਲ ਹੂਏ ਤਬ ਪ੍ਰਿਥੀਰਾਜ ਕੇ ਤਨ ਪਰ ਹਰੀ ਨੇ ਦੁਆਰਕਾ ਗਏ ਬਿਨਾਂ ਹੀ ਅਰਥਾਤ ਚਿੰਨ੍ਹ ਛਾਪਾ ਤਿਲਕਾਦਿ ਲਗਾ ਦੀਆ। ਇਸ ਦੀ ਸਾਖੀ ਭਗਤ ਮਾਲਾ ਮੈਂ ਪ੍ਰਸਿੱਧ ਹੈ।

ਜਉ ਗੁਰਦੇਉ ਤ ਦੁਆਦਸ ਸੇਵਾ ॥

ਜਬ ਗੁਰ ਦੇਵ ਜੀ ਪ੍ਰਸੰਨ ਭਏ ਤਬ ਦ੍ਵਾਦਸ ਜੋਤੀ ਲਿੰਗੋਂ ਕੀ ਸੇਵਾ ਪ੍ਰਾਪਤ ਹੋ ਗਈ।

ਜਉ ਗੁਰ ਦੇਉ ਸਭੈ ਬਿਖੁ ਮੇਵਾ ॥

ਜਬ ਗੁਰਦੇਵ ਜੀ ਕੀ ਕ੍ਰਿਪਾ ਹੋਤੀ ਹੈ ਤਬ ਸਭੀ (ਬਿਖੁ) ਜ਼ਹਿਰ ਮੇਵਾ ਰੂਪ ਹੋ ਜਾਤੀ ਹੈ ਯਥਾ—ਮੀਰਾਂ ਬਾਈ।

ਜਉ ਗੁਰ ਦੇਉ ਤ ਸੰਸਾ ਟੂਟੈ ॥

ਜਬ ਗੁਰ ਦੇਵ ਜੀ ਦਯਾਲ ਹੂਏ ਤਬ ਸੰਸਾ (ਟੂਟੈ) ਭਾਵ ਨਿਬ੍ਰਿਤ ਹੋ ਜਾਤਾ ਹੈ।

ਜਉ ਗੁਰ ਦੇਉ ਤ ਜਮ ਤੇ ਛੂਟੈ ॥

ਜਬ ਗੁਰ ਦੇਵ ਜੀ ਦਯਾਲ ਹੋਤੇ ਹੈਂ ਤਬ ਜੀਵ ਜਮ ਕੇ ਭੈ ਤੇ ਛੂਟਤਾ ਹੈ।

**ਜਉ ਗੁਰਦੇਉ ਤ ਭਵਜਲ ਤਰੈ ॥**

ਜਬ ਗੁਰਦੇਵ ਜੀ ਦਯਾਲ ਹੋਤੇ ਹੈਂ ਤਬ ਸੰਸਾਰ ਸਮੁੰਦ੍ਰ ਸੇ ਤਰਤਾ ਹੈ।

**ਜਉ ਗੁਰ ਦੇਉ ਤ ਜਨਮਿ ਨ ਮਰੈ ॥ ੮ ॥**

ਜਬ ਗੁਰ ਦੇਵ ਜੀ ਕੀ ਕ੍ਰਿਪਾ ਹੋਤੀ ਹੈ ਤਬ ਪ੍ਰਾਨੀ ਜਨਮਤਾ ਮਰਤਾ ਨਹੀਂ ਹੈ ॥ ੮ ॥

**ਜਉ ਗੁਰ ਦੇਉ ਅਠਦਸ ਬਿਉਹਾਰ ॥**

ਜਬ ਗੁਰਦੇਵ ਜੀ ਕ੍ਰਿਪਾ ਕਰੇ ਤੌ ਅਠਾਰੋਂ ਪੁਰਾਨੋਂ ਕੇ ਤਾਤਪਰਜ ਕੋ ਜਾਨੀਤਾ ਹੈ।

**ਜਉ ਗੁਰ ਦੇਉ ਅਠਾਰਹ ਭਾਰ ॥**

ਜਬ ਗੁਰੂਦੇਵ ਜੀ ਕ੍ਰਿਪਾਲ ਭਏ ਤਬ ਅਠਾਰਹ ਭਾਰ ਅਠਾਰਾਂ ਪਰਬਤ ਮਹਾਂ ਭਾਰਤ ਸੁਨੇ ਕਾ ਪੁੰਨ ਹੋ ਲੀਆ।

**ਬਿਨੁ ਗੁਰ ਦੇਉ ਅਵਰ ਨਹੀ ਜਾਈ ॥**

ਬਿਨਾਂ ਗੁਰ ਦੇਵ ਜੀ ਕੇ ਔਰ ਕੋਈ ਸੁਖ ਕੀ (ਜਾਈ) ਜਗਾ ਨਹੀਂ ਹੈ।

**ਨਾਮਦੇਉ ਗੁਰਕੀ ਸਰਨਾਈ ॥ ੯ ॥ ੧ ॥ ੨ ॥ ੧੧ ॥**

ਇਸ ਤੇ ਨਾਮਦੇਵ ਜੀ ਕਹਿਤੇ ਹੈਂ ਹਮ ਨੇ ਗੁਰੋਂ ਕੀ ਸਰਨ ਲਈ ਹੈ ॥ ੯ ॥ ੧ ॥ ੨ ॥ ੧੧ ॥

## ਭੈਰਉ ਬਾਨੀ ਰਵਿਦਾਸ ਜੀਉਕੀ ਘਰੁ ੨ ॥

## ੧ ੴ ਸਤਿਗੁਰਪ੍ਰਸਾਦਿ ॥

ਰਵਿਦਾਸ ਭਗਤ ਅਨੇਕ ਜਨੋਂ ਕੋ ਬ੍ਰਹਮ ਗਯਾਨ ਕਾ ਉਪਦੇਸ਼ ਕਰ ਰਹੇ ਸੇ ਕਿ ਈਸ਼ਵਰ ਕੀ ਪਰਾਪਤੀ ਵਾਸਤੇ ਸਾਧਨ ਕਰਨਾ ਚਾਹੀਏ। ਐਸੇ ਉਪਦੇਸ਼ ਕੋ ਸੁਨਕੇ ਇਕ ਜਨ ਵਿਚੋਂ ਕਹਿਨੇ ਲਗਾ ਆਪ ਜਿਸਕੀ ਪ੍ਰਾਪਤੀ ਕਾ ਸਾਧਨ ਕਹੇ ਰਹੇ ਹੋ ਸੋ ਸੁਨੋ:-

**ਬਿਨੁ ਦੇਖੇ ਉਪਜੈ ਨਹੀ ਆਸਾ ॥**

ਬਿਨਾਂ ਦੇਖੇ ਭਾਵ ਜੋ ਪਰੋਖ ਸੁਰਗਾਦਿਕ ਹੈਂ ਤਿਨਕੀ ਜਿਸਕੋ ਆਸਾ ਉਤਪਤਿ ਨਹੀ ਹੋਤੀ। (ਬਿਨੁ ਦੇਖੇ ਉਪਜੈ ਨਹੀ ਆਸਾ) ਓਹੁ ਪ੍ਰਮਾਤਮ ਦੇਵ ਬਿਨ ਦੇਖੇ ਹੈ ਉਸਕੋ ਕਿਸੀ ਨੇ ਦੇਖਾ ਨਹੀਂ ਇਸਤੇ ਉਸਕੀ ਆਸਾ ਹੀ ਰਿਦੇ ਮੈਂ ਨਹੀਂ ਉਤਪੰਨ ਹੋਤੀ ਯਾਨੇ ਜੋ ਵਸਤੂ ਹਮ ਨੇ ਦੇਖੀ ਹੀ ਨਹੀਂ ਤਿਸ ਵਸਤੂ ਕੇ ਗ੍ਰਹਨ ਤਿਆਗ ਕੀ ਇਛਿਆ ਹੀ ਨਹੀਂ ਬਨੇ ਹੈ। ਜੇਕਰ ਆਪ ਇਛਿਆ ਬਨਨੇ ਕੀ ਸਿਧੀ ਮੈਂ ਕ੍ਰਿਸ਼ਨ ਰਾਮ ਆਦਿਕ ਦਾ ਸਰੂਪ ਕਹੋ ਤਾਂ ਸੁਨੋ:-

**ਜੋ ਦੀਸੈ ਸੋ ਹੋਇ ਬਿਨਾਸਾ ॥**

ਔਰ ਜੋ ਪਦਾਰਥ ਦ੍ਰਿਸ਼੍ਰਾਵਤੇ ਹੈ ਸੋ ਨਾਸ ਹੋ ਜਾਣੇ ਵਾਲੇ ਹੈਂ ਇਸੀ ਤੇ ਤਿਨ ਕੋ ਚਿੰਤਾ ਨਹੀਂ ਹੋਤੀ। (ਜੋ ਦੀਸੈ ਸੋ ਹੋਇ ਬਿਨਾਸਾ) ਜੋ ਸੰਸਾਰ ਮੈਂ ਵਸਤੂ ਵਲੇਵਾ ਮੂਰਤੀ ਨਜਰ ਆ ਰਹੀ ਹੈ ਸੋ ਸਭ ਬਿਨਾਸ ਹੋ ਜਾਣੇ ਵਾਲੀ ਹੈ ਯਾਂਤੇ ਆਪ ਕਾ

ਉਪਦੇਸ਼ ਹੀ ਨਿਸਫਲ ਹੈ।ਇਹ ਸੁਣਕੇ ਰਵਿਦਾਸ ਜੀ ਉਤਰ ਕਹੇਂ ਹੈਂ ਕਿ ਸਤਚਿਤ ਅਨੰਦ ਰੂਪ ਸੇ ਇਛਾ ਨ ਹੋਵੇ ਇਹ ਤਾਂ ਹਮ ਮਾਨਤੇ ਹਾਂ ਪ੍ਰੰਤੂ ਸੁਖ ਕੀ ਸਭ ਕੋ ਇੱਛਿਆ ਹੈ (ਯਥਾ) ਬ੍ਰਹਮ ਸੁਨਿਓਸੁਖ ਰੂਪ। ਪ੍ਰਸ਼ਨ–ਇਹ ਤਰਦਾ ਕਿਉਂ ਨਹੀਂ ? ਉਤਰ–(ਬਿਨੁ ਦੇਖੇ ਨਹੀ ਉਪਜੈ ਆਸਾ ਜੋ ਦੀਸੈ ਸੋ ਹੋਇ ਬਿਨਾਸਾ) ਬਿਨ ਦੇਖੇ ਜੋ ਈਸ਼੍ਵਰ ਆਪਣੇ ਆਪ ਸੇ ਉਸ ਕੋ ਇਹ ਜੀਵ ਨਹੀਂ ਦੇਖ ਸਕਤਾ ਇਸ ਤੇ ਬਿਨ ਦੇਖੇ ਹੈ ਉਸ ਕੀ ਤਾਂ ਇਸ ਕੋ ਆਸ਼ਾ ਹੀ ਕਦੇ ਰਿਦੇ ਮੈਂ ਨਹੀਂ ਉਪਜਤੀ ਜੋ ਦਿਸ ਰਹਿਆ ਹੈ ਸੰਸਾਰ ਇਸ ਕੀ ਆਸ਼ਾ ਕਰ ਰਹਿਆ ਹੈ ਇਹ ਹੋਇ ਬਿਨਾਸਾ ਨਾਸ ਹੋ ਜਾਨਾ ਹੈ। ਇਹ ਨਹੀਂ ਜਾਨਤਾ ਇਸ ਕਰ ਨਹੀਂ ਤਰਨਾ ਹੋਤਾ। ਤਰੇ ਫਿਰ ਕੈਸੇ ? ਉਤਰ–(ਬਿਨੁ ਦੇਖੇ ਉਪਜੈ ਨਹੀ ਆਸਾ। (ਜੋ ਦੀਸੈ ਸੋ ਹੋਇ ਬਿਨਾਸਾ) ਬਿਨ ਦੇਖੇ ਸੋ ਸ੍ਵਰਗ ਆਦਿਕ ਹਮ ਨੇ ਦੇਖੇ ਤਾਂ ਨਹੀਂ ਸਾਸਤ੍ਰ ਦ੍ਵਾਰੇ ਕਹਿ ਰਹੇ ਹੈਂ ਯਾਨੇ ਉਨ ਕੀ ਤਾਂ ਰਿਦੇ ਮੈਂ ਆਸ਼ਾ ਨ ਉਤਪੰਨ ਹੋਵੇ ਔਰ ਇਹ ਜੋ ਦਿਸ ਰਹਿਆ ਹੈ ਪ੍ਰਪੰਚ ਇਸ ਕੀ ਭੀ ਵਿਤ ਕਰਕੇ ਆਸ਼ਾ ਤੇ ਬਿਨ ਹੋਵੇ ਤਬ ਤਰੇ ਹੈ।

**ਬਰਨ ਸਹਿਤ ਜੋ ਜਾਪੈ ਨਾਮੁ ॥**

ਚਾਹੇ ਕਿਸੀ ਬਰਨ ਸਹਿਤ ਹੋਵੇ ਵਾ ਬਣ ਆਸ਼ਰਮ ਕੇ ਧਰਮ ਸਹਤ ਹੋਕਰ ਵਾ ਅਖਰਾਂ ਸਹਤ ਵਾ ਸਿਆਮ ਆਦਿਕ ਰੰਗ ਸਹਤ ਬਿਸ਼ਨੂ ਕਾ ਧਿਆਨ ਕਰਤਾ ਔਰ ਜੋ ਨਾਮ ਕੋ ਜਪਤਾ ਹੈ।

**ਸੋ ਜੋਗੀ ਕੇਵਲ ਨਿਹਕਾਮ ॥ ੧ ॥**

ਸੋ (ਕੇਵਲ) ਸੁਧ ਅਰ ਕਾਮਨਾ ਰਹਿਤ ਹੈ ਸੋ ਜੋਗੀ ਸ੍ਰੇਸ਼੍ਟ ਹੈ ॥ ੧ ॥

**ਪਰਚੈ ਰਾਮੁ ਰਵੈ ਜਉ ਕੋਈ ॥**

(ਪਰਚੈ) ਗੁਰੋਂ ਕੇ ਉਪਦੇਸ਼ ਕਰ ਜੋ ਕੋਈ ਰਾਮ ਕੋ (ਰਵੈ) ਜਪਣਾ ਕਰੈ।

**ਪਾਰਸੁ ਪਰਸੈ ਦੁਬਿਧਾ ਨ ਹੋਈ ॥ ੧ ॥ ਰਹਾਉ ॥**

ਪਾਰਸ ਰੂਪ ਹੋਕਰ ਪਰਮੇਸ੍ਵਰ ਕੋ (ਪਰਸੈ) ਪ੍ਰਾਪਤਿ ਹੋਤਾ ਹੈ ਪੁਨਹ ਤਿਸਕੋ ਦ੍ਵੈਤ ਵਾ ਚਿੰਤਾ ਨਹੀਂ ਹੋਤੀ ਹੈ।

**ਸੋ ਮੁਨਿ ਮਨਕੀ ਦੁਬਿਧਾ ਖਾਇ ॥**

ਸੋ ਮੁਨੀ ਹੈ ਜੋ ਮਨਿ ਕੀ ਦ੍ਵੈਤ ਭਾਵਨਾ ਕੋ ਖਾਇ ਲੇਤਾ ਹੈ ਭਾਵ ਦੂਰ ਕਰ ਦੇਤਾ ਹੈ।

**ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥**

ਔਰ ਦ੍ਵਾਰਜੋਂ ਰਹਤ ਨਿਰਗੁਣ ਕੋ ਤੀਨ ਲੋਕ ਮੈ ਸਮਾਯਾ ਹੂਆ ਜਾਨਤਾ ਹੈ।

**ਮਨ ਕਾ ਸੁਭਾਉ ਸਭੁ ਕੋਈ ਕਰੈ ॥**

ਜੈਸਾ ਮਨ ਕਾ ਸੁਭਾਉ ਹੈ ਤੈਸਾ ਤੋ ਸਭ ਕੋਈ ਕਰਤਾ ਹੈ।

**ਕਰਤਾ ਹੋਇ ਸੁ ਅਨਭੈ ਰਹੈ ॥ ੨ ॥**

ਪਰੰਤੂ ਵਹੁ ਪੁਰਸ਼ ਮਨ ਕੋ ਵਸ ਕਰਤਾ ਹੋਇ ਕਰ ਨਿਰਭੈ ਰਹਿਤਾ ਹੈ ਨਿਰਲੇਪ ਰਹਿਤਾ ਹੈ ॥ ੨ ॥

**ਫਲ ਕਾਰਣ ਫੂਲੀ ਬਨਰਾਇ ॥**

ਫਲ ਕੇ ਵਾਸਤੇ ਸਭ ਬਨਾਸਪਤੀ ਫੂਲਤੀ ਹੈ।

**ਫਲੁ ਲਾਗਾ ਤਬ ਫੂਲੁ ਬਿਲਾਇ ॥**

ਜਬ ਫਲ ਲੱਗ ਜਾਤਾ ਹੈ ਤਬ ਫੂਲ (ਬਿਲਾਇ) ਨਸ਼ਟ ਹੋ ਜਾਤਾ ਹੈ।

**ਗਿਆਨੈ ਕਾਰਨ ਕਰਮ ਅਭਿਆਸੁ ॥**

ਗ੍ਯਾਨ ਪ੍ਰਾਪਤੀ ਹੇਤ ਕਰਮੋਂ ਕਾ ਭ੍ਯਾਸ ਕਰੀਤਾ ਹੈ।

**ਗਿਆਨ ਭਇਆ ਤਹ ਕਰਮਹ ਨਾਸੁ ॥ ੩ ॥**

ਜਿਸ ਸਮੇ ਗ੍ਯਾਨ ਹੂਆ ਤਹਾਂ ਤਿਸੀ ਕਾਲ ਕਰਮੋਂ ਕਾ ਨਾਸ ਹੂਆ ਹੈ ॥ ੩ ॥

**ਘ੍ਰਿਤ ਕਾਰਨ ਦਧਿ ਮਥੈ ਸਇਆਨ ॥**

ਦ੍ਰਿਸ਼ਟਾਂਤ ਕਹਿਤੇ ਹੈਂ ਕਿ ਘ੍ਰਿਤ ਕੇ ਵਾਸਤੇ ਦੂਧ ਕੋ ਸਿਆਨੀ ਇਸਤ੍ਰੀ ਮਥਨ ਕਰਤੀ ਹੈ।

**ਜੀਵਨ ਮੁਕਤ ਸਦਾ ਨਿਰਬਾਨ ॥**

ਤੈਸੇ ਜੀਵਨ ਮੁਕਤੀ ਕੇ ਵਾਸਤੇ ਪੁਰਸ਼ ਕਰਮ ਕਰਤਾ ਹੈ ਜਬ ਗ੍ਯਾਨ ਪ੍ਰਾਪਤਿ ਹੂਆ ਤਬ ਪੁਰਸ਼ ਸਦੀਵ (ਨਿਰਬਾਨ) ਨਿਰਬੰਧ ਹੈ ਸੋ ਪੁਨਹ ਸਾਧਨ ਰੂਪ ਕਰਮ ਨਹੀਂ ਕਰਤਾ ਹੈ।

**ਕਹਿ ਰਵਿਦਾਸ ਪਰਮ ਬੈਰਾਗ ॥**

ਰਵਿਦਾਸ ਜੀ ਕਹਿਤੇ ਹੈਂ ਹੇ ਅਭਾਗ ਜੀਵ ਅਤੀ ਵੈਰਾਗ ਕੋ ਧਾਰ।

**ਰਿਦੈ ਰਾਮੁ ਕੀ ਨ ਜਪਸਿ ਅਭਾਗ ॥ ੪ ॥ ੧ ॥**

ਰਿਦੈ ਮੈਂ ਜੋ ਰਾਮੁ ਹੈ ਤਿਸ ਕੋ ਕਯੋਂ ਨਹੀਂ ਜਪਤਾ ਭਾਵ ਜਪੁ ॥ ੪ ॥ ੧ ॥ ਨਾਮਦੇਵ ਕਾ ਏਕ ਸਮੇ ਭਗਵੰਤ ਬੜਾ ਭ੍ਯਾਨਕ ਕਲੰਦਰ ਕਾ ਭੇਖ ਧਾਰ ਕਰ ਨਾਮਦੇਵ ਜੀ ਕੇ ਪਾਸ ਆਨ ਕਰ ਇਸਥਿਤ ਹੂਆ ਔਰ ਛੈਣੇ ਖੋਸ ਲੀਏ। ਤਬ ਕਹਿਤੇ ਹੈਂ:-

**ਆਉ ਕਲੰਦਰ ਕੇਸਵਾ ॥**

ਹੇ ਕੇਸਵ ਕਲੰਦਰ ਕਾ ਰੂਪ ਧਾਰਨੇ ਵਾਲੇ ਆਈਏ।

**ਕਰ ਅਬਦਾਲੀ ਭੇਸਵਾ ॥ ਰਹਾਉ ॥**

ਤੈਨੇ (ਅਬਿਦਾਲੀ) ਬੜਾ ਭੇਖੁ ਕੀਆ ਹੈ।

**ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥**

ਜਿਸ ਤੈਨੇ ਅਕਾਸ ਰੂਪੀ ਸਿਰ ਪਰ (ਕਲਹ)ਟੋਪੀ ਕਰੀ ਹੈ ਔਰ (ਕਉਸੈ)ਚਰਨਦਾਸੀ ਵਾ ਖੜਾਵਾਂ ਸਾਤੋਂ ਪਤਾਲ ਕੀਏਂ ਹੈਂ।

**ਚਮਰਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥ ੧ ॥**

(ਚਮਰ ਪੋਸ) ਚਰਮ ਕਾ ਪੁਸ਼ਾਕਾ ਹੈ ਜਿਸ ਪਰ ਸੋ ਸਰੀਰੁ ਤੇਰਾ ਮੰਦਰ ਹੈ ਹੇ ਗੋਪਾਲ ਆਪਿ ਇਸ ਪ੍ਰਕਾਰ ਬਨ ਰਹੇ ਹੋ।

**ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥**

ਛਿਵੰਜਾ ਕਰੋੜ ਜਾਦਵੋਂ ਰੂਪ ਤੇਰਾ ਚੋਲਾ ਹੈ ਸੋਲਾਂ ਹਜਾਰ ਏਕ ਸਉ ਆਠ ਰਾਣੀਆਂ ਰੂਪੀ ਤੇਰੀ (ਇਜਾਰਾ) ਸੁੱਥਣ ਹੈ।

**ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥ ੨ ॥**

ਅਠਾਰਹ ਭਾਰ ਬਨਾਸਪਤੀ ਤੇਰੀ (ਮੁਦਗਰੁ) ਮੋਟਾ ਲਾਠਾ ਹੈ ਪੁਨਹ ਸਰਬ ਸੰਸਾਰ (ਸਹਨਕ) ਮਿਟੀ ਕਾ ਪਾਤ੍ਰ (ਤਾਸੀ ਵਤ) ਥੀਰ ਤੇ ਰੂਪਾ ਭੋਜਨ ਖਾਨੇ ਵਾਲਾ ਪਾਤਰ ਹੋਤਾ ਹੈ ॥ ੨ ॥

**ਦੇਹੀ ਮਹਜਿਦਿ ਮਨ ਮਉਲਾਨਾ ਸਹਜ ਨਿਵਾਜ ਗੁਜਾਰੈ ॥**

ਜੋ ਦੇਹੀ ਹੈ ਏਹ ਤੇਰੀ (ਮਹਜਿਦਿ) ਮਸੀਤ ਹੈ ਬੀਚ ਮੈ ਮਨੁ ਮਉਲਾਨਾ ਹੈ ਔਰ ਤੂੰ ਗਜਾਨ ਰੂਪੀ ਨਿਮਾਜ਼ ਗੁਜ਼ਾਰਤਾ ਹੈਂ।

**ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥ ੩ ॥**

(ਬੀਬੀ ਕਉਲਾ) ਲਛਮੀ ਇਸਤ੍ਰੀ ਕੇ ਸਾਥ ਤੇਰਾ (ਕਾਇਨੁ) ਨਿਕਾਹ ਪੜ੍ਹਾ ਹੂਆ ਹੈ ਪੁਨਹ ਨਿਰਾਕਾਰ ਹੈ ਔਰ ਸਰਬ ਅਕਾਰੋਂ ਵਾਲਾ ਭੀ ਤੂੰ ਹੀ ਹੈਂ ॥ ੩।

**ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥**

ਤੈਨੇ ਭਗਤੀ ਕਰਤੇ ਹੂਏ ਕੇ ਮੇਰੇ ਛੈਣੇ (ਛਿਨਾਏ) ਛੀਨ ਲੀਏ ਹੈਂ ਮੈਂ ਅਬ ਕਿਸ ਪਾਸ ਪੁਕਾਰ ਕਰਾਂਗਾ ?

**ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥ ੪ ॥ ੧ ॥**

ਨਾਮਦੇਵ ਜੀ ਕਹਿਤੇ ਹੈਂ ਤੂੰ ਮੇਰਾ ਸ੍ਵਾਮੀ ਅੰਤਰਜਾਮੀ ਹੈਂ ਸਰਬ ਦੇਸੋਂ ਔਰ ਬਦੇਸੋਂ ਮੈਂ ਹਮ ਫਿਰੇ ਹੈਂ ਪਰੁ ਤੇਰੇ ਬਿਨਾ ਦੂਜਾ ਕੋਈ ਨਹੀ ਦੇਖਾ। ਐਸੇ ਕਹਿਨੇ ਪੁਰ ਭਗਵਾਨ ਨੇ ਚਤੁਰਭੁਜ ਰੂਪ ਧਾਰ ਕਰ ਦਰਸਨ ਦੀਆ ਔਰ ਗਲ ਸੇ ਲਗਾਇ ਕਰ ਕਹਾ ਹੇ ਮੇਰੇ ਭਗਤ ! ਤੇਰਾ ਨਿਸਚਾਧੀਨ ਹੈ ॥ ੪ ॥ ੨ ॥ ਭੈਰਉ ਰਾਗ ਸਮਾਪਤੰ ॥

# ਰਾਗੁ ਬਸੰਤੁ

੧ ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

(ਇਹ ਮੰਗਲ ਹੈ)

## ਰਾਗੁ ਬਸੰਤ ਮਹਲਾ ੧ ॥ ਘਰੁ ੧ ॥

ਅਬ ਸਤਿਗੁਰ ਦੇਵ ਜੀ ਆਦ ਮੈਂ ਪਹਿਲੇ ਪਾਤਸ਼ਾਹ ਕੇ ਸ਼ਬਦਾਂ ਕੋ ਨਿਰੂਪਨ ਕਰਤੇ ਹੈਂ।

ਸਤਿਗੁਰ ਨਾਨਕ ਦੇਵ ਜੀ ਆਗੇ ਸਿਖਾਂ ਨੇ ਬੇਨਤੀ ਕੀਤੀ ਹੇ ਪ੍ਰਭੂ ਇਹ ਕ੍ਰਿਪਾ ਕਰਕੇ ਬਤਾਵੋ ਕਿ ਮਹੀਨਿਆਂ ਵਿੱਚੋਂ ਸ੍ਰੇਸਟ ਮਹੀਨਾ ਕੌਨਸਾ ਹੈ ? ਉਤ੍ਰ:-

**ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤ ॥ ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥੨॥**

ਮਹੀਨਿਆਂ ਵਿਚੋਂ ਮਾਹਾ ਕਹੀਏ ਮਾਘ ਦਾ ਮਾਹ ਕਹੀਏ ਮਹੀਨਾ ਸ੍ਰੇਸ਼੍ਟ ਹੈ ਕਿਉਂਕਰ ਜਿਸ ਮਾਘ ਮੈਂ ਸਦਾ ਬਸੰਤ ਰਾਗ ਦਾ ਗੈਨ ਕਰਨਾ ਚੜਦਾ ਹੈ ਮੁਮਾਰਕੀ ਕਹੀਏ ਅਨੰਦਾਇਕ। ਯਾਨੇ ਰਾਗੀ ਜਨ ਪੂਰੇ ਪੂਰੇ ਮਾਘ ਤੇ ਲੈਕੇ ਫਗਨ ਦੋ ਮਾਸ ਬਸੰਤ ਕੋ ਗੈਨ ਕਰੇ ਹੈਂ। (ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤ) ਸਰਬ ਮਾਹਾ ਕਹੀਏ ਮਹੀਨਿਆਂ ਦੇ ਮਾਹ ਕਹੀਏ ਵਿਚ ਚੇਤਨ ਰੂਪੀ ਬਸੰਤ ਮੁਮਾਰਖੀ ਅਨੰਦ ਰੂਪ ਸਦਾ ਚੜ੍ਹ ਰਿਹਾ ਹੈ ਯਾਨੇ ਵਿਆਪਕ ਹੋ ਰਹਾ ਹੈ। ਚਿਤ ਕੋ ਪਰ ਭਲੀ ਪ੍ਰਕਾਰ ਫੜ ਕੇ ਯਾਨੇ ਰੋਕ ਕੇ ਵਾ ਚਿਤ ਮੈਂ ਪਰਫੜੁ ਕਹੀਏ ਪ੍ਰਫੁਲਤ ਹੋ ਕੇ ਸਦੀਵ ਕਾਲ ਸੇ ਗੋਵਿੰਦ ਕੋ ਸਮਾਲ ਯਾਦ ਕਰ ॥ ੨ ॥

**ਭੋਲਿਆ ਹਉਮੈ ਸੁਰਤਿ ਵਿਸਾਰਿ ॥**

ਹੇ ਭੋਲਿਆ! ਅਗਯਾਤ ਤੈਨੇ ਹਉਮੈ ਕਰਕੇ ਈਸ਼੍ਵਰ ਕੀ ਸੁਰਤ ਗਯਾਤ ਵਾ ਪ੍ਰੀਤੀ ਵਿਸਾਰ ਦਿਤੀ। ਵਾ ਦੂਤੀ ਅਰਥ ਹੇ ਭੋਲਿਆ ਹਉਮੈ ਕੋ ਵਿਸਾਰ ਕੇ ਉਸ ਕੀ ਸੁਰਤ ਕਰ। ਅਗੇ ਕਹੇ ਹੈਂ ਐਸੇ ਪੇਡ ਕੋ ਰਿਦੇ ਰੂਪੀ ਭੂਮੀ ਮੈਂ ਲਗਾਵਨਾ ਕਰ। ਕੈਸੇ ? ਉਤ੍ਰ:-

**ਕਰਮ ਪੇਡੁ ਸਾਖਾ ਹਰੀ ਧਰਮ ਫੁਲ ਫਲ ਗਿਆਨੁ ॥**
**ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥ ੨ ॥**

ਨਿਸ਼ਕਾਮ ਕਰਮ ਕਰਨੇ ਪੇਡ ਹੈ ਹਰੀ ਕੀ ਉਪਾਸਨਾ ਕਰਨੀ ਸਾਖਾ ਹੈ ਧਰਮ ਰੂਪੀ ਫੁਲ ਹੈ ਗਯਾਨ ਰੂਪੀ ਉਨ ਕੋ ਫਲ ਹੈ ਇਸ ਸਮੁੱਚੇ ਕਾ ਨਾਮ ਬ੍ਰਿਛ ਹੈ ਪਤ ਕਹੀਏ ਪ੍ਰਤਿਸ਼ਟਾ ਪ੍ਰਾਪਤਿ ਹੋਣੀ ਇਹ ਪੱਤੇ ਹੈਂ ਸ਼ਾਂਤੀ ਰੂਪੀ ਘਣੀ ਉਸ ਕੀ ਛਾਇਆ ਹੈ ਮਨ ਕਾ ਜੋ ਅਭਿਮਾਨ ਚੂਕਾ ਹੈ ਇਹ ਤਪਤ ਬੁਝੀ ਹੈ ਬ੍ਰਿਛ ਕੇ ਨੀਚੇ ਬੈਠਨੇ ਸੇ।

**ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥**

ਅੱਖਾਂ ਸੇ ਉਸ ਕੀ ਕੁਦਰਤਿ ਦੇਖੇ ਕੰਨੀ ਉਸ ਕੀ ਬਾਨੀ ਸੁਨੇ ਮੁਖ ਸੇ ਸਚੇ ਨਾਮ ਕਾ ਆਖਣਾ ਕਰੇ।

**ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜ ਧਿਆਨੁ ॥ ੩ ॥**

ਪਤੀ ਕੀ ਪ੍ਰਾਪਤੀ ਕਾ ਇਹ ਪੂਰਾ ਧਨ ਪ੍ਰਾਪਤ ਹੂਆ। ਕੌਨ ਜੋ ਸਹਿਜੇ ਹੀ ਧਯਾਨ ਲਗਾ ਹੈ। ਪਰੰਤੂ ਐਸਾ ਬ੍ਰਿਛ ਰਿਦੇ ਰੂਪੀ ਭੂਮੀ ਮੈਂ ਨਹੀਂ ਲਗਾਵੇਂਗੇ ਸਕਾਮ ਕਰਮ ਕਰੇਂਗੇ ਤਾਂ ਇਸ ਪ੍ਰਕਾਰ ਪੁਨਾ ਆਵੋਂ ਜਾਵੇਂਗੇ ॥ ੩ ॥ ਕੈਸੇ ? ਉਤ੍ਰ:-

## ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ॥ ੪ ॥ ੧ ॥

ਮਾਹਾਂ ਕਹੀਏ ਮਹੀਨਿਆਂ ਕਾ ਅਤੇ ਰੁਤਾਂ ਕਾ ਜੈਸੇ ਚੱਕ੍ਰ ਹੈ ਤੈਸੇ ਹੀ ਵੇਖ ਲਓ ਕਰਮ ਸਕਾਮ ਕਮਾ ਕੇ ਐਸੇ ਆਨਾ ਜਾਨਾ ਹੋਵੇਗਾ ॥ ੪ ॥ ੧ ॥

## ਮਹਲਾ ੧ ਬਸੰਤ ॥

## ਰੁਤਿ ਆਈ ਲੇ ਸਰਸ ਬਸੰਤ ਮਾਹਿ ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥ ੧ ॥ ਰਹਾਉ ॥

ਮਨੁੱਖਾ ਦੇਹ ਰੂਪੀ ਬਸੰਤ ਰੁਤ ਮਹਿ ਕਹੀਏ ਉਤਕ੍ਰਿਸ਼ਟ ਆਈ ਹੈ, ਸਰਸ ਸ੍ਰੇਸ਼ਟ ਇਸ ਤੇ ਹੈ ਇਸ ਮੈਂ ਈਸ਼੍ਵਰ ਕੀ ਪ੍ਰਾਪਤੀ ਹੋਣੀ ਹੈ। ਹੇ ਈਸ਼੍ਵਰ ਗੁਰਮੁਖ ਤੇਰੇ ਰੰਗ ਪ੍ਰੇਮ ਮੈਂ ਰਾਤੇ ਹੂਏ ਚਾਹ ਪੂਰਬਕ ਆਪ ਕੋ ਰਉਤੇ ਹੈਂ ।

## ਤੇਰੀ ਮੂਰਤਿ ਏਕਾ ਬਹੁਤ ਰੂਪ ॥

ਤੇਰੀ ਇਕ ਮੂਰਤ ਹੈ ਨ੍ਰਿਗੁਨ ਕਰ ਬਹੁਤ ਰੂਪ ਹੈ ਸ੍ਰਗੁਨ ਕਰ ਵਾ ਬਹੁਤ ਰੂਪਾਂ ਮੈਂ ਤੇਰੀ ਹੀ ਇਕ ਮੂਰਤ ਹੈ ।

## ਤੇਰਾ ਅੰਤੁ ਨ ਪਾਇਆ ਕਹਾ ਪਾਇ ॥

ਹੇ ਈਸ਼੍ਵਰ ਤੇਰਾ ਕਿਸੀ ਨੇ ਅੰਤ ਨਹੀਂ ਪਾਇਆ ਕਹਾਂ ਕਹੀਏ ਕਿੱਥੇ ਕੋਈ ਪਾ ਸਕੇ ਹੈ ? ਵਾ ਤੇਰਾ ਅੰਤ ਨ ਪਾਇਆ ਪਿਛੇ ਕਹਾਂ ਪਾਇ ਅੰਤ ਅੱਗੇ ਕੋ ਵਾ ਤੇਰਾ ਅੰਤ ਨਹੀਂ ਪਾਇਆ ਕਹਾਂ ਆਪ ਕੇ ਪਾਇ ਚਰਨ ਹੈਂ ਔਰ ਕਹਾਂ ਆਪ ਕਾ ਸੀਸ ਹੈ।

## ਤੇਰੇ ਸਠਿ ਸੰਬਤ ਸਭਿ ਤੀਰਥਾ ॥

ਸਠ ਸੰਬਤ ਕਹੀਏ ਸਰਬੀਸੀਆਂ ਬੀਸ ਬਰਸ ਬ੍ਰਹਮਾ ਰਾਜ ਕਰੇ ਹੈ ਬੀਸ ਬਰਸ ਸ਼ਿਵ, ਬੀਸ ਹੀ ਵਿਸ਼ਨ, ਇਹ ਸਭ ਤੇਰੇ ਬਨਾਏ ਹੂਏ ਹੈਂ ਸਭ ਤੀਰਥ ਭੀ ਤੇਰੇ ਰਚੇ ਹੂਏ ਹੈਂ। ਪਾਠਾਂਤ੍ਰ ਐਸੇ ਹੈ (ਤੇਰੇ ਸਦਿ ਬਸੰਤ ਸਭਿ ਤੀਰਥਾ) ਹੇ ਈਸ਼ਵਰ ਤੇਰੇ ਸਦਾ ਹੀ ਬਸੰਤ ਕਹੀਏ ਅਨੰਦ ਹੈ ਸਭ ਤੀਰਥ ਭੀ ਤੇਰੇ ਹੈਂ।

## ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥

ਹੇ ਅਵਗਤਿ ਈਸ਼੍ਵਰ ਤੇਰੀ ਗਤਿ ਨਹੀਂ ਜਾਨੀ ਜਾਤੀ।

## ਸਿਰ ਨਾਨਕ ਲੋਕਾ ਪਾਵ ਹੈ ॥ ੨ ॥

ਐਸੀ ਨਿੰਮ੍ਰਤਾ ਧਾਰੇ ਮੇਰੇ ਸਿਰ ਪਰ ਲੋਕਾਂ ਦੇ ਪਾਵ ਹੈਂ ॥ ੨ ॥

## ਬਸੰਤ ਮਹਲਾ ੧ ॥

ਅਬ ਸਤਿਗੁਰ ਦੇਵ ਜੀ ਪਖੰਡ ਕੀ ਨਿਸ਼ੇਧੀ ਲੀਏ ਕਿਸੀ ਬ੍ਰਹਮਨ ਪ੍ਰਤੀ ਉਪਦੇਸ਼ ਕਹੇ ਹੈਂ। ਯਥਾ—ਰਹਾਉ ਸੇ ਪੰਗਤੀ ਲੈਣੀ।

## ਰੇ ਮਨ ਲੇਖੈ ਕਬਹੂ ਨ ਪਾਇ। ਜਾ ਮਨਿ ਭੀਜੈ ਸਾਚ ਨਾਇ ॥

ਰੇ ਮਨ ਪਿਆਰੇ ਜਾਮ ਜੇਕਰ ਮਨ ਸਚੇ ਨਾਮ ਮੈਂ ਨਹੀਂ ਭਿਜਿਆ ਤਾਂ ਹੋਰ ਇਤਰ ਸਾਧਨ ਕੀਏ ਹੂਏ ਲੋਕ ਦਿਖਲਾਵਾ ਲੇਖੇ ਮੈਂ ਕਦੀ ਨਹੀਂ ਪੈਣਾ। ਕੈਸੇ ? ਯਥਾ—ਆਦ ਸੇ।

## ਸੁਇਨੇ ਕਾ ਚਉਕਾ ਕੰਚਨ ਕੁਆਰ। ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥

ਸ੍ਵਰਨ ਕਾ ਚਉਕਾ ਦੇ ਲੀਆ ਅਤੇ ਕੰਚਨ ਕੇ ਹੀ ਕੁਆਰ ਕਹੀਏ ਪਾਤ੍ਰ ਹੈਂ ਗਾਗਰਾਂ ਆਦਕ ਰੁਪੈ ਕਹੀਏ ਚਾਂਦੀ ਕੀਆਂ ਕਾਰਾਂ ਲੀਕਾਂ ਬਹੁਤ ਵਿਸਥਾਰ ਸੇ ਦੇ ਲੀਆਂ।

## ਗੰਗਾ ਕਾ ਉਦਕ ਕਰੰਤੇ ਕੀ ਆਗਿ । ਗਰੁੜਾ ਖਾਣਾ ਦੁਧ ਸਿਉ ਗਾਡਿ ॥ ੧ ॥

ਗੰਗਾ ਜੀ ਕਾ ਉਦਕ ਹੈ ਉੱਜਲ ਅਤੇ ਕਰੰਤੇ ਕਹੀਏ ਹੱਥਾਂ ਕੀ ਨਿਕਾਲੀ ਅਗਨ ਹੈ ਯਾਨੇ ਇਕ ਚਮਕ ਪੱਥਰ ਹੋਵੇ ਹੈ ਉਸ ਵਿਚੋਂ ਅਗਨ ਨਿਕਾਲੀ ਵਾ ਕਰੰਤੇ ਕਹੀਏ ਇਰਨ ਕੀ ਲਕੜੀ ਵਿਚੋਂ ਅਗਨ ਨਿਕਾਲੀ ਹੋਵੇ ਗਰੁੜਾ ਇਕ ਉਤਮ ਜਾਤੀ ਚਾਵਲਾਂ ਕੀ ਹੋਵੇ ਹੈ ਉਨ ਕੇ ਦੁਧ ਕੇ ਨਾਲ ਗਾਡਿ ਕਹੀਏ ਮਿਲਾਕੇ ਖਾਵੇ।

## ਦਸ ਅਠ ਲੀਖੇ ਹੋਵਹਿ ਪਾਸਿ ॥

ਦਸ ਤੇ ਅਠ ਅਠਾਰਾਂ ਪੁਰਾਨ ਅਪਨੇ ਹੱਥਾਂ ਕੇ ਚਾਹੇ ਲੀਖੇ ਹੂਏ ਪਾਸ ਹੋਣ ।

## ਪੁਰਬੀ ਨਾਵੈ ਵਰਨਾਂ ਕੀ ਦਾਤਿ ॥

ਪੁਰਬੀਆਂ ਜੋ ਲਗਤੀਆਂ ਹੈਂ ਉਥੇ ਜਾਕੇ ਨ੍ਹਾਵੇ ਆਪੋ ਆਪਣੇ ਵਰਨਾਂ ਅਨੁਸਾਰ ਦਾਨ ਯਥਾ ਯੋਗ ਦੇਵੇ ।

## ਕੇ ਗਿਰਹੀ ਕਰਮਾਂ ਕੀ ਸੰਧਿ ॥

ਚਾਹੇ ਕੋਈ ਗ੍ਰਿਸਤੀ ਹੋਵੇ ਕਰਮਾਂ ਦੇ ਕੀ ਕਹੀਏ ਕਰਨੇ ਮੈਂ ਸੰਧਿ ਕਹੀਏ ਮਿਲਿਆ ਹੂਆ ।

## ਜੇਤੇ ਜੀਅ ਲਿਖੀ ਸਿਰਿ ਕਾਰ॥

ਜਿਤਨੇ ਜੀਵ ਹੈਂ ਸਭ ਕੇ ਸੀਸ ਪਰ ਹੁਕਮ ਰੂਪੀ ਕਾਰ ਲਿਖੀ ਹੈ।

## ਹੁਕਮ ਕਰਹਿ ਮੂਰਖ ਗਾਵਾਰ ॥ ੩ ॥

ਗਾਵਾਰ ਮੂਰਖ ਈਸ਼੍ਵਰ ਉਪਰ ਹੁਕਮ ਕਰਦੇ ਹੈਂ ਕਿ ਇਹ ਕਿਉਂ ਕੀਆ ਇਹ ਕਰਨਾ ਸੀ ॥ ੩ ॥

## ਬਸੰਤ ਮਹਲਾ ੩ ॥ ਤੀਜਾ ॥

ਇਹ ਤ੍ਰਿਤੀ ਪਾਤਸ਼ਾਹੀ ਕੀ ਬਾਣੀ ਕੀ ਪਹਿਲੀ ਪਾਤਸ਼ਾਹੀ ਕੀ ਬਾਣੀ ਮੈਂ ਅਭੇਦਤਾ ਕਹੇ ਹੈਂ ਤੀਜਾ ਅੱਖਰਾਂ ਮੈਂ ਇਸ ਤੇ ਕਹਾ ਹੈ ਤੀਜਾ ਮਹਲਾ ਬੁਲਾਵੇ ਤ੍ਰਿਨ ਔਰ ਤ੍ਰੈ ਨਾ ਕਹੋ ॥ ਰਹੋ ਵਿਚਾਰ ॥

## ਮਨ ਨਿਰਮਲ ਨਹੀ ਦਸਵੈ ਦੁਆਰ ॥

ਮਨ ਨਿਰਮਲ ਨਹੀਂ ਹੂਆ ਕਹਿੰਦਾ ਹੈ ਮੈਂ ਦਸਮ ਦ੍ਵਾਰ ਮੈਂ ਪ੍ਰਾਨ ਚੜ੍ਹਾਤਾ ਹੂੰ ।

## ਨਾਦੀ ਬੇਦੀ ॥

ਚਾਹੇ ਨਾਦ ਸੰਖ ਪੂਰਨੇ ਵਾਲਾ ਨਾਦੀ ਹੈ।

## ਜੇ ਕੋ ਐਸਾ ਸੰਜਮੀ ਹੋਇ ॥

ਜੇਕਰ ਕੋਈ ਐਸਾ ਭੀ ਸੰਜਮੀ ਹੋਵੇ । ਕੈਸਾ? ਅਗੇ ਕਹੇ ਹੈਂ:-

## ਕ੍ਰਿਆ ਵਿਸੇਖ ਪੂਜਾ ਕਰੇਇ ॥

ਕ੍ਰਿਆ ਭੀ ਵਿਸ਼ੇਸ਼ਨ ਕਰੇ ਪੂਜਾ ਭੀ ਕਰੇ ਹੈ ।

## ਗੁਰਿ ਮਨ ਮਾਰਿਓ ਕਰਿ ਸੰਜੋਗੁ ॥

ਗੁਰਾਂ ਕੇ ਸੰਜੋਗ ਕਰਕੇ ਮਨ ਮਾਰਿਆ ਹੈ ।

## ਗੁਰ ਚਰਨ ਸਰੇਵਹਿ ਗੁਰ ਸਿਖ ਤੋਰੁ ॥ ੮ ॥

ਗੁਰਾਂ ਦ੍ਵਾਰੇ ਗੁਰਸਿਖ ਹੇ ਈਸ਼੍ਵਰ ਤੇਰੇ ਚਰਨਾਂ ਕੋ ਸਰੇਵਹਿ ਵਾ ਜੋ ਗੁਰਸਿਖ ਗੁਰਚਰਨ ਸਰੇਵਹਿ ਸੋ ਆਪ ਦੀ ਤੁਲ ਆਪਨੇ ਆਪ ਕੋ ਤੋਰਦੇ ਹੈਂ ਵਾ ਆਪ ਕੇ ਤੋਲ ਵਿਚਾਰਦੇ ਹੈਂ । ੮ ॥

## ਮਹਲਾ ੧ ॥ ਬਸੰਤ ਹਿੰਡੋਲ ॥ ਘਰੁ ੨ ॥

ਹਿੰਡੋਲ ਰਾਗ ਭਿੰਨ ਹੈ ਹਿੰਡੋਲ ਔਰ ਬਸੰਤ ਇਨ ਕੋ ਮਿਲਾ ਕੇ ਗੈਨ ਕਰਦੇ ਹੈਂ:-

## ੴ ਸਤਿਗੁਰਪ੍ਰਸਾਦਿ ॥

ਕੋਈ ਬ੍ਰਹਮਨ ਚਲਕੇ ਆਇਆ ਹੈ ਬੇਨਤੀ ਕੀਤੀ ਆਪ ਸਾਲਗਰਾਮ ਕੋ ਪੂਜਿਆ ਕਰੋ ਔਰ ਤੁਲਸੀ ਮਾਲਾ ਕੋ ਅੰਗੀਕਾਰ ਕਰੋ ਤਿਸ ਪ੍ਰਤੀ ਸਤਿਗੁਰ ਦੇਵ ਜੀ ਕਹੇ ਹੈਂ ਹੇ ਪਿਆਰੇ ਈਸ਼੍ਵਰ ਨਾਮ ਬਿਨਾਂ ਸਭ ਵਾਹਜ ਸਾਧਨ ਨਿਸ਼ਫਲ ਹੈਂ।

**ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥**

ਹੇ ਬਿੱਪ੍ਰ ਸਾਲਗਰਾਮ ਕੋ ਤੁਮ ਪੂਜਤੇ ਹੋ ਔਰ ਮਨਾਵਤੇ ਹੋ ਤੁਲਸੀ ਮਾਲਾ ਕੋ ਹੀ ਤੁਮ ਨੇ ਸੁਕ੍ਰਿਤ ਪੁੰਨ ਰੂਪ ਜਾਨਿਆ ਹੈ ਵਾ ਜੋ ਬਿੱਪ੍ਰਾਂ ਕਾ ਪੂਜਨਾ ਸਾਲਗਰਾਮ ਕਾ ਮਨਾਵਨਾ ਸੁਕ੍ਰਿਤ ਕਹੀਏ ਸਕਾਮ ਕਰਮ ਕਰਨੇ ਤੁਲਸੀ ਮਾਲਾ ਰੱਖਣੀ ।

**ਕਾਹੇ ਕਲਰਾ ਸਿੰਚਹੁ ਜਨਮ ਗਵਾਵਹੁ ॥**

ਇਹ ਈਸ਼੍ਵਰ ਕੇ ਨਾਮ ਬਿਨਾਂ ਇਕ ਕਲ੍ਹਰ ਭੂਮੀ ਕਾ ਸਿੰਚਨਾ ਯਾਨੇ ਜੈਸੇ ਕਲਰਾਂ ਕਾ ਸਿੰਚਨਾ ਨਿਸ਼ਫਲ ਹੈ ਤੈਸੇ ਹੀ ਇਨ ਕੀ ਪੂਜਾ ਆਦਿਕ ਹੈ। ਇਸਤੇ ਏਹ ਕਰੋ ਜੇਕਰ ਤਰਨਾ ਹੈ। ਕਿਆ ? ਅਗੇ ਕਹੇ ਹੈਂ:-

**ਰਾਮ ਨਾਮ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥ ੧ ॥**

ਰਾਮ ਨਾਮ ਕਾ ਜਪਨਾ ਰੂਪੀ ਬੇੜਾ ਜਹਾਜ਼ ਬਾਂਧੋ ਐਸੀ ਬੇਨਤੀ ਕਰੋ ਈਸ਼੍ਵਰ ਅਗੇ ਹੇ ਦਇਆਲ ਹਮਾਰੇ ਪਰ ਦਇਆ ਕਰੋ ਤਬ ਓਹ ਬੇੜਾ ਪ੍ਰਾਪਤ ਹੋਵੇਗਾ ॥ ੧ ॥

**ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥**

ਇਨਕਾ ਪੂਜਨਾਂ ਇਹ ਕੱਚੀ ਦੀਵਾਲ ਹੈ ਇਸਨੇ ਢਹ ਜਾਨਾ ਹੈ ਕਿਸ ਵਾਸਤੇ ਇਨਕੀ ਉਪਾਸ਼ਨਾ ਕਰਨੇ ਰੂਪੀ ਗਚ ਕਹੀਏ ਚੂਨਾ ਲਾਵਤੇ ਹੋ ? ਵਾ ਦੂਤੀ ਇਹ ਸ਼ਰੀਰ ਕੱਚੀ ਦਿਵਾਲ ਹੈ ਇਸਨੇ ਢਹ ਜਾਨਾ ਹੈ ਕਿਸ ਵਾਸਤੇ ਇਸਕੋ ਪਦਾਰਥਾਂ ਰੂਪੀ ਗਚ ਕਹੀਏ ਚੂਨਾਂ ਲਉਤੇ ਹੋ ਵਾ ਵਰਾਂ ਰੂਪੀ ਚੂਨਾਂ ਕਿਸ ਲੀਏ ਲਾਵਤੇ ਹੋ ? ਵੋਹੁ ਬ੍ਰਹਮਨ ਖੇਤੀ ਕਾ ਵਿਵਹਾਰ ਭੀ ਕਰਦਾ ਥਾ ਤਿਸਕੋ ਖੇਤੀ ਕੇ ਅਲੰਕਾਰ ਸੇ ਸਤਿਗੁਰ ਦੇਵ ਜੀ ਅੰਤ੍ਰੀਵ ਕਥਨ ਕਰੇ ਹੈ:-

**ਕਰ ਹਰਿ ਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥**

ਹਰਿ ਹਰਿ ਕਰਨੇ ਰੂਪੀ ਹਟ ਕਹੀਏ ਹਰਟ ਕਰੋ ਬੁਧੀ ਜੋ ਈਸ਼੍ਵਰ ਪਰੈਨੀ ਕਰਨੀ ਇਹ ਮਾਹਲ ਹੈ ਇਸ ਬੁਧੀ ਰੂਪੀ ਮਾਹਲ ਮੈਂ ਕਰਨਾ ਮੈਤ੍ਰੀ ਆਦਕ ਟਿੰਡਾਂ ਪਰੋਵੋ ਤਿਸ ਐਸੇ ਹਰਟ ਕੇ ਭੀਤਰ ਮਨ ਰੂਪੀ ਬੈਲ ਕੋ ਜੋੜੋ ।

**ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ ॥ ੨ ॥**

ਨਾਮ ਅੰਮ੍ਰਿਤ ਰੂਪੀ ਜਲ ਸਿੰਚੋ ਕਿਆਰੇ ਚਤੁਸ਼੍ਰੈ ਅੰਤਸ਼ ਕਰਨ ਕਿਆਰੇ ਭਰੋ ਨਾਮ ਜਲ ਕਰਕੇ ਐਸੀ ਖੇਤੀ ਕਰੋਗੇ ਤਾਂ ਮਾਲੀ ਕਹੀਏ ਪ੍ਰਮੇਸ਼੍ਵਰ ਕੇ ਪਿਆਰੇ ਹੋਵੋਗੇ ਖੇਤੀ ਵਿਚ ਇਕ ਨਦੀਨ ਹੋਵੇ ਹੈ ਵੋਹੁ ਖੇਤੀ ਕੋ ਪੈਦੇ ਨਹੀਂ ਹੋਨੇ ਦੇਤਾ ਅਥਵਾ ਬਸੋਲਿਆਂ ਨਾਲ ਗੋਡਕੇ ਨਿਕਾਲ ਦੇਵੈ ਤਬ ਖੇਤੀ ਹੋਵੇ ਹੈ ॥ ੨ ॥ ਇਸ ਤ੍ਰਫ ਨਦੀਨ ਕੌਨ ਹੈ ਔਰ ਬਸੋਲੇ ਕੌਨ ਹੈ ? ਸੋ ਕਹੇ ਹੈਂ:-

**ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ ॥**
**ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ ॥੩॥**

ਕਾਮ ਔਰ ਕ੍ਰੋਧ ਇਹ ਵਿਚ ਨਦੀਨ ਹੈ ਇਸਕੇ ਨਿਕਾਲਨੇ ਲੀਏ ਦੁਇ ਜਤ ਖਿਮਾਂ ਇਹ ਬਸੋਲੇ ਕਹੀਏ ਰੰਬੇ ਕਰੋ ਜਤ ਨਾਲ ਕਾਮ ਰੂਪੀ ਨਦੀਨ ਨਿਕਾਲੋ ਖਿਮਾਂ ਨਾਲ ਕ੍ਰੋਧ ਨਦੀਨ ਨਿਕਾਲੋ ਵਾ ਦੁਇ ਬਸੋਲੇ ਕੌਨ ਰਕਾਰ ਮਕਾਰ ਵਾ ਹਾਹਾ ਰਾਰਾ ਵਾ ਗਗਾ ਰਾਰਾ ਵਾ ਗਯਾਨ ਵੈਰਾਗ ਵਾ ਵੈਰਾਗ ਬਿਵੇਕ ਇਹ ਦੋ ਬਸੋਲੇ ਹੈਂ ਹੇ ਭਾਈ ਇਨ੍ਹਾਂ ਨਾਲ ਬੁਧੀ ਰੂਪੀ ਧਰਤੀ ਗੋਡੋ ਵਾ ਅੰਤਸ਼ ਕਰਨੇ ਕੋ ਕਿਆਰੇ ਕਹਾ ਇਸਤੇ ਅੰਤਸ਼ ਕਰਨ ਧਰਤੀ ਹੈ ਜਿਉਂ ਜਿਉਂ ਗੋਡੋਗੇ ਯਾਨੇ ਜਤ ਖਿਮਾਂ ਧਾਰੋਗੇ ਤਿਉਂ ਤਿਉਂ ਹੀ ਤੁਮ ਸੁਖ ਪਾਵੋਗੇ ਐਸਾ ਖੇਤੀ ਕਾ ਕ੍ਰਿਤ ਮੇਟਿਆ ਕਹੀਏ ਨਿਸ਼ਫਲ ਨਹੀਂ ਜਾਤਾ ਵਾ ਮੰਦਕ੍ਰਿਤ ਨ ਮੇਟਿਆ ਜਾਈ ਕਿੰਤੂ ਮੇਟਿਆ ਜਾਵੇ ਹੈ ॥ ੩ ॥

**ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥**

ਹੇ ਦਇਆਲਾ ! ਜੇ ਕਰ ਤੂੰ ਦਇਆ ਕਰੇਂ ਤਾਂ ਇਹ ਜੀਵ ਬਗੁਲੇ ਕਹੀਏ ਪਖੰਡੀ ਤੇ ਹੰਸੁਲਾ ਕਹੀਏ ਨਿਸ਼ਕਪਟੀ ਮਹਾਤਮਾ ਹੋ ਜਾਵੇ ਹੈ।

**ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥ ੪ ॥**

ਐਸੀ ਬੇਨਤੀ ਕਰੇ ਮਹਾਂਰਾਜ ਕਹੇ ਹੈਂ ਹੇ ਦਇਆਲਾ ! ਦਇਆ ਕਰੋ ਮੈ ਦਾਸਾਂ ਦਾ ਦਾਸ ਹੂੰ ॥ ੪ ॥

## ਬਸੰਤੁ ਮਹਲਾ ੧ ਹਿੰਡੋਲ ॥

**ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ ॥**

ਸਾਹੁਰੜੀ ਵਥੁ ਕੌਨ ਪਦਾਰਥ ਇਹ ਸਭ ਕਿਸਿ ਕੇ ਸਾਂਝੇ ਹੈਂ ਮਾਤ ਲੋਕ ਰੂਪੀ ਪੇਕਿਆਂ ਮੈਂ ਇਸ ਧਨ ਨੇ ਵਖਰੇ ਆਪਨੇ ਹੀ ਮਾਨ ਛਡੇ ਹੈਂ। ਦੂਤੀ-ਸਾਹੁਰੜੀ ਵਥ ਕੌਨ ਸ਼ਰੀਰ ਇਹ ਸਭ ਕਿਸੇ ਕੀ ਸਾਂਝੀ ਵਥ ਹੈ ਯਾਨੇ ਕਿਸੀ ਨੇ ਇਸ ਸ਼ਰੀਰ ਮੈਂ ਪੁੱਤਰ ਭਾਵਨਾ ਕਰ ਰੱਖੀ ਹੈ ਔਰ ਕਿਸੀ ਨੇ ਇਸ ਮੈਂ ਪਿਤਾ ਚਾਚਾ ਭਾਵਨਾਂ ਕਰ ਰਖੀ ਹੈ ਪਰੰਤੂ ਮਾਤਲੋਕ ਰੂਪੀ ਪੇਕਿਆਂ ਮੈਂ ਇਸ ਜੀਵ ਰੂਪੀ ਧਨ ਕੇ ਸੁਆਸ ਸਭ ਕੇ ਵਖਰੇ ਹੈਂ ਸੁਆਸਾਂ ਕੋ ਚਾਹੇ ਕਿਸੀ ਤਰਫ ਲਗਾਵੇ। ਤ੍ਰਿਤੀ-ਸਾਹੁਰੜੀ ਵਥ ਕੌਨ ਚੇਤਨ ਸੱਤਾ ਇਹ ਸਭ ਕਿਸੇ ਕੀ ਸਾਂਝੀ ਹੈ ਮਾਤਲੋਕ ਰੂਪੀ ਪੇਕਆਂ ਮੈਂ ਧਨ ਕੀ ਪਾਰਬਧ ਸਭ ਕੀ ਵੱਖਰੀ ਵੱਖਰੀ ਹੈ।

**ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ ॥**

ਜਗਯਾਸੀ ਰੂਪੀ ਇਸਤ੍ਰੀ ਕਹੇ ਹੈ ਮੈਂ ਆਪ ਕੁਚੱਜੀ ਹੂੰ ਕਿਸੀ ਕੋ ਦੋਸ਼ ਨਹੀਂ ਦੇਤੀ ਪਰੰਤੂ ਮੈਂ ਵਡੀ ਅਵਗੁਨਾਂ ਕਰ ਪੂਰਤ ਹੂੰ ਸੁਆਸਾਂ ਕੋ ਰਖਨਾ ਨਹੀਂ ਜਾਨਤੀ ਵਾ ਸ਼ਰੀਰ ਕੋ ਰਖਨਾ ਨਹੀਂ ਜਾਨਤੀ ਵਾ ਪਦਾਰਥਾਂ ਕੋ ਰਖਨਾ ਨਹੀਂ ਜਾਨਤੀ ਯਾਨੇ ਕਿਸੀ ਕੋ ਭੀ ਸਫਲਾ ਕਰਨੇ ਨਹੀਂ ਜਾਨਤੀ।

**ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥**

ਹੇ ਮੇਰੇ ਸਾਹਿਬਾ ! ਮੈਂ ਆਪ ਹੀ ਭਰਮ ਮੇਂ ਭੁਲ ਰਹੀ ਹੂੰ ਆਪ ਮੈਂ ਕੋਈ ਦੋਸ਼ ਨਹੀਂ।

**ਅਖਰ ਲਿਖੇ ਸੇਈ ਗਾਵਾਂ ਅਵਰ ਨ ਜਾਣਾ ਬਾਣੀ ॥**

ਪਰੰਤੂ ਮੈਂ ਤਾਂ ਜੈਸੇ ਅੱਖਰ ਬੇਦ ਸ਼ਾਸਤਰ ਮੈਂ ਨਾਮਾਂ ਰੂਪੀ ਲਿਖੇ ਹੈਂ ਸੇਈ ਗੌਨ ਕਰਤੀ ਹੂੰ ਉਨ ਕੋ ਛੋਡਕੇ ਅਵਰ ਬਾਣੀ ਨਹੀਂ ਜਾਨਤੀ ਵਾ ਜਸੇ ਅਖਰ ਮਸਤੱਕ ਮੈਂ ਪ੍ਰਾਰਬਧ ਰੂਪੀ ਲਿਖੇ ਹੂਏ ਹੈਂ ਸੇਈ ਤਿਨ੍ਹਾਂ ਅਨੁਸਾਰ ਗੌਨ ਕਰ ਰਹੇ ਹਾਂ ਅਵਰ ਬਾਣੀ ਨਹੀਂ ਜਾਨਤੇ ।

### ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ ਜਾਣਹੁ ਨਾਰੀ ॥

ਜੋ ਭਗਤੀ ਰੂਪੀ ਚੋਲੀ ਕੋ ਈਸ਼੍ਵਰ ਕੇ ਨਾਮਾਂ ਰੂਪੀ ਕਸੀਦੇ ਨਾਲ ਕਢਕੇ ਪਹਿਰਦੀ ਹੈ ਤਾਂ ਤਿਸ ਕੋ ਤੁਮ ਸ੍ਰੇਸ਼੍ਟ ਨਾਰੀ ਜਾਨਣਾ ਕਰੋ ਈਸ਼੍ਵਰ ਕੇ ਜੋ ਨਾਮ ਹੈਂ ਸੋ ਚਿੱਟਾ ੧, ਲਾਲ ੨, ਪੀਲਾ ੩, ਕਾਲਾ ਪਟ ਹੈ । ਯਥਾ—ਹੰਸਾ ਅਵਤਾਰ ਕਾ ਬਾਣਾ ਚਿੱਟਾ ਥਾ ਤਿਸ ਵਿਚੋਂ ਚਿੱਟਾ ਪਟ ਲੈਣਾਂ ਰਾਮ ਚੰਦਰ ਜੀ ਕਾ ਲਾਲ ਬਾਣਾ ਥਾ ਇਸ ਵਿਚੋਂ ਲਾਲ ਪਟ, ਕ੍ਰਿਸ਼ਨ ਜੀ ਕਾ ਪੀਲਾ ਬਾਣਾ ਪੀਤੰਬਰ ਥਾ ਇਸ ਵਿਚੋਂ ਪੀਲਾ ਪਟ ਨਿਹਕਲੰਕ ਕਾ ਕਾਲਾ ਬਾਣਾ ਹੋਵੇਗਾ ਇਸ ਵਿਚੋਂ ਕਾਲਾ ਪਟ ।

### ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ ॥ ੨ ॥

ਜੇਕਰ ਘਰ ਸ਼ਰੀਰ ਕੋ ਰਖਣਾ ਚਾਹੇ ਯਾਨੇ ਸਫ਼ਲਾ ਕਰਨਾ ਚਾਹੇ ਵਾ ਘਰ ਸਰੂਪ ਕੋ ਰਾਧਨਾ ਚਾਹੇ ਤਾਂ ਕਿਸੀ ਕਾ ਬੁਰਾ ਨ ਚੱਖੇ ਵੋਹੁ ਜੀਵ ਰੂਪੀ ਇਸਤਰੀ ਕੰਤ ਕੋ ਪਿਆਰੀ ਹੋਵੇ ਹੈ ।

### ਜੇ ਤੂੰ ਪੜਿਆ ਪੰਡਿਤ ਬੀਨਾ ਦੁਇ ਅਖਰ ਦੁਇ ਨਾਵਾ ॥

ਜੇਕਰ ਤੂੰ ਬੀਨਾ ਚਤੁਰ ਪੰਡਿਤ ਪੜ੍ਹਿਆ ਹੂਆ ਹੈਂ ਤਾਂ ਇਹ ਜਾਨ ਦੋ ਅੱਖਰ ਰਕਾਰ ਮਕਾਰ ਇਹ ਦੋਹੀ ਨਾਵ ਕਾ ਰੂਪ ਹੈਂ ।

### ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇ ਕਰਹਿ ਸਚਿ ਸਮਾਵਾ ॥ ੧੦ ॥

ਗੁਰੂ ਜੀ ਕਹੇ ਹੈਂ ਜੋ ਕਰਕੇ ਸਚੇ ਗੁਰ ਉਪਦੇਸ ਮੈਂ ਸਮਾਵੇ ਸ਼ਰਧਾ ਕਰਕੇ ਤਾਂ ਇਕ ਹੀ ਰਕਾਰ ਅੱਖਰ ਸੰਸਾਰ ਤੇ ਲੰਘਾਇ ਦੇਵੇ ਹੈ ॥ ੧੦ ॥

### ਬਸੰਤੁ ਹਿੰਡੋਲ ਮਹਲਾ ੧ ॥

ਅੰਨ੍ਹੇ ਰਹਾਉ ਸੇ ਪੰਗਤੀ ਲੈਣੀ । ਕੋਈ ਪੰਡਿਤ ਆਇਆ ਹੈ ਵੇਦ ਪ੍ਰਸ਼ਨ ਕਰੇ ਹੈ ਵਿਚ ਹੀ ਯਥਾ—

### ਕਿਨਿ ਬਿਧਿ ਪਾਵਉ ਪ੍ਰਾਨਪਤੀ ॥

ਪੰਡਿਤ ਨੇ ਕਹਾ ਹੈ ਮਹਾਂਰਾਜ ਪ੍ਰਾਨ ਪਤੀ ਕੋ ਕਿਸ ਪ੍ਰਕਾਰ ਪਾਈਏ ਸਤਿਗੁਰ ! ਉਤ੍ਰ—

### ਸੁਆਮੀ ਪੰਡਿਤਾ ਤੁਮ ਦੇਹੁ ਮਤੀ ॥

ਜੈਸੇ ਪੰਡਤ ਨੇ ਧੀਰਜ ਨਾਲ ਪ੍ਰਸ਼ਨ ਕੀਆ ਵੈਸੇ ਹੀ ਮਹਾਂਰਾਜ ਉਚ ਪਦ ਨਾਲ ਉਪਦੇਸ਼ ਕਹੇ ਹੈਂ—ਹੇ ਸੁਆਮੀ ਪੰਡਿਤਾ ! ਤੁਮ ਕੋ ਹਮ ਪ੍ਰਾਨ ਪਤੀ ਕੀ ਪਰਾਪਤੀ ਦੀ ਮਤੀ ਦੇਤੇ ਹਾਂ ਵਾ ਹੇ ਪੰਡਿਤ ! ਤੁਮਕੋ ਸੁਆਮੀ ਜੋ ਈਸ਼੍ਵਰ ਤਿਸਕੀ ਪ੍ਰਾਪਤੀ ਦੀ ਮਤੀ ਦੇਤੇ ਹਾਂ । ਹੁਨ ਐਸੀ ਹਾਲਤ ਹੋ ਰਹੀ ਹੈ ਇਸ ਕਾ ਤਰਨਾ ਕੈਸੇ ਹੋ ਸਕੇ ਹੈ?

### ਰਾਜਾ ਬਾਲਕੁ ਨਗਰੀ ਕਾਚੀ ਦੁਸਟਾਂ ਨਾਲਿ ਪਿਆਰੋ ॥

ਇਕ ਤਾਂ ਇਹ ਸ਼ਰੀਰ ਰੂਪੀ ਨਗਰੀ ਕਾਚੀ ਹੈ, ਦੁਤੀ ਇਸ ਮੈਂ ਰਹਿਨੇ ਵਾਲਾ ਰਾਜਾ ਮਨ ਸੋਝੀ ਬਾਲਕਾ ਹੈਂ, ਤ੍ਰਿਤੀ ਇਸ ਰਾਜ ਕਾ ਦੁਸ਼੍ਟਾਂ ਕਾਮਾਦਕਾਂ ਨਾਲ ਪਿਆਰ ਹੈ ।

### ਦੁਇ ਮਾਈ ਦੁਇ ਬਾਪਾ ਪੜੀਅਹਿ ॥

ਇਸ ਮਨ ਕੀਆਂ ਦੋ ਮਾਤਾਂ ਆਸਾ ਤ੍ਰਿਸ਼ਨਾ ਪੜ੍ਹੀਂਦੀਆਂ ਹੈਂ ਔਰ ਦੋ ਇਸ ਕੇ ਬਾਪ ਰਾਗ ਦ੍ਵੈਤ ਪੜੀਂਦੇ ਹੈਂ ਵਾ ਬਾਪ ਲਬ ਲੋਭ ਰਖਨੇ । ਵਾ ਦੁਤੀ ਅਰਥ ਦੁਇ ਕਹੀਏ ਦ੍ਵੈਤ ਹੀ ਇਸ ਕੀ ਮਾਤਾ ਪੜ੍ਹੀਂਦੀ ਹੈ ਔਰ ਦ੍ਵੈਤ ਹੀ ਇਸ ਕਾ ਬਾਪ ਪੜੀਂਦਾ ਹੈ । ਤ੍ਰਿਤੀ—ਦੁਇ ਮਾਇਆ ਅਵਿੱਦਿਆ ਇਸ ਕੀਆਂ ਮਾਤਾ ਪੜ੍ਹੀਅਹਿ ਔਰ ਜੀਵ ਈਸ਼ ਇਸ ਮਨ ਕੇ ਬਾਪ ਪੜੀਂਦੇ ਹੈਂ । ਚਤੁਰਥ—ਦੁਇ ਨੇਤਰ ਇਸ ਕੀ ਮਾਤਾ ਪੜੀਅਹਿ ਔਰ ਦੋ ਕਰਨ ਇਸ ਕੇ ਬਾਪ ਪੜ੍ਹੀਅਹਿ ਯਾਨੇ ਇਨ੍ਹਾਂ ਦਵਾਰੇ ਮਨ ਨਿਕਸੇ ਹੈ । ਪੰਚਮ—ਦੁਇ ਮਾਤਾ ਪ੍ਰਵਿਰਤੀ ਨਵਿਰਤੀ ਪੜ੍ਹੀਅਹਿ ਦੁਇ ਬਾਪ ਮਲਨ ਹੰਕਾਰ ਔਰ

ਸ਼ੁਧ ਹੰਕਾਰ ਪੜੀਅਹਿ। ਖਸ਼ਮ–ਹੇ ਪੰਡਿਤ ਤਰਨਾਂ ਇਸ ਕਾ ਤਬ ਹੋਵੇ ਹੈ ਐਸੇ ਵੀਚਾਰ ਕਰੇ ਯਥਾ । ਜਿਸ ਸ੍ਰੀ ਕ੍ਰਿਸ਼ਨ ਜੀ ਦੀਆਂ ਦੋ ਮਾਤਾ ਪੜ੍ਹੀਂਦੀਆਂ ਹੈਂ ਜਸੋਦਾ ਮਾਤਾ ਦੇਵਕੀ ਔਰ ਦੋਇ ਬਾਪ ਪੜ੍ਹੀਂਦੇ ਹੈਂ ਬਾਸਦੇਵ ਔਰ ਨੰਦ। ਹੇ ਪੰਡਿਤ ਤਿਸ ਐਸਾ ਮਹਾਂਰਾਜ ਜੀ ਕਾ ਵੀਚਾਰ ਕਰੋ ਤਬ ਐਸਾ ਮਨ ਵਸੀਕਾਰ ਹੋਵੇ ਹੈ। ਇਹ ਸਭ ਸੰਪ੍ਰਦਾਈ ਹੈ ॥ ਅਬ ਈਸ਼੍ਵਰ ਕੀ ਸਮਰਥਤਾ ਨਿਰੂਪਨ ਕਰੇ ਹੈਂ:–

**ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰ ਪੰਡੈ ਪਾਇਆ ॥**

**ਚੰਦੁ ਸੂਰਜੁ ਦੋਇ ਘਰ ਹੀ ਭੀਤਰਿ ਐਸਾ ਗਿਆਨ ਨ ਪਾਇਆ ॥**

ਬਨਾਸਪਤੀ ਕੇ ਭੀਤਰ ਅਗਨ ਹੈ ਫੇਰ ਮਉਲੀ ਕਹੀਏ ਖਿੜ ਰਹੀ ਹੈ ਇਹ ਈਸ਼੍ਵਰ ਕੀ ਸ਼ਕਤੀ ਹੈ ਸਮੁੰਦਰ ਕੋ ਉਸ ਨੇ ਆਪਣੇ ਹੁਕਮ ਰੂਪੀ ਪੰਡੈ ਕਹੀਏ ਪੰਡ ਮੈਂ ਪਾਇਆ ਹੈ ਵਾ ਸੰਸਾਰ ਰੂਪੀ ਸਾਗਰ ਕੇ ਚੰਦ੍ਰਮਾਂ ਔਰ ਸੂਰਜ ਦੋਨੋਂ ਸੰਸਾਰ ਰੂਪੀ ਘਰ ਭੀਤਰ ਰੱਖੇ ਹਾਂ ਦੀਪਕ ਤੈਨੇ ਐਸਾ ਗਯਾਨ ਕਹੀਏ ਜਾਨਣਾ ਨਹੀਂ ਪਾਇਆ ਵਾ ਐਸੇ ਈਸ਼੍ਵਰ ਕਾ ਗਯਾਨ ਨਹੀਂ ਪਾਇਆ ਵਾ ਚੰਦ ਸੂਰਜ ਕਹੀਏ ਗਯਾਨ ਵੈਰਾਗ ਤੇਰੇ ਅੰਤਸ਼ ਕਰਨ ਰੂਪੀ ਘਰ ਭੀਤਰ ਹੈਂ ਪਰੰਤੂ ਤੈਨੇ ਇਨ ਕਾ ਗਯਾਨ ਕਹੀਏ ਜਾਨਣਾ ਹੀ ਨਹੀਂ ਪਾਇਆ। ਓਹੁ ਅਗੋ ਤੇ ਕਹਿਣੇ ਲਗਾ ਹਮ ਰਾਮ ਕੋ ਰਵਤੇ ਹਾਂ । ਤਿਸ ਪਰ ਕਹੇ ਹੈਂ:–

**ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥**

ਹੇ ਪਿਆਰੇ ਇਕ ਮਾਇਆ ਕਾ ਭੋਗੁ ਕਰੇ ਯਾਨੇ ਤਿਆਗ ਦੇਵੇ ਤਬ ਰਾਮ ਕੇ ਰਾਵਨੇ ਵਾਲਾ ਜਾਨੀਤਾ ਹੈ ਵਾ ਇਕ ਮਈ ਜੋ ਈਸ਼੍ਵਰ ਵਾ ਇਕ ਮਾਈ ਕਹੀਏ ਮਾਇਆ ਵਾਲੇ ਕਾ ਭੋਗ ਕਰੇ ਯਾਨੇ ਅਨੰਦ ਲੇਵੇ ਅਭੇਦਤਾ ਦਾ ਸੋ ਰਾਮ ਰਵੰਤਾ ਜਾਨਿਆ ਜਾਵੇ ਹੈ। ਪ੍ਰਸ਼ਨ–ਐਸੇ ਪੂਰਬ ਲਖਨ ਕਿਸ ਵਿੱਚ ਹੈਂ? ਉਤ੍ਰ:–

**ਤਾਕੇ ਲਖਣ ਜਾਣੀਅਹਿ ਖਿਮਾ ਧਨ ਸੰਗ੍ਰਹੇਇ ॥**

ਇਹ ਲਖਨ ਤਾਂਕੇ ਵਿਚ ਜਾਣੇ ਜਾਤੇ ਹੈਂ ਜੋ ਖਿਮਾ ਧਨ ਕੋ ਸੰਗ੍ਰਹ ਕਰੇ। ਅਬ ਸਤਿਗੁਰਦੇਵ ਜੀ ਕਹੇ ਹੈਂ ਇਸ ਜੀਵ ਕਾ ਤਰਨਾ ਕੈਸੇ ਹੋ ਸਕੇ। ਕਿੰਤੂ ਤਰਨੇ ਕਾ ਕੋਈ ਭੀ ਹੱਛਾ ਚੱਜ ਨਹੀਂ ਦਿਸਦਾ। ਕੈਸੇ:–

**ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨਾ ਹੀ ਸੇਤੀ ਵਾਸਾ ॥**

**ਖਿਨੁ ਤੋਲਾ ਖਿਨੁ ਮਾਸਾ ॥**

ਅੰਨ੍ਹ ॥ਜੋ ਸੰਬੰਧੀ ਬਿਧ ਅਵਸਥਾ ਮੈਂ ਆਕੇ ਇਸ ਜੀਵ ਕਾ ਕਹਿਆ ਤਾਂ ਸੁਣਤੇ ਨਹੀਂ ਔਰ ਜੋ ਇਸ ਨੇ ਜਵਾਨ ਅਵਸਥਾ ਮੈਂ ਕਮਾਕੇ ਖਵਾਇਆ ਥਾ ਨਾ ਉਸ ਖਵਾਏ ਕੋ ਮਾਨਤੇ ਹੈਂ ਤਿਨਾ ਹੀ ਸੰਬੰਧੀਆਂ ਨਾਲ ਇਸ ਕਾ ਪੁਨਾਂ ਵਾਸਾ ਹੈ ਓਹੁ ਸੰਬੰਧੀ ਕੈਸੇ ਹੈਂ ਖਿਨ ਮੈਂ ਤੋਲੇ ਕੇ ਹੋ ਜਾਵੇ ਹੈਂ ਖਿਨ ਮੈਂ ਮਾਸੇ ਕੇ ਹੋ ਜਾਵੇ ਹੈਂ ਯਾਨੇ ਜਿਸ ਖਿਨ ਮੈਂ ਕੋਈ ਪਦਾਰਥ ਲਿਆਂਦਾ ਉਸ ਖਿਨ ਮੈਂ ਤੋਲੇ ਕੇ ਹੋ ਬੈਠਤੇ ਹੈਂ ਜਿਸ ਖਿਨ ਮੈਂ ਕੁਝ ਲਿਆਂਦਾ ਨਹੀਂ ਉਸ ਖਿਨ ਮੈਂ ਮਾਸੇ ਕੇ ਹੋ ਜਾਤੇ ਹੈਂ। ਵਾ ਦੂਤੀ ਅਰਥ ਜੋ ਇੰਦ੍ਰੇ ਔਰ ਮਨ ਕਹਿਆ ਹੂਆ ਸੁਨਤੇ ਨਹੀਂ ਔਰ ਨਾ ਖਵਾਇਆ ਹੂਆ ਪਦਾਰਥ ਮਾਨਤੇ ਹੈਂ ਤਿਨ੍ਹਾਂ ਹੀ ਇੰਦ੍ਰਿਆਂ ਔਰ ਮਨ ਕੇ ਨਾਲ ਵਾਸਾ ਹੋ ਰਹਾ ਹੈ ਖਿਨ ਮੈਂ ਵੋਹੁ ਮਨ ਤੋਲੇ ਕਾ ਔਰ ਖਿਨ ਮੈਂ ਵੋਹੁ ਮਨ ਮਾਸੇ ਕਾ ਯਾਨੇ ਖਿਨੇ ਤੁਸ਼ਟਾ ਖਿਨੇ ਰੁਸ਼ਟਾ। ਪ੍ਰਸ਼ਨ–ਫੇਰ ਤਰੇ ਕੈਸੇ ? ਉਤ੍ਰ:–

**ਪ੍ਰਣਵਤਿ ਨਾਨਕੁ ਦਾਸਨਿ ਦਾਸਾ ॥ ੧੧ ॥**

ਸਤਿਗੁਰਦੇਵ ਜੀ ਪ੍ਰਣਵਤਿ ਕਹੀਏ ਉਚਾਰੇ ਹੈਂ ਦਾਸਾਂ ਕਾ ਦਾਸ ਹੋਵੇ ਤਬ ਤਰੇ ਹੈ ਵਾ ਸਮੁੱਚੇ ਇਸ ਪੰਗਤੀ ਕਾ ਅਰਥ ਕਿਆ ਹੈ ਜਿਸ ਖਿਨ ਮੈਂ ਦਾਸਾਂ ਕਾ ਦਾਸ ਹੂਆ ਪ੍ਰਿਥਮ ਮਾਸੇ ਕਾ ਥਾ ਯਾਨੇ ਜੀਵ ਮਾਨਤਾ ਥਾ ਉਸੀ ਖਿਨ ਮੈਂ ਤੋਲੇ ਕਾ ਹੂਆ ਅਰਥਾਤ ਬ੍ਰਹਮੁ ਰੂਪ ਹੂਆ ॥ ੧੧ ॥

ਬਸੰਤੁ ਹਿੰਡੋਲ ਮਹਲਾ ੧ ॥

ਬਿਨੁ ਭਗਤੀ ਨਹੀ ਸਤਿਗੁਰ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ ॥ ੧੨ ॥

ਅੰਨ੍ਵੈ ॥ ਭਾਗਾਂ ਬਿਨਾ ਸਤਿਗੁਰ ਨਹੀਂ ਪਾਈਏ ਸਤਿਗੁਰਾਂ ਬਿਨਾਂ ਭਗਤੀ ਨਹੀਂ ਪਾਈਏ ਭਗਤੀ ਬਿਨਾਂ ਹਰੀ ਨਹੀਂ ਪਾਈਏ ॥ ੧੨ ॥

ਬਸੰਤੁ ਮਹਲਾ ੩ ॥

੧ ੴ ਸਤਿਗੁਰਪ੍ਰਸਾਦਿ ॥

ਮਾਹਾ ਰੁਤੀ ਮਹਿ ਸਦ ਬਸੰਤੁ ॥

ਮਹਾ ਮਹੀਨਿਆਂ ਮੈਂ ਔਰ ਰੁਤਾਂ ਮੈਂ ਸਦਾ ਹੀ ਵੋਹੁ ਬਸੰਤ ਕਹੀਏ ਬਸ ਰਹਿਆ ਹੈ ਵਾ ਬਸੰਤ ਨਾਮ ਚੇਤਨ ਸਭ ਮਹਿ ਪੂਰਨ ਹੈ।

ਕਿਰਮ ਜੰਤ ॥

ਕਿਰਮ ਕਹੀਏ ਕੀਤਾ ਹੂਆ ਜੰਤ ਵਾ ਦਾਸਾਂ ਕਾ ਦਾਸ।

ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ॥

ਸੰਸਾਰ ਬਿਰਖ ਕਉ ਦੁਇ ਫਲ ਲਾਏ ॥

ਅੰਨ੍ਵੈ। ਦੋਨੋਂ ਪੰਗਤੀਆਂ ਮਿਲਾਕੇ ਅਰਥ ਕਰਨਾ। ਯਥਾ—ਸੰਸਾਰ ਬਿਰਖ ਕਉ ਕਰਤਾਰ ਨੇ ਉਪਾਕੇ ਬਿਖ ਅੰਮ੍ਰਿਤ ਦੁਖ ਸੁਖ ਦੋਇ ਫਲ ਲਾਏ ਹੈਂ।

ਜੋ ਤਿਸੁ ਭਾਵੈ ਤਿਸੈ ਖਵਾਏ ॥

ਜਿਸ ਜਿਸ ਕੋ ਜੋ ਫਲ ਖਵਾਇਆ ਭਾਵੇ ਕਰਮਾਂ ਅਨੁਸਾਰ ਤਿਸ ਤਿਸ ਨੂੰ ਸੋ ਹੀ ਫਲ ਖਾਵੇ ਹੈ।

ਆਪਣਾ ਭਾਣਾ ਆਪਿ ਕਰੇਇ ॥੧॥

ਆਪਣਾ ਭਾਣਾ ਆਪ ਮਨਾਵਣਾ ਕਰੇ ਹੈ॥ ੧ ॥

ਚਾਰਿ ਨ ਦੀਆ ਅਗਨੀ ਤਨ ਚਾਰੇ ॥ ੩ ॥

ਚਾਰ ਅਗਨੀ ਕੀਆਂ ਨਦੀਆਂ ਹਿੰਸਾ ਲੋਭ ਕੋਪ ਹੇਤ ਇਹ ਤਨ ਕੋ ਚਾਰੇ ਕਹੀਏ ਚਰ ਰਹੀਆਂ ਹੈਂ ॥ ੩ ॥

ਬਸੰਤੁ ਮਹਲਾ ੩ ॥

ਅੰਤਰਿ ਪੂਜਾ ਮਨ ਤੇ ਹੋਇ ॥

ਅੰਤ੍ਰੀਵ ਪੂਜਾ ਏਹ ਹੈ ਜੋ ਮਨ ਤੇ ਹੋਵਿ ਯਾਨੇ ਮਾਨਸੀ ਪੂਜਾ ਵਾ ਅੰਤ੍ਰ ਜੋ ਈਸ਼੍ਵਰ ਤਿਸ ਕੀ ਪੂਜਾ ਮਨ ਤੇ ਕਰੇ ਸ਼ੁਭ ਗੁਨਾਂ ਰੂਪੀ ਪੁਸ਼ਪ ਹੈ।

ਮੇਰਾ ਪ੍ਰਭੁ ਮਉਲਿਆ ਸਦ ਬਸੰਤ ॥੪॥

ਮੇਰਾ ਪ੍ਰਭੂ ਮਉਲਿਆ ਕਹੀਏ ਮਿਲ ਰਹਿਆ ਹੈ ਕਿਉਂ ਸਦਾ ਜੋ ਸਭ ਮੈਂ ਬਸੰਤ ਕਹੀਏ ਬਸ ਰਹਿਆ ਹੈ ਵਾ ਮੇਰਾ ਪ੍ਰਭੂ ਸਦਾ ਬਸੰਤ ਅਨੰਦ ਰੂਪ ਸੋ ਮਉਲ੍ਹਿਆ ਕਹੀਏ ਖਿੜ ਰਹਿਆ ਹੈ ॥ ੪ ॥

**ਸਾਚਿ ਰਤੇ ਤਿਨ ਸਦ ਬਸੰਤ ॥ ੫ ॥**

ਜੋ ਸਾਚ ਮੈਂ ਰਤੇ ਹੈਂ ਤਿਨ ਕੋ ਸਦਾ ਹੀ ਬਸੰਤ ਕਹੀਏ ਅਨੰਦ ਹੈ ॥ ੫ ॥

**ਸਫਲਿਓ ਬਿਰਖ ਹਰਿ ਕੇ ਦੁਆਰ ॥**

ਸਫਲੇ ਬ੍ਰਿਖ ਹੈਂ ਸਤਿਗੁਰੂ ਹਰੀ ਕੇ ਦੁਆਰੇ ਸਤਿਸੰਗਤ ਮੈਂ ਲਗ ਰਹੇ ਹੈਂ ।

**ਸਚੁ ਫਲੁ ਲਾਗੈ ਸਤਿਗੁਰ ਭਾਇ ॥**

ਸਤਿਗੁਰਾਂ ਮੈਂ ਭਾਇ ਕਰਨੇ ਤੇ ਸਚਾ ਫਲ ਗਯਾਨ ਵਾ ਨਾਮ ਲਗੇ ਹੈ ।

**ਆਪੇ ਨੇੜੈ ਆਪੇ ਦੂਰਿ ॥**

ਆਪ ਹੀ ਨੇੜੇ ਰੂਪ ਹੋ ਰਹਾ ਹੈ ਔਰ ਆਪ ਹੀ ਦੂਰ ਰੂਪ ਹੋ ਰਹਾ ਹੈ। ਦੁਤੀ-ਆਪ ਹੀ ਨੇੜੇ ਅਸਥਾਨਾਂ ਮੈਂ ਹੋ ਰਹਾ ਹੈ ਔਰ ਆਪ ਹੀ ਦੂਰ ਅਸਥਾਨਾਂ ਮੈਂ ਹੋ ਰਹਾ ਹੈ। ਤ੍ਰਿਤੀ–ਆਪ ਹੀ ਨੇੜੇ ਇਸ ਲੋਕ ਮੈਂ ਆਪ ਹੀ ਦੂਰ ਪ੍ਰਲੋਕ ਮੈਂ। ਚਤੁਰਥ–ਆਪ ਹੀ ਨੇੜੇ ਗੁਰਮੁਖਾਂ ਕੇ ਆਪ ਹੀ ਦੂਰ ਮਨਮੁਖਾਂ ਕੇ। ਪੰਚਮ–ਆਪ ਹੀ ਨੇੜੇ ਜੀਵ ਰੂਪ ਹੂਆ ਹੈ ਔਰ ਆਪ ਹੀ ਦੂਰ ਈਸ਼੍ਵਰ ਰੂਪ ਹੂਆ ਹੈ।

**ਛਾਵ ਘਣੀ ਫੂਲੀ ਬਨਰਾਇ ॥**

ਅੰਤਸ਼ ਕਰਨ ਰੂਪੀ ਬਨਰਾਇ ਸ਼ੁਭ ਗੁਨਾਂ ਸੇ ਫੂਲੀ ਸ਼ਾਂਤੀ ਰੂਪੀ ਛਾਵ ਘਨੀ ਹੁਈ।

**ਪਰਪੰਚੁ ਵੇਖਿ ਰਹਿਆ ਵਿਸਮਾਦੁ ॥ ੬ ॥**

ਵੋਹੁ ਪੁਰਸ਼ ਪ੍ਰਪੰਚ ਕੋ ਵਿਸਮਾਦੁ ਦੁਖ ਰੂਪ ਵਾ ਮਿਥਿਆ ਵੇਖ ਰਹਿਆ ਹੈ ॥੬॥

**ਤਿਸ ਜਨ ਕੀ ਹੈ ਸਾਚੀ ਬਾਣੀ ॥ ਗੁਰਕੈ ਸਬਦਿ ਜਗ ਮਹਿ ਸਮਾਣੀ ॥**

ਗੁਰਾਂ ਕੇ ਸ਼ਬਦ ਨੂੰ ਜਿਨ੍ਹਾਂ ਗ੍ਰਹਿਣ ਕਰਿਆ ਹੈ ਤਿਸ ਜਨ ਕੀ ਸੱਚੀ ਬਾਣੀ ਹੈ ਔਰ ਸਾਰੇ ਜਗ ਮਾਹਿ ਸਮਾਇ ਰਹੀ ਹੈ।

**ਚਹੁ ਜੁਗ ਪਸਰੀ ਸਾਚੀ ਸੋਇ ॥ ੭ ॥**

ਚਾਰੇ ਜੁਗਾਂ ਮੈਂ ਉਸ ਕੀ ਸੱਚੀ ਸੋਇ ਕਹੀਏ ਸੋਭਾ ਪਸਰੀ ਹੈ ॥ ੭ ॥

**ਜਿਸੁ ਗਿਆਨ ਕੀਆ ਤਿਸੁ ਹਰਿ ਤੂ ਜਾਣ ॥੧੧॥**

ਹੇ ਜੀਵ ਜਿਸ ਨੇ ਸਰਬ ਚੀਜ਼ਾਂ ਕਾ ਤੇਰੇ ਕੋ ਗਯਾਨ ਕੀਆ ਹੈ ਤਿਸ ਹਰੀ ਕੋ ਤੂੰ ਜਾਣ ॥ ੧੧ ॥

**ਹਿਰਦੈ ਵਸਿਆ ਸੁ ਬਾਹਰਿ ਪਾਸਾਰਾ ॥੧੨॥**

ਜਿਸ ਨੇ ਬਾਹਰ ਪਾਸਾਰਾ ਕੀਆ ਹੈ ਸੋਈ ਹਿਰਦੇ ਮੈਂ ਵਸਿਆ ॥ ੧੨ ॥

**ਦੇਹਿ ਤ ਜਾਪੀ ਆਦਿ ਮੰਤ ॥੧੩॥**

ਹੇ ਆਦਿ ਰੂਪ ਗੁਰ ਮੰਤ੍ਰ ਦੇਹ ਜਾਂ ਜਾਪੀ । ਵਾ ਆਦ ਮੰਤ੍ਰ ਹੈ ਗੁਰ ਉਪਦੇਸ਼ ॥ ੧੩ ॥

**ਬਨਸਪਤਿ ਮਉਲੀ ਚੜਿਆ ਬਸੰਤ ॥੧੪॥**

ਯਥਾ ਜਬ ਚੜਿਆ ਬਸੰਤ ਤਬ ਸਾਰੀ ਬਨਾਸਪਤੀ ਮਉਲੀ ਖਿਲ ਜਾਵੇ ਹੈ ॥ ੧੪ ॥ ਇਹ ਦ੍ਰਿਸ਼ਟਾਂਤ ਅਗਲੀ ਪੰਗਤੀ ਮੈਂ ਸਪਸ਼ਟ ਹੈ:–

**ਮਨਿ ਬਸੰਤੁ ਹਰੇ ਸਭਿ ਲੋਇ ॥**

ਜਿਸ ਕੇ ਮਨ ਮੈ ਈਸ਼੍ਵਰ ਬਸਿਆ ਹੈ ਉਸ ਕੀ ਦ੍ਰਿਸ਼ਟੀ ਮੈਂ ਸਭ ਲੋਕ ਹਰੇ ਹੈਂ ।

ਫਲਹਿ ਫੂਲੀ ਰਾਮ ਨਾਮ ਸੁਖ ਹੋਇ ॥

ਰਾਮ ਨਾਮ ਜਪਿਆ ਫੁਲੀਅਹਿ ਧਰਮ ਕਰਕੇ ਫਲੀਅਹਿ ਗਯਾਨ ਕਰ।

ਸਦਾ ਬਸੰਤੁ ਗੁਰਸਬਦ ਵੀਚਾਰੇ ॥

ਜੋ ਗੁਰ ਸਬਦ ਵੀਚਾਰੇ ਤਿਸ ਕੋ ਸਦਾ ਹੀ ਬਸੰਤ ਅਨੰਦ ਹੈ।

ਮਨਿ ਬਸੰਤੁ ਤਨੁ ਮਨੁ ਹਰਿਆ ਹੋਇ ॥

ਮਨ ਮੈਂ ਬਸੰਤ ਕਹੀਏ ਵੱਸਿਆ ਤਾਂ ਤਨ ਮਨ ਹਰਿਆ ਹੂਆ।

ਨਾਨਕ ਇਹੁ ਤਨੁ ਬਿਰਖ ਰਾਮੁ ਨਾਮੁ ਫਲ ਪਾਏ ਸੋਇ ॥ ੧੫ ॥

ਇਹੁ ਤਨ ਸ਼ਰੀਰ ਬਿਰਖ ਹੈ ਜੋ ਨਾਮ ਜਪਦਾ ਹੈ ਸੋਇ ਰਾਮ ਫਲ ਕੋ ਪਾਵੇ ਹੈ ॥ ੧੫।

ਬਸੰਤੁ ਮਹਲਾ ੩ ॥

ਤਿਨੁ ਬਸੰਤ ਜੋ ਹਰਿ ਗੁਣ ਗਾਇ ॥

ਜੋ ਹਰੀ ਗੁਣ ਗੈਨ ਰਦੇ ਹੈਂ ਤਿਨ ਕੋ ਬਸੰਤ ਕਹੀਏ ਅਨੰਦ ਹੈ।

ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ ॥ ੧੫ ॥

ਇਸ ਮਨ ਕੋ ਬਸੰਤ ਕਹੀਏ ਚੇਤਨ ਕੀ ਸੋਇ ਕਹੀਏ ਕਨਸੋ ਨਹੀਂ ਲਗਤੀ।

ਜਮੁ ਕਾਲ ਕੀ ਫਰਿ ਆਵੈ ਨਾ ਫੇਟੈ ॥ ੧੬ ॥

ਜਮ ਕਾਲ ਕੀ ਫਿਰ ਪੁਨਾਂ ਫੇਟੈ ਕਹੀਏ ਸੱਟ ਮੈਂ ਨਹੀਂ ਆਵੇ ਹੈ ਵਾ ਫੇਟੈ ਦੁਖ ॥ ੧੬ ॥

ਬਸੰਤ ਮਹਲਾ ੩ ॥

ਬਸੰਤ ਚੜਿਆ ਫੂਲੀ ਬਨਰਾਇ ॥

ਜੈਸੇ ਬਸੰਤ ਕਾ ਮਹੀਨਾ ਚੜ੍ਹਿਆ ਤਾਂ ਬਨਾਸਪਤੀ ਫੂਲੀ। ਇਸੀ ਪ੍ਰਕਾਰ ਅਗੇ ਕਹੇ ਹੈਂ:—

ਏਹਿ ਜੀਅ ਜੰਤ ਹਰਿ ਫੂਲਹਿ ਹਰਿ ਚਿਤੁ ਲਾਇ ॥

ਇਸੀ ਪ੍ਰਕਾਰ ਏਹਿ ਜੀਅ ਜੰਤ ਸੂਖਮ ਅਸਥੂਲ ਤਾਂ ਫੂਲਤੇ ਹੈਂ ਸ਼ੁਭ ਗੁਨਾਂ ਸੇ ਜੇ ਕਰ ਹਰੀ ਮੈਂ ਚਿਤ ਲਾਵਨ

ਫਲ ਫੂਲ ਲਾਗੇ ਜਾਂ ਆਪੇ ਲਾਏ ॥

ਜਾਂ ਆਪ ਪ੍ਰਮੇਸ਼੍ਵਰ ਨੇ ਵਾ ਸਤਿਗੁਰਾਂ ਨੇ ਲਾਏ ਤਾਂ ਫਲ ਗਯਾਨ ਫੂਲ ਧਰਮ ਲਗੇ।

ਮੂਲਿ ਲਗੈ ਤਾਂ ਸਤਿਗੁਰ ਪਾਇ ॥

ਜਾਂ ਸਤਿਗੁਰ ਪਾਏ ਤਾਂ ਮੂਲ ਰੂਪ ਮੈਲ ਲਗੇ ਹੈ।

ਆਪਿ ਬਸੰਤ ਜਗਤੁ ਸਭੁ ਵਾੜੀ ॥

ਇਹ ਜਗਤ ਸਭ ਵਾੜੀ ਹੈ ਓਹ ਆਪ ਈਸ਼੍ਵਰ ਬਸੰਤ ਕਹੀਏ ਖਿੜਾ ਰਹਿਆ ਹੈ ॥

ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥੧੭॥

ਨਿਰਾਲੀ ਭਗਤੀ ਪੂਰੇ ਭਾਗਾਂ ਕਰਕੇ ਪ੍ਰਾਪਤ ਹੋਵੇ ਹੈ ਵਾ ਜੋ ਇਸ ਕੋ ਨਿਰਾਲਾ ਕਰਨੇ ਵਾਲੀ ਹੈ ॥ ੧੭ ॥

ਬਸੰਤ ਹਿੰਡੋਲ ਮਹਲਾ ੩ ॥ ਘਰ ੨ ॥

ੴ ਸਤਿਗੁਰਪ੍ਰਸਾਦਿ ॥

ਗੁਰਬਾਣੀ ਵਿਟਹੁ ਵਾਰਿਆ ਭਾਈ ਗੁਰ ਸਬਦਿ ਵਿਟਹੁ ਬਲਿ ਜਾਈ ॥

ਹੇ ਭਾਈ! ਇਸ ਗੁਰਬਾਣੀ ਉਪਰੋਂ ਭੀ ਵਾਰਨੇ ਜਾਤੇ ਹਾਂ ਅਗੇ ਗੁਰਸ਼ਬਦ ਕੌਨ, ਮਹਾਂਵਾਕ ਤਿਸ ਉਪਰੋਂ ਭੀ ਬਲ ਜਾਤੇ ਹਾਂ।

ਧੂੜਿ ਤਿਨਾ ਕੀ ਅਘੁਲੀਐ ਭਾਈ ॥ ੧੮ ॥

ਹੇ ਭਾਈ ! ਤਿਨ ਕੀ ਧੂੜ ਕਰਕੇ ਅਘੁਲੀਐ ਕਹੀਏ ਛੁਟਣਾ ਹੋਵੇ ਹੈ ਵਾ ਮਿਲਣਾ ਹੋਵੇ ਹੈ ॥ ੧੮ ॥

ਰਾਗ ਬਸੰਤੁ ਮਹਲਾ ੪ ॥ ਘਰੁ ੧ ॥ ਇਕ ਤੁਕੇ ॥

ੴ ਸਤਿਗੁਰਪ੍ਰਸਾਦਿ ॥

ਜਿਉ ਪਸਰੀ ਸੂਰਜੁ ਕਿਰਣਿ ਜੋਤਿ ॥

ਜੈਸੇ ਸੂਰਜ ਦੀ ਕਿਰਨਾਂ ਸਹਿਤ ਜੋਤ ਸਾਰੇ ਪਸਰ ਰਹੀ ਹੈ ਤਿਸੀ ਪ੍ਰਕਾਰ ਅਗੇ ਕਹੇ ਹੈਂ:-

ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥

ਤੈਸੇ ਘਟਾਂ ਘਟਾਂ ਮੈ ਰਮਈਆ ਓਤ ਪੋਤਿ ਕਹੀਏ ਤਾਨੇ ਪੇਟੇ ਕੀ ਨਿਆਈਂ ਮਿਲ ਰਹਾ ਹੈ।

ਬਸੰਤੁ ਮਹਲਾ ੪ ॥

ਰੈਣਿ ਦਿਨਸੁ ਦੁਇ ਸਦੇ ਪਏ ॥

ਰਾਤ੍ਰੀ ਔਰ ਦਿਨ ਇਹ ਦੋਨੋਂ ਇਕ ਪ੍ਰਕਾਰ ਕੇ ਸਦੇ ਪਾ ਰਹੇ ਹੈਂ ਜੀਵਾਂ ਕੋ ਯਾਨੇ ਇਹ ਉਪਦੇਸ਼ ਕਰ ਰਹ ਹੈਂ ਕਿ ਜੈਸੇ ਹਮਾਰਾ ਚੱਕ੍ਰ ਬੱਝ ਰਹਿਆ ਹੈ ਤੈਸਾ ਹੀ ਈਸ਼੍ਵਰ ਚਿੰਤਨਾ ਬਿਨਾ ਤੁਮਾਰਾ ਜਨਮ ਮਰਨ ਕਾ ਚੱਕ੍ਰ ਹੈ।

ਸਭੁ ਆਲਸੁ ਦੂਖ ਭੰਜਿ ਪ੍ਰਭੁ ਪਾਇਆ ਗੁਰਮਤਿ ਗਾਵਹੁ ਗੁਣ ਪ੍ਰਭੁ ਕੇਰੇ ॥

ਗੁਰਮਤਿ ਕਰਕੇ ਪ੍ਰਭੂ ਕੇ ਗੁਨ ਗਾਏ, ਤਾਂ ਪ੍ਰਭੂ ਜੋ ਰਖਕ ਸਭ ਆਲਸ ਦੁਖ ਕੇ ਭੰਜਨ ਕਰਨੇ ਵਾਲਾ ਸੋ ਪਾਇਆ।

ਕਾਲਿ ਦੈਤਿ ਸੰਘਾਰੇ ਜਮਪੁਰਿ ਗਏ ॥ ੨ ॥

ਦੈਂਤ ਕਾਲ ਨੇ ਸੰਘਾਰੇ ਤਾਂ ਜਮਪੁਰ ਮੈਂ ਗਏ ॥ ੨ ॥

ਬਸੰਤ ਹਿੰਡੋਲ ਮਹਲਾ ੪ ॥

ੴ ਸਤਿਗੁਰਪ੍ਰਸਾਦਿ ॥

ਸਿੱਖਾਂ ਨੇ ਬੇਨਤੀ ਕੀਤੀ ਈਸ਼੍ਵਰ ਕੋ ਕਿੱਥੋਂ ਢੂੰਢੀਏ ? ਗੁਰਾਂ ਕਹਾ:-

ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ ॥

ਹੇ ਸਿੱਖੋ ਸ਼ਰੀਰ ਰੂਪੀ ਗੜ੍ਹੇ ਕੇ ਮੰਦ੍ਰ ਕਹੀਏ ਅੰਦ੍ਰ ਜੋ ਬੁਧੀ ਰੂਪੀ ਕੋਠੜੀ ਤਿਸ ਮੈਂ ਏਕ ਰਾਮ ਨਾਮ ਰਤਨ ਵਸਤੂ ਵਾ ਰਾਮ ਹੈ ਨਾਮ ਜਿਸਕਾ ਐਸੀ ਆਤਮ ਰਤਨ ਵਸਤੂ ਲੁਕਾਨੀ ਲੁਕ ਰਹੀ ਹੈ।

ਪੰਚ ਚੋਰ ਮਿਲਿ ਲਾਗੇ ਨਗਰੀਆ ॥

ਪੰਚ ਚੋਰ ਕਾਮਾਦਕ ਮਿਲਕੇ ਨਗਰੀ ਬੁਧੀ ਕੋ ਲੁਟਨੇ ਲਾਗੇ।

ਧਨ ਸਾਬਤ ਰਾਸਿ ਉਬਰਿਆ ॥

ਆਤਮ ਵਸਤੂ ਰੂਪੀ ਧਨ ਵਾ ਸ਼ੁਭ ਗੁਨਾਂ ਰੂਪੀ ਧਨ ਰਾਸ ਕਹੀਏ ਸਚਾ ਸਾਬਤ ਕਹੀਏ ਜਿਉਂ ਕਾ ਤਿਉਂ ਉਬਰ ਗਯਾ।

ਰਿਦ ਅੰਤਰਿ ਮਾਇਆ ਮਾਇਆ ॥ ੩ ॥

ਰਿਦੇ ਅੰਤ੍ਰ ਏਹੀ ਕਹਿ ਰਹੇ ਹੈਂ ਕਿ ਮਾਇਆ ਓਇ ਮਾਇਆ ਵਾ ਮਾਇਆ ਜੋ ਛਲ ਰੂਪ ਸੋ ਮਾਇਆ ॥ ੩ ॥

ਬਸੰਤ ਮਹਲਾ ੪ ॥

ਹਰਿ ਕੀਓ ਸਗਲ ਭਵਨ ਤੇ ਊਪਰਿ ॥

ਹਰੀ ਨੇ ਸਰਬ ਭਵਨਾਂ ਤੇ ਉਪ੍ਰ ਜਸ ਕੀਆ।

ਸਭਿ ਪੂਰੇ ਮਾਨਸਿ ਤਿਨਛੇ ॥

ਤਿਨਛੇ ਕਹੀਏ ਤਿਨਕੇ ਸਭ ਮਾਨਸ ਕਹੀਏ ਸੰਕਲਪ ਬਿਕਲਪ ਪੂਰਨ ਕੀਏ।

ਹਮ ਢੀਢੇ ਢੀਮ ਬਹੁਤੁ ਅਤਿ ਭਾਰੀ ॥ ੪ ॥

ਹਮ ਢੀਢੇ ਕਹੀਏ ਨੂਨਹਾਂ ਵਾ ਢੀਢੇ ਕਹੀਏ ਕਠੋਰ ਹਾਂ ਢੀਮਾਂ ਕੀ ਨਿਆਈਂ ਬਹੁਤ ਪਾਪਾਂ ਕਰਕੇ ਅਤੀ ਭਾਰੇ ਹਾਂ ॥ ੪ ॥

ਬਸੰਤ ਹਿੰਡੋਲ ਮਹਲਾ ੪ ॥

ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ ਥਨਿ ਕਾਢੇ ਬਿਲਲ ਬਿਲੀਧੇ ॥

ਜੈਸੇ ਬਾਲਕਾ ਮਾਤਾ ਕੇ ਥੱਨਾਂ ਮੈ ਰਸਕਿ ਕਹੀਏ ਤਦਾਕਾਰ ਹੋ ਪਰਿਆ ਹੈ ਜਬ ਮਾਤਾ ਉਸਕੇ ਮੁਖ ਵਿਚੋਂ ਥਨ ਕੋ ਕਢ ਲੇਵੇ ਹੈ ਤਬ ਵੋਹੁ ਬਿਲੱਲਿਆਂ ਵਤ ਬ੍ਰਿਲਾਪ ਕਰੇ ਹੈ। ਇਸੀ ਪ੍ਰਕਾਰ ਹਮ ਬਾਲਕ ਹਾਂ ਆਪ ਕਾ ਨਾਮ ਥਨ ਹੈ, ਅਗਲੀ ਪੰਗਤੀ ਮੈਂ ਸਪੱਸ਼੍ਟ ਹੈ:-

ਵਿਚਿ ਕਾਇਆ ਨਗਰ ਹਰਿ ਸੀਧੇ ॥

ਕਾਇਆ ਰੂਪੀ ਨਗਰ ਵਿਚ ਹਰੀ ਸੀਧੇ ਕਹੀਏ ਪ੍ਰਾਪਤ ਹੂਆ।

**ਜਨ ਕੇ ਸਾਸ ਸਾਸ ਹੈ ਜੇਤੇ ਹਰਿ ਬਿਰਹਿ ਪ੍ਰਭੂ ਹਰਿ ਬੀਧੇ ॥**

ਜਨਾਂ ਕੇ ਜੇਤੇ ਸ੍ਵਾਸ ਹੈਂ ਤੇਤੇ ਹੀ ਸ੍ਵਾਸ ਹਰਿ ਹਰਿ ਪ੍ਰਭੂ ਕੇ ਬ੍ਰਿਹ ਪ੍ਰੇਮ ਮੈਂ ਬੀਧੇ ਹੈਂ।

**ਉਪਦੇਸ ਗੁਰੂ ਹਰਿ ਪ੍ਰੀਧੇ ॥**

ਗੁਰੁ ਉਪਦੇਸ਼ ਕਰ ਹਰੀ ਕੋ ਰਿਦੇ ਮੈਂ ਪਰੀਧੇ ਕਹੀਏ ਪਾਇਆ ਵਾ ਪਰੋਸਿਆ।

**ਹਰਿ ਅੰਮ੍ਰਿਤੁ ਹਰਿ ਜਲ ਨੀਧੇ।**

ਹਰਿ ਹਰਿ ਕੇ ਨਾਮ ਅੰਮ੍ਰਿਤ ਦੇ ਨੀਧੇ ਕਹੀਏ ਨਿਧੀ ਹੂਏ ਹੈਂ।

**ਹਮਰੇ ਕਰਮ ਨ ਬਿਚਰਹੁ ਠਾਕੁਰ ॥**

ਹੇ ਠਾਕੁਰ ! ਹਮਾਰੇ ਮੰਦ ਕਰਮ ਆਪ ਨ ਵਿਚਾਰਹੁ ਖਿਆਲ ਨ ਕਰੋ।

**ਹਰ ਭਾਵੈ ਸੁਣਿ ਬਿਨਉ ਬੇਨਤੀ ॥ ੫ ॥**

ਬਿਨਉ ਵਾਲਿਆਂ ਕੀ ਬੇਨਤੀ ਹੇ ਹਰੀ ਸੁਨ ਤੂੰ ਭਾਵਤਾ ਹੈਂ ॥ ੫ ॥

**ਬਸੰਤ ਹਿੰਡੋਲ ਮਹਲਾ ੪ ॥**

**ਗੁਰਿ ਅੰਕੁਸ ਸਬਦੁ ਦਾਰੂ ਸਿਰਿ ਧਾਰਿਓ ਘਰਿ ਮੰਦਰਿ ਆਣਿ ਵਸਾਈਐ ॥**

ਮਨ ਰੂਪੀ ਹਸਤੀ ਕੇ ਵਸ ਕਰਨੇ ਲੀਏ ਗੁਰਸ਼ਬਦ ਅੰਕੁਸ ਕੁੰਡਾ ਰੂਪ ਹੈ ਇਹ ਸਿਰ ਪਰ ਧਾਰਿਆ ਹੈ ਅਗਯਾਨ ਰੋਗ ਦੀ ਨਵਿਰਤੀ ਕਰਨੇ ਲੀਏ ਦਾਰੂ ਹੈ ਏਹੀ ਹਮ ਨੇ ਤਾਂ ਗੁਰ ਉਪਦੇਸ਼ ਰੂਪੀ ਅੰਕੁਸ ਕਰਕੇ ਮਨ ਰੂਪੀ ਹਸਤੀ ਕੋ ਘਰ ਕੇ ਮੰਦਰ ਕਹੀਏ ਅੰਦ੍ਰ ਵਸਾਇਆ ਹੈ ਆਨਕੇ।

**ਘਰਿ ਰਤਨ ਲਾਲ ਬਹੁ ਮਾਣਕਿ ਲਾਦੇ ॥**

ਘਰ ਰਿਦੇ ਵਿੱਚ ਹੀ ਰਤਨ ਵੈਰਾਗ ਆਦਿਕ ਲਾਲ ਪ੍ਰੇਮ ਆਦਿਕ ਬਹੁਤ ਮਾਨਕ ਸ਼੍ਰਵਨ ਆਦਿ ਲਾਦੇ ਕਹੀਏ ਦੱਬੇ ਹੂਏ ਹੈਂ।

**ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ॥ ੬ ॥**

ਜੈਸੇ ਓਡਾ ਕਹੀਏ ਸੇਂਹਗਾ ਮੁਸ਼ਕ ਲੈਨ ਵਾਲਾ ਗੁਝ ਕੂਪ ਕੋ ਕੱਢ ਦੇਵੇ ਹੈ ਇਹ ਦਸ ਦੇਵੇ ਹੈ ਏਥੇ ਜਲ ਹੱਛਾ ਹੈ ਏਥੇ ਪੁਰਾਤਨ ਕੂਪ ਦਬਿਆ ਹੋਇਆ ਹੈ ॥ ੬ ॥ ਤਿਸੀ ਪ੍ਰਕਾਰ ਵਿਚ ਹੀ ਅਗੇ ਸਪਸ਼੍ਟ ਹੈ:-

**ਬਸੰਤ ਹਿੰਡੋਲ ਮਹਲਾ ੪ ॥**

**ਆਵਣ ਜਾਣੁ ਭਇਆ ਦੁਖ ਬਿਖਿਆ ਦੇਹ ਮਨਮੁਖ ਸੁੰਞੀ ਸੁੰਞੁ ॥**

ਦੁਖਦਾਈ ਬਿਸ਼ਿਆਂ ਕੇ ਗ੍ਰਹਨ ਕਰਨੇ ਤੇ ਪੁਨਾ ਇਸ ਕਾ ਆਨਾ ਜਾਨਾ ਭਇਆ ਇਸ ਮਨ ਮੁਖ ਸੁੰਞੇ ਕੀ ਦੇਹ ਭੀ ਸ਼ੁਭ ਗੁਣਾਂ ਤੇ ਸੁੰਞੀ ਹੈ।

**ਜਮਿ ਪਕਰੇ ਕਾਲਿ ਸਲੁੰਞੁ ॥**

ਜਮ ਕਾਲ ਪਕਰੇਗਾ ਸਲੁੰਞ ਕਹੀਏ ਕੇਸਾਂ ਤੇ ਵਾ (ਪਕਰਸ) ਲੁੰਞ ਐਸੇ ਕਰਨਾ।

**ਮਿਲਿ ਸੰਗਤਿ ਹਰਿ ਰਸੁ ਭੁੰਞੁ ॥**

ਸੰਗਤ ਮੈਂ ਮਿਲ ਕੇ ਹਰੀ ਰਸ ਕੋ ਭੁੰਞ ਕਹੀਏ ਭੋਗਤੇ ਹਾਂ।

**ਸਰਣਾਗਤਿ ਸਾਧੂ ਪੰਞੁ ॥**

ਸਾਧੂਆਂ ਕੀ ਸਰਣ ਮੇਂ ਪੰਞੁ ਕਹੀਏ ਪੜੇ ਹਾਂ।

ਗੁਰਿ ਮੰਤ੍ਰੁ ਦੀਓ ਹਰਿ ਭੇਵ ॥ ੭ ॥

ਗੁਰਾਂ ਨੇ ਮੰਤ੍ਰ ਦੀਆ ਤਾਂ ਹਰੀ ਕੋ ਭਜਿਆ ਵਾ ਦੁਖਾਂ ਕੇ ਭੰਜਨ ਵਾਲਾ ਮੰਦ ਵਾ ਹਰ ਪਾਪਾਂ ਕੋ ਛੰਜਨ ਕੀਆ ਵਾ ਜਮਾਂ ਕੋ ਭੰਜਨ ਕੀਆ ॥ ੭ ॥

ਬਸੰਤੁ ਮਹਲਾ ੫ ॥ ਘਰੁ ੧ ॥ ਦੁਤੁਕੇ ॥

ੴ ਸਤਿਗੁਰਪ੍ਰਸਾਦਿ ॥

ਆਜੁ ਹਮਾਰੈ ਗ੍ਰਿਹਿ ਬਸੰਤ ॥

ਆਜ ਹਮਾਰੇ ਗ੍ਰਹਿ ਮੈਂ ਸਦਾ ਬਸੰਤ ਕਹੀਏ ਅਨੰਦ ਹੂਆ ।

ਆਜ ਹਮਾਰੈ ਬਨੇ ਫਾਗ ॥

ਆਜ ਹਮਾਰੇ ਗ੍ਰਹ ਮੈਂ ਫਾਗ ਕਹੀਏ ਅਨੰਦ ਬਨੇ ਵਾ ਫਾਗ ਕਹੀਏ ਹੋਲੀ ਬਨੇ ਯਾਨੇ ਜੈਸੇ ਹੋਲੀ ਮੈਂ ਹੋਲੀ ਖੇਡਤੇ ਹੈਂ, ਸੋ ਪਰਕਾਰ ਅੰਤ੍ਰੀਵ ਕਹੇ ਹੈਂ ।

ਪ੍ਰਭੁ ਸੰਗੀ ਮਿਲਿ ਖੇਲਨ ਲਾਗੁ ॥੧ ॥

ਪ੍ਰਭੂ ਕੇ ਸੰਗੀ ਜੋ ਸੰਤ ਜਨ ਤਿਨ੍ਹਾਂ ਨਾਲ ਜੋ ਮਿਲਨਾਂ ਇਹ ਖੇਲਨ ਲਗੇ ਸੰਤ ਸੇਵਾ ਰੂਪੀ ਹੋਲੀ ਕੀਤੀ ॥ ੧ ॥

ਬਿਰਖੁ ਜਮਿਓ ਹੈ ਪਾਰਜਾਤ ॥

ਅੰਨ੍ਹੇ ॥ ਜਗਸਾਸੂ ਕਹੇ ਹੈ ਮੇਰੇ ਰਿਦੇ ਮੈਂ ਪ੍ਰੇਮ ਰੂਪੀ ਪਾਰਜਾਤ ਕਹੀਏ ਕਲਪਬ੍ਰਿਛ ਜੰਮਿਆ ਹੈ । ਵੋਹੁ ਕੈਸਾ ਹੈ? ਉਤ੍ਰ:-

ਸੂਕੈ ਨਾਹੀ ਛਾਵ ਧੂਪ ॥

ਛਾਵ ਜੜਤਾ ਕਰਕੇ ਧੂਪ ਤਮੋ ਗੁਨ ਕਰਕੇ ਵਾ ਪ੍ਰਿਥਮ ਅਰਥ ਇਹ ਰਖਨਾਂ । ਪ੍ਰਤਖ ਛਾਵ ਧੂਪ ਕਰਕੇ ਭੀ ਓਹੁ ਬ੍ਰਿਖ ਸੁਕਦਾ ਨਹੀਂ । ਤ੍ਰਿਤੀ-ਛਾਵ ਧੂਪ ਹਰਖ ਸੋਗ ਰਾਗ ਦ੍ਵੈਸ਼ ਇਨ੍ਹਾਂ ਕ ਰਕੇ ਵਾ ਧੂਪ ਤਮੋ ਗੁਨ ਕਰਕੇ ਸੁਕਦਾ ਨਹੀਂ ਛਾਵ ਸ਼ਾਂਤੀ ਹੈ ਵਾ ਛਾਵ ਜੜ੍ਹਤਾ ਕਰਕੇ ਸੂਕੈ ਨਹੀਂ ਧੂਪ ਪ੍ਰਕਾਸ਼ ਹੀ ਪ੍ਰਕਾਸ਼ ਹੈ । ਦੂਜੇ ਬ੍ਰਿਖ ਸੁਕ ਭੀ ਜਾਤੇ ਹੈਂ । ਇਹ ਕੈਸਾ ਹੈ ? ਉਤ:-

ਸਗਲੀ ਰੁਤੀ ਹਰਿਆ ਹੋਇ ॥

ਪ੍ਰੇਮ ਰੂਪੀ ਪਾਰਜਾਤ ਬ੍ਰਿਛ ਸਗਲੀ ਰੁਤੀ ਹਰਿਆ ਹੀ ਰਹੇ ਹੈ ।

ਸਦ ਬਸੰਤ ਗੁਰ ਮਿਲੇ ਦੇਵ ॥

ਗੁਰਦੇਵ ਮਿਲੇ ਤਾਂ ਸਦਾ ਬਸੰਤ ਅਨੰਦ ਹੂਆ ।

ਫੂਲ ਲਗੇ ਫਲ ਰਤਨ ਭਾਂਤਿ ॥ ੧ ॥

ਫੁਲ ਫਲ ਯਾਨੇ ਫੁਲ ਧਰਮ ਫਲ ਗਜਾਨ ਰਤਨਾਂ ਕੀ ਭਾਂਤ ਕਹੀਏ ਤਰਾਂ ਜਗੇ ਵਾ ਰਤਨ ਵੈਰਾਗ ਰੂਪੀ ਫਲ ਲਗਿਆ ਗਜਾਨ ਰੂਪੀ ਭਾਂਤ ਕਹੀਏ ਪ੍ਰਕਾਸ਼ ਰੂਪ ਫਲ ਲਗਿਆ ॥ ੧ ॥

ਬਸੰਤ ਮਹਲਾ ॥ ੫ ॥

ਅਪਨੈ ਰੰਗਿ ਸਭ ਕੋ ਰਚੈ ॥

ਅੰਨ੍ਹੇ ॥ ਆਪੋ ਆਪਣੇ ਰੰਗਾਂ ਮੈਂ ਸਭ ਕੋਈ ਰਚ ਰਹੇ ਹੈਂ। ਕੈਸੇ ?ਉਤ੍ਰ:-

ਹਟਵਾਣੀ ਧਨ ਮਾਲ ਹਾਟੁ ਕੀਤੁ ॥

ਹਟਵਾਣੀ ਕਹੀਏ ਬਨੀਏ ਨੇ ਜੈਸਾ ਹਾਟ ਪਰ ਧਨ ਮਾਲ ਇਕੱਤ੍ਰ ਕੀਤਾ ।

ਸਰਬ ਰੰਗ ਇਕ ਰੰਗੁ ਮਾਹਿ ॥ ੨ ॥

ਸਰਬ ਰੰਗਾਂ ਮਾਹਿ ਇਕ ਦਾ ਹੀ ਰੰਗ ਅਨੰਦ ਹੈ ॥ ੨ ॥

ਬਸੰਤ ਮਹਲਾ ੫ ॥

ਇਸ ਮੈਂ ਚਾਰ ਬਸੰਤ ਪਦ ਅਨੰਦ ਕੇ ਵਾਚਕ ਹੈਂ ।

ਪ੍ਰੀਤਿ ਪਾਰਬ੍ਰਹਮ ਮਉਲਿ ਮਨਾ । ਗਿਆਨ ਕਮਾਈਐ ਪੂਛ ਜਨਾਂ ॥

ਜਿਨ ਕਾ ਮਨ ਪਾਰਬ੍ਰਹਮ ਕੀ ਪ੍ਰੀਤੀ ਮੈਂ ਮਉਲ ਮਿਲਿਆ ਹੈ ਤਿਨਾਂ ਜਨਾਂ ਕੋ ਪੂਛਕੇ ਗਯਾਨ ਕਮਾਈਏ ।

ਜਿਸੁ ਰਿਦਾ ਥਾਇ ॥ ੩ ॥

ਜਿਸ ਕਾ ਰਿਦਾ ਥਾਇ ਕਹੀਏ ਇਸਥਤ ਹੂਆ ਹੈ ॥ ੩ ॥

ਮੁਗਧੁ ਸੁੰਦਰ ਧਾਰਿ ਜੋਤਿ ਕੀਨ ॥

ਮੁਗਧ ਜੜ ਕੋ ਜੋਤ ਧਾਰਕੇ ਸੁੰਦਰ ਕੀਨ ।

ਸਾਧ ਸੰਗਤਿ ਮਹਿ ਇਹੁ ਬਿਸ੍ਰਾਮ ॥ ੪ ॥

ਇਸ ਸਾਧ ਸੰਗਤ ਮੈਂ ਬਿਸ੍ਰਾਮ ਦੇਹੁ ॥ ੪ ॥

ਜੈਸੀ ਦਾਸੇ ਧੀਰ ਮੀਰ ॥

ਜੈਸੇ ਦਾਸ ਕੋ ਮੀਰ ਪਾਤਸ਼ਾਹਾ ਧੀਰਤਾ ਈ ਦੇਵੇ ਹੈ ।

ਅੰਤ ਨ ਪਾਵਹਿ ਜਲਹਿ ਮੀਨ ॥ ੭ ॥

ਜੈਸੇ ਜਲ ਕਾ ਅੰਤ ਮੀਨ ਨਹੀਂ ਪਾ ਸਕਦੀ ॥ ੭ ॥

ਤਿਸੁ ਕੀ ਕਰਿ ਪੋਤਦਾਰੀ ॥

ਤਿਸ ਪ੍ਰਮੇਸ਼ਰ ਕੀ ਪੋਤਦਾਰੀ ਕਹੀਏ ਖਜ਼ਾਨਗੀਰੀ ਕਰ ਭਗਤੀ ਰੂਪੀ ਵਾ ਸ਼ੁਭ ਗੁਨ ਰਿਦੇ ਮੈਂ ਧਾਰਨੇ ਔਰਾਂ ਕੋ ਅਗੇ ਵਰਤਾਵਨੇ ਕਰ ।

ਸਗਲ ਤਤ ਮਹਿ ਤਤ ਗਿਆਨ ॥

ਸਗਲ ਗਯਾਨਾਂ ਵਿਚੋਂ ਤਤ ਰੂਪ ਕਾ ਤਤ ਕਹੀਏ ਯਥਾਰਥ ਗਯਾਨ ਹੂਆ ।

ਹਰਿ ਕੀਰਤਨ ਮਹਿ ਊਤਮ ਧੁਨ ॥ ੮ ॥

ਹਰੀ ਕੀ ਰਤੀ ਉਤਮ ਹੈ ਰਿਦੇ ਮਹਿ ਧੁਨਾਂ ਕਹੀਏ ਗੁਨੀ ਉਚਾਰ ॥ ੮ ॥

ਸਗਲ ਧਰਮ ਮਹਿ ਊਤਮ ਧਰਮ ॥

ਈਸ਼੍ਵਰ ਨਾਮ ਸਗਲ ਧਰਮਾਂ ਵਿਚੋਂ ਉਤਮ ਧਰਮ ਹੈ ।

ਕਰਮ ਕਰਤੂਤਿ ਕੈ ਊਪਰਿ ਕਰਮ ॥੧੦॥

ਕਰਮਾਂ ਕੀ ਕਰਤੂਤ ਕਹੀਏ ਕਰਤਬਤਾ ਉਪ੍ਰ ਹੈ ਨਾਮ ਜਪਨੇ ਕਾ ਕਰਮ ॥ ੧੦ ॥

ਬਸੰਤ ਮਹਲਾ ੫ ॥

ਬਸੰਤ ਹਮਾਰੈ ਰਾਮ ਰੰਗ ॥

ਰਾਮ ਮੈਂ ਰੰਗ ਪ੍ਰੇਮ ਕਰਨੇ ਤੇ ਹਮਾਰੇ ਬਸੰਤ ਅਨੰਦ ਹੈ।

ਸੰਤ ਜਨਾ ਕੀਆ ਉਪਦੇਸੁ ॥ ੧੧ ॥

ਸੰਤ ਜਨਾਂ ਨੇ ਇਹ ਉਪਦੇਸ ਕੀਆ ਹੈ ਕਿ ਜਿੱਥੇ ਗੋਵਿੰਦ ਕਾ ਭਜਨ ਹੈ ਵਾ ਭਗਤ ਹੈ ਸੋ ਦੇਸ ਹੀ ਧੰਨ ਹੈ ॥੧੧॥

ਦੁਖੁ ਦੇਸ ਦਸੰਤਰਿ ਰਹੇ ਧਾਇ ॥

ਦੁਖ ਪੂਰਬ ਦੇਸਾਂ ਦਿਸਾਂਤ੍ਰਾਂ ਮੈਂ ਜੀਵ ਧਾਰ ਰਹੇ ਹੈਂ।

ਅਸਟ ਸਿਧਿ ਨਵ ਨਿਧਿ ਏਹ ॥ ਗੁਰਮਿਲਿ ਨਾਨਕ ਹਰਿ ਹਰਿ ਕਹਿਆ ॥ ੧੩ ॥

ਅੰਨ੍ਹੈ ਮਿਲਾਕੇ ॥ ਅਸਟ ਸਿਧੀਆਂ ਔਰ ਨਵ ਨਿਧੀਆਂ ਤਿਸ ਕੋ ਪ੍ਰਾਪਤਿ ਹੋਤੀਆਂ ਹੈਂ ਜਿਸ ਕੋ ਕਰਮ ਕਹੀਏ ਕ੍ਰਿਪਾ ਕਰਕੇ ਨਾਮ ਦੇਵੇ ਹੈ ॥ ੧੩ ॥

ਬਸੰਤੁ ਮਹਲਾ ੫ ॥ ਘਰੁ ੪ ॥ ਇਕ ਤੁਕੇ ॥

ੴ ਸਤਿਗੁਰਪ੍ਰਸਾਦਿ ॥

ਹੁਕਮੁ ਕਰਿ ਕੀਨੇ ਨਿਹਾਲ ॥ ੧੭ ॥

ਹੁਕਮ ਮਨਾਕੇ ਨਿਹਾਲ ਕੀਨੇ ॥ ੧੭ ॥

ਬਸੰਤੁ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

ਦੇਖੁ ਫੂਲ ਫੂਲ ਫੂਲੇ ਅਹੰ ਤਿਆਗ ਤਿਆਗੋ ॥

ਸਤਸੰਗਤਿ ਰੂਪੀ ਬਨ ਸ਼ੁਭ ਗੁਨਾਂ ਰੂਪੀ ਫੂਲਾਂ ਸੇ ਜੋ ਫੂਲਿਆ ਹੂਆ ਹੈ ਤਿਸ ਕੋ ਦੇਖ ਕੇ ਹੇ ਜੀਵ ਤੂੰ ਫੂਲ ਆਨੇ ਦੇਖਕੇ ਦੁਖੀ ਨ ਹੋਹੁ। ਹੰਗਤਾ ਜਿਨ੍ਹਾਂ ਮਹਾਤਮਾਂ ਨੇ ਤਿਆਗੀ ਹੈ ਤਿਨ੍ਹਾਂ ਦ੍ਵਾਰੇ ਤੂੰ ਭੀ ਹੰਗਤਾ ਤਿਆਗ। ਦੂਤੀ-ਹੇ ਜੀਵ! ਇਹ ਪਦਾਰਥ ਫੁਲਾਂ ਵਤ ਫੂਲੇ ਹੁਏ ਹੈਂ ਇਨ ਕੋ ਤੂੰ ਇਸ ਤੇ ਫੁੱਲਾਂ ਵਤ ਜਾਨ ਵਾ ਇਨ ਕੋ ਦੇਖਕੇ ਕਿਆ ਤੂੰ ਪ੍ਰਫੁਲਤ ਹੋ ਰਹਾ ਹੈਂ। ਪਦਾਰਥਾਂ ਕੋ ਭੀ ਤਿਆਗੋ ਔਰ ਉਨ ਕੀ ਹੰਗਤਾ ਕੋ ਭੀ ਤਿਆਗੋ ਵਾ ਉਨ ਕੀ ਹੰਗਤਾਦੀ ਤਿਆਗ ਕੋ ਭੀ ਤਿਆਗੋ।

ਸਘਨ ਬਾਸ ਕੂਲੇ ॥ ਇਕਿ ਰਹੇ ਸੂਕਿ ਕਠੂਲੇ ॥

ਜੋ ਸੰਘਨੀਆਂ ਬਾਸਨਾ ਕਰਕੇ ਕੂਲੇ ਹੋ ਰਹੇ ਹੈਂ ਵਾ ਤਿਨ ਕੂੰ ਜੋ ਲੇ ਰਹੇ ਹੈਂ ਵੋਹੁ ਇਕ ਪੁਰਸ਼ ਸੂਕ ਸ਼ੁਭ ਗੁਨਾਂ

ਸੇ ਰਹੇ ਅਤੇ ਕਠੂਲੇ ਕਹੀਏ ਕਠੋਰ ਰਿਦੇ ਕੇ ਰਹੇ। ਦੂਤੀ–ਸੰਘਨੀ ਬਾਸਨਾ ਭਗਤੀ ਕੂੰ ਜੋ ਲੇ ਰਹੇ ਹੈਂ ਵੋਹੁ ਇਕ ਸੂਕਨੇ ਤੇ ਭੀ ਰਹੇ ਔਰ ਕਠੋਰ ਪਨੇ ਤੇ ਭੀ ਰਹੇ।

**ਬਸੰਤ ਰੁਤਿ ਆਈ ਪਰਫੂਲਤਾ ਰਹੇ ॥**

ਬਸੰਤ ਰੁਤ ਆਈ ਮਨੁਖਾ ਦੇਹ ਇਸ ਮੈਂ ਜਿਨਾਂ ਨੇ ਸ਼ਰਨ ਲਈ ਹੈ ਵੋਹੁ ਪਰਫੁਲਤ ਹੋ ਰਹੇ ਹੈਂ ਵਾ ਜਿਨ੍ਹਾਂ ਨੇ ਗੁਰ ਸ਼ਰਨ ਨਹੀਂ ਲਈ ਵੋਹੁ ਪੁਰਸ਼ ਭਲੀ ਪ੍ਰਕਾਰ ਫੁਲਨੇ ਤੇ ਰਹਿ ਜਾਤੇ ਹੈਂ।

**ਅਨਰੁਤਿ ਨਾਹੀ ਨਾਹੀ ॥ ੧੮ ॥**

ਆਨ ਜੋ ਕ੍ਰਮ ਕਰਨੇ ਨਾਮ ਤੇ ਬਿਨਾਂ ਤਿਨ ਕੀ ਰੁਤ ਨਹੀਂ ਹੈ ਨਹੀਂ ਹੈ ਨਿਸਚੇ ਅਰਥ ਹੈ ਵਾ ਜਬ ਹਮ ਨੇ ਕਹਾ ਨਹੀਂ ਹੈ ਫੇਰ ਤੂੰ ਕਿਉਂ ਨਹੀਂ ਮਾਨਤਾ ? ॥ ੧੮ ॥

**ਬਸੰਤੁ ਮਹਲਾ ੫ ॥ ਘਰੁ ੨ ॥ ਹਿੰਡੋਲ ॥**

**੧ ਓ ਸਤਿਗੁਰਪ੍ਰਸਾਦਿ ॥**

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ॥**

ਹੇ ਮੇਰੇ ਭਾਈ ! ਤੁਮ ਮਿਲਕੇ ਇਕੱਤ੍ਰ ਹੋਵੋ ਵਾ ਇਕੱਤ੍ਰ ਹੋਇ ਮਿਲੋ ਸਮੁੱਚੇ।

**ਹਰਿਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥**

ਹਰੀ ਨਾਮ ਕੇ ਜੋੜੀ ਕਹੀਏ ਹਿੱਸੇਦਾਰ ਹੋਵੇ ਵਾ ਹਰੀ ਨਾਮ ਕੇ ਵਿਚ ਜੋੜੀ ਜੁੜਨੇ ਵਾਲੇ ਹੋਵੋ ਗੁਰਮੁਖ ਹੋਕੇ ਸਫਾਈ ਰੂਪੀ ਸਫਾਂ ਵਿਛਾਇ ਬੈਠਹੁ।

**ਇਨ ਬਿਧਿ ਪਾਸਾ ਢਾਲਹੁ ਬੀਰ ॥**

ਇਸ ਪ੍ਰਕਾਰ ਹੇ ਬੀਰ ਜੋ ਸੰਸਾਰ ਤੇ ਰਹਿਤ ਹੋਣਾ ਏਹ ਪਾਸਾ ਢਾਲਹੁ ਜੋ ਤਿੰਨਾਂ ਗੁਨਾਂ ਕਾ ਤਿਆਗਨਾ ਹੈ ਏਹ ਪਾਸਾ ਢਾਲਹੁ ਵਾ ਮਨ ਬਾਨੀ ਸਰੀਰ ਕਰ ਚਿੰਤਨ ਕਰਨਾ ਇਹ ਪਾਸਾ ਢਾਲੋ।

**ਕਰਮ ਧਰਮ ਤੁਮ ਚਉਪੜਿ ਸਾਜਹੁ ਸਤੁ ਕਰਹੁ ਤੁਮ ਸਾਰੀ ॥**

ਕਰਮਾਂ ਧਰਮਾਂ ਰੂਪੀ ਤੁਮ ਚਉਪੜ ਬਾਜ਼ੀ ਸਾਜਨਾ ਕਰੋ ਸਤ ਕਾ ਨਿਸਚੇ ਕਰਨਾ ਵਾ ਸਤ ਸੰਤੋਖ ਆਦਿ ਤੁਮ ਸਾਰੀ ਕਹੀਏ ਨਰਦ ਕਰੋ।

**ਜਿਖੜੇ ਦਾਉ ਲੰਘਾਵੈ ॥ ੨੧ ॥**

ਦਾਉ ਬਿਖੜੇ ਕੌਨ ਜਨਮ ਮਰਨ ਜਮ ਰਸਤਾ ਵਾ ਪ੍ਰਤੱਖ ॥ ੨੧ ॥

**ਬਸੰਤ ਮਹਲਾ ੯ ॥**

**ਐਡਾਨੋ ॥**

ਆਕੜਿਆ ਫਾਕੜਿਆ।

**ਯਾਤੇ ਗਹਿਓ ਨ ਜਾਇ ॥ ੩ ॥**

ਇਸ ਤੇ ਗਹਿਓ ਕਹੀਏ ਪਕੜਿਆ ਨਹੀਂ ਜਾਤਾ ॥ ੩ ॥

## ਬਸੰਤੁ ਮਹਲਾ ੧ ॥ ਅਸਟਪਦੀਆ ॥ ਘਰੁ ੧ ॥ ਦੁਤੁਕੀਆ ॥

**੧ ਓ ਸਤਿਗੁਰਪ੍ਰਸਾਦਿ ॥**

**ਜਗ ਕਊਆ ਨਾਮ ਨਹੀ ਚੀਤਿ ॥**

ਇਹ ਇਕ ਅਸ੍ਟਪਦੀ ਸੰਗਲਾਦੀਪ ਸ਼ਿਵਨਾਭ ਰਾਜੇ ਕੇ ਬਾਗ ਮੈਂ ਅਪੱਛਰਾਂ ਪ੍ਰਤੀ ਉਪਦੇਸ ਮੈਂ ਹੋਈ ਹੈ ਯਥਾ:–

ਰਾਜਾ ਨੇ ਏਹ ਸੁਨਾ ਥਾ ਕਿ ਸੰਸਾਰ ਮੈਂ ਨਾਨਕ ਨਾਮ ਅਵਤਾਰ ਈਸ਼੍ਵਰ ਨੇ ਜੀਵਾਂ ਕੇ ਉਧਾਰ ਲਈ ਧਾਰਾ ਹੈ ਰਾਜਾ ਕੋ ਮਹਾਂਰਾਜ ਮੈਂ ਸ਼ਰਦਾ ਸੀ ਜੋ ਨਾਨਕ ਨਾਮ ਧਰਾਕੇ ਸਾਧੂ ਉਸ ਕੇ ਬਾਗ ਮੈਂ ਜਾਇਆ ਕਰਨ ਰਾਜਾ ਉਨ ਕੀ ਸੇਵਾ ਕਰੇ ਅਥਵਾ ਪਰੀਖਿਆ ਵਾਸਤੇ ਬਹੁਤ ਅਪੱਛਰਾਂ ਕੋ ਭੇਜਿਆ ਕਰੇ ਮੋਹਤ ਕਰਨੇ ਲਈ ਸਭ ਕੋ ਵੋਹੁ ਅਪੱਛਰਾਂ ਮੋਹਿਤ ਕਰ ਲਿਆ ਕਰਨ । ਰਾਜਾ ਕੋ ਇਹ ਨਿਸਚਾ ਹੂਆ ਸੀ ਕਿ ਜੋ ਅਪੱਛਰਾਂ ਉਪਰ ਮੋਹਿਤ ਨਹੀਂ ਹੋਵੇਂਗੇ ਵੋਹੁ ਨਾਨਕ ਅਵਤਾਰ ਹੋਵੇਂਗੇ ਇਸ ਪ੍ਰਕਾਰ ਸਤਿਗੁਰ ਨਾਨਕ ਦੇਵ ਜੀ ਸ਼ਿਵਨਾਭ ਕੇ ਉਧਾਰਨੇ ਲਈ ਚਲ ਕੇ ਗਏ ਬਾਹਰ ਬਾਗ ਥਾ ਰਾਜਾ ਕਾ ਉਹ ਬਾਗ ਸੂਕਾ ਪੜਾ ਥਾ ਮਹਾਰਾਜ ਨੇ ਜਬ ਜਾ ਕੇ ਬਾਗ ਮੈਂ ਚਰਨ ਪਾਏ ਪ੍ਰਿਥਮ ਤਾਂ ਬਾਗ ਹਰੀਆਵਲਤਾ ਕੋ ਪ੍ਰਾਪਤ ਹੂਆ ਦੁਤੀ ਰਾਜਾ ਨੇ ਅਪੱਛਰਾਂ ਭੇਜੀਆਂ ਪਰੀਖਿਆ ਵਾਸਤੇ ਮਹਾਰਾਜ ਅਗੇ ਆ ਕੇ ਨਾਨਾ ਪ੍ਰਕਾਰ ਕੇ ਹਾਉ ਭਾਉ ਕੀਏ ਮਗਰ ਮਹਾਰਾਜ ਖੁਦ ਬਖੁਦ ਈਸ਼੍ਵਰ ਤਿਨ੍ਹਾਂ ਨੇ ਉਨ ਕੋ ਪੁੱਤ੍ਰੀ ਪਦ ਦੀਆ ਪੁੱਤ੍ਰੀ ਪਦ ਦੇਣੇ ਤੇ ਉਨ ਕੋ ਭੀ ਲੱਜਿਆ ਆਈ । ਯਥਾ–ਅਸ੍ਟਪਦੀ ਕੀ ਛੇਵੀਂ ਪਉੜੀ ਕੀ ਪੰਗਤੀ ਹੈ (ਗਾਛਹੁ ਪੁਤ੍ਰੀ ਰਾਜ ਕੁਆਰਿ) ਹੇ ਰਾਜ ਕੁਆਰ ਕਹੀਏ ਦਾਸੀਓ ਪੁੱਤ੍ਰੀ ਤੁਮ ਏਥੋਂ ਗਾਛਹੁ ਕਹੀਏ ਚਲੀਆਂ ਜਾਵੋ ਤੁਮਨੇ ਏਥੋਂ ਕਿਆ ਲੈਣਾ ਹੈ ਹਮ ਤਾਂ ਈਸ਼੍ਵਰ ਕੀਆਂ ਇਸ-ਤ੍ਰੀਆਂ ਹਾਂ ਇਸਤ੍ਰੀ ਕੋ ਇਸਤ੍ਰੀ ਮੋਹਤ ਨਹੀਂ ਕਰੇ ਹੈ ਪੂਰਬ ਜੋ ਮਾਰੂ ਰਾਗ ਮੈਂ ਸ਼ਬਦ ਆਇਆ ਥਾ(ਜੇ ਤਉ ਭੀਤਰ ਮਹਲਿ ਬੁਲਾਵੈ) ਇਹ ਸ਼ਬਦ ਰਾਜੇ ਪ੍ਰਥਾਇ ਹੂਆ ਹੈ ਔਰ ਜੋ ਇਹ ਅਸ੍ਟਪਦੀ ਹੈ ਇਹ ਸਿਰਫ ਅਪੱਛਰਾਂ ਪ੍ਰਤੀ ਹੈ ਅਥਵਾ ਇਹ ਅਸ੍ਟਪਦੀ ਔਰ (ਕਰ ਕਰ ਕਰਤਾ ਕੰਗਨਾ ਪਹਰੈ)ਇਹ ਦੋਨੋਂ ਪਹਿਲੇ ਹੂਏ ਹੈਂ ਪਿਛੋਂ ਹੂਆ ਹੈ ਰਾਜੇ ਪ੍ਰਤੀ(ਜੇ ਤਉ ਭੀਤਰ ਮਹਲਿ ਬੁਲਾਵੈ) ਰਹੇ ਵਿਚਾਰ । ਅੱਖਰਾਂ ਵਿਚ ਕਰੋ ਖਿਆਲ । ਆਦਿ ਸੇ ਪੰਗਤੀ ਉਠਾਵਨੀ ।

**ਜਗੁ ਕਊਆ ਨਾਮੁ ਨਹੀ ਚੀਤਿ ॥**

ਜਗਤ ਕਊਏ ਵਤ ਹੈ ਕਿਉਂਕਰ ਚਿਤ ਮੈਂ ਈਸ਼੍ਵਰ ਨਾਮ ਨਹੀਂ ਇਸਤੇ ।

**ਨਾਮੁ ਬਿਸਾਰਿ ਗਿਰੈ ਦੇਖੈ ਭੀਤਿ ॥**

ਨਾਮ ਕੋ ਵਿਸਾਰਕੇ ਬਿਸ਼ਿਆਂ ਰੂਪੀ ਭੀਤ ਕਹੀਏ ਚੋਗਾ ਕੋ ਦੇਖਕੇ ਤਿਸ ਪਰ ਗਿਰ ਜਾਤੇ ਹੈਂ ।

**ਮਨੂਆ ਡੋਲੈ ਚੀਤਿ ਅਨੀਤਿ ॥**

ਜੀਵਾਂ ਕਾ ਮਨ ਅਨਿਤ ਤਾਈਆਂ ਕੇ ਚਿੰਤਨ ਮੈਂ ਡੋਲ ਰਹਾ ਹੈ ।

**ਜਗ ਸਿਉ ਤੂਟੀ ਝੂਠ ਪ੍ਰੀਤਿ ॥ ੧ ॥**

ਹਮਾਰੀ ਤਾਂ ਜਗਤ ਨਾਲੋਂ ਝੂਠੀ ਪ੍ਰੀਤੀ ਤੁਟ ਗਈ ਵਾ ਗੁਰਮੁਖਾਂ ਦੀ ਝੂਠੇ ਜਗਤ ਨਾਲੋਂ ਪ੍ਰੀਤੀ ਤੁਟ ਗਈ ॥੧॥

ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥

ਕਾਮ ਕ੍ਰੋਧ ਆਦੀ ਬਿਸ਼ੇ ਬੱਜਰ ਵਤ ਭਾਰੇ ਹੈਂ ਯਾਨੇ ਕਠਨ ਹੈਂ।

ਨਾਮੁ ਬਿਨਾ ਕੈਸੇ ਗੁਨੁ ਚਾਰੁ ॥ ੧ ਰਹਾਉ ॥

ਈਸ਼੍ਵਰ ਨਾਮ ਬਿਨਾਂ ਚਾਰ ਸੁੰਦਰ ਗੁਨ ਕੈਸੇ ਪ੍ਰਾਪਤ ਹੋ ਸਕਤੇ ਹੈਂ ਵਾ ਗੁਨਾਂ ਕੇ ਸਹਿਤ ਚਾਰ ਸਾਧਨ ਕੈਸੇ ਪ੍ਰਾਪਤ ਹੋ ਸਕਤੇ ਹੈਂ ?

ਘਰੁ ਬਾਲੂ ਕਾ ਘੂਮਨਿ ਘੇਰਿ ॥

ਯਥਾ ਬਾਲੂ ਕਹੀਏ ਰੇਤ ਕਾ ਹੋਵੇ ਘਰ ਫੇਰ ਸਮੁੰਦ੍ਰ ਕੀ ਘੂਮਨਾ ਘੇਰੀ ਮੈਂ ਹੋਵੇ ਉਸ ਕੇ ਅਭਾਵ ਹੋਨੇ ਮੈਂ ਦੇਰੀ ਨਹੀਂ ਲਗੇ ਹੈ, ਇਸੀ ਪ੍ਰਕਾਰ ਇਹ ਸ਼ਰੀਰ ਪੰਜਾਂ ਤੱਤਾਂ ਰੂਪੀ ਬਾਲੂ ਕਾ ਘਰ ਹੈ ਫੇਰ ਏਹ ਤਿੰਨੋਗੁਨਾ ਰੂਪੀ ਘੂਮਨਘੇਰੀ ਮੈਂ ਪਰ ਰਹਾ ਹੈ। ਇਸੀ ਮੈਂ ਹੋਰ ਦ੍ਰਿਸ਼ਟਾਂਤ ਕਹੇ ਹੈਂ:-

ਬਰਖਸਿ ਬਾਣੀ ਬੁਦਬੁਦਾ ਹੇਰਿ ॥

ਜੈਸੇ ਬਾਰਸ਼ ਕੇ ਬੁਦਬੁਦੇ ਕੀ ਬਾਣੀ ਕਹੀਏ ਬਨਾਵਟ ਹੇਰਿ ਕਹੀਏ ਦੇਖੀ ਦੀ ਹੈ ਤੈਸੇ ਇਹ ਸ਼ਰੀਰ ਹੈ। ਇਸੀ ਮੈਂ ਔਰ ਦ੍ਰਿਸ਼ਟਾਂਤ ਕਹੇ ਹੈਂ।

ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥

ਜੈਸੇ ਚੱਕ੍ਰ ਦੇ ਫੇਰਨੇ ਤੇ ਬੂੰਦ ਮਾਤ੍ਰ ਧਰਤੀ ਪਰ ਗਿਰੇ ਹੈ ਵੋਹੁ ਉਸੀ ਵਕਤ ਸੋਕਤ ਹੋ ਜਾਵੇ ਹੈ ਤੈਸੇ ਹੀ ਇਹ ਸ਼ਰੀਰ ਹੈ। ਦੂਤੀ ਭਾਵ-ਜੈਸੇ ਚੱਕ੍ਰ ਕਾ ਫੇਰ ਚੰਚਲ ਹੈ ਤਥਾ ਹੀ ਇਹ ਸ਼ਰੀਰ ਹੈ। ਐਸਾ ਉਪਦੇਸ਼ ਦੇਨੇ ਮੈਂ ਇਹ ਤਾਤ-ਪ੍ਰਜ ਹੈ ਉਨ ਕਾ ਦੇਹ ਅਧਜਾਸ ਕਰਨੇ ਮੈਂ ਮਤਲਬ ਹੈ। ਰਹੋ ਵਿਚਾਰ।

ਸਰਬ ਜੋਤਿ ਨਾਮੈ ਕੀ ਚੇਰਿ ॥ ੨ ॥

ਸਰਬਸ੍ਰਿਸ਼੍ਟੀ ਨਾਮੀ ਜੋਤੀ ਕੀ ਚੇਰੀ ਹੈ ਯਾਨੇ ਦਾਸੀ ਵਾ ਸਰਬ ਘਟ ਜੋਤੀ ਆਦਿਕ ਜੀਵ ਨਾਮ ਜਪਨੇ ਵਾਲੇ ਕੀ ਚੇਰੀ ਹੈ ਯਾਨੇ ਜੋ ਈਸ਼੍ਵਰ ਭਗਤ ਜਨ ਹੈ ਨਾਮ ਜਪਨੇ ਵਾਲਾ ਉਸ ਕੇ ਚੰਦ੍ਰਮਾਂ ਸੂਰਜ ਆਦਿ ਦੇਵਤਾ ਭੀ ਦਾਸ ਹੈਂ ਵਾ ਜਿਨ ਕੀ ਬੁਧੀ ਨਾਮ ਕੀ ਚੇਰੀ ਹੂਈ ਹੈ ਉਸ ਨੇ ਸਰਬ ਮੈਂ ਜੋਤੀ ਕੋ ਨਿਸਚੇ ਕੀਆ ਹੈ ॥ ੨ ॥

ਸਰਬ ਉਪਾਇ ਗੁਰੂ ਸਿਰਿ ਮੋਰ ॥

ਈਸ਼੍ਵਰ ਕੀ ਪ੍ਰਾਪਤੀ ਕਰਨੇ ਮੈਂ ਸਰਬ ਉਪਾਵਾਂ ਵਿਚੋਂ ਗੁਰੂ ਹੀ ਸਿਰ ਮੋਰ ਕਹੀਏ ਸਿਰੋਮਨੀ ਉਪਾ ਹੈ।

ਨਾਮੁ ਚੁਰਾਇ ਚਲੈ ਸੁ ਚੋਰੁ ॥ ੩ ॥

ਜੋ ਈਸ਼੍ਵਰ ਨਾਮ ਕੋ ਚੁਰਾਇ ਕਹੀਏ ਛਿਪਾ ਚਲੇ ਹੈਂ ਸੋ ਸੰਸਾਰ ਮੈਂ ਅਸਲੀ ਚੋਰ ਹੈਂ। ਯਥਾ (ਨਾਮੁ ਚੁਰਾਇ ਚਲੈ ਸੁ ਚੋਰੁ) ॥ ੩ ॥

ਪਤਿ ਖੋਈ ਬਿਖੁ ਅੰਚਲਿ ਪਾਇ ॥

ਬਿਸ਼ਿਆਂ ਕੋ ਬੁਧੀ ਰੂਪੀ ਅੰਚਲ ਪਲੇ ਮੈਂ ਪਾਕੇ ਇਸ ਨੇ ਪਤਅਵਰੋ ਖੋਇ ਲਈ।

ਭੈ ਮਾਨੈ ਨਿਰਭਉ ਮੇਰੀ ਮਾਇ ॥ ੪ ॥

ਹੇ ਮੇਰੀ ਮਾਇ ਜੇਕਰ ਈਸ਼੍ਵਰ ਭੈ ਕੋ ਮਾਨੇ ਤਬ ਇਹ ਨਿਰਭਉ ਹੋਵੇ ਹੈ ॥ ੪ ॥

## ਕਾਮਨਿ ਚਾਹੈ ਸੁੰਦਰਿ ਭੋਗੁ ॥

ਇਹ ਕਾਮਨਾਂ ਇਸਤ੍ਰੀਆਂ ਸੁੰਦ੍ਰ ਭੋਗਾਂ ਕੋ ਚਾਹੁਤੀਆਂ ਹੈਂ ਵਾ ਇਹ ਸੁੰਦਰ ਕਾਮਨਾਂ ਭੋਗਾਂ ਕੋ ਚਾਹੁਤੀਆਂ ਹੈਂ ਪ੍ਰਸ਼ਨ–ਭੋਗ ਕੌਨ ? ਉਤ੍ਰ:–

## ਪਾਨ ਫੂਲ ਮੀਠੇ ਰਸ ਰੋਗ ॥

ਪਾਨ ਚੱਬਣੇ ਫੂਲਾਂ ਕੀ ਮਾਲਾ ਪਹਿਰਨੀ ਵਾ ਸੁਗੰਧੀ ਲੈਨੀ ਮਿਠ ਰਸ ਖਾਨੇ ਇਹ ਭੋਗ ਹੈਂ। ਪ੍ਰਸ਼ਨ–ਕੀ ਏਹ ਸੁਖਦਾਇਕ ਹੈਂ ? ਉਤ੍ਰ:–ਰੋਗ ਰੂਪ ਹੈਂ ਯਥਾ ਭੋਗਜੇਤਰੋਗਜੇ।

## ਖੀਲੈ ਬਿਗਸੈ ਤੇਤੋ ਸੋਗੁ ॥

ਜਿਤਨਾ ਈਸ਼੍ਵਰ ਨਾਮ ਤੇ ਬਿਨਾਂ ਖੇਲਨਾ ਹੈ ਔਰ ਬਿਗਸਨਾ ਹੈ ਤੇਤਾ ਸੋਗ ਹੀ ਹੈ ।

## ਪ੍ਰਭ ਸਰਣਾਗਤਿ ਕੀਨਸਿ ਹੋਗੁ ॥ ੫ ॥

ਪ੍ਰਭੂ ਕੀ ਸਰਨ ਮੈਂ ਗਤ ਪ੍ਰਾਪਤ ਕਿਉਂ ਨਹੀਂ ਹੋਂਦਾ ਕਿੰਤੂ ਹੋਹੁ ਵਾ ਪ੍ਰਭੂ ਕੀ ਸ਼ਰਨ ਵਿਚੋਂ ਕੀਨਸਿ ਕਹੀਏ ਕਿਆ ਨਹੀਂ ਪ੍ਰਾਪਤ ਹੋਤਾ ਕਿੰਤੂ ਸਭ ਕਿਛ ਪ੍ਰਾਪਤ ਹੋਤਾ ਹੈ ॥ ੫ ॥

## ਕਾਪੜੁ ਪਹਿਰਸਿ ਅਧਿਕੁ ਸੀਗਾਰਿ ॥

ਕਾਪੜੇ ਆਦਿਕ ਪਹਿਰਕੇ ਇਸ ਸ਼ਰੀਰ ਪਰ ਅਧਿਕ ਸੀਗਾਰਿ ਕਰਨੇ ਸਭੁ ਨਿਸ਼ਫਲ ਹੈ । ਕਿਉਂ ਕਰ? ਆਗੇ ਕਹੇ ਹੈਂ:–

## ਮਾਟੀ ਫੂਲੀ ਰੂਪੁ ਬਿਕਾਰੁ ॥

ਇਹ ਜੋ ਰੂਪ ਫੁਲ ਰਹਿਆ ਹੈ ਵਾ ਜਿਸ ਰੂਪ ਕੋ ਦੇਖ ਦੇਖਕੇ ਤੁਮ ਫੂਲਤੀਆਂ ਹੋ ਇਹ ਮਾਟੀ ਕਾ ਬਿਕਾਰ ਹੈ ਯਾਨੇ ਮਾਟੀ ਕਾ ਕਾਰਜ ਹੈ। ਦੂਤੀ–ਇਸ ਸ਼ਰੀਰ ਮੈਂ ਮਾਟੀ ਹੀ ਫੂਲ ਰਹੀ ਹੈ ਇਹ ਰੂਪ ਆਦਿਕ ਬਿਸ਼ਿਆਂ ਮੈਂ ਜਗਿਆ ਹੂਆ ਬਿਕਾਰੀ ਹੋ ਰਹਾ ਹੈ ।

## ਆਸਾ ਮਨਸਾ ਬਾਂਧੋ ਬਾਰ ॥

ਮਨਸਾ ਕਹੀਏ ਬੁਧੀ ਮੈਂ ਆਸਾ ਕਰਕੇ ਵਾ ਆਸਾ ਇਸ ਲੋਕ ਦੀ ਕਰਕੇ ਮਨਸਾ ਪ੍ਰਲੋਕ ਦੇ ਪਦਾਰਥਾਂ ਕੀ ਕਰਕੇ ਇਹ ਜੀਵ ਈਸ਼੍ਵਰ ਦੇ ਬਾਰ ਦਰਵੱਜੇ ਤਰਫੋਂ ਬੰਧਯਾ ਗਯਾ। ਦੁਤੀ–ਈਸ਼੍ਵਰ ਕੇ ਬਾਰ ਮੈਂ ਕੁੱਤੇ ਕੀ ਨਿਆਈਂ ਬੰਧਿਆ ਗਿਆ ਮਾਰ ਪੜੀ। ਤ੍ਰਿਤੀ–ਸੰਸਾਰ ਰੂਪੀ ਵਾਰ ਉਜਾੜ ਮੈਂ ਆਸਾ ਮਨਸਾ ਕਰਕੇ ਬਿਧਿਆ ਗਯਾ । ਚਤੁਰਥੀ ਬਾਰ ਕਹੀਏ ਇੰਦ੍ਰੀਆਂ ਵਿਚ ਬੱਝ ਰਿਹਾ ਹੈ। ਪੰਚਮ–ਬਾਰ ਕਹੀਏ ਰੋਮ ਰੋਮ ਕਰਕੇ ਬਾਧੇ ਹੈ ਵਾ। ਖਸ਼ਮ–ਗਯਾਨ ਰੂਪੀ ਬਾਰ ਦਰਵਾਜੇ ਤਰਫੋਂ ਬੰਧਿਆ ਹੈ । ਸਪਤਮ–ਬਾਰ ਕਹੀਏ ਬਾਲ ਕਾ ਅਗਯਾਤ ਵਾ ਇਹ ਬਾਲ ਕੀਆਂ ਅਗਯਾਤਨਾਂ।

## ਨਾਮੁ ਬਿਨਾ ਸੂਨਾ ਘਰ ਬਾਰੁ ॥ ੬ ॥

ਨਾਮ ਤੇ ਬਿਨਾਂ ਇਸ ਕਾ ਘਰ ਕਹੀਏ ਹਿਰਦਾ ਭੀ ਸੁਭ ਗੁਨਾਂ ਤੇ ਸੂਨਾ ਹੈ ਔਰ ਬਾਰ ਕਹੀਏ ਇੰਦ੍ਰੇ ਭੀ ਸੂਨੇ ਹੈਂ ਵਾ ਘਰ ਹਿਰਦਾ ਭੀ ਨਾਮ ਤੇ ਬਿਨਾ ਹੈ ਅਤੇ ਬਾਰ ਇੰਦ੍ਰੇ ਭੀ ਸੁਭ ਗੁਨਾਂ ਤੇ ਸੂਨੇ ਹੈਂ ॥ ੬ ॥

## ਨਾਮੁ ਭਣਹੁ ਸਚੁ ਦੇਤੁ ਸਵਾਰਿ ॥

ਸਚੇ ਨਾਮ ਕੋ ਭਣਹੁ ਕਹੀਏ ਉਚਾਰੋ ਸਵਾਰ ਸਵਾਰ ਕੇ ਦੇਤ ਕਹੀਏ ਸੂਰਜ ਉਦੇ ਹੋਂਦਿਆ ਹੀ ਵਾ ਸੂਰਜ ਕੇ

ਉਦੇ ਹੋਨੇ ਸੇ ਸਵਾਰਿ ਕਹੀਏ ਸਵੇਰੇ ਹੀ ਉਠ ਕੇ ਸਚੇ ਨਾਮ ਕੋ ਭਨਹੁ। ਤ੍ਰਿਤੀ-ਸਚੇ ਨਾਮ ਕੋ ਭਨਹੁ ਉਸ ਕੇ ਭਨਨੇ ਤੇ ਗਯਾਨ ਰੂਪੀ ਦੇਤ ਕਹੀਏ ਸੂਰਜ ਉਦੇ ਹੋਵੇਗਾ ਤਿਸ ਕਰ ਜਨਮ ਸਵਾਰਹੁ।

ਪ੍ਰਿਉ ਸੇਵਹੁ ਪ੍ਰਭ ਪ੍ਰੇਮੁ ਅਧਾਰਿ ॥

ਪਿਰੀ ਜੋ ਪ੍ਰਭੂ ਅਧਾਰ ਰੂਪ ਤਿਸ ਕੋ ਪ੍ਰੇਮ ਪੂਰਬਕ ਸੇਵੇ।

ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥ ੭ ॥

ਗੁਰ ਸ਼ਬਦ ਕਰਕੇ ਤੁਮ ਬਿਸ਼ਿਆਂ ਕੀ ਤਿਆਸਾ ਨਿਵਿਰਤ ਕਰੋ ॥ ੭॥ ਇਸ ਪ੍ਰਕਾਰ ਕਾ ਪੂਰਬ ਉਪਦੇਸ਼ ਕਰਕੇ ਗੁਰਾਂ ਕਹਾ ਤੁਮ ਏਥੇ ਕਿਸ ਲੀਏ ਆਈਆਂ ਥੀ, ਤਿਨ੍ਹਾਂ ਕਹਾ ਹੇ ਮਹਾਰਾਜ ਹਮ ਤਾਂ ਸਿਰਫ ਰਾਜਾ ਕਾ ਹੁਕਮ ਮਾਨ ਕੇ ਆਪ ਕੇ ਮੋਹਤ ਕਰਨੇ ਲਈ ਆਈਆਂ ਥੀਂ। ਸਤਿਗੁਰਾਂ ਕਹਾ ਹਮ ਤਾਂ ਅਗੇ ਹੀ ਅਕਾਲ ਪੁਰਖ ਦੀਆਂ ਔਰਤਾਂ ਹਾਂ ਇਸ ਲੀਏ ਇਸਤ੍ਰੀ ਕੋ ਇਸਤ੍ਰੀ ਨਹੀਂ ਮੋਹਤ ਕਰੇ ਹੈ ਯਥਾ ਗੁਸਾਈਂ ਜੀ ਨੇ ਕਹਾ ਹੈ (ਨਾਰ ਨ ਮੋਹੇ ਨਾਰ ਕੇ ਰੂਪੈ) ਇਸ ਤੇ ਸੁਨੋ:-

ਮੋਹਨਿ ਮੋਹਿ ਲੀਆ ਮਨੁ ਮੋਹਿ ॥

ਮੋਹਨ ਈਸ਼੍ਵਰ ਨੇ ਮੇਰੇ ਮਨ ਕੋ ਮੋਹਤ ਕਰ ਲੀਆ ਹੈ।

ਗੁਰਕੈ ਸਬਦਿ ਪਛਾਨਾ ਤੋਹਿ ॥

ਇਸ ਤੇ ਗੁਰਾਂ ਕੇ ਸ਼ਬਦ ਕਰਕੇ ਹਮ ਨੇ ਤੁਮਾਰੇ ਕੋ ਗੰਦ ਕਾ ਥੈਲਾ ਪਛਾਨਾ ਹੈ।

ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥

ਹੇ ਪ੍ਰਭੂ ਆਪ ਕੇ ਦੁਆਰੇ ਮੈਂ ਠਾਢੇ ਹੂਏ ਹਮ ਆਪ ਕਾ ਦਰਸ਼ਨ ਚਾਹਤੇ ਹਾਂ।

ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥ ੮ ॥ ੧ ॥

ਹੇ ਕ੍ਰਿਪਾਧਾਰੀ ਈਸ਼੍ਵਰ ਤੇਰੇ ਨਾਮ ਕਰਕੇ ਹੀ ਸੰਤੋਖ ਕੋ ਪ੍ਰਾਪਤ ਹੋਵੇ ਹੈਂ ਇਸ ਤੇ ਨਾਮ ਦੇਵੋ ਨਾਮ ਕਰਕੇ ਹੀ ਆਪ ਕਾ ਦਰਸ਼ਨ ਹੋਨਾ ਹੈ॥ ੮ ॥ ੧ । ਓਹੁ ਅਪੱਛਰਾਂ ਕਹੇ ਹੈਂ (ਮੋਹਨਿ ਮੋਹਿ ਲੀਆ ਮਨੁ ਮੋਹਿ) ਹੇ ਮੋਹਨ ਗੁਰੋ! ਆਪ ਨੇ ਮੋਹਿ ਕਹੀਏ ਹਮਾਰਾ ਮਨ ਮੋਹਤ ਕਰ ਲੀਆ ਹਮ ਆਈਆਂ ਥੀ ਆਪ ਕੇ ਮੋਹਤ ਕਰਨੇ ਲਈ। (ਗੁਰਕੈ ਸਬਦ ਪਿਛਾਨਾ ਤੋਹਿ) ਹੇ ਗੁਰੂ! ਹਮ ਨੇ ਆਪ ਕੋ ਸ਼ਬਦ ਕਹੀਏ ਬ੍ਰਹਮ ਰੂਪ ਕਰਕੇ ਪਛਾਨਾ ਹੈ ਆਪਹੀ ਬ੍ਰਹਮ ਹੋ ਹਮਾਰੇ ਉਧਾਰ ਲਈ ਆਪ ਨੇ ਉਤਾਰ ਲੀਆ ਹੈ। ਹੇ ਪ੍ਰਭੂ (ਨਾਨਕ ਠਾਢੇ ਚਾਹਹਿ ਪ੍ਰਭੁ ਦੁਆਰਿ) ਕਹੀਏ ਗੁਰੋ ਅਪਕੇ ਦੁਾਰੇ ਹਮ ਠਾਢੇ ਕਹੀਏ ਇਸਥਤ ਹੋਈਆਂ ਆਪ ਕੇ ਦਰਸ਼ਨ ਕੋ ਚਾਹਤੀਆਂ ਹਾਂ। (ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ) ਹੇ ਕ੍ਰਿਪਾ ਧਾਰੀ ਗੁਰੋ! ਵਾ ਕਿਰਪਾ ਧਾਰ ਆਪਨਾ ਨਾਮ ਜਪਨਾ ਦੇਵੋ ਆਪਕੇ ਨਾਮ ਜਪਨੇ ਤੇ ਹੀ ਸੰਤੋਖ ਹੋਵੇ ਹੈ।ਐਸੇ ਉਪਦੇਸ਼ ਕਰਕੇ ਅਪੱਛਰਾਂ ਕਾ ਉਧਾਰ ਕੀਆ ਯਥਾ-ਸਭਤੋਂ ਵੱਡਾ ਸਤਿਗੁਰ ਨਾਨਕ ਜਿਨ ਕਲ ਰਾਖੀ ਮੇਰੀ।

ਬਸੰਤੁ ਮਹਲਾ ੧ ॥

ਅਤਿ ਲੁਬਧ ਲੁਭਾਨਉ ਬਿਖਮੁ ਮਾਇ ॥

ਬਿਖਮ ਕਹੀਏ ਕਠਨ ਮਾਇਆ ਉਪਰ ਇਸ ਜੀਵ ਕਾ ਮਨ ਅਤਯੰਤ ਲੁਬਧ ਕਹੀਏ ਫੰਧਕ ਵਤ ਲੁਭਾਨਉ ਹੈ

ਵਾ ਲੁਬਧ ਕਹੀਹੇ ਭਵਰੇ ਵਤ ਲੁਭਾਨਉ ਹੈ।

ਨਹ ਅਸਥਿਰੁ ਦੀਸੈ ਏਕ ਭਾਇ ॥

ਇਹ ਮਾਇਆ ਏਕ ਭਾਇ ਕਹੀਏ ਇਕ ਰਸ ਅਸਥਿਰ ਨਹੀਂ ਦਿਸਦੀ ਵਾ ਇਹ ਤਾਂ ਅਸਥਿਰ ਨਹੀਂ ਦਿਸਦੀ ਇਸਤੇ ਅਸਥਿਰ ਹੈ ਈਸ਼੍ਵਰ ਤਿਸ ਵਿਚ ਮੈਂ ਭਾਇ ਪ੍ਰੇਮ ਕਰ।

ਜਿਉ ਮੀਨ ਕੁੰਡਲੀਆ ਕੰਠਿ ਪਾਇ ॥

ਜੈਸੇ ਮੀਨ ਰਸਨਾ ਕਰਕੇ ਕੁੰਡੀ ਕੋ ਆਪ ਹੀ ਕੰਠ ਮੈਂ ਪਾ ਲੇਵੇ ਹੈ ਇਸੀ ਪ੍ਰਕਾਰ ਮੀਨ ਵਤ ਇਹ ਜੀਵ ਬਿਸ਼ਿਆਂ ਕੇ ਸੰਬੰਧ ਕਰਕੇ ਜਮਾਂ ਕੀ ਕੁੰਡੀ ਕੰਠ ਮਹਿ ਪਾ ਲੇਵੇ ਹੈ।

ਬਿਲ ਬਿਰਥੇ ਚਾਹੈ ਬਹੁ ਬਿਕਾਰ ॥

ਸਰੀਰ ਰੂਪੀ ਜੋ ਬਿਲ ਕਹੀਏ ਖੁਡ ਤਿਸ ਵਾਸਤੇ ਬਿਅਰਥ ਕਹੀਏ ਬਹੁਤ ਵਿਕਾਰ ਚਾਹੇ ਹੈ।

ਮਨੁ ਭੂਲਉ ਭਰਮਸਿ ਭਵਰ ਤਾਰ ॥

ਇਸ ਕਾ ਮਨ ਭੂਲਿਆ ਹੂਆ ਭਵਰੇ ਕੀ ਤਾਰ ਕਹੀਏ ਤਰਾਂ ਯਾਨੇ ਸਦ ਰਸ ਭਰਮਦਾ ਹੈ।

ਮੈਗਲ ਜਿਉ ਫਾਸਸਿ ਕਾਮ ਹਾਰ ॥

ਕਾਮ ਕਾ ਹਾਰਾਇਆ ਹੂਆ ਜੀਵ ਮੈਂਗਲ ਕੀ ਨਿਆਈਂ ਜਮ ਜਾਲ ਮੈਂ ਫਸ ਜਾਵੇ ਹੈ।

ਕੜਿ ਬੰਧਨ ਬਾਧਿਓ ਸੀਸ ਮਾਰ ॥

ਕੜਿਆਂ ਰੂਪੀ ਬੰਧਨ ਕਹੀਏ ਫਾਹੀ ਸੇ ਬੰਧੇ ਹੂਏ ਕੇ ਸਿਰ ਪਰ ਮਾਰ ਪਵੇਗੀ ਵਾ ਕੜ ਕਹੀਏ ਖਿੱਚ ਕੇ ਬੰਧਨ ਫਾਹੀ ਮੈਂ ਬੰਧਨਗੇ ਫੇਰ ਉਪਰ ਸੇ ਸੀਸ ਪਰ ਮਾਰ ਪਵੇਗੀ।

ਮਨੁ ਮੁਗਧੌ ਦਾਦਰ ਭਗਤਿ ਹੀਨੁ। ਦਰਿ ਭ੍ਰਸਟ ਸਰਾਪੀ ਨਾਮ ਬੀਨੁ ॥

ਇਸ ਜੀਵਨ ਕਾਮਨ ਰੂਪੀ ਦਾਦਰ ਕਹੀਏ ਡੱਡੂ ਭਗਤੀ ਤੇ ਹੀਨਾ ਹੂਆ ਮੁਗਧ ਹੋ ਰਹਾ ਹੈ। ਈਸ਼੍ਵਰ ਕੇ ਦਰ ਤਰਫ਼ੋਂ ਇਹ ਭ੍ਰਸ਼ਟ ਹੋ ਰਹਾ ਹੈ ਸਰਾਪਿਆ ਹੂਆ ਨਾਮ ਤੇ ਬੀਨ ਕਹੀਏ ਬਿਨਾ ਹੂਆ।

ਤਾਕੈ ਜਾਤਿ ਨ ਪਾਤੀ ਨਾਮ ਲੀਨ। ਸਭਿ ਦੂਖ ਸਖਾਈ ਗੁਣਹ ਬੀਨ ॥

ਗੁਣਾਂ ਤੇ ਬੀਨ ਕਹੀਏ ਬਿਨਾਂ ਹੋਨੇ ਕਰ ਸਭ ਦੁਖ ਇਸਕੇ ਸਖਾ ਹੋ ਰਹੇ ਹੈਂ ਯਾਨੇ ਹਰ ਵਕਤ ਦੁਖ ਹੀ ਲਗ ਰਹੇ ਹੈਂ। ਇਨ ਚਾਰ ਪੰਗਤੀਆਂ ਕਾ ਦੂਤੀ ਅਰਥ ਐਸੇ ਕਰਨਾ (ਮਨੁ ਮੁਗਧੌ ਦਾਦਰ ਭਗਤਿ ਹੀਨੁ। ਦਰਿ ਭ੍ਰਸਟ ਸਰਾਪੀ ਨਾਮ ਬੀਨੁ) ਜਿਸਨੇ ਮਨ ਕਰਕੇ ਈਸ਼੍ਵਰ ਭਗਤੀ ਕੀਤੀ ਹੈ ਵੋਹ ਦਾਦਰ ਕਹੀਏ ਦਲਿੱਦਰਪਨੇ ਤੇ ਔਰ ਮੁਗਧਪਨੇ ਤੇ ਹੀਨਾ ਹੂਆ ਹੈ। ਜਿਸਨੇ ਈਸ਼੍ਵਰ ਨਾਮ ਕੋ ਬੀਨ ਕਹੀਏ ਚੁਣਿਆ ਹੈ ਯਾਨੇ ਅੰਗੀਕਾਰ ਕੀਆ ਹੈ ਦਰ ਕਹੀਏ ਅੰਦਰ ਸੇ ਉਸ ਕਾ ਭ੍ਰਸ਼ਟਪਨਾ ਸਰਾਪਿਆ ਗਯਾ। (ਤਾਕੈ ਜਾਤਿ ਨ ਪਾਤਿ ਨਾਮ ਲੀਨ। ਸਭਿ ਦੂਖ ਸਖਾਈ ਗੁਣਹ ਬੀਨ) ਜਿਸਨੇ ਈਸ਼੍ਵਰ ਨਾਮ ਕੋ ਲੀਨ ਕਹੀਏ ਲਿਆ ਹੈ ਤਾਕੈ ਦ੍ਰਿਸ਼ਟੀ ਮੈ ਨਾ ਜਾਤੀ ਹੰਕਾਰ ਨ ਪਾਤੀ ਹੰਕਾਰ ਹੈ ਵਾ ਤਾਕੀ ਜਾਤ ਪਾਤ ਸਭ ਉਡ ਗਈ। ਜਿਸਨੇ ਸਤ ਸੰਤੋਖ ਆਦਿਕ ਗੁਣਾਂ ਕੋ ਬੀਨ ਕਹੀਏ ਚੁਣਿਆ ਹੈ ਸਭ ਦੋਖੀ

ਪੁਰਸ਼ ਉਸਕੇ ਸਖਾ ਹੋ ਗਏ ਯਥਾ—ਬੈਰੀ ਮੀਤ ਭੇਸਿ ਚੀਤਾ।

ਧਰਿ ਧਾਰਣ ਦੇਖੈ ਜਾਣੈ ਆਪਿ ॥

ਓਹ ਈਸ਼੍ਵਰ ਹੀ ਸ੍ਰਿਸ਼੍ਟੀ ਕੀ ਧਾਰਨ ਕਹੀਏ ਮ੍ਰਿਯਾਦਾ ਕੋ ਧਾਰਕ ਯਾਨੇ ਉਤਪੰਨ ਕਰਕੇ ਦੇਖੈ ਪਾਲਨਾ ਕਰਨੀ ਜਾਣ ਆਪ ਲੈਤਾ ਕਰਨੀ।

ਆਪਿ ਭੁਲਾਏ ਕਿਸ ਕਹਉ ਜਾਇ ॥

ਜਿਸ ਕੋ ਕਰਮਾਂਨੁਸਾਰ ਓਹੁ ਈਸ਼੍ਵਰ ਆਪ ਹੀ ਭੁਲਾਵੇ ਹੈ ਓਹ ਕਿਸ ਆਗੇ ਜਾਕੇ ਕੁਛ ਕਹੇ ਕਿ ਮੇਰੇ ਕੋ ਰਸਤੇ ਪਾਵੋ ਵਾ ਕਿਸਨੇ ਉਸਕੋ ਜਾਇ ਕਹੀਏ ਜਗਾ ਰਸਤੇ ਪਾਵਨੇ ਕੀ ਕਹਨੀ ਹੈ ਕਿੰਤੂ ਕੋਈ ਨਹੀਂ ਕਹਿ ਸਕੇ।

ਗੁਰ ਮੇਲੇ ਬਿਰਥਾ ਕਹਉ ਮਾਇ ॥

ਹੇ ਮਾਇ! ਜੇਕਰ ਈਸ਼੍ਵਰ ਮੇਰੇ ਕੋ ਗੁਰਾਂ ਨਾਲ ਮੇਲੇ ਤਾਂ ਮੈਂ ਉਨ ਕੋ ਆਪਨੀ ਬਿਰਥਾ ਪੀੜਾ ਕਹਿ ਦੇਵਾਂ।

ਤੂ ਅਭੁਲ ਨ ਭੂਲੌ ਕਦੇ ਨਾਹਿ ॥

ਤੂੰ ਅਭੁਲ ਹੈਂ ਹੇ ਨਾਹਿ ਪਤੀ ਕਦੀ ਭੂਲਤਾ ਨਹੀਂ।

ਤੂ ਮੋਟਉ ਠਾਕੁਰ ਸਬਦ ਮਾਹਿ ॥ ੨ ॥

ਤੂੰ ਮੋਟਾ ਠਾਕੁਰ ਦੇਸ ਕਾਲ ਵਸਤੂ ਪ੍ਰਛੇਦ ਰਹਿਤ ਹੈਂ ਸਬਦ ਕਹੀਏ ਸੰਸਾਰ ਮੈਂ ਬਿਆਪਕ ਹੈਂ ਵਾ ਹੇ ਮੋਟੇ ਠਾਕੁਰ ਤੂੰ ਗੁਰ ਸਬਦ ਮਾਹਿ ਹੈਂ ਗੁਰ ਸ਼ਬਦ ਕਰ ਕੇ ਤੇਰੀ ਪ੍ਰਾਪਤੀ ਹੋਵੇ ਹੈ ॥ ੨ ॥

ਬਸੰਤ ਮਹਲਾ ੧ ॥

ਦੂਰਿ ਦਰਦੁ ਮਥਿ ਅੰਮ੍ਰਿਤੁ ਖਾਹਿ ॥

ਜਿਸ ਨੇ ਮਥਿ ਵਿਚਾਰ ਕੇ ਨਾਮ ਅੰਮ੍ਰਿਤ ਕੋ ਵਾ ਗਯਾਨ ਕੋ ਖਾਇਆ ਹੈ ਤਿਸ ਕਾ ਦਰਦ ਸਭ ਦੂਰ ਹੂਆ।

ਬੇਦ ਵਖਾਣਿ ਕਹਹਿ ਇਕੁ ਕਹੀਐ ॥

ਜੇਕਰ ਬੇਦੀ ਕਾ ਵਖਾਨ ਕਹਹਿ ਕਹੀਏ ਕਰੀਏ ਤਾਂ ਓਹੁ ਬੇਦ ਇਕ ਏਹੀ ਬਾਤ ਕੋ ਕਹਿਤੇ ਹੈਂ, ਓਹੁ ਅਗਲੀ ਪੰਗਤੀ ਮੈਂ ਸਪਸ਼੍ਟ ਹੈ:-

ਬਾਝੁ ਕਲਾ ਧਰਿ ਗਗਨੁ ਧਰੀਆ ॥

ਪ੍ਰਤਖ ਥੰਮਾਂ ਸੇ ਬਿਨਾ ਆਪਣੀ ਕਲਾ ਸ਼ਕਤੀ ਕਰਕੇ ਧਰ ਪ੍ਰਿਥਵੀ ਕੋ ਔਰ ਗਗਨ ਕੋ ਧਰਿਆ ਹੈ।

ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥

ਇਕ ਦਾ ਹੀ ਗਯਾਨ ਗ੍ਰਹਿਨ ਕਰੇ ਇਕ ਦਾ ਹੀ ਧਯਾਨ ਔਰ ਇਕ ਦੀ ਹੀ ਬਾਣੀ ਕੋ ਧੁਨਿ ਕਹੀਏ ਉਚਾਰੇ ਵਾ ਇਕ ਕੋ ਹੀ ਬਾਣੀ ਸੇ ਉਚਾਰੇ।

ਏਕੁ ਨਿਰਾਲਮੁ ਅਕਥ ਕਹਾਣੀ ॥

ਵੋਹੁ ਇਕ ਸਰਬ ਤੇ ਨਿਰਾਲਮ ਹੈ ਉਸ ਕੀ ਕਹਾਣੀ ਅਕਥ ਹੈ।

ਏਕੋ ਸਬਦੁ ਸਚਾ ਨੀਸਾਣੁ ॥

ਵੋਹੁ ਇਕ ਹੀ ਸ਼ਬਦ ਕਹੀਏ ਬ੍ਰਹਮ ਸਦਾ ਨੀਸ਼ਾਨ ਪ੍ਰਗਟ ਹੋ ਰਹਾ ਹੈ।

**ਏਕੋ ਤਖਤੁ ਏਕੋ ਪਾਤਿਸਾਹੁ ॥**

ਇਕ ਹੀ ਈਸ਼੍ਵਰ ਤਖਤ ਰੂਪ ਹੋ ਰਹਾ ਹੈ ਇਕ ਹੀ ਈਸ਼੍ਵਰ ਪਾਤਸ਼ਾਹਾ ਰੂਪ ਹੋ ਰਹਾ ਹੈ,ਵਾ ਇਹ ਪੰਗਤੀ ਕਿਤਨੇ ਵੇਰੀਂ ਦਰਬਾਰ ਸਾਹਿਬ ਮੈਂ ਆ ਚੁੱਕੀ ਹੈ ਇਸ ਤੇ ਸਾਰੇ ਅਰਥ ਕੀਏ ਨਹੀਂ।

**ਏਕਾ ਮੂਰਤਿ ਸਾਚਾ ਨਾਉ ॥ ੩ ॥**

ਜਿਸ ਕਾ ਨਾਮ ਸਚਾ ਹੈ ਤਿਸੀ ਕੀ ਸਰਬ ਮੈਂ ਇਕ ਮੂਰਤੀ ਹੈ ਵਾ ਸੋਈ ਇਕ ਸਰਬ ਮੂਰਤ ਕਹੀਏ ਸਰੂਪ ਹੋ ਰਹਾ ਹੈ ਵਾ ਜਿਸ ਕਾ ਸਚਾ ਨਾਮ ਹੈ ਸਰਬ ਮੂਰਤੀਆਂ ਮੈਂ ਵੋਹੁ ਇਕ ਹੈ ॥ ੩ ॥

**ਬਸੰਤ ਮਹਲਾ ੧ ॥**

**ਕਿਉ ਦੁਖ ਚੂਕੈ ਬਿਨੁ ਗੁਰ ਮੇਰੇ ॥**

ਬਿਨਾਂ ਗੁਰਾਂ ਨਾਲ ਮੇਰੇ ਕਹੀਏ ਮੇਲੇ ਤੇ ਕੈਸੇ ਦੁਖ ਚੁਕਨ ਦੂਰ ਹੋਣ ?

**ਦੁਖ ਸੁਖ ਦਾਤੇ ਠਾਕੁਰ ਮੇਰੇ ॥**

ਮੇਰੇ ਠਾਕੁਰ ਕੌਨ ਗੁਰੂ ਸੋ ਸੁਖਾਂ ਦੀ ਪ੍ਰਾਪਤੀ ਕੇ ਦਾਤੇ ਹੈਂ ਅਰ ਦੁਖਾਂ ਦੀ ਨਵਿਰਤੀ ਕੇ ਦਾਤੇ ਹੈਂ।

**ਰੋਗੁ ਵਡੋ ਕਿਉ ਬਾਂਧਉ ਧੀਰਾ ॥**

ਇਸ ਕੋ ਵਡਾ ਰੋਗ ਅਗਜਾਨ ਲਗ ਰਹਾ ਹੈ। ਕੈਸੇ ਧੀਰਜਤਾਈ ਕੋ ਬਾਂਧੇ ?

**ਰੋਗੁ ਬੁਝੈ ਸੋ ਕਾਟੈ ਪੀਰਾ ॥**

ਬੈਦਜ ਰੋਗ ਬੁਝੈ ਕਹੀਏ ਜਾਨੇ ਕਿ ਇਸ ਕੋ ਇਹ ਰੋਗ ਹੈ ਸੋ ਬੈਦਜ ਓਹੀ ਦ੍ਵਾਈ ਦੇਕਰ ਰੋਗ ਕੱਟ ਦੇਵੇ ਹੈ। ਇਸੀ ਪ੍ਰਕਾਰ ਜੋ ਗੁਰੂ ਰੂਪੀ ਬੈਦਜ ਰੋਗ ਮਲ ਵਿਖੇਪਆਦਕ ਕੋ ਬੂਝਤੇ ਹੈਂ ਸੋਈ ਨਿਸ਼ਕਾਮ ਕਰਮ ਔਰ ਉਪਾਸ਼ਨਾ ਕਰਵਾ ਕੇ ਪੀੜ ਕੋ ਕੱਟ ਦੇਵੇ ਹੈਂ ਯਥਾ-ਰੋਗੀ ਕੋ ਭਾਸੇ ਉਭੈ, ਇਹ ਸ੍ਰੀ ਰਾਗ ਮੈਂ ਖੋਲ ਕੇ ਕਹਿ ਆਏ।

**ਮੈ ਅਵਗਨ ਮਨ ਮਾਹਿ ਸਰੀਰਾ ॥**

ਮੇਰੇ ਸਰੀਰ ਅਤੇ ਮਨ ਮਾਹਿ ਅਵਗੁਣ ਹੈਂ ਵਾ ਸਰੀਰ ਮਾਹਿ ਮਨਾ ਮੂੰਹ ਅਵਗਨ ਹੈਂ।

**ਢੂਢਤ ਖੋਜਤ ਗੁਰਿ ਮੇਲੇ ਬੀਰਾ ॥**

ਹੇ ਬੀਰਾ ਭਾਈ ਜਿਨਾਂ ਗੁਰਾਂ ਕੋ ਢੂੰਢਤੇ ਸੇ ਸੋ ਗੁਰੂ ਮੇਲੇ ਈਸ਼੍ਵਰ ਨੇ।

**ਜਗੁ ਰੋਗੀ ਕਹ ਦੇਖਿ ਦਿਖਾਉ ॥**

ਜਗਤ ਆਪ ਹੀ ਰੋਗੀ ਦੇਖੀਦਾ ਹੈ ਫਿਰ ਅਪਨਾ ਰੋਗ ਕਿਸਕੋ ਦਿਖਾਈਏ ਵਾ ਜਗਤ ਰੋਗੀ ਹੈ ਅਗਜਾਨ ਰੋਗ ਕਰਕੇ ਜੇਕਰ ਕਹ ਕਹੀਏ ਕੋਈ ਅਰੋਗੀ ਦੇਖੀਏ ਤਬ ਤਾਂ ਉਸਕੋ ਅਪਨਾ ਰੋਗ ਭੀ ਦਿਖਾਈਏ। ਤ੍ਰਿਤੀ-ਜਗ ਕਹੀਏ ਜੀਵ ਰੋਗੀ ਹੈ ਅਗਜਾਨ ਰੋਗ ਕਰਕੇ ਤਿਸਨੇ ਕਹ ਕਹੀਏ ਕਿਆ ਆਪ ਈਸ਼੍ਵਰ ਦੇਖ ਲੈਨਾ ਅਰ ਔਰ ਕੋ ਦਿਖਾ ਦੇਨਾ ਹੈ।

**ਘਰ ਮਹਿ ਘਰੁ ਜੋ ਦੇਖਿ ਦਿਖਾਵੈ। ਗੁਰ ਮਹਲੀ ਸੋ ਮਹਲਿ ਬੁਲਾਵੈ ॥**

ਘਰ ਅੰਤਸ਼ਕਰਨ ਮਾਹਿ ਜਿਨ੍ਹਾਂ ਨੇ ਘਰ ਕਹੀਏ ਸਰੂਪ ਕੋ ਦੇਖਿਆ ਹੈ ਆਪ ਔਰ ਕੋ ਅਗੇ ਦਿਖਾਵੇਂ ਸੋ ਐਸੇ ਗੁਰੂ ਮਹਲੀ ਜਗਜਾਸੂ ਕੇ ਮਹਲ ਸਰੂਪ ਮੈਂ ਬੁਲਾਵੇ ਹੈਂ।

## ਮਨ ਮਹਿ ਮਨੂਆ ਚਿਤ ਮਹਿ ਚੀਤਾ ॥

ਮਨ ਵਿਚ ਗੁਰਾਂ ਕਾ ਮਨ ਕਹੀਏ ਮੰਤ੍ਰ ਧਾਰਿਆ ਹੈ ਔਰ ਚਿਤ ਮੈਂ ਚਿੰਤਨ ਕੀਆ ਹੈ ਵਾ ਮਨ ਵਿਚ ਮਨ ਕੋ ਵਸੀਕਾਰ ਕੀਆ ਹੈ ਚਿਤ ਮੈਂ ਚਿਤ ਕੋ ਵਸੀਕਾਰ ਕੀਆ ਹੈ। ਐਸੇ ਹਰੀ ਕੇ ਲੋਗ ਅਤੀਤ ਹੂਏ ਹੈਂ।

## ਸਹਜਿ ਮਰਉ ਜੀਵਤ ਹੀ ਜੀਵਉ ॥

ਸਹਜ ਕਹੀਏ ਗਯਾਨ ਕਰਕੇ ਜੀਵਤ ਭਾਵ ਤੇ ਮਰਉ ਤਾਂ ਜੀਵਤੇ ਰਹਉਗੇ।

## ਅਪਣੇ ਕਰਿ ਰਾਖਉ ਗੁਰ ਭਾਵੈ ॥

ਜੋ ਗੁਰਾਂ ਕੋ ਭਾਵੇ ਹੈਂ ਉਨਕੋ ਅਪਨਾ ਦਾਸ ਕਰ ਰਖਤੇ ਹੈਂ।

## ਤੁਮਰੋ ਹੋਇ ਸੁ ਤੁਝਹਿ ਸਮਾਵੈ ੪॥

ਜੋ ਤੁਮਰਾ ਦਾਸ ਹੋਤਾ ਹੈ ਸੋ ਤੁਮਾਰੇ ਵਿਚ ਹੀ ਸਮਾਵੇ ਹੈ।

## ਬਸੰਤ ਮਹਲਾ ੧ ॥

ਕੋਈ ਨਾਂਗਾ ਥਾ ਯਾਨੇ ਭਸਮ ਕੇ ਚੜ੍ਹਾਵਨੇ ਵਾਲਾ ਪਖੰਡੀ ਥਿਸ਼ਦੀ ਤਿਸ ਪ੍ਰਤੀ ਤਾੜਕੇ ਉਪਦੇਸ਼ ਕਹੇ ਹੈਂ:-

## ਮਤੁ ਭਸਮ ਅੰਧੂਲੇ ਗਰਬ ਜਾਹਿ ॥

ਹੇ ਅੰਧੂਲੇ ਕਹੀਏ ਅੰਧਲੇ ! ਮਤਾਂ ਤੂੰ ਭਸਮ ਕੇ ਚੜ੍ਹਾਵਨੇ ਤੇ ਗਰਬ ਹੰਕਾਰੀ ਹੋ ਜਾਵੇਂ।
ਵੋਹੁ ਨਾਂਗਾ ਮਾਲ ਧਨ ਵਾਲਾ ਥਾ ਇਸਤੇ ਕਹਾ:-

## ਕਾਹੇ ਮਾਲ ਦਰਬੁ ਦੇਖਿ ॥ ਸਪਸ਼ਟ ਅਰਥ

## ਜੋਗ ਜੁਗਤਿ ਕੀ ਇਹੈ ਪਾਇ ॥

ਇਹੈ ਕਹੀਏ ਇਸ ਪ੍ਰਕਾਰ ਜੋਗ ਮੈਂ ਜੁਗਤ ਕਹੀਏ ਜੁੜਨਾ ਪਾਵਤਾ ਹੈ ਯਾ ਜੋਗ ਮੈਂ ਜੁੜਨੇ ਕੀ ਇਹ ਪਾਂਇ ਕਹੀਏ ਸਮਰਥਤਾ ਕਹੀ ਹੈ।

## ਗੁਰ ਨਾਨਕ ਬੋਲੈ ਭਲੀ ਬਾਣਿ ॥ ੫ ॥

ਭਲੀ ਬਾਣੀ ਸੇ ਗੁਨਾਂ ਕੇ ਬੋਲੇ ਸਤਿਗੁਰ ਦੇਵ ਜੀ ਕਹੇ ਹੈਂ ॥ ੫ ॥

## ਬਸੰਤੁ ਮਹਲਾ ੧ ॥

## ਦੁਬਿਧਾ ਦੁਰਮਤਿ ਅੰਧੁਲੀ ਕਾਰਿ ॥

ਜੋ ਦੁਰਮਤੀਆ ਦੁਬਿਧਾ ਮੈਂ ਜਾਗਾ ਹੈ ਉਸਕੀ ਕਾਰ ਭੀ ਅੰਧੀ ਹੈ।

## ਮਨਮੁਖਿ ਭਰਮੈ ਮੰਝਿ ਗੁਬਾਰ ॥

ਮਨਮੁਖ ਗੁਬਾਰਤਾਈ ਕੇ ਮੰਝ ਭਰਮ ਰਹਾ ਹੈ।

## ਸਗਲੀ ਭੂਲੈ ਨਹੀ ਸਬਦ ਅਚਾਰੁ ॥੬ ॥

ਵੋਹੁ ਜੀਵ ਰੂਪੀ ਇਸਤ੍ਰੀ ਸਗਲੀ ਸ੍ਰਿਸ਼੍ਰੀ ਵਿਚੋਂ ਭੂਲ ਗਈ ਜਿਸ ਨੇ ਗੁਰ ਸਬਦ ਰੂਪੀ ਅਚਾਰ ਗ੍ਰਹਨ ਨਹੀਂ ਕੀਆ ਵਾ ਜਿਸ ਨੇ ਸ਼ਬਦ ਅਚਾਰ ਕੋ ਗ੍ਰਹਨ ਕਰਿਆ ਹੈ ਵੋਹ ਸਗਲੀ ਵਿਚੋਂ ਨਾ ਭੂਲੈ ॥ ੬ ॥

## ਬਸੰਤ ਮਹਲਾ ੧ ॥

### ਆਪੇ ਭਵਰਾ ਫੂਲ ਬੇਲਿ ॥

ਆਪ ਹੀ ਭਵਰਾ ਰੂਪ ਹੈ ਆਪ ਹੀ ਫੂਲ ਰੂਪ ਆਪ ਹੀ ਬੇਲ ਰੂਪ ਹੈ ਵਾ ਆਪ ਹੀ ਭਵਰਾ ਜਗਜਾਸੂ ਰੂਪ ਹੈ ਆਪ ਹੀ ਫੂਲ ਸ਼ੁਭ ਗੁਣ ਰੂਪੀ ਬੇਲ ਸਤਿ ਸੰਗਤ ਰੂਪੀ।

### ਆਪੇ ਸੰਗਤਿ ਮੀਤ ਮੇਲਿ ॥

ਆਪ ਹੀ ਈਸ਼੍ਵਰ ਮਿਤ੍ਰਾਂ ਕੀ ਸੰਗਤ ਮੈਂ ਮਿਲੇ ਹੈ।

### ਐਸੀ ਭਵਰਾ ਵਾਸੁ ਲੇ ॥

ਭਵਰਾ ਜਗਜਾਸੂ ਐਸੀ ਵਾਸ਼ਨਾ ਭਗਤੀ ਰੂਪੀ ਲੇਵੇ।

### ਤਰਵਰ ਫੂਲੇ ਬਨ ਹਰੇ ॥

ਸੰਤਾਂ ਰੂਪੀ ਤਰੋਵਰ ਹੈ ਸ਼ੁਭ ਗੁਣਾਂ ਰੂਪੀ ਫੂਲ ਹੈਂ ਨਾਮ ਰੂਪੀ ਬਨ ਕਹੀਏ ਜਲ ਸੇ ਹਰੇ ਹੈਂ ਵਾ ਸੰਸਾਰ ਬਨ ਮੈਂ ਸੰਤਾਂ ਰੂਪੀ ਤਰਵਰ ਹਰੇ ਹੂਏ ਫੂਲ ਰਹੇ ਹੈਂ।

### ਆਪੇ ਕਵਲਾ ਕੰਤ ਆਪਿ ॥

ਆਪ ਹੀ ਪ੍ਰਤਖ ਕਵਲਾ ਕਹੀਏ ਇਸਤ੍ਰੀ ਰੂਪ ਹੈ ਔਰ ਆਪ ਹੀ ਪ੍ਰਤਖ ਕੰਤ ਰੂਪ ਹੈ ਵਾ ਆਪ ਹੀ ਕਵਲਾ ਲਖਮੀ ਰੂਪਹੈ ਔਰ ਆਪ ਹੀ ਕੰਤ ਕਹੀਏ ਵਿਸ਼ਨੂ ਰੂਪ ਹੈ।ਤ੍ਰਿਤੀ–ਆਪ ਹੀ ਕਵਲਾ ਭਗਤੀ ਰੂਪ ਹੈ ਔਰ ਆਪ ਹੀ ਕੰਤ ਕਹੀਏ ਗਜਾਨ ਰੂਪ ਹੈ।

### ਆਪੇ ਰਾਵੇ ਸਬਦਿ ਥਾਪਿ ॥

ਆਪ ਹੀ ਸ਼ਬਦ ਕਹੀਏ ਸੰਸਾਰ ਕੋ ਥਾਪਕੇ ਰਵਨਾ ਕਰ ਰਹਾ ਹੈ ਵਾ ਜਿਸ ਕੋ ਆਪ ਗੁਰ ਸ਼ਬਦ ਮੈਂ ਥਾਪੇ ਹੈ ਉਸ ਜੀਵ ਰੂਪੀ ਇਸਤ੍ਰੀ ਕੋ ਆਪ ਹੀ ਰਾਵੇ ਹੈ।

### ਆਪੇ ਬਛਰੂ ਗਊ ਖੀਰੁ ॥

ਆਪ ਹੀ ਬੱਛਾ ਰੂਪ ਹੈ ਆਪ ਹੀ ਗਊ ਰੂਪ ਹੈ ਔਰ ਆਪ ਹੀ ਖੀਰ ਰੂਪ ਹੈ। ਦੁਤੀ–ਆਪ ਹੀ ਬਛਰੂ ਜ ਗਜਾਸੂ ਹੈ ਆਪਹੀ ਗਊ ਭਗਤੀ ਖੀਰ ਜਸ। ਤ੍ਰਿਤੀ–ਆਪ ਹੀ ਬਛਰੂ ਅਰਜਨ ਹੈ ਆਪ ਹੀ ਗਊ ਉਪਨਸ਼ਿਦਾਂ ਔਰ ਆਪ ਹੀ ਖੀਰ ਕਹੀਏ ਗੀਤਾ ਰੂਪ ਹੈ।

### ਆਪੇ ਮੰਦਰ ਥੰਮ ਸਰੀਰ ॥

ਅਪ ਹੀ ਸਰੀਰ ਰੂਪੀ ਮੰਦਰ ਕੋ ਥੰਮ ਰਹਾ ਹੈ।

### ਜੋਤਿ ਜੀਅ ਅਸੰਖ ਦੇਇ ਅਧਾਰ ॥

ਹੇ ਜੋਤੀ! ਅਸੰਖ ਹੀ ਜੀਵਾਂ ਕੋ ਆਪ ਅਧਾਰ ਦੇਤੇ ਹੈਂ।

### ਤੂ ਸਰ ਸਾਗਰ ਗੁਣੀ ਗਹੀਰ ॥

ਸਾਗਰ ਕੇ ਸਰ ਕਹੀਏ ਸਦਰਸ ਹੈਂ ਤੂੰ ਹੇ ਗੁਨੀ ਗਹੀਰ!

### ਪਰਮ ਹੀਰ ॥

ਪਰਮ ਸੁਧ ਹੀਰਾ ਹੈਂ।

## ਨਿਹਕੇਵਲ ਰਾਜਨੁ ਸੁਖੀ ਲੋਗ ॥ ੭ ॥

ਰਾਜਨ ਕੇ ਲੋਗ ਭਗਤ ਨਿਹਕੇਵਲ ਸੁਧ ਹੈਂ ਔਰ ਸੁਖੀ ਹੈਂ ॥ ੭ ॥ ਏਕ ਸਮੇ ਸਤਿਗੁਰ ਦੇਵਾਂ ਕੋ ਮੱਕੇਸ਼੍ਵਰ ਨੇ ਅਰਾਧਿਆ ਹੈ ਮਹਾਰਾਜ ਜਾ ਪ੍ਰਾਪਤ ਹੂਏ ਓਥੇ ਸਤਿਗੁਰ ਦੇਵਾਂ ਨੇ ਇਕ ਨਵੀਨ ਹੀ ਚਲਿਤ੍ਰ ਦੇਖਾ ਏਹੀ ਅਵਾਜ਼ ਆ ਰਹੀ ਹੈ ਖੁਦਾ ਅੱਲਾ ਸਲਾਮਾਲੇਕਮ ਇਹ ਰੰਗ ਦੇਖ ਕਰ ਹਿੰਦੂ ਧਰਮ ਕੀ ਬ੍ਰਿਧੀ ਲਈ ਸਤਿਗੁਰ ਦੇਵ ਜੀ ਈਸ਼੍ਵਰ ਅਗੇ ਬੇਨਤੀ ਪੂਰਬਕ ਇਕ ਅਸ਼ਟਪਦੀ ਉਚਾਰਤੇ ਹੈਂ:–

## ਬਸੰਤੁ ਹਿੰਡੋਲੁ ਮਹਲਾ ੧ ॥ ਘਰੁ ੨ ॥

## ੧ ੳ ਸਤਿਗੁਰਪ੍ਰਸਾਦਿ ॥

## ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥

ਨਉ ਖੰਡ ਸਤਦੀਪ ਚਉਦਾਂ ਭਵਨ ਤੀਨ ਗੁਨ ਚਾਰ ਜੁਗ ਵਾ ਚਾਰ ਦਿਸਾਂ ਐਸੀ ਮਹਲਤਿ ਕਹੀਏ ਮਹਲਾਵਟ ਚਾਰੁ ਸੁੰਦ੍ਰ ਹੇ ਈਸ਼੍ਵਰ ਤੈਨੇ ਬਹਾਲੀ ਇਸਥਤ ਕੀਤੀ ਹੈ ਵਾ ਮਹਲਤ ਕਹੀਏ ਇਸਤ੍ਰੀਆਂ ਵਾ ਮਹਲਤ ਕਹੀਏ ਮਹਲ ਵਾ ਇਤਿਆਦੀ ਮਹਲਾਵਟ ਤੇਰੀ ਚਾਰੀ ਦਾਸੀਆਂ ਹੈਂ।

## ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ ॥ ੧ ॥ਰਹਾਉ॥

ਚਾਰ ਬੇਦਾਂ ਰੂਪੀ ਦੀਵੇ ਚਹੂੰ ਜੁਗਾਂ ਦੇ ਹਾਥ ਮੈਂ ਦੀਏ ਇਕ ਇਕ ਵਾਰੀ ਆਪੋ ਆਪਣਾ ਪ੍ਰਕਾਸ਼ ਕਰੇ ਹੈਂ ਯਥਾ– ਸਤਯੁਗ ਕਾ ਸਜਾਮ, ਤ੍ਰੇਤੇ ਕਾ ਰਿਗ, ਦੁਆਪੁਰ ਕਾ ਯੁਜਰ, ਕਲਯੁਗ ਕਾ ਅਥਰਵਨ।

## ਘਰਿ ਘਰਿ ਲਸਕਰੁ ਪਾਵਕ ਤੇਰਾ ਧਰਮੁ ਕਰੇ ਸਿਕਦਾਰੀ ॥

ਘਰਾਂ ਘਰਾਂ ਸ਼ਰੀਰਾਂ ਮੈਂ ਹੇ ਈਸ਼੍ਵਰ ਪਾਵਕ ਆਦੀ ਤਤ ਹੀ ਆਪਕੀ ਲਸ਼ਕਰ ਹੈ ਵਾ ਪਰ ਘਰ ਸ਼ਰੀਰ ਸ਼ਰੀਰ ਤੇਰਾ ਪਾਵਕ ਕਹੀਏ ਪਾਇਕ ਯਾਨੇ ਦਾਸ ਧਰਮ ਅਧਰਮ ਵਿਚ ਮੈਂ ਸਿਕਦਾਰੀ ਥਾਨੇਦਾਰੀ ਕਰ ਰਹੇ ਹੈਂ ਵਾ ਧਰਮ ਰਾਜ ਹੀ ਸਿਕਦਾਰੀ ਕਰ ਰਹਾ ਹੈ ਯਥਾ– ਲਿਖ ਨਾਵੇ ਧਰਮੁ ਬਹਾਲਿਆ।

## ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥

ਧਰਤੀ ਰੂਪੀ ਦੇਗ ਇਕ ਵੇਰ ਹੀ ਈਸ਼੍ਵਰ ਪਾਸੋਂ ਜੀਵਾਂ ਕੋ ਮਿਲ ਗਈ ਯਥਾ ਦੇਗ ਮੈਂ ਸਭ ਕਿਛ ਹੋਤਾ ਹੈ ਵੈਸੇ ਹੀ ਇਸਤਰਾਂ ਜਾਨਣਾ ਮੀਨ ਵਿਚੋਂ ਸਭ ਕੁਛ ਹੋਵੇ ਹੈ ਵਾ ਧਰਤੀ ਉਪਜੀਵਾਂ ਨੂੰ ਇਕ ਵੇਰ ਹੀ ਦੇਗ ਮਿਲ ਗਈ ਯਾਨੇ ਜੋ ਈਸ਼੍ਵਰ ਕੀ ਇੱਛਿਆ ਹੋ ਚੁਕੀ ਸੋਈ ਹੋਵਨਾ ਹੈ ਹੇ ਈਸ਼੍ਵਰ ਭਾਗ ਹੀ ਆਪ ਕਾ ਇਕ ਵਡਾ ਭੰਡਾਰੀ ਹੈ।

## ਨਾਰਦੁ ਕਰੇ ਖੁਆਰੀ ॥

ਨਾਰਦਮੁਨ ਖੁਆਰੀ ਕਰੇ ਹੈ।

## ਲਵੈ ਅੰਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ ॥

ਅੰਧੇਰਾ ਬੰਧੀਖਾਨਾ ਹੈ ਯਾਨੇ ਜਿਸ ਮੈਂ ਕੁਛ ਨਹੀ ਸੁਝਦਾ। ਇਨ੍ਹਾਂ ਅਵਗੁਨਾਂ ਕਰਕੇ ਪੈਰ ਮੈਂ ਲੁਹਾਰੀ ਕਹੀਏ ਬੇੜੀ ਪੜੇਗੀ ਵਾ ਅਵਗੁਨਾਂ ਰੂਪੀ ਬੇੜੀ ਲਗੀ।

## ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੁਟਵਾਰੀ ॥

ਨਿਤਾਪ੍ਰਤੀ ਕਰਮਾਂ ਰੂਪੀ ਪੂੰਜੀ ਅਨੁਸਾਰ ਵਾ ਪੂੰਜੀ ਕਹੀਏ ਪੁੱਜਕੇ ਮੁਦਰਗਾਂ ਕੀ ਮਾਰ ਪੜੇਗੀ। ਪਾਪ ਵਿਚ ਮੈਂ ਕੁਟਵਾਰੀ ਕਹੀਏ ਕੋਤਵਾਲੀ ਕਰੇਗਾ।

ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮਾਰੀ ॥੪॥

ਜੈਸੀ ਤੁਮਾਰੀ ਨਦਰ ਹੈ ਭਾਵੇਂ ਮੰਦੀ ਹੈ ਸੋਈ ਵਾਰਤਾ ਹੋਣੀ ਹੈ ॥ ੪ ॥

ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥

ਹੇ ਆਦ ਪੁਰਖ ਅਬ ਆਪਕੋ ਅੱਲਾ ਸ਼ਬਦ ਕਹੇ ਹੈ ਅਬ ਸੇਖਾਂ ਕੀ ਵਾਰੀ ਆ ਰਹੀ ਹੈ ਯਾਨੇ ਏਹ ਕਹਿ ਰਹੇ ਹੈਂ ਆਉ ਸੇਖ ਜੀ ਆਉ ਸੇਖ ਜੀ।

ਦੇਵਲ ਦੇਵਤਿਆ ਕਰ ਲਾਗਾ ਐਸੀ ਕੀਰਤ ਚਾਲੀ ॥੫॥

ਅਬ ਦੇਵਤਿਆਂ ਕੇ ਦੇਵਲ ਕਹੀਏ ਮੰਦਰਾਂ ਮੈਂ ਕਰ ਲਗੇ ਹੈ ਜੋ ਕੋਈ ਦਰਸ਼ਨ ਕਰਨੇ ਆਵੇ ਹੈ ਏਹ ਕਹੇ ਹੈਂ ਕੁਝ ਭੇਟਾ ਹਾਜਰ ਕਰ ਜਾਨੀ। ਹੇ ਈਸ਼੍ਵਰ ਆਪ ਕੀ ਅਬ ਐਸੀ ਕੀਰਤੀ ਚਲੀ ਹੈ ਵਾ ਐਸੀ ਕੀਰਤ ਕਹੀਏ ਰੀਤੀ ਚਲੀ ਹੈ ॥ ੫ ॥

ਕੂਜਾ ਬਾਂਗ ਨਿਵਾਜ ਮੁਸੱਲਾ ਨੀਲ ਰੂਪ ਬਨਵਾਰੀ ॥

ਕੁੱਜੇ ਕਾ ਨਾਮ ਹਸਤਾਵਾ ਪੜ ਗਯਾ ਬਾਂਗਾਂ ਦੇ ਰਹੇ ਹੈਂ ਨਿਵਾਜਾਂ ਪੜ੍ਹ ਰਹੇ ਹੈਂ ਆਸਣ ਕੀ ਜਗਾ ਮੁਸੱਲਾ ਨੀਚੇ ਬਿਛਾ ਰਹੇ ਹੈਂ ਐ ਬਨਵਾਰੀ ਅਬ ਏਥੇ ਆਪ ਨੇ ਨੀਲ ਰੂਪ ਧਾਰ ਰਖਿਆ ਹੈ।

ਘਰਿ ਘਰਿ ਮੀਆਂ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥੬॥

ਸਭਨਾਂ ਜੀਆਂ ਕੇ ਘਰ ਘਰ ਮੈਂ ਏਹੀ ਹੋ ਰਹੀ ਹੈ ਆਉ ਮੀਆਂ ਜੀ ਆਉ ਮੀਆਂ ਜੀ ਹੇ ਈਸ਼੍ਵਰ ਏਥੇ ਆਪਕੀ ਅਵਰ ਹੀ ਬੋਲੀ ਹੋ ਰਹੀ ਹੈ ॥ ੬ ॥

ਜੇ ਤੂ ਮੀਰ ਮਹੀਪਤਿ ਸਾਹਿਬ ਕੁਦਰਤਿ ਕਉਣ ਹਮਾਰੀ ॥

ਹੇ ਮੀਰ ਮਹੀਪਤਿ ਸਾਹਿਬ ਕਹੀਏ ਪਾਤਸ਼ਾਹੋਂ ਕੇ ਪਾਤਸ਼ਾਹ ਜੇਕਰ ਤੂੰ ਐਸੀ ਹੀ ਬਾਤ ਕਰਨੀ ਚਾਹੇਂ ਤਾਂ ਇਸਕੋ ਹਟਾਵਨੇ ਮੈਂ ਹਮਾਰੀ ਕਉਨ ਕੁਦਰਤ ਕਹੀਏ ਸ਼ਕਤੀ ਹੈ।

ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮਾਰੀ ॥ ੭ ॥

ਚਾਰੇ ਕੁੰਟਾਂ ਮੈਂ ਸਲਾਮਾਲਿਕਮ ਕਰਨਗੇ ਨਿਮਸ਼ਕਾਰ ਨਹੀਂ ਕਰਨੀ ਘਰਾਂ ਘਰਾਂ ਮੈਂ ਤੁਮਾਰੀ ਸਿਫ਼ਤ ਹੋ ਰਹੀ ਹੈ ਉਸਤਤੀ ਸ਼ਬਦ ਨਹੀ ਹੈ ॥੭॥ ਜਬ ਇਤਨਾ ਪੂਰਬ ਕਹਾ ਤਬ ਅਕਾਸ ਗਿਰਾ ਭਈ ਕਹਾ ਤੁਮ ਕਿਆ ਚਾਹੁਤੇ ਹੋ? ਤਿਸ ਪਰ ਗੁਰਾਂ ਕਹਾ:-

ਤੀਰਥਿ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ॥

ਹਿੰਦੂ ਪਖ ਕਰ ਕਹੇ ਹੈਂ ਹੇ ਈਸ਼੍ਵਰ ਹਿੰਦੂਆਂ ਲੀਏ ਤੀਰਥ ਅਤੇ ਸਿੰਮ੍ਰਤੀਆਂ ਪੁੰਨ ਦਾਨ ਕਰਨਾ ਇਤਿਆਦਕ ਸਮੱਗ੍ਰੀ ਮਿਲੇ ਮਨੁਖਾ ਦੇਹ ਰੂਪੀ ਦਿਹਾੜੀ ਮੈਂ ਵਾ ਦਿਹਾੜੀ ਮੈਂ ਕੁਛ ਲਾਹਾ ਮਿਲਦਾ ਰਹੇ। ਈਸ਼੍ਵਰ ਨੇ ਕਹਾ ਤਥਾਸਤੂ ਔਰ ਆਪ ਕਿਆ ਮਾਂਗਤੇ ਹੋ? ਤਿਸ ਪਰ ਕਹੇ ਹੈਂ:-

ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮਾਲੀ ॥ ੮ ॥ ੧ ॥ ੮ ॥

ਹੇ ਈਸ਼੍ਵਰ ਹਮਾਰੇ ਕੋ ਤਾਂ ਨਾਮ ਜਪਨੇ ਕੀ ਵਡਿਆਈ ਮਿਲੇ ਮੇਕਾ ਕਹੀਏ ਇਕ ਇਕ ਘੜੀ ਮੈਂ ਸਮਾਲੀਏ ॥ ੮ ॥ ੧ ॥ ੮ ॥

ਬਸੰਤ ਹਿੰਡੋਲ ਮਹਲਾ ੨ ॥ ਘਰੁ ੪ ॥

ੴ ਸਤਿਗੁਰਪ੍ਰਸਾਦਿ ॥

ਕਾਂਇਆ ਨਗਰ ਬਾਲਕ ਇਕ ਵਸਿਆ ॥

ਕਾਂਇਆ ਰੂਪੀ ਨਗਰ ਮੈਂ ਇਕ ਬਾਲਕ ਮਨ ਵਸ ਰਹਾ ਹੈ।

ਇਹੁ ਮਿਰਤਕੁ ਮੜਾ ਸਰੀਰ ਹੈ ਸਭੁ ਜਗੁ ਜਿਤੁ ਰਾਮ ਨਾਮ ਨਹੀ ਵਸਿਆ ॥

ਸਭ ਜਗਤ ਮੈਂ ਇਹ ਸਰੀਰ ਮਿਰਤਕ ਦੇ ਮੜੇ ਵਤ ਹੈ ਜਿਸ ਮੈਂ ਰਾਮ ਨਾਮ ਨਹੀਂ ਹੈ।

ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨ ਬਿਦਰ ਘਰਿ ਆਇਆ ॥

ਮੈਂ ਦੀਨ ਪਰ ਜਬ ਅਦੀਨ ਮਹਾਰਾਜ ਦਇਆਲੂ ਹੂਏ ਤਾਂ ਐਸੇ ਪ੍ਰਾਪਤ ਹੂਏ ਜੈਸੇ ਬਿਦਰ ਕੇ ਘਰ ਮੈਂ ਕ੍ਰਿਸ਼ਨ ਆਪ ਚਲਕੇ ਗਏ।

ਮਿਲਿਓ ਸੁਦਾਮਾ ਭਾਵਨੀ ਧਾਰਿ ਸਭੁ ਕਿਛੁ ਆਗੈ ਦਾਲਦ ਭੰਜੁ ਸਮਾਇਆ ॥ ੧ ॥

ਸੁਦਾਮਾਂ ਕ੍ਰਿਸ਼ਨ ਕੋ ਭਾਵਨੀ ਧਾਰਕੇ ਮਿਲਿਆ ਸਭ ਕਿਛ ਪਦਾਰਥ ਅਗੇ ਹੀ ਪਾਪਤ ਕਰ ਦੀਏ ਜਨਮਾਂ ਕਾ ਦਲਿਦਰ ਭੰਜ ਦੀਆ ਅੰਤ ਕੋ ਆਪ ਨੇ ਵਿਚ ਹੀ ਸਮਾਇ ਲਿਆ ॥ ੧ ॥

ਬਸੰਤੁ ਮਹਲਾ ੫ ॥ ਘਰੁ ੧ ॥ ਦੁਤੁਕੀਆ ॥

ੴ ਸਤਿਗੁਰਪ੍ਰਸਾਦਿ ॥

ਸੁਣਿ ਸਾਖੀ ਮਨ ਜਪਿ ਪਿਆਰਾ ॥

ਹਮਾਰੇ ਪਾਸੋਂ ਸਾਖੀਆਂ ਸੁਣ ਕੇ ਮਨ ਮੈਂ ਪਿਆਰੇ ਕੋ ਜਪ ਸਾਖੀਆਂ ਕੌਨਸੀਆਂ, ਅਗੇ ਕਹੀਆਂ ਹੈਂ, ਸਪਸ਼ਟ ਆਮ ਪ੍ਰਸਿਧ ਹੈਂ:-

ਹਰਿ ਕਹੈ ਤੋਤ ॥

ਤੋਤੇ ਪਾਸੋਂ ਹਰ ਹਰ ਕਹਾਕੇ।

ਗਜਇੰਦ੍ਰ ਧਿਆਇਓ ॥

ਗਜਇੰਦ੍ਰ ਕਾ ਅਰਥ ਗਜਿੰਦ੍ਰ ਲੈਣਾ (ਹਸਤੀ) ਹਾਥੀ।

ਬਧਿਕ ਉਧਾਰਿਓ ਖਮਿ ਪ੍ਰਹਾਰ ॥

ਜਿਸ ਬੱਧਕ ਨੇ ਖਮਿ ਕਹੀਏ ਬਾਨ ਕਾ ਪ੍ਰਹਾਰ ਸ੍ਰੀ ਕ੍ਰਿਸ਼ਨ ਜੀ ਕੇ ਚਰਨਾਂ ਮੈਂ ਕੀਆ ਥਾ ਸੋ ਉਧਾਰਿਓ ਵਾ ਜਿਸਨੇ ਚਤੁਰ ਭੁਜ ਪੰਛੀ ਵਾਸਤੇ ਪ੍ਰਯਤਨ ਕੀਆ ਥਾ।

ਕੁਬਿਜਾ ਉਧਰੀ ਅੰਗੁਸਟ ਧਾਰ ॥

ਜਬ ਮਹਾਰਾਜ ਨੇ ਅੰਗੁਸਟ ਧਾਰਿਕੇ ਉਪਰ ਕੋ ਖੈਂਚੀ ਤਾਂ ਕੁਬਿਜਾਂ ਉਧਰੀ।

ਧੰਨੈ ਸੇਵਿਆ ਬਾਲ ਬੁਧਿ ॥

ਧੰਨੇ ਜੱਟ ਨੇ ਬਾਲਕ ਬੁਧੀ ਕਰਕੇ ਸੇਵਨ ਕੀਆ ਯਾਨੇ ਗੋਬਰ ਕਾ ਧੂਪ ਧੁਖਾਇਆ।

## ਨਾਮ ਦੇਵ ਹਰਿ ਜੀਉ ਬਸਹਿ ਸੰਗ ॥

ਨਾਮ ਦੇਵ ਕੇ ਤਾਂ ਹਰ ਵਕਤ ਹੀ ਹਰੀ ਪਾਸ ਅੰਗ ਸੰਗ ਵਸਿਆ ਲਿਖਾ ਹੈ ਨਾਮਦੇਵ ਕੋ ਬਹੱਤ੍ਰ ਵੇਰੀ ਦਰਸ਼ਨ ਹੂਆ ਹੈ।

## ਪਾਪ ਬੰਧਨ ਨਿਤ ਪਉਤ ਜਾਹਿ ॥

ਪਾਪਾਂ ਕੇ ਬੰਧਨ ਨਿਤਾਪ੍ਰਤੀ ਪੈਂਦੇ ਜਾਂਦੇ ਨੇ।

## ਮਾਇਆ ਮੋਹਿ ਬਹੁ ਭਰਮਿਆ। ਕਿਰਤ ਰੇਖ ਕਰਿ ਕਰਮਿਆ ॥ ੨ ॥

ਅੰਨ੍ਹੈ ॥ ਕਿਰਤ ਕਹੀਏ ਕੀਤੇ ਕਰਮਾਂ ਕੀ ਰੇਖਾ ਕਰਕੇ ਮਾਇਆ ਕੇ ਮੋਹ ਕਰ ਬਹੁਤ ਹੀ ਭਰਮਿਆ ॥ ੨ ॥

## ਬਸੰਤ ਕੀ ਵਾਰ ਮਹਲਾ ੫ ॥

## ੧ ਓ ਸਤਿਗੁਰਪ੍ਰਸਾਦਿ ॥

ਬਸੰਤ ਕੀ ਵਾਰ ਨਿਰੂਪਨ ਕਰੇ ਹੈਂ ਇਸ ਕੀ ਉਥਾਨਕਾ ਐਸੇ ਹੈ। ਜਿਸ ਸਮੇ ਸ੍ਰੀ ਗੁਰੂ ਅਰਜਨ ਦੇਵ ਜੀ ਰਾਮ ਸਰੋਵਰ ਤੀਰਥ ਉਪਰ ਵਿਸਥਿਤ ਹੁਇ ਮੁਖਾਰਬਿੰਦ ਸੇ ਇਸ ਵਾਰ ਕੋ ਉਚਾਰ ਰਹੇ ਸੇ ਉਸ ਸਮੇ ਮਧਯਾਨ ਕਾ ਵਕਤ ਅੰਨ ਤਿਆਰ ਪੜਾ ਲਾਂਗਰੀ ਨੇ ਆਕੇ ਹੱਥ ਜੋੜਕੇ ਬੇਨਤੀ ਕੀਤੀ ਹੇ ਸਤਿਗੁਰੋ ਲੰਗਰ ਤਿਆਰ ਹੈ ਆਪ ਅੰਨ ਪਾਵੋ ਇਹ ਸੁਨਕੇ ਮਹਾਰਾਜ ਨੇ ਜਾਨਾ ਅੰਨ ਦੇਵਤਾ ਕੀ ਨਿਰਾਦਰੀ ਠੀਕ ਨਹੀਂ ਉਸ ਵਕਤ ਤਿੰਨ ਹੀ ਸਿਰਫ ਪਾਉੜੀਆਂ ਉਚਾਰੀਆਂ ਸੀ ਸੋ ਤਿੰਨ ਹੀ ਲਿਖ ਦਿਤੀਆਂ ਤਾਤਪਰਯ ਯਿਹ ਜਨਾਇਆ ਹੈ ਕਿ ਜਬ ਅੰਨ ਤਿਆਰ ਹੋਵੇ ਉਸ ਵਕਤ ਸਰਬ ਵਿਵਹਾਰ ਛੋਡਕੇ ਅੰਨ ਛਕ ਲੇਵੇ ਯਥਾ—ਧੰਨ ਅਨਾਦ ਠਾਕੁਰ ਮਨ ਮਾਨਿਆ। ਇਹ ਜੋ ਸੋਭਨੀਕ ਮਨੁਖਾ ਦੇਹ ਰੂਪੀ ਬਸੰਤ ਰੁਤ ਹੈ ਇਹ ਪੂਰਬਲੇ ਲਿਖੇ ਕ੍ਰਮਾਂ ਅਨੁਸਾਰ ਪਾਈਦੀ ਹੈ।

## ਵਣੁ ਤ੍ਰਿਣੁ ਤ੍ਰਿਭਵਣ ਮਉਲਿਆ ਅੰਮ੍ਰਿਤ ਫਲ ਪਾਈ ॥

ਅੰਮ੍ਰਿਤ ਫਲ ਨਾਮ ਵਾ ਗਿਆਨ ਪਾਇਆ ਉਸਕੀ ਦ੍ਰਿਸ਼ਟੀ ਮੈਂ ਵਨ ਤ੍ਰਿਣ ਤ੍ਰਿਭਵਣ ਸਭ ਹਰੇ ਹੈਂ ਵਾ ਵਣ ਸਰੀਰ ਤ੍ਰਿਣ ਇੰਦ੍ਰੇ ਤ੍ਰਿਭਵਨ ਤਿੰਨੇ ਸ਼ਰੀਰ ਹਰੇ ਭਏ ਹੈਂ।

## ਲਥੀ ਸਭ ਛਾਈ ॥

ਸਭ ਛਾਈ ਅਵਿੱਦਿਆ ਲਥ ਗਈ।

## ਫਿਰਿ ਬਾਹੁੜਿ ਨਾ ਧਾਈ ॥ ੧ ॥

ਪੁਨਾਂ ਲਖ ਚੁਰਾਸੀ ਕੇ ਫੇਰੇ ਮੈਂ ਧਾਈ ਨਹੀਂ ਹੋਤੀ ॥ ੧ ॥

## ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥

ਜਿਸਨੇ ਸਚੇ ਗੁਰਾਂ ਨਾਲ ਢੋਆ ਕਹੀਏ ਮਿਲਾਪ ਕੀਆ ਹੈ ਵਾ ਸਚੇ ਈਸ਼੍ਵਰ ਨਾਲ ਮਿਲਾਮ। ਤ੍ਰਿਤੀ—ਸਚ ਨਾਮ ਰੂਪੀ ਢੋਆ ਕਹੀਏ ਭੇਟਾ ਰਾਖੀ ਹੈ ਤਿਸਨੇ ਪੰਜੇ ਮਹਾਬਲੀ ਕਾਮਾਦਕ ਬਧੇ ਹੈਂ।

## ਨਿਤ ਨਵਾ ਨਰੋਆ ॥

ਨਿਤਾਪ੍ਰਤੀ ਨਵਾ ਨਰੋਇਆ ਕਹੀਏ ਨਵੀਨ ਤੇ ਨਵੀਨ ਹੂਆ ਵਾ ਨਵੀਨ ਹੂਆ ਅਤੇ ਨਿਰੋਆ ਕਹੀਏ ਨਿਰੋਗ ਹੂਆ।

## ਫਿਰ ਪਾਇ ਨ ਮੋਆ ॥

ਪੁਨਾ ਮੋਆ ਕਹੀਏ ਬਮੋ ਵਿਚ ਨਹੀਂ ਪਾਇਆ ਜਾਤਾ ਵਾ ਮੋਆ ਕਹੀਏ ਮਰਨੇ ਵਿਚ ਨਹੀਂ ਪਾਇਆ ਜਾਤਾ।

ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥

ਪ੍ਰਸ਼ਨ–ਕਿਥੋਂ ਸੰਸਾਰ ਉਤਪੰਨ ਹੂਆ ਹੈ ? ਔਰ ਕਹ ਕਹੀਏ ਕਿਸਕੇ ਆਸਰੇ ਮੈਂ ਰਹੇ ਹੈ ? ਕਹਾਂ ਜਾਕੇ ਸਮਾਵੇ ਹੈ ? ਉਤ੍ਰ:–

ਅਧਜਾਹਾਰ ॥ ੩ ॥ ੧ ॥

ਬ੍ਰਹਮ ਤੇ ਉਤਪੰਨ ਹੂਆ, ਬ੍ਰਹਮ ਕੇ ਆਸਰੇ ਮੈਂ ਰਹੇ, ਅੰਤ ਕੋ ਉਸੀ ਮੈਂ ਸਮਾਵੇ ਹੈ ॥ ੩ ॥ ੧ ॥

## ਬਸੰਤੁ ਬਾਣੀ ਭਗਤਾਂ ਕੀ ਕਬੀਰ ਜੀ ਘਰੁ ੧ ॥

### ੧ ਓ ਸਤਿਗੁਰਪ੍ਰਸਾਦਿ ॥

ਸਮਾਨ ਬਜਾਪਕਤਾ ਦਿਖਾਵਤੇ ਕਹਿਤੇ ਹੈਂ :–

ਮਉਲੀ ਧਰਤੀ ਮਉਲਿਆ ਅਕਾਸੁ ॥

ਹੇ ਭਾਈ ਰਾਜਾ ਰਾਮ ਕੀ ਚੇਤਨ ਸੱਤਾ ਕਰ ਧਰਤੀ ਮੌਲ ਰਹੀ ਹੈ ਪੁਨਹ ਤਿਸ ਕਰ ਆਕਾਸੁ ਭੀ ਪ੍ਰਫੁਲਤ ਹੋ ਰਹਾ ਹੈ ਵਾ ਜਿਸਕੀ ਸੱਤਾ ਧਰਤੀ ਮੈਂ ਮਿਲ ਰਹੀ ਹੈ ਵੋਹੀ ਰਾਜਾ ਰਾਮੁ ਅਕਾਸ ਮੈਂ ਮਿਲ ਰਹਾ ਹੈ।

ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥

ਆਤਮ ਪ੍ਰਗਾਸ ਰੂਪ ਘਟ ਘਟ ਮੈਂ ਮਿਲਾ ਹੂਆ ਹੈ ਵਾ (ਘਟਿ ਘਟਿ) ਜੋ ਸਰੀਰ ਮਾਤ੍ਰ ਹੈ ਸੋ ਆਤਮ ਕੇ ਪ੍ਰਕਾਸ਼ ਕਰਕੇ ਪ੍ਰਫੁਲਤ ਹੋ ਰਹਾ ਹੈ।

ਰਾਜਾ ਰਾਮੁ ਮਉਲਿਆ ਅਨਤ ਭਾਇ ॥

ਰਾਜਾ ਰਾਮ ਅਨੇਕ (ਭਾਇ) ਪ੍ਰਕਾਰੋਂ ਕਰ ਮਿਲ ਰਹਿਆ ਹੈ।

ਜਹ ਦੇਖਉ ਤਹ ਰਹਿਆ ਸਮਾਇ ॥ ੧ ॥ ਰਹਾਉ ॥

ਜਹਾਂ ਦੇਖੋ ਤਹਾਂ ਹੀ ਸਮਾਇ ਰਹਾ ਹੈ।

ਦੁਤੀਆ ਮਉਲੇ ਚਾਰਿ ਬੇਦ ॥

ਧਰਤੀ ਅਕਾਸ ਆਦਿਕ ਤਾਂ ਵਾਚ ਹੈ ਔਰ ਬੇਦ ਬਾਚਕ ਹੈ ਇਸਤੇ ਕਹੇ ਹੈ ਇਕ ਤਾਂ ਵਾਚਾਂ ਵਿਚ ਭੀ ਮਿਲ ਰਹਾ ਹੈ। ਦੁਤੀ–ਵਾਚਕ ਕੌਨ ਬੇਦ ਤਿਨਾਂ ਮੈਂ ਭੀ ਮਿਲ ਰਹਾ ਹੈ। (ਦੁਤੀਆ ਮਉਲੇ ਚਾਰਿ ਵੇਦ) ਦ੍ਵੈਤ ਭਾਵ ਰੂਪ ਸੰਸਾਰ ਅਰ ਚਾਰੋਂ ਬੇਦ ਭੀ ਤਿਸਕੀ ਚੇਤਨ ਸੱਤਾ ਕੋ ਪਾਇ ਕਰ ਮੌਲੇ ਹੂਏ ਹੈਂ ਵਾ ਇਨਮੇਂ ਭੀ ਰਾਜਾ ਰਾਮ ਕੀ ਸੱਤਾ ਮਿਲੀ ਹੂਈ ਹੈ।

ਸਿੰਮ੍ਰਿਤਿ ਮਉਲੀ ਸਿਉ ਕਤੇਬ ॥ ੨ ॥

ਸਿੰਮ੍ਰਿਤੀਆਂ ਭੀ ਕਤੇਬੋਂ ਕੇ ਸਹਿਤ ਮੌਲ ਰਹੀ ਹੈਂ ਵਾ ਕਤੇਬੋਂ ਕੇ ਸਹਿਤ ਸਿੰਮ੍ਰਿਤੀਓਂ ਮੇਂ ਤਿਸਕੀ ਸੱਤਾ ਮਿਲ ਰਹੀ ਹੈ ॥ ੨ ॥

ਸੰਕਰੁ ਮਿਲਿਓ ਜੋਗ ਧਿਆਨ ॥

ਸ਼ਿਵਜੀ ਜੋਗ ਧਜਾਨ ਕਰ ਪ੍ਰਫੁਲਤ ਹੋ ਰਹਾ ਹੈ ਵਾ ਸ਼ਿਵਜੀ ਮੇਂ ਜੋਗ ਧਜਾਨ ਰੂਪ ਹੋਕਰ ਮਿਲ ਰਹਾ ਹੈ।

ਕਬੀਰ ਕੇ ਸੁਆਮੀ ਸਭ ਸਮਾਨ ॥ ੩ ॥ ੧ ॥

ਕਬੀਰ ਜੀ ਕਹਿਤੇ ਹੈਂ ਹਮਾਰੇ ਕੋ ਸ੍ਵਾਮੀ ਸਭ ਮੈਂ ਸਮਾਨ ਹੀ ਦ੍ਰਿਸਟਿ ਆਵਤਾ ਹੈ ॥ ੩ ।

ਪੰਡਿਤ ਜਨ ਮਾਤੇ ਪੜਿ ਪੁਰਾਨ ॥

ਪੰਡਿਤ ਜਨ ਪੁਰਾਣੋਂ ਕੋ ਪੜ੍ਹ ਕਰ ਮਤੇ ਹੂਏ ਹੈਂ।

ਜੋਗੀ ਮਾਤੇ ਜੋਗ ਧਿਆਨ ॥

ਜੋਗੀ ਜੋਗ ਧਿਆਨ ਮੇਂ ਮਾਤੇ ਹੂਏ ਹੈਂ ਭਾਵ ਹੰਕਾਰ ਸਹਿਤ ਹੈਂ।

ਸੰਨਿਆਸੀ ਮਾਤੇ ਅਹੰਮੇਵ ॥

ਸੰਨਿਆਸੀ ਭੀ (ਅਹੰਮੇਵ) ਹੰਕਾਰ ਮੇਂ ਮਾਤੇ ਹੂਏ ਹੈਂ।

ਤਪਸੀ ਮਾਤੇ ਤਪ ਕੈ ਭੇਵ ॥ ੧ ॥

ਤਪਸੀ ਤਪ ਕੇ (ਭੇਵ) ਪ੍ਰਕਾਰ ਮੇਂ ਮੱਤੇ ਹੂਏ ਹੈਂ॥ ੧ ॥

ਸਭ ਮਾਤੇ ਕੋਊ ਨ ਜਾਗ ॥

ਸਭ ਜੀਵ ਹੰਕਾਰ ਕਰ ਮਾਤੇ ਹੂਏ ਹੈਂ ਕੋਈ ਜਾਗਤਾ ਨਹੀਂ।

ਸੰਗ ਹੀ ਚੋਰ ਘਰੁ ਮੁਸਨ ਲਾਗ ॥ ੧ ॥ ਰਹਾਉ ॥

ਕਿਉਂਕਿ ਕਾਮਾਦਿਕ ਚੋਰ ਸੰਗ ਹੀ (ਘਰੁ) ਅੰਤਸ਼ਕਰਣ ਮੈ ਸੁਭ ਗੁਣ ਰੂਪੀ ਧਨ ਕੋ ਲੂਟਨੇ ਲਾਗੇ ਹੂਏ ਹੈਂ।

ਜੋ ਕਹੇ ਕੋਈ ਜਾਗਤਾ ਭੀ ਹੈ ? ਤਿਸ ਪਰ ਕਹਿਤੇ ਹੈਂ:-

ਜਾਗੇ ਸੁਕਦੇਉ ਅਰੁ ਅਕੂਰੁ ॥

ਸੁਕਦੇਵ ਜੀ ਅਰ (ਅਕੂਰੁ) ਅਕਰੂਰ ਜੀ ਗਜਾਨ ਕਰਕੇ ਜਾਗੇ ਹੈਂ।

ਹਣਵੰਤੁ ਜਾਗੇ ਧਰਿ ਲੰਕੂਰੁ ।

(ਹਣਵੰਤ) ਹਨੂਮਾਨ ਔਰ (ਧਰਿ ਲੰਕੂਰੁ) ਸੁਗ੍ਰੀਵ ਜਾਗੇ ਹੈਂ।

ਸੰਕਰੁ ਜਾਗੇ ਚਰਨ ਸੇਵ ॥

(ਸੰਕਰੁ) ਸ਼ਿਵਜੀ ਰਾਮ ਜੀ ਕੇ ਚਰਨ ਸੇਵਨੇ ਕਰ ਜਾਗੇ ਹੈਂ।

ਕਲਿ ਜਾਗੇ ਨਾਮਾ ਜੈਦੇਵ ॥ ੨ ॥

ਔਰ ਕਲਿਜੁਗ ਮੇਂ ਨਾਮਦੇਵ ਜੈਦੇਵ ਆਦਿਕ ਜਾਗੇ ਹੈਂ ॥ ੨ ॥

ਜਾਗਤ ਸੋਵਤ ਬਹੁ ਪ੍ਰਕਾਰ ॥

ਜਾਗਣਾ ਔਰ ਸੋਵਨਾ ਬਹੁਤ ਪ੍ਰਕਾਰ ਕਾ ਹੈ।

ਗੁਰਮੁਖ ਜਾਗੇ ਸੋਈ ਸਾਰ ॥

ਪਰੰਤੂ ਜੋ ਕੋਈ ਗੁਰਾਂ ਦਵਾਰੇ ਜਾਗਤਾ ਹੈ ਵੋਹੀ (ਸਾਰੁ) ਸ੍ਰੇਸ਼ਟ ਹੈ।

ਇਸ ਦੇਹੀ ਕੇ ਅਧਿਕ ਕਾਮ ॥

ਇਸ (ਦੇਹੀ) ਜੀਵ ਕੇ ਅਧਿਕ ਕਾਮ ਆਉਣੇ ਵਾਲਾ ਜੋ ਰਾਮ ਨਾਮ ਹੈ।

## ਕਹਿ ਕਬੀਰ ਭਜਿ ਰਾਮ ਨਾਮ ॥ ੩ ॥ ੨ ॥

ਕਬੀਰ ਜੀ ਕਹਿਤੇ ਹੈਂ ਰਾਮ ਨਾਮ ਭਜੁ ॥੩ ॥੨॥ ਇਸ ਸਬਦਕੇ ਦੋ ਅਰਥ ਹੈਂ ਏਕ ਅਤਯੰਤਾ ਭਾਵ ਮੇਂ ਦੂ । ਸਿਧਾਂਤ ਮੇਂ । ਸੋ ਸਿਧਾਂਤ ਕਹਿਤੇ ਹੈਂ:-

ਕਬੀਰ ਜੀ ਪਾਸ ਪੰਡਤ ਚਲਕੇ ਆਇਆ ਹੈ ਆਕੇ ਬੇਨਤੀ ਕੀਤੀ ਹੈ ਮਹਾਰਾਜ ਇਹ ਸੰਸਾਰ ਸੱਤ ਹੈ ਵਾ ਅਸੱਤ ਹੈ ? ਕਬੀਰ ਜੀ ਕਹੇਹੈਂ ਅਸੱਤਹੈ । ਕੈਸੇ? ਇਸਮੇਂ ਅਤਯੰਤਾ ਭਾਵ ਕਹੇ ਹੈਂ:-

## ਜੋਇ ਖਸਮੁ ਹੈ ਜਾਇਆ ॥

(ਜੋਇ) ਮਾਯਾ ਅਰ (ਖਸਮ) ਈਸ੍ਵਰ ਨੇ ਮਨ ਪੁਤ੍ਰ ਕੋ (ਜਾਇਆ) ਉਤਪੰਨ ਕੀਆ ਹੈ । (ਜੋਇ ਖਸਮੁ ਹੈ ਜਾਇਆ) ਜੋਇ ਕਹੀਏ ਇਸਤ੍ਰੀ ਨੇ ਖਸਮੁ ਕਹੀਏ ਕੰਤ ਕੋ ਜਾਇਆ ਉਤਪੰਨ ਕੀਆ ਹੈ ।

## ਪੂਤਿ ਬਾਪੁ ਖੇਲਾਇਆ ॥

(ਬਾਪੁ) ਈਸਰ ਨੇ ਮਨ ਪੁਤ੍ਰ ਕੋ ਖਿਲਾਯਾ ਭਾਵ ਸੱਤਾ ਦੇਕਰ ਬਿਚਰਾਇਆ ਹੈ । (ਪੂਤਿ ਬਾਪੁ ਖੇਲਾਇਆ)ਪੁਤ੍ਰ ਨੇ ਅਪਨੇ ਬਾਪੂ ਕੋ ਖਿਡਾਇਆ ਹੈ ।

## ਬਿਨ ਸ੍ਰੂਵਨਾ ਖੀਰੁ ਪਿਲਾਯਾ ॥ ੧ ॥

(ਸ੍ਰੂਵਨਾ) ਥਨਾਂ ਸੇ ਬਿਨਾਂ ਹੈ ਔ ਮਾਯਾ ਨੇ ਵਿਸੇ ਭੋਗ ਰੂਪ ਦੂਧ ਪਿਲਾਯਾ ਹੈ ਭਾਵ ਅਕਾਰ ਰਹਤ ਮਾਯਾ ਜੀਵੋਂ ਕੋ ਅਨੰਦ ਦੇ ਰਹੀ ਹੈ । (ਬਿਨੁ ਸ੍ਰੂਵਣਾ ਖੀਰ ਪਿਲਾਯਾ) ਸ੍ਰੂਵਣੇ ਵਾਲੇ ਜੋ ਅਸਥਨ ਯਾਨੇ ਜਿਨ੍ਹਾਂ ਵਿਚੋਂ ਦੁਧ ਸ੍ਰੂਵਦਾ ਹੈ ਤਿਨ੍ਹਾਂ ਅਸਥਨਾਂ ਬਿਨਾਂ ਪੁਤ੍ਰ ਕੋਪ ਇਸਤ੍ਰੀ ਨੇ ਖੀਰ ਦੁਧ ਪਾਨ ਕਰਵਾਇਆ ਹੈ ॥ ੧ ॥

## ਦੇਖਹੁ ਲੋਗਾ ਕਲਿਕੋ ਭਾਉ ॥

ਹੇ ਲੋਗੋ (ਕਲਿ) ਅਵਿਦਯਾ ਕਾ (ਭਾਉ) ਪ੍ਰਤਾਪ ਦੇਖੋ । (ਦੇਖਹੁ ਲੋਗਾ ਕਲਿਕੋ ਭਾਉ) ਦੇਖੋ ਹੇ ਲੋਗਾ ਜੈਸੇ ਕੋਈ ਕਹੇ ਕਲਹ ਵਲੋ ਬਿਲੀ ਚੂਹਾ ਇਨਕਾ ਭਾਉ ਕਹੀਏ ਪ੍ਰੇਮ ਹੈ ਆਪਸ ਮੈਂ ਇਹ ਬਾਤ ਜੈਸੇ ਅਸੰਭਵ ਹੈ । ਅੰਤ ਕੋ ਜਾ ਕੇ ਤਾਤਪ੍ਰਯ ਨਿਕਾਲਾਂਗੇ ।

## ਸੁਤਿ ਮੁਕਲਾਈ ਅਪਨੀ ਮਾਉ ॥ ੧ ॥ ਰਹਾਉ ॥

(ਸੁਤਿ)ਪੁਤ੍ਰ ਜੀਵ ਨੇਅਪਨੀ ਮਾਉ ਮਾਯਾਮੁਕਲਾਈਹੈ ਅਰਥਾਤ ਅਪਨੀ ਕਰ ਮਾਨੀ ਹੈ। (ਸੁਤਿ ਮੁਕਲਾਈ ਅਪਨੀ ਮਾਉ) ਜੈਸੇ ਸੁਤ ਪੁਤਰ ਨੇ ਅਪਨੀ ਮਾਤਾ ਕਾ ਮੁਕਲਾਵਾ ਲਿਆਂਦਾ ਹੈ ।

## ਪਗਾ ਬਿਨੁ ਹੁਰੀਆ ਮਾਰਤਾ ॥

ਮਨੁ (ਪਗਾ) ਪੈਰਾਂ ਸੇ ਬਿਨਾ ਹੈ ਅਰੁ (ਹੁਰੀਆ) ਛਾਲਾਂ ਮਾਰਤਾ ਹੈ ਭਾਵ ਕਲਪਨਾਂ ਕਰਕੇ ਦੇਸਾਤ੍ਰੋਂ ਮੈਂ ਚਲਾ ਜਾਤਾ ਹੈ । (ਪਗਾ ਬਿਨੁ ਹੁਰੀਆ ਮਾਰਤਾ) ਜੈਸੇ ਹੈ ਤਾਂ ਪੈਰਾਂ ਤੇ ਬਿਨਾਂ ਫੇਰ ਹੁਰੀਆ ਕਹੀਏ ਛਾਲਾਂ ਮਾਰਤਾ ਹੈ ।

## ਬਦਨੈ ਬਿਨੁ ਖਿਰ ਖਿਰ ਹਾਸਤਾ ॥

ਮੁਖ ਸੇ ਬਿਨਾਹੈ ਔਰਖਿੜ ਖਿੜ ਕਰ ਹਸਤਾ ਹੈ ਭਾਵ ਵਿਸ਼ਯੋਂ ਕਰ ਅਧਿਕ ਪ੍ਰਸੰਨਤਾ ਮਾਨਤਾ ਹੈ । (ਬਦਨੈ ਬਿਨੁ ਖਿਰ ਖਿਰ ਹਾਸਤਾ) ਜੈਸੇ ਹੈ ਤਾਂ ਬਦਨੈ ਕਹੀਏ ਮੁਖ ਬਿਨਾ ਫੇਰ ਖਿਰ ਖਿੜ ਕਹੀਏ ਟੈਹ ਟੈਹ ਕਰਕੇ ਹਸਤਾ ਹੈ ।

## ਨਿਦ੍ਰਾ ਬਿਨੁ ਨਰੁ ਪੈ ਸੋਵੈ ॥

(ਨਰੁ) ਮਨੁਖ ਭਾਵ ਜੀਵ ਵਾਸਤਵ ਤੇ ਅਵਿਦਯਾ ਰੂਪ ਨਿਦ੍ਰਾ ਸੇ ਬਿਨਾ ਹੈ (ਪੈ) ਬਹੁੜੋ ਅਵਿਦਯਾ ਕਰ ਸੋਇ ਰਹਾ ਹੈ ਭਾਵ ਈਸਰ ਤੇ ਅਗਯਾਤ ਹੋ ਰਹਾ ਹੈ । (ਨਿਦ੍ਰਾ ਬਿਨੁ ਨਰੁ ਪੈ ਸੋਵੈ) ਜੈਸੇ ਨਿੰਦ੍ਰਾ ਆਈ ਨਹੀਂ ਨਿੰਦ੍ਰਾ ਬਿਨਾ ਹੀ ਨਰ ਪੈਕੇ ਸੈਨ ਕਰ ਰਹਾ ਹੈ ।

## ਬਿਨੁ ਬਾਸਨੁ ਖੀਰੁ ਬਿਲੋਵੈ ॥ ੨ ॥

ਬਿਨ ਬਾਸਨ ਬਿਰਤਾ ਰੂਪ ਭਾਂਡੇ ਤੇ ਬਿਨਾ ਹੈ ਭਾਵ ਮਿਥਯਾ ਸਰੀਰ ਕੋ ਪਾਇ ਕਰ (ਖੀਰ ਬਿਲੋਵੈ) ਸੁਖੋਂ ਕੀ ਇਛਾ ਕਰਤਾ ਹੈ। ( ਬਿਨੁ ਬਾਸਨੁ ਖੀਰੁ ਬਿਲੋਵੈ) ਜੈਸੇ ਬਾਸਨ ਕਹੀਏ ਪਾਤ੍ਰ ਬਿਨਾ ਹੀ ਖੀਰ ਦਧੀ ਕੋ ਵਲੋਵੈ।

## ਬਿਨੁ ਅਸਥਨੁ ਗਊ ਲਵੇਰੀ ॥

ਮਾਯਾ ਗਊ ਸੁਖ ਰੂਪ ਅਸਥਨੋਂ ਸੇ ਬਿਨਾ ਹੈ ਅਰ ਮਨ ਨੇ (ਲਵੇਰੀ) ਭਾਵ ਸੁਖ ਰੂਪ ਜਾਣੀ ਹੈ। (ਬਿਨੁ ਅਸਥਨੁ ਗਊ ਲਵੇਰੀ) ਜੈਸੇ ਕਹੇ ਬਿਨਾਂ ਅਸਥਨਾਂ ਤੇ ਜੋ ਗਊ ਸੋ ਬਡੀ ਲਵੇਰੀ ਹੈ ਅਖੂਪ ਦਧੀ ਨਾਲ ਤ੍ਰਿਪਤ ਹੋਤੇ ਹੈਂ।

## ਪੈਡੇ ਬਿਨੁ ਬਾਟ ਘਨੇਰੀ ॥

ਵਾਸਤਵ ਤੇ ਜੀਉ(ਪੈਡੇ ਬਿਨੁ) ਭਾਵ ਅਚਲ ਰੂਪ ਹੈ ਔ ਭੂਲ ਕਰ ਘਨੀ ਵਾਟ ਮੰਨ ਛੋਡੀ ਹੈ ਭਾਵ ਆਪਕੋ ਜਨਮਤਾ ਮਰਤਾ ਮਾਨਤਾ ਹੈ। (ਪੈਡੇ ਬਿਨੁ ਬਾਟ ਘਨਰੀ) ਜੈਸੇ ਪੰਡ ਕਾ ਤਾਂ ਅਭਾਵ ਹੈ ਯਾਨੇ ਪੈਡਾ ਹੈ ਨਹੀਂ ਉਸ ਤੇ ਬਿਨਾ ਘਨੇਰੀ ਹੀ ਬਾਟ ਹੈ।

## ਬਿਨੁ ਸਤਿਗੁਰ ਬਾਟ ਨ ਪਾਈ ॥

ਮਨ ਨੇ ਬਿਨਾ ਸਤਿਗੁਰੋਂ ਕੇ ਵੀਚਾਰ ਰੂਪੀ ਵਾ ਭਗਤੀ ਰੂਪੀ ਵਾਟ ਨਹੀਂ ਪਾਈ। (ਬਿਨੁ ਸਤਿਗੁਰ ਬਾਟ ਨ ਪਾਈ ) ਜੈਸੇ ਇਹ ਪੂਰਬ ਗੱਲਾਂ ਤਿੰਨ ਕਾਲ ਹੀ ਨਹੀਂ ਹੋ ਸਕਤੀਆਂ ਤੈਸੇ ਹੀ ਏਹ ਸੰਸਾਰ ਹੈ ਪਰੰਤੂ ਐਸੇ ਅਤਯੰਤਾ ਕਾ ਭਾਵ ਨਿਸਚੇ ਕਰਨੇ ਰੂਪੀ ਬਾਟ ਰਸਤਾ ਸਤਿਗੁਰਾਂ ਬਿਨਾਂ ਨਹੀਂ ਪਾਇਆ ਜਾਤਾ।

## ਕਹੁ ਕਬੀਰ ਸਮਝਾਈ ॥ ੩ ॥

ਕਬੀਰ ਜੀ ਐਸੇ ਸਮਝਾਇ ਕਰ ਕਹਿਤੇ ਹੈਂ ਕਿ ਗੁਰੋਂ ਕੀ ਕ੍ਰਿਪਾ ਤੇ ਰਸਤਾ ਪਾਈਤਾ ਹੈ। (ਕਹੁ ਕਬੀਰ ਸਮਝਾਈ) ਕਬੀਰ ਜੀ ਕਹੇ ਹੈਂ ਇਹ ਬਾਤ ਹਮ ਨੇ ਤੇਰੇ ਕੋ ਸਮਝਾਈ ਹੈ । ਦੂਤੀ ਅਰਥ ਅਬ ਕਹੇ ਹੈਂ ਓਹੁ ਈਸ਼੍ਵਰ ਐਡਾ ਸਮਰਥ ਉਸਕਾ ਚਿੰਤਨ ਇਹ ਜੀਵ ਨਹੀਂ ਕਰੇ ਹੈ। (ਦੇਖਹੁ ਲੋਗਾ ਕਲਿ ਕੋ ਭਾਉ ) ਹੇ ਲੋਗੋ ਕਲਜੁਗ ਕਾ ਭਾਉ ਕਹੀਏ ਪ੍ਰਕਾਰ ਵਾ ਪ੍ਰਤਾਪ ਤੁਮ ਦੇਖੋ। (ਜੋਇ ਖਸਮੁ ਹੈ ਜਾਇਆ। ਪੂਤਿ ਬਾਪੁ ਖੇਲਾਇਆ ) ਖਸਮ ਕਹੀਏ ਈਸ਼੍ਵਰ ਨੇ ਔਰ ਜੋਇ ਕਹੀਏ ਮਾਇਆ ਨੇ ਮਿਲਕੇ ਯਾਨੇ ਮਾਇਆ ਸਬਲ ਹੋਕੇ ( ਜਾਇਆ ਪੂਤਿ ) ਇਹ ਪੁਤ੍ਰ ਜੀਵ ਕੋ ਜਾਇਆ ਉਤਪੰਨ ਕੀਆ ਉਸ ਬਾਪ ਈਸ਼੍ਵਰ ਨੇ ਇਸਕੋ ਖੇਡਾਇਆ ਸਭਾ ਸਫੁਰਤੀ ਦੇਕੇ। ਤ੍ਰਿਤੀ ਬਦਲ (ਜੋਇ ਖਸਮੁ ਹੈ ਜਾਇਆ। ਪੂਤਿ ਬਾਪੁ ਖੇਲਾਇਆ) ਇਹ ਜੀਵ ਖਸਮ ਕਹੀਏ ਮਾਲਿਕ ਬ੍ਰਹਮ ਰੂਪ ਥਾ ਪਰੰਤੂ ਜੋਇ ਕਹੀਏ ਮਾਇਆ ਨੇ ਇਸਕੋ ਜੀਵ ਰੂਪ ਕਰਕੇ ਜਾਇਆ ਉਤਪੰਨ ਕੀਆ ਯਾਨੇ ਇਹ ਹੈਸੀ ਬ੍ਰਹਮ ਰੂਪ ਪ੍ਰੰਤੂ ਮਾਇਆ ਨੇ ਭੁਲਾਕੇ ਜੀਵ ਕਰ ਦੀਆ ਇਸ ਜੀਵ ਕਾ ਪੁਤ੍ਰ ਹੈ ਮਨ,ਮਨ ਰੂਪੀ ਪੁਤ੍ਰ ਨੇ ਇਸ ਜੀਵ ਬਾਪਕੋ ਆਪਣੀ ਇਛਿਆ ਅਨੁਸਾਰ ਖਿਡਾਇਆ ਯਾਨੇ ਅਪਨੇ ਅਧੀਨ ਕੀਆ। (ਬਿਨੁ ਸ੍ਰਵਨਾ ਖੀਰੁ ਪਿਲਾਯਾ) ਸ੍ਰਵਨ ਆਦਿਕ ਇੰਦ੍ਰੀਆਂ ਰਹਿਤ ਜੋ ਈਸ਼੍ਵਰ ਤਿਸਨੇ ਇਸਕੋ ਪਦਾਰਥਾਂ ਰੂਪੀ ਖੀਰ ਪਾਨ ਕਰਾਇਆ ਹੈ।(ਸੁਤਿ ਮੁਕਲਾਈ ਅਪਨੀ ਮਾਉ) ਇਸ ਸੁਤ ਕਹੀਏ ਜੀਵ ਨੇ ਮਾਇਆ ਅਪਨੀ ਹੀ ਜਾਨਕੇ ਮੁਕਲਾ ਛਡੀ ਹੈ ਇਹ ਨਹੀਂ ਜਾਨਤਾ ਮਾਇਆ ਤਾਂ ਈਸ਼੍ਵਰ ਕੀ ਹੈ ਬਿਗਾਨੀ ਚੀਜ਼ ਅਪਨੀ ਮਾਨ ਛਡੀ ਹੈ ਇਸਤੇ ਮੂਰਖ ਹੈ। (ਪਗਾ ਬਿਨੁ ਹੁਰੀਆ ਮਾਰਤਾ। ਬਦਨੈ ਬਿਨੁ ਖਿਰ ਖਿਰ ਹਾਸਤਾ) ਮਨ ਕੈਸਾ ਹੈ ਪ੍ਰਤਖ ਪਗਾ ਬਿਨਾਂ ਹੈ ਫੇਰ ਹੁਰੀਆ ਕਹੀਏ ਛਾਲਾਂ ਮਾਰਤਾ ਹੈ, ਪ੍ਰਤਖ ਬਦਨੈ ਕਹੀਏ ਮੁਖ ਤੇ ਬਿਨਾ ਹੈ ਮਨ ਅਤੇ ਖਿੜ ਖਿੜਕੇ ਹਾਸਤਾ ਹੈ। (ਨਿਦ੍ਰਾ ਬਿਨੁ ਨਰ ਪੈ ਸੋਵੈ) ਇਸ ਮੈਂ ਵਾਸਤਵ ਸੇ ਤਾਂ ਅਵਿਦਿਆ ਰੂਪੀ ਨਿੰਦ੍ਰਾ ਹੈ ਨਹੀਂ ਬਿਨਾ ਹੈ ਪ੍ਰੰਤੂ ਇਹ ਭੁਲਿਆ ਹੂਆ ਨਰ ਅਵਿਦਿਆ ਨਿੰਦ੍ਰਾ ਮੇਂ ਪੈਕੇ ਖੂਬ ਸੈਨ ਕਰ ਰਹਾ ਹੈ। (ਬਿਨੁ ਬਾਸਨੁ ਖੀਰੁ ਬਿਲੋਵੈ) (ਬਿਨੁ ਅਸਥਨ ਗਊ ਲਵੇਰੀ)ਮਾਇਆ ਮੈਂ ਸੁਖ ਦੀ ਇਛਿਆ ਕਰਨੀ ਐਸੀ ਹੈ ਜੈਸੇ ਬਿਨਾਂ ਬਾਸਨ ਤੇ ਖੀਰ ਕੋ ਬਿਲੋਵੇ। ਮਾਇਆ ਰੂਪੀ ਗਊ ਸੁਖ ਰੂਪੀ ਅਸਥਾਨ ਹੈ ਇਸਨੇ ਖੂਬ ਲਵੇਰੀ ਸੁਖ ਰੂਪ ਮਾਨ ਛਡੀ ਹੈ। (ਪੈਡੇ ਬਿਨੁ ਬਾਟ ਘਨੇਰੀ) ਜੀਵ ਈਸ਼੍ਵਰ ਕਾ ਭੇਦ ਪੈਡੇ ਬਿਨਾ ਹੈ ਯਾਨੇ ਭੇਦ ਹੈ ਨਹੀਂ ਇਸਤੇ ਘਨੇਰੀ ਬਾਟ ਮਾਨ ਛਡੀ ਹੈ। ਯਥਾ—ਜੀਵ ਕਰ ਈਸੁ ਸਮਾਨ। (ਬਿਨੁ ਸਤਿਗੁਰ ਬਾਟ ਨ ਪਾਈ) ਅਭੇਦਤਾ ਰੂਪੀ ਬਾਟ ਬਿਨਾਂ ਸਤਿਗੁਰਾਂ ਤੇ ਨਹੀਂ ਪਾਈਦੀ। (ਕਹੁ ਕਬੀਰ ਸਮਝਾਈ) ਸਪਸ਼ਟ ॥ ੩ ॥

ਅਬ ਪ੍ਰਹਿਲਾਦ ਕਾ ਪ੍ਰਸੰਗ ਕਹਿਤੇ ਹੈਂ:-

**ਪ੍ਰਹਲਾਦ ਪਠਾਏ ਪੜਨ ਸਾਲ ॥**

ਪਿਤਾ ਜੀ ਕੇ ਭੇਜੇ ਹੂਏ ਪ੍ਰਹਲਾਦ ਭਗਤ ਜੀ ਪਾਠਸ਼ਾਲਾ ਮੇਂ ਪੜ੍ਹਨੇ ਵਾਸਤੇ ਆਏ।

**ਸੰਗਿ ਸਖਾ ਬਹੁ ਲੀਏ ਬਾਲ ॥**

(ਸਖਾ) ਮਿਤ੍ਰ ਵਾ ਪਜਾਰੇ ਬਹੁਤ ਬਾਲਕ ਅਪਨੇ ਸਾਥ ਲੀਏ ਹੂਏ ਥੇ। ਪਾਂਧੇ ਨੇ ਪ੍ਰਵਿਰਤੀ ਕੀ ਪਟੀ ਲਿਖ ਦਈ ਤਬ ਪ੍ਰਹਿਲਾਦ ਜੀ ਨੇ ਕਹਾ:-

**ਮੋਕਉ ਕਹਾ ਪੜ੍ਹਾਵਸਿ ਆਲ ਜਾਲ ॥**

(ਆਲ) ਘਰੋਂ ਕੇ (ਜਾਲ) ਧੰਧੇ ਮੇਰੇ ਕੋ ਕਹਾ ਕਿਸ ਵਾਸਤੇ ਪੜ੍ਹਾਵਤੇ ਹੋ? ਜੇ ਕਹੋ ਤੁਮ ਕਿਆ ਚਾਹਤੇ ਹੋ ਤਿਸ ਪਰ ਕਹਿਤੇ ਹੈਂ:-

**ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ ॥ ੧ ॥**

ਮੇਰੀ ਪਟੀ ਕੇ ਊਪਰ ਤੋ ਸ੍ਰੀ ਗੋਪਾਲ ਜੀ ਕਾ ਨਾਮੁ ਲਿਖ ਦੀਜੀਏ ॥ ੧ ॥

**ਨਹੀ ਛੋਡਉ ਰੇ ਬਾਬਾ ਰਾਮ ਨਾਮ ॥**

ਹੇ (ਬਾਬਾ) ਪਾਂਧਾ ਜੀ ਮੈਂ ਰਾਮ ਨਾਮ ਨਹੀਂ ਛੋਡੂੰਗਾ।

**ਮੇਰੋ ਅਉਰ ਪੜਨ ਸਿਉ ਨਹੀ ਕਾਮ ॥ ੧ ॥ ਰਹਾਉ ॥**

ਔਰ ਪੜ੍ਹਨੇ ਸੇ ਮੇਰਾ ਕੋਈ ਕਾਮ ਨਹੀਂ ਹੈ।

**ਸੰਡੈ ਮਰਕੈ ਕਹਿਓ ਜਾਇ ॥**

ਸੰਡੇ ਔਰ ਮਰਕੇ ਨੇ ਹਰਨਾਖਸ ਕੋ ਜਾਇ ਕਰ ਕਹਾ ਕਿ ਨਾ ਤੋ ਹਮਾਰੀ ਵਿੱਦਜਾ ਪੜ੍ਹਤਾ ਹੈ ਔਰ ਨਾ ਰਾਮ ਨਾਮ ਕੋ ਛੋੜਤਾ ਹੈ।

**ਪ੍ਰਹਲਾਦ ਬੁਲਾਏ ਬੇਗਿ ਧਾਇ ॥**

ਐਸੇ ਸੁਨ ਕਰ (ਧਾਇ) ਹਲਕਾਰਾ ਭੇਜ ਕੇ ਪ੍ਰਹਿਲਾਦ ਜੀ ਕੋ (ਬੇਗਿ) ਜਲਦੀ ਹੀ ਬੁਲਾਇ ਲੀਆ।

**ਤੂ ਰਾਮ ਨਾਮ ਕਹਨ ਕੀ ਛੋਡੁ ਬਾਨਿ ॥**

ਤਬ ਗੁਰੂ ਨੇ ਪ੍ਰਹਿਲਾਦ ਕੋ ਕਹਾ ਕਿ ਤੂੰ ਰਾਮ ਨਾਮ ਕਹਿਨੇ ਕੀ ਬਾਨ ਛੋਡ ਦੇਹ।

**ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥**

ਅਬ ਮੈਂ ਤੇਰੇ ਪਿਤਾ ਸੇ ਤੇਰੇ ਕੋ ਜਲਦੀ ਹੀ ਛੁਡਾਇ ਲੇਤਾ ਹੂੰ ਪਰੰਤੂ ਮੇਰਾ ਕਹਿਣਾ ਮਾਨ ਲੇ, ਭਾਵ ਜੋ ਮੈਂ ਪੜ੍ਹਾਉਤਾ ਹੂੰ ਸੋ ਪੜ੍ਹ, ਨਹੀਂ ਤੋ ਤੇਰੇ ਕੋ ਪਿਤਾ ਜਲ ਮੇਂ ਡੁਬਾਇ ਔਰ ਪਰਬਤ ਸੇ ਗਿਰਾਏ ਮਾਰੇਗਾ। ਤਿਸ ਪਰ ਕਹਿਤੇ ਹੈਂ:-

**ਮੋਕਉ ਕਹਾ ਸਤਾਵਹੁ ਬਾਰ ਬਾਰ ॥**

ਮੇਰੇ ਕੋ ਬਾਰ ਬਾਰ ਕਿਸ ਵਾਸਤੇ ਸਤਾਵਤੇ ਹੋ ਭਾਵ ਦੁਖ ਦੇਤੇ ਹੋ?

**ਪ੍ਰਭਿ ਜਲ ਥਲ ਗਿਰਿ ਕੀਏ ਪਹਾਰ ॥**

ਜਿਸ ਪ੍ਰਭੂ ਨੇ ਜਲ ਥਲ ਔਰ (ਗਿਰਿ) ਬਡੇ ਪਰਬਤ ਔਰ ਛੋਟੇ ਪਹਾੜ ਬਣਾਏ ਹੈਂ ਸੋ ਰੱਖਕ ਹੈ।

## ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥

ਇਕ ਰਾਮ ਨਾਮ ਕੋ ਨਹੀਂ ਛੋੜੂੰਗਾ ਕਿਉਂਕਿ ਮੇਰੇ ਗੁਰੂ ਨਾਰਦ ਕੋ (ਗਾਰਿ) ਕਲੰਕ ਲਗਤਾ ਹੈ ਵਾ ਗਾਲ਼ਿ ਆਵੇਗੀ ਔਰ ਕਹੇਂਗੇ ਤੇਰਾ ਸਿੱਖ ਡਰ ਗਿਆ ਹੈ ਵਾ ਰਾਮ ਨਾਮ ਕੋ ਛੋਡ ਕੇ ਮੈਂ ਗੁਨਾਹੀ ਹੋਤਾ ਹੂੰ।

## ਮੋਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥ ੩ ॥

ਮੇਰੇ ਕੋ ਅਗਨੀ ਮੇਂ (ਘਾਲਿ) ਪਾਇ ਕੇ ਜਲਾਇ ਦੇਹੁ, ਭਾਵੇਂ ਸ਼ਸਤ੍ਰ ਸੇ ਮਾਰ (ਡਾਰਿ) ਸੁਟ ॥ ੩ ॥
ਜਬ ਦੇਖਾ ਕਿ ਪ੍ਰਹਿਲਾਦ ਕਹਿਨਾ ਨਹੀਂ ਮਾਨਤਾ ਹੈ

## ਕਾਢਿ ਖੜਗੁ ਕੋਪਿਓ ਰਿਸਾਇ ॥

ਤਬ (ਖੜਗੁ) ਤਲਵਾਰ ਕੋ ਨਿਕਾਲ ਕਰ (ਪਿਓ) ਪਿਤਾ ਹਰਨਾਖਸ ਕ੍ਰੋਧਤ ਹੂਆ ਔਰ ਕਹਿਣੇ ਲਗਾ:-

## ਤੁਝ ਰਾਖਨਹਾਰੋ ਮੋਹਿ ਬਤਾਇ ॥

ਤੇਰੇ ਕੋ ਜੋ ਰਾਖਨਹਾਰਾ ਹੈ ਅਬ ਮੇਰੇ ਕੋ ਬਤਾਇ ਦੇਹ।

## ਪ੍ਰਭੁ ਥੰਭ ਤੇ ਨਿਕਸੇ ਕੈ ਬਿਸਥਾਰ ॥

(ਪ੍ਰਭ) ਭਗਵਾਨ ਜੀ ਥੰਭ ਸੇ ਨਿਕਸ ਆਏ ਔਰ ਸਰੀਰ ਕੋ ਬਿਸਥਾਰ ਕੀਆ।

## ਹਰਨਾਖਸੁ ਛੇਦਿਓ ਨਖ ਬਿਦਾਰ ॥ ੪ ॥

ਹਰਨਾਖਸ ਕੋ ਨਖੋਂ ਸੇ ਪੇਟ ਫਾੜ ਕਰ ਛੇਦਿਓ ਭਾਵ ਮਾਰ ਦੀਓ ॥ ੪ ॥

## ਓਇ ਪਰਮ ਪੁਰਖ ਦੇਵਾਧਿ ਦੇਵ ॥

ਵਹੁ ਪਰਮ ਪੁਰਖ ਔਰ ਸਰਬ ਦੇਵਤਿਓਂ ਕੇ ਅਧਪਤੀ ਪ੍ਰਕਾਸ਼ ਰੂਪ ਹੈਂ।

## ਭਗਤਿ ਹੇਤ ਨਰ ਸਿੰਘ ਭੇਵ ॥

ਅਪਨੇ ਭਗਤ ਕੀ ਪੈਜ ਰਖਨੇ ਵਾਸਤੇ ਨਰ ਸਿੰਘ ਰੂਪ ਹੋਤੇ ਭਏ।

## ਕਹਿ ਕਬੀਰ ਕੋ ਲਖੈ ਨ ਪਾਰ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਿਸ ਕੇ ਪਾਰ ਕੋ ਕੋਈ ਲਖ ਨਹੀਂ ਸਕਤਾ ਹੈ।

## ਪ੍ਰਹਲਾਦ ਉਧਾਰੇ ਅਨਿਕ ਬਾਰ ॥ ੫ ॥ ੪ ॥

ਪ੍ਰਮੇਸ਼੍ਵਰ ਨੇ ਪ੍ਰਹਿਲਾਦ ਜੀ ਕੋ ਅਨੇਕ ਬਾਰ ਅਗਨੀ, ਪਰਬਤ ਆਦਿ ਸੇ ਬਚਾਇਆ ਹੈ ॥ ੫ ॥ ੪ ॥
ਆਗੇ ਪ੍ਰਹਿਲਾਦ ਨੇ ਉਪਦੇਸ਼ ਦੇਕਰ ਅਨੇਕ ਬਾਲਕ ਉਧਾਰੇ ਹੈਂ। ਬੇਨਤੀ ਕਰਤੇ ਹੂਏ ਕਹਿਤੇ ਹੈਂ:-

## ਇਸੁ ਤਨ ਮਨ ਮਧੇ ਮਦਨ ਚੋਰ ॥

ਇਸ ਸਰੀਰ ਕੇ ਮਧੁ ਜੋ ਮਨੁ ਹੈ ਤਿਸ ਮਨੁ ਮੈਂ ਕਾਮ ਰੂਪੀ ਚੋਰ ਰਹਿਤਾ ਹੈ।

## ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥

ਜਿਸ ਨੇ ਮੇਰਾ ਗਯਾਨ ਰੂਪੀ ਰਤਨੁ (ਹਿਰਿ ਲੀਨ) ਚੋਰਾਇ ਲੀਆ ਹੈ।

## ਮੈ ਅਨਾਥੁ ਪ੍ਰਭ ਕਹਉ ਕਾਹਿ ॥

ਹੇ ਪ੍ਰਭੂ! ਮੈਂ ਅਨਾਥੁ ਕਿਸਕੋ ਕਹੂੰ ?

ਕੋ ਕੋ ਨ ਬਿਗੂਤੋ ਮੈ ਕੋ ਆਹਿ ॥ ੧ ॥

ਕੌਨ ਕੌਨ ਇਸ ਕਾਮ ਕਰਕੇ (ਬਿਗੂਤੇ) ਖਰਾਬ ਨਹੀ ਹੂਆ ਹੈ (ਮੈਕੋ) ਮੈ ਕੌਨ ਬਿਚਾਰਾ ਹੂੰ ॥ ੧ ॥

ਮਾਧਉ ਦਾਰੁਨ ਦੁਖੁ ਸਹਿਓ ਨ ਜਾਇ ॥

ਹੇ ਮਾਧੋ (ਦਾਰੁਨ) ਕਠਨ ਕਾਮਾਂ ਕਾ ਦੁਖ ਸਹਾਰਾ ਨਹੀਂ ਜਾਤਾ ਹੈ ?

ਮੇਰੋ ਚਪਲ ਬੁਧਿ ਸਿਉ ਕਹਾ ਬਸਾਇ ॥ ੧ ॥ ਰਹਾਉ ॥

ਮੇਰਾ ਚੰਚਲ ਬੁਧੀ ਕੇ ਸਾਥ ਕਯਾ ਬਸੁ ਚਲਤਾ ਹੈ ਵਾ ਇਸ ਪਰ ਕਯਾ ਭਰੋਸਾ ਹੈ ?

ਸਨਕ ਸਨੰਦਨ ਸਿਵ ਸੁਕਾਦਿ ॥

ਸਨਕ ਸਨੰਦਨਾਦਿਕ ਔਰ ਸ਼ਿਵਜੀ ਔਰ ਸੁਕਦੇਵਾਦਿਕ ।

ਨਾਭਿ ਕਮਲ ਜਾਨੇ ਬ੍ਰਹਮਾਦਿ ॥

ਨਾਭ ਕਮਲ ਸੇ ਜੋ ਆਦਿ ਮੇਂ ਬ੍ਰਹਮਾ ਜੀ ਉਤਪਤਿ ਹੂਏ ਹੈਂ ।

ਕਬਿਜਨ ਜੋਗੀ ਜਟਾ ਧਾਰਿ ॥

ਕਬੀਸ਼੍ਵਰਲੋਗ ਔਰ ਜੋਗੀ ਔਰ ਜਟਾਂ ਕੇ ਧਾਰਨੇ ਹਾਰੇ ਜੋ ਹੈਂ ।

ਸਭ ਆਪਨ ਅਉਸਰ ਚਲੇ ਸਾਰ ॥ ੨ ॥

ਸਭ ਅਪਨੇ ਸਮੇ (ਸਾਰ) ਸਮਾਲ ਕਰਕੇ ਚਲੇ ਹੈਂ ਭਾਵ ਇਸ ਕਾਮ ਸੇ ਸਭੀ ਡਰੇ ਹੈਂ ॥ ੨ ॥

ਤੂੰ ਅਥਾਹੁ ਮੋਹਿ ਥਾਹ ਨਾਹਿ ॥

ਹੇ ਪ੍ਰਭੂ ! ਆਪ ਅਥਾਹੁ ਹੈਂ ਦਾਸ ਸੇ ਆਪਕੀ (ਥਾਹੁ) ਹਾਥ ਪਾਈ ਨਹੀਂ ਜਾਤੀ ।

ਪ੍ਰਭ ਦੀਨਾਨਾਥ ਦੁਖੁ ਕਹਉ ਕਾਹਿ ॥

ਹੇ ਦੀਨਾ ਨਾਥ ! ਪ੍ਰਭੂ ਮੈਂ ਆਪਨਾ ਦੁਖ ਔਰ ਕਿਸ ਪਾਸ ਕਹੂੰ ?

ਮੋਰੋ ਜਨਮ ਮਰਨ ਦੁਖੁ ਆਥਿ ਧੀਰ ॥

ਦਾਸ ਕਾ ਜਨਮ ਮਰਨ ਕਾ ਦੁਖੁ (ਆਥਿ) ਹੈ ਇਸ ਤੋਂ ਧੀਰਜ ਕਰਾਈਏ ।

ਸੁਖ ਸਾਗਰ ਗੁਨ ਗਾਉ ਕਬੀਰ ॥ ੩ ॥ ੫ ॥

ਕਬੀਰ ਜੀ ਕਹਿਤੇ ਹੈਂ ਹੇ ਸੁਖੋਂ ਕੇ ਸਮੁੰਦ੍ਰ ਆਪਕੇ ਗੁਣੋਂ ਕੋ ਰਮਣਾਂ ਕਰੂੰ ॥ ੩ ॥ ੫ ॥

ਅਬ ਕਬੀਰ ਸਾਹਿਬ ਬਨਜ ਕਾ ਪ੍ਰਕਾਰ ਕਹੇ ਹੈਂ ।

ਨਾਇਕੁ ਇਕੁ ਬਨਜਾਰੇ ਪਾਂਚ ॥

ਏਹ ਮਨ ਸਰਦਾਰ ਹੈ ਔਰ ਕਾਮਾਦਿਕ ਪੰਜ ਬਨਜਾਰੇ ਹੈਂ । (ਨਾਇਕੁ ਇਕੁ ਬਨਜਾਰੇ ਪਾਂਚ) ਏਕ ਮਨ ਨਾਇਕ ਸੁਆਮੀ ਹੈ ਪਾਂਚ ਕਾਮਾਦਿਕ ਬਨਜਾਰੇ ਹੈਂ ।

ਬਰਧ ਪਚੀਸਕ ਸੰਗੁ ਕਾਚ ॥

ਪਚੀਸ ਪ੍ਰਕ੍ਰਿਤਾਂ ਬੈਲ ਹੈਂ ਔਰ ਏਹ ਕਾਚਾ ਸੰਗੁ ਹੈ ਭਾਵ ਮਿਥਿਆ ਥਾਟੁ ਹੈ । (ਬਰਧ ਪਚੀਸਕ ਸੰਗੁ ਕਾਚ) ਪਚੀਸਕ ਕਹੀਏ ਪੰਚੀਪ੍ਰਕ੍ਰਿਤਾਂ ਬਰਧ ਕਹੀਏ ਬੈਲ ਹੈਂ ਇਤਿਆਦੀ ਸੰਗੁ ਕਚਾ ਹੈ ਯਾਨੇ ਨਾਸੀ ਹੈਂ ਇਨਮੇਂ ਅਬਿਨਾਸੀ ਕੋਈ ਨਹੀਂ ।

## ਨਉ ਬਹੀਆਂ ਦਸ ਗੋਨਿ ਆਹਿ ॥

ਨੌ ਦ੍ਵਾਰ ਰੂਪ ਲਾਠੀਆਂ ਹੈਂ ਦਸੋ ਇੰਦ੍ਰੇ ਗੂਣਾਂ ਹੈ। (ਨਉ ਬਹੀਆਂ ਦਸ ਗੋਨਿ ਆਹਿ) ਨਉ ਗੋਲਕਾਂ ਬਹੀਆਂ ਹੈਂ ਬਾਂਸ ਕੀਆਂ ਜਿਨ੍ਹਾਂ ਨਾਲ ਗੂਨ ਉਠਵੇਂ ਹੈ ਦਸ ਇੰਦ੍ਰੇ ਗੂਨਾਂ ਆਹਿ ਕਹੀਏ ਹੈਂ ਯਾਨੇਨਉ ਗੋਲਕਾਂ ਰੂਪੀ ਬਹੀਆਂ ਦਸ ਇੰਦ੍ਰੀਆਂ ਰੂਪੀ ਗੂਨਾਂ ਕੋ ਉਠਾ ਰਹੀਆਂ ਹੈਂ।

## ਕਸਨਿ ਬਹਤਰਿ ਲਾਗੀ ਤਾਹਿ ॥ ੧ ॥

ਬਹਤਰ ਮੁਖ ਨਾੜੀਆਂ ਸਰੀਰ ਮੈਂ ਹੈਂ ਸੋ ਖੈਚਨ ਵਾਲੀਆਂ ਵਾ ਸੀਵਨੇ ਵਾਲੀਆਂ (ਕਸਨਿ) ਰਸੀਆਂ ਲਗੀ ਹੂਈ ਹੈਂ। (ਕਸਨਿ ਬਹਤਰਿ ਲਾਗੀ ਤਾਹਿ) ਤਾਹਿ ਕਹੀਏ ਤਿਨ੍ਹਾਂ ਇੰਦ੍ਰੀਆਂ ਰੂਪੀ ਗੂਨਾਂ ਕੋ ਬਹਤਰਿ ਮਨ ਕੀਆਂ ਨਾੜੀਆਂ ਰੂਪੀ ਕਸਨ ਕਹੀਏ ਸੀੜ ਲਗ ਰਹੀ ਹੈ ਜਿਨ੍ਹਾਂ ਨਾਲ ਗੂਨਾਂ ਕੋ ਸੀਵਨਾਂ ਕਰੋ ਹੈ ਤਿਸਕੇ ਸੀੜ ਬੋਲੇ ਹੈਂ ਯਾਨੇ ਨਾੜੀਆਂ ਬਿਨਾ ਕੁਝ ਨਹੀਂ ਹੋ ਸਕੇ ਹੈ ॥ ੧ ॥

## ਮੋਹਿ ਐਸੇ ਬਨਜ ਸਿਉ ਨਹੀ ਨ ਕਾਜੁ ॥

ਮੇਰੇ ਕੋ ਐਸੇ ਬਨਜ ਕੇ ਸਾਥ ਕੁਛ ਕਾਮ ਨਹੀਂ। (ਮੋਹਿ ਐਸੇ ਬਨਜ ਸਿਉ ਨਹੀ ਨ ਕਾਜੁ) ਕਬੀਰ ਜੀ ਕਹੇ ਹੈਂ ਐਸੇ ਬਨਜ ਕਰਨੇ ਨਾਲ ਮੇਰਾ ਕੋਈ ਕਾਰਜ ਨਹੀਂ ਹੈ।

## ਜਿਹ ਘਟੈ ਮੂਲੁ ਨਿਤ ਬਢੈ ਬਿਆਜੁ ॥ ੧ ॥ ਰਹਾਉ ॥

ਜਿਸ ਮੰਦ ਕਰਮੋਂ ਕੇ ਕਰਨੇ ਕਰ ਮੂਲ ਰੂਪ ਸ੍ਵਾਸ ਘਟਤੇ ਜਾਵੇਂ ਔਰ ਪਾਪ ਰੂਪ ਬ੍ਯਾਜ ਨਿਤ ਬਢਤਾ ਜਾਵੈ। (ਜਿਹ ਘਟੈ ਮੂਲੁ ਨਿਤ ਬਢੈ ਬਿਆਜੁ) ਜਿਸ ਐਸ ਬਨਜ ਮੈਂ ਲਗਨੇ ਕਰਕੇ ਮੂਲੁ ਪੁੰਨ ਘਟਦੇ ਹੈਂ ਪਾਪਾਂ ਰੂਪ ਬਿਆਜ ਬਢਤਾ ਹੈ ਵਾ ਮੂਲੁ ਸ੍ਵਾਸ ਘਟਦੇ ਹੈਂ ਬਿਆਜ ਦੁਖ ਬਧੇ ਹੈ।

## ਸਾਤ ਸੂਤ ਮਿਲਿ ਬਨਜੁ ਕੀਨ ॥

(ਸਾਤ ਸੂਤ) ਸਾਤ ਧਾਤੂ ਅਰਥਾਤ ਰਕਤ, ਬੀਰਜ, ਮਿਝ, ਮੇਦਾ, ਮਾਸ, ਤੁਚਾ, ਹਾਡੋਂ ਕਾ ਰਚਤ ਜੋ ਸਰੀਰ ਹੈ ਤਿਸ ਸਾਥ ਮਿਲ ਕਰ ਬਨਜ ਕੀਆ ਹੈ। (ਸਾਤ ਸੂਤ ਮਿਲਿ ਬਨਜੁ ਕੀਨ) ਸੱਤ ਸੂਤ ਕਹੀਏ ਧਾਤੂਆਂ ਕਾ ਜੋ ਸਰੀਰ ਹੈ ਇਸਕੇ ਨਾਲ ਮਿਲਕੇ ਜੀਵਨੇ ਐਸਾ ਪੂਰਬ ਬਨਜ ਕੀਆ ਹੈ ਸਾਤ ਇਸਤੇ ਧਾਤੂਆਂ ਕਹੀਆਂ ਹੈ ਪੁੱਤ੍ਰੀ ਵਿਚ ਮਾਤਾ ਕੀਆਂ ਚਾਰ ਅੰਸ਼ਾਂ ਹੋਵੇ ਹੈਂ ਪਿਤਾ ਕੀਆਂ ਤਿੰਨ ਅੰਸ਼ਾਂ ਹੋਵੇ ਹੈਂ ਔਰ ਲੜਕੇ ਮੈਂ ਪਿਤਾਂ ਕੀਆਂ ਚਾਰ ਮਾਤਾ ਕੀਆਂ ਤਿੰਨ ਉਹ ਧਾਤੂਆਂ ਅੱਠ ਹੈਂ (ਜਥਾ) ਅਸਤੀ, ਮਿਝ, ਚਰਬੀ, ਬੀਰਜ, ਪਿਤਾ ਕਾ ਰਕਤ, ਨਾੜੀ, ਤੁਚਾ, ਰੋਮ ਮਾਤਾ ਕੇ। ਰਹੋ ਵਿਚਾਰ। ਸਤ ਸੂਤ ਕੌਨ ਪੰਜ ਗਜਾਨ ਇੰਦ੍ਰੇ, ਮਨ, ਬੁਧੀ।

## ਕਰਮ ਭਾਵਨੀ ਸੰਗਿ ਲੀਨ ॥

ਕਰਮੋਂ ਕੀ ਜੋ ਭਾਵਨੀ ਅਰਥਾਤ ਸਰਧਾ ਹੈ ਸੋ ਸਾਥ ਲਈ ਹੈ। (ਕਰਮ ਭਾਵਨੀ ਸੰਗਿ ਲੀਨ) ਸਕਾਮ ਕਰਮਾਂ ਕੀ ਭਾਵਨੀ ਪ੍ਰਤੀ ਸੰਗ ਲੀਤੀ ਹੈ।

## ਤੀਨਿ ਜਗਾਤੀ ਕਰਤਿ ਰਾਰਿ ॥

ਤੀਨਿ ਗੁਣ ਰੂਪ ਜਗਾਤੀ (ਰਾਰਿ) ਝਗੜਾ ਕਰਤੇ ਰਹਿਤੇ ਹੈਂ। (ਤੀਨਿ ਜਗਾਤੀ ਕਰਤਿ ਰਾਰਿ) ਤਿੰਨ ਗੁਨਾਂ ਰੂਪੀ ਜਗਤੀਏ ਮਸੂਲੀਏ (ਰਾਰਿ) ਝਗੜਾ ਕਰ ਰਹੇ ਹੈਂ ਵਾ ਤਿਨ ਸੁਭਾ ਸੁਭ ਮਿਸਰਤ ਕਰਮ ਰਾਰ ਝਗੜਾ ਕਰ ਰਹਾ ਹੈ ਯਾਨੇ ਇਨ੍ਹਾਂ ਮੈ ਜੀਵ ਲਗ ਰਹਾ ਹੈ।

## ਚਲੇ ਬਨਜਾਰਾ ਹਾਥ ਝਾਰਿ ॥ ੨ ॥

ਬਨਜਾਰਾ ਜੀਉ ਹਾਥ ਝਾੜ ਕਰ ਭਾਵ ਖਾਲੀ ਚਲਾ ਜਾਤਾ ਹੈ (ਚਲੇ ਬਨਜਾਰਾ ਹਾਥ ਝਾਰਿ) ਬਨਜਾਰਾ ਇਹ ਜੀਵ ਐਸੇ ਬਨਜ ਦੇ ਕਰਨੇ ਤੇ ਅੰਤ ਕੋ ਹਥ ਝਾੜਕੇ ਚਲਾ ਪੁੰਨ ਸ੍ਵਾਸਾਂ ਕੋ ਨਿਸਫਲ ਖੋਕੇ ਵਾ ਜਬ ਬਨਜਾਰਾ ਚਲਾ ਤਾਂ ਜਮਾਂ ਨੇ ਇਸ ਪਰ ਹਥ ਝਾੜੇ।

## ਪੂੰਜੀ ਹਿਰਾਨੀ ਬਨਜੁ ਟੂਟਿ ॥

ਸੁਆਸਾਂ ਰੂਪੀ ਪੂੰਜੀ ਹਰ ਗਈ ਤੋ ਬਨਜੁ ਟੂਟ ਗਿਆ ਭਾਵ ਸਰੀਰ ਦੀ ਕਿਰਿਆ ਰਹਿ ਗਈ। (ਪੂੰਜੀ ਹਿਰਾਨੀ ਬਨਜੁ ਟੂਟਿ) ਸੁਆਸਾਂ ਰੂਪੀ ਹਿਰਾਨੀ ਯਾਨੇ ਸੁਆਸ ਪੂਰੇ ਹੂਏ ਤਾਂ ਇਤਿਆਦੀ ਬਨਜ ਸਭ ਟੂਟ ਗਿਆ।

## ਦਹ ਦਿਸ ਟਾਡੋ ਗਇਓ ਫੂਟਿ ॥

(ਟਾਂਡਾ) ਹਾਥ ਪਾਉ ਆਦਿ ਸਾਥ ਫੂਟ ਕਰ ਦਸੋਂ ਦਿਸ਼ਾ ਕੋ ਚਲਾ ਗਿਆ ਭਾਵ ਅਸਥੂਲ ਤਤ ਖਿੰਡ ਗਏ ਵਾ (ਸਾਤ ਸੂਤ) ਸ੍ਰੇਸ਼ਟ ਪੁਰਸ਼ੋਂ ਕੀ ਮਰਯਾਦਾ ਵਾ ਵੈਰਾਗ ਆਦੀ ਚਾਰ ਸ੍ਰਵਣਾਦੀ ਤੀਨ ਇਨ ਸੇ ਮਿਲ ਕੇ ਵਣਜ ਕੀਆ ਹੈ ਨਿਸਕਾਮ ਕਰਮਾਂ ਕੀ ਸਰਧਾ ਭੀ ਸੰਗ ਲਈ ਹੈ। ਜੋ ਤੀਨ ਕਾਮਾਦੀ ਜਗਾਤੀਏ ਝਗੜਾ ਕਰਤੇ ਥੇ ਜਗਜਾਸੂ ਰੂਪ ਵਣਜਾਰਾ ਤਿਨ ਕੋ ਹਾਥ ਸਾਥ (ਝਾੜ) ਹਟਾਇ ਕੇ ਪ੍ਰਮੇਸ਼੍ਰ ਕੀ ਤਰਫ ਚਲਾ ਹੈ। ਸਕਾਮ ਕਰਮ ਰੂਪੀ ਪੂੰਜੀ ਹਿਰ ਗਈ। ਪੁਨਾ ਜਨਮ ਮਰਨ ਰੂਪ ਵਣਜ ਟੂਟ ਗਿਆ। (ਦਹ ਦਿਸਟਾਡੋ ਗਇਓ ਫੂਟਿ) ਕਾਰਣ ਰੂਪ ਤਤੋਂ ਮੈਂ ਕਾਰਜ ਰੂਪ ਤਤ ਸਮਾਇ ਗਏ ਭਾਵ ਲਿੰਗ ਭੰਗ ਮੁਕਤੀ ਕੋ ਪ੍ਰਾਪਤ ਹੂਆ। (ਦਹ ਦਿਸ ਟਾਡੋ ਗਇਓ ਫੂਟਿ) ਦਸੋ ਦਿਸ਼ਾ ਮੈਂ ਟਾਂਡਾ ਸਮੁਦਾ ਸਭ ਫੂਟ ਗਯਾ। ਵਾ ਦੂਤੀ ਅਰਥ ਪ੍ਰਸ਼ਨ—ਆਪ ਨੇ ਫੇਰ ਕੈਸਾ ਬਨਜ ਕੀਆ ਹੈ? ਉਤ੍ਰ—(ਸਾਤ ਸੂਤ ਮਿਲਿ ਬਨਜੁ ਕੀਨ) ਸਾਤ ਜੋ ਸਾਧਨ ਵੈਰਾਗਯ ਆਦਿਕ ਚਾਰ ਸ੍ਰਵਣ ਆਦਿਕ ਤਿੰਨ ਇਹ ਜੋ ਸਾਤ ਸੂਤ ਇਨ੍ਹਾਂ ਨਾਲ ਮਿਲ ਕੇ ਬਨਜ ਕੀਨ ਸੁਭ ਗੁਣਾਂ ਕਾ ਵਾ ਇਨ੍ਹਾਂ ਨਾਲ ਮਿਲਣੇ ਵਾਸਤੇ ਬਨਜ ਕੀਨ ਸੁਭ ਗੁਣਾਂ ਕਾ। (ਕਰਮ ਭਾਵਨੀ ਸੰਗਿ ਲੀਨ) ਨਿਸਕਾਮ ਕਰਮਾਂ ਕੀ ਭਾਵਨੀ ਸੰਗ ਲੀਤੀ। (ਤੀਨਿ ਜਗਾਤੀ ਕਰਤਿ ਰਾਰਿ) ਤੀਨ ਗੁਣ ਵਾ ਤਿੰਨ ਜਗਾਤੀਏ ਓਹੀ ਸੁਭਾ ਸੁਭ ਮਿਸਰਤ ਕਰਮ ਰਾਰਿ ਝਗੜਾ ਹੀ ਕਰਦੇ ਰਹਿ ਗਏ ਇਨ ਤੇ ਵਹੁ ਜੀਵ ਅਲੱਗ ਹੂਆ ਹੈ। (ਚਲੋ ਬਨਜਾਰਾ ਹਾਥ ਝਾਰਿ) ਬਨਜਾਰਾ ਜੀਵ ਚਲਿਆ ਬ੍ਰਹਮ ਮੈਂ ਅਭੇਦ ਹੂਆ ਤਿੰਨ ਗੁਣਾਂ ਪਰ ਵਾ ਤਿੰਨ ਕਰਮਾਂ ਪਰ ਦੋਨੋਂ ਹੱਥ ਝਾੜ ਕੇ ਅਰਥਾਤ ਉਨ ਕਾ ਹਥ ਹੌਲਾ ਕਰਕੇ ਵਾ ਤਿੰਨਾਂ ਨੇ ਦੋਨੋਂ ਹੱਥ ਝਾੜੇ ਯਾਨੇ ਅਫਸੋਸ ਮਨਾਇਆ ਕਿ ਹਮਾਰੇ ਤੇ ਬਚ ਗਯਾ। (ਪੂੰਜੀ ਹਿਰਾਨੀ ਬਨਜੁ ਟੂਟਿ) ਅਵਿਦਿਆ ਰੂਪੀ ਪੂੰਜੀ ਹਿਰਾਨੀ ਵਾ ਪੂੰਜੀ ਕਰਮਾਂ ਰੂਪੀ ਹਿਰਾਨੀ ਯਥਾ—ਗਯਾਨ ਭਇਆ ਤਾ ਕਰਮੈ ਨਾਸ। ਬਨਜ ਕੌਨ ਦੁਖ ਟੂਟ ਗਯਾ। (ਦਹ ਦਿਸ ਟਾਡੋ ਗਇਓ ਫੂਟਿ) ਦਸੋਂ ਦਿਸ਼ਾਂ ਮੈਂ ਟਾਂਡਾ ਫੂਟ ਗਇਆ ਅਰਥਾਤ ਤਤਾਂ ਮੈਂ ਤਤ ਲੈ ਹੋ ਗਏ ਚੇਤਨ ਮੈ ਚੇਤਨ ਲੈ ਹੂਆ।

## ਕਹਿ ਕਬੀਰ ਮਨ ਸਰਸੀ ਕਾਜ ॥

ਕਬੀਰ ਜੀ ਕਹਿਤੇ ਹੈਂ ਜੋ ਗੁਰ ਉਪਦੇਸ਼ ਕੋ ਮੰਨਣ ਕਰਨੇ ਸੇ ਕਾਮ ਸਰ ਗਯਾ। (ਕਹਿ ਕਬੀਰ ਮਨ ਸਰਸੀ ਕਾਜ) ਕਬੀਰ ਜੀ ਕਹਿਤੈ ਹੈਂ ਤਾਂ ਮਨ ਸਰਸ ਕਾਜ।

## ਸਹਜ ਸਮਾਨੋ ਤ ਭਰਮ ਭਾਜੁ ॥ ੩ ॥ ੬ ॥

ਭਰਮ ਭਾਜ ਗਯਾ ਤੋ ਜੀਵ ਸਹਜ ਪਦ ਮੈਂ ਸਮਾਯਾ। (ਸਹਜ ਸਮਾਨੋ ਤ ਭਰਮ ਭਾਜ) ਜਾਂ ਸਹਜ ਕਹੀਏ ਗਯਾਨ ਮੈਂ ਸਮਾਨੋ ਤਾਂ ਭਰਮ ਭਾਜ ਜਾਂ ਭ੍ਰਮ ਭਾਂਜ ਤਾਂ ਮਨ ਸਰਸੀ ਕਾਜ ॥ ੩ ॥ ੬ ॥

## ਬਸੰਤੁ ਹਿੰਡੋਲ ਘਰ ੨

## ੧ ਓ ਸਤਿਗੁਰਪ੍ਰਸਾਦਿ ॥

ਕਬੀਰ ਜੀ ਸਧਾਰਨ ਸਥਾਨ ਮੇਂ ਭੋਜਨ ਖਾਤੇ ਥੇ ਤਬ ਏਕ ਪੰਡਤ ਨੇ ਕਹਾ ਤੂ ਅਸੁਧ ਥਾਇ ਬੈਠ ਕਰ ਭੋਜਨ ਕਿਉਂ ਖਾਤਾ ਹੈਂ ਚੌਂਕੇ ਬੀਚ ਖਾਇਆ ਕਰੁ। ਤਿਸੁ ਪਰ ਵਿਚਾਰ ਸੇ ਬਿਨਾਂ ਸਭ ਪਦਾਰਥ ਮਾਇਕ ਹੋਣੇ ਤੇ ਅਸੁਧ ਹੈਂ ਇਸ ਬਾਤ ਕੋ ਜਨਾਵਤੇ ਹੁਏ ਕਹਿਤੇ ਹੈਂ:—

ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ ॥

ਮਾਤਾ ਭੀ (ਜੂਠੀ) ਅਪਵਿੱਤ੍ਰ ਹੈ ਔਰ ਪਿਤਾ ਭੀ ਜੂਠਾ ਹੈ ਔਰ ਜੂਠੇ ਹੀ ਫਲ ਫਲੇ ਭਾਵ ਜੋ ਪੁਤ੍ਰ ਉਤਪਤਿ ਹੂਏ ਹੈਂ ਸੋ ਭੀ ਜੂਠੇ ਹੈਂ।

ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ ॥ ੧ ॥

ਦੇਸ ਮੇਂ ਆਵਤੇ ਭੀ ਜੂਠੇ ਹੈਂ ਔਰ ਪ੍ਰਦੇਸ ਮੇਂ ਭੀ ਜੂਠੇ ਜਾਨੇ ਵਾਲੇ ਹੈਂ ਔਰ ਜੂਠੇ ਹੀ ਅਭਾਗੇ ਮਰਤੇ ਹੈਂ ॥੧॥

ਕਹੁ ਪੰਡਿਤ ਸੂਚਾ ਕਵਨੁ ਠਾਉ ॥

ਹੇ ਪੰਡਤ ਜੀ! ਮੇਰੇ ਕੋ ਬਤਾਵੋ ਸੂਚਾ ਕਵਨ ਅਸਥਾਨ ਹੈ

ਜਹਾਂ ਬੈਸਿ ਹਉ ਭੋਜਨੁ ਖਾਉ ॥ ੧ ॥ ਰਹਾਉ ॥

ਜਹਾਂ ਬੈਠ ਕਰ ਭੋਜਨ ਖਾਵੋ ?

ਜਿਹਬਾ ਜੂਠੀ ਬੋਲਨ ਜੂਠਾ ਕਰਨ ਨੇਤ੍ਰ ਸਭ ਜੂਠੇ ॥

ਜਿਹਬਾ ਜੂਠੀ ਅਰੁ ਜਿਸ ਬੋਲ ਕੋ ਬੋਲੀਤਾ ਹੈ ਸੋ ਭੀ ਜੂਠਾ ਹੈ ਕਾਨ ਔਰ ਨੇਤ੍ਰ ਏਹ ਸਭ ਜੂਠੇ ਹੈਂ।

ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ ॥ ੨ ॥

ਹੇ ਬ੍ਰਾਹਮਨ! ਅਭਿਮਾਨ ਅਗਨੀ ਕੇ ਜਲਾਏ ਹੂਏ ਇੰਦ੍ਰੀਓਂ ਕੀ ਵਾਸ਼ਿਸਨ ਇੰਦ੍ਰੀ ਕੀ ਜੂਠ ਤੋ ਉਤਰਤੀ ਹੀ ਨਹੀਂ ਹੈ।

ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ ॥

ਅਗਨੀ ਭੀ ਜੂਠੀ ਹੈ ਔਰ ਪਾਨੀ ਭੀ ਜੂਠਾ ਹੈ ਔਰ ਬੈਠ ਕਰ ਜਿਸਨੇ ਪਕਾਇਆ ਹੈ ਵਹੁ ਭੀ ਜੂਠੀ ਹੈ।

ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ ॥ ੩ ॥

ਜਿਸ ਕਰਛੀ ਸਾਥਿ ਪਰੋਸਨ ਲਾਗਾ ਹੈ ਵਹੁ ਜੂਠੀ ਹੈ ਔਰ ਜਿਸਨੇ ਬੈਠ ਕੇ ਹੀ ਖਾਯਾ ਹੈ ਵਹੁ ਭੀ ਜੂਠਾ ਹੈ ॥ ੩ ॥

ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ ॥

(ਗੋਬਰੁ) ਗੋਹਾ ਭੀ ਜੂਠਾ ਹੈ ਜਹਾਂ ਲੇਪਣ ਦੀਆ ਹੈ ਵਹੁ ਚੌਕਾ ਭੀ ਜੂਠਾ ਹੈ ਔਰ ਜੋ (ਕਾਰਾ) ਲਕੀਰ (ਦੀਨੀ) ਕਰੀ ਹੈਂ ਸੋ ਭੀ ਜੂਠੀ ਹੈ। ਜੇ ਕਹੇ ਕੋਈ ਸੂਚਾ ਭੀ ਹੈ ? ਸੋ ਕਹਿਤੇ ਹੈਂ:-

ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ ॥ ੪ ॥ ੧ ॥ ੭ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸੋਈ ਪੁਰਸ਼ ਸੁਚੇ ਹੈਂ ਜਿਨਕੇ ਹਿਰਦੇ ਮੇਂ ਗੁਰੋਂ ਦ੍ਵਾਰੇ ਸਚੀ ਬਿਚਾਰ ਪੜੀ ਹੈ ॥ ੪ ॥ ੧ ॥ ੭ ॥

## ਰਾਮਾ ਨੰਦ ਜੀ ਘਰੁ ੧

## ੧ ੴ ਸਤਿਗੁਰਪ੍ਰਸਾਦਿ ॥

ਰਾਮਾ ਨੰਦ ਜੀ ਕੋ ਲੋਕੋਂ ਨੇ ਕਹਾ ਅਜ ਮੇਲਾ ਹੈ ਬ੍ਰਹਮਾ ਅਸਥਾਨ ਕੋ ਪੂਜਨ ਚਲੋ ਤਿਨਕੋ ਉਤ੍ਰ ਦੇਤੇ ਹੂਏ ਪ੍ਰਮੇਸ਼੍ਵਰ ਅਗੇ ਬੇਨਤੀ ਕਰਤੇ ਹੈਂ:-

**ਕਤ ਜਾਈਐ ਰੇ ਘਰ ਲਾਗੋ ਰੰਗੁ ॥**

(ਕਤ) ਕਹਾਂ ਚਲੇ ਹਮਰੇ (ਘਰਿ) ਅੰਤਹ ਕਰਨ ਮੇਂ ਪ੍ਰਭੂ ਕਾ (ਰੰਗ) ਪ੍ਰੇਮ ਲਗਾ ਹੂਆ ਹੈ।

**ਮੇਰਾ ਚਿਤੁ ਨ ਚਲੈ ਮਨਿ ਭਇਓ ਪੰਗੁ ॥ ੧ ॥ ਰਹਾਉ ॥**

ਇਸ ਵਾਸਤੇ ਮੇਰਾ ਚਿਤ ਔਰ ਕਿਸੀ ਤਰਫ ਚਲਤਾ ਨਹੀਂ ਔਰ ਮਨ ਭੀ (ਪੰਗੁ) ਪਿੰਗਲਾ ਹੋ ਗਿਆ ਹੈ ਭਾਵ ਵਾਸ਼ਨਾ ਰਹਿਤ ਹੋ ਗਿਆ ਹੈ।

**ਏਕ ਦਿਵਸ ਮਨ ਭਈ ਉਮੰਗ ॥**

ਇਕ ਦਿਨ ਮੇਰੇ ਮਨ ਵਿਖੇ (ਉਮੰਗ) ਚਾਹ ਉਤਪਤਿ ਹੂਈ ਥੀ।

**ਘਸਿ ਚੰਦਨ ਚੋਆ ਬਹੁ ਸੁਗੰਧ ॥**

ਚੰਦਨ ਕੋ ਘਸਾ ਕਰ ਔਰ (ਚੋਆ) ਅਤਰਾਦਿਕ ਬਹੁਤ ਪ੍ਰਕਾਰ ਸੁਗੰਧੀ ਵਤੀਆਂ ਵਸਤੂ ਲੈਕਰ

**ਪੂਜਨ ਚਾਲੀ ਬ੍ਰਹਮ ਠਾਇ ॥**

ਏਕ ਦੇਵ ਅਸਥਾਨ ਮੇਂ ਪੂਜਨ ਕਰਨੇ ਵਾਸਤੇ ਮੈਂ ਇਸਤ੍ਰੀ ਜਗਜਾਸੂ ਅਵਸਥਾ ਮੇਂ ਚਲੀ ਥੀ।

**ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥**

ਜਿਸ ਦੇਵ ਕੇ ਮੰਦਰ ਮੇਂ ਪੂਜਨੇ ਕੋ ਜਾਤੀ ਥੀ ਸੋ ਬ੍ਰਹਮ ਗੁਰੋਂ ਨੇ ਮਨ ਮੇਂ ਬਤਾ ਦੀਆ ਹੈ ਭਾਵ ਦਿਖਾਇ ਦੀਆ ਹੈ ॥ ੧ ॥

**ਜਹਾਂ ਜਾਈਐ ਤਹ ਜਲ ਪਖਾਨ ॥**

ਜਹਾਂ ਜਾਈਏ ਹੈ ਤਹਾਂ ਜਲ ਔਰ (ਪਖਾਨ) ਪਥਰ ਦ੍ਰਿਸ਼ਟ ਆਵਤੇ ਹੈਂ ਭਾਵ ਤੀਰਥੋਂ ਮੇ ਜਲ ਔਰ ਮੰਦਰੋਂ ਮੇਂ ਪਾਖਾਨ ਕੀ ਮੂਰਤੀਆਂ ਹੋਤੀ ਹੈਂ।

**ਤੂੰ ਪੂਰਿ ਰਹਿਓ ਹੈ ਸਭ ਸਮਾਨਿ ॥**

ਤੂੰ ਸਭ ਮੈਂ ਸਮਾਨ ਸਤਾ ਕਰ ਪੂਰਨ ਹੋ ਰਹਾ ਹੈ ਐਸੇ ਗੁਰਾਂ ਨੇ ਮੇਰੇ ਕੋ ਕਹਾ ਹੈ।

**ਬੇਦ ਪੁਰਾਨ ਸਭ ਦੇਖੇ ਜੋਇ ॥**

ਬੇਦ ਔਰ ਪੁਰਾਨ ਸਭ (ਜੋਇ) ਢੂੰਢ ਦੇਖੇ ਹੈਂ ਭਾਵ ਸੋ ਸਰਬ ਠਾ ਹਰੀ ਕੋ ਪੂਰਨ ਬਤਾਵਤੇ ਹੈਂ।

**ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥**

ਊਹਾਂ ਤੀਰਥੋਂ ਮੰਦਰ ਆਦਿਕੋਂ ਮੇਂ ਤੌ ਜਾਈਏ ਜੋ ਈਹਾਂ ਬਜਾਪਕਤਾ ਰੂਪ ਕਰ ਪੂਰਨ ਨਾ ਹੋਵੇ ਮੈਂ ਗੁਰਾਂ ਦਾ ਉਪਕਾਰ ਚਿੰਤਨ ਕਰ ਐਸੇ ਪ੍ਰਾਰਥਨਾ ਕਰਤਾ ਹਾਂ ॥ ੨ ॥

ਸਤਿਗੁਰ ਮੈ ਬਲਿਹਾਰੀ ਤੋਰ ॥

ਹੇ ਸਤਿਗੁਰ ! ਮੈਂ ਆਪਕੇ ਬਲਿਹਾਰਨੇ ਜਾਤਾ ਹੂੰ।

ਜਿਨ ਸਕਲ ਬਿਕਲ ਭ੍ਰਮ ਕਾਟੇ ਮੋਰ ॥

ਜਿਸਨੇ ਸਭ ਬਿਅਕਲ ਪੁਣੇ ਔਰ ਮੇਰੇ ਭ੍ਰਮ ਕਾਟ ਦੀਏ ਹੈਂ।

ਨਾਮ ਅਨੰਦ ਸੁਆਮੀ ਰਮਤ ਬ੍ਰਹਮ ॥

ਰਾਮਾ ਨੰਦ ਜੀ ਕਹਿਤੇ ਹੈਂ ਸੁਆਮੀ ਬ੍ਰਹਮ ਸਭ ਵਿਖੇ ਰਮ ਰਿਹਾ ਹੈ।

ਗੁਰਕਾ ਸਬਦ ਕਾਟੈ ਕੋਟਿ ਕਰਮ ॥ ੩ ॥ ੧ ॥

ਜਬ ਕਰੋੜੋਂ ਕਰਮੋਂ ਕੋ ਗੁਰ ਕਾ ਸ਼ਬਦ ਕਾਟ ਦੇਤਾ ਹੈ ਤਬ ਪ੍ਰਾਪਤਿ ਹੋਤਾ ਹੈ॥ ੩ ॥ ੧ ॥

ਬਸੰਤੁ ਬਾਣੀ ਨਾਮ ਦੇਉ ਜੀ ਕੀ ॥

ੴ ਸਤਿਗੁਰਪ੍ਰਸਾਦਿ ॥

ਸਾਹਿਬੁ ਸੰਕਟਵੈ ਸੇਵਕੁ ਭਜੈ ॥

ਅਪਨਾ (ਸਾਹਿਬ) ਸੁਆਮੀ (ਸੰਕਟ) ਕਸ਼ਟ ਦੇਵੈ ਵਾ ਸੁਆਮੀ ਗੁਰੋਂ ਕੋ ਕਸ਼ਟ ਆਇ ਬਣੇ ਔਰ ਸੇਵਕ ਭਾਗ ਜਾਵੇ।

ਚਿਰਕਾਲ ਨ ਜੀਵੈ ਦੋਊ ਕੁਲ ਲਜੈ ॥ ੧ ॥

ਵੋਹ ਸੇਵਕੁ ਚਿਰਕਾਲ ਨਹੀਂ ਜੀਵਤਾ ਔਰ ਦੋਊ ਕੁਲ ਨਾਨਕ, ਦਾਦ ਕੋ ਲਜਾਵਾਨ ਕਰਤਾ ਹੈ ਵਾ ਅਪਨੇ ਲੋਕ ਪ੍ਰਲੋਕ ਕੋ ਵਿਗਾੜਤਾ ਹੈ ॥ ੧ ॥

ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥

ਹੇ ਪ੍ਰਭੂ ਆਪ ਕੀ ਭਗਤੀ ਕੋ ਨਹੀਂ ਛੋੜੂੰਗਾ ਚਾਹੇ ਲੋਗ ਹਸੈਂ।

ਚਰਨ ਕਮਲ ਮੇਰੇ ਹੀਅਰੇ ਬਸੈ ॥ ੧ ਰਹਾਉ ॥

ਆਪ ਕੇ ਚਰਨ ਕਮਲ ਦਾਸ ਕੇ ਹਿਰਦੇ ਮੇਂ ਬਸਤੇ ਹੈਂ।

ਜੈਸੇ ਅਪਨੇ ਧਨਹਿ ਪ੍ਰਾਨੀ ਮਰਨ ਮਾਂਡੈ ॥

ਜਿਸ ਤਰਾਂ ਅਪਨੇ ਧਨ ਕੇ ਵਾਸਤੇ ਪੁਰਸ਼ ਮਰਨ (ਮਾਂਡੈ) ਲਿਖ ਲੇਤਾ ਹੈ ਭਾਵ ਦ੍ਰਿੜ੍ਹ ਕਰ ਬੈਠਤਾ ਹੈ ਔਰ ਚੋਰ ਆਦਿਕੋਂ ਕੋ ਨਹੀਂ ਦੇਤਾ ਹੈ।

ਤੈਸੇ ਸੰਤ ਜਨਾ ਰਾਮ ਨਾਮੁ ਨ ਛਾਡੈ ॥ ੨ ॥

ਤਿਸੀ ਪ੍ਰਕਾਰ ਸੰਤ ਜਨ ਰਾਮ ਨਾਮ ਕੋ ਨਹੀਂ ਛੋੜਤੇ ਭਾਵ ਅਤੀ ਪਜਾਰ ਕਰਕੇ ਜਾਨਤੇ ਹੈਂ ॥੨ ॥

ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥

ਗੰਗਾ ਔਰ ਗਯਾ ਪੁਨਾਂ ਗੋਦਾਵਰੀ ਮੈਂ ਜਾਨਾ ਏਹ ਸੰਸਾਰ ਕੇ ਕਾਮ ਹੈਂ।

**ਨਰਾਇਣ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥ ੩ ॥ ੧ ॥**

ਜਿਸ ਕਰ ਹੇ ਨਰਾਇਣ ਆਪ ਪ੍ਰਸੰਨ ਹੋਵੈਂ ਤਾਂ ਨਾਮ ਦੇਵ ਜੀ ਕਹਿਤੇ ਹੈਂ ਸੇਵਕ ਕੀ ਸੇਵਾ ਕਰੀ ਹੂਈ ਸਫਲੀ ਹੈ ਵਾ ਸੇਵਕ ਕੀ ਸੇਵਾ ਕੋ ਸ੍ਰਿਸਟ ਜਾਨਤਾ ਹੈਂ ॥ ੩ ॥ ੧ ॥

**ਲੋਭ ਲਹਰਿ ਅਤਿ ਨੀਝਰ ਬਾਜੈ ॥**

ਇਸ ਸੰਸਾਰ ਸਮੁੰਦ੍ਰ ਮੇਂ ਲੋਭ ਰੂਪੀ ਲਹਰਿ (ਨੀਝਰ) ਇਕਰਸ (ਬਾਜੈ) ਪ੍ਰਗਟ ਹੋ ਰਹੀ ਹੈ।

**ਕਾਇਆ ਡੂਬੈ ਕੇਸਵਾ ॥ ੧ ॥**

(ਕੇਸਵਾ) ਹੇ ਕੇਸਵ ਹਮਾਰੀ (ਕਾਇਆ) ਬੁਧੀ ਡੂਬ ਰਹੀ ਹੈ ॥ ੧ ॥

**ਸੰਸਾਰੁ ਸਮੁੰਦੇ ਤਾਰਿ ਗੋਬਿੰਦਿ ॥**

ਹੇ ਗੋਬਿੰਦ ! ਸੰਸਾਰ ਸਮੁੰਦ੍ਰ ਸੇ ਮੁਝਕੋ ਤਾਰ ਲ ਜੀਏ।

**ਤਾਰਿ ਲੈ ਬਾਪ ਬੀਠੁਲਾ ॥ ੧ ॥ ਰਹਾਉ ॥**

ਹੇ ਬਾਪ ਬੀਠਲਾ ਦਾਸ ਕੋ ਤਾਰ ਲੀਜੀਏ। ਬਾਰ ਬਾਰ ਤਾਰ ਕਹਿਣੇ ਸੇ ਆਤੁਰਤਾ ਸਿਧ ਹੋਈ। ਜੇ ਕਹੈ ਸੰਸਾਰ ਸਮੁੰਦਰ ਮੇਂ ਕਜਾ ਭੈ ਦਾਇਕ ਵਸਤੂ ਹੈ ਸੋ ਕਹਿਤੇ ਹੈਂ:-

**ਅਨਿਲ ਬੇੜਾ ਹਉ ਖੇਵਿ ਨ ਸਾਕਉ ॥**

ਵਾਸ਼ਨਾ ਰੂਪੀ (ਅਨਿਲ) ਪਵਨ ਕਰ ਚਲਾਇਵਾਨ ਕੀਆ ਹੂਆ ਅੰਤਹ ਕਰਨ ਰੂਪ ਬੇੜਾ ਤਿਸਕੋ (ਖੇਵਿ) ਸਹਾਰ ਭਾਵ ਰਹਿ ਗਇਆ ਵਾ ਚਲਾਇ ਨਹੀਂ ਸਕਤਾ ਹੂੰ।

**ਤੇਰਾ ਪਾਰੁ ਨ ਪਾਇਆ ਬੀਠੁਲਾ ॥ ੨ ॥**

ਹੇ ਬੀਠੁਲਾ ਆਪ ਕਾ ਪਾਰ ਪਾਯਾ ਨਹੀਂ ਜਾਤਾ ਹੈ ਭਾਵ ਇਅੰਤ ਹੈਂ ॥ ੨ ॥

**ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋਕਉ ਪਾਰਿ ਉਤਾਰੇ ਕੇਸਵਾ ॥ ੩ ॥**

ਆਪ ਦਇਆਲ ਹੋਇਕੇ ਦਾਸ ਕੋ ਸਤਿਗੁਰੋਂ ਸੇ ਮੇਲਿ ਦੇਹੁ ਹੇ ਕੇਸਵ ਦਾਸ ਕੋ ਸੰਸਾਰ ਸਮੁੰਦਰ ਸੇ ਪਾਰ ਉਤਾਰ ਲੇਵੇ ॥ ੩ ॥

**ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥**

ਨਾਮਦੇਵ ਜੀ ਕਹਿਤੇ ਹੈਂ ਦਾਸ ਤਰਨੇ ਭੀ ਨਹੀਂ ਜਾਨਤਾ ਹੂੰ।

**ਮੋਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥ ੪ ॥ ੧ ॥ ੨ ॥**

ਹੇ ਬੀਠੁਲਾ ਜੀ ਦਾਸ ਕੋ ਕ੍ਰਿਪਾ ਰੂਪੀ ਬਾਂਹ ਦੇਹੁ ਔਰ ਗੁਰੂ ਰੂਪ ਹੋਕਰ ਭੀ ਕ੍ਰਿਪਾ ਰੂਪ ਬਾਂਹ ਦੀਜੀਏ ਭਾਵ ਫੇਹ ਕੇ ਪ੍ਰਮੇਸ੍ਵਰ ਅਰੁ ਗੁਰੂ ਕੀ ਕ੍ਰਿਪਾ ਸੇ ਸੰਸਾਰ ਸਮੁੰਦ੍ਰ ਸੇ ਤਰਨਾ ਹੋਤਾ ਹੈ ॥ ੪ ॥ ੧ ॥ ੨ ॥

**ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥**

ਸੁਭਾਵਕ ਹੀ ਆਦਿ ਸੇ (ਧੂੜਿਮਣੀ) ਪ੍ਰਿਥੀ ਆਦਿ ਤਤੋਂ ਕੀ ਦੇਹ ਰੂਪੀ ਗਡੀ ਚਲ ਰਹੀ ਹੈ।

**ਪੀਛੈ ਤਿਨਕਾ ਲੈਕਰਿ ਹਾਂਕਤੀ ॥ ੧ ॥**

ਤਿਸਕੇ ਪੀਛੇ ਪ੍ਰਾਰਬਧ ਰੂਪ ਇਸਤ੍ਰੀ ਹੁਕਮ ਰੂਪੀ ਤਿਣਕਾ ਲੈਕਰ ਹਾਂਕ ਰਹੀ ਭਾਵ ਚਲਾ ਰਹੀ ਹੈ ॥ ੧ ॥ ਕੈਸੇ ਚਲਤੀ ਹੈ:-

ਜੈਸੇ ਪਨਕਤ ਥੂ ਟਿਟ ਹਾਂਕਤੀ ॥

ਜੈਸੇ (ਪਨਕਤ) ਗੋਬਰ ਕੀ ਗੋਲੀ ਕੋ (ਟਿਟਿ) ਭੂੰਡੀ (ਥੂ) ਖੈਂਚਤੀ ਹੈ ਤੈਸੇ ਹੀ ਪ੍ਰਾਰਬਧ (ਹਾਂਕਤੀ) ਚਲਾਵਤੀ ਹੈ ਇਸ ਪਰਕਾਰ ਸਰੀਰ ਕੋ ਪ੍ਰਾਰਬਧ ਕੇ ਆਸਰੇ ਜਾਨਕੇ

ਸਰਿ ਧੋਵਨ ਚਾਲੀ ਲਾਡੁਲੀ ॥ ੧ ॥ ਰਹਾਉ ॥

(ਲਾਡੁਲੀ) ਪ੍ਰੇਮਨ ਰੂਪੀ ਸਤਿਸੰਗ ਸਰੋਵਰ ਮੇਂ ਰਾਗ ਦ੍ਵੈਖ ਮੈਲ ਕੋ ਧੋਵਨੇ ਚਾਲੀ ਹੈ ।

ਧੋਬੀ ਧੋਵੈ ਬਿਰਹ ਬਿਰਾਤਾ ॥

(ਧੋਬੀ) ਸੰਤ ਜਨ ਤਿਨੋਂ ਕੇ ਮਨ ਵਸ਼ੇਸ਼ ਕਰਕੇ ਪ੍ਰੇਮ ਮੇਂ ਰਾਤਾ ਹੂਆ ਰਾਗ ਦ੍ਵੈਖ ਮੈਲ ਕੋ ਧੋਤਾ ਹੈ ।

ਹਰਿ ਚਰਨ ਮੇਰਾ ਮਨੁ ਰਾਤਾ ॥ ੨ ॥

ਹਰੀ ਕੇ ਚਰਨੋਂ ਮੇਂ ਦਾਸ ਕਾ ਮਨ ਰਾਤਾ ਹੈ ॥ ੨ ॥

ਭਣਤਿ ਨਾਮ ਦੇਉ ਰਮਿ ਰਹਿਆ ॥ ੩ ॥ ੩ ॥

ਨਾਮ ਦੇਵ ਜੀ ਕਹਿਤੇ ਹੈਂ (ਰਮਿ ਰਹਿਆ) ਬਿਆਪਕ ਜੋ ਪਰਮੇਸ੍ਵਰ ਹੈ ਤਿਸਨੇ ਦਾਸ ਆਪਨੇ ਭਗਤਿ ਪਰ ਦਇਆ ਕਰੀ ਹੈ ਭਾਵ ਦਾਸ ਕੋ ਭਗਤੀ ਦਈ ਹੈ ॥ ੩ ॥ ੩ ॥

## ਬਸੰਤੁ ਬਾਣੀ ਰਵਿਦਾਸ ਜੀਕੀ

ੴ ਸਤਿਗੁਰਪ੍ਰਸਾਦਿ ॥

ਦੇਹ ਕੇ ਪਰਥਾਇ ਕਰ ਜੀਵ ਕੋ ਉਪਦੇਸ਼ ਕਰਤੇ ਹੂਏ ਕਹਿਤੇ ਹੈਂ:-

ਤੁਝਹਿ ਸੁਝੰਤਾ ਕਛੂ ਨਾਹਿ ॥

ਆਪ ਕੋ ਕੁਛ ਸੂਝਤਾ ਨਹੀਂ ਹੈ ।

ਪਹਿਰਾਵਾ ਦੇਖੇ ਊਭਿ ਜਾਹਿ ॥

ਆਪਣੇ ਊਪਰ ਬਸਤ੍ਰ ਪਹਿਰੇ ਹੂਏ ਦੇਖਕਰ (ਊਭਿ) ਊਚ ਭਾਵ ਹੰਕਾਰੀ ਹੋਤੀ ਹੈ ।

ਗਰਭਵਤੀ ਕਾ ਨਾਹੀ ਠਾਉ ॥

ਪਰੰਤੂ ਗਰਭਵੰਤੀਓਂ ਕਾ ਕਹੀਂ ਥਾਉਂ ਨਹੀਂ ।

ਤੇਰੀ ਗਰਦਨ ਊਪਰ ਲਵੈ ਕਾਉ ॥ ੧ ॥

ਤੇਰੀ ਗਰਦਨ ਊਪਰ ਕਾਲ ਰੂਪੀ ਕਾਉਂ (ਲਵੈ) ਬੋਲ ਰਹਾ ਹੈ ॥ ੧ ॥

ਤੂ ਕਾਇ ਗਰਬਹਿ ਬਾਵਲੀ ॥

ਹੇ ਜੀਵ ਰੂਪੀ ਹੇ ਬਾਵਲੀ ਇਸਤ੍ਰੀ ਤੂੰ (ਕਾਇ) ਕਿਸ ਵਾਸਤੇ ਗਰਬ ਕਰਤੀ ਹੈਂ ?

**ਜੈਸੇ ਭਾਦਉ ਖੂੰਬ ਰਾਜੁ ਤੂ ਤਿਸਤੇ ਖਰੀ ਉਤਾਵਲੀ ॥ ੧ ॥ ਰਹਾਉ ॥**

ਜਿਸ ਪ੍ਰਕਾਰ ਭਾਦੋਂ ਕੇ ਮਹੀਨੇ ਮੈਂ ਖੂੰਬ ਕਾ (ਰਾਜੁ) ਪ੍ਰਕਾਸ਼ ਢਾਈ ਦਿਨ ਕਾ ਹੋਤਾ ਹੈ ਤੂੰ ਤਿਸਤੇ ਭੀ (ਖਰੀ) ਅਤੀ (ਉਤਾਵਲੀ) ਕਾਹਲੀ ਹੈਂ ਭਾਵ ਦੇਹ ਕਾ ਕੁਛ ਭਰੋਸਾ ਨਹੀਂ।

**ਜੈਸੇ ਕੁਰੰਕ ਨਹੀ ਪਾਇਓ ਭੇਦੁ ॥**

ਜਿਸ ਪ੍ਰਕਾਰ (ਕੁਰੰਕ) ਮ੍ਰਿਗ ਨੇ ਕਸਤੂਰੀ ਕਾ ਭੇਦ ਨਹੀਂ ਪਾਇਆ ਹੈ।

**ਤਨਿ ਸੁਗੰਧ ਢੂਢੈ ਪ੍ਰਦੇਸੁ ॥**

ਔਰ ਸੁਗੰਧੀ ਤਿਸਕੇ ਆਪਣੀ ਹੀ ਸਰੀਰ ਮੈਂ ਹੈ ਪਰੰਤੂ ਔਰ ਅਸਥਾਨੋਂ ਮੈਂ ਢੂਂਢਤਾ ਹੈ ਭਾਵ ਪ੍ਰਮੇਸ੍ਵਰ ਕੇ ਅੰਤਰ ਹੋਤਿਆਂ ਜੀਵ ਬਾਹਰ ਢੂਢਤਾ ਹੈ।

**ਅਪ ਤਨ ਕਾ ਜੋ ਕਰੇ ਬੀਚਾਰੁ ॥**

(ਅਪ) ਆਪਣੇ (ਤਨ) ਸਰੀਰ ਕਾ ਜੋ ਵੀਚਾਰ ਕਰੇ ਕਿ ਇਸ ਜੜ ਕੋ ਚੇਤਨ ਕਰਕੇ ਵਰਤਾਵਣੇ ਵਾਲਾ ਕੌਣ ਹੈ ?

**ਤਿਸੁ ਨਹੀ ਜਮ ਕੰਕਰੁ ਕਰੇ ਖੁਆਰੁ ॥ ੨ ॥**

ਤਿਸਕੋ (ਜਮ ਕੰਕਰੁ) ਜਮਦੂਤ ਖੁਆਰ ਨਹੀਂ ਕਰਤਾ ਹੈ ॥ ੨ ॥

**ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥**

ਪੁਤ੍ਰ ਔਰ (ਕਲਤ੍ਰ) ਇਸਤ੍ਰੀ ਕਾ ਜੋ ਹੰਕਾਰ ਕਰਤਾ ਹੈ ਸੋ ਬਿਅਰਥ ਹੈ।

**ਠਾਕੁਰੁ ਲੇਖਾ ਮੰਗਨ ਹਾਰੁ ॥**

ਠਾਕੁਰ ਲੇਖਾ ਮੰਗਨ ਹਾਰਾ ਹੈ।

**ਫੇੜੇ ਕਾ ਦੁਖੁ ਸਹੈ ਜੀਉ ॥**

ਹੇ ਜੀਉ (ਫੇੜੇ) ਕੀਏ ਹੂਏ ਕਰਮ ਕਾ ਦੁਖ ਸਹਾਰੇਗਾ।

**ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ॥ ੩ ॥**

ਪਿਛੇ ਸੇ ਰਖਿਆ ਵਾਸਤੇ ਕਿਸਕੋ ਪੀਉ ਪੀਉ ਕਰਕੇ ਪੁਕਾਰੇਗਾ। ਭਾਵ ਉਸ ਵਕਤ ਤੇਰਾ ਕੋਈ ਰਖਕ ਨਹੀਂ ਹੋਵੇਗਾ ॥ ੩ ॥

**ਸਾਧੂ ਕੀ ਜਉ ਲੇਹਿ ਓਟਿ ॥**

ਹੇ ਜੀਵ ਜੇਕਰ ਸਾਧੂ ਕੀ (ਓਟ) ਸਰਣ ਲੇਵੇਂ।

**ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥**

ਤੋ ਤੇਰੇ ਕੋਟਾਨ ਕੋਟ ਜੋ ਪਾਪ ਹੈਂ ਸੋ ਸਭੀ ਮਿਟ ਜਾਵੇਂਗੇ।

**ਕਹਿ ਰਵਿਦਾਸ ਜੋ ਜਪਹਿ ਨਾਮੁ ॥**

ਰਵਿਦਾਸ ਜੀ ਕਹਿਤੇ ਹੈਂ ਜੋ ਹਰੀ ਕਾ ਨਾਮ ਜਪਤਾ ਹੈ

**ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥ ੪ ॥ ੧ ॥**

ਤਿਸਕਾ ਜਾਤੀ ਔਰ ਜੂਨੀ ਸੇ ਕੁਛ ਕਾਮ ਨਹੀਂ ਰਹਿਤਾ ਹੈ ਤਾਂਤੇ ਤੂੰ ਭੀ ਨਾਮ ਜਪੁ ॥ ੪ ॥ ੧ ॥

# ਬਸੰਤੁ ਕਬੀਰ ਜੀਉ

## ੧ ੴ ਸਤਿਗੁਰਪ੍ਰਸਾਦਿ ॥

ਏਕ ਕਾਲ ਮੈਂ ਕਬੀਰ ਜੀ ਕੇ ਘਰ ਮੇਂ ਏਕ ਕੁਤਾ ਆਇਆ ਤਿਸਨੇ ਚੱਕੀ ਦਾ ਪਰੋਲਾ ਉਠਾਇ ਲੀਆ ਅਰ ਚੱਕੀ ਚੱਟਨ ਲੱਗ ਪਿਆ ਪੁਨਾ ਛਿਕੇ ਦੀ ਤਰਫ ਦੇਖਨੇ ਲਗਾ ਤਿਸਕੋ ਮਾਰਨੇ ਵਾਸਤੇ ਕਮਾਲੇ ਨੇ ਸੋਟਾ ਉਠਾਇਆ ਤਿਸ ਪਰਥਾਇ ਕਬੀਰ ਜੀ ਨੇ ਸ਼ਬਦ ਉਚਾਰਨ ਕੀਆ ਬਾਹਜ ਅਰਥ ਤੋ ਸਪਸ਼ਟ ਅੰਤ੍ਰੀਵ ਕਥਨ ਕਰਤੇ ਹੈਂ।

ਕਬੀਰ ਜੀ ਕੀ ਪਰੀਖਿਆ ਲੇਨੇ ਹੇਤ ਏਕ ਸਮੇਂ ਭਗਵਾਨ ਕੁਕੜੀ ਕਾ ਰੂਪ ਧਾਰਕੇ ਕਬੀਰ ਕੇ ਦਰ ਮੇਂ ਆਕੇ ਇਸਥਤ ਹੂਏ ਇਸਤਰਾਂ ਆਸੇ ਪਾਸੇ ਦੇਖਨ ਜੈਸਾ ਭੂਖਾ ਪੁਰਸ਼ ਦੇਖੇ ਹੈ ਕਬੀਰ ਜੀ ਨੇ ਜਾਨਾ ਇਹ ਤਾਂ ਭਗਵਾਨ ਕੁਕੜੀ ਕਾ ਰੂਪ ਧਾਰਕੇ ਆਇਆ ਹੈ ਇਸ ਕੋ ਭੂਖ ਲਗੀ ਹੈ ਇਹ ਵਿਚਾਰ ਕੇ ਸ਼ਬਦ ਕਹੇ ਹੈਂ:-

### ਸੁਰਹ ਕੀ ਜੈਸੀ ਤੇਰੀ ਚਾਲ ॥

(ਸੁਰਹ) ਦੇਵਤੋਂ ਸਾਰਖੀ ਤੇਰੀ (ਚਾਲ) ਰਹਿਣੀ ਹੈ। (ਸੁਰਹ ਕੀ ਜੈਸੀ ਤੇਰੀ ਚਾਲ) ਕਬੀਰ ਜੀ ਕਹੇ ਹੈਂ ਹੇ ਭਗਵਾਨ! ਰੂਪ ਤਾਂ ਆਪਨੇ ਕੁਕੜੀ ਕਾ ਕੀਆ ਹੈ ਪ੍ਰੰਤੂ ਆਪ ਕੀ ਚਾਲ ਗਮਨ ਧੀਰਜਤਾ ਸਭ ਸੁਰਹ ਕਹੀਏ ਕਪਲਾ ਗਊ ਸਦਰਸ ਹੈ।

### ਤੇਰੀ ਪੂੰਛਟਿ ਊਪਰਿ ਝਮਕ ਬਾਲ ॥ ੧ ॥

(ਤੇਰੀ ਪੂੰਛਟਿ) ਬੁਧੀ ਊਪਰ ਗੁਣਾਂ ਰੂਪੀ ਬਾਲ ਚਮਕ ਰਹੇ ਹੈਂ। (ਤੇਰੀ ਪੂੰਛਟਿ ਊਪਰਿ ਝਮਕ ਬਾਲ) ਔਰ ਤੇਰੀ ਪੂੰਛ ਪਰ ਬਡੇ ਸੁੰਦ੍ਰ ਬਾਲ ਰੋਮ ਝਮਕ ਰਹੇ ਹੈਂ ਆਪ ਐਸਾ ਰੂਪ ਧਾਰਕੇ ਮੇਰੀ ਪਰੀਖਿਆ ਕਰਨੇ ਲਈ ਆਇ ਹੋ ॥ ੧ ॥

### ਇਸ ਘਰ ਮਹ ਹੈ ਸੁ ਤੂੰ ਢੂੰਢਿ ਖਾਹਿ ॥

ਜੋ ਇਸ (ਘਰ) ਸਰੀਰ ਮੈਂ ਪਰਕਾਸ਼ ਰੂਪ ਚੇਤਨ ਹੈ ਤਿਸਕੋ ਢੂੰਢ ਕਰ (ਖਾਹਿ) ਧਾਰ। (ਇਸ ਘਰ ਮਹ ਹੈ ਸੁ ਤੂੰ ਢੂੰਢਿ ਖਾਹਿ) ਇਸ ਲੀਏ ਹੇ ਭਗਵਾਨ ਮੇਰੀ ਆਪ ਅਗੇ ਏਹ ਬੇਨਤੀ ਹੇ ਜੋ ਚੀਜ ਇਸ ਮੇਰੇ ਘਰ ਵਿਚ ਹੈ ਸੋ ਆਪ ਢੂੰਢਕੇ ਖਾਈਏ ਯਾਨੇ ਜੋ ਅੰਦਰ ਕਿਤੇ ਆਪਕੋ ਅੰਨ ਦਿਖੇ ਸੋ ਖਾ ਲੇਵੋ।

### ਔਰ ਕਿਸਹੀ ਕੇ ਤੂੰ ਮਤਿ ਹੀ ਜਾਹਿ ॥ ੧ ॥ ਰਹਾਉ ॥

ਔਰ ਕਿਸੀ ਦੇਵੀ ਦੇਵਤਾ ਕੇ ਆਸਰੇ ਮੈਂ ਮਤ ਜਾਹੁ। (ਅਉਰ ਕਿਸਹੀ ਕੇ ਤੂੰ ਮਤਿ ਹੀ ਜਾਹਿ) ਅਉਰ ਕਿਸੀ ਅਗਜਾਨੀ ਜੀਵ ਕੇ ਘਰ ਮੈਂ ਆਪ ਨੇ ਮਤਾਂ ਜਾਣਾ ਯਾਨੇ ਹੋਰਾਂ ਕੋ ਆਪਕੇ ਸ੍ਵਾਂਗ ਦਾ ਪਤਾ ਨਹੀਂ ਆਪਕ ਨਿਰਾਦਰੀ ਹੋਵੇਗੀ। ਜਬ ਐਸੇ ਕਬੀਰ ਜੀ ਨੇ ਕਹਾ ਤਬ ਓਹੁ ਕੁਕੜੀ ਅੰਦ੍ਰ ਚੱਕੀ ਚੱਟਣੇ ਲੱਗ ਗਈ ਚੱਕ ਚੱਟਕੇ ਚੀਥਰਾ ਲੈਕੇ ਚਲ ਪੜੀ, ਸੋ ਕਹੇ ਹੈਂ:-

### ਚਾਕੀ ਚਾਟਹਿ ਚੂਨ ਖਾਹਿ ॥

ਸਕਾਮ ਕਰਮੋਂ ਰੂਪੀ ਚਾਕੀ ਚਾਟਤਾ ਹੈ ਨਾਮ ਰੂਪੀ ਚੂਨ ਕੋ (ਖਾਹਿ) ਧਾਰਨਾ ਅਰਥਾਤ ਜਪਣਾ ਕਰਮ। (ਚਾਕੀ ਚਾਟਹਿ ਚੂਨੁ ਖਾਹਿ) ਕਬੀਰ ਜੀ ਕਹੇ ਹੈਂ ਹੇ ਭਗਵਾਨ ਪ੍ਰਿਥਮ ਤਾਂ ਆਪ ਨੇ ਚੱਕੀ ਚਾਟ ਕਰ ਚੂਨ ਖਾਇਆ।

## ਚਾਕੀ ਕਾ ਚੀਥਰਾ ਕਹਾਂ ਲੈ ਜਾਹਿ ॥ ੨ ॥

ਕਰਮੋਂ ਕਾ ਚੀਥਰਾ ਜੋ ਇਹ ਸਰੀਰ ਹੈ ਇਸਕੋ ਕਹਾਂ ਲੇ ਜਾਵੇਂਗਾ ਭਾਵ ਸੇ ਈਹਾਂ ਹੀ ਰਹੇਗਾ। (ਚਾਕੀ ਕਾ ਚੀਥਰਾ ਕਹਾਂ ਲੈ ਜਾਹਿ) ਅਬ ਆਪ ਐਸੇ ਲੋਭ ਮੈਂ ਕਿਆ ਲਗ ਗਏ ਜੋ ਚੱਕੀ ਕਾ ਚੀਥਰਾ ਭੀ ਲੇ ਚਲੇ ਸੋ ਇਸਕੋ ਮਤ ਲੇ ਜਾਵੋ ਹਮਕੋ ਔਰ ਚੀਥਰਾ ਢੂੰਢਨਾ ਪੜੇਗਾ। ਇਸ ਪ੍ਰਕਾਰ ਚੀਥਰਾ ਛੁਡਵਾਇਆ ਪੁਨਾਂ ਕਮਾਲੀ ਕਮਾਲੇ ਕੀ ਦਧੀ ਰੁਛਕ ਛੀਕੇ ਪਰ ਧਰਿਆ ਹੂਆ ਸੀ ਫੇਰ ਤਿਸ ਰੂਪ ਹੁਕਰੀ ਕੀ ਨਿਗਾ ਪੜ ਗਈ ਤਿਸ ਪਰ ਕਬੀਰ ਜੀ ਕਹੇ ਹੈਂ:-

## ਛੀਕੇ ਪਰ ਤੇਰੀ ਬਹੁਤੁ ਡੀਠੁ ॥

(ਛੀਕੇ) ਸ੍ਵਰਗ ਪੁਰ ਤੇਰੀ ਬਹੁਤ ਕਰਕੇ ਦ੍ਰਿਸਟੀ ਲਗੀ ਹੂਈ ਹੈ। (ਛੀਕੇ ਪਰ ਤੇਰੀ ਬਹੁਤੁ ਡੀਠੁ) ਹੇ ਭਗਵਾਨ ਛੀਕੇ ਤਰਫ ਆਪ ਕੀ ਬਹੁਤ ਹੀ ਡੀਠ ਲਗ ਰਹੀ ਹੈ।

## ਮਤੁ ਲਕਰੀ ਸੋਟਾ ਤੇਰੀ ਪਰੈ ਪੀਠੁ ॥ ੩ ॥

ਮਤ ਈਰਖਾ ਰੂਪੀ ਲਕੜੀ ਔਰ ਹੰਕਾਰ ਰੂਪੀ ਸੋਟਾ ਤੇਰੀ ਪੀਠ ਪੁਰ ਪੜਤਾ ਹੋਵੇ। (ਮਤੁ ਲਕਰੀ ਸੋਟਾ ਤੇਰੀ ਪਰੈ ਪੀਠੁ) ਮਤਾਂ ਕਮਾਲਾ ਕਮਾਲੀ ਆਕੇ ਆਪਕੇ ਸਾਂਗ ਕੋ ਨਾਂ ਜਾਨਤੇ ਹੂਏ ਲਕੜੀ ਅਨਘੜੀ ਸੋਟਾ ਘੜਿਆ ਹੂਆ ਤੇਰੀ ਪੀਠ ਪਰ ਪਰੇ ਇਸ ਲੀਏ ਹੇ ਭਗਵਨ ਆਪ ਪਧਾਰੀਏ,ਇਹ ਕਹਿਤੇ ਹੂਏ ਸਮਾਪਤ ਕਰੇ ਹੈਂ।

## ਕਹਿ ਕਬੀਰ ਭੋਗ ਭਲੇ ਕੀਨ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਭੋਗ ਭਲੇ ਕੀਏ ਹੈਂ ਭਾਵ ਅਬ ਤੂੰ ਭੋਗੋਂ ਕਾ ਤਿਆਗ ਕਰ। (ਕਹਿ ਕਬੀਰ ਭੋਗ ਭਲੇ ਕੀਨ) ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਗਵਨ ਆਪ ਨੇ ਭਲੇ ਅਛੇ ਭੋਗ ਕੀਨੇ ਹੈਂ ਧਾਨ ਚਾਕੀ ਕਾ ਚੂਨ ਆਪਨੇ ਬਹੁਤ ਖਾਇ ਲੀਆ ਹੈ ਅਬ ਆਪ ਜਾਈਏ।

## ਮਤਿ ਕੋਊ ਮਾਰੈ ਈਟ ਢੇਮ ॥ ੪ ॥ ੧ ॥

ਮਤ ਕੋਈ ਈਟ ਢੇਮ ਮਾਰੇ ਜੋ ਸਨਬੰਧੀ ਕਾ ਮਿਤ੍ਰ ਹੋਣਾ ਹੈ ਸੋ ਈਟ ਹੈ ਔਰ ਧਨ ਕਾ ਵਿਜੋਗ ਹੋਣਾ ਢੀਮ ਹੈ। (ਮਤਿ ਕੋਊ ਮਾਰੈ ਈਟ ਢੇਮ) ਮਤਾਂ ਕੋਈ ਆਪ ਕੇ ਸਾਂਗ ਕੋ ਨਾ ਸਮਝਤਾ ਹੂਆ ਈਟ ਪੱਕੀ ਢੇਮ ਕੱਚੀ ਆਪਕੇ ਮਾਰੇ ਤਾਤਪ੍ਰਜ ਕਿਆ ਆਪ ਇਸ ਰੂਪ ਕੋ ਹੀ ਤਿਆਗੋ। ਇਤਨਾ ਸੁਨਕੇ ਭਗਵਾਨ ਨੇ ਹੁਕਰੀ ਰੂਪ ਤਿਆਗਕੇ ਦਰਸ਼ਨ ਦੀਆ।

ਦੂਤੀ ਜੀਵਾਂ ਕੋ ਉਪਦੇਸ਼ ਕਰੇ ਹੈਂ-(ਸੁਰਹ ਕੀ ਜੈਸੀ ਤੇਰੀ ਚਾਲ) ਹੇ ਜੀਵ ਸੁਰਹ ਕਹੀਏ ਦੇਵਤਿਆਂ ਸਰੀਖੀ ਤੇਰੀ ਚਾਲ ਹੈ (ਯਥਾ) ਇਸ ਦੇਹੀ ਕੋ ਸਿਮਰਹਿ ਦੇਵ। (ਤੇਰੀ ਪੂੰਛਟਿ ਊਪਰਿ ਝਮਕ ਬਾਲ) ਹੇ ਪੁਰਸ਼ਾ ਤੇਰੀ ਬ੍ਰਹਮ ਰੂਪੀ ਪੂੰਛ ਪਰ ਸਤਚਿਤ ਆਨੰਦਤਾ ਰੂਪੀ ਬਾਲ ਝਮਕ ਰਹੇ ਹੈਂ ਵਾ ਤੇਰੀ ਬੁਧੀ ਰੂਪੀ ਪੂੰਛਟ ਪਰ ਸੁਭ-ਗੁਨਾਂ ਰੂਪੀ ਬਾਲ ਝਮਕ ਰਹੇ ਹੈਂ। (ਇਸ ਘਰ ਮਹਿ ਹੈ ਸੁ ਤੂੰ ਢੂੰਢਿ ਖਾਹਿ) ਹੇ ਪੁਰਸ਼ਾ ਜੋ ਇਸ ਘਰ ਰਿਦੇ ਮੈਂ ਬ੍ਰਹਮਾਂ ਨੰਦ ਹੈ ਸੁ ਉਸਕੋ ਤੂੰ ਢੂੰਢਕੇ ਖਾਣਾ ਕਰ ਵਾ ਇਹ ਘਰ ਸਤ ਸੰਗਤ ਮੈਂ ਢੂੰਢਿ ਖਾਹਿ ਸੁਭਗੁਨ। (ਔਰ ਕਿਸਹੀ ਕੇ ਤੂੰ ਮਤਿ ਹੀ ਜਾਹਿ) ਅਵਰ ਕਿਸੀ ਦੇਵੀ ਦੇਵਤਾ ਕੇ ਤੂੰ ਪੂਜਨੇ ਮੈਂ ਮਤ ਜਾਹੁ। (ਚਾਕੀ ਚਾਟਹਿ ਚੂਨ ਖਾਹਿ) ਚਾਕੀ ਕੌਨ ਮਾਇਆ ਤਿਸਕੋ ਚਾਟਤਾ ਹੈ ਔਰ ਚੂਨ ਖਾਹਿ ਕਹੀਏ ਈਸ਼੍ਵਰ ਕੋ ਚੀਨ ਖਾ ਯਾਨੇ ਜਾਣਖਾ ਵਾ ਚੂਨ ਕਰਨੇ ਵਾਲੇ ਕਾਮਾਦਿਕ ਤਿਨਕੋ ਖਾਹਿ। (ਚਾਕੀ ਕਾ ਚੀਥਰਾ ਕਹਾ ਲੈ ਜਾਹਿ) ਚਾਕੀ ਮਾਇਆ ਕਾ ਚੀਥਰਾ ਜੋ ਸਰੀਰ ਇਸਕੋ ਹੇ ਜੀਵ ਤੂੰ ਕਹਾਂ ਲੇ ਜਾਵੇਂਗਾ ਇਸਨੇ ਨਾਲ ਨਹੀਂ ਜਾਨਾ ਐਥੇ ਹੀ ਰਹਿ ਜਾਨਾ ਹੈ। (ਛੀਕੇ ਪਰ ਤੇਰੀ ਬਹੁਤੁ ਡੀਠੁ) ਸਕਾਮ ਕਰਮਾਂ ਕੋ ਕਰਕੇ ਸ੍ਵਰਗ ਰੂਪੀ ਛੀਕੇ ਊਪਰ ਤੇਰੀ

ਬਹੁਤ ਦ੍ਰਿਸ਼ੂ ਹੈ। ਪੁੰਨਾਂ ਓਥੇ ਇਹ ਹਾਲਤ ਹੈ ਸੋ ਕਹੇ ਹੈਂ:-(ਮਤੁ ਲਕਰੀ ਸੋਟਾ ਤੇਰੀ ਪਰੈ ਪੀਠੁ)। ਮਤਾਂ ਓਥੇ ਦੂਜੇ ਕੀ ਅਧਿਕ ਬਿਭੂਤੀ ਦੇਖਕੇ ਸੜਨੇ ਰੂਪੀ ਲਕਰੀ ਪੀਠ ਮੈਂ ਪੜੇ ਅਤੇ ਕਰਮਾਂ ਕੇ ਖੀਨ ਹੋਨ ਸੇ ਓਥੇ ਗਿਰਾਇਮਾਨ ਕਰਨੇ ਰੂਪੀ ਤੇਰੀ ਪੀਠ ਮੈਂ ਸੋਟਾ ਪਰੇ। (ਕਹਿ ਕਬੀਰ ਭੋਗ ਭਲੇ ਕੀਨ) ਸ੍ਰੀ ਕਬੀਰ ਜੀ ਕਹੇ ਹੈਂ ਹੇ ਜੀਵ ਤੈਨੇ ਪਿਛਲੇ ਜਨਮਾਂ ਵਿਚ ਭੀ ਔਰ ਅਬ ਭੀ ਭਲੇ ਭੋਗ ਭੋਗ ਲਏ ਹੈਂ ਅਬ ਉਨਕੀ ਬਾਸ਼ਨਾ ਤਿਆਗ ਦੇਹ। (ਮਤਿ ਕੋਈ ਮਾਰੈ ਈਟ ਢੇਮ) ਬਾਸ਼ਨਾ ਮੈਂ ਲਗਿਆਂ ਹੋਇਆਂ ਮਤਾਂ ਸਬੰਧੀਯੋਂ ਕਾ ਵਿਯੋਗ ਹੋਨੇ ਰੂਪੀ ਈਂਟ ਪਦਾਰਥਾਂ ਕਾ ਅਭਾਵ ਹੋਨੇ ਰੂਪੀ ਢੇਮ ਤੁਮਾਰੇ ਮਾਰੇ ਜਾਨੇ ਪਿਛੋਂ ਭੀ ਤੈਨੇ ਇਹ ਤਿਆਗਨੇ ਹੀ ਹੈਂ ਇਸਤੇ ਅਭੀ ਤਿਆਗ ਸ਼ੀਘ੍ਰਤਾ ਕਰ ਬਿਲੰਬ ਨਾ ਕਰ ॥ ੪ ॥ ੧ ॥ ਬਸੰਤ ਰਾਗ ਸਮਾਪਤੰ ॥

# ਰਾਗੁ ਸਾਰੰਗ

## ਚਉਪਦੇ ਮਹਲਾ ੧ ॥ ਘਰੁ ੧ ॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਬਸੰਤ ਕੀ ਇਤਿ ਕਰਕੇ ਅਬ ਸਤਿਗੁਰੂ ਅਰਜਨ ਦੇਵ ਜੀ ਸਾਰੰਗ ਰਾਗੁ ਕਾ ਪਰਾਰੰਭ ਕਰਤੇ ਹੈਂ। ਜਗਜਾਸੂ ਔਰ ਮਹਾਤਮਾਂ ਕੇ ਸੰਬਾਦ ਦ੍ਵਾਰੇ ਕਹੇ ਹੈਂ:-

**ਅਪੁਨੇ ਠਾਕੁਰ ਕੀ ਹਉ ਚੇਰੀ ॥**

ਸਪਸ਼ਟ ਅਰਥ।

**ਹਉਮੈ ਮਾਰ ਨਿਬੇਰੀ ॥**

ਹਉਮੈ ਜੋ ਮਾਰਨੇ ਵਾਲੀ ਸੋ ਨਿਬੇਰ ਦਿਤੀ।

**ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ ॥**

ਮਨਮੁਖ ਰੂਪੀ ਇਸਤ੍ਰੀ ਸੁਭ ਗੁਣਾਂ ਤੇ ਹੀਨ ਹੈ ਤੁਛ ਮਤ ਵਾਲੀ ਹੈ ਔਰ ਝੂਠੀ ਹੈ ਈਸ਼੍ਵਰ ਤ੍ਰਾਂ ਇਸ ਲੀਏ ਮਨ ਕੇ ਤਨ ਕਹੀਏ ਨਾਲ ਹੀ ਸ਼ਰੀਰ ਮੈਂ ਪੀਰ ਹੈ।

**ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ ॥**

ਜਦੋਂ ਦੀ ਹਮਾਰੀ ਬ੍ਰਿਤੀ ਰਾਮ ਰੰਗੀਲੇ ਮੈਂ ਰਾਤੀ ਹੈ ਰਾਮ ਜਪਨੇ ਤੇ ਮਨ ਧੀਰਜ ਕੋ ਪ੍ਰਾਪਤ ਹੂਆ ਹੈ।

**ਤਬ ਸਾਚੀ ਸੁਰਤਿ ਸਮਾਨੀ ॥**

ਤਦੋਂ ਸਚੀ ਸੁਰਤ ਗਜਾਤ ਵਾ ਪ੍ਰੀਤਿ ਰਿਦੇ ਮੈਂ ਸਮਾਨੀ।

**ਭੂਰ ਭਵਿਖ ਨਾਹੀ ਤੁਮ ਜੈਸੇ ॥**

ਭੂਰ ਕਰੀਏ ਭੂਤਕਾਲ ਮੈਂ ਔਰ ਵਰਤਮਾਨ ਮੈਂ ਭਵਿਖਤ ਅਗੇ ਕੋ ਤੁਮ ਜੈਸਾ ਨਹੀਂ ਕੋਈ।

## ਸਾਰੰਗ ਮਹਲਾ ੧ ॥

**ਹਰਿ ਬਿਨ ਕਿਉ ਰਹੀਐ ਦੁਖੁ ਬਿਆਪੈ ॥**

ਹਰੀ ਬਿਨਾਂ ਕਿਉਂ ਰਹੀਏ ਜੇਕਰ ਰਹੀਏ ਤਾਂ ਦੁਖ ਬਿਆਪਤਾ ਹੈ।

**ਜਿਹਬਾ ਸਾਦਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲ ਸੰਤਾਪੈ ॥**

ਅੰਨ੍ਹੈ ॥ ਇਹ ਜੀਵ ਰੂਪੀ ਇਸਤ੍ਰੀ ਰਸ ਕਹੀਏ ਪ੍ਰੇਮ ਤੇ ਬਿਨਾ ਹੈ ਇਸੀ ਤੇ ਇਸਕੀ ਜਿਹਬਾ ਫੀਕੇ ਬਚਨ ਬੋਲੇ ਹੈ ਜਿਸਤੇ ਫੀਕੇ ਬਚਨ ਬੋਲੇ ਹੈ ਇਸ ਲੀਏ ਪ੍ਰਭੂ ਕੀ ਪ੍ਰਾਪਤੀ ਬਿਨਾਂ ਹੈ ਜਿਸਤੇ ਪ੍ਰਭੂ ਕੀ ਪ੍ਰਾਪਤੀ ਬਿਨਾਂ ਹੈ ਇਸੀ ਤੇ ਬ੍ਰਹਮਾਨੰਦ ਰੂਪੀ ਸ੍ਵਾਦ ਬਿਨਾ ਹੈ ਜਿਸ ਕਰ ਬ੍ਰਹਮਾਨੰਦ ਸਾਦ ਨਹੀਂ ਪ੍ਰਾਪਤ ਇਸੀ ਤੇ ਇਸਕੋ ਕਾਲ ਸੰਤਾਵੇ ਹੈ।

## ਜਲ ਰਸਿ ਕਮਲ ਬਿਗਾਸੀ ॥

ਯਥਾ ਜਲ ਕਰਕੇ ਕਮਲ ਬਿਗਸਦਾ ਹੈ ਤੈਸੇ ਹੀ ਪ੍ਰੇਮ ਰੂਪੀ ਰਸ ਕਰਕੇ ਬੁਧੀ ਬਿਗਸੀ ਵਾ ਪਦਾਰਥਾਂ ਰੂਪੀ ਰਸ ਮੈਂ ਰਹਿਕੇ।

## ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ ॥

ਜਬ ਊਨਵਿ ਕਹੀਏ ਝੁਕਕੇ ਘਨਹਰ ਕਹੀਏ ਮੇਘ ਗਰਜ ਕੇ ਬਰਸਦੇ ਹੈਂ ਉਸ ਵਕਤ ਕੋਕਿਲ ਔਰ ਮੋਰ ਵੈਰਾਗਜ ਕੋ ਪ੍ਰਾਪਤ ਹੋਵੇ ਹੈਂ ਇਸੀਤਰਾਂ ਜਬਗੁਰੂ ਰੂਪੀ ਘਨਹਰ ਊਨਵ ਕਹੀਏ ਝੁਕਕੇ ਯਾਨੇ ਅਤੀ ਕ੍ਰਿਪਾਲੂ ਹੋਕੇ ਗਰਜੇ ਅਰਥਾਤ ਬੁਲਾਕੇ ਉਪਦੇਸ ਬਰਸੇ ਤਾਂ ਜਗਜਾਸੂ ਕੀ ਬੁਧੀ ਰੂਪੀ ਕੋਕਿਲ ਔਰ ਮਨ ਰੂਪੀ ਮੋਰ ਬੈਰਾਗਜ ਕੋ ਪ੍ਰਾਪਤ ਹੂਏ।

## ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ ॥

ਤਰ ਕਹੀਏ ਅਤਿਸੈ ਕਰਕੇ ਵਰ ਕਹੀਏ ਸ੍ਰੇਸ੍ਟ ਸੁਭ ਗੁਨਾਂ ਰੂਪੀ ਬ੍ਰਿਖ ਅੰਤਸ਼ ਕਰਨ ਰੂਪੀ ਭੂਮੀ ਮੈਂ ਬੋਧਿਆ ਔਰ ਇੰਦ੍ਰਿਆਂ ਰੂਪੀ ਬਿਹੰਗ ਪੰਛੀ ਭੀ ਪ੍ਰਫੁਲਤ ਹੂਏ ਪ੍ਰੇਮ ਰੂਤੀ ਭੁਇਅੰਗਮ ਸਰਪ ਭੀ ਬਧਿਆ ਪਰੰਤੂ ਏਹ ਬਾਤਾਂ ਕਬ ਭਈਆਂ ਜਬ ਇਸ ਧਨਕੇ ਘਰ ਮੈਂ ਪਿਰੀ ਕਾ ਸੁਹਾਗ ਅਨੰਦ ਹੂਆ। ਦੂਤੀ–ਵਰ ਸ੍ਰੇਸ੍ਟਤਰੂ ਕੌਨ ਚੰਦਨ ਤਿਸ ਉਪਰ ਜੈਸੇ ਸਰਪ ਅਨੰਦ ਹੋਤੇ ਹੈਂ ਔਰ ਆਮ ਬ੍ਰਿਖਾਂ ਉਪਰ ਜੈਸੇ ਬਿਹੰਗ ਪੰਛੀ ਅਨੰਦ ਹੋਤੇ ਹੈਂ ਇਸੀ ਪ੍ਰਕਾਰ ਜਿਸ ਧਨਕੇ ਘਰ ਮੈਂ ਪਿਰੀ ਪ੍ਰਾਪਤ ਹੂਆ ਹੈ ਉਸਕੋ ਸੋਹਾਗ ਅਨੰਦ ਹੂਆ ਹੈ।

## ਕੁਚਿਲ ਕਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ॥

ਇਹ ਮਨਮੁਖਿ ਇਸਤ੍ਰੀ ਕੁਚਿਲ ਅਪਵਿਤ੍ਰ ਹੈ ਕਰੂਪ ਕਹੀਏ ਸਫਾਈ ਰੂਪ ਤੇ ਰਹਿਤ ਹੈ ਕੁਨਾਰ ਹੈ ਨਾਰੀਆਂ ਵਿਚ ਸ੍ਰੇਸ਼ਟ ਨਹੀਂ ਕੁਲਖਨੀ ਹੈ ਕਾਮਾਦਕਾਂ ਰੂਪੀ ਖੋਟੀ ਕੁਲਵਾਲੀ ਹੈ ਵਾ ਸੁਭ ਗੁਨਾਂ ਰੂਪੀ ਕੁਲ ਕੋ ਖਨਨੇ ਵਾਲੀ ਹੈ, ਪਿਰੀ ਕੀ ਪ੍ਰਾਪਤੀ ਕਾ ਜੋ ਸਹਜ ਕਹੀਏ ਗਯਾਨ ਸੋ ਨਹੀਂ ਜਾਨਿਆ।

## ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ॥ ੨ ॥

ਹਰੀ ਜੋ ਰੰਗ ਅਨੰਦ ਰੂਪ ਤਿਸਕਾ ਰਸ ਪ੍ਰੇਮ ਨਹੀਂ ਇਸਤੇ ਰਸਨਾਂ ਤ੍ਰਿਪਤ ਨਹੀਂ ॥ ੨ ॥

## ਧਨ ਸੋਹਾਗ ਪਿਆਰੀ ॥

ਵੋਹੁ ਧਨ ਸੋਹਾਗ ਕਹੀਏ ਪਤੀ ਕੋ ਪਿਆਰੀ ਹੈ।

## ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ ॥

ਰਤਨ ਪਦਾਰਥ ਪ੍ਰਮੇਸ਼੍ਰ ਅੰਤ੍ਰ ਹੀ ਹੈ ਉਸ ਮੈਂ ਜਿਸਨੇ ਹਿਤ ਕੋ ਕਹੀਏ ਕਰਿਆ ਹੈ ਵੋਹੁ ਲਾਲਕੀ ਪਿਆਰੀ ਦੂਰੈ ਛਿਪਦੀ ਨਹੀਂ ਸਾਰੇ ਪ੍ਰਗਟ ਹੈ।

## ਜੁਗਿ ਜੁਗਿ ਅੰਤਰਿ ਧਾਰੀ ॥

ਉਸ ਨਾਮ ਮੈਂ ਜੁਗਾਂ ਜੁਗ ਅੰਤ੍ਰ ਪ੍ਰੀਤੀ ਧਾਰੀ।

## ਸਾਰੰਗ ਮਹਲਾ ੪ ॥ ਘਰੁ ੧ ॥

## ੴ ਸਤਿਗੁਰਪ੍ਰਸਾਦਿ ॥

## ਆਤਮਿ ਜੋਤ ਭਈ ਪ੍ਰਫੁਲਤ ॥ ੧ ॥

ਆਤਮਾਂ ਕੀ ਜੋਤ ਗਯਾਤ ਕਰਕੇ ਬੁਧੀ ਪ੍ਰਫੁਲਤ ਭਈ ॥ ੧ ॥

ਭਵਜਲ ਜਗਤੁ ਨਾ ਜਾਈ ਤਰਨਾ ॥

ਭਵਜਲ ਰੂਪੀ ਜਗਤ ਨਹੀਂ ਤਰਿਆ ਜਾਤਾ ਆਪਣੇ ਆਪ ਸੇ।

ਸੇਵਾ ਸੁਰਤਿ ਬੀਚਾਰੀ॥

ਸੁਰਤ ਪੂਰਬ ਸੇਵਾ ਕਰਨੀ ਵਿਚਾਰੀ।

ਸਰਬ ਕਲਾ ਗੁਣਕਾਰੀ ॥

ਸਰਬ ਕਲਾ ਸਪੰਨ ਹੈ ਔਰ ਗੁਨਾਂ ਕੇ ਕਰਨੇ ਵਾਲਾ ਹੈ ਵਾ ਜਿਸਕੇ ਗੁਨ ਅਗਯਾਨ ਰੋਗ ਦੀ ਨਵਿਰਤੀ ਲੀਏ ਕਾਰੀ ਕਹੀਏ ਅਉਸ਼ਧੀ ਰੂਪ ਹੈਂ।

ਅੰਤਰਿ ਨਾਮੁ ਸਰਬ ਧਰਣੀ ਧਰ ॥

ਸਰਬ ਧਰਨੀਧਰ ਜੋ ਈਸ਼ ਤਿਸਕਾ ਨਾਮ ਅੰਤ੍ਰ ਹੀ ਹੈ।

ਹਿਰਦੈ ਨਾਮੁ ਅੰਮ੍ਰਿਤੁ ਰਸੁ ਰਸਨਾ ਰਸ ਗਾਵਹਿ ਰਸੁ ਬੀਚਾਰੇ ॥

ਗੁਰਮੁਖਾਂ ਦੇ ਹਿਰਦੇ ਵਿਚ ਭੀ ਨਾਮ ਅੰਮ੍ਰਿਤ ਰਸ ਹੈ ਔਰ ਰਸਨਾ ਕਰਕੇ ਭੀ ਰਸ ਕਹੀਏ ਪ੍ਰੇਮ ਕੋ ਗੈਨ ਕਰ ਰਹੇ ਹੈਂ ਅਤੇ ਰਸ ਕਹੀਏ ਪ੍ਰੇਮ ਕਾ ਹੀ ਵਿਚਾਰ ਕਰ ਰਹੇ ਹੈਂ।

ਸਤਿਗੁਰ ਪੁਰਖ ਅਚਲ ਅਚਲਾਮਤਿ ਜਿਸ ਦ੍ਰਿੜਤਾ ਨਾਮ ਅਧਾਰੇ ॥

ਸਤਿਗੁਰ ਪੁਰਖ ਭੀ ਅਚਲ ਹੈ ਔਰ ਉਨ ਕੀ ਮਤੀ ਸਿਖ੍ਯਾ ਭੀ ਅਚਲ ਹੈ ਜਿਸ ਸਿਖ੍ਯਾ ਦ੍ਵਾਰੇ ਨਾਮ ਕਾ ਅਧਾਰ ਲੈਣਾ ਹੋਵੇ ਹੈ।

ਨਾ ਉਰ ਵਾਰਿ ਨ ਪਾਰੇ ॥

ਨਾ ਉਰਵਾਰ ਕਾ ਸੁਖ ਨਾ ਪਾਰ ਪ੍ਰਲੋਕ ਮੈਂ ਸੁਖ।

ਸਰਬ ਕਲਾ ਕਰ ਧਾਰੇ ॥

ਸਰਬ ਕਲਾ ਸਪੰਨ ਜੋ ਈਸ਼ ਸੋ ਕਲਾ ਕੋ ਧਾਰ ਰਹਾ ਹੈ।

ਗੁਰਮੁਖਿ ਪਰਚਾ ਲਾਇ ॥

ਗੁਰਾਂ ਦ੍ਵਾਰੇ ਵਾ ਮੁਖੀ ਗੁਰਾਂ ਮੇਂ ਪਰਚਾ ਪ੍ਰੇਮ ਲਗਾਕੇ।

ਮੇਰਾ ਮਨੁ ਰਾਮ ਨਾਮਿ ਮਨਮਾਨੀ ॥

ਰਾਮ ਨਾਮ ਕੋ ਮੰਨਨ ਕਰਨੇ ਕਰ ਮੇਰਾ ਮਨ ਮਾਨੀਕ ਹੂਆ ਹੈ।

ਹਰਿ ਮਨਿ ਤਨਿ ਮੀਠ ਲਗਾਨੀ ॥

ਹਰੀ ਕੀ ਪ੍ਰੀਤੀ ਮਨ ਤਨ ਮੇਂ ਮਿਠੀ ਲਗੀ।

ਪੁਰਖੈ ਪੁਰਖਿ ਮਿਲਿਆ ॥

ਜੋ ਪੁਰਖ ਜੀਵ ਪੁਰਖ ਈਸ਼ ਨਾਲ ਮਿਲਿਆ ਹੈ।

ਨੈਨੀ ਬਿਰਹੁ ਦੇਖਾ ਪ੍ਰਭ ਸੁਆਮੀ ॥

ਬਿਰਹੁ ਪ੍ਰੇਮ ਪੂਰਬ ਨੈਨਾਂ ਸੇ ਪ੍ਰਭੁ ਸੁਆਮੀ ਕੋ ਦੇਖਾਂ।

**ਪੰਚ ਜਨਾ ਗੁਰ ਵਸਗਤਿ ਆਣੇ ਤਉ ਉਨ ਮਨਿ ਨਾਮਿ ਲਗਾਨੀ ॥**

ਜਾਂ ਜਨਾਂ ਕੇ ਪੰਚ ਗਜਾਨ ਇੰਦ੍ਰੇ ਵਸਗਤਿ ਅਧੀਨ ਆਣੇ ਗੁਰਾਂ ਨੇ ਤਾਂ ਉਨਮਨਿ ਜੋ ਤੁਰੀਆ ਨਾਪੀ ਤਿਸ ਮੈਂ ਪ੍ਰੀਤੀ ਲਗਾਨੀ।

**ਜਿਸ ਬਿਖਿਆ ਕਉ ॥**

ਜਿਸ ਬਿਖਿਆ ਕਹੀਏ ਮਾਇਆ ਕੋ

**ਤਿਲੁ ਤਿਲੁ ਪਲੁ ਪਲੁ ॥ ੬ ॥**

ਤਿਲੁ ਤਿਲੁ ਕਾਲ ਕੀ ਸੰਗਜਾ ਕਰ ਔਰ ਪਲ ਪਲ ਕੇ ਕਾਲ ਦੀ ਸੰਗਜਾ ਕਰ ॥ ੬ ॥

**ਸਾਰਿੰਗ ਮਹਲਾ ੪ ॥ ਘਰੁ ੩ ॥ ਦੁਪਦਾ ॥**

**ੴ ਸਤਿਗੁਰਪ੍ਰਸਾਦਿ॥**

ਜਿਸ ਵਕਤ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀਨੇ ਸ੍ਰੀ ਗੁਰੂ ਅਰਜਨ ਦੇਵ ਜੀਕੋ ਗੱਦੀ ਉਪਰ ਇਸਥਤ ਕੀਆ ਉਸ ਵਕਤ ਮਹਾਰਾਜ ਨੇ ਸਿਖਾਂ ਕੋ ਕਹਾ ਜਿਸਨੇ ਹਮਾਰਾ ਦਰਸ਼ਨ ਕਰਨਾ ਹੋਵੇ ਸੋ ਇਨਕਾ ਕਰੋ ਔਰ ਜਿਸਨੇ ਹਮਾਰੇ ਬਚਨ ਸੁਨਨੇ ਹੋਵਨ ਸੋ ਇਨਕੇ ਸੁਨੇ ਜਿਸਨੇ ਹਮਾਰੇ ਅਗੇ ਭੇਟਾ ਹਾਜ਼ਰ ਕਰਨੀ ਹੋਵੇ ਇਨ੍ਹਾਂ ਅਗੇ ਹਾਜ਼ਰ ਕਰੇ ਇਸ ਰੀਤੀ ਕੋ ਦੇਖਕੇ ਪ੍ਰਿਥੀ ਚੰਦ ਬਡੇ ਕ੍ਰੋਧ ਮੈਂ ਆਇਆ ਈਰਖਾ ਕਰਨੇ ਲਗਾ ਚਤੁਰਥ ਪਾਤਸ਼ਾਹਾਂ ਕੋ ਕੁਬੋਲ ਬੋਲ ਬੋਲੇ ਮਹਾਰਾਜ ਕੇ ਜੋ ਘਰਵਾਲੇ ਮਹਲ ਬੀਬੀ ਭਾਨੀ ਜੀ ਸੋ ਪ੍ਰਿਥੀ ਚੰਦ ਕੋ ਸਿਖ੍ਯਾ ਦੇਵੇ ਹੈਂ। ਜੋ ਸਿਖ੍ਯਾ ਬੀਬੀ ਭਾਨੀ ਜੀ ਦੇਵੇਂ ਹੈਂ ਸੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ਼ਬਦ ਮੈਂ ਸਿਖਾਂ ਕੋ ਸ੍ਰਵਨ ਕਰਵਾਵਤੇ ਹੈਂ:-

**ਕਾਹੇ ਪੂਤ ਝਗਰਤ ਹਉ ਸੰਗ ਬਾਪ ॥**

ਮਾਤਾ ਕਹੇ ਹੈ ਹੇ ਪੁਤ੍ਰ ਤੂੰ ਕਿਸ ਵਾਸਤੇ ਆਪਣੇ ਪਿਤਾ ਕੇ ਸੰਗ ਝਗੜਤਾ ਹੈਂ ਇਹ ਯੋਗਤਾ ਨਹੀਂ। ਜੋ ਧਨ ਬਾਹਰ ਸੇ ਆਵਤਾ ਥਾ ਸੋ ਸਭ ਪ੍ਰਿਥੀ ਚੰਦ ਰਸਤੇ ਮੈਂ ਹੀ ਜ਼ਬਤ ਕਰ ਲੇਤਾ ਥਾ ਇਸਤੇ ਚੰਗਾ ਧਨਾਢ ਰਹਾ ਸੀ ਤਿਸ ਪਰ ਕਹਾ:-

**ਜਿਸ ਧਨਕਾ ਤੁਮ ਗਰਬ ॥**

ਇਤਿ ਸਪਸ਼੍ਟ।

**ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨਕਾ ਜਾਪਹੁ ਜਾਪੁ ॥**

ਹੇ ਪੁੱਤ੍ਰ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੁਮਰੇ ਪ੍ਰਭੂ ਸਰੂਪ ਸੁਆਮੀ ਹੋਤੇ ਕਹੀਏ ਹੈਂ ਤਿਨ ਹਰੀ ਸਰੂਪ ਗੁਰਾਂ ਕਾ ਤੁਮ ਜਾਪ ਜਪੋ ਹਰੀ ਨੇ ਹੀ ਆਕੇ ਅਵਤਾਰ ਧਾਰਿਆ ਹੈ।

**ਜਉ ਸੁਨਹੁ ਤਉ ਜਾਇ ਸੰਤਾਪ ॥ ੨ ॥**

ਜੇਕਰ ਸੁਨੋਗੇ ਤਾਂ ਇਹ ਸੰਤਾਪ ਚਲਿਆ ਜਾਵੇਗਾ ਵਾ ਨਹੀਂ ਸੁਨੋਗੇ ਤਾਂ ਸੰਤਾਪ ਰਿਦੇ ਮੈਂ ਜਾਇ ਕਹੀਏ ਉਤਪੰਨ ਹੋਵੇਗਾ। ਦੂਤੀ ਅਰਥ-(ਕਾਹੇ ਪੂਤ ਝਗਰਤ ਹਉ ਸੰਗ ਬਾਪੁ) ਪੂਤ ਇਹ ਜੀਵ ਹੈ ਬਾਪ ਈਸ਼੍ਵਰ ਹੈ ਹੇ ਜੀਵ ਈਸ਼੍ਵਰ ਕੇ ਸੰਗ ਤੂੰ ਕਿਸ ਵਾਸਤੇ ਝਗਰਤਾ ਹੈਂ ਕਿ ਏਹ ਬਾਤ ਕਰਨੀ ਸੀ ਏਹ ਕਿਉਂ ਕੀਤੀ ? ਹੋਰ ਸਾਰਾ ਇਸੀ ਪ੍ਰਕਾਰ ਕਰ ਲੈਣਾ ॥ ੧ ॥

## ਸਾਰੰਗ ਮਹਲਾ ੪ ॥

## ੧ ਓ ਸਤਿਗੁਰਪ੍ਰਸਾਦਿ ॥

**ਜਪਿ ਮਨ ਜਗੰਨਾਥ ਜਗਦੀਸਰੋ ਜਗਜੀਵਨੋ ਮਨਮੋਹਨ ਸਿਉ ਪ੍ਰੀਤਿ ਲਾਗੀ**
**ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ ॥**

ਹੇ ਮਨਿ ਪਿਅ ਰੇ ਜਗੰਨਾਥ ਕੋ ਜਪ। ਪ੍ਰਸ਼ਨ–ਜਗੰਨਾਥ ਤਾਂ ਹੋਰ ਕੇ ਨਾਮ ਭੀ ਹੈਂ ? ਉਤ੍ਰ–ਜਗਦੀਸ਼ਰ ਕੋ ਜਪ। ਪ੍ਰਸ਼ਨ–ਜਗਤ ਈਸ਼ ਤਾਂ ਬ੍ਰਹਮਾਦਕ ਔਰ ਰਾਜੇ ਭੀ ਬਹੁਤ ਹੈਂ ? ਉਤ੍ਰ–ਜਗਜੀਵਨ ਕੋ ਜਪ। ਪ੍ਰਸ਼ਨ–ਜਗਜੀਵਨ ਤਾਂ ਪ੍ਰਾਨ ਭੀ ਹੈਂ ਔਰ ਜਲ ਭੀ ਹੈ ? ਉਤ੍ਰ–ਹਮਾਰੀ ਤਾਂ ਮਨਮੋਹਨ ਸਾਥ ਪ੍ਰੀਤੀ ਲਾਗੀ ਹੈ। ਪ੍ਰਸ਼ਨ–ਮਨਮੋਹਨ ਤਾਂ ਇਸਤ੍ਰੀ ਔਰ ਮਾਇਆ ਭੀ ਹੈ? ਉਤ੍ਰ–ਜੋ ਹਰੀ ਹਰੇਕ ਦੇ ਹਰੇ ਕਰਨੇ ਹਾਰ ਹੈ ਤਿਸੀ ਕੀ ਮੇਰੇ ਕੋ ਸਭ ਦਿਨ ਸਭ ਰਾਤ੍ਰ ਟੇਕ ਹੈ।

**ਹਰਿ ਕੀ ਉਪਮਾ ਅਨਿਕ ਅਨਿਕ ਅਨਿਕ**
**ਗੁਨ ਗਾਵਤ ਸੁਕ ਨਾਰਦ ਬ੍ਰਹਮਾਦਿਕ ਤਵ ਗੁਨ ਸੁਆਮੀ ਗਨੇ ਨ ਜਾਤਿ ॥**

ਹਰੀ ਕੀ ਪਿਛਾਂ ਭੀ ਉਪਮਾ ਅਨਿਕ ਥੀ ਅਬ ਭੀ ਹਰੀ ਕੀ ਉਪਮਾ ਅਨਿਕ ਹੈ ਅਗੇ ਕੋ ਭੀ ਹਰੀਕੇ ਗੁਨ ਅਨਿਕ ਹੈਂ। ਦੂਤੀ–ਮਨ ਕਰ ਭੀ ਹਰੀ ਕੀ ਉਪਮਾ ਅਨਿਕ ਤਨ ਕਰ ਭੀ ਹਰੀ ਕੀ ਉਪਮਾ ਅਨਿਕ ਬਾਣੀ ਕਰ ਭੀ ਹਰੀ ਕੇ ਗੁਨ ਅਨਿਕ। ਤ੍ਰਿਤੀ–ਹਰੀ ਕੀ ਉਪਮਾ ਭੀ ਅਨਿਕ ਹੈ ਔਰ ਗੁਨ ਭੀ ਅਨਿਕ ਹੈਂ ਅਤੇ ਗੈਨ ਕਰਨੇ ਵਾਲੇ ਭੀ ਅਨਿਕ ਹੈਂ ਸੁਕਨਾਰਦ ਆਦੀ ਗੈਨ ਕਰ ਰਹੇ ਹੈਂ। ਸਪਸ਼ਟ ਹੈ।

**ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ ਤੂ ਹਰਿ ਸੁਆਮੀ ਤੂ ਆਪੇ ਹੀ ਜਾਨਹਿ ਅਪਨੀ ਭਾਂਤਿ ॥**

ਤੂੰ ਹੇ ਹਰੀ ਸੁਆਮੀ ਪਿਛਾਂ ਭੀ ਬੇਅੰਤ ਹੋਸੀ ਤੂੰ ਹੇ ਹਰੀ ਸੁਆਮੀ ਅਬ ਭੀ ਬੇਅੰਤ ਹੈਂ ਤੂੰ ਹੇ ਹਰੀ ਅਗੇ ਕੋ ਭੀ ਬੇਅੰਤ ਹੋਵੇਂਗਾ। ਦੂਤੀ–ਤੂੰ ਹੇ ਹਰੀ ਸੁਆਮੀ ਮਨ ਕਰ ਬੇਅੰਤ ਹੈਂ ਤੂੰ ਹੇ ਹਰੀ ਸੁਆਮੀ ਤਨ ਕਰ ਬੇਅੰਤ ਹੈਂ ਤੂੰ ਹੇ ਹਰੀ ਸੁਆਮੀ ਬਾਨੀ ਕਰ ਭੀ ਬੇਅੰਤ ਹੈਂ। ਤ੍ਰਿਤੀ–ਹੇ ਹਰੀ ਸੁਆਮੀ ਤੂੰ ਭੀ ਬੇਅੰਤ ਹੈਂ ਤੇਰੇ ਜਪਨੇ ਵਾਲੇ ਭੀ ਬੇਅੰਤ ਹੈਂ ਤੇਰੀ ਮਹਿਮਾ ਭੀ ਬੇਅੰਤ ਹੇ। ਅਗੇ ਸਪਸ਼ਟ ਹੈ।

**ਹਰਿ ਕੈ ਨਿਕਟਿ ਹਰਿ ਨਿਕਟਿ ਹਰਿ ਨਿਕਟਿ ਹੀ ਬਸਤੇ ਤੇ ਹਰਿ ਕੇ ਜਨ ਸਾਧੂ ਹਰਿ ਭਗਾਤ॥੮॥**

ਹਰਿ ਹਰਿ ਜੋ ਨਿਕਟਿ ਤੇ ਨਿਕਟ ਤਿਸਕੇ ਨਿਕਟ ਜੋ ਬਸਦੇ ਹੈਂ ਤੇ ਹਰਿਕੇ ਭਗਾਤ ਕਹੀਏ ਭਗਤ ਜਨ ਸਾਧੂ ਹੈਂ ॥ ੮ ॥

## ਸਾਰੰਗ ਮਹਲਾ ੪ ॥

**ਜਪਿ ਮਨ ਨਰਹਰੇ ਨਰਹਰ ਸੁਆਮੀ ਹਰਿ ਸਗਲ ਦੇਵ ਦੇਵਾ**
**ਸ੍ਰੀ ਰਾਮ ਰਾਮ ਨਾਮਾ ਹਰਿ ਪ੍ਰੀਤਮੁ ਮੋਰਾ ॥ ੧ ॥ ਰਹਾਉ ॥**

ਹੇ ਮਨ ਕਹੀਏ ਪਿਆਰੇ ਨਰਹਰੇ ਕੋ ਜਪ। ਪ੍ਰਸ਼ਨ–ਨਰਹਰੇ ਤਾਂ ਨਰਸਿੰਘ ਦਾ ਨਾਮ ਭੀ ਹੈ ? ਉਤ੍ਰ–ਨਰਾਂ ਕੋ ਹਰੇ ਕਰਨ ਹਾਰ ਕੋ ਜਪ। ਪ੍ਰਸ਼ਨ–ਨਰਹਰ ਤਾਂ ਰਾਜੇ ਭੀ ਹੈਂ ? ਉਤ੍ਰ–ਸੁਆਮੀ ਕੋ ਜਪ। ਪ੍ਰਸ਼ਨ–ਸੁਆਮੀ ਤਾਂ

ਸੰਸਾਰ ਮੈਂ ਆਮ ਹੈਂ? ਉਤ੍ਰ-ਹਰੀ ਜੋ ਸਗਲ ਦੇਵਤਿਆਂ ਕਾ ਭੀ ਦੇਵਤਾ ਹੈ ਤਿਸਕੋ ਜਪ। ਪ੍ਰਸ਼ਨ-ਸਗਲ ਦੇਵਤਿਆਂ ਕਾ ਦੇਵਤਾ ਤਾਂ ਇੰਦ੍ਰ ਭੀ ਹੈ ਯਾਨੇ ਉਨ ਕਾ ਰਾਜਾ ? ਉਤ੍ਰ-ਸ੍ਰੀਰਾਮਕੋ ਜਪ । ਪ੍ਰਸ਼ਨ-ਸ੍ਰੀ ਰਾਮ ਤਾਂ ਰਾਮ ਚੰਦ੍ਰ ਭੀ ਹੈ। ਉਤ੍ਰ ਰਾਮ ਕਹੀਏ ਰਮੇ ਹੂਏ ਕੋ ਨਾਮ ਕੋ ਜਪ ਵੋਹੀ ਹਰੀ ਮੇਰਾ ਪ੍ਰੀਤਮ ਹੈ।

**ਜਿਤੁ ਗ੍ਰਿਹਿ ਗੁਨ ਗਾਵਤੇ ਹਰਿਕੇ ਗੁਨ ਗਾਵਤੇ ਰਾਮ ਗੁਨ ਗਾਵਤੇ**
**ਤਿਤੁ ਗ੍ਰਿਹਿ ਬਾਜੇ ਪੰਚ ਸਬਦ ਵਡ ਭਾਗ ਮਥੋਰਾ ॥**

ਜਿਸ ਗ੍ਰਹ ਘਰ ਮੇਂ ਗੁਨ ਗਾਵਤੇ ਹੈਂ ਵਾ ਰਿਦੇ ਗ੍ਰਹਿ ਮੈ। ਪ੍ਰਸ਼ਨ-ਕਿਸਦੇ ਗੁਨ ਗਾਵਤੇ ? ਨਿਰਨਾ ਨਹੀਂ ਕੀਆ। ਉਤ੍ਰ-ਹਰੀ ਕੇ ਗੁਨ ਗਾਵਤੇ। ਪ੍ਰਸ਼ਨ-ਹਰੀ ਤਾਂ ਅਨੇਕ ਦਾ ਨਾਮ ਹੈ ਡੱਡੂ ਬਾਂਦਰ ਕਾ ਨਾਮ ਭੀ ਹੈ? ਉਤ੍ਰ-ਰਾਮਕੇ ਗੁਨ ਗਾਵਤੇ। ਦੁਤੀ-ਜਿਤ ਗ੍ਰਹ ਮੈਂ ਗੁਨ ਗਾਵਤੇ ਮਨ ਕਰ ਹਰੀ ਕੇ ਗੁਨ ਗਾਵਤੇ ਤਨ ਕਰ ਰਾਮ ਗੁਨ ਗਾਵਤੇ ਬਾਣੀ ਕਰ ਤਿਤ ਗ੍ਰਹ ਮੈਂ ਪੰਚ ਸ੍ਰੇਸ਼੍ਟ ਸ਼ਬਦ ਸਤਨਾਮ ਆਦੀ ਬਜੇ ਹੈਂ ਵਾ ਪੰਚ ਸ੍ਰੇਸ਼੍ਟ ਸ਼ਬਦ ਕਹੀਏ ਬ੍ਰਹਮ ਵਾਜੈ ਕਹੀਏ ਪ੍ਰਗਟ ਹੂਆ ਹੈ। ਪ੍ਰਸ਼ਨ-ਇਹ ਪੂਰਬ ਵਾਰਤਾ ਕਿਸ ਕੋ ਪ੍ਰਾਪਤ ਭਈ ਹੈ? ਉਤ੍ਰ- ਵਡਭਾਗ ਹੈਂ ਜਿਸਕੇ ਮਥੋਰਾ ਕਹੀਏ ਮਸਤਕ ਦੇ।

**ਤਿਨ ਜਨਕੇ ਸਭ ਪਾਪ ਗਏ ਸਭਿ ਦੋਖ ਗਏ ਸਭਿ ਰੋਗ ਗਏ**
**ਕਾਮ ਕ੍ਰੋਧ ਲੋਭੁ ਮੋਹੁ ਅਭਿਮਾਨ ਗਏ ਤਿਨ ਜਨਕੇ ਹਰਿ ਮਾਰਿ ਕਢੇ ਪੰਚ ਚੋਰਾ॥ ੧ ॥**

ਤਿਸ ਜਨਕੇ ਸਭ ਪਾਪ ਭੀ ਗਏ ਸਭ ਦੋਖ ਭੀ ਗਏ ਸਭ ਰੋਗ ਭੀ ਗਏ ਕਾਮ ਕ੍ਰੋਧ ਲੋਭ ਮੋਹ ਅਭਿਮਾਨ ਇਹ ਸਭ ਗਏ ਤਿਨ੍ਹਾਂ ਜਨਾਂ ਕੇ ਹਰੀ ਨੇ ਏਹੀ ਪੂਰਬ ਪੰਚ ਚੋਰ ਮਾਰਕੇ ਕੱਢ ਦੀਏ ਵਾ ਮਾਰਆਦਕ ਕੱਢੇ ॥ ੧॥

**ਹਰਿ ਰਾਮ ਬੋਲਹੁ ਹਰਿ ਸਾਧੂ ਹਰਿਕੇ ਜਨ ਸਾਧੂ ਜਗਦੀਸੁ ਜਪਹੁ**
**ਮਨਿ ਬਚਨਿ ਕਰਮਿ ਹਰਿ ਹਰਿ ਆਰਾਧੂ ਹਰਿਕੇ ਜਨ ਸਾਧੂ ॥**

ਹਰਿ ਹਰਿ ਰਾਮਕੋ ਸਾਧੂਆਂ ਨਾਲ ਮਿਲਕੇ ਬੋਲੇ। ਪ੍ਰਸ਼ਨ-ਕਿਨ੍ਹਾਂ ਸਾਧੂਆਂ ਨਾਲ ਮਿਲਕੇ ਬੋਲੇ? ਉਤ੍ਰ-ਜੋ ਹਰੀ ਕੇ ਸਾਧੂ ਜਨ ਹੈ ਤਿਨ੍ਹਾਂ ਨਾਲ ਮਿਲਕੇ ਜਗਦੀਸ਼ ਕੋ ਜਪੇ। ਮਨ ਕਰ ਬਚਨਾਂ ਕਰ ਕਰਮ ਸ਼ਰੀਰ ਕਰ ਹਰਿ ਹਰਿ ਕੋ ਆਰਾਧੇ। ਜੋ ਐਸੇ ਕਰੇ ਹੈਂ ਵੋਹੁ ਹਰੀ ਕੇ ਸਾਧੂ ਜਨ ਹੈਂ ।

**ਹਰਿ ਰਾਮ ਬੋਲਿ ਹਰਿ ਰਾਮ ਬੋਲਿ ਸਭਿ ਪਾਪ ਗਵਾਧੂ ॥**

ਹਰੀ ਰਾਮ ਕੋ ਬੋਲ ਵਾ ਦੁਤੀ ਹਰੀ ਰਾਮਕੋ ਜਿਨ੍ਹਾਂ ਨੇ ਬੋਲਿਆ ਹੈ ਤਿਨ੍ਹਾਂ ਨਾਲ ਮਿਲਕੇ ਤੂੰ ਭੀ ਹਰੀ ਰਾਮਕੋ ਬੋਲ ਵਾ ਤ੍ਰਿਤੀ ਤੂੰ ਭੀ ਹਰੀ ਰਾਮ ਕੋ ਬੋਲ ਔਰ ਕੋ ਭੀ ਹਰੀ ਰਾਮ ਕੋ ਬੋਲ । ਪ੍ਰਸ਼ਨ-ਕਿਆ ਫਲ ਹੋਵੇਗਾ ? ਉਤ੍ਰ-ਸਭ ਪਾਪ ਗਵਾਇ ਦੇਵੇਗਾ।

**ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੋਰਾ ॥**

ਨਿਤ੍ਯ ਪ੍ਰਤੀ ਕੀਰਤਨ ਮੈਂ ਜਾਗਨਾ ਕਰੋ ਸਦੀਵ ਕਾਲ ਅਨੰਦ ਹੋਵੇਗਾ ਜਗਤ ਈਸ਼ ਕੋ ਜਪੋ।

**ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ**
**ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤਿ ਤੋਰਾ ॥**

ਮਨ ਇਛਤ ਹੀ ਫਲ ਪਾਵੇਂਗੇ। ਪ੍ਰਸ਼ਨ-ਮਨ ਇਛਤ ਕਿਸ ਕਾ ਨਾਮ ਹੈ ? ਉਤ੍ਰ-ਸਭੈ ਫਲ ਪਾਵੇਂਗੇ।

ਪ੍ਰਸ਼ਨ–ਸਭੈ ਫਲ ਕੌਨ ਸੇ ? ਉਤ੍ਰ–ਧਰਮ ਅਰਥ ਕਾਮ ਮੋਖ ਇਹ ਸਭੈ ਫਲ ਹੈਂ। ਹੇ ਹਰਿ ਹਰਿ ਤੇਰੇ ਭਗਤ ਤੇਰੇ ਨਾਲ ਮਿਲ ਗਏ ॥ ੯ ॥

ਸਾਰੰਗ ਮਹਲਾ ੪ ॥

**ਜਪਿ ਮਨ ਮਾਧੋ ਮਧਸੂਦਨੋ ਹਰਿ ਸ੍ਰੀ ਰੰਗੋ ਪ੍ਰਮੇਸਰੋ ਸਤਿ ਪਰਮੇਸਰੋ ਪ੍ਰਭ ਅੰਤਰਜਾਮੀ ॥**

ਹੇ ਮਨ ਕਹੀਏ ਪਿਆਰੇ ਮਾਧੋ ਕੋ ਜਪ। ਪ੍ਰਸ਼ਨ–ਦਸਮੇਸ ਗੁਰੂ ਨੇ ਲਿਖਾ ਹੈ ਮਾਧੋ ਨਾਮ ਹੈ ਅਟੇਰੂ ਪੰਛੀ ਕਾ ਤਿਸ ਅਟੇਰੂ ਕੋ ਜਪੀਏ ? ਉਤ੍ਰ–ਮਧਸੂਦਨ ਕੋ ਜਪੋ। ਪ੍ਰਸ਼ਨ–ਯਮ ਨੇ ਮਧੁ ਦੈਂਤ ਕੋ ਮਾਰਾ ਹੈ ਇਸਤੇ ਮਧਸੂਦਨ ਤਾਂ ਯਮ ਕਾ ਨਾਮ ਭੀ ਹੈ ? ਉਤ੍ਰ–ਹਰੀ ਜੋ ਸ੍ਰੀ ਰੰਗੋ ਤਿਸਕੋ ਜਪੋ। ਪ੍ਰਸ਼ਨ–ਹਰੀ ਸ੍ਰੀ ਰੰਗ ਤਾਂ ਬਿਸ਼ਨੂ ਕਾ ਨਾਮ ਭੀ ਹੈ ? ਉਤ੍ਰ–ਪਰਮੇਸ਼੍ਵਰ ਕੋ ਜਪ ਜੋ ਪਰਮ ਈਸ਼੍ਵਰ ਹੈ। ਪ੍ਰਸ਼ਨ–ਪ੍ਰਮੇਸ਼੍ਵਰ ਤਾਂ ਸੰਸਾਰ ਮੈਂ ਕਈਆਂ ਦੇ ਨਾਮ ਹੈਂ ? ਉਤ੍ਰ–ਸਤਿ ਪ੍ਰਮੇਸ਼੍ਵਰਕੋ ਜਪ ਵਹੁ ਸੰਸਾਰਕ ਝੂਠੇ ਹੈਂ। ਫੇਰ ਕੈਸਾ ਹੈ ? ਅੰਤਰਯਾਮੀ ਹੈ।

**ਕੋਈ ਆਵੈ ਸੰਤੋ ਹਰਿ ਕਾ ਜਨੁ ਸੰਤੋ ਮੇਰਾ ਪ੍ਰੀਤਮ ਜਨੁ ਸੰਤੋ ਮੋਹਿ ਮਾਰਗੁ ਦਿਖਲਾਵੈ ॥**

ਕੋਈ ਸੰਤ ਆਵੇ ਕ੍ਰਿਪਾ ਕਰੇ। ਪ੍ਰਸ਼ਨ–ਕਿਸ ਸੰਤ ਕੀ ਲੋੜ ਹੈ ? ਉਤ੍ਰ–ਹਰੀ ਕਾ ਸੰਤ ਜਨ ਹੋਵੇ ਯਾਨੇ ਸਖੀ ਸਰੋਵਰ ਕੇ ਪੂਜਨੇ ਵਾਲਾ ਨ ਹੋਵੇ ਸਿਰਫ ਅਕਾਲ ਪੁਰਖ ਕੋ ਮਾਨਨੇ ਵਾਲਾ ਹੋਵੇ। ਪ੍ਰਸ਼ਨ–ਈਰਖਾ ਵਾਲਾ ਆਵੇ ? ਉਤ੍ਰ–ਮੇਰਾ ਪ੍ਰੀਤਮ ਜਨ ਸੰਤ ਹੋਵੇ ਅਪ੍ਰੀਤਮ ਨ ਹੋਵੇ। ਪ੍ਰਸ਼ਨ–ਸੰਤ ਤਈਂ ਤੇਰੇ ਕੋ ਕਿਆ ਕਾਮ ਪੜ ਗਯਾ ? ਉਤ੍ਰ–ਮੇਰੇ ਕੋ ਮਾਰਗ ਵਿਖਾਵੇ।

**ਹਰਿ ਜਨ ਕਉ ਹਰਿ ਮਿਲਿਆ ਹਰਿ ਸਰਧਾ ਤੇ ਮਿਲਿਆ ਗੁਰਮੁਖਿ ਹਰਿ ਮਿਲਿਆ ॥**

ਹਰੀ ਕੇ ਜਨਾਂ ਕੋ ਹਰੀ ਮਿਲਿਆ ਹੈ। ਪ੍ਰਸ਼ਨ–ਕੈਸੇ ਮਿਲਿਆ ਹੈ? ਉਤ੍ਰ–ਹਰੀ ਸਰਧਾ ਦੇ ਕਰਨੇ ਸੇ ਮਿਲਿਆ। ਪ੍ਰਸ਼ਨ–ਸ਼ਰਧਾ ਕਿਸ ਮੈਂ ਕਰੀ ? ਉਤ੍ਰ–ਮੁਖੀ ਜੋ ਗੁਰੂ ਤਿਨ ਮੈਂ ਸ਼ਰਧਾ ਕਰੀ ਤਾਂ ਹਰੀ ਮਿਲਿਆ।

**ਜਨ ਨਾਨਕ ਕਉ ਕਿਰਪਾ ਭਈ ਹਰਿ ਕੀ ਕਿਰਪਾ ਭਈ ਜਗਦੀਸ ਕਿਰਪਾ ਭਈ ॥੧੦॥**

ਮੈਂ ਜਨ ਕੋ ਕ੍ਰਿਪਾ ਭਈ। ਪ੍ਰਸ਼ਨ–ਕਿਸਦੀ ਕ੍ਰਿਪਾ ਭਈ? ਉਤ੍ਰ–ਹਰੀ ਕੀ ਕ੍ਰਿਪਾ ਭਈ। ਪ੍ਰਸ਼ਨ–ਹਰ ਤਾਂ ਔਰ ਭੀ ਬਹੁਤ ਹੈਂ ? ਉਤ੍ਰ–ਜਗਦੀਸ਼੍ਵਰ ਕੀ ਕ੍ਰਿਪਾ ਭਈ ॥ ੧੦ ॥

ਸਾਰੰਗ ਮਹਲਾ ੪ ॥

**ਜਪਿ ਮਨਿ ਨਿਰਭਉ ॥**

ਹੇ ਮਨ ਪਿਆਰੇ ਨਿਰ ਭਉ ਕੋ ਜਪ। ਪ੍ਰਸ਼ਨ–ਨਿਰਭਉ ਤਾਂ ਹਰਨਾਖਸ਼ ਆਦਿਕ ਭੀ ਹੂਏ ਹੈਂ ਜਿਨ ਕੀ ਗੰਮਤਾ ਭਗਵਾਨ ਤਕ ਹੂਈ ਹੈ ? ਉਤ੍ਰ:–

**ਸਤਿ ਸਤਿ ਸਦਾ ਸਤਿ ॥**

ਜੋ ਤਿੰਨੇ ਕਾਲਾਂ ਮੈਂ ਸਦਾ ਸਤਿ ਹੈ ਤਿਸਕੋ ਜਪ। ਪ੍ਰਸ਼ਨ–ਸਤ ਤਾਂ ਅਕਾਸ ਦੇਸ ਆਦਕ ਭੀ ਮਾਨੇ ਹੈਂ? ਉਤ੍ਰ:–

**ਨਿਰਵੈਰ ਅਕਾਲ ਮੂਰਤਿ ॥**

ਨਿਰਵੈਰ ਕੋ ਜਪ। ਪ੍ਰਸ਼ਨ–ਨਿਰਵੈਰ ਤਾਂ ਮਹਾਤਮਾਂ ਭੀ ਬਹੁਤ ਹੈਂ ਤਿਨਕੋ ਜਪੀਏ ? ਉਤ੍ਰ:–ਅਕਾਲ ਮੂਰਤ ਕੋ ਜਪ। ਪ੍ਰਸ਼ਨ–ਅਕਾਲ ਮਰਤ ਤਾਂ ਪ੍ਰਸੰਸਾ ਭਾਵ ਭੀ ਹੈ ? ਉਤ੍ਰ:–

## ਆਜੂਨੀ ਸੰਭਉ ॥

ਅਜੂਨੀ ਕੋ ਜਪ। ਪ੍ਰਸ਼ਨ-ਅਜੂਨੀ ਤਾਂ ਪ੍ਰਾਗਾ ਭਾਵ ਭੀ ਹੈ ? ਉਤ੍ਰ ਸੰਭਉ ਕਹੀਏ ਸੁਤੇ ਪ੍ਰਕਾਸ਼ ਕੋ ਜਪ ਪ੍ਰਸ਼ਨ-ਸੁਤੇ ਪ੍ਰਕਾਸ਼ ਤਾਂ ਖਟ ਜੋਤੀਆਂ ਭੀ ਮਾਨੀਆਂ ਹੈਂ ? ਉਤ੍ਰ:-

## ਮੇਰੇ ਮਨ ਅਨਦਿਨੋ ਧਿਆਇ ਨਿਰੰਕਾਰੁ ਨਿਰਾਹਾਰੀ ॥ ੧ ॥ ਰਹਾਉ ॥

ਹੇ ਮੇਰੇ ਮਨ ਪਿਆਰੇ ਜੋ ਨਿਰੰਕਾਰ ਹੈ ਔਰ ਨਿਰਾਹਾਰੀ ਹੈ ਤਿਸਕੋ ਜਪ ਖਟ ਜੋਤੀਆਂ ਕੋ ਤਾਂ ਓਹ ਈਸ਼੍ਵਰ ਸਤਿਆ ਰੂਪੀ ਹਾਰ ਦੇ ਰਹਾ ਹੈ।

## ਹਰਿ ਦਰਸਨ ਕਉ ਹਰਿ ਦਰਸਨ ਕਉ ਕੋਟਿ ਕੋਟਿ ਤੇਤੀਸ ਸਿਧ ਜਤੀ ਜੋਗੀ ਤਟ ਤੀਰਥ ਪਰ ਭਵਨ ਰਹਤ ਨਿਰਾਹਾਰੀ ॥ ੧੨ ॥

ਹਰੀ ਕੇ ਦਰਸਨ ਕੋ ਹਰੀ ਕੇ ਦਰਸਨ ਕੋ ਵਾ ਮਨਬਾਨੀ ਕਰਕੇ ਵਾ ਤਿੰਨੇ ਕਾਲਾਂ ਮੇਂ ਵਾ ਹਰਿ ਦਰਸ਼ਨਾਂ ਵਿਚੋਂ ਹਰੀ ਕੇ ਦਰਸ਼ਨ ਕੋ ਤੇਤੀ ਕ੍ਰੋੜ ਦੇਵਤਾ ਕੋਟ ਹੀ ਪ੍ਰਯਤਨ ਕਰਦੇ ਹੈਂ ਸਿਧ ਜਤੀ ਜੋਗੀ ਇਹ ਤੀਰਥਾਂ ਕੇ ਤਟ ਪਰ ਭਵਨਾਂ ਕਰ ਰਹੇ ਹੈਂ ਨਿਰਾਹਾਰੀ ਰਹਤੇ ਹੈਂ ਪ੍ਰੰਤੂ ਸੁਣੋ (ਤਿਨ ਜਨ ਕੀ ਸੇਵਾ ਥਾਇ ਪਈ) ਸੇਵਾ ਕੀਤੀ ਤਿਸ ਜਨ ਕੀ ਥਾਇ ਪਈ ਹੈ ॥ ੧੨ ॥

## ਸਾਰੰਗ ਮਹਲਾ ੪ ॥

## ਜਪਿ ਮਨ ਸਿਰੀ ਰਾਮ ਰਾਮ ਰਮਤ ਰਾਮ ਸਤਿ ਸਤਿ ਰਾਮ ॥

ਇਨ ਪੰਗਤੀਆਂ ਕੇ ਅੱਖਰ ਲਗਨੇ ਮੇਂ ਖ਼ਿਆਲ ਕਰਨਾ। ਹੇ ਮਨ ਪਿਆਰੇ ਰਾਮ ਕੋ ਜਪ। ਪ੍ਰਸ਼ਨ-ਰਾਮ ਤਾਂ ਬਲਭੱਦਰ ਭੀ ਹੈ ਪਰਸਰਾਮ ਹੈ ? ਉਤ੍ਰ-ਸ਼ਿਰੀ ਰਾਮ ਕੋ ਜਪ। ਪ੍ਰਸ਼ਨ-ਸਿਰੀ ਰਾਮ ਤਾਂ ਰਾਮ ਚੰਦ ਕਾ ਨਾਮ ਭੀ ਹੈ। ਉਤ੍ਰ-ਰਮਤ ਰਾਮ ਜੋ ਰਾਮ ਸਾਰੇ ਰਮ ਰਹਿਆ ਹੈ ਤਿਸਕੋ ਜਪ। ਵੋਹੁ ਕੈਸਾ ਹੈ ? ਸਤ ਤੇ ਸਤ ਹੈ ਰਾਮ ਵਾ ਸਤਿ ਨਿਸਚੇ ਕਰਕੇ ਵੋਹੁ ਰਾਮ ਸਤ ਹੈ। ਯਥਾ ਕਹਾ ਹੈ-"ਏਕ ਰਾਮ ਦਸਰਥ ਕਾ ਬੇਟਾ। ਏਕ ਰਾਮ ਘਟ ਘਟ ਮਹਿ ਲੇਟਾ। ਏਕ ਰਾਮ ਕਾ ਸਗਲ ਪਸਾਰਾ। ਏਕ ਰਾਮ ਹੈ ਸਭ ਤੇ ਨਿਆਰਾ।" ਏਕ ਰਾਮ ਕੂਟ ਸਭ ਘਟ ਘਟ ਮੈਂ ਲੇਟ ਰਹਾ ਹੈ ਏਕ ਰਾਮ ਈਸ਼ਵਰ ਮਾਇਆ ਸਬਲ ਕਾ ਸਗਲ ਪਸਾਰਾ ਹੈ ਇਕ ਰਾਮ ਅਕਾਲ ਪੁਰਖ ਸਭ ਤੇ ਨਿਆਰਾ ਹੈ ਤਿਸਕੋ ਜਪੋ।

## ਬੋਲਹੁ ਭਈਆ ਸਦ ਰਾਮ ਰਾਮ ਰਾਮ ਰਵਿ ਰਹਿਆ ਸਰਬਗੇ ॥ ੧॥ ਰਹਾਉ ॥

ਹੇ ਭਈਅਨ ਸਦਾ ਹੀ ਰਾਮ ਰਾਮ ਕੋ ਬੋਲੋ। ਪ੍ਰਸ਼ਨ--ਕਿਸ ਰਾਮ ਕੋ ? ਉਤ੍ਰ-ਜੋ ਰਾਮ ਸਰਬਗ ਮੇਂ ਰਵਿ ਰਿਹਾ ਹੈ।

## ਰਾਮ ਆਪੇ ਆਪਿ ਆਪਿ ਸਭ ਕਰਤਾ ਰਾਮੁ ਆਪੇ ਆਪਿ ਆਪਿ ਸਭਤੁ ਜਗੇ ॥

ਰਾਮ ਪਿਛਾਂਹ ਭੀ ਆਪੇ ਆਪ ਸਭ ਕਾ ਕਰਤਾ ਹੈਸੀ ਅਭ ਭੀ ਰਾਮ ਆਪੇ ਆਪ ਸਭ ਕਾ ਕਰਤਾ ਹੈ ਅਗੇ ਕੋ ਭੀ ਰਾਮ ਆਪੇ ਆਪ ਸਭ ਜਗਤ ਕੋ ਕਰਨ ਹਾਰ ਹੈ। ਦੁਤੀ-ਆਪੇ ਆਪ ਜੋ ਰਾਮ ਸਭ ਕਰਤਾ ਤਿਸਨੇ ਆਪਨੇ ਆਪ ਸੇ ਸਭ ਜਗਤ ਕੀਆ ਹੈ ਆਪੇ ਆਪ ਇਸ ਮੈਂ ਰਾਮ ਕਹੀਏ ਰਮ ਰਹਾ ਹੈ।

## ਵਿਚਿ ਕਲਿਜੁਗ ਅਗੇ ॥ ੧੩ ॥

ਕਲ ਜੁਗ ਵਿਚ ਅਗ੍ਰ ਭਾਵ ਹੋਕੇ ਪਤ ਰਖੇ ਹੈ ਵਾ ਕਲਜੁਗ ਵਿਚ ਭੀ ਰਖਯਾ ਕਰੇ ਹੈ ਇਸਤੇ ਅਗੇ ਭੀ ਕਰਦਾ ਆਇਆ ਹੈ ਯਥਾ–ਜੁਗ ਜੁਗ ਭਗਤ ਉਪਾਇਦਾ ਪੈਜ ਰਖਦਾ ਆਇਆ ਰਾਮ ਰਾਜੇ।

## ਸਾਰੰਗ ਮਹਲਾ ੫ ॥

## ੧ਓ ਸਤਿਗੁਰਪ੍ਰਸਾਦਿ ॥

## ਸਾਖੀ ਭੂਤ ਪਵਾਨ ॥

ਓਹੁ ਤਾਂ ਸਾਖੀ ਭੂਤ ਕਹੀਏ ਸਰੂਪ ਹੈ ਔਰ 'ਪਵਾਨ' ਕਹੀਏ ਪਵਿਤ੍ਰ ਹੈ।

## ਕਰਹਿ ਸੋਮਪਾਕ ॥

ਸ੍ਵੈ ਆਪਨੇ ਹਥਾਂ ਸੇ ਪਾਕਰ ਸੋਈ ਖਾਤਾ ਹੈ ਵਾ ਸੋਮ ਕਹੀਏ ਚੰਦ ਕੋ ਦੇਖਕੇ ਰੋਟੀ ਖਾਵੇ ਹੈ ਵਾ ਸੋਮਚੰਦ ਕੇ ਪਕੇ ਹੂਏ ਫਲ ਖਾਵੇ ਹੈ ਵਾ ਸੋਮ ਇਕ ਫਲੀ ਗਲੋ ਪਕਾਕੇ ਖਾਵੇ ਹੈ।

## ਸਗਲ ਬਿਸ੍ਵਾਨ ॥

ਸਰਬ ਬਿਸ ਸੰਸਾਰ ਤੇ।

## ਜਿਉ ਸਫਰੀ ਦੰਫਾਨ ॥ ੨ ॥

ਜੈਸੇ ਬਗਲਾ ਸਫਰੀ ਕਹੀਏ ਮਛੀ ਵਾਸਤੇ ਦੰਫਾਨ ਕਹੀਏ ਦੰਭ ਕਰੇ ਹੈ ਵਾ ਜੈਸੇ ਦੰਫਾਨ ਕਹੀਏ ਮਦਾਰੀ ਦੰਭ ਕਰੇ ਹੈ ਵਾ ਜੈਸੇ ਸਫਰੀ ਨਾਮ ਰਾਹੀ ਦੰਭ ਕਰੇ ਕਿ ਮੈਂ ਰਸਤੇ ਵਿਚ ਬਡੇ ਬਡੇ ਮੰਦ੍ਰ ਉਸਾਰ ਲੇਵਾਂ ॥ ੨ ॥

## ਸਾਰੰਗ ਮਹਲਾ ੫ ॥

## ਅਬ ਮੋਰੋ ਨਾਚਨੋ ॥

ਅਬ ਮੇਰਾ ਚੋਰਾਸੀ ਜੂਨ ਮੇਂ ਨਚਨਾ ਰਹਿ ਗਯਾ।

## ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ ॥

ਦ੍ਰਿਸ਼ਟਾਂਤ ਕਰ ਕਹੇ ਹੈਂ ਯਥਾ ਕੁਆਰੀਆਂ ਲੜਕੀਆਂ ਥੀਆਂ ਉਨ੍ਹਾਂ ਵਿਚੋਂ ਇਕ ਵਿਵਾਹੀ ਗਈ ਜਬ ਵੋਹ ਸਹੁਰਿਆਂ ਤੇ ਪੇਕੇ ਘਰ ਮੈਂ ਆਈ ਉਸ ਵਕਤ ਕੁਆਰੀਆਂ ਕੰਨਿਆਂ ਜੋ ਸਹੇਰੀ ਕਹੀਏ ਪਿਆਰੀਆਂ ਸਖੀਆਂ ਤਿਨ੍ਹਾਂ ਨਾਲ ਮਿਲਕੇ ਪ੍ਰਿਅ ਕਹੀਏ ਪਿਆਰੇ ਬਚਨ ਉਨਕੇ ਉਪ ਕਹੀਏ ਸਮੀਪ ਕਹੇ ਹੈਂ ਹੰਸੀ ਸੇ ਓਹੁ ਪੁਛਦੀਆਂ ਹੈਂ ਹੇ ਸਖੀ ਸਸ ਸਸੁਰ ਨਨਦ ਇਤਿਆਦਕ ਦਾ ਦੁਖਸੁਖ ਸੁਨਾ ਤੂੰ ਇਹ ਪੁਛਤੀਆਂ ਹੈ। ਓਹੁ ਸਭਦਸ ਦੇਵੇ ਹੈ:–

## ਜਉ ਸੁਰਿ ਜਨ ਗ੍ਰਿਹ ਭੀਤਰ ਆਇਓ ਤਬ ਮੁਖੁ ਕਾਜਿ ਲਜੋ ॥

ਜਬ ਉਨ੍ਹਾਂ ਨੇ ਐਸੇ ਪੂਛਾ ਹੇ ਸਖੀ! ਜਦੋਂ ਤੇਰਾ ਸੁਰਜਨ ਕਹੀਏ ਪਤੀ ਘਰ ਮੈਂ ਆਵਤਾ ਸੀ ਉਸ ਵਕਤ ਤਿਸ ਕੇ

ਨਾਲ ਮਿਲਾਪ ਅਨੰਦ ਕੈਸੇ ਥਾ ਏਹ ਸੁਣਕੇ ਵੋਹ ਮੁਖਕੋ ਲੱਜਤ ਹੂਈ ਕੱਜ ਲੇਵੇ ਹੈ ਅਕ ਕਹੈ। ਇਸੀ ਪ੍ਰਕਾਰ ਕੁਆਰੀ ਕੰਨਿਆਂ ਰੌਨ ਜਗਯਾਸੂ ਜੈਸੇ ਸਾਧਨ ਕਰ ਰਹੇ ਸੇ ਤਿਨ੍ਹਾਂ ਵਿਚੋਂ ਇਕ ਕੋ ਈਸ਼ਵਰ ਕੀ ਪ੍ਰਾਪਤੀ ਭਈ, ਉਸ ਪਾਸੋਂ ਓਹੁ ਇਹ ਪੁਛਦੀਆਂ ਹੈ ਹੇ ਸਖੀ ਸਾਧਨਾਂ ਕਾ ਅਨੰਦ ਕਹੋ ਯਾਨੇ ਵੈਰਾਗ ਆਦਕਾਂ ਦਾ ਇਹ ਤਾਂ ਉਸਨੇ ਸਭ ਕਹੇ ਅਥਵਾ ਜਬ ਜਗਜਾਸੂ ਪੂਛੇ ਹੈ ਪ੍ਰਮੇਸ਼ਰ ਪ੍ਰਾਪਤੀ ਕਾ ਅਨੰਦ ਕਹੋ ਤਬ ਕਹ ਨਹੀਂ ਸਕਦਾ ਲੱਜਤ ਹੂਆ ਮੁਖ ਕੋ ਕੱਜ ਲੇਵੇ ਹੈ। ਯਥਾ ਕਹਾ ਹੈ-(ਕਹਿ ਕਬੀਰ ਗੁੰਗੇ ਗੁੜ ਖਾਇਆ ਪੂਛੇ ਤੇ ਕਿਆ ਕਹੀਏ)

**ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ ॥**
**ਜਬ ਤੇ ਸੁਧ ਭਏ ਹੈ ਬਾਰਹਿ ਤਬਤੇ ਥਾਨ ਥਿਰੋ ॥ ੨ ॥**

ਦ੍ਰਿਸ਼ਟਾਂਤ ਜੈਸੇ ਕਨਕ ਸ੍ਵਰਨ ਕੁਠਾਲੀ ਪੈ ਚੜ੍ਹਿਆ ਹੂਆ ਕਬਰੋ ਕਹੀਏ ਕਮਲਾ ਹੂਆ ਫਿਰੇ ਹੈ ਜਬ ਤਕ ਮੈਲ ਹੈ ਜਬ ਕਾਲ ਤੇ ਲੈਕੇ ਸੁਧ ਭਇਆ ਬਾਰਾਂ ਵੰਨੀਆਂ ਕਾ ਤਾਂ ਥਾਨ ਮੈਂ ਇਸਥਿਤ ਕਰੇ ਹੈਂ ਇਸੀ ਪ੍ਰਕਾਰ ਜਗਜਾਸੂ ਰੂਪੀ ਸਵਰਨ ਹੈ ਸਤ ਸੰਗਤ ਰੂਪੀ ਕੁਠਾਲੀ ਹੈ ਜਬ ਪ੍ਰਯੰਤ ਇਸ ਮੈਂ ਸੰਕਲਪ ਬਿਕਲਪ ਰੂਪੀ ਮੈਲ ਹੈ ਵਾ ਮਲ ਵਿਖੇਪ ਮੈਲ ਹੈ ਜਦੋਂ ਬਾਰਾਂ ਵੰਨੀਆਂ ਕਾ ਸੁਧ ਹੂਆ ਯਾਨੇ ਦਸ ਇੰਦ੍ਰੇ ਦੋ ਮਨ ਬੁਧੀ ਇਹ ਸੁਧ ਭਏ ਤਬ ਸਰੂਪ ਥਾਨ ਮੈਂ ਥਿਰ ਹੂਆ ॥੨॥

**ਜਉ ਦਿਨੁ ਰੈਨਿ ਤਉ ਲਉ ਬਜਿਓ ਮੂਰਤ ਘਰੀ ਪਲੋ ॥**
**ਬਜਾਵਨ ਹਾਰੋ ਊਠਿ ਸਿਧਾਰਿਓ ਤਬ ਫਿਰਿ ਬਾਜ ਨ ਭਇਓ ॥ ੩ ॥**

ਜਬ ਪ੍ਰਯੰਤ ਦਿਨ ਰੈਨ ਹੈ ਤਬ ਪ੍ਰਯੰਤ ਘੜੀਆਲ ਇਹ ਬਜਦਾ ਹੀ ਰਹੇ ਹੈ ਮੂਰਤ ਪਲ ਕੀ ਸੰਗਿਆ ਕਰਕੇ ਜਬ ਬਜਾਵਨ ਹਾਰੋ ਉਠਕੇ ਚਲਾ ਗਿਆ ਤਬ ਫਿਰ ਬਾਜ ਨਹੀਂ ਭਈ ਇਸੀ ਪ੍ਰਕਾਰ ਜਬ ਪਾਪ ਪੁੰਨ ਹੈਂ ਤਬ ਪ੍ਰਯੰਤ ਸ਼ਰੀਰ ਰੂਪੀ ਘੜੀਆਲ ਬਜੇ ਹੈ ਜਬ ਮੂਰਤ ਘੜੀ ਮੈਂ ਸੇ ਬਜਾਵਨ ਹਾਰੇ ਅਗ੍ਯਾਨ ਵਾ ਮਨ ਚਲੇ ਗਏ ਤਬ ਫੇਰ ਬਾਜ ਨਹੀਂ ਭਈ ॥ ੩ ॥

**ਸਾਰੰਗ ਮਹਲਾ ੫ ॥**

**ਅਬ ਪੂਛੇ ਕਿਆ ਕਹਾ ॥**

ਹੇ ਜੀਵ! ਈਸ਼੍ਵਰ ਚਿੰਤਨ ਬਿਨਾ ਅਬ ਜਮ ਤੇਰੇ ਪਾਸੋਂ ਪੁਛਨਗੇ ਤੂੰ ਕਿਆ ਕਹੇਂਗਾ ?

**ਕਾਥੂਰੀ ਕੋ ਗਾਹਕ ਆਇਓ ਲਾਦਿਓ ਬਿਰਖ ਜਿਵਹਾ ॥**

ਹੇ ਜੀਵ ਜੈਸੇ ਕੋਈ ਕਿਸੀ ਪੁਰਸ਼ ਕਾ ਭੇਜਿਆ ਹੋਵੇ ਕਿਸੀ ਨਗਰ ਯਾਨੀ ਸ਼ਹਰ ਮੈਂ ਕਸਤੂਰੀ ਕਾ ਗਾਹਕ ਕਰਕੇ ਓਹੁ ਆਕੇ ਕਲਰ ਔਰ ਜਿਵਾਹੇ ਕਾ ਬ੍ਰਿਖ ਇਤਿਆਦੀ ਹੋਰ ਤੇ ਹੋਰ ਹੀ ਲੱਦ ਕੇ ਲੈ ਜਾਵੇ ਤਾਂ ਦੇਖੋ ਉਸਕੀ ਮੂਰਖਤਾ।ਇਸੀ ਪ੍ਰਕਾਰ ਪ੍ਰਮੇਸ਼ਵਰ ਰੂਪੀ ਪਾਤਸ਼ਾਹਾ ਨੇ ਇਸ ਜੀਵ ਕੋ ਸ੍ਵਾਸਾਂ ਰੂਪੀ ਪੂੰਜੀ ਦੇਕੇ ਮਾਤਲੋਕ ਰੂਪੀ ਵਲੈਤ ਮੈਂ ਭੇਜਿਆ ਹੈ ਗੁਰੂ ਸ਼ਾਹਾ ਪਾਸ ਭਗਤੀ ਰੂਪੀ ਕਾਥੂਰੀ ਕਹੀਏ ਕਸਤੂਰੀ ਕੀ ਗਾਹਕੀ ਕਰਕੇ ਇਸ ਨੇ ਮੂਰਖਤਾਈ ਕੀਤੀ ਕਾਲਰ ਪਾਪ ਔਰ ਜਿਵਾਹ ਕਾ ਬ੍ਰਿਖ ਬਿਸ਼ੇ ਏਹੀ ਲਾਦਕੇ ਚਲਾਏ।

**ਆਇਓ ਲਾਭੁ ਲਾਭਨ ਕੈ ਤਾਈ ॥**

ਇਹ ਜੀਵ ਲਾਭ ਕੇ ਲਾਭਨੇ ਤਾਈਂ ਆਇਆ ਥਾ।

**ਕਾਚ ਬਾਦਰੈ ॥**

ਕਾਚ ਕਹੀਏ ਕੰਚ ਕੇ ਬਾਦਰੈ ਕਹੀਏ ਬਦਲੇ।

**ਆਈ ਮਸਟਿ ਜੜਵਤ ਕੀ ਨਿਆਈ ਜਿਉ ਤਸਕਰ ਦਰ ਸਾਨਿਹਾ॥ ੪ ॥**

ਮਰਨੇ ਕਾਲ ਜੜਵਤ ਕਹੀਏ ਜੜ ਚੀਜ਼ ਕੀ ਨਿਆਈਂ ਮਸ੍ਰ ਕਹੀਏ ਮੂਰਛਾ ਆਈ ਐਸੇ ਮਾਰ ਪੜੀ ਜੈਸੇ ਤਸਕਰ ਚੋਰ ਸਾਨਿਹਾ ਕਹੀਏ ਸੰਨ ਕੇ ਦਰ ਕਹੀਏ ਵਿਚ ਹੀ ਪਕੜਾ ਜਾਏ ਤਾਂ ਮਾਰ ਪੜੇ ਹੈ॥ ੪ ॥

**ਸਾਰੰਗ ਮਹਲਾ ੫ ॥**

ਜਗਜਾਸੂ ਮਹਾਤਮਾਂ ਕੇ ਸੰਬਾਦ ਦ੍ਵਾਰੇ ਕਹੇ ਹੈਂ:-

**ਮਾਈ ਧੀਰ ਰਹੀ ਪ੍ਰਿਅ ਬਹੁਤੁ ਬਿਰਾਗਿਓ ॥**

ਜਗਜਾਸੂ ਕਹੇ ਹੈ ਹੇ ਮਾਈ ਮੇਰੇ ਰਿਦੇ ਵਿਚ ਧੀਰਜਤਾ ਰਹ ਗਈ ਯਾਨੇ ਧੀਰਜ ਨਹੀਂ ਆਉਤੀ ਕਿਉਂ ਕਰ ਪਿਰੀ ਕਾ ਬਹੁਤ ਹੀ ਬੈਰਾਗ ਹੋ ਰਹਾ ਹੈ ਖੜਿਆ ਨਹੀਂ ਜਾਤਾ।

**ਅਨਿਕ ਭਾਂਤਿ ਅਨੂਪ ਰੰਗ ਰੇ ਤਿਨ ਸਿਉ ਰੁਚੈ ਨ ਲਾਗਿਓ ॥**

ਅਨੇਕ ਤਰਾਂ ਕੇ ਭੋਜਨ ਔਰ ਅਨੂਪਮ ਰੰਗ ਤਿਨਾਂ ਸਾਥ ਭੀ ਮਨ ਕੀ ਰੁਚੀ ਨਹੀਂ ਲਗਦੀ ਯਾਨੇ ਉਨ੍ਹਾਂ ਵਿਚ ਭੀ ਧੀਰਜ ਨਹੀਂ ਪਕੜਤਾ।

**ਨੀਦ ਪਲਕ ਨਹੀ ਜਾਗਿਓ ॥**

ਨਿੰਦ੍ਰਾ ਪ੍ਰਤਖ ਪਲਕ ਮਾਤ੍ਰ ਨਹੀਂ ਆਵਤੀ ਵਾ ਸ਼ਾਂਤੀ ਨਿੰਦ੍ਰਾ ਨਹੀਂ ਆਵਤੀ ਜਾਗਣਾ ਹੀ ਪਵੇ ਹੈ।

**ਕੋਊ ਕਹੈ ਪ੍ਰਿਅ ਦੇਸਾਂਗਿਓ ॥**

ਮੇਰੇ ਕੋ ਇਹ ਕੋਈ ਕਹੇ ਪਿਰੀ ਕਿਸ ਦੇਸ ਮੈ ਆਗਿਓ ਕਹੀਏ ਆ ਰਹਾ ਹੈ ਵਾ ਪਿਰੀ ਕਿਸ ਦੇ ਸਾਂਗਿਓ ਕਹੀਏ ਸੰਗ ਕਰ ਪ੍ਰਾਪਤ ਹੋਵੇ ਹੈ।

**ਦੇਉ ਸਾਧ ਸੰਗਤ ਅਰਦਾਗਿਓ ॥**

ਹੇ ਸਾਧ ਸੰਗਤ ਪ੍ਰਾਪਤੀ ਕਰ ਦੇਉ ਏਹ ਮੇਰੀ ਆਪ ਆਗੇ ਅਰਦਾਗਿਓ ਕਹੀਏ ਅਰਦਾਸ ਹੈ ਵਾ ਹੇ ਸਾਧ ਸੰਗਤ ਅਰੀਆਂ ਕਾਮਾਦਕਾਂ ਕੋ ਦਾਗ ਦੇਵੋ।

**ਕਹੁ ਨਾਨਕ ਰਸਿ ਮੰਗਲ ਗਾਏ ਸਬਦ ਅਨਾਹਦ ਬਾਜਿਓ ॥ ੫ ॥**

ਰਸ ਕਹੀਏ ਪ੍ਰੇਮ ਪੂਰਬ ਜਬ ਮੰਗਲ ਰੂਪ ਕੋ ਗਾਇਆ ਤਬ ਸ਼ਬਦ ਜੋ ਬ੍ਰਹਮ ਅਨਾਹਦ ਰਹਿਤ ਵੋਹੁ ਬਾਜਿਓ ਪ੍ਰਗਟ ਹੂਆ॥ ੫ ॥

**ਸਾਰੰਗ ਮਹਲਾ ੫ ॥**

**ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥**

ਹੇ ਮਾਈ ਹਰੀ ਭੀ ਤਿੰਨੇ ਕਾਲਾਂ ਮੈ ਸਤ ਹੈ ਹਰੀ ਕੇ ਸਾਧ ਭੀ ਤਿੰਨੇ ਕਾਲਾਂ ਮੈਂ ਸਤ ਹੈਂ ਵਾ ਸਾਧਾਂ ਨੇ ਇਹ ਨਿਸਚੇ ਕੀਆ ਹੈ ਹੇ ਮਾਈ ਹਰੀ ਪਿਛਾਂ ਭੀ ਸਤ ਤੇ ਸਤ ਅਬ ਭੀ ਸਤ ਤੇ ਸਤ ਅੱਗੇ ਕੋ ਭੀ ਸਤ ਤੇ ਸਤ ਹੋਵੇਗਾ ਤ੍ਰਿਤੀ ਸਮੁੱਚੇ ਅਰਥ ਅੱਖਰਾਂ ਮੈਂ ਖਿਆਲ ਕਰਨਾ,ਸਤਿਗੁਰੂ ਜੋ ਹੈਨ ਸਤਿ ਸਰੂਪ ਸਤ ਕੀ ਪ੍ਰਾਪਤੀ ਕਰਨੇਹਾਰ ਹੇ ਮਾਈ ਤਿਨ੍ਹਾਂ ਦ੍ਵਾਰੇ ਜਿਸਨੇ ਸਤਨਾਮ ਕੋ ਜਪਿਆ ਹੈ ਉਸਨੇ ਹਰੀ ਸਤ ਨਿਸਚੇ ਕੀਆ ਹੈ ਔਰ ਸਾਧੂ ਭੀ ਸਤ ਹੀ ਨਿਸਚੇ ਕੀਏ।

**ਮੈ ਛੀਕਿ ਗਾਂਠਰੀ ਬਾਂਧਾ ॥**

ਮੈਨੇ ਛੀਕ ਕਹੀਏ ਖਿੱਚ ਕਰਕੇ ਗੰਠ ਮੈਂ ਬਾਂਧਾ ਹੈ।

**ਚਾਰਿ ਬਿਨਾਸੀ ਖਟਹਿ ਬਿਨਾਸੀ ॥**

ਚਾਰ ਬੇਦ ਭੀ ਬਿਨਾਸੀ ਖਟੇ ਸ਼ਾਸਤ੍ਰ ਭੀ ਬਿਨਾਸੀ।

**ਇਕ ਸਾਧ ਬਚਨ ਆਗਾਧਾ ॥**

ਇਕ ਸਾਧੂ ਬਚਨ ਅਟਲੇ ਅਗਾਧ ਕੀ ਪ੍ਰਾਪਤੀ ਕਰਨੇ ਵਾਲਾ ਹੈ।

**ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲ ਦਿਖਾਧਾ ॥ ੬ ॥**

ਆਪਨੇ ਆਪਤੇ ਆਪਨਾ ਆਪ ਰੂਪ ਹੀ ਸਭ ਖੇਲ ਆਪੇ ਦਿਖਾਲਿਆ ਹੈ ਵਾ ਇਕ ਆਪ ਪਦ ਅਧਜਾਹਾਰ ਕਰਨਾ ਪਿਛਾਂ ਭੀ ਆਪੇ ਆਪ ਥਾ ਅਬ ਭੀ ਆਪੇ ਆਪ ਹੈ ਅਗੇ ਕੋ ਭੀ ਆਪੇ ਆਪ ਸਭ ਖੇਲ ਦਿਖਾਵੇਗਾ ॥ ੬ ॥

**ਸਾਰੰਗ ਮਹਲਾ ੫ ॥**

**ਜਹ ਗੁਨ ਗਾਇ ਆਨੰਦ ਮੰਗਲ ਰੂਪ ॥**

ਮੰਗਲ ਰੂਪ ਜੋ ਈਸ਼੍ਵਰ ਅਨੰਦ ਦੇ ਕਰਨ ਹਾਰ ਜਿਥੇ ਉਸਕੇ ਗੁਨ ਗੌਨ ਹੋ ਰਹੇ ਹੈਂ।

**ਤਹ ਸਘਨ ਬਾਸ ਫਲਾਂਨਦ ॥**

ਤਿਥੇ ਸੰਘਨੀ ਬਾਸੁਨਾ ਭਗਤੀ ਫਲ ਰਹੀ ਹੈ ਵਾ ਫਲ ਗਜਾਨ ਅਨੰਦ ਰੂਪ ਔਰ ਬਾਸਨਾ ਭਗਤੀ ਹੈ।

**ਸਰਨਿ ਸਰਨਿ ਸਰਨਿ ਪ੍ਰਭ ਪਾਵਉ ॥**

ਤਿੰਨੇ ਕਾਲਾਂ ਮੇਂ ਪ੍ਰਭੂ ਕੀ ਸ਼ਰਨ ਪਾਵਉ ਵਾ ਮਨ ਬਾਨੀ ਸ਼ਰੀਰ ਕਰ ਵਾ ਜਿਸ ਪ੍ਰਭੂ ਕੇ ਕੋਈ ਸਰ ਕਹੀਏ ਸਦਰਸ ਨਹੀ ਸ਼ਰਨਾਂ ਵਿਚੋਂ ਤਿਸਕੀ ਸ਼ਰਨ ਪਾਵਤੇ ਹਾਂ।

**ਕਿਰਪਾਨਦ ॥੭॥**

ਹੇ ਕਿਰਪਾ ਕੇ ਨਦ ਕਹੀਏ ਸਮੁੰਦਰ ॥ ੭ ॥

**ਸਾਰੰਗ ਮਹਲਾ ੫ ॥**

**ਜੋ ਚਾਹਿਤ ਸੋਈ ਹਰਿ ਕੀਓ ॥**

ਜੋ ਵਸਤੁ ਚਾਹਤੇ ਸੇ ਸੋਈ ਹਰੀ ਨੇ ਪ੍ਰਾਪਤ ਕੀਤੀ।

**ਦੇਖਿਓ ਦ੍ਰਿਸਟਿ ਸਰਬ ਮੰਗਲ ਰੂਪ ਉਲਟੀ ਸੰਤ ਕਰਾਇ ॥ ੮ ॥**

ਜਬ ਸੰਤਾਂ ਨੇ ਬ੍ਰਿਤੀ ਸੰਸਾਰ ਤੇ ਉਲਟਾਵਨੀ ਕਰੀ ਤਬ ਦ੍ਰਿਸਟੀ ਸੇ ਸਰਬ ਕੋ ਮੰਗਲ ਰੂਪ ਹੀ ਪੇਖਿਆ ॥ ੮ ॥

**ਸਾਰੰਗ ਮਹਲਾ ੫ ॥**

**ਓਇ ਸੁਖ ਕਾਸਿਉ ਬਰਨ ਸੁਨਾਵਤ ॥**

ਜੋ ਈਸ਼੍ਵਰ ਕੇ ਮਿਲਨੇ ਕਾਲ ਕਾ ਸੁਖ ਪ੍ਰਾਪਤ ਹੂਆ ਹੈ ਓਹੁ ਸੁਖ ਕਿਸ ਕੋ ਬਰਨਨ ਕਰਕੇ ਸੁਨਾਈਏ।

**ਜੈਸੇ ਪਵਨ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥**

ਦ੍ਰਿਸ਼ਟਾਂਤ ਯਥਾ ਇਕਾਂਤ ਅਸਥਾਨ ਮੇਂ ਯੋਗੀ ਜਨ ਨੇ ਬੈਠਕੇ ਪਵਨ ਕੋ ਦਸਮ ਦ੍ਵਾਰ ਮੇਂ ਬੰਧ ਕਰਕੇ ਰਖਿਆ ਹੈ ਉਸ ਜੋਗੀ ਕੋ ਪਾਸ ਦੀ ਆਵਤੇ ਜਾਤੇ ਪੁਰਸ਼ ਕੀ ਬੂਝ ਨਹੀਂ ਵਾ ਜੋ ਆਵਤਾ ਜਾਤਾ ਪੁਰਸ਼ ਹੈ ਉਸਕੋ ਕੋਈ ਬੂਝ ਨਹੀਂ ਹੈ ਕਿ ਇਹ ਯੋਗੀ ਪ੍ਰਾਨ ਚੜ੍ਹਾਈ ਬੈਠਾ ਹੈ। ਇਸੀ ਪ੍ਰਕਾਰ ਦ੍ਰਿਸ਼ਟਾਂਤ ਅਗੇ ਕਹੇ ਹੈਂ:—

**ਜਾਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ ॥**

ਜਿਸਕੇ ਰਿਦੇ ਮੇਂ ਹਰੀ ਕਾ ਪ੍ਰਕਾਸ਼ ਭਇਆ ਹੈ ਉਸਕੀ ਕਹਾਨੀ ਭੀ ਅਕਹ ਹੈ ਕਹੀ ਨਹੀਂ ਜਾਤੀ ਵੋਹੁ ਭੀ ਸੰਸਾਰ ਤੇ ਮਸਤ ਰਹੇ ਹੈਂ ਕੋਈ ਸੁਰਤ ਨਹੀਂ।

**ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ ॥**

ਆਨ ਹੋਰ ਸੰਸਾਰਕ ਉਪਾਵ ਜਿਤਨੇ ਹੈਂ ਤੇਤੇ ਹੀ ਸਿਖਨੇ ਕਰਕੇ ਪਾ ਲਈਦੇ ਹੈਂ ਈਸ਼੍ਵਰ ਕੀ ਪ੍ਰਾਪਤੀ ਇਸ ਪ੍ਰਕਾਰ ਸਿਖਨੇ ਤੇ ਨਹੀਂ ਪਾਈ ਜਾਤੀ ਵੋਹੁ ਤਾਂ ਸਿਰਫ ਗੁਰਾਂ ਦ੍ਵਾਰੇ ਹੀ ਪ੍ਰਾਪਤੀ ਹੋਵੇ ਹੈ। ਸੋਈ ਅਗੇ ਕਹੇ ਹੈਂ:-

**ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ ॥**

ਗੁਰ ਕਿਰਪਾ ਕਰਕੇ ਅਚਿੰਤ ਲਾਲ ਗ੍ਰਿਹ ਭੀਤਰ ਪ੍ਰਗਟ ਭਇਆ ਹੈ ਯਥਾ ਕੋਈ ਅਗਮ ਵਸਤੂ ਪਰਖਨੇ ਕੋ ਅਗਮ ਹੋਵੇ ਹੈ ਤਥਾ ਹੀ ਉਸਕਾ ਪਰਖਨਾ ਹੈ।

**ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ ॥੯॥**

ਅਜਰ ਬ੍ਰਹਮ ਵਾ ਨਾਮ ਜਿਸਨੇ ਜਰਿਆ ਹੈ ਤਿਸੀ ਕੋ ਅਨੰਦ ਬਨ ਆਇਆ ਹੈ ॥ ੯ ॥

**ਸਾਰੰਗ ਮਹਲਾ ੫ ॥**

**ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕ ਜਾਰੈ ॥**

ਜੈਸੇ ਤ੍ਰਿਨਾਂ ਕਾ ਛਪਰਾ ਬਾਂਧ ਕੇ ਸਵਾਰਿਆ ਹੋਵੇ ਉਸ ਕੇ ਦ੍ਵਾਰੇ ਮੈਂ ਪਾਵਕ ਜਾਰੇ ਇਹ ਮੂਰਖਤਾ ਹੈ ਇਸੀ ਪ੍ਰਕਾਰ ਸ਼ਰੀਰ ਰੂਪੀ ਛਪਰਾ ਸਕਾਮ ਕਰਮਾਂ ਰੂਪੀ ਤ੍ਰਿਨਾਂ ਸੇ ਬਾਂਧਿਆ ਹੂਆ ਹੈ ਇਸਕੇ ਦੁਆਰੇ ਮੈ ਗੁਰ ਨਿੰਦਜਾ ਕਰਨੀ ਈਸ਼੍ਵਰ ਕੀ ਨਿੰਦਜਾ ਕਰਨੀ ਇਹ ਪਾਵਕ ਜਾਰ ਰਹਾ ਹੈ।

**ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ ॥**

ਇਹ ਮਨਮੁਖ ਪਾਪਾਂ ਰੂਪੀ ਕਲਰ ਕੀ ਪੋਟ ਪੰਡ ਅੰਤਸ਼ ਕਰਨ ਰੂਪੀ ਮੂੰਡ ਪਰ ਉਠਾ ਰਹਾ ਹੈ ਅੰਮ੍ਰਿਤ ਈਸ਼੍ਵਰ ਕਾ ਨਾਮ ਡਾਰ ਰਹਾ ਹੈ।

**ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰ ਬਹੁਰਿ ਫਿਰਿ ਝਾਰੈ ॥**

ਜੈਸੇ ਸੁੰਦਰ ਚਿੱਟੇ ਬਸਤਰ ਓਢਕੇ ਸ਼ਰੀਰ ਪਰ ਕਾਜਲ ਕੀ ਕੋਠੀ ਵਿਚ ਪਰਿਆ ਹੈ ਪੁਨਾਂ ਪੁਨਾਂ ਫਿਰ ਉਸਮੇਂ ਬਸਤ੍ਰ ਝਾਰਤਾ ਹੈ ਉਸਕੋ ਬਰ ਜਰੂਰ ਹੀ ਕਾਲਖ ਲਗਨੀ ਹੈ ਇਸੀ ਪ੍ਰਕਾਰ ਸ਼ਰੀਰ ਪਰ ਕਰਮਾਂ ਰੂਪੀ ਬਸਤ੍ਰ ਵਾ ਜਪ ਤਪ ਕਰਨੇ ਰੂਪੀ ਬਸਤ੍ਰ ਓਢਕੇ ਸੰਸਾਰ ਰੂਪੀ ਕਾਜਲ ਮੈਂ ਪਰਿਆ ਹੈ ਬਿਸ਼ੇ ਕੱਜਲ ਹੈਂ ਬਹੁਰ ਬਹੁਰ ਫਿਰ ਝਾਰਨਾਂ ਕਿਆ ਹੈਂਗਤਾ ਕਰਨੀ।

**ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ ॥**
**ਗਿਰਿਓ ਜਾਇ ਰਸਾਤਲ ਪਰਿਓ ਛਿਟੀ ਛਿਟੀ ਸਿਰ ਭਾਰੈ ॥**

ਜੈਸੇ ਡਾਲੇ ਪਰ ਠਾਢੋ ਖੜਕੇ ਪੇਡ ਕੋ ਕਾਟੇ ਫੇਰ ਉਸਕੇ ਫਲ ਕੋ ਖਾਇ ਖਾਇ ਕੇ ਮਸ਼ਕੜਾਵੇ ਵੋਹੁ ਪੁਰਸ਼ ਜਬ ਗਿਰਿਆ ਤਾਂ ਰਸਾਤਲ ਨੀਚੇ ਜਾਇ ਪਰਿਆ ਸਿਰ ਪਰਨੇ ਆਵਤਾ ਹੈ। ਛਿਟੀ ਛਿਟੀ ਕਹੀਏ ਰੰਚਕ ਰੰਚਕ ਭਰ ਹੋ ਜਾਤਾ ਹੈ ਇਸੀ ਪਰਕਾਰ ਸ਼ਰੀਰ ਰੂਪੀ ਡਾਲ ਪਰ ਇਸਥਤ ਹੋਕੇ ਸ੍ਵਾਸੀ ਰੂਪੀ ਪੇਡ ਕੋ ਕਾਟ ਰਹਾ ਹੈ ਵਾ ਪੁੰਨਾਂ ਰੂਪੀ ਪੇਡ ਕੋ ਵਾ ਨਾਮ ਰੂਪੀ ਪੇਡ ਕੋ ਕਾਟ ਰਹਾ ਹੈ। ਖਾਇ ਖਾਇ ਕੇ ਪਦਾਰਥ ਅਨੰਦ ਹੋ ਰਹਾ ਹੈ ਜਬ ਅੰਤ ਕੇ ਸਮੇਂ ਗਿਰਿਆ ਏਥੇ ਸੇ ਤਾਂ ਰਸਾਤਲ ਨਰਕਾਂ ਮੈਂ ਜਾਇ ਪਰਿਆ ਸਿਰ ਭਾਰ ਹੂਆ ਨਰਕਾਂ ਮੈਂ ਵਾ ਉਦਰ ਮੈਂ ਰੰਚਕ ਰੰਚਕ ਜੂਨਾ ਮੈਂ ਹੋ ਰਹਾ ਹੈ।

**ਤੇਤਾ ਲੋਕ ਪਚਾਰਾ ॥**

ਤਿਤਨਾਂ ਲੋਕਾਂ ਦਾ ਪਚਾਰਾ ਕਹੀਏ ਦਿਖਲਾਵਾ ਹੈ।

## ਜੈਸੇ ਧਰਤੀ ਸਾਧੈ ਬਹੁਬਿਧਿ ਬਿਨੁ ਬੀਜ ਨਹੀ ਜਾਮੈ ॥

ਜਿਸਤਰਾਂ ਧਰਤੀ ਕੋ ਬਹੁਤ ਪ੍ਰਕਾਰ ਸੇ ਸਾਧੇ ਬਾਹੇ ਬਿਨਾਂ ਬੀਜ ਪਾਏ ਤੇ ਓਹ ਧਰਤੀ ਨਹੀਂ ਜਾਮਤੀ ਇਸੀ ਪ੍ਰਕਾਰ ਧਰਤੀ ਬੁਧੀ ਬਹੁਤ ਪ੍ਰਕਾਰ ਸੇ ਸਾਧੇ ਕਰਮ ਧਰਮ ਕਰਕੇ ਅਥਵਾ ਗੁਰਉਪਦੇਸ ਰੂਪੀ ਬੀਜ ਬਿਨਾਂ ਸੁਭ ਗੁਨ ਨਹੀਂ ਜਾਮਤੇ ਵਾ ਸਰੂਪ ਕੀ ਪ੍ਰਾਪਤੀ ਨਹੀਂ ਜਾਮਤੀ।

## ਨੀਰੁ ਬਿਲੋਵੈ ਅਤਿਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥੧॥

ਜੈਸੇ ਨੀਰ ਬਿਲੋਵੇ ਅਤੀਸ੍ਰਮ ਪਾਵਤਾ ਹੈ ਉਸ ਵਿਚੋਂ ਨੈਨੂ ਕਹੀਏ ਮੱਖਨ ਕੈਸੇ ਰੀਸੈ ਕਹੀਏ ਨਿਕਲਦਾ ਹੈ ਇਸੀ ਪ੍ਰਕਾਰ ਨੀਰ ਬਿਲੋਵੇ ਸਕਾਮ ਕਰਮ ਅਤੀਸ੍ਰਮ ਪਾਵੇ ਹੈ ਉਨ੍ਹਾਂ ਵਿਚੋਂ ਨੈਨੂ ਗਜਾਨ ਮੱਖਨ ਕੈਸੇ ਨਿਕਲੇ ॥ ੧੧ ॥

## ਸਾਰੰਗ ਮਹਲਾ ੫ ॥

## ਗਾਵਤ ਸੁਨਤ ਸੁਨਾਵਤ ਸਰਧਾ ॥੧੨ ॥

ਜੋ ਸ਼ਰਧਾ ਪੂਰਬ ਗਾਵਤਾ ਹੈ ਸੁਨਤਾ ਹੈ ਸੁਨਾਵਤਾ ਹੈ ॥ ੧੨ ॥

## ਸਾਰੰਗ ਮਹਲਾ ੫ ॥

## ਮੁਖਿ ਤੇ ਨਾਹੀ ਜਾਤ ਬਰਨ ॥ ੧੩ ॥

ਮੁਖ ਤੇ ਜਸ ਨਹੀਂ ਵਰਨਨ ਕੀਆ ਜਾਤਾ ਵਾ ਜੋ ਉਸਕੋ ਆਨੰਦ ਹੂਆ ਹੈ ਵੋਹੁ ਮੁਖਤੇ ਵਰਨਨ ਨਹੀਂ ਕੀਆ ਜਾਤਾ ॥ ੧੩ ॥

## ਸਾਰੰਗ ਮਹਲਾ ੫ ॥

## ਗਾਇਓ ਰੀ ਮੈ ਗੁਣ ਨਿਧਿ ਮੰਗਲ ਗਾਇਓ ॥

ਰੀ ਸਖੀ ਮੈਂ ਗੁਨ ਨਿਧੀ ਕੇ ਮੰਗਲ ਗਾਏ ਗਾਏ ਨਿਸਚੇ ਵਾ ਜਿਨ੍ਹਾਂ ਨੇ ਗਾਏ ਤਿਨ੍ਹਾਂ ਦ੍ਵਾਰੇ ਗਾਏ।

## ਭਲੇ ਸੰਜੋਗ ਭਲੇ ਦਿਨ ਅਉਸਰੁ ਜਉ ਗੋਪਾਲ ਰੀਝਾਇ ॥

ਓਹੁ ਸੰਜੋਗ ਭੀ ਭਲੇ ਹੈਂ ਦਿਨ ਭੀ ਓਹੁ ਭਲੇ ਹੈਂ ਅਉਸਰ ਸਮਾਂ ਭੀ ਓਹੁ ਭਲਾ ਹੈ ਜਦੋਂ ਗੋਪਾਲ ਕੋ ਮੈਨੇ ਰੀਝਾਇਆ।

## ਸਾਧਹ ਮੰਤ੍ਰ ਮੋਰਲੋ ਮਨੂਆ ॥ ਤਾਤੇ ਗਤ ਹੋਏ ਤ੍ਰੈ ਗੁਨੀਆ ॥

ਜਬ ਸਾਧਾਂ ਕਾ ਮੰਤ੍ਰ ਮੇਰੇ ਮਨ ਮੈਂ ਪਾਪਤ ਹੂਆ ਤਾਂਤੇ ਤ੍ਰੈ ਗੁਨ ਹੀ ਗਤ ਹੂਏ।

## ਭਗਤਾ ਦਰਸੁ ਦੇਖਿ ਨੈਨ ਰੰਗਾ ॥ ਲੋਭ ਮੋਹ ਤੂਟੇ ਭ੍ਰਮ ਸੰਗਾ ॥ ੧੪ ॥

ਜਿਨ ਭਗਤਾਂ ਕੇ ਸੰਗ ਕਰਕੇ ਲੋਭ ਮੋਹੁ ਭ੍ਰਮ ਸਭ ਤੁਟ ਗਏ ਤਿਨ੍ਹਾਂ ਭਗਤਾਂ ਕੇ ਦਰਸੁ ਨੈਨਾਂ ਸੇ ਰੰਗ ਪ੍ਰੇਮ ਪੂਰਬ ਪੇਖ ॥ ੧੪ ॥

## ਸਾਰੰਗ ਮਹਲਾ ੫ ॥ ਘਰੁ ੨ ॥

## ੧ ਓ ਸਤਿਗੁਰਪ੍ਰਸਾਦਿ ॥

## ਕੈਸੇ ਕਹਉ ਮੋਹਿ ਜੀਆ ਬੇਦਨਾਈ ॥

ਜਗਜਾਸੂ ਕਹੇ ਹੈ ਮੈਂ ਕੈਸੇ ਕਹਾਂ ਮੇਰੇ ਜੀ ਮੈਂ ਬੇਦਨ ਪੀੜਾ ਆ ਰਹੀ ਹੈ। ਕੌਨਸੀ ਪੀੜਾ? ਅਗੇ ਕਹੇ ਹੈਂ:-

**ਦਰਸਨ ਪਿਆਸ ਪ੍ਰਿਅ ਪ੍ਰੀਤ ਮਨੋਹਰ ਮਨ ਨ ਰਹੈ ਬਹੁ ਬਿਧਿ ਉਮਕਾਣੀ ॥**

ਪ੍ਰਿਅ ਕਹੀਏ ਪਿਆਰਾ ਜੋ ਪ੍ਰੀਤਮ ਮਨੋਹਰ ਕਹੀਏ ਸੁੰਦ੍ਰ ਤਿਸਕੇ ਦਰਸ਼ਨ ਕੀ ਪਿਆਸਾ ਹੈ। ਮਨ ਨਹੀਂ ਰਹ ਸਕਦਾ ਬਹੁਤ ਪ੍ਰਕਾਰ ਸੇ ਉਮਗ ਰਹਾ ਹੈ ਇਹ ਪੀੜਾ ਹੈ।

**ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ॥**

ਬੈਰਾਗਨ ਹੋਕੇ ਪਿਆਰੇ ਪ੍ਰੀਤਮ ਕੀ ਚਿਤਵਨੀ ਕੋ ਚਿਤਵਦੀ ਹਾਂ ਵਾ ਚਿਤ ਮੈਂ ਚਿਤਵਦੀ ਹਾਂ ਵਾ ਚਿਤਵਨ ਕਰਨੇ ਵਾਲੀ ਹੋਕੇ ਚਿਤਵਦੀ ਹਾਂ।

**ਕਰਉ ਨਿਹੋਰਾ ਬਹੁਤੁ ਬੇਨਤੀ ॥ ੧੫ ॥**

ਬਹੁਤ ਬੇਨਤੀਆਂ ਕਰਨੇ ਵਾਲੀ ਹੋਕੇ ਨਿਹੋਰਾ ਕਹੀਏ ਬੇਨਤੀ ਕਰਦੀ ਹਾਂ ਵਾ ਨਿਹੋਰਾ ਕਹੀਏ ਹਿਸਾਨ ਭੀ ਕਰਦੀ ਹੂੰ ਔਰ ਬਹੁਤ ਬੇਨਤੀਆਂ ਭੀ ਕਰਦੀ ਹੂੰ ॥ ੧੫ ॥

**ਸਾਰੰਗ ਮਹਲਾ ੫ ॥**

**ਕਣ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ ॥ ੧੯ ॥**

ਜੈਸੇ ਕਣਕ ਹੈ ਨਹੀਂ ਤੁਹ ਖਾਲੀ ਕੋ ਗਾਹਨ ਲਗ ਗਏ ਉਸ ਮੈਂ ਧਾਇ ਧਾਇ ਕੇ ਦੁਖ ਹੀ ਪਾਵਨਾ ਹੈ ਇਸ ਪ੍ਰਕਾਰ ਮੋਖ ਰੂਪੀ ਕਣ ਨਹੀਂ ਜਿਨ੍ਹਾਂ ਸਕਾਮ ਕਰਮਾਂ ਰੂਪੀ ਤੁਹ ਕੋ ਗਾਹਨ ਲਗਾ ਹੈ ਧਾਇ ਧਾਇਕੇ ਇਨ੍ਹਾਂ ਮੈਂ ਦੁਖ ਹੀ ਪਾਵਨਾ ਹੈ ॥ ੧੯ ॥

**ਸਾਰੰਗ ਮਹਲਾ ੫ ॥**

**ੴ ਸਤਿਗੁਰਪ੍ਰਸਾਦਿ ॥**

**ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤ ਮਨੋਹਰ ਇਹੈ ਅਘਾਵਨ ਪਾਨ ਕਉ ॥**

ਪ੍ਰਿਆਰਾ ਜੋ ਪ੍ਰੀਤਮ ਮਨੋਹਰ ਸੁੰਦ੍ਰ ਤਿਸਕਾ ਨਾਮ ਅੰਮ੍ਰਿਤ ਹੈ ਪਾਨ ਕਰਨੇ ਵਾਲਿਆਂ ਕੋ ਏਹ ਅਘਾਵਨ ਵਾਲਾ ਹੈ ਵਾ ਤ੍ਰਿਪਤਿ ਕਰਨ ਵਾਲਾ ਹੈ।

**ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥**

ਸਾਧ ਸੰਤਨ ਕੀ ਜੋ ਠਾਹਰ ਜਗਾ ਹੈ ਇਹ ਅਕਾਲ ਮੂਰਤ ਕੇ ਧਯਾਨ ਕਰਨੇ ਕੀ ਨੀਕੀ ਹੈ।

**ਬਾਣੀ ਮੰਤ੍ਰੁ ਮਹਾਂ ਪੁਰਖਨ ਕੀ ॥ ੨੩ ॥**

ਮਹਾਂ ਪੁਰਖਨ ਕੀ ਜੋ ਬਾਨੀ ਹੈ ਏਹੀ ਮੰਤ੍ਰ ਹੈ ॥ ੨੩ ॥

**ਸਾਰੰਗ ਮਹਲਾ ੫ ॥**

**ੴ ਸਤਿਗੁਰਪ੍ਰਸਾਦਿ ॥**

**ਮੋਹਨ ਘਰਿ ਆਵਹੁ ਕਰਉ ਜੋਦਰੀਆ ॥**

ਹੇ ਮੋਹਨ ਆਪ ਘਰ ਮੈਂ ਆਵੋ ਪ੍ਰਾਪਤ ਹੋਵੋ ਮੈਂ ਜੋਦਰੀਆ ਕਹੀਏ ਜਪ ਤਪ ਰੂਪੀ ਜੋਦੜੀਆਂ ਵਾ ਬੇਨਤੀਆਂ ਕਰਦੀ ਹੂੰ।

ਮਾਨ ਕਰਉ ਅਭਿਮਾਨੈ ਬੋਲਹੁ ਭੂਲ ਚੂਕ ਤੇਰੀ ਚਿਰੀਆ ॥

ਹੇ ਈਸ੍ਵਰ ਏਹ ਜੋ ਆਪਕੋ ਮੈਨੇ ਕਹਾ ਕਿ ਆਪ ਘਰ ਮੈਂ ਆਵੋ ਏਹ ਮੈਂ ਮਾਨ ਸਹਿਤ ਹੂਈ ਅਭਿਮਾਨ ਕਰਤੀ ਹੂੰ ਇਸਤੇ ਭੂਲਨੇ ਚੂਕਨੇ ਵਾਲੀ ਹਾਂ ਤੌ ਭੀ ਚਿਰੀਆ ਦਾਸੀ ਤਾਂ ਤੇਰੀ ਹਾਂ।

ਨਿਕਟਿ ਸੁਨਉ ਅਰ ਪੇਖਉ ਨਾਹੀ ॥

ਮੈਂ ਮਹਾਤਮਾਂ ਪਾਸ਼ੋਂ ਤਾਂ ਆਪ ਕੋ ਨਿਕਟ ਹੀ ਸੁਨਤੀ ਹੂੰ ਅਰ (ਪੇਖਉ) ਦੇਖਤੀ ਨਹੀਂ।

ਜਾਨਉ ਕੋਟਿ ਦਿਨਸ ਲਖ ਬਰੀਆ ॥

ਜਾਨਉ ਲਖਾਂ ਕ੍ਰੋੜ ਬਰਖਾਂ ਦੇ ਦਿਨ ਹੋ ਗਏ ਹੈਂ।

ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੂ ਮੂਖਿ ਗਰੁੜਾਰੀ ॥

ਬਿਸ਼ਿਆਂ ਰੂਪੀ ਬਿਖ ਚਾਰੇ ਦਿਸਾਂ ਮੈਂ ਫੂਲ ਰਹੀ ਹੈ ਗੁਰਾਂ ਦ੍ਵਾਰੇ ਨਾਮ ਜਪਨਾਂ ਇਹ ਮੁਖ ਮੈਂ ਗਰੁੜੂ ਮੰਤ੍ਰ ਹੈ।

ਹਉ ਨਾਹੀ ਕਿਛੁ ਮੈ ਕਿਆ ਹੋਸਾ ॥

ਹਉ ਨਾਹੀਂ ਕਿਛੁ ਪਿਛਾਂ ਅਬ ਭੀ ਕਿਛ ਨਾਹੀਂ ਅਗੇ ਕੋ ਮੈਂ ਕਿਆ ਹੋਸਾਂ।

ਸੰਤ ਸਦਕਾਰੀ ॥੨੬॥

ਸੰਤਾਂ ਕੇ ਸਦਕਾਰੀ ਕਹੀਏ ਆਸਰੇ ਮੈਂ ॥੨੬॥

ਜਿਉ ਜਲ ਤਰੰਗ ਫੇਨ ਜਲ ਹੋਈ ਹੈ ॥

ਜੈਸੇ ਜਲ ਕੇ ਤਰੰਗ ਅਤੇ ਫੇਨ ਕਹੀਏ ਝੱਗ ਜਲ ਰੂਪ ਹੋਈ ਹੈ।

ਸਭ ਹੀ ਏਕੈ ਏਕਾ ॥

ਸਭ ਹੀ ਉਸਕੋ ਇਕੋ ਇਕ ਭਾਸਦਾ ਹੈ।

ਪ੍ਰਾਨ ਪਤੀ ਹਰਿ ਸਮਕਾ ॥੨੭॥

ਹਰੀ ਜੋ ਪ੍ਰਾਨ ਪਤੀ ਸਮਕਾ ਕਹੀਏ ਸਮਾਇਆ ਹੂਆ ਵਾ ਸਮ ਦ੍ਰਿਸ਼ਟੀ ਵਾਲਾ ॥੨੭॥

ਸਾਰੰਗ ਮਹਲਾ ੫ ॥

ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ ॥

ਮੇਰੇ ਅਗੇ ਬਹੁਤ ਹੀ ਭੋਜਨ ਨੀਰੇ ਕਹੀਏ ਪਰੋਸੇ ਔਰ ਅਨਿਕ ਹੀ ਬਿੰਜਨ ਸਲੂਣੇ ਪਰੋਸੇ।

ਗੁਰਿ ਨਾਨਕ ਪ੍ਰਭ ਪਾਹਿ ਪਠਾਇਓ ਮਿਲਹੁ ਸਖਾ ਗਲਿ ਲਾਗੈ ॥੨੮॥

ਹੇ ਪ੍ਰਭੂ ਗੁਰ ਨਾਨਕ ਨੇ ਤੇਰੇ ਪਾਸ ਮੇਰੇ ਕੋ ਪਠਾਇਆ ਹੈ ਹੇ ਸਖਾ ਹਰੀ ਅਬ ਮਿਲੋ ਗਲ ਲਗ ਕੇ ॥੨੮॥

ਇਹੁ ਛੇਦਿਓ ਦੁਸਟ ਬਿਗਾਨਾ ॥

ਇਹ ਬਿਗਜਾਤ ਕਰਨੇ ਵਾਲਾ ਦੁਸ਼ਮਨ ਛੇਦਨ ਕੀਆ ਵਾ ਇਹ ਦੁਸਟ ਕਾਮ ਵਾ ਹੰਕਾਰ।

**ਸਗਲ ਜੋਗ ਅਰ ਗਿਆਨ ਧਿਆਨ ਇਕ ਨਿਮਖ ਨ ਕੀਮਤਿ ਜਾਨਾ ॥ ੨੯ ॥**

ਸਗਲ ਜੋਗ ਗਜ਼ਾਨ ਧਜ਼ਾਨ ਦੇ ਦੇਨੇ ਵਾਲੇ ਹੋ ਇਸ ਜੀਵ ਨੇ ਆਪਕੀ ਨਿਮਖ ਕੀਮਤ ਨਹੀਂ ਜਾਨੀ।ਦੂਤੀ–ਸਗਲ ਜੋਗ ਕਰ ਭੀ ਔਰ ਧਜ਼ਾਨ ਕਰ ਭੀ ਤੇਰੀ ਇਕ ਨਿਮਖ ਕੀਮਤ ਨਹੀਂ ਜਾਨੀ ॥ ੨੯ ॥

**ਰਜਨਿ ਸਬਾਈ ਜੰਗਾ ॥**

ਸਬਾਈ ਰਜਨ ਕਹੀਏ ਰਾਤ੍ਰੀ ਮੈਂ ਕਾਮਾਦ ਯੋਂ ਨਾਲ ਜੰਗ ਕੀਆ ਵਾ ਸਬਾਈ ਰਾਤ੍ਰੀ ਜਾਗੇ।

**ਹਰਿ ਪਾਇਓ ਪਾਠੰਗਾ ॥ ੩੦ ॥**

ਹਰੀ ਕੋ ਪਾਠਕੇ ਅੰਗ ਕਰ ਪਾਇਆ ਵਾ ਪਾਠ ਕਰਕੇ ਪਾਇਆ ਹੇ ਅੰਗਾ ਪਿਆਰੇ ਵਾ ਸੰਤਾਂ ਕੇ ਪਾਠੰਗਾ ਕਹੀਏ ਸਬਬ ਕਰਕੇ ॥ ੩੦ ॥

**ਜਿਨਿ ਰਾਖੀ ਆਨ ਸੰਤਾਨੀ ॥ ੩੧ ॥**

ਜਿਨ੍ਹਾਂ ਨੇ ਸੰਤਾਂ ਕੀ ਆਨ ਕਹੀਏ ਸ਼ਰਨ ਮੈਂ ਆਪਨੇ ਆਪਕੋ ਰੱਖਿਆ ਹੈ ॥ ੩੧ ॥

**ਸਾਰੰਗ ਮਹਲਾ ੫ ॥**

**ਬਿਖਮ ਥਾਨ ਬਹੁਤੁ ਬਹੁਧਰੀਆ ਅਨਿਕ ਰਾਖ ਸੂਰੂਟਾ ॥**

ਬਿਖਮ ਥਾਨ ਕੌਨ ਅਗਜ਼ਾਨ ਬਹੁਤ ਤੇ ਬਹੁਤ ਧਰੀਆਂ ਕੌਨ ਮਨਕੀਆਂ ਕੋਠੀਆਂ ਅਨੇਕ ਹੀ ਇਸ ਮੈਂ ਰਾਖ ਕਹੀਏ ਰਾਖੇ ਹੈਂ ਰਾਗ ਦ੍ਵੈਸ਼ ਆਦਿਕ ਸੂਰੂਟਾ ਕਹੀਏ ਸੂਰਬੀਰ ਕਾਮਾਦਕ ਹੈਂ ਇਹ ਫੌਜ ਹੈ।

**ਬਿਖਮ ਗਾਰ ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ ॥ ੩੨ ॥**

ਬਿਖਮ ਕਠਨ ਗਾਰ ਕਹੀਏ ਗੜ੍ਹਾ ਹੰਕਾਰ ਰੂਪੀ ਵਾ ਸੂਖਮ ਸਰੀਰ ਰੂਪੀ ਵਾ ਅਸਥੂਲ ਸ਼ਰੀਰ ਕੋ ਭੀ ਬਿਖਮ ਗੜ੍ਹਾ ਕਹਾ ਹੈ ਵਾ ਚਤੁਰਥ ਬਿਖਮ ਕਠਨ ਗਾਰ ਕਹੀਏ ਜੱਲਨ ਮੋਹੁ ਰੂਪੀ ਹੈ ਇਸ ਕਰਕੇ ਪਹੁਚੈ ਨਾਹੀਂ ਈਸ਼੍ਵਰ ਕੋ। ਜਬ ਸੰਤਾਂ ਕੇ ਸਾਨਥ ਕਹੀਏ ਸਾਥੀ ਹੂਏ ਤਬ ਉਸਕੋ ਲੂਟਤੇ ਭਏ "ਗੋਲਾ ਗਜ਼ਾਨ ਚਲਾਇਆ"॥ ੩੨ ॥

**ਸਾਰੰਗ ਮਹਲਾ ੫ ॥**

**ਕਾਮੁ ਕ੍ਰੋਧ ਲੋਭ ਮਦ ਮਤਸਰ ਇਹ ਅਰਪਿ ਸਗਲ ਦਾਨ ਕੀਨਾ ॥**

ਕਾਮ ਕ੍ਰੋਧ ਆਦਕ ਜੋ ਹੈਂ ਇਨਕਾ ਅਰਪਕੇ ਦਾਨ ਕੀਨਾ ਹੈ ਯਾਨੇ ਜੋ ਚੀਜ਼ ਦਾਨ ਕੀਤੀ ਜਾਵੇ ਵੁਹ ਪੁਨਾਂ ਆਪਨੀ ਨਹੀਂ ਹੋਤੀ ਕਾਮਾਦਕ ਦਾਨ ਹੀ ਕਰ ਦੀਏ ਛੋਡ ਦੀਏ।

**ਹਰਿ ਭਗਤਿ ਭੰਡਾਰ ਖਜੀਨਾ ॥ ੩੩ ॥**

ਅੰਤਸ਼ ਕਰਣ ਰੂਪੀ ਖਜਾਨੇ ਮੇਂ ਹਰੀ ਕਾ ਭਗਤੀ ਰੂਪੀ ਭੰਡਾਰਾ ਸੁਭ ਗੁਨਾਂ ਸੇ ਭਰਪੂਰ ਪ੍ਰਾਪਤ ਹੂਆ ॥ ੩੩ ।

**ਸਾਰੰਗ ਮਹਲਾ ੫ ॥**

**ਛੂਟਹਿ ਸੰਘਾਰ ॥ ੩੪ ॥**

ਸੰਘਾਰ ਨਾਮ ਹੈ ਮਰਨ ਕਾ ਜਨਮ ਅਧਜ਼ਾਹਾਰ ਕਰਨਾ ਯਾਨੇ ਜਨਮ ਮਰਨ ਤੇ ਛੂਟ ਜਾਵੈ ਹੈ ॥ ੩੪ ॥

**ਸਾਰੰਗ ਮਹਲਾ ੫ ॥**

**ਖੋਜਤ ਖੋਜਤ ਭਇਓ ਬੈਰਾਗੀ ॥ ਫਿਰਿ ਆਇਓ ਦੇਹ ਗਰਾਮਾ ॥**

ਬੈਰਾਗਵਾਨ ਹੋਕੇ ਖੋਜ ਕੋ ਖੋਜਦਾ ਭਇਆ ਬਾਹਰ ਭਾਨ ਪ੍ਰਾਪਤ ਹੂਆ ਤਾਂ ਪ੍ਰਾਪਤ ਹੂਆ ਜਾਂ ਫਿਰ ਦੇਹ ਰੂਪੀ ਗਿਰਾਮ ਮੈਂ ਆਇਆ।

## ਗੁਰਿ ਕ੍ਰਿਪਾਲ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲ ਅਗਾਮਾ ॥੩੫॥

ਜਬ ਗੁਰੂ ਕ੍ਰਿਪਾਲੂ ਹੂਏ ਤਾਂ ਇਹੁ ਪ੍ਰਾਪਤੀ ਕਾ ਸਉਦਾ ਜੋਰਿਆ ਮਨ ਬੁਧੀ ਰੂਪੀ ਹਥ ਮੈਂ ਅਗਮ ਲਾਲ ਈਸ਼੍ਵਰ ਚੜ੍ਹਿਆ ॥ ੩੫ ॥

## ਮੋਹਿ ਕਲਤ੍ਰ ਸਹਿਤ ਸਭ ਗੋਲਾ ॥ ੩੬ ॥

ਮੈਂ ਕਲਤ੍ਰ ਇਸਤ੍ਰੀ ਪੁਤ੍ਰਾਂ ਕੇ ਸਹਿਤ ਆਪਕਾ (ਗੋਲਾ) ਹੂੰ ॥ ੩੬ ॥

### ਸਾਰੰਗ ਮਹਲਾ ੫ ॥

## ਗੁਰ ਕਾਢੇ ਮਾਇਆ ਦ੍ਰੋਹੈ ॥ ੩੭ ॥

ਗੁਰਾਂ ਨੇ ਦ੍ਰੋਹੈ ਕਹੀਏ ਛਲ ਰੂਪ ਮਾਇਆ ਕੱਢ ਦਿੱਤੀ ਵਾ ਮਾਇਆ ਕਰਕੇ ਜੋ ਦ੍ਰੋਹੈ ਛਲ ਹੋ ਰਹੇ ਥੇ ਸੋ ਕਾਢੇ ॥ ੩੭ ॥

### ਸਾਰੰਗ ਮਹਲਾ ੫ ॥

## ਨੈਨਹੁ ਦੇਖਿਓ ਚਲਤੁ ਤਮਾਸਾ ॥

ਨੇਤ੍ਰਾਂ ਸੇ ਇਹ ਸੰਸਾਰ ਰੂਪੀ ਤਮਾਸਾ ਚਲਤ ਕਹੀਏ ਚਲੇ ਜਾਨੇ ਵਾਲਾ ਦੇਖਾ ਵਾ ਨੇਤ੍ਰਾਂ ਸੇ ਇਹ ਚਲਤ ਕਹੀਏ ਅਸਚਰਜ ਤਮਾਸ਼ਾ ਦੇਖਾ। ਕੌਨਸਾ ? ਅਗਲੀ ਪੰਗਤੀ ਮੈਂ ਕਹਿਤੇ ਹੈਂ, ਸਪਸ਼੍ਟ ਹੈ:-

## ਅਭੁਲੁ ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ ॥

ਭੂਲਨੇ ਸੇ ਓਹ ਅਭੁਲ ਹੈ ਨਹੀਂ ਭੁਲਦਾ ਜੋ ਉਸਨੇ ਲੇਖ ਲਿਖਿਆ ਹੈ ਉਸ ਕੋ ਕੋਈ ਨਹੀਂ ਚਲਾ ਸਕਦਾ ਵੋਹੁ ਪੰਜਾਹ ਸਠ ਨਾਲ ਮਿਲਕੇ ਮਤਾ ਸਲਾਹ ਭੀ ਨਹੀਂ ਕਰਦਾ।

## ਅੰਧ ਕੂਪ ਮਹਿ ਦੀਪਕ ਬਲਿਓ ਗੁਰਿ ਰਿਦੈ ਕੀਓ ਪ੍ਰਗਾਸਾ ॥ ੩੮ ॥

ਜਿਨਕੇ ਰਿਦ ਮੈਂ ਗੁਰਾਂ ਨੇ ਉਪਦੇਸ ਕੀਉ ਹੈ ਤਿਨ ਕੇ ਰਿਦੇ ਮੈਂ ਸੰਸਰ ਕੂਪ ਵਿਚ ਹੀ ਗਜਾਨ ਰੂਪੀ ਦੀਪਕ ਪ੍ਰਗਾਸ ਰੂਪ ਬਲਿਆ ਹੈ ॥ ੩੮ ॥

### ਸਾਰੰਗ ਮਹਲਾ ੫ ॥

## ਚਰਨਹ ਗੋਬਿੰਦ ਮਾਰਗੁ ਸੁਹਾਵਾ ॥ ੪੦ ॥

ਚਰਨਾਂ ਕੋ ਗੋਬਿੰਦ ਕਾ ਮਾਰਗ ਸੁਹਾਵਾ ਕਹੀਏ ਸੋਭ ਨੀਕ ਕਰਨੇ ਵਾਲਾ ਹੈ ॥ ੪੦ ॥

### ਸਾਰੰਗ ਮਹਾਲਾ ੫ ॥

## ਹਉ ਬਲਿ ਬਲਿ ਬਲਿ ਬਲਿ ਚਰਨ ਕਮਲ ਕਉ ਬਲਿ ਬਲਿ ਗੁਰ ਦਰਸਾਇਆ ॥ ੪੧ ॥

ਅੰਨ੍ਹੈ॥ਗੁਰਾਂ ਕੇ ਜੋ ਚਰਨ ਕਵਲ ਬਲਿ ਬਲਿ ਕਹੀਏ ਪ੍ਰਕਾਸ਼ ਰੂਪ ਔਰ ਗੁਰੂ ਜੋ ਬਲਿ ਬਲਿ ਕਹੀਏ ਪ੍ਰਕਾਸ਼ ਰੂਪ ਤਿਨਕੇ ਦਰਸ਼ਨ ਕੋ ਹਉ ਬਲਿ ਬਲਿ ਕਹੀਏ ਬਲਿਹਾਰੇ ਜਾਤਾ ਹੂੰ। ਦੁਤੀ-ਗੁਰਾਂ ਕੇ ਚਰਨਾਂ ਕਮਲਾਂ ਉਪਰੋਂ ਉਹ ਬਲਿ ਬਲਿ ਮਨ ਕਰ ਹਉ ਬਲਿ ਬਲਿ ਤਨ ਕਰ ਗੁਰਾਂ ਕੇ ਦਰਸ਼ਨ ਉਪਰੋਂ ਬਲਿ ਬਲਿ ਬਾਨੀ ਕਰ ॥ ੪੧ ॥

## ਸਾਰੰਗ ਮਹਲਾ ੫ ॥

## ਸਰਬ ਥਾਨ ਘਟ ਬੀਠਾ ॥ ੪੨ ॥

ਸਰਬ ਥਾਨਾਂ ਮੈਂ ਔਰ ਘਟ ਮੈਂ ਬੀਠਾ ਕਹੀਏ ਬੈਠਾ ਹੈ ਯਾਨੇ ਇਸਥਤ ਹੈ ਵਾ ਬੀਠਲ ॥ ੪੨ ॥

## ਸਾਰੰਗ ਮਹਲਾ ੫ ॥

## ਨਿਮਖ ਬਚਨ ਪ੍ਰਭ ਹੀਅਰੈ ਬਸਿਓ ॥ ੪੪ ॥

ਜਦੋਂ ਪ੍ਰਭੂ ਕੇ ਬਚਨ ਨਿਮਖ ਮਾਤ੍ਰ ਭੀ ਹਿਰਦੇ ਮੈਂ ਬਸੇ ॥ ੪੪ ॥

## ਸਾਰੰਗ ਮਹਲਾ ੫ ॥

## ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥

ਓਅੰ ਮੰਗਲ ਸਰੂਪ ਜੋ ਪਿਰੀ ਤਿਸ ਕੀ ਪ੍ਰੀਤੀ ਹਮਾਰੇ ਚੀਤ ਮੈਂ ਪਹਿਲਰੀਆ ਕਹੀਏ ਪਹਿਲੀ ਪੂਰਬਲੀ ਯਾਨੇ ਮਾਤਾ ਕੇ ਉਦਰ ਕੀ ਵਾ ਕਈ ਜਨਮਾਂ ਕੀ ਹੈ।

## ਹਮ ਨੀਚ ਬਿਰਖ ਤੁਮ ਮੈਲਾਗਰ ਲਾਜ ਸੰਗਿ ਸੰਗਿ ਬਸਰੀਆ ॥ ੪੫ ॥

ਹਮ ਨੀਚੇ ਬ੍ਰਿਖ ਹਾਂ ਇਰੰਡ ਆਦੀ ਤੁਮ ਮੈਲਾਗਰ ਬਾਵਨ ਚੰਦਨ ਹੋ ਪ੍ਰੰਤੂ ਜੈਸੇ ਮੈਲਾਗਰ ਕੋ ਸੰਗ ਕੀ ਲੱਜਾ ਹੋਤੀ ਹੈ ਤੈਸੇ ਹੀ ਮੈਂ ਆਪ ਕੇ ਸੰਗ ਬਸਦਾ ਹਾਂ ਆਪ ਕੋ ਲੱਜਾ ਹੈ ॥ ੪੫ ॥

## ਸਾਰੰਗ ਮਹਲਾ ੫ ॥

## ਧੰਨਿ ਸੁਭਾਗ ਧੰਨਿ ਸੁਹਾਗਾ ਧੰਨਿ ਦੇਤ ਜਿਨਿ ਮਾਨਾ ॥ ੪੭ ॥

ਸੋ ਭਾਗ ਭੀ ਧੰਨ ਹੈਂ ਸੁਹਾਗ ਪਤੀ ਭੀ ਧੰਨਜ ਹੈ ਜਿਸ ਕੋ ਮਹਾਰਾਜ ਜੀ ਮਾਨ ਦੇਤੇ ਹੈਂ ਵੋਹੁ ਪੁਰਸ਼ ਭੀ ਧੰਨਜ ਹੈ ॥ ੪੭ ॥

## ਸਾਰੰਗ ਮਹਲਾ ੫ ॥

## ਖੇਲਿ ਖਿਲਾਵੈ ਲਾਡ ਲਡਾਵੈ ॥ ੪੮ ॥

ਭਜਨ ਸਿਮਰਨ ਰੂਪੀ ਖੇਡ ਮੈਂ ਖਿਡਾਵਤਾ ਹੈ ਲਾਡ ਮੈਂ ਲਡਾਵੈ ਪ੍ਰਹਿਲਾਦ ਵਤ ॥ ੪੮ ॥

## ਸਾਰੰਗ ਮਹਲਾ ੫ ॥

## ਤਉ ਲਾਜ ਲੋਨਿ ਹੋਇ ਜਾਈਐ ॥ ੫੧ ॥

ਤਬ ਲੱਜਜਾ ਕਰਕੇ ਲੂਣ ਕੀ ਨਿਆਈਂ ਗਲ ਜਾਨਾ ਹੋ ਜਾਤਾ ਹੈ ॥ ੫੧ ॥

## ਸਾਰੰਗ ਮਹਲਾ ੫ ॥

## ਜਬ ਭੂਖੋ ਤਬ ਭੋਜਨ ਮਾਂਗੈ ਅਘਾਏ ਸੂਖ ਸਘਾਰੈ ॥

ਜੈਸੇ ਜਬ ਬਾਲਕਾ ਭੂਖਾ ਹੋਵੇ ਹੈ ਤਬ ਭੋਜਨ ਮਾਂਗਤਾ ਹੈ ਇਸੀ ਪ੍ਰਕਾਰ ਹਮਾਰੇ ਕੋ ਜਬ ਭੂਖ ਲਗੇ ਹੈ ਯਾਨੇ ਇਛਿਆ ਹੋਵੇ ਹੈ ਤਬ ਹਮ ਤਾਂ ਈਸ਼੍ਵਰ ਪਾਸੋਂ ਮਾਂਗਤੇ ਹਾਂ ਅਘਾਏ ਸੂਖ ਸੰਘਾਰੈ ਕਹੀਏ ਸਮੂਹ ਸੁਖ ਹੂਆ ਵਾ ਸੁਖ ਹੂਆ ਔਰ ਦੁਖ ਸੰਘਾਰ ਦੀਏ।

## ਛੁਟਕਤ ਰੋਇ ਰਵਾਰੈ ॥ ੫੨ ॥

ਹੇ ਮਹਾਰਾਜ ਆਪ ਕਾ ਸੰਗ ਛੁਟ ਜਾਵੇ ਤਾਂ ਹਮ ਰਵਾਰੇ ਰੰਚਕ ਰੰਚਕ ਮਾਤ੍ਰ ਹੋਤੇ ਹਾਂ ਯਾਨੇ ਦੁਖੀ ਹੋਤੇ ਹਾਂ ॥੫੨॥

## ਸਾਰੰਗ ਮਹਲਾ ੫ ॥

## ਰਹਤ ਉਪਾਧਿ ਸਮਾਧਿ ਸੁਖ ਆਸਨ ॥

ਸੁਖ ਆਸਨ ਜੋ ਹਰੀ ਤਿਸ ਮੈਂ ਸਮਾਧੀ ਲਗੀ ਤਾਂ ਉਪਾਧੀ ਰਹਤ ਹੂਏ।

## ਨਾਦ ਬਿਨੋਦ ਕੋਡ ਆਨੰਦਾ ॥ ੫੩ ॥

ਨਾਦ ਕਹੀਏ ਸ੍ਰਵਨਾਨੰਦ ਬਿਨੋਦ ਕਹੀਏ ਦਰਸ਼ਨਾਨੰਦ ਕੋਡ ਕਹੀਏ ਭੋਗਾਨੰਦ ਸਭ ਪ੍ਰਾਪਤ ਭਏ ॥ ੫੩ ॥

## ਸਾਰੰਗ ਮਹਲਾ ੫ ॥

## ਆਇ ਨ ਜਾਵੈ ਬਸੈ ਇਹ ਠਾਹਰ ਜਹ ਆਸਨ ਨਿਰੰਕਾਰੋ ॥

ਇਸ ਸਤਸੰਗਤਿ ਰੂਪੀ ਠਾਹਰ ਜਗਾਂ ਮੈਂ ਜੋ ਬਸਿਆ ਹੈ ਓਹ ਆਵਤਾ ਜਾਵਤਾ ਨਹੀਂ ਜਿਸ ਸਤਸੰਗਤਿ ਮੈਂ ਨਿਰੰਕਾਰ ਕਾ ਆਸਨ ਹੈ।

## ਏਕੈ ਪ੍ਰਗਟੈ ਏਕੈ ਗੁਪਤਾ ਏਕੈ ਧੁੰਧੂਕਾਰੋ ॥ ੫੫ ॥

ਏਕੈ ਪ੍ਰਗਟ ਹੈ ਗੁਰਮੁਖਾਂ ਕੋ ਏਕੈ ਗੁਪਤ ਹੈ ਮਨ ਮੁਖਾਂ ਕੋ ਏਕੈ ਧੁੰਧੂਕਾਰ ਅਗਜਾਨੀਆਂ ਕੋ ਵਾ ਦੂਤੀ ਏਕ ਹੀ ਗੁਪਤ ਹੋ ਰਹਾ ਥਾ ਮਹਾਂ ਪ੍ਰਲੈ ਮੈਂ ਏਕ ਹੀ ਧੁੰਧੂਕਾਰ ਹੋ ਰਹਾ ਥਾ ਤਤ ਰਚੇ ਸੇ ਤਤਾਂ ਮੈਂ ਕ੍ਰਿਯਾ ਨਹੀਂ ਬਨਾਈ ਇਹ ਧੁੰਧੂਕਾਰ ਔਰ ਏਕ ਹੀ ਪ੍ਰਗਟ ਹੂਆ ਉਤਪਤੀ ਮੈਂ ਵਾ ਏਕ ਹੀ ਗੁਪਤ ਕਿਆ ਸੂਖਮ ਸ਼ਰੀਰ ਰੂਪ ਹੈ ਔਰ ਏਕ ਹੀ ਪ੍ਰਗਟ ਕਿਆ ਅਸਥੂਲ ਸ਼ਰੀਰ ਰੂਪ ਹੈ ਔਰ ਏਕ ਹੀ ਧੁੰਧੂਕਾਰ ਕ੍ਰਿਆ ਕਾਰਨ ਸ਼ਰੀਰ ਹੈ ਵਾ ਚਤੁਰਥ ਏਕ ਹੀ ਪੂਰਨ ਸਰਗੁਨ ਰੂਪ ਹੈ ਔਰ ਇਕ ਹੀ ਗੁਪਤ ਨਿਰਗੁਨ ਰੂਪ ਹੈ ਔਰ ਇਕ ਹੀ ਧੁੰਧੂਕਾਰ ਮਾਇਆ ਅਵਿਦਿਆ ਰੂਪ ਹੈ ॥ ੫੫ ॥

## ਸਾਰੰਗ ਮਹਲਾ ੫ ॥

## ਰਸਨਾ ਜਪਤੀ ਤੂਹੀ ਤੂਹੀ ॥

ਗੁਰਮੁਖਾਂ ਦੀ ਰਸਨਾ ਐਸੇ ਜਪਤੀ ਹੈ ਤੂਹੀ ਤੂਹੀ ਹੈ। ਤੂਹੀ ਤੂਹੀ ਕਾ ਕਿਆ ਅਰਥ ਇਹ ਮੈਨੀ ਅਗਲੀਆਂ ਪੰਗਤੀਆਂ ਸਪਸ਼ਟ ਪੜ੍ਹਾ ਹੈ:-

## ਤੁਮਹਿ ਖਜੀਨਾ ਤੁਮਹਿ ਜਰੀਨਾ ॥ ੫੬ ॥

ਤੁਮ ਹੀ ਖਜ਼ਾਨੇ ਹੋ ਤੁਮਹੀ ਜ਼ਰੀਬਾਫਤੇ ਕ ਬਸਤ੍ਰ ਹੋ ਵਾ ਤੁਮ ਹੀ ਖਜ਼ੀਨਾ ਕਹੀਏ ਅਸਬਾਨ ਹੋ ਔਰ ਤੁਮ ਹੀ ਜ਼ਰ ਧਨ ਹੋ ॥ ੫੬ ॥

## ਸਾਰੰਗ ਮਹਲਾ ੫ ॥

## ਜਾਹੂ ਕਾਹੂ ਅਪਨੋ ਹੀ ਚਿਤਿ ਆਵੈ ॥

ਜਿਸ ਕਿਸੀ ਕੋ ਅਪਨਾ ਹੀ ਸਾਹਿਬ ਸੁਆਮੀ ਯਾਦ ਆਵੇ ਹੈ।

## ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ ॥

ਜੋ ਕਿਸੀ ਕਾ ਚੇਰਾ ਦਾਸ ਹੋਤਾ ਹੈ ਵੋਹੁ ਆਪਨੇ ਠਾਕੁਰ ਸੁਆਮੀ ਪਾਸ ਜਾਤਾ ਹੈ।

ਅਪਨੇ ਪਹਿ ਦੂਖ ਅਪਨੇ ਪਹਿ ਸੂਖਾ ॥

ਅਪਨੇ ਸੁਆਮੀ ਪਾਸ ਹੀ ਦੁਖ ਕਹੀਦਾ ਹੈ ਆਪਨੇ ਸੁਆਮੀ ਪਾਸ ਹੀ ਸੁਖ ਕਹੀਦਾ ਹੈ।

ਕਿਨਹੀ ਰਾਜ ਜੋਬਨ ਧਨ ॥੫੭॥

ਕਿਸੀ ਕੋ ਰਾਜ ਜੋਬਨ ਧਨ ਕਾ ਹੰਕਾਰ ਹੈ॥ ੫੭ ॥

ਸਾਰੰਗ ਮਹਲਾ ੫ ॥

ਦੀਨ ਬੰਧਰੋ ਦਾਸ ਦਾਸਰੋ ॥ ੫੮ ॥

ਜੋ ਦੀਨਾਂ ਬੰਧੁ ਹੈ ਤਿਸਕੇ ਦਾਸਾਂ ਕਾ ਦਾਸ ਹੋਹੁ ॥ ੫੮ ॥

ਸਾਰੰਗ ਮਹਲਾ ੫ ॥

ਅਪੁਨੀ ਇਤਨੀ ਕਛੂ ਨ ਸਾਰੀ ॥

ਅਪਨੀ ਇਸਕੀ ਅਵਸਥਾ ਇਤਨੀ ਗੁਜਰ ਗਈ ਫੇਰ ਭੀ ਕੁਛ ਬਾਤ ਨਹੀਂ ਸਾਰੀ ਯਾਦ ਕੀਤੀ।

ਅਨਿਕ ਕਾਜ ਅਨਿਕ ਧਾ ਵਰਤਾ ॥

ਅਨੇਕ ਕਾਜਾਂ ਮੈਂ ਅਨੇਕ ਪ੍ਰਕਾਰ ਸੇ ਧਾਵਨੇ ਮੈਂ ਵਰਤ ਰਹਾ ਹੈ ਵਾ ਸਮੁੱਚੇ ਧਾਵਰਤਾ ਕਹੀਏ ਧਾ ਰਹਾ ਹੈ।

ਊਹਾਂ ਨਾਹੀ ਜਹ ਭਾਰੀ ॥ ੫੯ ॥

ਊਹਾਂ ਨਹੀਂ ਰਖਕ ਜਿਥੇ ਭਾਰੀ ਦੁਖ ਆਕੇ ਬਨੇਗਾ । ੫੯ ॥

ਸਾਰੰਗ ਮਹਲਾ ੫ ॥

ਮੋਹਨੀ ਮੋਹਤ ਰਹੈ ਨ ਹੋਰੀ ॥

ਮੋਹਨੀ ਮਾਇਆ ਮੋਹਤ ਕਰ ਰਹੀ ਹੈ ਇਸ ਤੁਹੋਂ ਕਿਸੀ ਨੇ ਬ੍ਰਿਤੀ ਨਹੀ ਹੋਰੀ ਕਹੀਏ ਮੋੜੀ।

ਤੀਰਥ ਗਵਨ ਨ ਥੋਰੀ ॥ ੬੦ ॥

ਤੀਰਥਾਂ ਪਰ ਜੋ ਗਵਨ ਕਰ ਰਹੇ ਹੈਂ ਉਨਕੋ ਭੀ ਥੋਰੀ ਨਹੀਂ ਲਗੀ॥ ੬੦ ॥

ਸਾਰੰਗ ਮਹਲਾ ੫ ॥

ਕਹਾ ਕਰਹਿ ਰੇ ਖਾਟਿ ਖਾਟਲੀ ॥

ਹੇ ਜੀਵ ਤੂੰ ਇਹ ਕਿਆ ਕਰਦਾ ਹੈਂ ਮੈਂ ਖੱਟੀ ਕੋ ਖੱਟ ਲਵਾਂ ਵਾ ਏਹ ਭੀ ਖੱਟ ਲਵਾਂ ਵਾ ਏਹ ਭੀ ਖੱਟ ਲਵਾਂ ਏਹ ਭੀ ਖੱਟ ਲਵਾਂ ਏਹ ਕਿਆ ਕਰਦਾ ਹੈਂ ਵਾ ਕਿਆ ਤੂੰ ਖਾਟ ਮੰਜੇ ਔਰ ਖਾਟਲੀ ਮੰਜੀਆਂ ਇਕਤ੍ਰ ਕਰ ਲਵਾਂ।

ਪਵਨਿ ਅਫਾਰ ਤੋਰ ਚਾਮਰੋ ਅਤਿ ਜਜਰੀ ਤੇਰੀ ਰੇ ਮਾਟੁਲੀ ॥

ਤੇਰਾ ਚਾਮਰ ਪਵਨ ਕਰਕੇ ਆਫਰ ਰਹਾ ਹੈ ਅਤੀ ਤੇਰੀ ਮਾਟੁਲੀ ਸ਼ਰੀਰ ਜਜਰੀ ਬ੍ਰਿਧਹੋ ਜਾਨੇ ਵਾਲਾ ਹੈ।

ਊਹੀ ਤੇ ਹਰਿ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ ॥

ਊਹੀ ਤੇ ਹਰ ਚੁਰਾ ਕੇ ਯਾਨੇ ਪਾਸ ਕਿਸੀ ਕਾ ਧਨ ਦਬਿਆ ਹੈ ਓਥੋਂ ਨਿਕਾਲ ਕੇ ਊਹਾਂ ਆਪਨੇ ਗ੍ਰਿਹ ਮੈਂ ਲੈ ਕੇ ਧਰਿਆ ਕੈਸੇ ਜਿਸ ਤਰਾਂ ਬਾਸਾ ਕਹੀਏ ਬਾਜ ਮਾਸ ਕੋ ਝਾਟੁਲੀ ਦੇਤਾ ਹੈ।

## ਜਿਉ ਸਫਰੀ ਉਦਰ ਭਰੈ ਬਹਿ ਹਾਟੁਲੀ ॥

ਜੈਸੇ ਸਫਰੀ ਕਹੀਏ ਰਾਹੀ ਹਾਟੀ ਉਪਰ ਬੈਠ ਕੇ ਉਦਰ ਕੋ ਭਰ ਲੇਵੇ ਹੈ ਵਾ ਜੈਸੇ ਬਗਲਾ ਪਿੱਛੇ ਹਟ ਹਟ ਕੇ ਬੈਠੇ ਹੈ ਜਬ ਮੱਛੀ ਆਵੇ ਹੈ ਉਸ ਵਕਤ ਖਾ ਕੇ ਉਦਰ ਭਰੇ ਹੈ ਵਾ ਜੈਸੇ ਸਫਰੀ ਕਹੀਏ ਮਦਾਰੀ ਹੱਟਾਂ ਹੱਟਾਂ ਉਪਰ ਬੈਠ ਕੇ ਉਦਰ ਭਰੇ ਹੈ ਐਸੇ ਉਹ ਮਨਮੁਖ ਹੈ।

## ਸਾਦ ਬਿਕਾਰ ਬਿਕਾਰ ਝੂਠ ਰਸ ॥

ਰਸਾਂ ਕੇ ਸ੍ਵਾਦ ਭੀ ਵਿਕਾਰ ਰੂਪ ਹੈਂ ਔਰ ਝੂਠ ਭੀ ਵਿਕਾਰ ਰੂਪ ਹੈਂ।

## ਗਾਂਠਲੀ ॥ ੬੧ ॥

ਪਾਨ ਅਪਾਨ ਕੀ ਗੰਠ ਖੁਲ੍ਹੈ ॥ ੬੧ ॥

## ਸਾਰੰਗ ਮਹਲਾ ੫ ॥

## ਕਵਲ ਮੂਲ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸ੍ਟਾਨਿਓ ॥

ਪ੍ਰਾਨੀ ਕਾ ਕਵਨ ਮੂਲ ਕਹੀਐ ਰਕਤ ਬਿੰਦ ਮੂਲ ਕਹੀਏ ਕਿਆ ਰੂਪ ਦ੍ਰਿਸ਼ਟੀ ਮੈਂ ਆਇਆ ਗੌਰ ਰੰਗ ਫੇਰ ਉਸ ਈਸ਼੍ਵਰ ਕਾ ਚਿੰਤਨ ਨਹੀਂ ਕਰਦਾ।

## ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥ ੬੨ ॥

ਜੋਤ ਸੰਗ ਇਹ ਮਾਟੀ ਪ੍ਰਕਾਸ਼ ਭਈ ਇਸ ਕਰਕੇ ਏਹ ਦੇਹ ਦੁਰਲੱਭ ਕਥਨ ਕਰੀ ਗਈ ॥ ੬੨ ॥

## ਸਾਰੰਗ ਮਹਲਾ ੫ ॥

## ਆਪਿ ਮਹਾਜਨ ਆਪੇ ਪੰਚਾ ਆਪਿ ਸੇਵਕ ਕੈ ਕਾਮ ॥ ੬੩ ॥

ਆਪ ਹੀ ਈਸ਼੍ਵਰ ਮਹਾਜਨ ਬੈਸ਼ ਰੂਪ ਹੈ ਆਪ ਹੀ ਪੰਚ ਚਉਧਰੀ ਰੂਪ ਹੈ ਆਪ ਹੀ ਸੇਵਕ ਦੀਆਂ ਕਾਮਨਾਂ ਪੂਰਨਹਾਰ ਹੈ ਵਾ ਮਹਾਂ ਜਨ ਮਹਾਤਮਾ ਰੂਪ ਪੰਚਾ ਗੁਰੂ ਰੂਪ ॥ ੬੩ ॥

## ਸਾਰੰਗ ਮਹਲਾ ੫ ॥

## ਤੁਮਰੇ ਧਾਨ ॥ ੬੫ ॥

ਆਪ ਕੇ ਧਜ਼ਾਨ ਮੈਂ ਇਹ ਤਨ ਸੀਤਾ ਹੈ ਵਾ ਆਪ ਕੇ ਧਾਨ ਕਹੀਏ ਖਾਨ ਪਾਨ ਮੈਂ ॥ ੬੫ ॥

## ਸਾਰੰਗ ਮਹਲਾ ੫ ॥

## ਨੈਨਹੁ ਸੰਗ ਸੰਤਨ ਕੀ ਸੇਵਾ ॥ ੬੬ ॥

ਨੈਨਾਂ ਸੰਗ ਦਰਸ਼ਨ ਕਰਾਂ ਸੰਤਨ ਕੀ ਸੇਵਾ ਤਨ ਕਰ ॥ ੬੬ ॥

## ਸਾਰੰਗ ਮਹਲਾ ੫ ॥

## ਰਹਿਤ ਬਿਕਾਰ ਅਲਪ ਮਾਇਆ ਤੇ ॥

ਬਿਕਾਰ ਰੂਪ ਮਾਇਆ ਤੇ ਅਲਪ ਕਹੀਏ ਅਲੇਪ ਰਹੇ।

## ਅਚਿੰਤ ਹਸਤ ਬੈਰਾਗੀ ॥ ੬੮ ॥

ਰਸਨਾ ਔਰ ਬੈਰਾਗੀ ਰੁਦਨ ਕਰਨਾ ਅਚਿੰਤ ਹੈ ॥ ੬੮ ॥

## ਪੂਰਨ ਪੂਰੇ ਨਾਦ ॥ ੭੪ ॥

ਪੂਰਨ ਗੁਰਾਂ ਕਾ ਪੂਰਾ ਨਾਦ ਉਪਦੇਸ਼ ਮਿਲਾ ਜਬ ॥ ੭੪ ॥

**ਸਾਰੰਗ ਮਹਲਾ ੫ ॥**

**ਹਰਿ ਕੇ ਨਾਮ ਕੀ ਗਤਿ ਠਾਂਢੀ ॥ ੭੫ ॥**

ਹਰੀ ਕੇ ਨਾਮ ਦੀ ਗਤ ਰੀਤੀ ਠਾਂਢੀ ਸੀਤਲ ਹੈ ਵਾ ਇਸਥਿਤ ਕਰਨੇ ਵਾਲੀ ਹੈ ॥ ੭੫ ॥

**ਦੇਤ ਸਗਲ ਅਪਿਆਉ ॥ ੭੬ ॥**

ਸਗਲ ਕੋ ਅਪਿਆਉ ਕਹੀਏ ਭੋਜਨ ਦੇਤਾ ਹੈ ॥ ੭੬ ॥

**ਸਾਰੰਗ ਮਹਲਾ ੫ ॥**

**ਹੋਤੀ ਨਹੀ ਕਵਨ ਕਛੁ ਕਰਣੀ ॥**

ਹੋਇ ਨਹੀਂ ਸਕਤੀ ਕਵਨ ਹਾਂ ਕਛੁ ਕਰਨੀ ਕਰੀਏ ।

**ਗ੍ਰਸਤ ਜਾਤ ਬਲ ਜਰਣੀ ॥ ੭੭ ॥**

ਜੁਵਾ ਕੇ ਬਲ ਕੋ ਜਰਨੀ ਬ੍ਰਿਧਾਵਸਥਾ ਗ੍ਰਸੀ ਜਾਤੀ ਹੈ ॥ ੭੭ ॥

**ਸਾਰੰਗ ਮਹਲਾ ੫ ॥**

**ਸਗਲ ਬਿਖਾਦ ॥**

ਬਿਖਾਦਕ ਕਹੀਏ ਦੁਖ ਸਾਰੇ ।

**ਘਰਿ ਲੈ ਆਵਹੁ ਲਾਦਿ ॥**

ਘਰ ਮੈਂ ਲੈ ਆਵੇ ਸੁਭ ਗੁਨਾਂ ਕੋ ਲੱਦਕੇ ।

**ਸਭ ਤੇ ਊਚ ਊਚ ਤੇ ਊਚੌ ॥ ੮੨ ॥**

ਸਭ ਤੇ ਊਚ ਰਾਜੇ ਤਿਨ੍ਹਾਂ ਤੇ ਊਚ ਦੇਵਤੇ ਉਨ੍ਹਾਂ ਤੇ ਭੀ ਊਚੇ ਹੈ ॥ ੮੨ ॥

**ਸਾਈ ਬਸਤ ਅਹੀ ॥ ੮੪ ॥**

ਸਾਈ ਬਸਤ ਬ੍ਰਹਮ ਹੀ ਅੱਗੇ ਕਹੀਏ ਹੈਸੀ ॥ ੮੪ ॥

**ਸਾਰੰਗ ਮਹਲਾ ੫ ॥**

**ਬੈਕੁੰਠ ਗੋਬਿੰਦ ਚਰਨ ਨਿਤ ਧਿਆਉ ॥**

ਬੈਕੁੰਠ ਕਹੀਏ ਅਕੁੰਠਤ ਰੋਬਿੰਦ ਕੇ ਚਰਨ ਨਿਤ ਧਿਆਵੇ ਵਾ ਅਕੁੰਠਤ ਹੋ ਜਾਵੇਂਗੇ ।

**ਆਵਤ ਜਾਤ ਦੋਊ ਪਖ ਪੂਰਨ ॥**

ਆਵਨਾ ਜਾਨਾ ਏਹ ਜੋ ਦੋ ਪਖ ਸੋ ਪੂਰਨ ਕਹੀਏ ਹਰੀ ਹਰ ਭਏ ਯਾਨੇ ਅਭਾਵ ਹੂਏ ।

**ਭਗਤਿ ਸਰੇਸਟ ਪੂਰੀ ॥ ੮੬ ॥**

ਭਗਤੀ ਹੀ ਸ੍ਰਿਸ਼੍ਰੀ ਮੇਂ ਸਭ ਗੁਣਾਂ ਸੇ ਪੂਰੀ ਹੈ ॥ ੮੬ ॥

**ਸਾਰੰਗ ਮਹਲਾ ੫ ॥**

**ਨਿਕਟਿ ਬਸੈ ਸਭ ਨੇਰੈ ॥ ੮੭ ॥**

ਸਭ ਨੇਰੈ ਜੋ ਪ੍ਰਮੇਸ਼੍ਰਰ ਸੋ ਗੁਰਮੁਖਾਂ ਦੇ ਨਿਕਟ ਹੀ ਬਸਦਾ ਹੈ ॥ ੮੭ ॥

## ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ ਸੇਖਾਂ ॥

ਪਖੰਡ ਪੁਰਬ ਕਹਨੇ ਸੁਨਨੇ ਕਰਕੇ ਕਿਛ ਸ਼ਾਂਤੀ ਰਿਦੇ ਮੈਂ ਨਹੀਂ ਉਤਪੰਨ ਹੋਤੀ। ਬਿਸਾਸ ਕਹੀਏ ਭਰੋਸਾ ਕੀਏ ਬਿਨਾ ਕਿਆ ਹੈ ਸੇਖਾਂ ਕਹੀਏ ਬਿਸ਼ੇਸਤਾਈ ਕਿੰਤੂ ਕੁਝ ਨਹੀਂ ਬਿਸ਼ੇਸਤਾਈ ਨਯੂਨਤਾ ਹੀ ਹੈ ਵਾ ਸੇਖਾਂ ਕਹੀਏ ਕਰਮ ਕੀਏ ਕਿਆ ਹੈਂ ਨਿਸ਼ਫਲ ਹੀ ਜਾਨੋ।

## ਜਾਕੈ ਰਾਸਿ ਸਰਬ ਸੁਖ ਸੁਆਮੀ ॥ ੮੯ ॥

ਸਰਬ ਸੁਖਾਂ ਦਾ ਸੁਆਮੀ ਜਾਕੇ ਰਾਸ ਕਹੀਏ ਪੂੰਜੀ ਹੈ ਵਾ ਸਰਬ ਸੁਖਾਂ ਦਾ ਸੁਆਮੀ ਰਾਸ ਕਹੀਏ ਸਚਾ ਜਾਕੇ ਰਿਦੇ ਮੈਂ ਹੈ ॥ ੮੯ ॥

## ਸਾਰੰਗ ਮਹਲਾ ੫ ॥

ਕੋਈ ਨਾਂਗਾ ਥਾ ਪਖੰਡੀ ਤਿਸ ਪ੍ਰਤੀ ਉਪਦੇਸ ਦੇਵੇਂ ਹੈਂ:-

## ਧੂਰਤ ਸੋਈ ਜਿ ਧੁਰ ਕਉ ਲਾਗੈ ॥

ਧੂਰਤ ਕਹੀਏ ਨਾਂਗਾ ਸੋਈ ਹੈ ਵਾ ਧੂਰਤ ਕਹੀਏ ਚਤੁਰ ਸੋਈ ਹੈ ਜੇਹੜਾ ਧੁਰ ਰੂਪ ਕੇ ਨਾਮਾਂ ਮੈਂ ਲਾਗੇ ਹੈ।

## ਸੋਈ ਧੁਰੰਧਰੁ ਸੋਈ ਬਸੁੰਧਰੁ ਹਰਿ ਏਕ ਪ੍ਰੇਮ ਰਸ ਪਾਗੈ ॥

ਜੋ ਇਕ ਹਰੀ ਕੇ ਪ੍ਰੇਮ ਰਸ ਮੈਂ ਪਾਗੈ ਕਹੀਏ ਰਪਿਆ ਹੈ ਸੋਈ ਪੁਰਸ਼ ਧੁਰੰਧਰ ਨਾਂਗਾ ਹੈ ਔਰ ਸੋਈ ਬਸੁੰਧਰੁ ਕਹੀਏ ਬਸਤ੍ਰਾਂ ਕੇ ਧਾਰਨਹਾਰ ਹੈ ਵਾ ਸੋਈ ਧੁਰੰਧਰ ਕਹੀਏ ਧੁਰ ਮਰਯਾਦਾ ਕੇ ਧਾਰਨ ਹਾਰ ਹੈ। ਸੋਈ ਬਸੁੰਧਰੁ ਕਹੀਏ ਪ੍ਰੇਮ ਰੂਪੀ ਵਾ ਖਿਮਾਂ ਰੂਪੀ ਬਸਤ੍ਰ ਕੇ ਧਾਰਨ ਵਾਲਾ ਹੈ।

## ਸੋ ਧੂਰਤ ਨਹੀ ਮੂੜਾ ॥

ਸੋ ਪੁਰਸ਼ ਧੂਰਤ ਕਹੀਏ ਨਾਂਗਾ ਨਹੀਂ ਮੂਰਖ ਹੈ ਵਾ ਸੋ ਪੁਰਸ਼ ਧੂਰਤ ਕਹੀਏ ਚਤੁਰ ਨਹੀਂ ਮੂਰਖ ਹੈ।

## ਸੁਆਰਥ ਤਿਆਗਿ ਅਸਾਰਥਿ ਰਚਿਓ ॥ ੯੦ ॥

ਸੁਆਰਥ ਕਹੀਏ ਸ੍ਵੈ ਆਪਣੇ ਅਰਥ ਕੋ ਛੋਡ ਕੇ ਵਾ ਸ੍ਰੇਸ਼੍ਟ ਅਰਥ ਕੋ ਛੋਡ ਕੇ ਅਸਾਰਥ ਕਹੀਏ ਮੰਦ ਅਰਥਾਂ ਮੈਂ ਰਚਿਆ ॥ ੯੦ ॥

## ਸਾਰੰਗ ਮਹਲਾ ੫ ॥

## ਹਰਿ ਹਰਿ ਸੰਤ ਜਨਾਂ ਕੀ ਜੀਵਨਿ ॥

ਹਰਿ ਹਰਿ ਕਾ ਨਾਮ ਹੀ ਸੰਤ ਜਨਾਂ ਕੀ ਜੀਵਨ ਬੂਟੀ ਹੈ।

## ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ ॥

ਬਿਸ਼ੇ ਰਸਾਂ ਕੇ ਭੋਗ ਤਿਆਗ ਕੇ ਵਾ ਬਿਸ਼ੇ ਰਸਾਂ ਕੇ ਭੋਗਾਂ ਵਿਚ ਰਹਿ ਕੇ ਭੀ ਜਿਸ ਨੇ ਰਾਮ ਨਾਮ ਰਸ ਕੋ ਪਾਨ ਕੀਆ ਹੈ ਅੰਮ੍ਰਿਤ ਰੂਪ ਸੁਖ ਸਾਗਰ ਉਸ ਕੋ ਪ੍ਰਾਪਤਿ ਭਇਆ ਹੈ।

## ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ ॥

ਰਾਮ ਨਾਮ ਜੋ ਧੰਨਤਾ ਯੋਗ ਰਤਨ ਜਿਸ ਨੇ ਸੰਚਨਾ ਕੀਆ ਹੈ ਉਸ ਨੇ ਆਪਣਾ ਮਨ ਤਨ ਈਸ਼੍ਵਰ ਭੀਤਰ ਸੀਵਨਾ ਕੀਆ ਹੈ ਵਾ ਤਨ ਭੀਤਰ ਮਨ ਕੋ ਸੀਵਨਾ ਕੀਆ ਹੈ।

## ਹਰਿ ਰੰਗ ਰਾਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ ॥ ੯੧ ॥

ਜਿਨ੍ਹਾਂ ਨੇ ਹਰੀ ਰੰਗ ਮੈਂ ਆਪਣੇ ਆਪ ਕੋ ਰੰਗਿਆ ਹੈ ਉਨ ਕਾ ਮਨ ਲਾਲ ਭਇਆ ਹੈ ਰਾਮ ਨਾਮ ਰਸ ਕੀ ਉਨ ਕੋ ਖੀਵਨ ਕਹੀਏ ਮਸਤੀ ਚੜ੍ਹੀ ਹੈ ॥ ੯੧ ॥

ਸਾਰੰਗ ਮਹਲਾ ੫ ॥

ਬਿਰਥਾ ਕਾਟੈ ਕਾਲ ॥ ੯੩ ॥

ਓਹੁ ਨਿਸ਼ਫਲ ਹੀ ਕਾਲ ਸਮਾਂ ਕਾਟੈ ਕਹੀਏ ਬਿਤੀਤ ਕਰ ਰਹਾ ਹੈ ਵਾ ਓਹ ਸੇਵਾ ਬਿਰਥੀ ਹੈ ਜਿਸ ਤੇ ਕਾਲ ਕਟਤਾ ਹੈ ॥ ੯੩ ॥

ਸਾਰੰਗ ਮਹਲਾ ੫ ॥

ਤੂਟਤ ਬਾਰ ਨ ਲਾਗੈ ਤਾਕਉ ਜਿਉ ਗਾਗਰਿ ਜਲ ਫੋਰੀ ॥

ਤਾਕਉ ਤੁਟਦਿਆਂ ਹੋਇਆਂ ਯਾਨੇ ਮਰਦਿਆਂ ਕੋ ਬਾਰ ਨਹੀਂ ਲਗਤੀ ਕੈਸੇ ਜੈਸੇ ਫੋਰੀ ਕਹੀਏ ਫੁੱਟੀ ਹਈ ਗਾਗਰ ਵਿਚੋਂ ਜਲ ਸਿਮ ਜਾਤਾ ਹੈ।

ਮਨੁ ਖਚਿਤ ਪ੍ਰੇਮ ਰਸ ਖੋਰੀ ॥ ੯੪ ॥

ਹਮਾਰਾ ਮਨ ਪ੍ਰੇਮ ਰਸ ਰੂਪੀ ਖੋਰੀ ਕਹੀਏ ਖੁੰਡ ਮੈਂ ਖੱਚਤ ਹੋ ਰਹਾ ਹੈ ਵਾ ਮਨ ਪ੍ਰੇਮ ਮੈਂ ਖੱਚਤ ਹੋ ਰਹਾ ਹੈ ਔਰ ਰਸ ਕਹੀਏ ਬਿਸ਼ਿਆਂ ਕੋ ਖੋਰੀ ਖਾਲੀ ਜਾਨਿਆ ਹੈ ॥ ੯੪ ॥

ਸਾਰੰਗ ਮਹਲਾ ੫ ॥

ਚਿਤਵਉ ਵਾ ਅਉਸਰੁ ਮਨ ਮਾਹਿ ॥

ਜਗਤਾਸੂ ਕਹੇ ਹੈ ਵਾ ਕਹੀਏ ਉਸ ਅਉਸਰ ਸਮੇ ਕੋ ਮੈਂ ਚਿਤ ਮੈਂ ਚਿਤਵਦਾ ਹਾਂ। ਕਿਸ ਸਮੇ ਕੋ ? ਅਗੇ ਕਹੇ ਹੈ:-

ਹੋਇ ਇਕਤ੍ਰ ਮਿਲਉ ਸੰਤ ਸਾਜਨ ਗੁਣ ਗੋਬਿੰਦ ਨਿਤ ਗਾਹਿ॥ ੯੫॥

ਸੰਤ ਜਨਾਂ ਕਾ ਜੋ ਇਕਤ੍ਰ ਕਹੀਏ ਸਮੁਦਾਇ ਤਿਸ ਨਾਲ ਮਿਲ ਕੇ ਗੋਬਿੰਦ ਕੇ ਗੁਨ ਨਿਤਾਪ੍ਰਤੀ ਗ੍ਰਹਿਨ ਕਰਾਂਗਾ ਇਹ ਅਉਸਰ ਹੈ ॥ ੯੫ ॥

ਸਾਰੰਗ ਮਹਲਾ ੫॥

ਆਗੈ ਕੁਸਲ ਪਾਛੈ ਸੁਖ ਖੇਮਾ ॥ ੯੭ ॥

ਆਗੈ ਪ੍ਰਲੋਕ ਮੈਂ ਭੀ ਕੁਸਲ ਹੋਤਾ ਹੈ ਪਾਛੈ ਇਸ ਲੋਕ ਮੈਂ ਭੀ ਸੁਖ ਔਰ ਖੇਮਾਂ ਰਖਸ਼ਾ ਹੋਵੇ ਹੈ ॥ ੯੭ ॥

ਸਾਰੰਗ ਮਹਲਾ ੫ ॥

ਜੀਵਤ ਰਾਮ ਕੇ ਗੁਣ ਗਾਇ ॥ ੯੯ ॥

ਜਬ ਤਕ ਜੀਵਤਾ ਹੈਂ ਤਬ ਤਕ ਰਾਮ ਕੇ ਗੁਨ ਗੈਨ ਕਰ ਵਾ ਜੋ ਜੀਵਤ ਰਾਮ ਹੈ ਤਿਸ ਕੇ ਗੁਨ ਗੈਨ ਕਰ ਵਾ ਤ੍ਰਿਤੀ ਜੇਕਰ ਰਾਮ ਕੇ ਗੁਨ ਗਾਵੇਂਗਾ ਤੋ ਤੂੰ ਜੀਵਤ ਰਹੇਂਗਾ ॥ ੯੯ ॥

ਸਾਰੰਗ ਮਹਲਾ ੫ ॥

ਬਿਰਾਜਿਤ ਰਾਮ ਕੋ ਪ੍ਰਤਾਪ ॥

ਜਬ ਰਾਮ ਕਾ ਪ੍ਰਤਾਪ ਰਿਦੇ ਮੈਂ ਬਿਰਾਜਿਆ ਵਾ ਇਹ ਨਿਸਚੇ ਕੀਆ ਕਿ ਰਾਮ ਕਾ ਬਲ ਸਾਰੇ ਬਿਰਾਜਤ ਹੈ ਹਮਾਰੇ ਕੋ ਕਿਆ ਕਿਸੀ ਕਾ ਭੈ ਹੈ।

ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੇ ਤਾਪੁ ॥

ਆਧ ਬਿਆਧ ਉਪਾਧ ਇਹ ਜੋ ਸਭ ਤਿੰਨੇ ਤਾਪ ਬਿਨਾਸ ਕਰਨੇ ਹਾਰ ਸੋ ਨਾਸੀ ਭਏ ਵਾ ਜਿਨ੍ਹਾਂ ਕਰਕੇ ਸੰਸਾਰ ਬਿਨਸ ਰਹਿਆ ਹੈ ਇਹ ਹਮਾਰੇ ਨਾਸੀ ਭਏ ਵਾ ਇਹ ਭੀ ਤਿੰਨੇ ਬਿਨਸੇ ਔਰ ਜਨਮ ਮਰਨ ਭੀ ਨਾਸੀ ਹੂਆ ।

ਤਨ ਮਨ ਆਤਮ ਧ੍ਰਾਪੁ ॥ ੧੦੦ ॥

ਤਨੋਂ ਮਨੋਂ ਕਰਕੇ ਆਤਮਾ ਕੋ ਪਾ ਕੇ ਧ੍ਰਾਪੇ ਵਾ ਮਨ ਕੇ ਤਨ ਕਹੀਏ ਨਾਲ ਆਤਮਾ ਨਾਮ ਸਰੀਰ ਭੀ ਧ੍ਰਾਪਿਆ ॥ ੧੦੦ ॥

ਸਾਰੰਗ ਮਹਲਾ ੫ ॥

ਤ੍ਰਿਪਤਿ ਨ ਹੋਵਤ ਕੂਕਰੀ ਆਸਾ ॥ ੧੦੨ ॥

ਇਹ ਜੋ ਕੂਕਰੀ ਕੁੱਤੀ ਆਸਾ ਇਸ ਕਰਕੇ ਜੀਵ ਤ੍ਰਿਪਤ ਨਹੀਂ ਹੋਤੇ ਵਾ ਕੂਕਰੀ ਨਾਮ ਇੰਦ੍ਰੀਆਂ ਕੀ ਆਸਾ ਮੈਂ ਲਗੇ ਹੂਏ ॥ ੧੦੨ ॥

ਸਾਰੰਗ ਮਹਲਾ ੫ ॥

ਰਮਣ ਕਉ ਰਾਮ ਕੇ ਗੁਣ ਬਾਦ ॥ ੧੦੩ ॥

ਰਮਣ ਉਚਾਰਨੇ ਕੋ ਰਾਮ ਕੇ ਗੁਨਾਂਵਾਦ ਸ੍ਰੇਸ਼ਟ ਹੈਂ ॥ ੧੦੩ ॥

ਸਾਰੰਗ ਮਹਲਾ ੫ ॥

ਕੀਨੇ ਪਾਪ ਕੇ ਬਹੁ ਕੋਟ ॥

ਇਸ ਜੀਵ ਨੇ ਬਹੁਤ ਕ੍ਰੋੜਾਂ ਪਾਪ ਕੀਨੇ ਵਾ ਪਾਪ ਕੇ ਬਹੁਤ ਕੋਟ ਹੀ ਉਸਾਰਨੇ ਕੀਨੇ ।

ਮਹਾ ਬਜਰ ਬਿਖਿ ਬਿਆਧੀ ॥

ਮਹਾਂ ਬੱਜਰ ਵਤ ਜੋ ਬਿਸ਼ੇ ਬਿਆਧ ਰੂਪ ।

ਉਘਰਿ ਗਈਆਂ ਖਿਨਹਿ ਭੀਤਰਿ ॥

ਖਿਨਹਿ ਭੀਤਰ:ਅੱਖੀਆਂ ਉਘਰ ਗਈਆਂ ।

ਕਛੁ ਨ ਲਾਗੈ ਫੇਟ ॥ ੧੦੪ ॥

ਕਛੁ ਫੇਟ ਕਹੀਏ ਸੱਟ ਨਹੀਂ ਲਗਤੀ ॥ ੧੦੪ ॥

ਸਾਰੰਗ ਮਹਲਾ ੫ ॥

ਅੰਧੇ ਖਾਵਹਿ ਬਿਸੂ ਕੇ ਗਟਾਕ ॥

ਹੇ ਅੰਧੇ!ਤੂੰ ਬਿਖ਼ਿਆਂ ਕੇ ਗਟਾਕ ਕਹੀਏ ਗੱਫੇ ਯਾਨੇ ਗ੍ਰਾਸ ਖਾ ਰਹਿਆ ਹੈਂ ਵਾ ਗਟ ਗਟ ਪਾਨ ਕਰਦਾ ਹੈਂ ।

ਅਨਾਥ ਰਞਾਣਿ ॥

ਅਨਾਥ ਗਰੀਬਾਂ ਕੋ ਰਞਾਣ ਕਹੀਏ ਦੁਖੀ ਕਰਕੇ ਉਦਰ ਕੋ ਪੋਖਦਾ ਹੈਂ ।

ਕਬਹੂ ਨ ਸਾਕਹਿ ਛਾਂਟਿ ॥

ਕਦੀ ਭੀ ਛਾਂਟਿ ਕਹੀਏ ਛੱਡ ਨਹੀਂ ਸਕਤਾ ਵਾ ਬਿਕਾਰਾਂ ਕਾ ਛਾਂਟਿ ਕਹੀਏ ਨਿਰਨਾ ਨਹੀਂ ਕਰ ਸਕਤਾ ਬਹੁਤ ਕਰ ਸਕਦਾ ਹੈ ।

ਦੇਵਹਿ ਮੂੰਡ ਊਪਰਿ ਮਟਾਕ ॥

ਮਟਾਕ ਕਹੀਏ ਸੋਟਾ ਵਾ ਮਟਕ ਦੇਕੇ।

ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨ ਅਪਨਾ ਕੀਨੋ ਫਾਟ ॥ ੧੦੫ ॥

ਇਸ ਸਾਕਤ ਨੇ ਈਰਖਾ ਕਰਨੇ ਰੂਪੀ ਕਟਾਰੀ ਆਪਣੇ ਕਉ ਆਪ ਲਾਇ ਲਈ ਤਿਸ ਨਾਲ ਅਪਨੇ ਮਨ ਕੋ ਫਟਾਵਣਾ ਕੀਆ ॥ ੧੦੫ ॥

ਸਾਰੰਗ ਮਹਲਾ ੫ ॥

ਟੂਟੀ ਨਿੰਦਕ ਕੀ ਅਧ ਬੀਚ ॥ ੧੦੬ ॥

ਨਿੰਦਕ ਦੀ ਅਵਸਥਾ ਅਧਵਾਟਿਓਂ ਹੀ ਟੁੱਟ ਗਈ ਯਾਨੇ ਜੁਆਨੀ ਮੇਂ ਮਰਿਆ ਵਾ ਪ੍ਰੀਤੀ ਅਧ ਬੀਚ ਸੇ ਤ੍ਰੁੱਟ ਗਈ ॥ ੧੦੬ ॥

ਸਾਰੰਗ ਮਹਲਾ ੫ ॥

ਤ੍ਰਿਸਨਾ ਚਲਤ ਬਹੁ ਪਰਕਾਰਿ ॥

ਤ੍ਰਿਸ਼ਨਾਲੂ ਜੀਵ ਤ੍ਰਿਸ਼ਨਾ ਕਰਕੇ ਬਹੁਤ ਪ੍ਰਕਾਰ ਸੇ ਚਲਤਾ ਹੈ ਯਾਨੇ ਭਟਕਦਾ ਹੈ।

ਅੰਤਿ ਪ੍ਰੂਤੀ ਹਾਰਿ ॥ ੧੦੭ ॥

ਇਹ ਜੀਵ ਰੂਪੀ ਇਸਤ੍ਰੀ ਅੰਤ ਕੋ ਹਾਰ ਪ੍ਰਤੀ ਹੈ ॥ ੧੦੭ ॥

ਸਾਰੰਗ ਮਹਲਾ ੫ ॥

ਗਰਭ ਉਦਰ ਬਿਲਲਾਟ ਕਰਤਾ ॥ ੧੦੮ ॥

ਗਰਭ ਕਹੀਏ ਗੁਹਜ ਉਦਰ ਮੈਂ ਵਾ ਗਰਭ ਮੈਂ ਜੋ ਉਦਰ ਜਾਲਾ ਤਿਸ ਮਾਹਿ ॥ ੧੦੮ ॥

ਸਾਰੰਗ ਮਹਲਾ ੫ ॥

ਮਿਲ ਸਾਧਹ ਕੀਨੋ ਸਹੀ ॥

ਉਸ ਈਸ਼੍ਵਰ ਕੇ ਸਾਧੂਆਂ ਨਾਲ ਮਿਲਕੇ ਸਹੀ ਕੀਤਾ ਹੈ।

ਜਮ ਕੀ ਭੀਰ ਨ ਫਹੀ ॥ ੧੦੯ ॥

ਓਹੁ ਜੀਵ ਰੂਪੀ ਇਸਤ੍ਰੀ ਜਮ ਕੀ ਭੀੜਾ ਮੈਂ ਨਹੀਂ ਫਸਦੀ ॥ ੧੦੯ ॥

ਹਰਿ ਰਸ ਰਪਿਓ ਖੁਮਾਰੇ ॥

ਹਰੀ ਰਸ ਜੋ ਖੁਮਾਰੀ ਕੇ ਚਾੜ੍ਹਨੇ ਵਾਲਾ ਤਿਸ ਮੈਂ ਰਪਿਆ ਹੈ।

ਕਰ ਗਹਿ ਲੀਨੇ ਸਰਬ ਸੁ ਦੀਨੇ ॥ ੧੧੧ ॥

ਜਬ ਸਰਬੰਸ ਦੀਨੀ ਤਾਂ ਮਹਾਰਾਜ ਜੀ ਨੇ ਮਨ ਬੁਧੀ ਰੂਪੀ ਹਮਾਰੇ ਕਰ ਹਥ ਗਹਿ ਲੀਨੇ ਵਾ ਜਬ ਕਰ ਗਹਿ ਲੀਨੇ ਤਬ ਸਰਬੰਸ ਦੀਨੇ ॥ ੧੧੧ ॥

ਸਾਰਗ ਮਹਲਾ ੫ ॥

ਹਰਿ ਕਾਟੀ ਕੁਟਿਲਤਾ ਕੁਠਾਰਿ ॥

ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮ ਨਾਮ ਪਰਹਾਰ ॥ ੧੧੨ ॥

ਅੰਨ੍ਹੈ ॥ ਹਰੀ ਦੇ ਨਾਮ ਰੂਪੀ ਕੁਠਾਰ ਕਹੀਏ ਕੁਹਾੜੇ ਕੋ ਪ੍ਰਹਾਰਕੇ ਕੁਟਲਤਾ ਰੂਪੀ ਗੋਲੀ ਕਟੀ ਔਰ ਭ੍ਰਮ ਰੂਪੀ ਜੋ ਬਨ ਥਾ ਸੋ ਰਾਮ ਨਾਮ ਰੂਪੀ ਅਗਨ ਕਰਕੇ ਖਿਨ ਭੀਤਰ ਦਹਨ ਭਇਆ ॥ ੧੧੨ ॥

ਸਾਰਗ ਮਹਲਾ ੫ ॥

ਪੋਥੀ ਪਰਮੇਸਰ ਕਾ ਥਾਨ ॥

ਇਹ ਸ਼ਬਦ ਉਸ ਵਕਤ ਉਚਾਰਾ ਹੈ ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀਆਂ ਸਮੱਗ੍ਰੀ ਪੋਥੀਆਂ ਇਕਤ੍ਰ ਕਰਕੇ ਲਿਆਏ ਹੈਂ ਸੋ ਦੁਖਭੰਜਨੀ ਬੇਰੀ ਪਾਸ ਲਿਆਕੇ ਧਰੀਆਂ ਹੈ ਉਸ ਵਕਤ ਮਹਾਰਾਜ ਜੀ ਮੁਖਾਰਬਿੰਦ ਸੇ ਸ਼ਬਦ ਉਚਾਰਤੇ ਭਏ–ਪੋਥੀ ਪਰਮੇਸੁਰ ਕਾ ਥਾਨ। ਇਹ ਪੋਥੀਆਂ ਪ੍ਰਮੇਸ੍ਵਰ ਕਾ ਰਹਿਨੇ ਕਾ ਅਸਥਾਨ ਹੈਂ ਪ੍ਰਮੇਸ੍ਵਰ ਕਾ ਇਹ ਥਾਨ ਕਹੀਏ ਸਰੂਪ ਹੀ ਹੈਂ।

ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨ ॥ ੧੧੩ ॥

ਜੋ ਸਾਧ ਸੰਗਤ ਦ੍ਵਾਰਾ ਇਨ੍ਹਾਂ ਪੋਥੀਆਂ ਵਿਚੋਂ ਗੋਬਿੰਦ ਕੇ ਗੁਨ ਗੈਨ ਕਰੇਗਾ ਉਸ ਕੋ ਪੂਰਨ ਹਮ ਕਾ ਗਜਾਨ ਹੋਵੇਗਾ ॥ ੧੧੩ ॥

ਸਾਰਗ ਮਹਲਾ ੫ ॥

ਵੂਠਾ ਸਰਬ ਥਾਈ ਮੇਹੁ ॥

ਸਰਬ ਅਸਥਾਨਾਂ ਮੈਂ ਗੁਰੂ ਨਾਨਕ ਦੇਵ ਰੂਪੀ ਮੇਘ ਵੂਠਾ।

ਅਨੰਦ ਮੰਗਲ ਗਾਉ ਹਰਿ ਜਸੁ ਪੂਰਨ ਪ੍ਰਗਟਿਓ ਨੇਹੁ ॥

ਜੋ ਅਨੰਦ ਰੂਪ ਹਰੀ ਕੇ ਮੰਗਲ ਰੂਪ ਜਸ ਕੋ ਗੈਨ ਕਰੇ ਹੈ ਉਸਕਾ ਪੂਰਨ ਨੇਹੁ ਪ੍ਰਗਟ ਭਇਆ ਹੈ ਵਾ ਪੂਰਨ ਮੈਂ ਨੇਹੁ ਪ੍ਰਗਟ ਹੂਆ ਹੈ।

ਚਾਰਿ ਕੁੰਟ ਦਹਦਿਸਿ ਜਲ ਨਿਧਿ ਊਨ ਥਾਉ ਨ ਕੇਹੁ ॥ ੧੧੪ ॥

ਚਾਰੇ ਕੁੰਟ ਖਾਨੀਆਂ ਮੈਂ ਚਾਰ ਕੂੰਟਾਂ ਰੂਪ ਦਸੋਦਿਸਾਂ ਮੈਂ ਜਲ ਨਿਧੀ ਈਸ਼੍ਵਰ ਪੂਰਨ ਹੈ ਵਾ ਗੁਰੂ ਪੂਰਨ ਹੈ ਤਿਨ੍ਹਾਂ ਬਿਨਾ ਊਨਾ ਨਹੀਂ ਕੋਈ ਥਾਉ ॥ ੧੧੪ ॥

ਅਬਿਚਲ ਨੀਵ ਧਰਾਈ ਸਤਿਗੁਰ ॥

ਸਤਿਗੁਰਾਂ ਨੇ ਭਗਤੀ ਰੂਪੀ ਕੋਟ ਉਸਾਰਨੇ ਲੀਏ ਅਬਿਚਲ ਨਿਉਂ ਸ਼ਰਧਾ ਧਰਾਈ ਵਾ ਬ੍ਰਹਮ ਰੂਪੀ ਕੋਟਿ ਉਧਾਰਨੇ ਲੀਏ ਅਬਿਚਲ ਨੀਵ ਧਰਾਈ ਸ਼ਰਧਾ ਭਗਤੀ।

ਲਾਭੁ ਹਰਿ ਗੁਣ ਗਾਇ ਨਿਧਿ ਧਨੁ ਬਿਖੈ ਮਾਹਿ ਅਲੇਪ ॥ ੧੧੬ ॥

ਹਰੀ ਜੋ ਧਨ ਦੀ ਨਿਧੀ ਤਿਸ ਦੇ ਗੁਨਾਂ ਕਾ ਜੋ ਗਾਵਨਾ ਇਸ ਲਾਭ ਕਰਕੇ ਬਿਖਿਆ ਮਾਹਿ ਅਲੇਪ ਹੋ ਰਹੇ॥ ੧੧੬॥

ਸਾਰਗ ਮਹਲਾ ੫ ॥

ਮਨਿ ਹਰਿ ਕੋ ਅਹਿਲਾਦ ॥

ਹੇ ਮਨ ਪਿਆਰੇ ਹਰੀ ਕਾ ਅਹਿਲਾਦ ਕਹੀਏ ਅਨੰਦ ਹੂਆ।

## ਬਿਨਸਿਓ ਸਭ ਪਰਮਾਦ ॥ ੧੧੭ ॥

ਸਭ ਪ੍ਰਮਾਦ ਮੂਰਖਤਾਈ ਬਿਨਸੀ ॥ ੧੧੭ ॥

## ਸਾਰੰਗ ਮਹਲਾ ੫ ॥

## ਮਾਈ ਰੀ ਮਾਤੀ ਚਰਣ ਸਮੂਹ ॥

ਰੀ ਮਾਈ ਮੈਂ ਤਾਂ ਸਮੂਹ ਕੇ ਚਰਨੀਂ ਮੈਂ ਮਾਤੀ ਵਾ ਸਮੂਹ ਰੂਪ ਜੋ ਈਸ਼੍ਵਰ ਤਿਸਕੇ ਚਰਨਾਂ ਮੈਂ ਮਾਤੀ ।

## ਬਿਨਸੀ ਹਉਮੈ ਹੂਹ ॥

ਹਉਮੈ ਬਿਨਸੀ ਔਰ ਹੂਹ ਕਹੀਏ ਮੂਰਖਤਾਈ ਬਿਨਸੀ ਵਾ ਹੂਹ ਹਠਤਾਈ ।

## ਮਉਲਿਓ ਮਨੁ ਤਨੁ ਜੂਹ ॥ ੧੧੯ ॥

ਓਹੁ ਈਸ਼੍ਵਰ ਮਨ ਤਨ ਰੂਪੀ ਜੂਹ ਮੈਂ ਮਉਲਿਓ ਕਹੀਏ ਮਿਲ ਰਹਾ ਹੈ ਵਾ ਤਨ ਰੂਪੀ ਜੂਹ ਮੈਂ ਮਨ ਮਉਲਿਓ ਕਹੀਏ ਖਿੜਿਆ ॥ ੧੧੯ ॥

## ਸਾਰੰਗ ਮਹਲਾ ੫ ॥

## ਚਾਰਿ ਪਦਾਰਥ ਅਸਟ ਦਸਾਸਿਧਿ ਸਭ ਊਪਰਿ ਸਾਧ ਭਲੇ ॥ ੧੨੦ ॥

ਚਾਰ ਪਦਾਰਥਾਂ ਸੇ ਔਰ ਅਠਾਰਾਂ ਸਿੱਧੀਆਂ ਇਨ ਸਭ ਕੀ ਇਛਿਆ ਤੇ ਜੋ ਊਪਰ ਹੂਏ ਹੈਂ ਵੋਹੁ ਸਾਧੁ ਜਨ ਭਲੇ ਹੈਂ ॥ ੧੨੦ ॥

## ਸਾਰੰਗ ਮਹਲਾ ੫ ॥

## ਕਰਿ ਸਰਬਸੁ ਅੰਤਰਿ ਰਾਖੀ ॥

ਏਹ ਪ੍ਰੀਤੀ ਹੀ ਸਰਬੰਸ ਅੰਤ੍ਰ ਕਰ ਰਖੀ ਹੈ ।

## ਹੋਰ ਦੁਤੀਆ ਬਿਰਥੀ ਸਾਖੀ ॥ ੧੨੧ ॥

ਹੋਰ ਦੂਜੇ ਭਾਵ ਕੀ ਸਾਖੀ ਬਿਰਥੀ ਹੈ ॥ ੧੨੧ ॥

## ਸਾਰੰਗ ਮਹਲਾ ੫ ॥

## ਮਾਖੀ ਰਾਮ ਕੀ ਤੂ ਮਾਖੀ ॥

ਹੇ ਮਾਇਆ ਰੂਪੀ ਮਾਖੀ ਤੂੰ ਰਾਮ ਕੀ ਮਾਖੀ ਕਹੀਏ ਮਛਰਾਈ ਹੂਈ ਹੈਂ ਯਾਨੇ ਚੇਤੰਨਤਾ ਦਿੱਤੀ ਹੂਈ ਹੈ ਸੁਤੇ ਤੂੰ ਜੜ ਹੈਂ ।

## ਜਹ ਦੁਰਗੰਧ ਤਹਾ ਤੂ ਬੈਸਹਿ ॥

ਜਹਾਂ ਤੂੰ ਬੈਠਤੀ ਹੈਂ ਤਹਾਂ ਹੀ ਦੁਰਗੰਧੀ ਬਿਸ਼ੇ ਆਦਿਕ ਫੈਲ ਜਾਤੇ ਹੈਂ ਵਾ ਜਹਾਂ ਦੁਰਗੰਧੀ ਹੋਵੇ ਹੈ ਯਾਨੇ ਕੁਸੰਗਤੀ ਜੁਆਰੀ ਚੋਰ ਜਿਥੇ ਹੋਵੇ ਹੈਂ ਤਹਾਂ ਤੂੰ ਬੈਠਤੀ ਹੈਂ ।

## ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ॥

ਕਿਸੀ ਅਸਥਾਨ ਭੀ ਹੇ ਮਾਇਆ ਤੂੰ ਟਿਕਨਾ ਨਹੀਂ ਪਾਵਤੀ ਯਾਨੇ ਜੋ ਧਨਾਢ ਥੇ ਓਹੁ ਕੁਛ ਕਾਲ ਪਾਕੇ ਕੰਗਾਲ ਨਜ਼ਰ ਆਏ ਜੋ ਕੰਗਾਲ ਸੋ ਧਨਾਢ ਨਜ਼ਰ ਆਏ ।

**ਬਿਨੁ ਸੰਤਾ ਕਿਨੈ ਨ ਲਾਖੀ ॥**

ਸੰਤਾਂ ਬਗੈਰ ਤੂੰ ਕਿਸੇ ਨੇ ਮਿਥਿਆ ਨਹੀਂ ਲਖੀ ਵਾ ਇਹ ਪੂਰਬ ਬਾਤ ਸੰਤਾਂ ਬਗੈਰ ਕਿਸੇ ਨੇ ਨਹੀਂ ਲਖੀ।

**ਸਬਦ ਸੁਰਤ ਸਚ ਸਾਖੀ ॥ ੧੨੨ ॥**

ਸ਼ਬਦ ਜੋ ਬ੍ਰਹਮ ਸਚਾ ਸਾਖੀ ਰੂਪ ਤਿਸ ਮੈਂ ਸੁਰਤ ਕੀਤੀ। ਦੁਤੀ-ਜਬ ਗੁਰਾਂ ਕੇ ਸ਼ਬਦ ਮੈ ਸੁਰਤ ਕੀਤੀ ਤਬ ਸਚੀਆਂ ਸਾਖੀਆਂ ਪ੍ਰਾਪਤ ਹੋਈਆਂ। ਤ੍ਰਿਤੀ-ਸਾਖੀ ਕੋ ਸਚਾ ਸ਼ਬਦ ਬ੍ਰਹਮ ਰੂਪ ਜਾਨਕੇ ਸੁਰਤ ਕੀਤੀ॥ ੧੨੨ ॥

**ਸਾਰੰਗ ਮਹਲਾ ੫ ॥**

**ਬਿਨਸੀ ਦੁਤੀਆ ਆਸ ॥**

ਦੁਤੀ ਭਾਵ ਦੀ ਆਸਾ ਬਿਨਸੀ।

**ਮਹਾ ਉਦਿਆਨ ਅਟਵੀ ਤੇ ਕਾਢੇ ॥**

ਸੰਸਾਰ ਰੂਪੀ ਜੋ ਮਹਾਂ ਉਦਿਆਨ ਉਜਾੜ ਅਟਵੀ ਕਹੀਏ ਭਿਆਨਕ ਤਿਸ ਤੇ ਕਾਢੇ।

**ਮਾਈ ਰੀ ਅਰਿਓ ਪ੍ਰੇਮ ਕੀ ਖੋਰਿ ॥**

ਰੀ ਮਾਈ ਮੇਰਾ ਮਨ ਪ੍ਰੇਮ ਕੀ ਖੋਰ ਖੁੱਡ ਮੈਂ ਅੜ ਗਿਆ।

**ਪਰਾ ਪੂਰਬਲਾ ਜੋਰ ॥ ੧੨੪ ॥**

ਜਬ ਪਰਾ ਉਤਕ੍ਰਿਸ਼ਟ ਪੂਰਬਲੇ ਕਰਮਾਂ ਦਾ ਜ਼ੋਰ ਹੂਆ ॥ ੧੨੪ ॥

**ਨੀਕੀ ਰਾਮ ਕੀ ਧੁਨਿ ਸੋਇ ॥**

ਸੋਏ ਰਾਮ ਕੀ ਧੁਨੀ ਨੀਕੀ ਚੰਗੀ ਹੈ ਨਾਮ ਰੂਪੀ ਧੁਨੀ।

**ਜਨਮ ਮਰਨ ਬਿਕਾਰ ਅੰਕੁਰ ਹਰਿ ਕਾਟਿ ਛਾਡੇ ਖੋਇ ॥**

ਬਿਕਾਰ ਜੋ ਜਨਮ ਮਰਨ ਕੇ ਪੈਦਾ ਕਰਨੇ ਦਾ ਅੰਕੁਰ ਹਰੀ ਨੇ ਇਹ ਬਿਕਾਰ ਹਮਰੇ ਖੋ ਕੇ ਕਾਟ ਛਾਡੇ ਵਾ ਇਹ ਜੋ ਖੋਣੇ ਵਾਲੇ ਹਰੀ ਨੇ ਕਾਟ ਛਾਡੇ ਵਾ ਮੰਦਾਖੋ ਸੁਭਾਵ ਭੀ ਹਰੀ ਨੇ ਕਾਟ ਦੀਆ ਔਰ ਬਿਕਾਰ ਭੀ ਛਾਡੇ।

**ਨਾਨਕਾ ਸਚ ਜੋਇ ॥ ੧੨੬ ॥**

ਸਤਿਗੁਰ ਦੇਵ ਜੀ ਕਹੇ ਹੈਂ ਸਚੇ ਕੋ ਜੋਇ ਕਹੀਏ ਦੇਖ ਲੇਤਾ ਹੈ ॥ ੧੨੬ ॥

**ਸਾਰੰਗ ਮਹਲਾ ੫ ॥**

**ਮਾਨੀ ਤੂ ਰਾਮ ਕੈ ਦਰਿ ਮਾਨੀ ॥**

ਹੇ ਜੀਵ ਰੂਪੀ ਇਸਤ੍ਰੀ ਜੇਕਰ ਤੂੰ ਰਾਮ ਕੇ ਦਰ ਮੈਂ ਮੰਨਨ ਕਰੇਂ ਤਾਂ ਮਾਨੀ ਜਾਵੇਂ।

**ਪ੍ਰਿਅ ਰੰਗ ਰੰਗਿ ਰਤੀ ਨਾਰਾਇਨ ॥ ੧੨੭ ॥**

ਪਿਰੀ ਜੋ ਨਾਰਾਇਨ ਤਿਸਕੇ ਰੰਗ ਮੈਂ ਜੋ ਰੰਗ ਪੂਰਬ ਰਤੀ ਹੈ ॥ ੧੨੭ ॥

**ਸਾਰੰਗ ਮਹਲਾ ੫ ॥**

**ਬਿਨੁ ਬਕਨੇ ਬਿਨ ਕਹਨ ਕਹਾਵਨ ਅੰਤਰਜਾਮੀ ਜਾਨੈ ॥ ੧੨੮ ॥**

ਕਹਨ ਕਹਾਵਨ ਤੇ ਬਿਨਾ ਜੋ ਹਰੀ ਸੋ ਹਮਾਰੀ ਅੰਤਰ ਕੀ ਬਾਤ ਕੋ ਬਿਨਾ ਬਕਨੇ ਸੇ ਜਾਨਤਾ ਹੈ ॥ ੧੨੮ ॥

## ਸਾਰੰਗ ਮਹਲਾ ੫ ॥

### ਅਉਧ ਬਿਤੀ ਅਸਾਰ ॥

ਅਸਾਤ ਬਹੁਤ ਹੀ ਅਉਧ ਬਿਤੀਤ ਭਈ ਵਾ ਹੇ ਅਸਾਰ ਅਗ੍ਯਾਤ ਤੇਰੀ ਅਉਧ ਬਿਤੀ ਵਾ ਅਸਾਰ ਤਾਈਆਂ ਮੈਂ ਅਉਧ ਬਿਤੀ।

### ਪਾਪ ਰਤ ਕਰ ਚਾਰ ॥

ਪਾਪਾਂ ਕੋ ਰਤੀ ਪੂਰਬ ਕਰ ਹਥ ਝਾਰ ਕਹੀਏ ਖੋਲ੍ਹਕੇ ਕਰ ਰਹਾ ਹੈ ਵਾ ਪਾਪਾਂ ਮੈਂ ਰਤੀ ਕੀਤੀ ਅੰਤ ਕੋ ਕਰ ਝਾੜਕੇ ਚਲਾ ਗਯਾ। ਤ੍ਰਿਤੀ--ਜਿਨ੍ਹਾਂ ਪਾਪਾਂ ਮੈਂ ਤੂੰ ਰਤ ਕਰਤਾ ਹੈਂ ਤਿਨ੍ਹਾਂ ਤਰਫੋਂ ਕਰ ਹਥ ਝਾੜ ਦੇਹ ਵਾ ਪਾਪਾਂ ਮੈਂ ਰਤ ਕਰਨੇ ਤੇ ਯਮ ਤੇਰੇ ਉਪਰ ਕਰ ਝਾੜਨਗੇ।

### ਗੋਬਿੰਦ ਗੁਪਤ ਹੋਇ ਰਹਿਓ ਨਿਆਰੋ ਮਾਤੰਗ ਮਤਿ ਅਹੰਕਾਰ ॥

ਜੋ ਹੰਕਾਰ ਰੂਪੀ ਮਾਤੰਗ ਕਹੀਏ ਹਸਤੀ ਕਰਕੇ ਮਸਤ ਹੋ ਰਹਾ ਹੈ ਗੋਬਿੰਦ ਜੋ ਗੁਪਤ ਸੇ ਉਸਕੇ ਨਿਆਰਾ ਹੋ ਰਹਾ ਹੈ।

## ਸਾਰੰਗ ਮਹਲਾ ੫ ਘਰੁ ੬ ਪੜਤਾਲ ॥

ਪੜਤਾਲ ਕਾ ਅਰਥ ਕਈ ਅਸਥਾਨ ਮੈਂ ਕਰ ਆਏ ਹਾਂ।

## ੧ਓ ਸਤਿਗੁਰਪ੍ਰਸਾਦਿ॥

### ਕਿੰਕਰੀ ਬਿਕਾਰ ॥

ਕਿੰਕਰੀ ਕਹੀਏ ਕਿਉਂ ਬਿਕਾਰ ਕਰਦਾ ਹੈਂ ?

### ਗੁਰ ਸਬਦੁ ਧਿਆਇ ਮਹਲ ਪਾਇ ॥

ਰੀ ਸਖੀ ਜਿਨ੍ਹਾਂ ਨੇ ਗੁਰ ਸ਼ਬਦ ਕੋ ਧਿਆਇਆ ਹੈ ਉਨ੍ਹਾਂ ਨੇ ਮਹਲ ਸਰੂਪ ਕੋ ਪਾਇਆ ਹੈ।

### ਹਰਿ ਸੰਗਿ ਰੰਗ ਕਰਤੀ ਮਹਾਂ ਕੇਲ ॥

ਓਹੁ ਇਸਤ੍ਰੀ ਹਰੀ ਕੇ ਸੰਗ ਰੰਗ ਅਨੰਦ ਪੂਰਬ ਮਹਾਂ ਕੇਲਾਂ ਕੋ ਕਰਤੀ ਹੈ।

### ਸਖੀ ਕਾਇ ਮੋਹਿ ਮੋਹਿਲੀ ਪ੍ਰਿਅ ਪ੍ਰੀਤਿ ਰਿਦੈ ਮੇਲ ॥

ਹੇ ਸਖੀ ਕਿਸ ਵਾਸਤੇ ਤੂੰ ਮੋਹਨੇ ਮੋਹਿ ਲਈ ਛੋਡ ਦੇਹ ਪਿਰੀ ਕੀ ਪ੍ਰੀਤੀ ਰਿਦੇ ਮੈਂ ਮੇਲ।

### ਸਰਬ ਰੀ ਪ੍ਰੀਤਿ ਪਿਆਰ ॥

ਰੇ ਸਖੀ ਜਿਸ ਈਸ਼੍ਵਰ ਕਾ ਸਰਬ ਮੈਂ ਪਿਆਰ ਹੈ ਤਿਸਮੈਂ ਪ੍ਰੀਤੀ ਕਰ।

### ਕਾਏ ਆਨ ਆਨ ਰੁਚੀਐ ॥

ਕਿਸ ਵਾਸਤੇ ਆਨ ਅਸਥਾਨਾਂ ਮੈਂ ਜਾਕੇ ਆਨਦੇਵੀ ਦੇਵਤੇ ਕੀ ਰੁਚੀ ਕਰਨੀ ਹੈ ?

### ਹਰਿ ਸੰਗਿ ਸੰਗਿ ਖਚੀਐ ॥ ੧੩੦ ॥

ਹਰੀ ਜੋ ਸਰਬ ਦਾ ਸੰਗੀ ਤਿਸਕੇ ਸੰਗ ਖਚੀਏ ਵਾ ਸੰਗਤ ਮੈਂ ਜਾਕੇ ਹਰੀ ਕੇ ਸੰਗ ਖਚੀਏ॥ ੧੩੦॥

ਸਾਰੰਗ ਮਹਲਾ ੫ ॥

ਅਬ ਸਾਹਿਬ ਨਾਮ ਕੀ ਮਹਿਮਾ ਕਹੇ ਹੈਂ:-

ਕੰਚਨਾ ਬਹੁ ਦਤ ਕਰਾ ॥

ਕੰਚਨ ਸੂਰਨ ਆਦਕ ਦਾ ਬਹੁਤ ਹੀ ਦਤ ਕਹੀਏ ਦਾਨ ਕਰ ਲੇਵੇ।

ਮਨ ਅਨਿਕ ਸੋਚ ਪਵਿਤ੍ਰ ਕਰਤ ॥

ਹੇ ਮਨ ਪਿਆਰੇ ਚਹੇ ਸੋਚ ਕਹੀਏ ਵਿਚਾਰ ਪੂਰਬ ਅਨੇਕ ਪਵਿਤ੍ਰਤਾ ਕੋ ਕਰ ਲੇਵੇ।

ਬਰਤ ਸੰਧਿ ਸੋਚ ਚਾਰ ॥

ਬਰਤ ਰਖਨੇ ਮੈਂ ਭਾਵੇਂ ਸੰਧ ਕਹੀਏ ਮਿਲ ਜਾਵੇ ਭਾਵੇਂ ਸੋਚ ਪਵਿਤ੍ਰ ਅਚਾਰ ਕਰੇ।

ਕ੍ਰਿਆ ਕੁੰਟ ਨਿਰਾਹਾਰ ॥

ਕ੍ਰਿਆ ਕਰੇ ਕੁੰਟਾਂ ਮੈਂ ਫਿਰੇ ਨਿਰਾਹਾਰੀ ਰਹੇ।

ਅਪਰਸ ਕਰਤ ਪਾਕ ਸਾਲ ॥ ੧੩੧ ॥

ਅਪਰਸ ਰਹੇ ਔਰ ਪਾਕ ਕਹੀਏ ਰਸੋਈ ਕੀ ਸਲਾ ਭਿੰਨ ਬਨਾ ਲੇਵੇ। ॥ ੧੩੧ ॥

ਸਾਰੰਗ ਮਹਲਾ ੫ ॥

ਰਾਮ ਰਾਮ ਰਾਮ ਜਪਿ ਰਮਤ ਰਾਮ ਸਹਾਈ ॥

ਰਾਮ ਜੋ ਰਮਿਆ ਹੂਆ ਅਰਾਮ ਦੇਨੇ ਵਾਲਾ ਤਿਸਕੋ ਜਪ ਇਹ ਨਿਯਮ ਹੈ ਰਮਤ ਰਾਮ ਹੀ ਸਹਾਇਤਾ ਕਰਨ ਹਾਰ ਹੈ ਵਾ ਜੋ ਰਮਦਾ ਹੈ ਤਿਸਕੀ ਰਾਮ ਸਹੈਤਾ ਕਰੇ ਹੈ।

ਲਬਧਿ ਅਪਨੀ ਪਾਈ ॥

ਅਪਨੀ ਜੋ ਲਬਧ ਜਿਸਕੋ ਹਮ ਲੱਭਦੇ ਥੇ ਸੋ ਪਾਈ।

ਬਿਨਸੇ ਭ੍ਰਮ ਮੋਹ ਅੰਧ ॥ ਟੂਟੇ ਮਾਇਆ ਕੇ ਬੰਧ ॥

ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ ॥ ੧੩੨ ॥

ਜਿਸਨੇ ਠਾਕੁਰ ਜੋ ਸਰਬਤ੍ਰ ਮੈਂ ਪੂਰਨ ਜਾਨਿਆ ਹੈ ਉਸਕੇ ਮੋਹੁ ਆਦਕ ਔਰ ਅੰਧਤਾਈ ਭ੍ਰਮ ਸਭ ਬਿਨਸੇ ਮਇਆਦਕੀ ਬੰਧਨ ਭੀ ਟੂਟੇ ਕੋਊ ਬੈਰੀ ਨਹੀਂ ਰਹਾ ॥ ੧੩੨ ॥

ਸਾਰੰਗ ਮਹਲਾ ੫ ॥

ਸਰਨ ਪਰਨ ਸਾਧੂ ਆਨ ਬਾਨ ਬਿਸਾਰੇ ॥

ਜੋ ਸਾਧੂਆਂ ਕੀ ਸ਼ਰਨ ਮੈਂ ਪਰਨ ਕਹੀਏ ਪੜਜਾ ਹੈ ਤਿਸਨੇ ਆਨ ਬਾਨ ਵਿਸਾਰ ਦੀਏ। ਏਹੀ ਪਾਠ ਹੈ ਵਾ ਪਠੰਤ੍ਰ ਬਾਨ ਭੀ ਹੋਵੇ ਹੈ ਅਰਥ ਕਿਆ ਸਾਧੂਆਂ ਕੀ ਸ਼ਰਨ ਮੈਂ ਪਰਨਾ ਕਰੋ ਇਸਥਾਨ ਕੋ ਖੋਇ ਕੌਨ ਬਿਸਾਰ ਵਾ ਤ੍ਰਿਤੀ ਸਾਧੂ ਸ਼ਰਨ ਮੈਂ ਪਰਨਾ ਕਰ ਆਨ ਬਾਨ ਵਿਸਾਰ ਦੇਹ ਯਾਨੇ ਆਨ ਹੋਰ ਖੋਇ।

ਕਹਤ ਮੁਕਤ ਸੁਨਤ ਮੁਕਤ ਰਹਤ ਜਨਮ ਰਹਤੇ ॥

ਜੋ ਈਸ਼੍ਵਰ ਨਾਮ ਕੋ ਕਹੇਂ ਹੈ ਓਹੁ ਮੁਕਤ ਹੈਂ ਜੋ ਸੁਨਤੇ ਹੈਂ ਵੋਹੁ ਭੀ ਮੁਕਤ ਹੈਂ ਜੋ ਈਸ਼੍ਵਰ ਨਾਮ ਤੇ ਰਹਤ ਹੁਏ ਹੈਂ ਵੋਹੁ ਜਨਮਾਂ ਮੈਂ ਰਹਤੇ ਹੈਂ ਵਾ ਜੋ ਨਾਮ ਦੇ ਸੁਨਨੇ ਕਹਨੇ ਮੈਂ ਰਹਤੇ ਹੈਂ ਉਨਕੇ ਜਨਮ ਮਰਨ ਰਹਿ ਗਏ।

ਰਾਮ ਰਾਮ ਸਾਰਭੂਤ ॥

ਰਾਮ ਜੋ ਅਰਾਮ ਦੇਨੇ ਵਾਲਾ ਸੋ ਸਾਰ ਭੂਤ ਕਹੀਏ ਸਰੂਪ ਹੈ।

ਸਰਬ ਕੁਸਲ ਸੁਖ ਬਿਧਿ ਰਾਮ ਆਨੰਦਾ ਆਨੰਦ ਨਾਮ ॥

ਸਰਬ ਕੁਸਲ ਕਹੀਏ ਚਾਤੁਰਤਾਈਆਂ ਔਰ ਸੁਖ ਮੈਂ ਬਿਸਰਾਮ ਹੋਨਾ ਅਨੰਦ ਰੂਪ ਨਾਮ ਜਪਿਆ ਤਬ ਅਨੰਦ ਹੂਆ।

ਪੰਚਾ ਤੇ ਏਕ ਛੂਟਾ ਜਉ ਸਾਧ ਸੰਗਿ ਪਗਰਉ ॥

ਜਿਸਨੇ ਸਾਧ ਸੰਗਤ ਪਗਰਉ ਕਹੀਏ ਪਕੜੀ ਹੈ ਵਾ ਸਾਧ ਸੰਗ ਕੇ ਪਗਾਂ ਮੈਂ ਰਉ ਰਪਿਆ ਹੈ ਓਹੁ ਏਕ ਜੀਵ ਪੰਚਾਂ ਤੇ ਛੂਟਾ ਹੈ।

ਗੁਰ ਬਿਖਮ ਗਾਰ ਤੋਰੀ ॥ ੧੩੫ ॥

ਗੁਰਾਂ ਨੇ ਬਿਖਮ ਕਠਿਨ ਗਾਰ ਜੱਲਣ ਮੋਹੁ ਰੂਪੀ ਵਾ ਹੰਗਤਾ ਰੂਪੀ ਗੜਾ ਤੋੜਿਆ॥ ੧੩੫।

ਸਾਰੰਗ ਮਹਲਾ ੫ ॥

ਮਨਿ ਬਿਰਾਗੈਗੀ ॥

ਗੀ ਕਹੀਏ ਗਜਾਤ ਪੂਰਬ ਮਨ ਬਿਰਾਗੀ ਕਹੀਏ ਪ੍ਰੇਮੀ ਹੂਆ।

ਕਾਮ ਕਰੀ ਸਭ ਤਿਆਗ ਕੈ ॥ ੧੩੬ ॥

ਕਾਮਨਾਂ ਔਰ ਕਰੀ ਕਹੀਏ ਕਲਪਨਾਂ ਸਭ ਤਿਆਗਕੇ ॥ ੧੩੬ ॥

ਸਾਰੰਗ ਮਹਲਾ ੫ ॥

ਐਸੀ ਹੋਇ ਪਰੀ ॥

ਜਗਜਾਸੂ ਕਹੇ ਹੈ ਅਬ ਐਸੀ ਬਾਤ ਹੋਇ ਪਰੀ ਹੈ।

ਜਾਨਤੇ ਦਇਆਰ ॥

ਇਸ ਬਾਤਕੋ ਦਇਆਲ ਹਰੀ ਹੀ ਜਾਨਤਾ ਹੈ। ਕੌਨਸੀ ਬਾਤ ਹੋਇ ਪਰੀ ? ਅਗੇ ਇਸ ਸਾਰੇ ਸ਼ਬਦ ਮੈਂ ਇਸੀ ਪੰਗਤੀ ਕਾ ਟੀਕਾ ਕਹੇ ਹੈ:-

ਮਾਤਰ ਪਿਤਰ ਤਿਆਗਕੈ ਐਸੀ ਹੋਇ ਪਰੀ ॥

ਜਾਤਿ ਜਨਮ ਕੁਲ ਖੋਈਐ ਐਸੀ ਹੋਇ ਪਰੀ ॥

ਇਸ ਪਰਕਾਰ ਲਵੰਨਤਾਲਾਵਨੀ।

ਪ੍ਰਭ ਕਿਰਤਿ ਕਿਰਤਿ ਕਰੀ ॥ ੧੩੭ ॥

ਪ੍ਰਭੂ ਜੋ ਕਿਰਤ ਕਲਜਾਨ ਸਰੂਪ ਤਿਸ ਮੈਂ ਕਿਰਤ ਕਲਜਾਨ ਕਰੀ ॥ ੧੩੭ ॥

ਸਾਰੰਗ ਮਹਲਾ ੫ ॥

ਲਾਲ ਲਾਲ ਮੋਹਨ ਗੋਪਾਲ ਤੂ ॥

ਹੈ ਮੋਹਨ ਗੋਪਾਲ ਤੂੰ ਲਾਲਾਂ ਵਿਚੋਂ ਬੇ ਕੀਮਤਾ ਲਾਲ ਹੈਂ।

ਨਹ ਬਰਨ ਬਰਨ ਨਹ ਕੁਲਹ ਕੁਲ ॥ ੧੩੮ ॥

ਬਰਨਾਂ ਵਿਚ ਤੇਰਾ ਬਰਨ ਨਹੀਂ ਕੁਲਾਂ ਵਿਚੋਂ ਤੇਰੀ ਕੋਈ ਕੁਲ ਨਹੀਂ ॥ ੧੩੮ ॥

ਸਾਰੰਗ ਮਹਲਾ ੫ ॥

ਅਬ ਸਤਿਗੁਰ ਦੇਵ ਜੀ ਮਾਇਆ ਕਾ ਪ੍ਰਤਾਪ ਪ੍ਰਬਲ ਕਹੇ ਹੈਂ:-

ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ ॥

ਇਹ ਮਾਇਆ ਜੀਵਾਂ ਕੋ ਬਿਖਿਆ ਮੈਂ ਮੇਲਕੇ ਕੇਲ ਕਰਦੀ ਹੈ ਚੰਦ੍ਰਮਾਂ ਸੂਰਜ ਭੀ ਇਸਨੇ ਮੋਹੇ ਹੈਂ।

ਉਪਜਤਾ ਬਿਕਾਰ ਦੁੰਦਰ। ਨਉਪਰੀ ਝੁਨੰਤਕਾਰ ਸੁੰਦਰ ॥

ਜਬ ਪ੍ਰਤਖ ਚੇਤਨ ਮਾਇਆ ਕੇ ਨੂਪਰਾਂ ਕੀ ਸੁੰਦ੍ਰ ਝੁਨੰਤਕਾਰ ਹੋਈ ਤਾਂ ਸੁਨਕੇ ਦੁੰਦਰ ਵਿਕਾਰ ਰਾਗ ਦ੍ਵੈਸ਼ ਆਦ ਉਤਪੰਨ ਹੋਵੇ ਹੈਂ ਵਾ ਪੰਦਾਰਥਾਂ ਰੂਪੀ ਨੂਪਰਾਂ ਕੀ ਸੁੰਦ੍ਰ ਝੁਨੰਤਕਾਰ ਕੋ ਸੁਨਕੇ ਦੁੰਦਰ ਰਾਗ ਦ੍ਵੈਸ਼ ਆਦਕ ਵਿਕਾਰ ਉਤਪੰਨ ਹੋਤੇ ਹੈਂ।

ਅਨਿਗ ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ ॥

ਅਨਿਗ ਕਹੀਏ ਅਨੇਕ ਹੀ ਹਾਉ ਭਾਉ ਕਰਦੀ ਫਿਰਦੀ ਹੈ ਗੋਪਾਲ ਪ੍ਰਮੇਸ੍ਵਰ ਹੀ ਧੋਏ ਕਹੀਏ ਛਲਨੇ ਤੇ ਬਿਨਾ ਹੈ ਵਾ ਗੋਪਾਲ ਕੇ ਸੰਤ ਧੋਹਨੇ ਤੇ ਬਿਨਾ ਹੈਂ।

ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ ॥

ਜੋ ਕੱਚੇ ਸਕਾਮ ਕਰਮ ਕਰਨੇ ਵਾਲੇ ਹੈਂ ਕੱਚੇ ਪਦਾਰਥਾਂ ਲੀਏ ਜੋ ਕ੍ਰਮ ਕਰਤੇ ਹੈਂ ਤਿਨ੍ਹਾਂ ਪਾਸੋਂ ਤਾਂ ਮਾਇਆ ਕੀ ਤੇਜੀ ਸਹਾਰੀ ਨਹੀਂ ਜਾਤੀ ਝੱਟ ਮੋਹਤ ਹੋ ਜਾਤੇ ਹੈਂ।

ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਕ ਹੋਹੇ ॥ ੧੩੯ ॥

ਮਾਇਆ ਕੀ ਉਨਮਤੀ ਕਰਕੇ ਅੰਧੇ ਕਰਨ ਹਾਰ ਧੰਧਿਆ ਮੈਂ ਰਚ ਰਹਾ ਹੈ। ਜਿਸਤਰਾਂ ਮਹਾਂ ਸਾਗਰ ਕੇ ਜਹਾਜ਼ ਕੇ ਹੋਹੇ ਪੈਂਦੇ ਹੈਂ ਐਸੇ ਹੀ ਨਾਨਾਂ ਪ੍ਰਕਾਰ ਕੇ ਹੋਹੇ ਸੰਕਲਪ ਬਿਕਲਪ ਪੈ ਰਹੇ ਹੈਂ ॥ ੧੩੯ ॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਸਾਰੰਗ ਮਹਲਾ ੯ ॥

ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮ ਗਵਾਇਓ ॥

ਜਗਤਜਾਸੂ ਕਹੇ ਹੈ ਹੇ ਪ੍ਰਮੇਸ਼੍ਵਰ ਮੈਂ ਆਪਨੀ ਕਰਨੀ ਕਿਆ ਆਪਕੋ ਕਹਾਂ ਜਿਸ ਪ੍ਰਕਾਰ ਮੈਨੇ ਜਨਮੁ ਨਿਸ਼ਫਲ ਗਵਾਇ ਲੀਆ ਹੈ।

ਰਾਗੁ ਸਾਰੰਗ ਅਸਟਪਦੀਆ ਮਹਲਾ ੧ ॥ ਘਰੁ ੧ ॥

੧ ੴ ਸਤਿਗੁਰਪ੍ਰਸਾਦਿ ॥

ਗਣਤ ਸਰੀਰ ਪੀਰ ਹੈ ਹਰਿ ਬਿਨੁ ॥

ਹਰੀ ਕੇ ਨਾਮ ਬਿਨਾਂ ਜਿਤਨੀਕ ਕਰਮਾਂ ਧਰਮਾਂ ਕੀ ਗਿਨਤੀ ਕਰਨੀ ਹੈ ਤਿਤਨੀ ਹੀ ਸ਼ਰੀਰ ਮੈਂ ਪੀੜ ਹ।

ਘਟੈ ਨ ਕੀਮਤਿ ਪਾਈ ॥

ਨਾਂ ਘਟਦੀ ਹੈ ਨ ਕਿਸੇ ਨੇ ਕੀਮਤ ਪਾਈ ਹੀ ਹੈ ਵਾ ਜੋ ਈਸ਼੍ਵਰ ਘਟ ਮੈਂ ਹੈ ਤਿਸਕੀ ਕੀਮਤ ਨਹੀਂ ਪਾਈ ਵਾ ਕੀਮਤ ਪਾਈ ਹੋਈ ਘਟਦੀ ਨਹੀਂ।

**ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੂਏ ਬਿਖੁ ਖਾਈ ॥**

ਸੁਨ ਹੇ ਸਜਨੀ ਜਬ ਹਰੀ ਪ੍ਰਾਨਾਂ ਕੇ ਪ੍ਰੀਤਮ ਭਏ ਤਬ ਦੂਤ ਕਾਮਾਦਕ ਜਮਦੂਤ ਨਾਮ ਰੂਪੀ ਬਿਖ ਖਾ ਕੇ ਮਰ ਗਏ ਯਾਨੇ ਜੋ ਗਧਾ ਹੋਵੇ ਹੈ ਔਰ ਨਿੰਮ ਬ੍ਰਿਖ ਦਾ ਜੋ ਕੀੜਾ ਹੋਵੇ ਹੈ ਉਨਕੋ ਮਿਸਰੀ ਬਿਖ ਦੀ ਨਿਆਈਂ ਮਾਰਨੇ ਵਾਲੀ ਹੈ। ਇਸੀ ਪ੍ਰਕਾਰ ਈਸ਼੍ਵਰ ਨਾਮ ਹੈ ਤਾਂ ਅੰਮ੍ਰਿਤ ਰੂਪ ਅਥਵਾ ਕਾਮਾਦਕਾਂ ਕੋ ਬਿਖ ਰੂਪ ਹੈ।

**ਜਬ ਕੀ ਉਪਜੀ ਤਬ ਕੀ ਤੈਸੀ ਰੰਗੁਲ ਭਈ ਮਨਿ ਭਾਈ ॥**

ਜਿਸਕੀ ਪ੍ਰੀਤੀ ਜਬਕੀ ਪ੍ਰਮੇਸ਼੍ਵਰ ਮੈਂ ਉਪਜੀ ਸੀ ਤਬਕੀ ਤੈਸੀ ਹੀ ਲਗੀ ਰਹੀ ਓਹੁ ਈਸ਼੍ਵਰ ਕੇ ਮਨ ਮੈਂ ਭਾਈ ਹੈ ਇਸਤੇ ਰੰਗੁਲ ਅਨੰਦ ਰੂਪ ਭਈ ਹੈ।

**ਸੁਧ ਰਸ ਨਾਮੁ ਮਹਾ ਰਸ ਮੀਠਾ ॥**

ਨਾਮ ਜੋ ਮੀਠਾ ਰਸ ਇਹ ਮਹਾਂ ਸੁਧਰਸ ਕਹੀਏ ਨਿਰਾ ਅੰਮ੍ਰਿਤ ਹੈ ਵਾ ਸੁਧਾਰਨੇ ਵਾਲਾ ਰਸ ਹੈ।

**ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ॥**

ਮਨ ਕਹੀਏ ਜੀਵ ਤਹ ਹੀ ਰਹੇ ਹੈ ਜਹਾਂ ਹੇ ਈਸ਼੍ਵਰ ਤੈਂ ਇਸਕੋ ਰਾਖਿਆ ਹੈ ਐਸੀ ਬਾਤ ਹਮ ਨੇ ਗੁਰਮਤ ਕਰਕੇ ਪਾਈ ਹੈ।

**ਸਾਰੰਗ ਮਹਲਾ ੫ ॥**

**ਕੋਟਿ ਕਲਪ ਕੇ ਦੂਖ ਬਿਨਾਸਨ ਸਾਚੁ ਦ੍ਰਿੜਾਇ ਨਿਬੇਰਾ ॥**

ਸਚਾ ਉਪਦੇਸ ਜਬ ਗੁਰਾਂ ਨੇ ਦ੍ਰਿੜ੍ਹਾਇਆ ਤਬ ਕੋਟਾਨ ਕਲਪਾਂ ਕੇ ਦੂਖ ਭੀ ਬਿਨਾਸਨ ਔਰ ਜਨਮ ਮਰਨ ਕਾ ਭੀ ਨਿਬੇਰਾ ਹੂਆ।

**ਪ੍ਰੇਮ ਸਦਾ ਨਉ ਰੰਗੀ ॥**

ਸਦੀਵ ਕਾਲ ਜਬ ਨਉ ਰੰਗੀ ਕਾ ਪ੍ਰੇਮ ਪ੍ਰਾਪਤ ਹੂਆ।

**ਅਭਰਤ ਸਿੰਚਿ ਭਏ ਸੁਭਰ ਸਰ ॥**

ਜਿਨਕੇ ਅੰਤਸ਼ ਕਰਨ ਰੂਪੀ ਸਰ ਸੁਭ ਗੁਨਾਂ ਸੇ ਅਭਰਤ ਖਾਲੀ ਸੇ ਜਬ ਨਾਮ ਜਲ ਸਿੰਚਿਆ ਤਬ ਸੁਭਰ ਲਵਾ ਲਵ ਪੂਰਤ ਭਏ ਗੁਨਾਂ ਸੇ।

**ਮਨਿ ਰਤਿ ਨਾਮ ਰਤੇ ਨਿਹਕੇਵਲ ॥**

ਜੋ ਮਨ ਕੀਰਤੀ ਕਰਕੇ ਨਿਹਕੇਵਲ ਨਾਮ ਮੈ ਰਤੇ ਹੈਂ।

**ਕਹਉ ਕਹਾਵੈ ਸੋਈ ॥ ੨ ॥**

ਸੋਈ ਈਸ਼੍ਵਰ ਕਹਾਵੈ ਤਾਂ ਕਹਿੰਦਾ ਹੈ ਵਾ ਸੋਈ ਗੁਰੁ ਆਪ ਕਹਿਤੇ ਹੈਂ ਔਰਾਂ ਪਾਸੋਂ ਕਹਾਵਤੇ ਹੈਂ ॥ ੨ ॥

**ਸਾਰੰਗ ਮਹਲਾ ੩ ॥ ਅਸਟਪਦੀਆ ਘਰੁ ੧ ॥**

**ੴ ਸਤਿਗੁਰਪ੍ਰਸਾਦਿ ॥**

**ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ ॥**

ਸਾਗਰ ਕੇ ਸਰ ਕਹੀਏ ਸਦਰਸ ਕਹੀਏ ਹੈਂ ਹਰੀ ਸਰੂਪ ਗੁਰੂ ਸਦਾ ਹੀ ਜਿਨਾਂ ਮੈਂ ਨਾਮ ਜਲ ਨਿਰਮਲ ਹੈ।

ਸਾਰੰਗ ਮਹਲਾ ੩ ॥

ਕਿਆ ਦ੍ਰਿੜਾਂ ਕਿਆ ਸੰਗ੍ਰਹਿ ਤਿਆਗੀ ਮੈ ਤਾ ਬੂਝ ਨ ਪਾਈ ॥

ਕਿਆ ਮੈਂ ਸੰਗ੍ਰਹਿ ਕਰਕੇ ਦ੍ਰਿੜਾਂ ਔਰ ਕਿਆ ਤਿਆਗਾਂ ਮੈਂ ਤਾਂ ਸੰਗ੍ਰਹ ਕਰਨੇ ਕੀ ਔਰ ਤਿਆਗਨੇ ਕੀ ਬੂਝ ਹੀ ਨਹੀਂ ਪਾਈ।

ਦੇਖਿ ਬਿਸਮਾਦੁ ਏਹੁ ਮਨੁ ਨਹੀ ਚੇਤੇ ॥

ਸੰਸਾਰ ਕੋ ਬਿਸਮਾਦ ਦੁਖ ਰੂਪ ਵਾ ਮਿਥਿਆ ਭੀ ਦੇਖ ਰਹਾ ਹੈ ਫੇਰ ਭੀ ਇਹੁ ਮਨ ਨਹੀਂ ਚੇਤਦਾ।

ਜਿਨ ਦਰੁ ਸੂਝੈ ਸੇ ਕਦੇ ਨ ਵਿਗਾੜਹਿ ॥ ੩ ॥

ਜਿਨਕੋ ਈਸ਼੍ਵਰ ਕਾ ਦਰ ਸਤ ਸੰਗਤ ਸੂਝਿਆ ਹੈ ਵਾ ਸੰਸਾਰ ਦਰ ਮੈਂ ਜਿਸਕੋ ਈਸ਼੍ਵਰ ਪੂਰਨ ਸੂਝਾ ਹੈ ਸੋ ਪੁਰਸ਼ ਈਸ਼੍ਵਰ ਨਾਲ ਕਦੇ ਭੀ ਨਹੀਂ ਵਿਗਾੜਤੇ ॥ ੩ ॥

ਸਾਰੰਗ ਮਹਲਾ ੫ ॥ ਅਸਟਪਦੀਆ ਘਰੁ ੧ ॥

ੴ ਸਤਿਗੁਰਪ੍ਰਸਾਦਿ ॥

ਰਾਣਾ ਰਾਉ ਰਾਜ ਭਏ ਰੰਕਾ ਉਨਿ ਝੂਠੇ ਕਹਣੁ ਕਹਾਇਓ ॥

ਰਾਣਾ ਰਾਉ ਰਾਜ ਇਹ ਰਜਪੂਤਾਂ ਮੈਂ ਸੰਗਿਆ ਹੈ ਇਹ ਸਭ ਕਰਮਾਂ ਕੇ ਗੇੜ ਕਰਕੇ ਰੰਕ ਹੋਤੇ ਭਏ ਵਾ ਰੰਕ ਤਾਂ ਰਾਜਾ ਭਏ ਰਾਣਾ ਰਾਉ ਰੰਕ ਭਏ। ਉਨ੍ਹਾਂ ਨੇ ਸੰਸਾਰ ਮੈਂ ਝੂਠੇ ਹੀ ਕਹਨ ਕਹਾਇ।

ਉਪਮਾ ਸੁਨਹੁ ਰਾਜਨ ਕੀ ਸੰਤਹੁ ਕਹਤ ਜੇਤ ਪਾਹੂਚਾ ॥

ਹੇ ਸੰਤੋ ਰਾਜਨ ਉਪਮਾਂ ਸੁਨੋ ਜੋ ਇਸ ਉਪਮਾ ਕੋ ਕਹੇਗਾ ਵੋਹੁ ਈਸ਼੍ਵਰ ਮੈਂ ਹੀ ਪਹੁੰਚੇਗਾ ਵਾ ਹਮ ਕਹਤੇ ਹਾਂ ਜਿਤਨੀ ਪਹੁੰਚ ਹੈ। ਕਿਆ ਉਪਮਾ ਹੈ ?:-

ਬੇਸੁਮਾਰ ਵਡ ਸਾਹਬ ॥ ਸਪਸ਼੍ਟ ॥

ਕੋਇ ਨ ਕਿਸ ਹੀ ਸੰਗੇ ॥ ੧ ॥

ਕੋਈ ਕਿਸੀ ਕੇ ਸੰਗ ਵਿਗਾੜਤਾ ਨਹੀਂ ॥ ੧ ॥

ਸਾਰੰਗ ਮਹਲਾ ੫ ॥ ਅਸਟਪਦੀ ਘਰੁ ੬ ॥

ੴ ਸਤਿਗੁਰਪ੍ਰਸਾਦਿ ॥

ਪੰਚਮ ਗੁਰਾਂ ਅਗੇ ਸਿਖ ਸੰਗਤ ਨੇ ਬੇਨਤੀ ਕੀਤੀ ਹੇ ਦੀਨਾਂ ਨਾਥ! ਕ੍ਰਿਪਾ ਕਰਕੇ ਕੋਈ ਸੁੰਦ੍ਰ ਗਾਥਾ ਸੁਨਾਵੋ, ਅਬ ਮਹਾਂ ਰਾਜ ਈਸ਼੍ਵਰ ਕੇ ਦਰਬਾਰ ਕੀ ਗਾਥਾ ਸੁਨਾਵਤੇ ਹੈਂ ਏਹ ਕਹਤੇ ਹੈਂ ਬਾਹਜ ਗਾਥਾ ਕਿਆ ਸੁਨਨੀਆਂ ਹੈਂ।

ਅਗਮ ਅਗਾਧਿ ਸੁਨਹੁ ਜਨ ਕਥਾ। ਪਾਰਬ੍ਰਹਮ ਕੀ ਅਚਰਜ ਸਭਾ ॥ ਸਪਸ਼੍ਟ ਹੈ ॥

ਅਬ ਸਤਿਗੁਰ ਦੇਵ ਜੀ ਇਹ ਜਨਾਵਤੇ ਹੈਂ ਕਿ ਕੋਈ ਕਾਰਜ ਕਰੀਏ ਪ੍ਰਥਮ ਗੁਰਾਂ ਕਾ ਮੰਗਲ ਬਰਜ਼ਰੂਰ ਹੀ ਕਰਨਾ ਚਾਹੀਏ। ਸੋ ਕਹੇ ਹੈਂ:-

ਸਦਾ ਸਦਾ ਸਤਿਗੁਰ ਨਮਸਕਾਰ ॥

ਇਤਿਆਦੀ ਮੰਗਲ ਸਪਟ੍ਰ ਹੈ। ਅਬ ਚਲੀ ਗਾਥਾ:-

ਮਿਤਿ ਨਾਹੀ ਜਾਕਾ ਬਿਸਥਾਰ ॥

ਪ੍ਰਥਮ ਜਾਕੇ ਬਿਸਥਾਰ ਕੀ ਹੀ ਮਿਤ ਨਹੀਂ ਹੈ ਉਸ ਈਸ਼੍ਵਰ ਕੀ ਮਿਤ ਕਹਾਂ।

ਸੋਭਾ ਤਾਕੀ ਅਪਰ ਅਪਾਰ ॥

ਤਾਂਕੀ ਸੋਭਾ ਅਪਰ ਅਪਾਰ ਕਹੀਏ ਬੇਅੰਤ ਸੇ ਬੇਅੰਤ ਹੈ।

ਅਨਿਕ ਰੰਗਿ ਜਾਕੇ ਗਨੇ ਨ ਜਾਹਿ ॥

ਜਿਸ ਪ੍ਰਮੇਸ਼੍ਵਰ ਕੇ ਦਰਬਾਰ ਮੈਂ ਅਨੇਕ ਹੀ ਰੰਗ ਹੋ ਰਹੇ ਹੈਂ ਗਿਨੇ ਨਹੀਂ ਜਾਤੇ। ਅਗੇ ਕਹੇ ਹੈਂ:-

ਸੋਗ ਹਰਖ ਦੁਹਹੂ ਮਹਿ ਨਾਹਿ ॥

ਓਹੁ ਈਸ਼੍ਵਰ ਸੋਗ ਹਰਖ ਇਨ੍ਹਾਂ ਦੋਨਾਂ ਵਿਚ ਹੀ ਨਹੀਂ।

ਅਨਿਕ ਪੁਰਖ ਅੰਸਾ ਅਵਿਤਾਰ ॥

ਅਨੇਕ ਹੀ ਪੁਰਖ ਉਸਕੇ ਅੰਸ਼ਾਵਤਾਰ ਹੈਂ ਕੋਈ ਚਾਰ ਅੰਸਾ ਕੋਈ ਪੰਜ ਅੰਸਾ ਜੈਸੇ ਰਾਮ ਆਦਕ ਵਾ ਹੋਰ ਨਰ ਸਿੰਘ ਆਦਕ ਵਾ ਹੰਸਾਵਤਾਰ ਪੁਰਖ ਅਨੇਕ ਹੈਂ।

ਅਨਿਕ ਪਵਨ ਪਾਵਕ ਅਰੁ ਨੀਰ ॥

ਅਨੇਕ ਹੀ ਪਵਨ ਪਾਵਕ ਭੀ ਅਨੇਕ ਸਫਾਈ ਕਰਨੇ ਵਾਸਤੇ ਹੈਂ।

ਅਨਿਕ ਰਤਨਿ ਸਾਗਰ ਦਧਿ ਖੀਰ ॥

ਅਨੇਕ ਹੀ ਰਤਨਾਂ ਕੇ ਸਾਗਰ ਹੈਂ ਅਨੇਕ ਹੀ ਦਧੀ ਕੇ ਸਾਗਰ ਹੈਂ ਅਨੇਕ ਹੀ ਖੀਰ ਦੁਧ ਕੇ ਸਾਗਰ ਹੈਂ।

ਅਨਿਕ ਮੁਖਿ ਬੇਨਿ ॥

ਅਨੇਕ ਹੀ ਮੁਖ ਸੇ ਬੇਨ ਬਜਾਨੇ ਵਾਲੇ ਕ੍ਰਿਸ਼ਨ ਆਦਕ ਹੈਂ ਵਾ ਬੀਨ ਕੇ ਬਜਾਨੇ ਵਾਲੇ ਨਾਰਦ ਭੀ ਅਨੇਕ ਹੀ ਹੈਂ।

ਅਨਿਕ ਧਰਮਿ ਅਨਿਕ ਕੁਮੇਰ ॥

ਅਨੇਕ ਹੀ ਧਰਮ ਰਾਜਾ ਹੈਂ ਅਨੇਕ ਹੀ ਕੁਮੇਰ ਭੰਡਾਰੀ ਹੈਂ।

ਅਨਿਕ ਬਰਨ ਅਨਿਕ ਕਨਿਕ ਸੁਮੇਰ ॥

ਅਨੇਕ ਹੀ ਬਰਨ ਕਹੀਏ ਜਲਾਂ ਕੇ ਰਾਜੇ ਹੈਂ ਵਾ ਪ੍ਰਤਖ ਬਰਨ ਹੈਂ ਅਨੇਕ ਹੀ ਸ੍ਵਰਨ ਕੇ ਸੁਮੇਰ ਪਰਬਤ ਹੈਂ।

ਅਨਿਕ ਸੇਖ ਨਵਤਨ ਨਾਮ ਲੇਹਿ ॥

ਅਨੇਕ ਹੀ ਸ਼ੇਸਨਾਗ ਹੈਂ ਜੋ ਨਵੀਨ ਨਾਮਾਂ ਕੋ ਨਿਤਾਪ੍ਰਤੀ ਲੈ ਰਹੇ ਹੈਂ।

ਅਨਿਕ ਧੁਨਿਤ ਲਲਿਤ ਸੰਗੀਤ ॥

ਅਨੇਕ ਹੀ ਲਲਿਤ ਰਾਗਨੀ ਦ੍ਵਾਰੇ ਲਲਿਤ ਸੁੰਦ੍ਰ ਲਲਿਤ ਜੀਭਾ ਸੇ ਸੰਗੀਤ ਸ਼ਾਸਤ੍ਰ ਅਨੁਸਾਰ ਧੁਨੀਆਂ ਕੋ ਗੈਨ ਕਰ ਰਹੇ ਹੈਂ।

ਅਨਿਕ ਗੁਪਤ ਪ੍ਰਗਟੇ ਤਹ ਚੀਤ ॥

ਅਨੇਕ ਹੀ ਤਿਥੇ ਗੁਪਤ ਨਾਮੇ ਮੁਨਸ਼ੀ ਔਰ ਚੀਤ ਕਹੀਏ ਚਿਤ੍ਰ ਨਾਮੇ ਮੁਨਸ਼ੀ ਪ੍ਰਗਟ ਹੋ ਰਹੇ ਹੈਂ।

ਸਭਿ ਤੇ ਊਚ ਭਗਤ ਜਾ ਕੈ ਸੰਗਿ ॥

ਇਨ ਸਭਨਾਂ ਤੇ ਉਚੇ ਭਗਤ ਹੈਂ ਜਾਕੈ ਕਹੀਏ ਜਿਸ ਪ੍ਰਮੇਸੂਰ ਕੇ ਸਦਾ ਸੰਗੀ ਹੈਂ।

ਅਨਿਕ ਅਨਾਹਦ ਆਨੰਦ ਝੁਨਕਾਰ ॥ ੨ ॥

ਅਨੇਕ ਹੀ ਅਨੰਦਾਇਕ ਅਨਾਹਦ ਕਹੀਏ ਬਾਜਿਆਂ ਕੀ ਝੁਨਕਾਰ ਹੋ ਰਹੀ ਹੈ ॥ ੨ ॥

ਸਾਰੰਗ ਮਹਲਾ ੫ ਛੰਤ ॥

ੴ ਸਤਿਗੁਰਪ੍ਰਸਾਦਿ ॥

ਸਭ ਦੇਖੀਐ ਅਨਭੈ ਕਾ ਦਾਤਾ ॥

ਅਨਭੈ ਕਾ ਦਾਤਾ ਜੋ ਈਸੂਰ ਯਾਨੇ ਭੈ ਤੇ ਬਿਨਾ ਕਰਨੇ ਕਾ ਦਾਤਾ ਸਭ ਮੈਂ ਪੂਰਨ ਦੇਖੀਦਾ ਹੈ।

ਘਟਿ ਘਟਿ ਪੂਰਨ ਕਰਿ ਬਿਸਥੀਰਨ ॥

ਘਟਾਂ ਘਟਾਂ ਕਾ ਵਿਸਥੀਰਨ ਕਰਕੇ ਇਨ ਮੇਂ ਪੂਰਨ ਹੋ ਰਹਾ ਹੈ।

ਹਭਿ ਰਸ ਮਾਣੇ ਭੋਗ ਘਟਾਣੇ ਆਨ ਨ ਬੀਆ ਕੋ ਥੀਆ ॥

ਹਭ ਕਹੀਏ ਸਭ ਘਟਾਂ ਮੈਂ ਇਸਥਤ ਹੂਆ ਰਸਾਂ ਕੇ ਭੋਗ ਕੋ ਮਾਨ ਰਹਾ ਹੈ ਤਿਸਤੇ ਬਿਨਾਂ ਆਨਕਹੀਏ ਕੋਈ ਬੀਆ ਕਹੀਏ ਉਤਪੰਨ ਨਹੀਂ ਹੋਰ ਥੀਆ ਕਹੀਏ ਹੂਆ।

ਹਰਿ ਰੰਗੀ ਇਕ ਰੰਗੀ ਠਾਕੁਰ ॥

ਹਰਿ ਰੰਗੀ ਕਹੀਏ ਸ੍ਰਗੁਨ ਭੀ ਓਹੁ ਠਾਕੁਰ ਹੀ ਹੋ ਰਹਾ ਹੈ ਇਕ ਰੰਗੀ ਕਹੀਏ ਨ੍ਰਿਗੁਨ ਭੀ ਓਹੀ ਹੋ ਰਹਾ ਹੈ।

ਪੂਰਨ ਮਨ ਮੋਹਨ ਘਟ ਘਟ ਸੋਹਨ ਜਬ ਖਿੰਚੈ ਤਬ ਛਾਈ ॥

ਓਹੁ ਮਨ ਮੋਹਨ ਈਸ਼੍ਵਰ ਘਟਾਂ ਘਟਾਂ ਮੈਂ ਪੂਰਨ ਹੂਆ ਸੋਹਨ ਕੋਏ ਸੋਭ ਰਹਾ ਹੈ। ਓਹ ਈਸ਼੍ਵਰ ਜਬ ਸ਼ਰੀਰ ਵਿਚੋਂ ਪ੍ਰਾਨ ਕਲਾ ਵਾ ਚੇਤੰਨਤਾ ਖਿੰਚ ਲੇਵੇ ਤਬ ਵਿਹ ਛਾਈ ਰਾਖ ਰੂਪ ਹੋ ਜਾਵੇ ਹੈ।

ਘਰੀ ਮੂਹਤਕ ਬੇਲਾ ਆਈ ॥

ਮੂਹਤਕ ਪਾਠ ਹੈ ਸਮੁੱਚੇ ਘੜੀ ਵਾ ਮੁਹਤਕ ਕਹੀਏ ਆਧੀ ਘੜੀ ਮੈਂ ਮਰਨੇ ਕਾ ਬੇਲਾ ਆ ਜਾਨਾ ਹੈ।

ਅਰਬੁ ਦਰਬੁ ਸਭੁ ਜੋ ਕਛੁ ਦੀਸੈ ॥

ਜਿਸ ਦਰਬ ਕੋ ਤੂੰ ਇਹ ਜਾਨੇ ਹੈਂ ਕਿ ਮੇਰੇਅਰਥ ਆਵੇਗਾ ਇਹ ਜੋ ਸਭ ਦਰਬ ਦਿਸਦਾ ਹੈ ਸੋ ਸੰਗ ਨਹੀਂ ਕੁਛ ਜਾਨਾ।

ਪੂਛਉ ਸੰਤ ਮੇਰੋ ਠਾਕੁਰ ਕੈਸਾ। ਹੀਉ ਅਰਾਪਉ ਦੇਹੁ ਸਦੇਸਾ ॥

ਜਗਜਾਸੂ ਕਹੇ ਹੈ ਹੇ ਸੰਤੋ ਮੈਂ ਪੂਛਤਾ ਹੂੰ ਕ੍ਰਿਪਾ ਕਰਕੇ ਬਤਾਵੋ ਵੋਹੁ ਮੇਰਾ ਠਾਕੁਰ ਕੈਸਾ ਹੈ ਜੋ ਉਸਕਾ ਮੇਰੇ ਕੋ ਸੰਦੇਸਾ ਦੇਵੇ ਉਨਕੋ ਮੈਂ ਅਪਨਾ ਹਿਰਦਾ ਭੀ ਅਰਪ ਦੇਵਾਂਗਾ।

**ਦੇਹੁ ਸਦੇਸਾ ਪ੍ਰਭ ਜੀਉ ਕੈਸਾ ॥ ਕਹ ਮੋਹਨ ਪਰਵੇਸਾ ॥**

ਦੇਹੁ ਸਦੇਸਾ ਇਹ ਪੰਗਤੀ ਪੁਨਾ ਆਈ ਇਸਕੋ ਸਿੰਘਾ ਅਵਲੋਕਨ ਨਜਾਇ ਬੋਲੇ ਹੈਂ ਇਹ ਛੰਤ ਕੀ ਚਾਲ ਹੈ ਓਹੁ ਮੋਹਨ ਕਹਾਂ ਪ੍ਰਵੇਸ਼ ਕਰ ਰਹਾ ਹੈ ਇਹ ਬਤਾਵੋ ?ਅਬ ਮਹਾਤਮਾਂ ਉਤ੍ਰ ਦੇਵੇਂ ਹੈ:-

**ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ॥**

ਉਸ ਪੂਰਨ ਸੁਖਦਾਈ ਬ੍ਰਹਮ ਕੀ ਅੰਗਾਂ ਅੰਗਾਂ ਮੈਂ ਚੇਤੰਨਤਾ ਆਈ ਹੈ ।

**ਕਰਿ ਕਿਰਪਾ ਅਪਨੇ ਪਹਿ ਆਇਆ ॥**

ਕਰੀ ਕਿਰਪਾ ਈਸ਼੍ਵਰ ਨੇ ਤਾਂ ਅਪਨੇ ਸਤਗੁਰਾਂ ਪਾਸ ਚਲਕੇ ਆਇਆ ਵਾ ਅਪਨੇ ਦਾਸ ਪਾਸ ਕ੍ਰਿਪਾ ਕਰਕੇ ਆਪ ਹੀ ਆਇਆ ।

**ਮਹਾ ਅਨੰਦ ਸਹ ਜਾਇਆ ॥ ੪ ॥ ੧ ॥**

ਸਹਜੇ ਹੀ ਮਹਾ ਅਨੰਦ ਆਇਆ ॥ ੪ ॥ ੧ ॥

## ਸਾਰੰਗ ਕੀ ਵਾਰ ਮਹਲਾ ੪ ॥ ਰਾਇ ਮਹਮੇ ਹਸਨੇ ਕੀ ਧੁਨਿ ॥

**ੴ ਸਤਿਗੁਰਪ੍ਰਸਾਦਿ ॥**

ਅਬ ਸਤਿਗੁਰ ਅਰਜਨ ਦੇਵ ਜੀ ਸਾਰੰਗ ਮੈਂ ਵਾਰ ਨਿਰੂਪਨ ਕਰਤੇ ਹੈਂ ਵਾਰ ਨਾਮ ੈ ਪਉੜੀਆਂ ਕਾ ਪਉੜੀਆਂ ਨਿਯਮ ਸਮੇ ਚਤੁਰਥ ਪਾਤਸ਼ਾਹ ਕੀਆਂ ਅਉਨਗੀਆਂ ਸਲੋਕ ਮਿਸਰਤ ਅਉਨਗੇ । ਰਾਇ ਮਹਮੇ ਰਾਇ ਹਸਨੇ ਕੀ ਧੁਨਿ ਇਤਨੀ ਪੰਗਤੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਛੇਵੇਂ ਪਾਤਸ਼ਾਹ ਤਿਨਕੇ ਮੁਖਾਰਬਿੰਦ ਕੀ ਹੈਂ । ਕੈਸੇ ?ਯਥਾ-ਰਾਇ ਮਹਮਾ ਨਾਮ ਕਰਕੇ ਔਰ ਰਾਇ ਹਸਨਾ ਨਾਮ ਕਰਕੇ ਇਹ ਦੋ ਕਾਂਗੜ ਨਗਰ ਮੈਂ ਰਜਵਾੜੇ ਹੂਏ ਹੈਂ ਰਾਇ ਇਨਕੇ ਖ਼ਿਤਾਬ ਕਾ ਨਾਮ ਹੈ ਇਹ ਦੋਨੋ ਅਕਬਰ ਪਾਤਸ਼ਾਹ ਪਾਸ ਟਕੇ ਭਰਿਆ ਕਰਦੇ ਸੇ ਰਾਇ ਮਹਮਾ ਬਹੁਤ ਸੂਰਬੀਰ ਔਰ ਧਰਮਾਤਮਾ ਥਾ ਔਰ ਰਾਇ ਹਸਨਾ ਬਹੁਤ ਚਤੁਰ ਕਪਟੀ ਥਾ । ਜਿਸ ਵਕਤ ਰਾਇ ਹਸਨਾ ਟਕੇ ਭਰਨ ਜਾਇਆ ਕਰਦਾ ਥਾ ਉਸ ਵਕਤ ਭਰੋਸਾ ਖਾਕੇ ਰਾਇ ਮਹਮਾ ਆਪਨੇ ਟਕੇ ਰਾਇ ਹਸਨੇ ਕੋ ਦੇ ਦੇਤਾ ਥਾ ਜੋ ਹਮਾਰੇ ਟਕੇ ਭੀ ਤੈਨੇ ਹੀ ਵਸੂਲ ਕਰਵਾ ਆਵਣੇ । ਤਾਤਪ੍ਰਯ ਕਿਯਾ ਜਬ ਰਾਇ ਹਸਨਾ ਟਕੇ ਲੈਕੇ ਜਾਤਾ ਥਾ ਉਸ ਵਕਤ ਰੋਜ਼ ਹੀ ਰਾਜਾ ਪਾਸ ਆਪ ਕੋ ਹਾਜ਼ਰ ਲਿਖਵਾ ਆਇਆ ਕਰੇ ਔਰ ਰਾਇ ਮਹਮੇ ਕੋ ਗ਼ੈਰ ਹਾਜ਼ਰ ਲਿਖਵਾ ਆਇਆ ਕਰੇ ਇਸੀ ਪ੍ਰਕਾਰ ਕਈ ਰੋਜ਼ ਬਿਤੀਤ ਭਏ । ਇਕ ਰੋਜ਼ ਕਿਸੀ ਨੇ ਰਾਜਾ ਪਾਸ ਚੁਗਲੀ ਖਾਈ ਕਿ ਰਾਇ ਮਹਮਾ ਗ਼ੈਰ ਹਾਜ਼ਰ ਹੈ ਕਦੀ ਭੀ ਨਹੀਂ ਹਾਜ਼ਰ ਹੂਆ ਇਹ ਸੁਨਕੇ ਪਾਤਸ਼ਾਹ ਨੇ ਅੰਧੇਰੀ ਕੋਠੜੀ ਮੇਂ ਕੈਦ ਕਰ ਦੀਆ ਰਾਇ ਮਹਮੇ ਕੋ । ਏਕ ਸਮੇਂ ਪਾਤਸ਼ਾਹ ਉਤਸ਼ਾਹ ਮੇਂ ਆਇਆ ਕੀਲਾ ਗਡਕੇ ਜ਼ਿਮੀਨ ਮੈਂ ਖੇਲਤਾ ਥਾ ਇਹ ਕਹਿਆ ਰਾਜਾ ਨੇ ਜੋ ਘੋੜਾ ਦੁੜਾਕੇ ਇਸ ਕੀਲੇ ਕੋ ਇਕ ਹੀ ਚੋਟ ਨਾਲ ਉਖੇੜੇ ਉਸਕੋ ਬਹੁਤ ਇਨਾਮ ਮਿਲੇਗਾ ਬਹੁਤਿਆਂ ਨੇ ਜ਼ੋਰ ਲਾਇਆ ਪਰੰਤੂ ਕੀਲਾ ਕਿਸੇ ਪਾਸੋਂ ਭੀ ਨਹੀਂ ਉਖੜਿਆ ਬਾਦਸ਼ਾਹ ਨੇ ਸਭ ਕੋ ਕਹਾ ਕੋਈ ਐਸਾ ਭੀ ਸੂਰਬੀਰ ਹੈ ਜੋ ਇਸਕੋ ਉਖੇੜੇ ਇਕ ਰਾਇ ਮਹਮੇ ਕਾ ਮਿਤ੍ਰ ਥਾ ਓਹੁ ਬੋਲਾ ਹੇ ਰਾਜਨ ਇਕ ਰਾਇ ਮਹਮਾ ਨਾਮੇ ਸੂਰਮਾ ਹੈ ਓਹ ਇਸਕੋ ਉਖੇੜੇਗਾ ਰਾਜਾਨੇ ਪੂਛਾ ਓਹੁ ਕਹਾਂ ਹੈ ਉਸਕੇ ਮਿਤ੍ਰ ਨੇ ਕਹਾ ਹੇ ਰਾਜਨ ਆਪ ਕੀ ਹੀ ਕੈਦ ਮੈਂ ਬੰਦ ਕੀਆ ਹੂਆ ਹੈ ਰਾਜਾ ਨੇ ਕਹਾ ਲਿਆਵੋ ਨਿਕਾਲਕ ਉਸੀ ਵਕਤ ਰਾਇ ਮਹਮੇ ਕੋ ਲਿਆਏ ਰਾਏ ਮਹਮੇ ਨੇ ਘੋੜੇ ਉਪਰ ਅਸਵਾਰ ਹੋਕੇ ਉਸੀ ਵਕਤ ਕੀਲਾ ਉਖੇੜ ਦੀਆ ਰਾਜਾ ਦੇਖਕੇ ਬੜਾ ਹੀ ਪ੍ਰਸੰਨ ਹੂਆ ਰਾਜਾ ਨੇ ਰਾਇ ਮਹਮਾ ੋ ਕਹਾ ਤੂੰ ਮੰਗ ਲੈ ਜੋ ਮਾਂਗਨਾ ਹੈ ਰਾਇ ਮਹਮਾਂ ਬੋਲਾ ਹੇ ਰਾਜਨ ਤੈਨੇ ਮੇਰੇ ਕੋ ਬੇਗੁਨਾਹ ਹੀ ਕੈਦ ਮੈਂ ਬੰਦ ਕੀਆ ਹੈ ਔਰ ਮੇਰਾ ਰਾਜ ਖੋਸ ਲੀਆ ਹੈ ਮੈਂ ਤਾਂ ਟਕੇ ਭਰਤਾ ਰਹਾ ਹੂੰ ਪਰੰਤੂ ਰਾਇ ਹਸਨਾ ਬੇਈਮਾਨਗੀ ਸੇ ਮੇਰੇ ਕੋ ਗ਼ੈਰ ਹਾਜ਼ਰ ਲਿਖ ਤਾ ਰਹਾ ਉਸ ਝੂਠੀ ਬਾਤ ਸੁਨਕੇ ਆਪ ਨੇ ਕਿਆ ਕੀਆ ਹੈ ਇਹ ਸੁਨਕੇ ਰਾਜਾ ਨੇ ਰਾਇ ਮਹਮੇ ਕੋ

ਅਪਨੀ ਫੌਜ ਦਿਤੀ ਕਹਾ ਜਾਓ ਤੁੰਮ ਰਾਇ ਹਸਨੇ ਨਾਲ ਜੁਧ ਕਰੋ ਜੁਧ ਕਰਕੇ ਰਾਜ ਲਵੋ ਇਸ ਪ੍ਰਕਾਰ ਰਾਇ ਹਸਨੇ ਕੋ ਜੀਤ ਕਰ ਰਾਇ ਮਹਮੇ ਨੇ ਆਪਨਾ ਰਾਜ ਲੀਆ ਐਸਾ ਧਰਮਾਤਮਾਂ ਔਰ ਸੂਰਬੀਰ ਜਾਨਕੇ ਅਕਾਲ ਬੁੰਗੇ ਸਾਹਿਬ ਆਗੇ ਢਾਢੀਆਂ ਨੇ ਤਿਨਕੀ ਵਾਰ ਬਨਾਕੇ ਗੌਨ ਕਰੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਜੋ ਮੀਰੀ ਪੀਰੀ ਕੇ ਧਾਰਨ ਹਾਰ ਦੁਸ਼ਟਾਂ ਕੇ ਨਾਸ ਕਰਤਾ ਤਿਨ ਕੋ ਇਹ ਵਾਰ ਪਸਿੰਦ ਆਈ ਸਾਰੰਗ ਕੀ ਵਾਰ ਮੈਂ ਰਖਵਾਈ ਹੁਕਮ ਦੀਆ ਢਾਢੀਆਂ ਕੋ ਕਿ ਜੈਸੇ ਇਹ ਵਾਰ ਗੈਨ ਕਰੀ ਜਾਵੇ ਹੈ ਤੈਸੇ ਹੀ ਇਹ ਸਾਰੰਗ ਕੀਆਂ ਵਾਰਾਂ ਗੈਨ ਕਰਨੀਆਂ ਇਹ ਧੁਨੀ ਕਾ ਅਰਥ ਹੈ। ਪਉੜੀ ਤਿਨਕੀ ਯੇਹ ਹੈ—(ਪਉੜੀ) ਮਹਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ॥ ਹਸਨੇ ਬੇਈਮਾਨਗੀ ਨਾਲ ਮਹਮੇ ਥੱਟੀ॥ ਭੇੜ ਦੁਹੂੰਦਾ ਮੱਚਿਆ ਸਰਵੱਗੇ ਸਫੱਟੀ॥ ਮਹਮੇ ਪਾਈ ਫਤੇ ਰਣ ਗਲ ਹਸਨੇ ਘੱਟੀ॥ ਏਨ ਹਸਨੇ ਨੂੰ ਛਡਿਆ ਮਹਿਮੇ ਜਸ ਖੱਟੀ ॥ ੧॥ ਇਹ ਪੰਜ ਤੁਕੀ ਪਉੜੀ ਹੈ ਗੁਰੂ ਜੀ ਨੇ ਇਸਕੇ ਨਾਲ ਪੰਜ ਤੁਕੀ ਪਉੜੀ ਮੇਲੀ ਯਥਾ—ਆਪੇ ਆਪ ਨਿਰੰਜਨਾ ਜਿਨ ਆਪ ਉਪਾਇਆ—ਇਤਿਆਦੀ ਮੇਲੀ। ਰਹੋ ਵਿਚਾਰ। ਅੱਖਰਾਂ ਮੈਂ ਦੇਖੋ।

## ਸਲੋਕ ਮਹਲਾ ੨ ॥

ਦੂਤੀ ਪਾਤਸ਼ਾਹੀ ਆਗੇ ਸਿਖਾਂ ਨੇ ਬੇਨਤੀ ਕੀਤੀ ਹੇ ਦੀਨਾਂ ਨਾਥ ਗੁਰਾਂ ਸੇ ਬਗੈਰ ਭੀ ਏਹ ਜੀਵ ਕਿਸੀ ਪ੍ਰਕਾਰ ਤਰ ਸਕਤਾ ਹੈ ਵਾ ਨਹੀਂ ਤਰ ਸਕਤਾ? ਜੇਕਰ ਅਪ ਹੀ ਜਪ ਤਪ ਕਰਕੇ ਤਰ ਸਕਤਾ ਹੈ ਤਾਂ ਗੁਰੂ ਧਾਰਨੇ ਕੀ ਕਿਆ ਆਪੇਖਤਾ ਹੈ? ਤਿਸ ਪਰ ਗੁਰੂ ਅੰਗਦ ਦੇਵ ਜੀ ਕਹੇ ਹੈਂ ਕਿ ਗੁਰਾਂ ਬਿਨਾ ਨਹੀਂ ਤਰ ਸਕਦਾ। ਕੈਸੇ? ਸੁਨੋ:—

### ਗੁਰ ਕੁੰਜੀ ਪਾਹੂ ਨਿਵਲ ਮਨੋ ਕੋਠਾ ਤਨੁ ਛਤਿ ॥

ਅੰਨ੍ਹੇ॥ ਮਨ ਕਹੀਏ ਸੂਖਮ ਸਰੀਰ ਕੋਠਾ ਹੈ ਇਸ ਉਪਰਅਸਥੂਲ ਤਨ ਰੂਪੀ ਛਤ ਪੈ ਰਹੀ ਹੈ ਅਵਿਦਿਆ ਰੂਪੀ ਇਸ ਕੋਠੇ ਕੋ ਨਿਵਲ ਕਹੀਏ ਜੰਦਰਾ ਬਜ ਰਹਾ ਹੈ ਆਸਾ ਤ੍ਰਿਸ਼ਨਾ ਰੂਪੀ ਕਿਵਾੜ ਹੈਂ ਪਾਪ ਔਰ ਪੁੰਨਾਂ ਰੂਪੀ ਦਰਵਾਜ਼ਾ ਹੈ ਇਹ ਅਧਜਾਹਾਰ ਹੈ ਇਨਕੇ ਭੀਤਰ ਆਤਮ ਵਸਤੂ ਹੈ ਇਸ ਆਤਮ ਰੂਪੀ ਵਸਤੂ ਕੇ ਨਿਕਾਸਨੇ ਲੀਏ ਬ੍ਰਹਮ ਵਿਦਿਆ ਰੂਪੀ ਕੁੰਜੀ ਹੈ ਸੋ ਗੁਰਾਂ ਕੇ ਪਾਹੂ ਕਹੀਏ ਪਾਸ ਹੈ।

### ਨਾਨਕ ਗੁਰ ਬਿਨ ਮਨਕਾ ਤਾਕ ਨ ਉਘੜੈ ॥

ਗੁਰਾਂ ਦ੍ਵਾਰੇ ਓਹੁ ਕੁੰਜੀ ਲੀਏ ਬਿਨਾ ਮਨ ਰੂਪੀ ਕੋਠੇ ਕਾ ਤਾਕ ਕਹੀਏ ਤਲਾ ਯਾਨੇ ਜੰਦਰਾ ਅਗਜਾਨ ਰੂਪੀ ਨਹੀਂ ਉਘੜੈ ਕਹੀਏ ਖੁਲ੍ਹਦਾ। ਪ੍ਰਸ਼ਨ—ਓਹੁ ਕੁੰਜੀ ਔਰ ਪਾਸੋਂ ਲੈ ਲਵੇ? ਉਤ੍ਰ:—

### ਅਵਰ ਨ ਕੁੰਜੀ ਹਥ ॥

ਗੁਰਾਂ ਬਿਨਾ ਓਹੁ ਬ੍ਰਹਮ ਵਿਦਿਆ ਰੂਪੀ ਕੁੰਜੀ ਅਵਰ ਕੇ ਹਥ ਨਹੀਂ ਹੈ। ਦੂਤੀ—ਇਤਨੀ ਬਦਲ ਹੈ ਹਠ ਯੋਗ ਕੀ ਰੀਤੀ ਸੇ ਕਹੇ ਹੈਂ ਖਟ ਚੱਕ੍ਰਾਂ ਰੂਪੀ ਜੰਦਰਾ ਹੈ ਦਸਮਦ੍ਵਾਰ ਮੈਂ ਜੋ ਯੋਗਾਨੰਦ ਰੂਪੀ ਵਸਤੂ ਹੈ ਉਸਕੇ ਨਿਕਾਸਨੇ ਲੀਏ ਪ੍ਰਾਣਾਯਾਮ ਰੂਪੀ ਕੁੰਜੀ ਭੀ ਗੁਰਾਂ ਪਾਸ ਹੈ ਗੁਰਾਂ ਤੇ ਬਿਨਾ ਇਹ ਕੁੰਜੀ ਭੀ ਅਵਰ ਕੇ ਹਥ ਮੈਂ ਨਹੀ ਹੈ।

## ਮਹਲਾ ੧ ॥

ਪਹਿਲੇ ਪਾਤਸ਼ਾਹਾ ਆਗੇ ਬੇਨਤੀ ਕੀਤੀ ਹੇ ਮਹਾਰਾਜ ਓਹੁ ਈਸ਼੍ਵਰ ਕਿਸ ਕਰਕੇ ਪ੍ਰਸੰਨ ਹੋਵੇ ਹੈ ਰਾਗ ਗੈਨਕਰਨੇ ਤੇ ਭਿਜਤਾ ਹੈ ਵਾ ਨਾਦ ਪੂਰਨੇ ਤੇ ਔਰ ਬੇਦ ਪਠਨੇ ਤੇ ਭਿਜਤਾ ਹੈ? ਤਿਸ ਪਰ ਮਹਾਰਾਜ ਕਹੇ ਹੈਂ:—

### ਨ ਭੀਜੈ ਰਾਗੀ ਨਾਦੀ ਬੇਦਿ ॥

ਓਹੁ ਈਸ਼੍ਵਰ ਰਾਗੀ ਕਹੀਏ ਰਾਗ ਗੈਨ ਕਰਨੇ ਤੇ ਭੀ ਨਹੀਂ ਭਿਜਦਾ ਨਾਦ ਪੂਰਨੇ ਤੇ ਭੀ ਨਹੀਂ ਭਿਜਦਾ ਬੇਦ ਪਠਨੇ ਤੇ ਭੀ ਨਹੀਂ ਭਿਜਦਾ।

### ਨ ਭੀਜੈ ਸੁਰਤੀ ਗਿਆਨੀ ਜੋਗਿ ॥

ਸੁਰਤੀ ਕਹੀਏ ਬੇਦ ਕਾ ਗਜਾਨੀ ਹੋਣੇ ਕਰਕੇ ਭੀ ਨਹੀਂ ਭਿਜਦਾ ਔਰ ਜੋਗ ਕਰਕੇ ਭੀ ਨਹੀਂ ਭਿਜਦਾ।

### ਨ ਭੀਜੈ ਬਾਹਰਿ ਬੈਠਿਆ ਸੁੰਨਿ ॥

## ਨ ਭੀਜੈ ਭੇੜਿ ਮਰਹਿ ਭਿੜਿ ਸੂਰ ॥

ਸੂਰਮਾਂ ਹੋਕਰ ਭੇੜ ਕਹੀਏ ਜੁਧ ਮੈਂ ਭਿੜ ਕਰਕੇ ਮਰ ਜਾਵੇ ਤੋ ਭੀ ਨਹੀਂ ਭਿਜਦਾ।

## ਲੇਖਾ ਲਿਖੀਐ ਮਨਿ ਕੈ ਭਾਇ ॥

ਮਨਕੇ ਭਾਇ ਕਹੀਏ ਭਾਵਨੇ ਅਨੁਸਾਰ ਜੈਸਾ ਲੇਖਾ ਮਨ ਕੋ ਭਾਵਤਾ ਹੈ ਤੈਸਾ ਹੀ ਲਿਖੀਏ ਯਾਨੇ ਬੈਠਕੇ ਉਂਗਲੀਆਂ ਭੀ ਗਿਨਦੇ ਰਹੀਏ ਤੋਂ ਭੀ ਨ ਭੀਜੈ। ਪ੍ਰਸ਼ਨ-ਫੇਰ ਭਿਜਨੇ ਕਾ ਪ੍ਰਕਾਰ ਕੌਨਸਾ ਹੈ ? ਉਤ੍ਰ:-

## ਨਾਨਕ ਭੀਜੈ ਸਾਚੈ ਨਾਇ ॥ ੨ ॥

ਓਹੁ ਈਸ਼੍ਵਰ ਬਾਹਜ ਦਿਖਲਾਵਿਆਂ ਕਰਕੇ ਨਹੀਂ ਭਿਜਦਾ ਓਹ ਤਾਂ ਸਿਰਫ ਸਾਚੇ ਨਾਮ ਕਰਕੇ ਭਿਜਦਾ ਹੈ ॥ ੨ ॥ ਇਹ ਈਸ਼੍ਵਰ ਨਾਮ ਕੀ ਮੁਖਤਾ ਕਹੀ ਹੈ।

### ਮਹਲਾ ੧ ॥

## ਨਵ ਛਿਅ ਖਟ ਕਾ ਕਰੇ ਬੀਚਾਰੁ ॥ ਨਿਸਿ ਦਿਨਿ ਉਚਰੈ ਭਾਰ ਅਠਾਰੁ ॥

ਨਵ ਛਿਅ ਕਰਨ ਛਿਅ ਸ਼ਾਸਤ੍ਰ ਖਟ ਬੇਦਕੇ ਅੰਕ ਇਨ ਕਾ ਵੀਚਾਰ ਕਰ ਲੇਵੇ ਦਿਨ ਰਾਤ ਮੁਖ ਸੇ ਅਠਾਰਾਂ ਭਾਰ ਕਹੀਏ ਪੁਰਾਨ ਉਚਰੇ ਵਾ ਮਹਾਂ ਭਾਰਤ ਕੇ ਅਠਾਰਾਂ ਭਾਰ ਕਹੀਏ ਪਰਬ ਉਚਾਰੇ।

### ਪਉੜੀ ॥

## ਆਪੇ ਖੇਲੁ ਰਚਾਇਓਨ ਸਭ ਜਗਤ ਸਬਾਇਆ ॥

ਸਭ ਜਗਤ ਰੂਪੀ ਖੇਲ ਆਪ ਹੀ ਰਚਾਇਆ ਹੈ ਸਭ ਮੇਂ ਆਪ ਹੀ ਆਇ ਰਹਿਆ ਹੈ।

## ਕਿਸੈ ਥੋੜਾ ਕਿਸੈ ਅਗਲਾ ॥

ਕਿਸੀ ਕੋ ਥੋੜਾ ਧੰਦਾ ਦੇ ਛਡਿਆ ਹੈ ਔਰ ਕਿਸੀ ਕੋ ਅਗਲਾ ਕਹੀਏ ਬਾਹਲਾ ਦੇ ਛਡਿਆ ਹੈ।

## ਆਵਹਿ ਨੰਗੇ ਜਾਹਿ ਨੰਗੇ ਵਿਚੇ ਕਰਹਿ ਵਿਥਾਰ ॥

ਦੇਖੋ ਇਹ ਜੀਵ ਕੈਸੇ ਪ੍ਰਮਾਦੀ ਹੋ ਰਹੇ ਹੈਂ ਸੰਸਾਰ ਮੈਂ ਆਏ ਭੀ ਨੰਗੇ ਜਾਤੇ ਭੀ ਨੰਗੇ ਹੈਂ ਵਿਚੇ ਕਹੀਏ ਸਭ ਮੈਂ ਵਿਸਥਾਰ ਕਰ ਲੇਤੇ ਹੈਂ ਜੇਕਰ ਮਧ ਮੈਂ ਵਿਸਥਾਰ ਨ ਕਰਨ ਤਾਂ ਤਰ ਜਾਨ।

## ਨਾਨਕ ਹੁਕਮ ਨਾ ਜਾਣੀਐ ਅਗੈ ਕਾਈ ਕਾਰ ॥ ੧ ॥

ਜੋ ਹੁਕਮ ਕੋ ਮੰਨਣਾ ਨਹੀਂ ਜਾਨਤੇ ਪਤਾ ਨਹੀਂ ਅਗੇ ਪ੍ਰਲੋਕ ਮੈਂ ਤਿਨਕੀ ਕਿਆ ਕਾਰ ਹੋਨੀ ਹੈ ਯਾਨੇ ਮਾੜੀ ਹੀ ਹਾਲਤ ਹੋਣੀ ਹੈ। ਦੂਤੀ-ਸਤਿਗੁਰ ਦੇਵ ਜੀ ਕਹੇ ਹੈਂ ਇਹ ਜੀਵ ਐਸੀ ਅਮੋਲਕ ਮਨੁਖਾ ਦੇਹ ਕੋ ਪਾਕੇ ਈਸ਼੍ਵਰ ਕਾ ਹੁਕਮ ਮਾਨਨਾ ਨਹੀਂ ਜਾਨਤੇ ਤਿਨ੍ਹਾਂ ਨੇ ਆਗੇ ਆਨ ਜੂਨ ਮੈਂ ਜਾਕੇ ਕਿਆ ਕਾਰ ਕਰਨੀ ਹੈ ਕਿੰਤੂ ਉਸਮੇਂ ਹੁਕਮ ਨਹੀਂ ਮਾਨਿਆ ਜਾਤਾ ॥ ੧ ॥

### ਮਹਲਾ ੧ ॥

## ਜਿਨਸਿ ਥਾਪਿ ਜੀਆ ਕਉ ਭੇਜੈ ਜਿਨਸਿ ਥਾਪਿ ਲੈ ਜਾਇ ॥

ਓਹੁ ਈਸ਼੍ਵਰ ਹੀ ਜੀਆਂ ਰੂਪੀ ਜਿਨਸ ਕੋ ਥਾਪਕੇ ਸੰਸਾਰ ਮੈਂ ਭੇਜਤਾ ਹੈ ਜੀਆਂ ਰੂਪੀ ਜੋ ਜਿਨਸਾਂ ਥਪੀਆਂ ਹੁਈਆਂ ਕ੍ਰਮਾਂ ਅਨੁਸਾਰ ਇਨਕੋ ਲੇ ਜਾਤਾ ਹੈ। ਦੂਤੀ-ਇਹ ਜੀਵ ਪ੍ਰਮਾਦੀ ਹੋ ਰਹੇ ਹੈਂ। ਪ੍ਰਮੇਸ਼੍ਵਰ ਰੂਪੀ ਨਾਇਕ ਨੇ ਸ੍ਵਾਸਾਂ ਰੂਪੀ ਪੂੰਜੀ ਦੇਕਰ ਇਨ੍ਹਾਂ ਜੀਵਾਂ ਕੋ ਮਾਤਲੋਕ ਰੂਪੀ ਵਲੈਤ ਮੈਂ ਗੁਰਾਂ ਰੂਪੀ ਸ਼ਾਹਾ ਪਾਸ ਸੁਭ ਗੁਨਾਂ ਰੂਪੀ ਜਿਨਸ ਕੇ ਥਾਪਨੇ ਲੀਏ ਭੇਜਾ ਥਾ ਇਹ ਕੁਜਿਨਸ ਥਾਪਕੇ ਲੇ ਜਾਤੇ ਹੈਂ।

**ਜੇਤੇ ਜੀਅ ਫਿਰਹਿ ਅਉਧੂਤੀ ਆਪੇ ਭਿਖਿਆ ਪਾਵੈ ॥**

ਜਿਤਨੇਕ ਜੀਵ ਹੈਂ ਇਹ ਅਉਧੂਤੀ ਕਹੀਏ ਮੰਗਤੇ ਹੈਂ ਇਨਕੋ ਆਪ ਹੀ ਈਸ਼੍ਵਰ ਖਾਨ ਪਾਨ ਰੂਪੀ ਭਿਖਿਆ ਪਾਵੇ ਹੈ ਵਾ ਜਿਤਨੇ ਜੀਵ ਅਉਧੂਤੀ ਸੰਤ ਜਨ ਫਿਰਦੇ ਹੈਂ ਤਿਨਕੋ ਗਲੀਆਂ ਮੇਂ ਗ੍ਰਿਹਸਤ ਰੂਪ ਹੂਆ ਆਪ ਹੀ ਭਿਖਿਆ ਪਾ ਰਹਾ ਹੈ ਵਾ ਨਾਮ ਕੀ ਭਿਖਿਆ ।

**ਮੂਲੁ ਮਤਿ ਪਰਵਾਣਾ ਏਹੁ ਨਾਨਕ ਆਖਿ ਸੁਣਾਏ ॥**

ਸਰਬ ਮਤਾਂ ਕਾ ਮੂਲ ਕਾਰਨ ਮੁੱਢ ਏਹੁ ਪਰਵਾਣਾ ਕਹੀਏ ਬਚਨ ਹੈ ਹਮ ਆਖਕੇ ਸੁਨਾਵਤੇ ਹਾਂ ਅਗੇ ਕਹੇ ਹੈਂ:-

**ਕਰਣੀ ਉਪਰਿ ਹੋਇ ਤਪਾਵਸੁ ਜੇਕੋ ਕਹੈ ਕਹਾਏ ॥**

ਜੇ ਕੋਈ ਆਪਨੇ ਆਪਕੋ ਏਥੇ ਤਾਂ ਵਡਾ ਮਹਾਤਮਾਂ ਕਹ ਕਹਾ ਲੇਵੇ ਓਥੇ ਤਾਂ ਕਰਨੀ ਅਨੁਸਾਰ ਤਪਾਵਸ ਕਹੀਏ ਨਿਆਉ ਹੋਵੇਗਾ (ਯਥਾ) ਓਥੈ ਸਚੋ ਹੀ ਸਚੁ ਨਿਬੜੈ ।

**ਪਉੜੀ ॥**

**ਗੁਰਮੁਖਿ ਚਲਤੁ ਰਚਾਇਓਨੁ ਗੁਣ ਪਰਗਟੀ ਆਇਆ ॥**

ਗੁਰਮੁਖਾਂ ਨੇ ਇਹ ਨਿਸਚੇ ਕੀਆ ਹੈ ਉਸ ਈਸ਼੍ਵਰ ਨੇ ਇਹ ਜਗਤ ਚਲਿਤ੍ਰ ਰਚਿਆ ਹੈ ਗੁਰਮੁਖ ਕੌਨ ਹੈ ਜਿਨਕੋ ਗੁਨ ਪ੍ਰਗਟ ਹੋ ਆਇ ਹੈਂ ਵਾ ਜਿਨ੍ਹਾਂ ਗੁਰਮੁਖਾਂ ਕੇ ਗੁਨ ਪ੍ਰਗਟ ਭਏ ਹੈਂ ਤਿਨ੍ਹਾਂ ਨੇ ਇਹ ਨਿਸਚੇ ਕੀਆ ਹੈ ਇਹ ਜਗਤ ਚਲਿਤ੍ਰ ਹੀ ਰਚਿਆ ਹੈ ।

**ਸਕਤਿ ਗਈ ਭ੍ਰਮੁ ਕਟਿਆ ਸਿਵ ਜੋਤਿ ਜਗਾਇਆ ॥**

ਸ਼ਕਤੀ ਕੀ ਇਛਿਆ ਭੀ ਗਈ ਔਰ ਭ੍ਰਮ ਭੀ ਕਟਿਆ ਜਬ ਸ਼ਿਵ ਕਲਜਾਨ ਸਰੂਪ ਜੋਤੀ ਜਗ ਆਇਆ ।

**ਸਲੋਕ ਮਹਲਾ ੨ ॥**

**ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥**
**ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮਾਲਿ ॥**

ਜਿਸ ਵਕਤ ਈਸ਼੍ਵਰ ਰੂਪੀ ਸ਼ਾਹਾ ਪਾਸੋਂ ਸ੍ਵਾਸਾਂ ਰੂਪੀ ਪੂੰਜੀ ਲੈਕੇ ਮਾਤ ਲੋਕ ਕੋ ਇਹ ਵਨਜਾਰੇ ਜੀਵ ਚਲੇ ਉਸ ਵਕਤ ਜੋ ਕ੍ਰਮਾਨੁਸਾਰ ਇਨਕੋ ਦੇਵਣਾ ਥਾ ਸੋ ਨਾਲ ਹੀ ਲਿਖ ਦੀਆ ਉਸ ਲਿਖੇ ਉਪਰ ਕਹੀਏ ਅਨੁਸਾਰ ਹੀ ਈਸ਼੍ਵਰ ਕਾ ਇਨ੍ਹਾਂ ਜੀਵਾਂ ਪਰ ਹੁਕਮ ਹੋਤਾ ਹੈ ਵਾ ਇਨਕਾ ਅਗੇ ਔਰਾਂ ਪਰ ਹੁਕਮ ਹੋਤਾ ਹੈ ਵਾ ਤ੍ਰਿਤੀ ਲਿਖੇ ਹੂਏ ਜੋ ਬੇਦ ਸ਼ਾਸਤ੍ਰ ਏਹੀ ਇਨ੍ਹਾਂ ਜੀਵਾਂ ਉਪਰ ਈਸ਼੍ਵਰ ਕਾ ਹੁਕਮ ਹੋ ਰਹਾ ਹੈ । ਯਥਾ ਸੁਰਤੀ ਸਿਮ੍ਰਿਤੀ ਮਮਈ ਆਗਜਾ ਆਤਮ ਵਸਤੂ ਕੋ ਵਾ ਸੁਭ ਗੁਨਾਂ ਰੂਪੀ ਵਸਤੂ ਕੋ ਇਨ੍ਹਾਂ ਬੇਦਾਂ ਸ਼ਾਸਤ੍ਰਾਂ ਦ੍ਵਾਰੇ ਸਮਾਲਕੇ ਲੈਣਾਂ ਕਹੀਏ ।

**ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ ॥**

ਵਣਜਾਰਈ ਕਹੀਏ ਜਗਜਾਸੂਆਂ ਨੇ ਆਤਮ ਵਸਤੂ ਲਈ ਹੈ ਨਾਮ ਰੂਪੀ ਵਖਰ ਕੋ ਬੱਧਾ ਪਾਇਆ ਹੈ ਵਾ ਪਾਇ ਕਹੀਏ ਪੱਲੇ ਮੈਂ ਬੱਧਾ ।

**ਕੇਈ ਲਾਹਾ ਲੈ ਚਲੇ ਕੇਈ ਚਲੇ ਮੂਲੁ ਗਵਾਇ ॥**

ਕੇਈਕੁ ਤਾਂ ਸੰਸਾਰ ਵਿਚੋਂ ਈਸ਼੍ਵਰ ਨਾਮ ਜਪ ਕੇ ਲਾਹਾ ਲੈ ਚਲੇ ਇਕ ਐਸੇ ਪ੍ਰਮਾਦੀ ਜੀਵ ਹਥੋਂ ਮੂਲ ਸ੍ਵਾਸ ਭੀ

ਗਵਾ ਕੇ ਚਲੇ ਵਾ ਮੂਲ ਪੁੰਨ ਵਾ ਈਸ਼੍ਵਰ ਨਾਮ ਮੂਲ ਹੈ।

**ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ॥**

ਸੰਸਾਰ ਮੈਂ ਕਿਸੀ ਨੇ ਥੋੜਾ ਪਦਾਰਥ ਨਹੀਂ ਮਾਂਗਿਆ ਸਭ ਬਹੁਤ ਹੀ ਮਾਂਗਤੇ ਹੈਂ ਇਸ ਤੇ ਇਸ ਕੋ ਸ਼ਾਬਾਸ਼ ਕਹੀਏ ਧੰਨਜਤਾ ਯੋਗ ਕਹੀਏ ਯਾਨੇ ਸਭ ਨਿੰਦਨੇ ਯੋਗ ਹੈਂ।

**ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ ॥ ੧ ॥**

ਸਤਿਗੁਰ ਦੇਵ ਜੀ ਕਹੇ ਹੈਂ ਤਿਨ੍ਹਾਂ ਉਪਰ ਈਸ਼੍ਵਰ ਕੀ ਨਦਰ ਕ੍ਰਿਪਾ ਦ੍ਰਿਸ਼ਟੀ ਭਈ ਹੈ ਜੇਹੜੇ ਸ੍ਵਾਸਾਂ ਰੂਪੀ ਰਾਸ ਪੂੰਜੀ ਕੋ ਈਸ਼੍ਵਰ ਤਰਫ ਸਾਬਤ ਹੀ ਲਾਵਤੇ ਹੈਂ ਵਾ ਜੇਹੜੇ ਸ੍ਵਾਸਾਂ ਰੂਪੀ ਪੂੰਜੀ ਕੋ ਸਾਬਤ ਹੀ ਲਾਏ ਕਹੀਏ ਲਿਆਏ ਹੈਂ ॥ ੧ ॥

**ਮਹਲਾ ੧ ॥**

ਅਬ ਸਤਿਗੁਰ ਦੇਵ ਜੀ ਜੀਵਾਂ ਕੀ ਕਰਮਾਂ ਅਨੁਸਾਰ ਗਤੀ ਨਿਰੂਪਨ ਕਰਤੇ ਹੈਂ:--

**ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ। ਜੀਵ ਜੀਵ ਮੁਏ ਮੁਏ ਜੀਵੇ ॥**

ਕਰਮਾਂ ਅਨੁਸਾਰ ਕਈ ਵੇਰੀ ਇਹ ਜੀਵ ਆਪਸ ਮੈਂ ਜੁੜੇ ਫੇਰ ਵਿਛੁੜੇ ਜੁੜੇ ਵਿਛੁੜੇ ਫੇਰ ਵਿਛੁੜੇ ਜੁੜੇ ਕਈ ਵੇਰੀ ਜੀਵੇ ਫੇਰ ਮੂਏ ਫੇਰ ਜੀਵੇ ਪੁਨਾ ਮੂਏ ਪੁਨਾ ਮੂਏ ਫੇਰ ਜੀਵੇ ਨਿਸਚੇ ਅਰਥ ਏਹੀ ਪ੍ਰਸੰਗ ਅਨੁਸਾਰ ਹੈ। ਦੂਤੀ-ਜੋ ਪੁਰਸ਼ ਪਦਾਰਥਾਂ ਕੇ ਜੋੜ ਨਾਲ ਜੁੜੇ ਹੈਨ ਸੋ ਈਸ਼੍ਵਰ ਨਾਲੋਂ ਵਿਛੁੜੇ ਜੋ ਪਦਾਰਥਾਂ ਨਾਲੋਂ ਵਿਛੁੜੇ ਹੈਂ ਸੋ ਈਸ਼੍ਵਰ ਨਾਲ ਜੁੜੇ ਹੈਂ ਜੋ ਜੀਵ ਸੰਸਾਰ ਕੀ ਤਰਫ ਜੀਵਤੇ ਹੈਂ ਸੋ ਈਸ਼੍ਵਰ ਤਰਫੋਂ ਮੂਏ ਹੈਂ ਔਰ ਜੋ ਸੰਸਾਰ ਤਰਫੋਂ ਮੂਏ ਹੈਂ ਸੋ ਈਸ਼੍ਵਰ ਤਰਫ ਜੀਵਤੇ ਹੈਂ। ਤ੍ਰਿਤੀ-ਜੋ ਤਾਂ ਪਦਾਰਥਾਂ ਕੇ ਜੋੜ ਨਾਲ ਜੁੜੇ ਹੈਂ ਸੋ ਤਾਂ ਵਿਛੁੜੇ ਹੈਂ ਈਸ਼੍ਵਰ ਨਾਲੋਂ ਔਰ ਜੋ ਪਦਾਰਥਾਂ ਨਾਲੋਂ ਵਿਛੁੜੇ ਹੈਂ ਸੋ ਈਸ਼੍ਵਰ ਨਾਲ ਜੁੜੇ ਹੈਂ ਜੋ ਜੀਵਤ ਭਾਵ ਸੇ ਮੂਏ ਹੈਂ ਸੋ ਜੀਵਤੇ ਹੈਂ ਜੋ ਈਸ਼੍ਵਰ ਤਰਫੋਂ ਮੂਏ ਹੈਂ ਸੋ ਸੰਸਾਰ ਤਰਫ ਜੀਵੇ ਹੈਂ।

**ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ ॥**

ਗਜ਼ਾਨ ਤੇ ਬਿਨਾ ਇਹ ਜੀਵ ਕਿਤਨਿਆਂ ਕੇ ਪਿਤਾ ਰੂਪ ਹੂਏ ਕਿਤਨਿਆਂ ਕੇ ਬੇਟੇ ਪੁੱਤ੍ਰ ਰੂਪ ਹੂਏ ਕੇ ਚੇਲੇ ਹੂਏ ਕੇਤੇ ਵੇਰੀ ਗੁਰੂ ਹੂਏ। ਯਥਾ-"ਕਾਚੇ ਗੁਰ ਤੇ ਮੁਕਤ ਨ ਹੋਵੈ"

**ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ ॥**

ਜੇਕਰ ਹੁਣ ਏਹ ਗਿਨਤੀ ਕਰੀਏ ਕਿ ਪਾਛੇ ਹਮਾਰੀ ਕਿਆ ਜਾਤੀ ਸੀ ਤਾਂ ਗਣਤ ਨ ਆਵੈ ਔਰ ਆਗੇ ਕੋ ਕਿਆ ਹੂਏ ਕਹੀਏ ਹੋਵਾਂਗੇ ਤਿਸਕੀ ਭੀ ਗਨਤ ਨ ਆਵੈ।

**ਸਭੁ ਕਰਣਾ ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ ॥**

ਜੋ ਸਭੁ ਕਰਣਾ ਕਹੀਏ ਕਰਮ ਯਾਨੇ ਕਰਤੱਬ ਇਸ ਨੇ ਕ੍ਰਿਤ ਕਹੀਏ ਕੀਆ ਹੈ ਤਿਸਕੇ ਅਨੁਸਾਰ ਇਸਕੇ ਕਰ ਕਹੀਏ ਹਥ ਮੈਂ ਲਿਖੀਦਾ ਹੈ। ਇਹ ਜੀਵ ਭੂਤਕਾਲ ਮੈਂ ਭੀ ਕਰਮਾਂ ਕੋ ਕਰਤਾ ਹੋਕੇ ਕਰੇ ਹੈ ਵਰਤਮਾਨ ਮੈਂ ਭੀ ਕਰਤਾ ਹੋਕੇ ਕਰੇ ਹੈ ਭਵਿੱਖਤ ਮੇਂ ਭੀ ਕਰਤਾ ਹੋਕੇ ਕਰੇ ਹੈ।

**ਪੁਤ੍ਰ ਕਲਤ੍ਰ ਮੋਹੁ ਹੇਤੁ ਹੈ ਸਭ ਦੁਖ ਸਬਾਇਆ ॥ ੩ ॥**

ਇਸ ਜੀਵ ਕੋ ਪੁੱਤ੍ਰ ਕਾ ਭੀ ਮੋਹ ਹੈ ਕਲੱਤ੍ਰ ਇਸਤ੍ਰੀ ਕਾ ਭੀ ਹੇਤ ਹੈ ਪੁੱਤ੍ਰ ਕਾ ਮੋਹੁ ਭੀ ਸਭ ਦੁਖ ਰੂਪ ਹੈ ਔਰ ਕਲੱਤ੍ਰ ਕਾ ਹੇਤ ਭੀ ਸਬਾਇਆ ਦੁਖ ਰੂਪ ਹੈ ॥ ੩ ॥

ਸਲੋਕ ਮਹਲਾ ੨ ॥

ਤੇ ਰਤੇ ਮਨ ਮਾਹਿ ॥

ਤੇ ਪੁਰਸ਼ ਮਨ ਕਰਕੇ ਹੇ ਈਸ਼੍ਵਰ ਤੇਰੇ ਮੇਂ ਰਤੇ ਹੈਂ।

ਨਾਨਕ ਅੰਮ੍ਰਿਤੁ ਏਕ ਹੈ ॥

ਇਕ ਈਸ਼੍ਵਰ ਕਾ ਨਾਮ ਹੀ ਸੰਸਾਰ ਮੇਂ ਅੰਮ੍ਰਿਤੁ ਹੈ।

ਮਤਿ ਪੰਖੇਰੂ ਵਸਿ ਹੋਇ ॥ ੪ ॥

ਮਤੀ ਵਸਿਸ੍ਟ ਜੋ ਪੰਖੇਰੂ ਜੀਵ ਵਾ ਮਤਿ ਵਿਚੋਂ ਮਨ ਰੂਪੀ ਪੰਖੇਰੂ ਲੈਣਾ ॥ ੪ ॥

ਸਲੋਕ ਮਹਲਾ ੨ ॥

ਚੀਰੀ ਜਾਕੀ ਨਾ ਫਿਰੈ ਸਾਹਿਬੁ ਸੋ ਪਰਵਾਣ ॥

ਜਿਸ ਪ੍ਰਮੇਸ਼੍ਵਰ ਕੀ ਹੁਕਮ ਰੂਪ ਚੀਰੀ ਕਹੀਏ ਚਿੱਠੀ ਸੰਸਾਰ ਮੈਂ ਭੇਜੀ ਹੁਈ ਨਹੀਂ ਫਿਰਦੀ ਵਾ ਬੇਦਾ ਰੂਪੀ ਚਿੱਠੀ ਨਿਸਚੇ ਕਰਨੀ।

ਜਿਨਾ ਚੀਰੀ ਚਲਣਾ ਹਥਿ ਤਿਨਾ ਕਿਛੁ ਨਾਹਿ ॥

ਜਿਨ੍ਹਾਂ ਜੀਵਾਂ ਨੇ ਈਸ਼੍ਵਰ ਕੇ ਹੁਕਮ ਮੈਂ ਚਲਨਾ ਹੈ ਯਾਨੇ ਜੈਸੇ ਨੌਕਰ ਨੇ ਹੁਕਮ ਮੈਂ ਚਲਨ ਹੈ ਤੈਸੇ ਹੀ ਇਨ੍ਹਾਂ ਜੀਵਾਂ ਨੇ ਈਸ਼੍ਵਰ ਕੇ ਹੁਕਮ ਮੈਂ ਚਲਨਾ ਹੈ ਤਿਨ੍ਹਾਂ ਜੀਵਾਂ ਕੇ ਕੁਛ ਭੀ ਹਥ ਕਹੀਏ ਅਧੀਨ ਨਹੀਂ ਜੋ ਓਹ ਕਰੇ ਸੋ ਹੋਵੇ ਹੈ। ਦੂਤੀ-ਜਿਨ੍ਹਾਂ ਗੁਰਮੁਖਾਂ ਨੇ ਈਸ਼ਵਰ ਕੀ ਹੁਕਮ ਰੂਪੀ ਚੀਰੀ ਮੈਂ ਚਲਨਾ ਕੀਆ ਹੈ ਤਿਨ੍ਹਾਂ ਗੁਰਮੁਖਾਂ ਨੇ ਏਹ ਜਾਨਿਆ ਹੈ ਕਿ ਹਮਾਰੇ ਹਥ ਮੈਂ ਕੁਛ ਨਹੀਂ ਜੋ ਬਾਤ ਕਰੇ ਹੈ ਸੋ ਈਸ਼੍ਵਰ ਹੀ ਕਰੇ ਹੈ। ਤ੍ਰਿਤੀ-ਜਿਨ੍ਹਾਂ ਨੇ ਹੁਕਮ ਮੇਂ ਚਲਨਾ ਕੀਆ ਹੈ ਤਿਨਕੇ ਹਥ ਮੈਂ ਕੁਛ ਹੈ ਨਹੀਂ ਕਿੰ_ ਸਭ ਕੁਛ ਤਿਨਕੇ ਅਧੀਨ ਹੈ ਜੋ ਕੁਛ ਕਰਨਾ ਚਾਹੇਂ ਸੋ ਕਰ ਸਕਤੇ ਹੈਂ।

ਸਾਹਿਬ ਕਾ ਫੁਰਮਾਨੁ ਹੋਇ ਉਠੀ ਕਰਿ ਲੈ ਪਾਇ ॥

ਜਦੋਂ ਉਸ ਸਾਹਿਬ ਕਾ ਫੁਰਮਾਨ ਹੁਕਮ ਹੋਵੇਗਾ ਉਸ ਵਕਤ ਇਹ ਜੀਵ ਉਠਕੇ ਕਰਿ ਲੈ ਕਹੀਏ ਰਸਤੇ ਮੈਂ ਪਾਹਿ ਕਹੀਏ ਪੈ ਜਾਨਗੇ ਅਰਥਾਤ ਮ੍ਰਿਤੂ ਹੋ ਜਾਨਗੇ।

ਜੇਹਾ ਚੀਰੀ ਲਿਖਿਆ ਤੇਹਾ ਕਰਮ ਕਮਾਇ ॥ ੧ ॥

ਜੈਸਾ ਬੇਦ ਰੂਪੀ ਚੀਰੀ ਚਿੱਠੀ ਮੈਂ ਲਿਖਾ ਹੈ ਇਹ ਜੀਵ ਤੈਸਾ ਹੁਕਮ ਕਮਾਵੇ ਵਾ ਚੀਰੀ ਕਾ ਅਰਥ ਕਿਆ ਹੁਕਮ ਇਹ ਹੁਕਮ ਜੈਸਾ ਲਿਖਾ ਹੈ ਤੈਸਾ ਹੀ ਕਮਾਵੇ ॥ ੧ ।

ਮਹਲਾ ੨ ॥

ਸੇਈ ਪੋਤੇਦਾਰ ॥

ਓਹੀ ਪੋਤੇ ਕਹੀਏ ਖਜ਼ਾਨੇ ਕੇ ਰਖਨੇ ਵਾਲੇ ਹੂਏ ਹੈਂ।

ਕੁੰਜੀ ਜਿਨ ਕਉ ਦਿਤੀਆ ਤਿਨਾ ਮਿਲੇ ਭੰਡਾਰ ॥

ਜਿਨ੍ਹਾਂ ਕੋ ਬ੍ਰਹਮ ਵਿਦਿਆ ਰੂਪੀ ਕੁੰਜੀ ਦਿਤੀ ਹੈ ਤਿਨ੍ਹਾਂ ਕੋ ਹੀ ਅਗੇ ਭੰਡਾਰੇ ਸੁਭ ਗੁਣਾ ਕੇ ਮਿਲੇ ਹੈਂ ਵਾ ਜਿਨ੍ਹਾਂ ਗੁਰਾਂ ਕੋ ਈਸ਼ਵਰ ਨੇ ਕੁੰਜੀ ਦਿਤੀ ਹੈ ਤਿਨ੍ਹਾਂ ਗੁਰਾਂ ਦ੍ਵਾਰੇ ਭੰਡਾਰੇ ਮਿਲਤੇ ਹੈਂ।

ਜਹ ਭੰਡਾਰੀ ਹੂ ਗੁਣ ਨਿਕਲਹਿ ॥ ੫ ॥

ਜਿਸਕੇ ਅੰਤਹ ਕਰਨ ਰੂਪੀ ਭੰਡਾਰੇ ਸੇ ਸੁਭ ਗੁਨ ਨਿਕਲਤੇ ਹੈਂ ॥ ੫ ॥

ਮਹਲਾ ੧ ਸਲੋਕ ॥

ਸਿੱਖਾਂ ਨੇ ਬੇਨਤੀ ਕੀਤੀ ਹੇ ਸਤਿਗੁਰੋ ਈਸ਼੍ਵਰ ਕੇ ਪਰਉਪਕਾਰ ਗੁਣਾਂ ਨਾਲ ਇਸ ਜੀਵ ਕੇ ਗੁਨ ਪੁਜ ਸਕਤੇ ਹੋਨਗੇ? ਤਿਸ ਪਰ ਮਹਾਰਾਜ ਕਹੇ ਹੈਂ ਕਿ ਨਹੀਂ ਪੁਜ ਸਕਤੇ। ਯਥਾ:-

ਨਾਨਕ ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ ॥
ਇਕਸੁ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ ॥

ਅੰਨ੍ਯ-ਜੇਕਰ ਈਸ਼੍ਵਰ ਕੇ ਇਕ ਭੀ ਪਰਉਪਕਾਰ ਕੇ ਪਿਛੇ ਜੀਵ ਕੇ ਗੁਨ ਪਾਕੇ ਤਕੜੀ ਮੇਂ ਤੋਲ ਕੇ ਤੋਲੀਏ ਤਾਂ ਹੋਰ ਤਾਂ ਕਿਆ ਈਸ਼੍ਵਰ ਕੇ ਇਕ ਭੀ ਬੋਲ ਕਹੀਏ ਪਰਉਪਕਾਰ ਨਾਲ ਇਹ ਜੀਵ ਨਹੀਂ ਪੁਜ ਸਕਤਾ ਜੇਕਰ ਪੂਰੇ ਨਾਲ ਆਪਨੇ ਆਪਕੋ ਪੂਰਾ ਕਰਕੇ ਮਿਲਨਾ ਚਾਹੇ ਤਾਂ ਨਹੀਂ ਮਿਲ ਸਕਤਾ ਯਥਾ ਕਹਾ ਹੈ-"ਜਿਨ ਦੀਆ ਤੁਧੁ ਪਵਨ ਅਮੋਲਾ। ਜਿਨ ਦੀਆ ਤੁਧੁ ਨੀਰ ਨਿਰਮੋਲਾ" ਤਾਤਪ੍ਰਯ ਕਯਾ ਜੋ ਈਸ਼੍ਵਰ ਨੇ ਇਸਕੋ ਸ਼ਰੀਰ ਦੀਆ ਹੈ ਉਸਕੇ ਇਕ ਭੀ ਅੰਗ ਨਾਲ ਇਹ ਨਹੀਂ ਪੁਜ ਸਕਤਾ ਇਕ ਅੰਗ ਭੀ ਸ਼ਰੀਰ ਕਾ ਨਿਰਮੋਲ ਹੈ। ਕਿਉਂ ਨਹੀਂ ਪੁਜ ਸਕਤਾ? ਇਸਮੇਂ ਔਰ ਕਾਰਨ ਵਿਚ ਹੀ ਕਹਿਤੇ ਹੈਂ:-

ਵਡਾ ਆਖਣੁ ਭਾਰਾ ਤੋਲ ॥ ਹੋਰ ਹਉਲੀ ਮਤੀ ਹਉਲੇ ਬੋਲ ॥

ਉਸ ਈਸ਼੍ਵਰ ਕੇ ਪਰਉਪਕਾਰਾਂ ਕਾ ਆਖਨਾ ਹੀ ਵਡਾ ਹੈ ਯਾਨੇ ਇਤਨੇ ਪਰਉਪਕਾਰ ਕੀਏ ਹੈਂ ਜੋ ਆਖੇ ਨਹੀਂ ਜਾਂਦੇ ਔਰ ਉਸਕਾ ਤੋਲਨਾ ਯਾਨੇ ਵਿਚਾਰਨਾਂ ਭੀ ਭਾਰਾ ਹੈ ਕਿਉਂ ਕਰ ਹੋਰ ਜੋ ਜੀਵ ਹੈਂ ਇਨਕੀ ਮਤੀ ਭੀ ਹਉਲੀ ਤੁਛ ਹੈ ਔਰ ਇਨਕੇ ਬੋਲ ਭੀ ਹਉਲੇ ਹੈਂ ਯਾਨੇ ਤਾਕਤ ਵਾਲੇ ਨਹੀਂ।

ਧਰਤੀ ਪਾਣੀ ਪਰਬਤ ਭਾਰੁ ॥ ਕਿਉ ਕੰਡੈ ਤੋਲੈ ਸੁਨਿਆਰੁ ॥
ਤੋਲਾ ਮਾਸਾ ਰਤਕ ਪਾਇ ॥ ਨਾਨਕ ਪੁਛਿਆ ਦੇਹਿ ਪੁਜਾਇ ॥

ਜੈਸੇ ਧਰਤੀ ਪਾਨੀ ਪਰਬਤ ਔਰ ਭਾਰ ਕਹੀਏ ਬਨਾਸਪਤੀ ਅਠਾਰਾਂ ਭਾਰ ਇਤਿ ਆਦਕ ਕੋ ਤੋਲਾ ਮਾਸਾ ਰਤਕ ਪਾਕੇ ਸੁਨਿਆਰਾ ਕੈਸੇ ਤੋਲ ਸਕੇ ਹੈ ਕਿੰਤੂ ਨਹੀਂ ਤੋਲ ਸਕਤਾ ਇਸੀ ਪ੍ਰਕਾਰ ਜਿਸ ਈਸ਼੍ਵਰ ਕੇ ਧਰਤੀ ਪਾਨੀ ਪਰਬਤ ਇਤਿਆਦੀ ਚੀਜ਼ਾਂ ਭਾਸ ਕਹੀਏ ਆਸਰੇ ਵਿਚ ਹੈਂ ਵਾ ਭਾਰ ਕਹੀਏ ਬਨਾਸਪਤੀ ਇਤਿਆਦੀ ਬਨਾਏ ਹੂਏ ਹੈਂ ਜਿਸਕੇ ਪ੍ਰਤੱਖ ਸੁਨਾਰਾ ਪ੍ਰਤੱਖ ਹੀ ਤੋਲਾ ਮਾਸਾ ਰਤਕ ਕੋ ਪਾਕੇ ਕੈਸੇ ਕੰਡੇ ਕਰਕੇ ਤੋਲ ਉਪਕਾਰ ਤੋਲ ਸਕਤਾ ਹੈ ਕਿੰਤੂ ਨਹੀਂ ਤੋਲ ਸਕਤਾ ਵਾ ਅੰਤ੍ਰੀਵ ਵੇਦਾਂ ਰੂਪੀ ਤੋਲਾ ਸ਼ਾਸਤ੍ਰਾਂ ਰੂਪੀ ਮਾਸਾ ਸਿੰਮ੍ਰਤੀਆਂ ਰੂਪੀ ਰਤਕ ਪਾਕੇ ਪੰਡਤ ਰੂਪੀ ਸੁਨਾਰਾ ਬੁਧੀ ਰੂਪੀ ਤੱਕੜੀ ਮੈਂ ਪਾਕੇ ਵਿਚਾਰ ਰੂਪੀ ਕੰਡੇ ਕਰਕੇ ਕੈਸੇ ਈਸ਼੍ਵਰ ਕੇ ਗੁਨ ਉਪਕਾਰ ਤੋਲ ਸਕਤਾ ਹੈ ਕਿੰਤੂ ਨਹੀਂ ਜੇਕਰ ਹਮ ਪੁਛੀਏ ਤਾਂ ਪੁਜਾਇ ਦੇਵੇਗਾ ਯਾਨੇ ਕਹਿ ਦੇਵੇਗਾ ਇੰਦ ਰੂਪ ਕਰਕੇ ਕਿ ਇਤਨੇ ਈਸ਼੍ਵਰ ਕੇ ਉਪਕਾਰ ਹੈਂ। ਕਿੰਤੂ ਨਹੀਂ ਜੇਕਰ ਕਹੇ ਮੈਂ ਪੁਜਾਇ ਦੇਵਾਂਗਾ।

ਮੂਰਖ ਅੰਧਿਆ ਅੰਧੀ ਧਾਤੁ ॥

ਉਸ ਅੰਧੇ ਮੂਰਖ ਕੀ ਧਾਤ ਧਾਵਨੀ ਭੀ ਅੰਧੀ ਹੈ।

ਦੁਤੀ ਅਰਥ ਪ੍ਰਸ਼ਨ ਕੀਆ ਇਹ ਜੀਵ ਉਸਮੇਂ ਅਭੇਦ ਕੈਸੇ ਹੋਵੇ? ਤਿਸ ਪਰ ਉੱਤ੍ਰ ਆਦਸੇ ਹੀ-(ਨਾਨਕ ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ। ਇਕਸੁ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ) ਜੇਕਰ ਜੀਉ ਕਹੀਏ ਜੀਵਤ ਭਾਵ ਕੋ ਪਿਛੇ ਪਾਈਏ ਯਾਨੇ ਤਯਾਗ ਦਈਏ ਤਾਂ ਇਹ ਜੀਵ ਈਸ਼੍ਵਰ ਕੇ ਤੋਲ ਨਾਲ ਤੁਲਦਾ ਹ ਯਾਨੇ ਅਭੇਦ ਹੋ ਜਾਤਾ ਹੈ। ਇਸ ਪ੍ਰਕਾਰ ਜੇਹੜੇ ਪੂਰੇ ਨਾਲ ਅਪਨੇ ਆਪਕੋ ਪੂਰਾ ਕਰਕੇ ਮਿਲੇ ਹੈਂ ਉਨ੍ਹਾਂ ਮਹਾਤਮਾਂ ਕੇ ਇਕ ਭੀ ਬੋਲ ਕੋ ਯਾਨੇ ਬਚਨ ਕੋ ਇਹ ਮਨਮੁਖ ਜੀਵ ਨਹੀਂ ਪੁਜ ਸਕਤਾ। (ਵਡਾ ਆਖਣੁ ਭਾਰਾ ਤੋਲ) ਉਸ ਮਹਾਤਮਾ ਕੇ

ਜਸ ਕਾ ਆਖਨਾ ਵੱਡਾ ਹੈ ਯਥਾ- "ਸੁਸੰ ਬੇਦ ਨਹਿ ਕਹਿ ਸਕੇ" ਉਸ ਮਹਾਤਮਾ ਕਾ ਤੋਲਨਾ ਯਾਨੇ ਵਿਚਾਰਨਾ ਭੀ ਭਾਰਾ ਹੈ ਯਥਾ-"ਸਾਧ ਕੀ ਮਹਿਮਾ ਬੇਦ ਨ ਜਾਨਹਿ" (ਹੋਰ ਹਉਲੀ ਮਤੀ ਹਉਲੇ ਬੋਲ) ਮਹਾਤਮਾ ਬਿਨਾ ਹੋਰ ਜੀਵਾਂ ਕੀਆਂ ਮਤੀਆਂ ਭੀ ਹਉਲੀਆਂ ਹੈਂ ਔਰ ਇਨਕੇ ਬੋਲ ਭੀ ਹਉਲੇ ਹੈਂ। (ਧਰਤੀ ਪਾਣੀ ਪਰਬਤ ਭਾਰੁ) ਉਨ੍ਹਾਂ ਨੇ ਧਰਤੀ ਵਿਚੋਂ ਖਿਮਾ ਗ੍ਰਹਣ ਕੀਤੀ ਹੈ ਪਾਨੀ ਵਿਚੋਂ ਸੀਤਲਤਾ ਗ੍ਰਹਿਣ ਕੀਤੀ ਹੈ ਪਰਬਤ ਕੇ ਭਾਰ ਵਤ ਕਿਆ ਕੁਵੱਸੁ ਅਪਨੇ ਆਪਕੋ ਨਿਸਚੇ ਕੀਆ ਹੈ। (ਕਿਉ ਕੰਡੈ ਤੋਲੇ ਸੁਨਿਆਰੁ) (ਤੋਲਾ ਮਾਸਾ ਰਤਕ ਪਾਇ) ਓਹ ਪੰਡਤ ਰੂਪੀ ਸੁਨਾਰਾ ਬੇਦਾਂ ਰੂਪੀ ਤੋਲਾ ਪਾਕੇ ਸ਼ਾਸਤ੍ਰਾਂ ਰੂਪੀ ਮਾਸਾ ਸਿੰਮ੍ਰਤੀਆਂ ਰੂਪੀ ਰਤਕ ਪਾਕੇ ਬੁਧੀ ਰੂਪੀ ਤੱਕੜੀ ਮੇਂ ਵਿਚਾਰ ਰੂਪੀ ਕੰਡੇ ਕਰਕੇ ਕੈਸੇ ਮਹਾਤਮਾਂ ਕੇ ਗੁਣਾਂ ਕੋ ਤੋਲ ਸਕਤਾ ਹੈ ਕਿੰਤੂ ਨਹੀਂ। (ਨਾਨਕ ਪੁਛਿਆ ਦੇਇ ਪੁਜਾਇ) (ਮੂਰਖ ਅੰਧਿਆ ਅੰਧੀ ਧਾਤੁ) ਜੇਕਰ ਹਮ ਪੁਛਾਏ ਤਾਂ ਮਹਾਤਮਾ ਕੇ ਗੁਣਾਂ ਕੋ ਪੁਜਾਇ ਦੇਵੇਗਾ ਕਿੰਤੂ ਨਹੀਂ ਇਸਤੇ ਕਹਾ ਹੈ "ਸਾਧ ਕੀ ਮਹਿਮਾ ਬੇਦ ਨ ਜਾਨਹਿ" ਜੇਕਰ ਹਠ ਕਰਕੇ ਕਹੇ ਉਸ ਮੂਰਖ ਅੰਧੇ ਕੀ ਧਾਵਨੀ ਭੀ ਅੰਧੀ ਹੈ।

## ਕਹਿ ਕਹਿ ਕਹਣ ਕਹਾਇਨਿ ਆਪੁ ॥ ੧ ॥

ਕਹੇ ਹੂਏ ਜੋ ਕਹਿਨ ਅਖਿਆਣਾਂ ਤਿਨਕੋ ਕਹੇ ਕਥਨ ਕਰਕੇ ਯਾਨੇ ਪੜ੍ਹ ਸੁਣਕੇ ਅਪਨੇ ਆਪਕੋ ਵਡ ਕਹਾਇਨ ਇਸਤੇ ਤਰ ਨਹੀਂ ਸਕਤਾ ॥ ੧ ॥

## ਮਹਲਾ ੧ ॥

## ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ ॥

ਈਸ਼ਵਰ ਕਾ ਨਾਮ ਆਖਨਾ ਭੀ ਅਉਖਾ ਹੈ ਕੰਨਾਂ ਸੇ ਸੁਣਨਾ ਭੀ ਅਉਖਾ ਹੈ ਜੇ ਕਰ ਆਖੀਏ ਤਾਂ ਨਹੀਂ ਆਖਯਾ ਜਾਪੀ ਕਹੀਏ ਜਾਂਦਾ।

## ਇਕੇ ਆਖਿ ਆਖਹਿ ਸਬਦ ਭਾਖਹਿ ਅਰਧ ਉਰਧ ਦਿਨੁ ਰਾਤਿ ॥

ਇਕ ਜੀਵ ਆਖ ਕਹੀਏ ਮੁਖ ਦ੍ਵਾਰਾ ਵਾ ਅਖਿਆਣਾਂ ਦ੍ਵਾਰਾ ਆਖਦੇ ਹੈਂ ਇਕ ਪੁਰਸ਼ ਸ਼ਬਦ ਕਹੀਏ ਬੇਦ ਕੋ ਭਾਖਤੇ ਹੈਂ ਅਰਧ ਉਰਧ ਮੈਂ ਪੂਰਨ ਜਾਣਕੇ ਦਿਨ ਰਾਤ।

## ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪ ਨਾ ਜਾਤਿ ॥

ਜੇ ਕਰ ਓਹ ਈਸ਼ਰ ਕਿਹੁ ਕਹੀਏ ਕੁਝ ਵਸਤੂ ਹੋਵੇ ਤਾਂ ਕਿਹੁ ਕਹੀਏ ਕਿਸੀ ਕੋ ਦਿਸੇ ਉਸਕਾ ਤਾਂ ਰੂਪ ਜਾਤੀ ਜਾਨੀ ਨਹੀਂ ਜਾਤੀ।

## ਘਟਿ ਅਉ ਘਟਿ ਘਟਿ ਥਾਪਿ ॥ ੬ ॥

ਅਉ ਕਹੀਏ ਕਠਨ ਜੋ ਘਾਟ ਹੈਂ ਔਰ ਸੁਘਟ ਜੋ ਘਾਟ ਹੈ ਪ੍ਰਤਖ ਵਾ ਅਉਘਟ ਜੜ ਸੁਘਟ ਘਟ ਚੇਤਨ ਸਭ ਥਾਪੇ ਹੈਂ ॥ ੬ ॥

## ਮਹਲਾ ੧ ਸਲੋਕ ॥

ਸਿੱਖਾਂ ਨੇ ਬੇਨਤੀ ਕੀਤੀ ਜੋ ਨਿਗੁਰੇ ਹੈਂ ਯਾਨੇ ਗੁਰਾਂ ਕੋ ਜਿਨ੍ਹਾਂ ਨੇ ਗੋਪਿਆ ਹੈ ਤਿਨਕੀ ਨਿਗੁਰੇ ਪਨੇ ਦੀ ਜੂਠ ਰਾਗ ਗੌਨ ਕਰਨੇ ਤੇ ਬੇਦ ਪੜਨੇ ਸੇ ਦੂਰ ਹੋ ਜਾਤੀ ਹੋਵੇਗੀ? ਤਿਸ ਪਰ ਮਹਾਰਾਜ ਕਹੇ ਹੈਂ:-

## ਜੂਠਿ ਨ ਰਾਗੀਂ ਜੂਠਿ ਨ ਵੇਦੀ ॥

ਰਾਗੀਂ ਕਹੀਏ ਰਾਗ ਕੇ ਗੌਨ ਕਰਨੇ ਸੇ ਭੀ ਗੁਰ ਗੋਪਨੇ ਰੂਪੀ ਯਾਨੇ ਨਿਗੁਰੇ ਪਨੇ ਰੂਪੀ ਜੂਠ ਅਪਵਿੱਤ੍ਰਤਾਈ ਨਹੀਂ ਉਤ੍ਰਦੀ ਔਰ ਵੇਦ ਪੜ੍ਹਨੇ ਸੇ ਭੀ ਨਿਗੁਰੇ ਪਨੇ ਰੂਪੀ ਜੂਠ ਨਹੀਂ ਉਤਰਦੀ।

## ਜੂਠਿ ਨ ਚੰਦੁ ਸੂਰਜੁ ਕੀ ਭੇਈ ॥

ਚੰਦ ਸੂਰਜ ਕੇ ਬ੍ਰਤੋਂ ਦੇ ਭੇਦੋਂ ਕਰਕੇ ਭੀ ਜੂਠ ਅਪਵਿਤ੍ਰਤਾ ਨਹੀਂ ਉਤਰਦੀ ਵਾ ਚੰਦ ਸੂਰਜ ਕਹੀਏ ਇੜ੍ਹਾ ਪਿੰਗੁਲਾ ਕੇ ਭੇਦ ਕਰਕੇ।

## ਜੂਠਿ ਨ ਅੰਨੀ ਜੂਠਿ ਨ ਪਾਣੀ ॥

ਅੰਨ ਦਾਨ ਕਰਨੇ ਸੇ ਭੀ ਜੂਠ ਨਹੀਂ ਦੂਰ ਹੋਤੀ ਵਾ ਅੰਨ ਬਹੁਤਾ ਛਕਣੇ ਕਰਕੇ।

## ਨਾਈ ॥

ਨਾਈ ਕਹੀਏ ਵਡਿਆਈ ਕਰਕੇ ਯਾਨੇ ਆਪ ਭੀ ਵਡਿਆਈ ਕਰੇ ਔਰ ਭੀ ਕੋਈ ਵਡਿਆਈ ਕਰੇ ਵਾ ਨਾਈ ਇਸ਼ਨਾਨ ਕਰਨੇ ਤੇ ਵਾ ਨਾਮ ਜਪਣੇ ਸੇ ਭੀ ਜੂਠ ਨਹੀਂ ਉਤ੍ਰਦੀ ਨਿਗੁਰੇ ਕਾ ਨਾਮ ਭੀ ਜਪਿਆ ਨਿਸਫਲ ਹੈ।

## ਜੂਠਿ ਨ ਮੀਹ ਵਰਿਐ ਸਭ ਥਾਈ ॥

ਮੀਹ ਕੀ ਨਿਆਈਂ ਭਾਵੇਂ ਸਭ ਥਾਈਂ ਦਾਨ ਕਰਨਾ ਬਰਸੇ ਵਾ ਭਾਵੇਂ ਸਭ ਥਾਈਂ ਮੀਂਹ ਵਰਸੇ ਤੌ ਭੀ ਜੂਠ ਨਹੀਂ ਉਤ੍ਰਦੀ।

## ਜੂਠਿ ਨ ਧਰਤੀ ਜੂਠਿ ਨ ਪਾਣੀ ॥

ਧਰਤੀ ਵੀ ਭਾਵੇਂ ਦਾਨ ਕਰ ਦੇਵੇ ਵਾ ਧਰਤੀ ਵਿਚ ਭਾਵੇਂ ਗੁਫਾ ਬਨਾ ਲੇਵੇ ਪਾਨੀ ਕਹੀਏ ਜਲ ਧਾਰਾ ਕਰਨੇ ਸੇ ਵਾ ਪਾਨੀ ਕੀਆਂ ਭਾਵੇਂ ਛਬੀਲਾਂ ਭੀ ਲਗਾ ਦੇਵੇ ਤੌ ਭੀ ਜੂਠ ਨਹੀਂ ਉਤ੍ਰਦੀ।

## ਜੂਠਿ ਨ ਪਉਣੇ ਮਾਹਿ ਸਮਾਣੀ ॥

ਪਉਣੇ ਮਾਹਿ ਸਮਾਣੀ ਕਿਆ ਪ੍ਰਾਨਾਯਾਮ ਕਰੇ ਵਾ ਪਉਣੇ ਮਾਹਿ ਸਮਾਣੀ ਕਿਆ ਵਾਯੂ ਭਖਨ ਕਰੇ ਤੌ ਭੀ ਜੂਠ ਨਹੀਂ ਦੂਰ ਹੋਤੀ।

## ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥ ਮੁਹਿ ਫੇਰਿਐ ਮੁਹੁ ਜੂਠਾ ਹੋਇ ॥ ੧ ॥

ਨਿਗੁਰੇ ਕੋ ਤਾਂ ਕੋਈ ਭੀ ਗੁਨ ਨਹੀਂ ਮਿਲਦਾ ਵਾ ਇਹ ਜੋ ਪੂਰਬ ਚੀਜ਼ਾਂ ਕਹੀਆਂ ਹੈ ਇਨ੍ਹਾਂ ਵਿਚੋਂ ਨਿਗੁਰੇ ਕੋ ਤਾਂ ਕੋਈ ਭੀ ਗੁਨ ਨਹੀਂ ਕਰ ਸਕਤੀ ਯਾਨੇ ਅਸਰ ਨਹੀਂ ਕਰ ਸਕਤੀ। ਨਿਗੁਰੇ ਤ੍ਰਫ ਮੁਖ ਫੇਰਨੇ ਤੇ ਮੁਖ ਭੀ ਜੂਠਾ ਹੋ ਜਾਤਾ ਹੈ ਵਾ ਮੁਖ ਮੇਂ ਜੂਠੇ ਹੀ ਟੁਕੜੇ ਹੋਤੇ ਹੈਂ ਵਾ ਗੁਰਾਂ ਤ੍ਰਫੋਂ ਮੁਖ ਫੇਰਨੇ ਤੇ ਨਿਗੁਰੇ ਕਾ ਮੂੰਹ ਜੂਠਾ ਹੋ ਰਿਹਾ ਹੈ॥੧॥

## ਮਹਲਾ ੧ ॥

ਪ੍ਰਸ਼ਨ—ਆਪ ਨੇ ਪੂਰਬ ਕਹਾ ਗੁਰਾਂ ਤ੍ਰਫੋਂ ਮੂੰਹ ਫੇਰਨੇ ਤੇ ਮੁਖ ਜੂਠਾ ਹੋ ਗਯਾ ਪਰੰਤੂ ਜੇਕਰ ਮੁਖ ਮੇਂ ਜਲ ਕੀ ਚੁਲੀ ਲੈਕਰ ਡੋਲ ਦੇਵੇ ਤਬ ਤਾਂ ਪਵਿਤ੍ਰ ਹੋ ਜਾਵੇਗਾ ? ਉੱਤ੍ਰ—ਨਹੀਂ ਏਹ ਬਾਤ ਸੰਭਵ ਹੈ। ਕੈਸੇ ? ਸੁਨੋ:—ਅਬ ਅਸਾਧਾਰਨ ਧਰਮ ਭਿੰਨ ਭਿੰਨ ਸਭ ਕਾ ਕਹੇ ਹੈਂ:—

## ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥

ਸਤਿਗੁਰ ਦੇਵ ਜੀ ਕਹੇ ਹੈਂ ਏਹ ਅੰਤ੍ਰੀਵ ਚੁਲੀਆਂ ਸੁਚੀਆਂ ਹੈਂ ਜੇਕਰ ਇਨਕੋ ਕੋਈ ਭਰਨ ਜਾਨੇ ਯਾਨੇ ਗ੍ਰਹਿਨ ਕਰਨਾ ਜਾਨੇ। ਕੌਨਸੀਆਂ ਸੁਚੀਆਂ ਚੁਲੀਆਂ ? ਅਗੇ ਕਹੇ ਹੈਂ:—

## ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥

ਸੁਰਤੇ ਕਹੀਏ ਬੇਦ ਪਾਠੀ ਕੀ ਵਾ ਪ੍ਰੀਤੀ ਵਾਲੇ ਕੀ ਚੁਲੀ ਕਿਆ ਹੈ ਜੋ ਸਰੂਪ ਦਾ ਗਯਾਨ ਹੋਣਾ ਯਾਨੇ ਗਯਾਨ ਰੂਪੀ ਚੁਲੀ ਡੋਲੇ। ਜੋਗੀ ਜਿਤਇੰਦ੍ਰੇ ਹੋਵੇ ਇਹ ਜੋਗੀ ਕੀ ਚੁਲੀ ਹੈ।

ਗਿਰਹੀ ਕਾ ਸਤ ਦਾਨ ॥

ਗਿਰਹੀ :ਕੀ ਭੁਲੀ ਏਹ ਹੈ ਜੋ ਸਤ ਨਿਸਚੇ ਕਰਕੇ ਸਭ ਕੋ ਦਾਨ ਦੇਣਾ।

ਪੜਿਆਂ ਸਚ ਧਿਆਨ ॥

ਪੜਿਆਂ ਕੀ ਭੁਲੀ ਕੌਨ ਹੈ ਜੋ ਸਚੇ ਮੈਂ ਧਯਾਨ ਲਗਾਵਨਾ।

ਪਾਣੀ ਚਿਤੁ ਨ ਧੋਪਈ ਮੁਖ ਪੀਤੈ ਤਿਖ ਜਾਇ।

ਪਾਣੀ ਪਿਤਾ ਜਗਤ ਦਾ ਫਿਰਿ ਪਾਣੀ ਸਭੁ ਖਾਇ ॥ ੭॥

ਪਾਨੀ ਮੈਂ ਇਤਨੀ ਸਮਰਥਾ ਤਾਂ ਹੈ ਮੁਖ ਮੈਂ ਪਾਨ ਕਰੀਏ ਤ੍ਰਿਖਾ ਚਲੀ ਜਾਤੀ ਹੈ ਦੂਜਾ ਪਾਨੀ ਹੀ ਜਗਤ ਕਾ ਪਿਤਾ ਹੈ ਫਿਰ ਪਾਨੀ ਹੀ ਮਹਾਂ ਪ੍ਰਲੈ ਮੈਂ ਸਭ ਕੋ ਖਾਤਾ ਹੈ ਪਰੰਤੂ ਪਾਨੀ ਮੈਂ ਇਤਨੀ ਸਮਰਥਾ ਨਹੀਂ ਕਿ ਮੈਂ ਨਿਗੁਰੇ ਕੀ ਚਿਤ ਦੀ ਮੈਲ ਧੋਇ ਦੇਵੇ ਯਾਨੇ ਪਾਨੀ ਚਿਤ ਕੋ ਸੁਧ ਨਹੀਂ ਕਰ ਸਕਤਾ॥ ੭॥

ਪੜਿ ਪੜਿ ਕਰਹਿ ਪੁਕਾਰ ॥

ਨਰਕਾਂ ਮੈਂ ਪੜਿ ਪੜਿ ਕਹੀਏ ਪੈ ਪੈਕੇ ਪਕਾਰਾਂ ਕਰਨਗੇ ਵਾ ਪੜ ਪੜਾ ਕੇ ਭੀ ਭਾਵੇਂ ਪੁਕਾਰਾਂ ਕਰ ਲੇਵੇਂ।

ਦੁਖ ਕੀਆ ਪੰਡਾ ਖੁਲੀਆਂ ॥

ਜਬ ਬੈਠਕੇ ਵਿਚਾਰ ਕੀਆ ਇਸ ਸੰਸਾਰ ਕਾ ਤਬ ਸੁਖ ਨਜ਼ਰ ਨ ਆਯਾ ਦੁਖ ਦੀਆਂ ਹੀ ਪੰਡਾਂ ਨਿਕਲੀਆਂ।

ਦੁਖਿ ਵਿਚਿ ਜੀਉ ਜਲਾਇਆ ॥

ਦੁਖ ਹੀ ਵਿਚ ਇਹ ਜੀਵ ਜਲਾਇਆ ਨਰਕ ਅਗਨੀ ਮੈਂ ਵਾ ਉਦਰ ਮੈਂ।

ਦੁਖੁ ਕੀਆ ਅਗੀ ਮਾਰੀਅਹਿ ਭੀ ਦੁਖ ਦਾਰੂ ਹੋਇ ॥

ਜੈਸੇ ਗਰਮੀ ਕੋ ਗਰਮੀ ਹੀ ਮਾਰੇ ਹੈ ਤੈਸੇ ਹੀ ਦੁਖ ਦੀਆਂ ਅੱਗਾਂ ਕੌਨ ਕਾਮਾਦਕ ਇਹ ਤਾਂ ਮਾਰੀਆਂ ਜਾਤੀਆਂ ਹੈਂ ਭੀ ਇਨ ਕੇ ਮਾਰਨੇ ਕੋ ਜਪ ਤਪ ਰੂਪੀ ਦੁਖ ਹੀ ਦਾਰੂ ਹੋਵੇ ਹੈ, ਯਥਾ-"ਜਪ ਤਪ ਕਾ ਬੰਧ ਬੇੜਲਾ।"

ਮਹਲਾ ੧ ॥

ਨਾਨਕ ਦੁਨੀਆ ਭਸ ਰੰਗ ਭਸਹੂ ਭਸ ਖੇਹ ॥

ਦੁਨੀਆ ਕਾ ਰੰਗ ਕਹੀਏ ਅਨੰਦ ਭਸ ਸੁਆਹ ਰੂਪ ਹੈ। ਕੈਸਾ? ਪਿਛੇ ਭੀ ਭਸ ਰੂਪ ਥਾ ਅਬ ਭੀ ਭਸ ਰੂਪ ਹੈ ਆਗੇ ਕੋ ਭੀ ਖੇਹ ਰੂਪ ਹੈ।

ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ ॥

ਭਸੋ ਭਸ ਕਮਾਵਨੀ ਕਹੀਏ ਪਾਪ ਹੀ ਪਾਪ ਕਮਾਇ ਰਹਾ ਹੈ ਭੀ ਬਹੁੜੋ ਦੇਹ ਵਿਸ਼ਿਆਂ ਰੂਪੀ ਭਸ ਨਾਲ ਭਰੀਏ।

ਭਸ ਭਰਿਆ ਜਾਇ ॥

ਲਾਨਤਾ ਰੂਪੀ ਭਸੂ ਨਾਲ ਭਰਿਆ ਜਾਤਾ ਹੈ।

ਹੋਰ ਦਸੂਣੀ ਪਾਇ ॥ ੮ ॥

ਕਹਿਣਗੇ ਹੋਰ ਮਾਰੋ ਇਸ ਤੇ ਹੋਰ ਦਸ ਗੁਨਾਂ ਮਾਰ ਪਵੇਗੀ॥ ੮ ॥

ਮਹਲਾ ੧ ਸਲੋਕ ॥

ਘਰਿ ਨਾਰਾਇਨ ਸਭਾ ਨਾਲਿ।

ਕੋਈ ਬ੍ਰਹਮਨ ਠਾਕੁਰ ਪੂਜਾ ਕਰਦਾ ਥਾ। ਤਿਸ ਪ੍ਰਤੀ ਉਪਦੇਸ਼ ਦੇਵੇ ਹੈਂ ਪਖੰਡੀ ਕੀ ਨਸ਼ੇਧੀ ਲੀਏ:-

ਘਰ ਮੇਂ ਨਾਰਾਇਨ ਕਹੀਏ ਠਾਕੁਰ ਜੀ ਹੈਂ ਸਭਾ ਨਾਲ ਹੈ ਨੰਦਸੁਨੰਦ ਕੀ ਪਾਰਖਦ।

**ਕੁੰਗੂ ॥**

ਕੇਸਰ।

**ਮਾਨੂਆ ਮੰਗਿ ਮੰਗਿ ਪੈਨੈ ਖਾਇ ॥**

ਮਾਨੂਆਂ ਕਹੀਏ ਮਨੁਖਾਂ ਕੋ ਮੰਗ ਮੰਗ ਕੇ ਪੈਹਰਦਾ ਖਾਂਦਾ ਹੈ ਠਾਕੁਰ ਪਾਸੋਂ ਨਹੀਂ ਮਾਂਗਤਾ।

**ਅੰਧੀ ਕੰਮੀ ਅੰਧ ਸਜਾਇ ॥**

ਇਹ ਠਾਕੁਰ ਪੂਜਾ ਅੰਧੇ ਕੰਮ ਹੈਂ ਇਸ ਕਰਕੇ ਅੰਧਿਆਂ ਕੋ ਸਜ਼ਾ ਮਿਲਤੀ ਹੈ।

**ਭੁਖਿਆਂ ਦੇਇ ਨ ਮਰਦਿਆਂ ਰਖੈ ॥**

ਓਹੁ ਠਾਕੁਰ ਭੁੱਖਿਆਂ ਕੋ ਦੇਤੇ ਨਹੀਂ ਮਰਦਿਆਂ ਕੋ ਰਖਤੇ ਨਹੀਂ।

**ਅੰਧਾ ਝਗੜਾ ਅੰਧੀ ਸਥੈ ॥**

ਅੰਧਾ ਝਗੜਾ ਹੈ ਜੋ ਇਨ ਕੀ ਪੂਜਾ ਕਰਨੀ ਅੰਧਾ ਸਥ ਹੈ ਨੰਦ ਸੁਨੰਦ ਕੀ ਸਭਾ।

**ਮਹਲਾ ੧ ॥**

**ਸਭਿ ਸੁਰਤੀ ਜੋਗਾ ਸਭ ॥**

ਸਭੇ ਸੁਰਤੀ ਕਹੀਏ ਗਜਾਤਗੋਜ ਵਾ ਪ੍ਰੀਤੀ ਵਾਲੇ ਵਾ ਬੇਦਪਾਠੀ ਸਭੇ ਜਗ ਤੇ ਸਭ ਜੋਗੀ ਇਤਿ ਆਦਕ ਜੋ ਗਿਨਤੀ ਹੈ ਸ਼ਬਦ ਮੈਂ ਸੋ ਸਾਰੀ ਕਾ ਤਾਤਪਰਜ ਯੋਹ ਹੈ।

**ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥**

ਓਹੁ ਈਸ਼੍ਵਰ ਇਨ੍ਹਾਂ ਸਭਨਾਂ ਕੋ ਆਪਨੇ ਹੁਕਮ ਮੈਂ ਰਖਤਾ ਹੈ ਕਰਮੀ ਕਹੀਏ ਜੀਵਾਂ ਪਰ ਹੁਕਮ ਰੂਪੀ ਕਲਮ ਵਹੈ ਕਹੀਏ ਵਗ ਰਹੀ ਹੈ।

**ਨਾਨਕ ਸਚਾ ਸਚ ਨਾਇ ਸਚ ਸਭਾ ਦੀ ਬਾਣ ॥ ੯ ॥**

ਉਸਕਾ ਨਾਮ ਭੀ ਸੱਚਾ ਹੈ ਸਭਾ ਸਤ ਸੰਗਤ ਭੀ ਸੱਚੀ ਹੈ ਦੀਬਾਨ ਆਸਰਾ ਭੀ ਸੱਚਾ ਹੈ ॥ ੯ ॥

**ਸਲੋਕ ਮਹਲਾ ੧ ॥**

**ਪੁਰੀਆਂ ਖੰਡਾਂ ਸਿਰਿ ਕਰੇ ॥**

ਪੁਰੀਆਂ ਔਰ ਖੰਡਾਂ ਦਿਆਂ ਰਾਜਿਆਂ ਹਥ ਚੌਰ ਦੇਕੇ ਵਾ ਛਤ੍ਰ ਦੇਕੇ ਆਪਣੇ ਸਿਰ ਪਰ ਖੜੇ ਕਰੇ ਵਾ ਤਿਨ ਕੇ ਸਿਰ ਪਰ ਹੁਕਮ ਕਰੇ ਵਾ ਤਿਨ੍ਹਾਂ ਕੋ ਸਰ ਕਹੀਏ ਜੀਤਨਾ ਕਰੇ।

**ਆਪ ਗਣੇਇ ਮੂਰਖ ॥**

ਅੰਨ੍ਹੇ ॥ ਐਸਾ ਕਰਕੇ ਆਪ ਨੇ ਆਪ ਕੋ ਵਡਾ ਗਿਨੇ ਵੋਹੁ ਮੂਰਖ ਹੈ। ਹਮ ਇਹ ਪੂਛਤੇ ਹਾਂ

**ਕਿਸ ਊਪਰਿ ਓਹੁ ਟਿਕ ਟਿਕੈ ॥**

ਓਹ ਕਿਸ ਟਿਕ ਉਪਰ ਟਿਕਿਆ ਹੈ ? ਕਿਉਂਕਰ ?

**ਹੁਕਮਿ ਚਲਾਏ ਆਪਣੈ ॥**

ਓਹ ਈਸ਼੍ਵਰ ਹੀ ਸਰਬ ਕੋਆਪਣੇ ਹੁਕਮ ਮੈਂ ਚਲਾਇ ਰਹਾ ਹੈ।

**ਕਿਸਨੋ ਜੋਰੁ ਕਰੇਇ ॥**

ਇਹ ਜੀਵ ਕਿਸ ਉਪਰ ਜ਼ੋਰ ਕਰ ਸਕਤਾ ਹੈ ? ਕਿਤੂ ਨਹੀਂ ਕਰ ਸਕਤਾ ਸਭ ਈਸ਼੍ਵਰ ਕੇ ਅਧੀਨ ਹੈ। ਅਬ ਚਲਿਆ ਸਾਧਨ ਕਰਨੇ ਵਾਲਿਆਂ ਕਾ ਪ੍ਰਕਾਰ:-

**ਇਕ ਪੈਰਿ ਧਿਆਏ ॥**

ਇਕ ਪੈਰ ਕੇ ਆਸਰੇ ਖੜ ਕੇ ਧਿਆਵੇਂ।

**ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ ॥**

ਪਉਨ ਕਹੀਏ ਵਾਸ਼ਨਾ ਕੋ ਮਾਰ ਕੇ ਮਨ ਮੈਂ ਜਾਪ ਕਰੇ ਸਿਰ ਮੁੰਡੀ ਤਲੈ ਦੇਇ ਕਹੀਏ ਕਪਾਲੀ ਆਸਨ ਲਗਾਵੇ।

**ਮੂਰਖ ਆਪ ਗਣੇਇ ॥**

ਜੋ ਐਸਾ ਕਰਕੇ ਆਪਣੇ ਆਪ ਕੋ ਗਿਨਤਾ ਹੈ ਮਹਾਤਮਾ ਸੋ ਮੂਰਖ ਹੈ। ਕਿਉਂ ਕਰ ? ਕਹੇ ਹੈਂ:-

**ਕਿਸਨੋ ਕਹੀਐ ਨਾਨਕਾ ਕਿਸ ਨੋ ਕਰਤਾ ਦੇਇ ॥ ੧ ॥**

ਇਹ ਬਾਤ ਕਿਆ ਕਹੀਏ ਕਿ ਕਰਤਾ ਕਿਸ ਕਿਸ ਕੋ ਆਪਣਾ ਆਪ ਦੇਵੇਗਾ ਪਤਾ ਨਹੀਂ ਇਕ ਪੈਰ ਧਿਆਵਨੇ ਵਾਲੇ ਕੋ ਆਪਣਾ ਆਪ ਦੇਵੇਗਾ ਪਤਾ ਨਹੀਂ ਜੋ ਸਿਰ ਮੁੰਡੀ ਤਲੈ ਦੇਨੇ ਵਾਲੇ ਕੋ ਦੇਵੇਗਾ ॥ ੧ ॥

**ਮਹਲਾ ੧ ॥**

**ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ ॥**
**ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ ॥**

ਪਿੱਛੇ ਭੀ ਈਸ਼੍ਵਰ ਕੇ ਜਸ ਕੋ ਕੋਟਾਨ ਕੋਟ ਆਖਦੇ ਹੈਂ ਅਬ ਭੀ ਕੋਟਾਨ ਕੋਟ ਆਖਦੇ ਹੈਂ ਅਗੇ ਕੋ ਭੀ ਕੋਟਾਨ ਕੋਟ ਆਖਹਗੇ । ਦੁਤੀ-ਵਿਸ਼ਨੂ ਜੀ ਭੀ ਕੋਟਾਨ ਕੋਟ ਵੇਰੀ ਆਖਦੇ ਹੈਂ ਸ਼ਿਵਜੀ ਭੀ ਕੋਟਾਨ ਕੋਟ ਵੇਰੀ ਆਖਦੇ ਹੈਂ ਬ੍ਰਹਮਾ ਜੀ ਭੀ ਕੋਟਾਨ ਕੋਟ ਵੇਰੀ ਆਖਦੇ ਹੈਂ । ਤ੍ਰਿਤੀ-ਕ੍ਰੋੜ ਹੀ ਕੋਟੀਆਂ ਦੇਕੇ ਕ੍ਰੋੜ ਹੀ ਪੁਰਸ਼ ਕ੍ਰੋੜ ਹੀ ਦਫਾ ਕ੍ਰੋੜ ਹੀ ਈਸ਼੍ਵਰ ਕੇ ਨਾਮਾਂ ਕੋ ਆਖਦੇ ਹੈਂ । ਚਤੁਰਥ-ਕੋਟਾਂ ਵਿਚੋਂ ਜੋ ਸ਼ਰੀਰ ਰੂਪੀ ਕੋਟ ਤਿਸ ਮੈਂ ਕੋਟੀ ਕੌਨ ਬੁਧੀ, ਤਿਸ ਬੁਧੀ ਮੈਂ ਜੋ ਕ੍ਰੋੜ ਕੇ ਉਤਪੰਨ ਕਰਨਹਾਰ ਈਸ਼੍ਵਰ ਤਿਸ ਕੋ ਕ੍ਰੋੜ ਵੇਰੀ ਆਖਦੇ ਹੈਂ । ਪੰਚਮ-ਕੋਟਾਂ ਵਿਚੋਂ ਜੋ ਸਤਿਸੰਗਤ ਰੂਪੀ ਕੋਟ ਹੈ ਤਿਸ ਕੋਟ ਮੈਂ ਕ੍ਰੋੜ ਰੂਪ ਕੋ ਕ੍ਰੋੜ ਹੀ ਪ੍ਰਕਾਰ ਸੇ ਆਖਦੇ ਹੈਂ। ਆਖੂੰ ਕਹੀਏ ਮੁਖ ਦ੍ਵਾਰੇ ਸਦਾ ਨਿਤ ਰੂਪ ਕੋ ਸਦਾ ਹੀ ਇਸ ਪ੍ਰਕਾਰ ਆਖੀਏ ਤਾਂ ਕਹਿਣੇ ਕਰਕੇ ਤੋਟਾ ਨਹੀਂ ਆਵਤਾ।

**ਨਾ ਹਉ ਥਕਾ ਨ ਠਾਕੀਆ ਏਵਡ ਰਖਹਿ ਜੋਤਿ ॥**

ਨ ਤਾਂ ਮੈਂ ਨਾਮ ਕੋ ਆਖਦਾ ਹੂਆ ਥਕਾ ਅਤੇ ਨ ਮੇਰੇ ਕੋ ਕੋਈ ਠਾਕੀਆ ਕਹੀਏ ਰੋਕੇ ਵਾ ਨਹੀਂ ਰੋਕਦਾ ਕੋਈ ਏਡੀ ਜੋਤ ਸ਼ਕਤੀ ਰੱਖਦਾ ਹਾਂ ਵਾ ਮੈਂ ਰੱਖਾਂ ਹੇ ਹਰੀ !

**ਨਾਨਕ ਚਸਿਅਹੁ ਚੁਖ ਬਿੰਦ ਉਪਰਿਆਖਣੁ ਦੋਸ ॥ ੧੦ ॥**

ਪੰਦ੍ਰਾਂ ਵੇਰੀ ਨੇਤ੍ਰਾਂ ਕਾ ਮੀਟਨਾ ਪੰਦ੍ਰਾਂ ਵੇਰੀ ਖੋਲ੍ਹਨਾ ਇਹ ਇਕ ਵਿਸ਼ਾ ਹੁੰਦਾ ਹੈ ਪੰਦ੍ਰਾਂ ਵਿਸ਼ਿਆਂ ਕਾ ਇਕ ਚਸਾ ਹੋਤਾ ਹੈ ਛੇ ਚਸਿਆਂ ਕਾ ਇਕ ਚੁਖ ਹੋਤਾ ਹੈ ਛੇ ਚੁਖਾਂ ਕਾ ਇਕ ਬਿੰਦ ਹੋਤਾ ਹੈ ਇਤਨੇ ਕਾਲ ਭੀ ਜੋ ਈਸ਼੍ਵਰ ਨਾਮ ਕੇ ਆਖਣ ਤੇ ਉਪਰ ਹੋਣਾ ਹੈ ਏਹ ਬੜਾ ਭਾਰੀ ਦੋਸ਼ ਹੈ । ਦੁਤੀ-ਜੋ ਇਤਨੇ ਕਾਲ ਵਿਖੇ ਭੀ ਈਸ਼੍ਵਰ ਨਾਮ ਕੋ ਆਖਦਾ ਹੈ ਵੋਹੁ ਦੋਸ਼ਾਂ ਤੇ ਉਪਰ ਹੋ ਗਿਆ ਹੈ ॥ ੧੦ ॥

ਸਲੋਕ ਮਃ ੧ ॥

ਸਭੇ ਰਾਤੀ ਸਭਿ ਦਿਹ ॥

ਇਤਆਦੀ ਜੋ ਸਭ ਚੀਜ਼ਾਂ ਇਨਕਾ ਤਾਤਪ੍ਰਜ ਯੇਹ ਹੈ।

ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀ ਜੈਕਾਰ ॥

ਇਤਨਿਆਂ ਉਪਰ ਈਸ੍ਵਰ ਕਾ ਹੁਕਮ ਕਿਤਨਾ ਹੈ ਇਹ ਨਹੀਂ ਜਾਪਦਾ ਉਸਕੀ ਕਾਰ ਭੀ ਕਹੀ ਨਹੀਂ ਜਾਤੀ।

ਆਖਹਿ ਥਕਹਿ ਆਖਿ ਆਖਿ ॥

ਆਖਨੇ ਵਾਲੇ ਹੋਕੇ ਆਖ ਕਹੀਏ ਮੁਖ ਦਵਾਰਾ ਆਖਕੇ ਵਾ ਅਖਿਆਨਾਂ ਦਵਾਰਾ ਆਖਕੇ ਥਕ ਗਏ।

ਤ੍ਰਿਣ ਨ ਪਾਇਓ ਬਪੜੀ ਨਾਨਕ ਕਹੈ ਗਵਾਰ ॥੧॥

ਇਸ ਬਪੜੀ ਜੀਵ ਰੂਪ ਇਸਤ੍ਰੀ ਨੇ ਤ੍ਰਿਣ ਕਹੀਏ ਥੋੜਾ ਭੀ ਈਸ਼ਵਰ ਕੇ ਗੁਨਾਂ ਕਾ ਅੰਤ ਨਹੀਂ ਪਾਇਆ। ਜੋ ਕਹੇ ਹੈ ਮੈਂ ਪਾਇਆ ਹੈ ਸਤਿਗੁਰ ਦੇਵ ਜੀ ਕਹੇ ਹੈਂ ਵੋਹੁ ਗਵਾਰ ਹੈ ॥ ੧ ॥

ਮਹਲਾ ੧ ॥

ਅਖੀਂ ਪਰਨੈ ਜੇ ਫਿਰਾਂ ਦੇਖਾਂ ਸਭੁ ਅਕਾਰੁ ॥

ਜੇਕਰ ਮੈਂ ਅਖੀਂ ਪਰਨੇ ਕਹੀਏ ਧਜ਼ਾਨ ਲਗਾਵਨੇ ਮੇਂ ਫਿਰਾਂ ਔਰ ਸਭ ਅਕਾਰਾਂ ਕਹੀਏ ਸਰੀਰਾਂ ਕੋ ਜਾਕੇ ਪੁੱਛਾਂ। ਸਰੀਰ ਕੇਹੜੇ ? ਅਗੇ ਕਹੇ ਹੈਂ:-

ਪੂਛਾਂ ਗਿਆਨੀ ਪੰਡਿਤਾਂ ਪੂਛਾਂ ਬੇਦ ਬੀਚਾਰੁ ॥

ਜੇਕਰ ਗਜ਼ਾਨੀਆਂ ਕੋ ਪੁੱਛਾਂ ਔਰ ਬੇਦਾਂ ਕਾ ਵੀਚਾਰ ਕਰਨੇਹਾਰ ਜੋ ਪੰਡਿਤ ਤਿਨ ਕੋ ਭੀ ਪੂਛਾਂ।

ਪੂਛਾਂ ਦੇਵਾਂ ਮਾਨਸਾਂ ਜੋਧ ਕਰਹਿ ਅਵਤਾਰ ॥

ਜੇਕਰ ਦੇਵਤਿਆਂ ਕੋ ਭੀ ਪੁੱਛਾਂ ਔਰ ਮਾਨਸਾਂ ਕੋ ਭੀ ਪੁੱਛਾਂ ਜਿਨ੍ਹਾਂ ਜੋਧਿਆਂ ਨੇ ਸੰਸਾਰ ਮੈਂ ਅਵਤਾਰ ਕਹੀਏ ਉਤ੍ਰਨਾ ਕੀਆ ਹੈ ਉਨਕੋ ਭੀ ਜਾਕੇ ਪੁੱਛਾਂ।

ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰ ॥

ਸਿਧ ਜੋ ਸਮਾਧੀਆਂ ਲਗਾਵਨੇ ਵਾਲੇ ਤਿੰਨਾਂ ਸਭਨਾਂ ਪਾਸੋਂ ਜਾਕੇ ਸੁਣਿਆ ਹੈ ਜੋ ਬਡੇ ਬਡੇ ਦਰਬਾਰ ਹੈਂ ਤਿਨਕੋ ਭੀ ਜਾਕੇ ਦੇਖਾਂ ਵਾ ਦਰਬਾਰ ਸਤਿਸੰਗਤ ਮੈਂ ਦੇਖਾਂ ਇਤਿਆਦੀ ਸਭਨਾਂ ਪਾਸੋਂ ਇਹ ਪੁੱਛਾਂ ਕਿ ਅਗੇ ਪ੍ਰਲੋਕ ਮੈਂ ਕਿਸ ਕਰਕੇ ਸਚਾ ਹੋਵੇ ਹੈ ? ਸਭ ਏਹੀ ਕਹੇ ਹੈਂ:-

ਅਗੈ ਸਚਾ ਸਚੁ ਨਾਇ ਨਿਰਭਉ ਭੈ ਵਿਣੁ ਸਾਰ ॥

ਸਚਾ ਨਾਮ ਜਪਨੇ ਵਾਲਾ ਆਗੇ ਸਚਾ ਹੋਵੇ ਹੈ। ਜਿਸਨੇ ਨਿਰਭਉ ਈਸ਼ਵਰ ਕੋ ਧਾਰਿਆ ਹੈ ਓਹੁ ਭੈ ਬਿਨਾ ਹੂਆ ਹੈ।

ਹੋਰ ਕਚੀ ਮਤੀ ਕਚੁ ਪਿਕ ਅੰਧਿਆ ਅੰਧ ਬੀਚਾਰ ॥

ਈਸ੍ਵਰ ਨਾਮ ਤੇ ਬਿਨਾ ਹੋਰ ਮਤਾਂ ਭੀ ਕਚੀਆਂ ਹੈਂ ਔਰ ਇਹ ਜੀਵ ਕਚੇ ਪਿੱਲੇ ਕਰਮਾਂ ਕੋ ਕਰ ਰਹੇ ਹੈਂ ਵਾ ਕਚੇ ਪਦਾਰਥਾਂ ਮੈਂ ਪਿਚ ਕਹੀਏ ਤਦਾਕਾਰ ਹੋ ਰਹੇ ਹੈਂ। ਤਿਨਾਂ ਅੰਧਿਆਂ ਕਾ ਵੀਚਾਰ ਭੀ ਅੰਧਾ ਹੈ।

ਨਾਨਕ ਕਰਮੀ ਬੰਦਗੀ ਨਦਰਿ ਲੰਘਾਇ ਪਾਰਿ ॥ ੧੧ ॥

ਜਿਸ ਕਰਮੀ ਕਹੀਏ ਜੀਵ ਨੇ ਈਸ਼੍ਵਰ ਬੰਦਗੀ ਕੀਤੀ ਹੈ ਤਿਸਕੋ ਨਦਰੀ ਪਾਰ ਲੰਘਾਵੇ ਹੈ ॥ ੧੧ ॥

ਮਃ ੧ ਸਲੋਕ

ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਆਗੈ ਤੁਧੁ ਆਖਾਂ ॥

ਹੇ ਈਸ਼੍ਵਰ ਜੇਕਰ ਤੇਰਾ ਕੋਈ ਹੋਰ ਸ਼ਰੀਕ ਹੋਵੇ ਤੁਧ ਆਗੇ ਤਿਸਨੂੰ ਕਹਾਂ ਮੈਂ ਵਾ ਤਿਸਕੇ ਆਗੇ ਤੁਧਕੋ ਮਾੜਾ ਕਹਾਂ।

ਅੰਧੇ ਨਾਉ ਸੁਜਾਖਾ ॥

ਮੈਂ ਅੰਧੇ ਕੋ ਨਾਮ ਹੀ ਸੁਜਾਖਾ ਕਰਨੇਹਾਰ ਹੈ।

ਜੇਤਾ ਅਖਾਣ ਸਾਹੀ ਸਬਦੀ ਭਾਖਿਆ ਭਾਇ ਸੁਭਾਈ ॥

ਜਿਤਨਾ ਆਖਣਾ ਹੈ ਤਿਤਨਾ ਹੀ ਸ਼ਾਹੀ ਮੈਂ ਔਰ ਸਬਦੀ ਕਹੀਏ ਸੁਪੇਦੀ ਮੈਂ ਹੈ ਯਾ ਨੇ ਸ਼ਾਹੀ ਪਾਪ ਸੁਪੇਦੀ ਪੁੰਨ ਜੋ ਆਖਣਾ ਹੈ ਸੋ ਪਾਪ ਪੁੰਨ ਵਿਚ ਹੈ ਚੰਗਾ ਆਖਣਾ ਪੁੰਨ ਵਿਚ ਮੰਦਾ ਆਖਣਾ ਪਾਪ ਵਿਚ ਹੈ ਇਹ ਭਾਇ ਪ੍ਰੇਮ ਪੂਰਬ ਹਮਨੇ ਸੁਭਾਵਕ ਹੀ ਬਚਨ ਭਾਖਿਆ ਹੈ ਵਾ ਪ੍ਰਸ਼ਨ ਇਹ ਸੋਭ ਨੀਕ ਕੈਸੇ ਹੋਵੇ? ਉੱਤ੍ਰ—ਦੂਤੀ ਸ਼ਾਹੀ ਕਰਕੇ ਲਿਖੇ ਹੂਏ ਜੋ ਬੇਦ ਤਿਨ ਮੈਂ ਜਿਤਨਾ ਈਸ਼੍ਵਰ ਕਾ ਜਸ ਆਖਿਆ ਹੈ ਉਸ ਜਸ ਕੋ ਜਿਸ ਨੇ ਭਾਇ ਪ੍ਰੇਮ ਧਾਰਕੇ ਭਾਖਿਆ ਹੈ ਵੋਹੁ ਸੁਭਾਈ ਕਹੀਏ ਸੋਭਨੀਕ ਹੂਆ ਹੈ।

ਨਾਨਕ ਬਹੁਤਾ ਏਹੋ ਆਖਨ ਸਭ ਤੇਰੀ ਵਡਿਆਈ ॥ ੧ ॥

ਬਹੁਤਾ ਏਹੀ ਆਖਣਾ ਹੈਂ ਜੋ ਸਭ ਤੇਰੀ ਵਡਿਆਈ ਕਰਨੀ ਹੈ ॥ ੧ ॥

ਮਹਲਾ ੧ ॥

ਜੇਕਰ ਕਹੇ ਮੈਂ ਚਾਕਰੀ ਕਰਕੇ ਖਾਨ ਪਾਨ ਕਰ ਰਹਾ ਹੂੰ ਨਹੀਂ ਤਾਂ ਹੋ ਨਹੀਂ ਸਕਦੀ। ਤਿਸ ਪਰ ਕਹੇਂ ਹੈ:—

ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ ॥

ਹੇ ਜੀਵ ਜਦੋਂ ਮਾਤਾ ਕੇ ਉਦਰ ਮੈਂ ਤੂੰ ਨਹੀਂ ਸੀ ਕੁਝ ਉਸ ਵਕਤ ਈਸ਼੍ਵਰ ਹੀ ਮਾਤਾ ਕੀ ਨਾਡੀ ਕਵਲ ਦ੍ਵਾਰਾ ਅੰਨਪਹੁੰਚਾਵਤਾ ਹੈ ਉਸ ਵਕਤ ਤੂੰ ਕਿਆ ਚਾਕਰੀ ਕਰਤਾ ਥਾ ਔਰ ਜਦੋਂ ਜੰਮਿਆ ਉਸ ਵਕਤ ਤੂੰ ਕਿਆ ਕਾਰ ਕਰ ਸਕਤਾ ਹੈਂ ਮਾਤਾ ਕੇ ਅਸਥਾਨਾਂ ਕੀ ਗਜਾਤ ਕਰਵਾਕੇ ਓਹੀ ਤੇਰੇ ਕੋ ਦੂਧ ਪਿਲਾਤਾ ਹੈ।

ਜੇ ਚੁਪੈ ਜੇ ਮੰਗਿਐ ਦਾਤਿ ਕਰੇ ਦਾਤਾਰ ॥ ੧੨ ॥

ਜੇਹੜੇ ਚੁਪ ਹੈਂ ਔਰ ਜੇਹੜੇ ਮਾਂਗਤੇ ਹੈਂ ਦਾਤਾਰ ਸਭਕੋ ਦਾਤ ਕਰ ਰਹਾ ਹੈ।

ਸਲੋਕ ਮਃ ੧

ਪੂਕਾਰੰਤਾ ਅਜਾਣੰਤਾ ॥

ਸਿਧਾਂਤ ਬੂਝੇ ਬਿਨਾ ਅਨਜਾਨ ਹੀ ਪੁਨੇ ਮੈ ਪੁਕਾਰ ਰਹਾ ਹੈ।

ਜਾਂ ਬੁਝੈ ਤਾਂ ਸੁਝੈ ਸੋਈ ॥

ਜਦੋਂ ਬੂਝੇ ਗੁਰਾਂ ਪਾਸੋਂ ਤਾਂ ਸੂਝੇ ਸੋਈ ਪ੍ਰਮਾਤਮ ਦੇਵ।

ਨਾਨਕ ਆਖੈ ਕੂਕ ਨ ਹੋਈ ॥ ੧੩ ॥

ਸਤਿਗੁਰ ਦੇਵ ਜੀ ਆਖਦੇ ਹੈਂ ਉਸ ਉ ੂ ਪੁਨਾ ਕੂਕ ਕਹੀਏ ਬੇਦ ਸ਼ਾਸਤ੍ਰ ਕਾ ਡੰਡ ਨਹੀਂ ਹੋਤਾ ਵਾ ਜਮਾਂ ਕੀ ਕੂਕ ਨਹੀਂ ਹੋਤੀ ॥ ੧੩ ॥

ਮਹਲਾ ੧ ॥

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥

ਕਲੂ ਕਾਲ ਕੀ ਸ੍ਰਿਸ਼ਟੀ ਕੁੱਤੇ ਮੁਹੀ ਕਹੀਏ ਲੋਭਨ ਹੋਇ ਰਹੀ ਹੈ ਵਾ ਅਪਵਿਤ੍ਰ ਹੋਇ ਰਹੀ ਹੈ ਮੁਰਦੇ ਕਾ ਖਾਣਾ ਹੋ ਰਹਾ ਹੈ ਝੂਠ ਬੋਲਨੇ ਰੂਪੀ ਮੁਰਦੇ ਕਾ ਕੁੱਤਾ ਭਉਂਕਦਾ ਹੈ ਇਸ ਕਾ ਭਉਂਕਣਾ ਕਿਆ ਹੈ।

ਕੂੜੁ ਬੋਲਿ ਬੋਲਿ ਭਉਕਣਾ ॥

ਕੂੜ ਝੂਠੇ ਬੋਲ ਕਹੀਏ ਬਚਨਾਂ ਕੋ ਜੋ ਬੋਲਨਾ ਹੈ ਏਹ ਭਉਂਕਣਾ ਹੈ।

ਮਹਲਾ ੧ ॥

ਅਬ ਕਲਜੁਗ ਕੀ ਵਿਵਸਥਾ ਕਥਨ ਕਰਤੇ ਹੈਂ:-

ਰੰਨਾ ਹੋਈਆਂ ਬੋਧੀਆਂ ਪੁਰਸ ਹੋਏ ਸਈਆਦ ॥

ਕਲਜੁਗ ਦੀਆਂ ਰੰਨਾਂ ਇਸਤ੍ਰੀਆਂ ਤਾਂ ਬੋਧੀਆਂ ਕਹੀਏ ਗਜਾਨਣਾਂ ਹੋਨਗੀਆਂ ਔਰ ਪੁਰਸ਼ ਮਰਦ ਸਈਆਦ ਕਹੀਏ ਮੂਰਖ ਹੋਣਗੇ ਵਾ ਸਈਆਦ ਕਹੀਏ ਸ਼ਿਕਾਰੀ ਯਾਨੇ ਅਹੇੜੀ ਹੋਨਗੇ।

ਸੀਲ ਸੰਜਮ ਸੁਚ ਭੰਨੀ ॥

ਖਾਣਾ ਖਾਜ ਅਹਾਜ ॥

ਸੀਲ ਔਰ ਸੁਚ ਪਵਿਤ੍ਰਤਾ ਭੰਨ ਦਿੱਤੀ। ਅਹਾਜ ਕਹੀਏ ਅਪਵਿਤ੍ਰ ਖਾਣਾ ਖਾਜ ਕਹੀਏ ਖਾਇ ਰਹੇ ਹੈਂ ਮਾਸ ਸ਼ਰਾਬ ਆਦਿਕ।

ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥ ੧੪ ॥

ਸ਼ਰਮ ਆਪਣੇ ਘਰ ਮੈਂ ਚਲਾ ਗਜਾ ਸ਼ਰਮ ਦਾ ਘਰ ਕੌਨ ਈਸ਼੍ਵਰ ਤਿਸ ਮੈਂ ਗਜਾ। ਦੁਤੀ-ਸ਼ਰਮ ਦਾ ਘਰ ਕੌਨ ਬੇਦ ਸ਼ਾਸਤ੍ਰ ਜਿਥੋਂ ਆਇਆ ਥਾ ਓਥੇ ਹੀ ਗਇਆ। ਤ੍ਰਿਤੀ-ਸ਼ਰਮ ਦਾ ਘਰ ਕੌਨ ਸਤ ਸੰਗਤਿ ਤਿਸ ਮੈਂ ਗਇਆ। ਚਤੁਰਥ-ਸ਼ਰਮ ਦਾ ਘਰ ਕੌਨ ਜੋ ਸ਼ਰਮ ਦੇ ਧਾਰਨ ਹਾਰ ਤਿਨ ਮੈਂ ਗਇਆ, ਪਤ ਅਵਰੋ ਭੀ ਨਾਲ ਹੀ ਉਠਕੇ ਚਲੀ ਗਈ ॥ ੧੪ ॥

ਮਹਲਾ ੧ ਸਲੋਕ ॥

ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣ ਕਿਆ ਖੁਸੀਆਂ ਕਿਆ ਚਾਉ ॥

ਲਾਖੋਂ ਨਾਲ ਪ੍ਰੀਤੀ ਹੋਵੇ ਸਭੀ ਮਿਤ੍ਰ ਬਨਾ ਲੇਵੇ ਲਾਖੋਂ ਬਰਖ ਜੀਵਨ ਕਰੇ ਲਾਖੋਂ ਨਾਲ ਪ੍ਰੀਤੀ ਕਰਨੀ ਇਹ

ਖ਼ੁਸ਼ੀ ਹੈ ਇਹ ਕਰੀ ਤਾਂ ਕਿਆ ਔਰ ਲਾਖੋਂ ਬਰਖ ਜੀਵਨਾ ਇਹ ਚਾਉ ਹੈ ਇਹ ਚਾਉ ਹੂਆ ਤਾਂ ਕਿਆ ਵਾ ਖ਼ੁਸ਼ੀ ਮਨ ਕਰ ਕਿਆ ਹੈ ਚਾਉ ਤਨ ਕਰ ਕਿਆ ਹੈ।

**ਵਿਛੁੜਿਆਂ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ ॥**

ਪਦਾਰਥਾਂ ਕੇ ਵਿਛੁੜਿਆਂ ਕਾ ਵਿਛੋੜਾ ਵਿਖ ਰੂਪ ਹੋ ਜਾਤਾ ਭਇਆ ਪਿਛਲਾ ਅਨੰਦ ਇਕ ਘੜੀ ਮੇਂ ਚਲਿਆ ਜਾਤਾ ਹੈ।

**ਜੇ ਸਉ ਵਰਿਆ ਮਿਠਾ ਖਾਜੇ ਭੀ ਫਿਰਿ ਕੌੜਾ ਖਾਇ ॥**

ਜੇਕਰ ਸੈਂਕੜੇ ਵਰਸ ਮਿੱਠਾ ਖਾਵੇ ਯਾਨੇ ਸੁਖ ਭੋਗੇ ਕੀ ਪੁਨਾ ਫੇਰ ਕਉੜਾ ਕਦੀ ਖਾ ਲੇਵੇ ਯਾਨੇ ਦੁਖ ਆਕੇ ਪ੍ਰਾਪਤ ਹੋ ਜਾਵੇ ਤਾਂ ਪਿਛਲਾ ਸਭ ਕੁਛ ਭੂਲ ਜਾਤਾ ਹੈ ਜੈਸੇ ਪ੍ਰਿਥਮ ਕਿਤਨਾ ਮਿੱਠਾ ਛਕਿਆ ਹੋਵੇ ਥੋੜੀ ਭੀ ਕਉੜੀ ਚੀਜ਼ ਛਕ ਲੇਵੇ ਤਾਂ ਮਿੱਠਾ ਸਭ ਭੂਲ ਜਾਵੇ ਹੈ।

**ਮਿਠਾ ਖਾਧਾ ਚਿਤ ਨ ਆਵੈ ਕਉੜਤਣੁ ਧਾਇ ਜਾਇ ॥**

ਫੇਰ ਮਿਠਾ ਖਾਧਾ ਚਿਤ ਕਹੀਏ ਯਾਦ ਹੀ ਨਹੀਂ ਆਵਤਾ ਜਬ ਕਉੜਤਣ ਦੁਖ ਆਕੇ ਧਾਇ ਜਾਤਾ ਹੈ ਅਰਥਾਤ ਫੈਲ ਜਾਤਾ ਹੈ।

**ਮਿਠਾ ਕਉੜਾ ਦੋਵੈ ਰੋਗ ॥**

ਸਤਿਗੁਰ ਦੇਵ ਜੀ ਕਹੇ ਹੈਂ ਮਿਠਾ ਸੁਖ ਔਰ ਕੌੜਾ ਦੁਖ ਦੋਨੋਂ ਹੀ ਰੋਗ ਰੂਪ ਹੈਂ ਇਨ ਦੋਨੋਂ ਕੋ ਹੀ ਤਿਆਗੋ।

**ਨਾਨਕ ਅੰਤਿ ਵਿਗੁਤੇ ਭੋਗ ॥**

ਭੋਗਾਂ ਕਰਕੇ ਅੰਤ ਕੋ ਵਿਗੁਤੇ ਕਹੀਏ ਖ਼ਰਾਬ ਹੋਤੇ ਹੈਂ।

**ਝਖਿ ਝਖਿ ਝਖਣਾ ਝਗੜਾ ਝਾਖ ॥**

ਝਖਣਾ ਸ਼ਰੀਰ ਵਾਸਤੇ ਝਖਣਾ ਸਨਬੰਧੀਆਂ ਵਾਸਤੇ ਝਖਣਾ ਪਦਾਰਥਾਂ ਵਾਸਤੇ ਇਹ ਝਗੜਾ ਝਾਖ ਕਹੀਏ ਬਿਅਰਥ ਹੈ ਵਾ ਝਖਣੇ ਵਾਲਾ ਹੋਕੇ ਜੋ ਝਖਾਂ ਨੂੰ ਝਖਨਾ ਹੈ ਇਹ ਝਗੜਾ ਝਾਖ ਕਹੀਏ ਬਿਅਰਥ ਹੈ।

**ਝਖਿ ਝਖਿ ਜਾਹਿ ਝਖਹਿ ਤਿਨ ਪਾਸੁ ॥**

ਜੋ ਝਖਾਂ ਨੂੰ ਝਖਦੇ ਹੈਂ ਤਿਨ੍ਹਾਂ ਪਾਸ ਜਾਕੇ ਝਖਹਿ।

**ਮਹਲਾ ੧ ॥**

ਅਬ ਸਾਧੂ ਕੋ ਔਰ ਗ੍ਰਿਹਸਤੀ ਕੋ ਦੋਨਾਂ ਕੋ ਹੀ ਉਪਦੇਸ਼ ਦੇਵੇਂ ਹੈਂ:—

**ਕਾਪੜ ਕਾਠ ਰੰਗਾਇਆ ਰਾਂਗਿ ॥ ਘਰ ਗਚ ਕੀਤੇ ਬਾਗੇ ਬਾਗ ॥**

ਗ੍ਰਿਸਤੀ ਨੇ ਕਾਪੜੇ ਭੀ ਰਾਂਗ ਮੇਂ ਰੰਗ ਲੀਏ ਔਰ ਕਾਠ ਛੱਤਾਂ ਆਦਕ ਭੀ ਰੰਗ ਮੇਂ ਰੰਗਲੀਆਂ ਕਰ ਲੀਆਂ ਘਰ ਗਚ ਕਹੀਏ ਚੂਨੇ ਨਾਲ ਖ਼ੂਬ ਚੰਗੇ ਕੀਤੇ ਬਾਗ ਹੀ ਬਾਗ ਰੰਗਾ ਲੀਏ ਵਾ ਬਾਗੇ ਪੁਸ਼ਾਕੇ ਪਹਿਰ ਕੇ ਬਾਗਾਂ ਦੇ ਸੈਲ ਕਰਨੇ। ਦੂਤੀ-ਸਾਧੂ ਹੋ ਗਇਆ ਕਾਪੜਿਆਂ ਕੋ ਭੀ ਰਾਂਗ ਮੈ ਰੰਗਾਇਲੀਆ ਔਰ ਕਠਾਰਾ ਭੀ ਰਾਂਗਲ ਕਰ ਲੀਆ ਘਰਾਂ ਡੇਰਿਆਂ ਕੋ ਚੂਨੇ ਗਚ ਕੀਆ ਬਾਗਾਂ ਹੀ ਬਾਗਾਂ ਦੇ ਸੈਲ ਕਰਨੇ।

**ਸਾਦ ਸਹਿਜ ਕਰਿ ਮਨ ਖੇਲਾਇਆ ॥**

ਐਸੇ ਸ੍ਵਾਦਾਂ ਮੈਂ ਸਹਿਜੇ ਹੀ ਮਨ ਕੋ ਖਿਲਾਵਨਾ ਕੀਆ।

ਤੈ ਸਹ ਪਾਸਹੁ ਕਹਣ ਕਹਾਇਆ ॥

ਹੇ ਸਹ ਤੇਰੇ ਪਾਸੋਂ ਤਾਂ ਉਸਨੇ ਕਹਣ ਕਹਾਇਆ ਕਹੀਏ ਉਲਾਹਮਾ ਹੀ ਲਿਆ ਵਾ ਹੇ ਸਹ ਤੇਰੇ ਪਾਸੋਂ ਚਲਕੇ ਉਸਨੇ ਕਹਿਨੇ ਮਾਤ੍ਰ ਹੀ ਮਹਾਤਮਾ ਕਹਾਇਆ।

ਮਿਠਾ ਕਰਕੇ ਕਉੜਾ ਖਾਇਆ ॥

ਇਨ੍ਹਾਂ ਕਉੜੇ ਵਿਸ਼ਿਆਂ ਕੋ ਮਿਠਾ ਕਰਕੇ ਖਾਇਆ।

ਜੇ ਫਿਰ ਮਿਠਾ ਪੇੜੈ ਪਾਇ ॥ ੧੫ ॥

ਮਿਠਾ ਹੈ ਈਸ਼੍ਵਰ ਕਾ ਨਾਮ ਜੇਕਰ ਪੁਨਾ ਮਿਠਾ ਨਾਮ ਬੁਧੀ ਰੂਪੀ ਪੇੜੈ ਕਹੀਏ ਪਲੇ ਮੇਂ ਪਾਵੇ ਤਉ ਕੁਤੱਤਣ ਵਿਸ਼ੇ ਚੁਕ ਜਾਤੇ ਹੈਂ ॥ ੧੫ ॥

ਮਹਲਾ ੨ ਸਲੋਕ ॥

ਕਥਾ ਕਹਾਣੀ ਬੇਦੀ ਆਣੀ ਪਾਪ ਪੁੰਨੁ ਬੀਚਾਰ ॥

ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥

ਕਥਾ ਬਡੀ ਹੋਤੀ ਹੈ ਕਹਾਣੀ ਛੋਟੀ ਹੋਤੀ ਹੈ ਇਹ ਬੇਦੋਂ। ਨੇਆਣੀ ਹੈ ਵਾ ਕਥਾ ਜੋ ਕਹਾਣੀ ਕਹੀਏ ਕਹੀ ਹੋਈ ਸੋ ਬੇਦੋਂ ਨੇ ਆਣੀ ਹੈ ਉਸ ਦਵਾਰਾ ਪਾਪ ਪੁੰਨ ਕਾ ਵੀਚਾਰ ਹੋ ਰਹਾ ਹੈ ਕਿ ਇਨ੍ਹਾਂ ਕਰਮਾਂ ਸੇ ਪੁੰਨ ਦੀ ਉਤਪਤੀ ਹੈ ਇਨ੍ਹਾਂ ਸੇ ਪਾਪ ਦੀ ਉਤਪਤੀ ਹੈ ਲੈ ਲੈ ਕੇ ਦੇਣਾ ਦੇ ਦੇ ਕੇ ਲੈਣਾ ਇਹ ਪਾਪ ਪੁੰਨ ਵਿਚ ਹੀ ਹੋ ਰਹਾ ਹੈ ਪੁੰਨਾਂ ਸੇ ਸਵਰਗ ਮੈਂ ਅਵਤਾਰ ਹੋ ਰਹਾ ਹੈ ਪਾਪਾਂ ਸੇ ਨਰਕਾਂ ਮੈਂ।

ਅੰਮ੍ਰਿਤ ਬਾਣੀ ਤਤੁ ਬਖਾਣੀ ਗਿਆਨ ਧਿਆਨ ਵਿਚਿ ਆਈ ॥

ਤਤ ਕੀ ਪ੍ਰਾਪਤੀ ਵਾਲੀ ਜੋ ਅੰਮ੍ਰਿਤ ਬਾਨੀ ਨਾਮ ਸੋ ਜਿਸਨੇ ਵਖਾਨੀ ਹੈ ਗਜਾਨ ਧਜਾਨ ਤਿਸਕੇ ਵਿਚ ਹੀ ਆ ਗਜਾ ਯਾਨੇ ਸਭ ਪ੍ਰਾਪਤ ਹੋ ਗਏ।

ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥

ਮੁਖੀ ਗੁਰਾਂ ਨੇ ਓਹੁ ਅੰਮ੍ਰਿਤ ਬਾਣੀ ਆਖੀ ਹੈ ਗੁਰਮੁਖਾਂ ਨੇ ਜਾਤੀ ਹੈ ਜਿਸ ਪਰ ਈਸ਼੍ਵਰ ਕੀ ਕਰਮ ਅਨਕਹੁ ਹੋਈ ਹੈ ਓਹ ਸੁਰਤੀ ਕਹੀਏ ਗਜਾਤਗੇਯ ਵਾ ਪ੍ਰੀਤੀ ਵਾਲਾ ਤਿਸ ਬਾਣੀ ਕਾ ਧਿਆਈ ਹੂਆ ਹੈ।

ਨਾਨਕ ਅਗਹੁ ਹਉਮੈ ਤੁਟੈ ਤਾਕੋ ਲਿਖੀਐ ॥

ਜੇਕਰ ਹਉਮੈਂ ਰੂਪੀ ਅਗੇ ਤੇ ਪੜਦਾ ਤੁਟ ਜਾਵੇ ਵਾ ਮਰਨੇ ਤੇ ਅਗੇ ਹੀ ਜੇਕਰ ਹਉਮੈ ਤੁਟ ਜਾਵੇ ਤਾਂ ਓਹੁ ਕੋਈ ਲੇਖੇ ਮੈਂ ਲਿਖਿਆ ਜਾਵੇ ਹੈ।

ਮਹਲਾ ੧ ॥

ਬੇਦ ਪੁਕਾਰੇ ਪੁੰਨ ਪਾਪ ਨਰਕ ਸੁਰਗ ਕਾ ਬੀਉ ॥

ਬੇਦ ਪੁੰਨ ਪਾਪ ਕੋ ਪੁਕਾਰਦਾ ਹੈ ਕਿ ਇਹ ਕੰਮ ਕਰੇਂਗਾ ਪੁੰਨ ਉਤਪੰਨ ਹੋਣਗੇ ਏਹ ਕਰੇਂਗਾ ਤਾਂ ਪਾਪ ਉਤਪੰਨ ਹੋਣਗੇ ਇਸਤੇ ਪੁੰਨ ਪਾਪ ਅਗੇ ਨਰਕ ਸੁਰਗ ਕਾ ਬੀਜ ਹੈ।

ਖਾਂਦਾ ਜਾਣੈ ਜੀਉ ॥

ਇਹ ਜੀਵ ਉਸ ਫਲ ਕੋ ਖਾਂਦਾ ਜਾਨੀਤਾ ਹੈ।

ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ ॥

ਗਜਾਨ ਕਰਕੇ ਉਸ ਕੀ ਪ੍ਰਾਪਤੀ ਹੋਤੀ ਹੈ ਇਸ ਤੇ ਗਜਾਨ ਕੋ ਵੱਡਾ ਕਰਕੇ ਸਲਾਹੇ ਗਜਾਨ ਕੀ ਪ੍ਰਾਪਤ ਸੱਚੀ

ਨਿਸਚੇ ਕਰਕੇ ਸੱਚੇ ਨਾਮ ਸੇ ਹੋਵੇ ਹੈ ਵਾ ਗਿਆਨੁ ਕਹੀਏ ਗਜਾਤ ਗੋਯ ਮਹਾਤਮਾ ਸੱਚੇ ਕੇ ਸੱਚੇ ਨਾਮ ਕੋ ਹੀ ਵੱਡਾ ਕਰਕੇ ਸਲਾਹੁਤੇ ਹੈਂ।

**ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ ॥ ੨ ॥**

ਬੇਦ ਵਪਾਰੀ ਕਹੀਏ ਵਜਾਪਾਰ ਕਰਾਨੇ ਵਾਲਾ ਹੈ ਗਜਾਨ ਰੂਪੀ ਰਾਸ ਪੂੰਜੀ ਹੈ ਕਿਸ ਕਰਮੀ ਕਹੀਏ ਜੀਵ ਕੋ ਇਹ ਰਾਸ ਪਲੇ ਮੈਂ ਹੋਵੇ ਹੈ। ਦੁਤੀ–ਅੰਨ੍ਹੈ ਜਿਸ ਕਰਮੀ ਕਹੀਏ ਜੀਵ ਵਜਾਪਾਰੀ ਕੇ ਪਲੇ ਸ਼ਰਧਾ ਰੂਪੀ ਰਾਸ ਹੈ ਓਹ ਬੇਦ ਰੂਪੀ ਸ਼ਾਹਾ ਪਾਸੋਂ ਗਜਾਨ ਖਰੀਦੇ ਹੈ ॥ ੨ ॥

**੨ ਪਉੜੀ ॥**

**ਨਿੰਮ ਬਿਰਖ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥**

ਜੈਸੇ ਨਿੰਮ ਬ੍ਰਿਖ ਕੋ ਬਹੁਤ ਹੀ ਅੰਮ੍ਰਿਤ ਰਸ ਸੰਚ ਪਾਈਏ ਉਸ ਕੀ ਕਉੜੱਤਨ ਨਹੀਂ ਦੂਰ ਹੋਤੀ ਇਸੀ ਪ੍ਰਕਾਰ ਦੁਸ਼ਟ ਕੋ ਨਾਮ ਅੰਮ੍ਰਿਤ ਬਹੁਤ ਹੀ ਸੰਚ ਪਾਇਆ ਪਰੰਚੋ ਦੁੱਖ ਦੇਣੇ ਰੂਪੀ ਕਉੜੱਤਨ ਵਾ ਦੁਸ਼ਟ ਪਨੇ ਰੂਪੀ ਕਉੜੱਤਨ ਨਹੀਂ ਦੂਰ ਹੋਤੀ।

**ਬਿਸੀਅਰੁ ਮੰਤ੍ਰਿ ਵਿਸਾਹੀਐ ॥ ੧੬ ॥**

ਜੈਸੇ ਬਿਸੀਅਰ ਸਰਪ ਕੋ ਮੰਤ੍ਰਾਂ ਕਰਕੇ ਔਰ ਦੁੱਧ ਆਦਿਕ ਪਿਲਾ ਕੇ ਵਿਸਾਹੀ ਕਹੀਏ ਭਰੋਸਾ ਕਰੀਏ ਕਿ ਅਬ ਨਹੀਂ ਡੰਗ ਮਾਰਤਾ ਮਗਰ ਉਸ ਨੇ ਦਾਉ ਬਚਾ ਕੇ ਅਵਸ਼ਜ ਹੀ ਡੰਗ ਮਾਰਨਾ ਹੈ ਐਸੇ ਹੀ ਦੁਸ਼ਟ ਨਿਸਚੇ ਕਰੋ ॥ ੧੬ ॥

**ਮਹਲਾ ੧ ਸਲੋਕ ॥**

ਕੋਈ ਜ਼ਿਮੀਂਦਾਰ ਜੋਤਸ਼ੀ ਪਾਸੋਂ ਸਾਹੇ ਕੀ ਮਹੂਰਤ ਪੁੱਛਦਾ ਥਾ ਤਿਸ ਪ੍ਰਤੀ ਉਪਦੇਸ਼ ਕਹੇ ਹੈਂ:–

**ਮਰਣਿ ਨ ਮੂਰਤਿ ਪੁਛਿਆ ਪੁਛੀ ਥਿਤਿ ਨ ਵਾਰੁ ॥**

ਹੇ ਜੀਵ ਤੈਨੇ ਮਰਨੇ ਕੀ ਤਾਂ ਨ ਮਹੂਰਤ ਪੁੱਛੀ ਔਰ ਨ ਥਿਤ ਵਾਰ ਪੁੱਛੀ ਯਾਨੇ ਏਹ ਨਹੀਂ ਯਾਦ ਕੀਆ ਕਿ ਮੈਂ ਨੇ ਕਬ ਮ੍ਰਿਤੂ ਹੋਣਾ ਹੈ ਮੈਂ ਈਸ਼੍ਵਰ ਚਿੰਤਨ ਕਰ ਲਵਾਂ ਵਾ ਮਰਨ ਕਹੀਏ ਮੌਤ ਨੇ ਮਹੂਰਤ ਥਿਤ ਵਾਰ ਕੋਈ ਨਹੀਂ ਪੁੱਛਣੀ ਅਚਾਨਕ ਹੀ ਆਵੇਗੀ ਇਸ ਤੇ ਈਸ਼੍ਵਰ ਚਿੰਤਨ ਕਰ।

**ਇਕਨੀ ਲਦਿਆ ਇਕਿ ਲਦਿ ਚਲੇ ਇਕਨੀ ਬਧੇ ਭਾਰੁ ॥**

ਇਕ ਤਾਂ ਸੰਸਾਰ ਵਿਚੋਂ ਲੱਦ ਚਲੇ ਹੈਂ ਯਾਨੇ ਹਰੀ ਹਰ ਹੋ ਗਏ ਔਰ ਇਕਨਾਂ ਨੇ ਹਾਲ ਲੱਦਿਆ ਹੈ ਯਾਨੇ ਮਰਨੇ ਕੋ ਤਿਆਰ ਹੈਂ ਔਰ ਇਕਨਾਂ ਨੇ ਬ੍ਰਿਧਾਵਸਥਾ ਰੂਪੀ ਭਾਰ ਬੱਧੇ ਹੈਂ ਯਾਨੇ ਬ੍ਰਿਧ ਹੋ ਗਏ।

**ਇਕਨਾ ਹੋਈ ਸਾਖਤੀ ਇਕਨਾ ਹੋਈ ਸਾਰ।**

ਇਕਨਾਂ ਪਾਪੀਆਂ ਕੋ ਸਾਖਤੀ ਕਹੀਏ ਤਾੜਨਾਂ ਹੋਈ ਔਰ ਇਕਨਾਂ ਮਹਾਤਮਾਂ ਕੀ ਹੋਈ ਸਾਰ ਸੰਭਾਲ।

**ਲਸਕਰ ਸਣੈ ਦਮਾਮਿਆਂ ਛੁਟੇ ਬੰਕ ਦੁਆਰ ॥**

**ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰੁ ॥**

ਲਸ਼ਕਰਾਂ ਔਰ ਦਮਾਮਿਆਂ ਕਹੀਏ ਧਉਂਸਿਆਂ ਕੇ ਸਨੇ ਬੰਕੇ ਦੁਆਰੇ ਸਭ ਅੰਤ ਕੋ ਛੁਟ ਗਏ ਇਹ ਜੋ ਸਰੀਰ ਛਾਰ ਕੀ ਢੇਰੀ ਯਾਨੇ ਪੰਜਾਂ ਤਤਾਂ ਕੀ ਭੀ ਪੁਨਾਂ ਅੰਤ ਕੋ ਛਾਰ ਹੋ ਗਈ। ਜੈਸੇ ਮਾਝ ਕੀ ਵਾਰ ਮੈਂ "ਇਕਨੀ ਲਦਿਆ" ਐਸਾ ਆਇਆ ਥਾ ਏਥੇ ਭੀ ਐਸੇ ਅਰਥ ਬਣ ਸਕਦਾ ਥਾ ਪ੍ਰੰਤੂ ਪ੍ਰਸੰਗ ਅਨੁਸਾਰ ਨਹੀਂ ਪ੍ਰਸੰਗ ਟੁਟਦਾ ਹੈ।

ਮਃ ੧ ॥

ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟ ॥

ਇਹ ਜੋ ਮਿਟੀ ਦਾ ਕੋਟ ਸ਼ਰੀਰ ਛਾਰ ਕੀ ਢੇਰੀ ਸੋ ਢਹਿ ਪਈ।

ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ ॥

ਇਸ ਕੇ ਭੀਤਰ ਮਨ ਰੂਪੀ ਚੋਰ ਬਹਾਲਿਆ ਹੈ ਵੇ ਜੀਆ ਖੋਟ ਦੇ ਕਰਨੇ ਤੇ ਖੋਟ ਹੀ ਹੈ ਵਾ ਖੋਟਿਆਂ ਨਾਲ ਮਿਲਨੇ ਤੇ ਖੋਟ ਹੀ ਹੈ।

ਨਕ ਵਢੇ ਨਕ ਵਢਾਇਆ ॥

ਤਿਨ੍ਹਾਂ ਕੇ ਇਸ ਲੋਕ ਮੈਂ ਭੀ ਜਸ ਰੂਪੀ ਨਕ ਵਢੇ ਹੈਂ ਤਿਨ੍ਹਾਂ ਨੇ ਪ੍ਰਲੋਕ ਮੈਂ ਭੀ ਜਸਰੂਪੀ ਨੱਕ ਵਢਾਇਆ।

ਕਾਲੇ ਮੂਹ ਮਾਇਆ ॥

ਮਾਇਆ ਕਰਕੇ ਮੁਖ ਕਾਲੇ ਹੈਂ।

ਮਃ ੧ ॥

ਸੂਰਜੁ ਚੜੈ ਵਿਜੋਗੁ ਸਭਸੈ ਘਟੈ ਆਰਜਾ ॥

ਸੂਰਜ ਕੇ ਚੜਨੇ ਔਰ ਵਿਜੋਗ ਕਹੀਏ ਅਸਤ ਹੋਨੇ ਮੇਂ ਸਭ ਕੀ ਆਰਜਾ ਘਟਦੀ ਹੈ।

ਕੋਈ ਹਾਰੈ ਕੋ ਜਿਣੈ ॥

ਕੋਈ ਹਾਰਦਾ ਹੇ ਜੋ ਈਸ਼੍ਵਰ ਚਿੰਤਨ ਨਹੀਂ ਕਰਦਾ ਵੋਹੁ ਤਾਂ ਹਾਰੈ ਔਰ ਜੋ ਈਸ਼੍ਵਰ ਚਿੰਤਨ ਕਰੇ ਹੈ ਓਹੁ ਕੋਈ ਜਿਣੈ ਹੈ।

ਸਭੁ ਕੋ ਭਰਿਆ ਫੂਕਿ ਆਖਣਿ ਕਹਣਿ ਨ ਥੰਮੀਐ ॥

ਸਭ ਕੋਈ ਜੀਵ ਫੂਕ ਕਹੀਏ ਪ੍ਰਾਨਾਂ ਕਰਕੇ ਭਰਿਆ ਹੂਆ ਹੈ ਓਹੁ ਫੂਕ ਆਪਣੇ ਕਹਨੇ ਤੇ ਔਰ ਕੇ ਆਖਨੇ ਤੇਂ ਨਹੀਂ ਥੰਮੀ ਜਾਤੀ।

ਨਾਨਕ ਵੇਖੈ ਆਪੇ ਫੂਕ ਕਢਾਇ ਢਹਿ ਪਵੈ ॥ ੧੯ ॥

ਜਬ ਈਸ਼੍ਵਰ ਕਰਮਾਂ ਅਨੁਸਾਰ ਅੰਤਕੋ ਇਸ ਵਿਚੋਂ ਪ੍ਰਾਨਾਂ ਰੂਪੀ ਫੂਕ ਕੋ ਕਢਾਏ ਹੈ ਤਾਂ ਇਹ ਸ਼ਰੀਰ ਆਪਣੇਂ ਸਭਦੇ ਪੇਖਦਿਆਂ ਹੀ ਢਹਿ ਪਵੇ ਹੈ। ਦੂਤੀ-ਸਭ ਕੋਈ ਹੰਕਾਰ ਰੂਪੀ ਫੂਕ ਕਰਕੇ ਭਰਿਆ ਹੂਆ ਹੈ ਵਹ ਹੰਕਾਰ ਰੂਪੀ ਫੂਕ ਕਹਿਨੇ ਆਖਨੇ ਤੇ ਨਹੀਂ ਥੰਮੀ ਜਾਤੀ ਉਪਰ ਸੇ ਕਹਿਤਾ ਰਹਾ ਮੇਰਾ ਹੰਕਾਰ ਦੂਰ ਹੋ ਗਿਆ ਮੈਂ ਬਡਾ ਮਹਾਤਮਾ ਹੂੰ ਇਸ ਪ੍ਰਕਾਰ ਨਹੀਂ ਦੂਰ ਹੋਤਾ। ਜੋ ਢਹਿ ਪਵੈ ਕਹੀਏ ਨਿੰਮ੍ਰਤਾ ਧਾਰੇ ਹੈ ਉਸਕੀ ਹੰਕਾਰ ਰੂਪੀ ਫੂਕ ਈਸ਼ਵਰ ਗੁਰਾਂ ਪਾਸੋਂ ਕਢਾਇ ਹੈ ਸੋ ਅਪਨੇ ਆਪਕੋ ਵੇਖ ਲੇਵੇ ਹੈ ॥ ੧੯ ॥

ਮਹਲਾ ੧ ਸਲੋਕ ॥

ਜਿਸ ਵਕਤ ਮੋਦੀਖਾਨਾ ਲੁਟਾਕੇ ਸੰਸਾਰ ਤਰਫੋਂ ਮਸਤਾਨੇ ਹੋਕਰ ਮਸਾਨ ਭੂਮਕਾ ਮੈਂ ਸਤਿਗੁਰ ਦੇਵ ਜੀ ਇਸਥਿਤ ਹੂਏ। ਜੋ ਕੋਈ ਬੁਲਾਵੇ ਤਬ ਬੋਲਨ ਨ। ਜਾਨਾ ਲੋਕਾਂ ਨੇ ਇਨ੍ਹਾਂ ਵਿਚ ਭੂਤ ਹੈ ਪਿਤਾ ਕਾਲੂ ਨੇ ਕਾਜ਼ੀ ਕੋ ਕਹਾ ਮੇਰੇ ਪੁੱਤ੍ਰ ਵਿਚ ਭੂਤ ਹੈ ਤੁਮ ਨਿਕਾਲੋ। ਕਾਜ਼ੀ ਨੇ ਕਹਾ ਮੈਂ ਚਾਲੀ ਰੁਪਏ ਲਵਾਂਗਾ ਇਸ ਪ੍ਰਕਾਰ ਕੀ ਵਿਵਸਥਾ ਦੇਖ ਕਰਕੇ ਸਤਿਗੁਰ ਦੇਵ ਜੀ ਕਾਜ਼ੀ ਪ੍ਰਤੀ ਉਪਦੇਸ਼ ਕਰੇਂ ਹੈਂ:-

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥

ਤਿੰਨਾਂ ਪੁਰਸ਼ਾਂ ਕਾ ਜੀਵਿਆ ਸੰਸਾਰ ਮੈਂ ਧ੍ਰਿਕਾਰ ਹੈ ਜੋ ਲਿਖ ਲਿਖ ਕੇ ਨਾਮ ਵੇਚਦੇ ਹੈਂ। ਇਕ ਤਾਂ ਲਿਖਕੇ ਵੇਚਨੇ

ਕਾ ਤਾਤਪ੍ਰਯ ਯੇਹ ਹੈ ਕਿ ਜੈਸੇ ਰਾਮ ਰਾਮ ਕਾਗਜ਼ ਪਰ ਲਿਖਕੇ ਆਟੇ ਦੀਆਂ ਗੋਲੀਆਂ ਵਿਚ ਪਵਾਕੇ ਜਲ ਮੈਂ ਪ੍ਰਵਾਹਿ ਕਰਵਾਨੀਆਂ। ਦੂਤੀ—ਜੈਸੇ ਕਥਾ ਕੀਤੀ ਰੁਪਯਾ ਕਹਿਕੇ ਲੈ ਲੀਆ।

**ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥**

ਜਿਨੋਂ ਪੁਰਸ਼ੋਂ ਕੀ ਸ਼ਰਧਾ ਰੂਪੀ ਖੇਤੀ ਉਜੜ ਗਈ ਵਾ ਸ਼ੁਭ ਗੁਨਾਂ ਰੂਪੀ ਖੇਤੀ ਉਜੜ ਗਈ ਤਿਨ ਕੋ ਖਲਵਾੜੇ ਮੈਂ ਕਿਆ ਥਾਉ ਹੈ ਯਾਨੇ ਸੁਖ ਕੈਸੇ ਪ੍ਰਾਪਤ ਹੋਵੇਗਾ ਵਾ ਖਲਵਾੜੇ ਕੌਨ ਸਰੂਪ ਕੀ ਪ੍ਰਾਪਤੀ ਕੈਸੇ ?

**ਸਚੈ ਸਰਮੈ ਬਾਹਰਾ ॥ ਅਗੈ ਲਹਹਿ ਨ ਦਾਦਿ ॥**

ਜੋ ਸਚੇ ਸ਼ਰਮ ਵੈਰਾਗਯ ਸੇ ਬਾਹਰ ਹੈ ਵੋਹੁ ਅਗੈ ਪ੍ਰਲੋਕ ਮੈਂ ਦਾਦ ਕਹੀਏ ਫ਼ਰਿਆਦ ਨਹੀਂ ਲਹੇਗਾ ਯਾਨੇ ਉਸ ਕੀ ਫ਼ਰਿਆਦ ਨਹੀਂ ਕੋਈ ਸੁਨੇਗਾ।

**ਮਹਲਾ ੨ ॥**

**ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ ॥**

ਜੈਸੇ ਕੋਈ ਯਗ ਆਦਕ ਕਰਮ ਕਰੀਂਦਾ ਹੋਵੇ ਕੋਈ ਪੁਰਸ਼ ਪੁਛੇ ਆਪ ਨੇ ਐਸਾ ਕੀਆ ਹੈ ਜੇਕਰ ਐਸੀ ਜਰੂਰਤਿ ਬਨ ਜਾਵੇ ਯਾਨੇ ਕੋਈ ਪੁਛੇ ਤਾਂ ਜੈਸਾ ਕੰਮ ਕਰੇ ਤੈਸਾ ਹੀ ਕਹਾਵੇ ਵਧ ਘਟ ਨ ਆਖੇ।

**ਹੋਵਹਿ ਲਿੰਙ ਝਿੰਙ ਨਹਿ ਹੋਵਹਿ ਐਸੀ ਕਹੀਐ ਸੂਰਤਿ ॥**

ਜੀਵ ਕੋ ਚਾਹੀਏ ਸ਼ੁਭ ਗੁਨਾਂ ਕੇ ਲਿੰਙ ਕਹੀਏ ਚਿੰਨ ਸਹਿਤ ਹੋਵੇ ਝਿੰਙ ਕਹੀਏ ਸੂਨ ਨ ਹੋਵੇ। ਦੂਤੀ—ਲਿੰਙ ਕਹੀਏ ਮਰਦ ਸੂਰਬੀਰ ਹੋਵੇ ਝਿੰਙ ਕਹੀਏ ਨਮਰਦ ਹੀਜੜਾ ਯਾਨੇ ਕਾਇਰ ਹੋਵੇ। ਐਸੀ ਜੀਵ ਰੂਪੀ ਇਸਤ੍ਰੀ ਸੂਰਤ ਕਹੀਏ ਸੁੰਦ੍ਰ ਕਹੀਂਦੀ ਹੈ।

**ਤਾਂ ਨਾਨਕ ਕਹੀਐ ਮੂਰਤਿ ॥ ੨੦ ॥**

ਤਬ ਈਸ਼੍ਵਰ ਕਾ ਮੂਰਤ ਕਹੀਏ ਸ੍ਵਰੂਪ ਕਹੀਂਦਾ ਹੈ॥ ੨੦ ॥

**ਮਹਲਾ ੧ ਸਲੋਕ ॥**

ਕੋਈ ਵਰਤੀ ਪੰਡਿਤ ਥਾ ਯਾਨੇ ਕ੍ਰਮਾ ਕਾਂਡੀ ਤਿਸ ਪਤੀ ਅੰਤ੍ਰੀਵ ਪ੍ਰਕਾਰ ਕਹੇ ਹੈਂ:—

**ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥**

ਸਚ ਬੋਲਨਾ ਵਰਤ ਰਖਣਾ ਯਥਾ ਲਾਭ ਤਥਾ ਸੰਤੁਸ਼ਟ ਰਹਿਨਾ ਇਹ ਤੀਰਥ ਹੈ ਜੋ ਗ੍ਯਾਨ ਧ੍ਯਾਨ ਕੋ ਅੰਗੀਕਾਰ ਕਰਨਾ ਹੈ ਏਹ ਇਸ਼ਨਾਨ ਹੈ।

**ਦਇਆ ਦੇਵਤਾ ਖਿਮਾ ਜਪੁ ਮਾਲੀ ॥**

ਦਇਆ ਹੀ ਦੇਵਤਾ ਹੈ ਉਤਮ ਖਿਮਾ ਗ੍ਰਹਨ ਕਰਨੀ ਇਹ ਜਪ ਮਾਲਾ ਹੈ।

**ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥**

ਈਸ਼੍ਵਰ ਮੇਂ ਜੁੜਨਾ ਏਹ ਧੋਤੀ ਹੈ ਵਾ ਅਭੇਦ ਦੀਆਂ ਸਾਧਕ ਜੁਗਤੀਆਂ ਔਰ ਭੇਦ ਕੀਆਂ ਬਾਧਿਕ ਜੁਗਤੀਆਂ ਇਹ ਧੋਤੀ ਹੈ। ਨਿਸਕਾਮ ਕਰਨੀ ਤਿਲਕ ਹੋ ਰਹਾ ਹੈ।

**ਭਾਉ ਭੋਜਨੁ ਨਾਨਕਾ ਵਿਰਲਾ ਕੋਈ ਕੋਇ ॥**

ਭਾਉ ਕਹੀਏ ਗ੍ਯਾਨ ਰੂਪੀ ਭੋਜਨ ਹੈ ਐਸਾ ਕੋਈ ਬ੍ਰਹਮਨ ਹੈ ਕਈਆਂ ਵਿਚੋਂ ਵਿਰਲਾ ਹੈ।

ਮਹਲਾ ੩ ॥

ਨਉਮੀ ਨੇਮ ਸਚੁ ਜੇ ਕਰੈ ॥

ਨਉਮੀ ਵਿਚ ਵਾ ਨਉਮੀ ਕਾ ਬ੍ਰਤ ਕੇਹੜਾ ਜੋ ਸੱਚਾ ਨੇਮ ਗ੍ਰਹਿਨ ਕਰੇ।

ਕਾਮੁ ਕ੍ਰੋਧੁ ਤ੍ਰਿਸਨਾ ਉਚਰੈ।

ਕਾਮ ਕ੍ਰੋਧ ਆਦਿਕ ਕੋ ਉਚਰੈ ਕਹੀਏ ਉਛਾਲ ਦੇਵੇ ਵਾ (ਉ) ਕਹੀ ਵਿਸ਼ੇਸ ਕਰਕੇ ਉਚਰੈ ਅਭਾਵ ਕਰ ਦੇਵੇ।

ਪੁਤ੍ਰ ਕਲਤ੍ਰ ਨ ਵਿਸਰਹਿ॥ ੨੧॥

ਪੁੱਤ੍ਰ ਔਰ ਕਲੱਤ੍ਰ ਕਾ ਨਹੀਂ ਵਿਸਰਹਿ ਕਹੀਏ ਭਰੋਸਾ ਕਰਦੇ॥ ੨੧॥

ਮਹਲਾ ੧ ਸਲੋਕ ॥

ਗਿਆਨ ਵਿਹੂਣਾ ਗਾਵੈ ਗੀਤ ॥

ਜੋ ਗਜ਼ਾਨ ਤੇ ਵਿਹੂਣਾ ਰਹਿਤ ਹੂਆ ਗੀਤਾਂ ਕੋ ਗੈਨ ਕਰੇ ਹੈ, ਉਸ ਕੇ ਗੀਤ ਗੈਨ ਕੀਏ ਐਸੇ ਨਿਸਫਲ ਹੈਂ। ਅਗੇ ਕਹੇ ਹੈਂ:-

ਭੁਖੇ ਮੁਲਾਂ ਘਰੇ ਮਸੀਤਿ ॥

ਜੈਸੇ ਭੁੱਖੇ ਮੁੱਲਾਂ ਨੇ ਘਰ ਮੈਂ ਹੀ ਮਸੀਤ ਬਨਾ ਲਈ ਯਾਨੇ ਭੁੱਖ ਲੱਗੀ ਮਸੀਤ ਦੂਰ ਥੀ ਜਾਨਿਆ ਘਰ ਮੈਂ ਹੀ ਮਸੀਤ ਕਲਪ ਕੇ ਅੰਨ ਛੱਕ ਲੇਤੇ ਹਾਂ।

ਮਖਟੂ ਹੋਇਕੈ ਕੰਨ ਪੜਾਏ ॥

ਮਖਟੂ ਕਹੀਏ ਅਖੱਟੂ ਹੋਕੇ ਯਾਨੇ ਖੱਟਣੇ ਕੀ ਤਾਂ ਸਮਰਥਾ ਨਹੀਂ, ਜਾਨਿਆ ਚੱਲੋ ਫ਼ਕੀਰ ਹੋ ਜਾਈਏ ਖੁੱਲ੍ਹਾ ਖਾਨ ਕੋ ਤਾਂ ਮਿਲਦਾ ਹੈ ਉੱਠ ਕੇ ਕੰਨ ਪੜਾ ਲਏ।

ਫਕਰ ਕਰੇ ਹੋਰ ਜਾਤਿ ਗਵਾਏ ॥

ਆਪਣੇ ਆਪ ਕੋ ਫੱਕਰ ਕਹੀਏ ਫ਼ਕੀਰ ਕਰ ਲੇਵੇ ਕਿਸੀ ਨੇ ਪੂਛਾ ਆਪ ਕੀ ਜਾਤੀ ਕਿਆ ਹੈ ਕਹਿਣਾ ਹਮਾਰੀ ਜਾਤ ਪਾਤ ਕਿਆ ਹੈ ਹਮ ਰਹਿਤ ਹਾਂ।

ਗੁਰੁ ਪੀਰੁ ਸਦਾਏ ਮੰਗਣ ਜਾਇ। ਤਾ ਕੈ ਮੂਲਿ ਨ ਲਗੀਐ ਪਾਇ ॥

ਜੋ ਗੁਰੂ ਔਰ ਪੀਰ ਸਦਾਵੇ ਫੇਰ ਮੰਗਣ ਜਾਵੇ ਤਿਸ ਕੇ ਮੂਲ ਕਦਾਚਿਤ ਭੀ ਪੈਰੀਂ ਨ ਲੱਗੀਏ ਯਾਨੇ ਸਰੂਪ ਕਾ ਗਜ਼ਾਨ ਨਹੀਂ ਹੂਆ ਅਗਜ਼ਾਨੀ ਹੈ ਸਿਰਫ ਰੋਟੀਆਂ ਖਾ ਕੇ ਪੇਟ ਵਧਾਵਨੇ ਵਾਲਾ ਮਾਂਗ ਕੇ ਖਾਂਦਾ ਹੈ ਅਖਵਾਵਤਾ ਹੈ ਗੁਰ ਪੀਰ ਓਹ ਗੁਰੂ ਨਹੀਂ ਹੈ। ਜਿਸ ਕੋ ਸਰੂਪ ਕਾ ਗਜ਼ਾਨ ਹੈ ਭਾਵੇਂ ਮਾਂਗ ਕੇ ਖਾਵੇ ਓਹ ਗੁਰੂ ਹੈ ਵਾ ਪੀਰ ਕਹੀ ਪੂਜ ਗੁਰੂ ਸਦਾਵੇ ਫੇਰ ਦੇਵੀ ਦੇਵਤੇ ਕੇ ਮਾਂਗਣ ਜਾਵੇ ਤਿਸ ਕੇ ਪੈਰੀਂ ਮੂਲ ਨ ਲੱਗੀਏ।

ਘਾਲਿ ਖਾਇ ਕਿਛੁ ਹਥਹੁ ਦੇਇ ॥

ਜੋ ਘਾਲ ਕਮਾਈ ਕਰਕੇ ਖਾਵੇ ਸੋ ਭੀ ਇਕੇਲਾ ਨ ਖਾਵੇ ਦੂਜੇ ਕੋ ਭੀ ਕਿਛ ਹੱਥੋਂ ਦੇਵੇ।

ਮਹਲਾ ੧ ॥

ਮਨਹੁ ਜਿ ਅੰਧੇ ਕੂਪ ॥

ਜੇਹੜੇ ਸੰਸਾਰ ਕੂਪ ਮੈਂ ਮਨ ਕੇ ਅੰਧੇ ਹੈਂ।

## ਇਕਿ ਕਹਿ ਜਾਣਹਿ ਕਹਿਆ ਬੁਝਹਿ॥

ਇਕ ਤਾਂ ਕਹਿਆ ਜਾਨ ਲੇਤੇ ਹੈਂ ਇਕ ਕਹੇ ਹੂਏ ਕੋ ਬੂਝ ਲੇਤੇ ਹੈਂ ਅਰਥਾਤ ਧਾਰ ਲੇਤੇ ਹੈਂ।

## ਇਕਨਾ ਨਾਦ ਨ ਬੇਦ ਨ ਗੀਅ ਰਸ ਰਸੁ ਕਸੁ ਨ ਜਾਣੰਤਿ॥

ਇਕਨਾਂ ਕੋ ਨਾ ਤਾਂ ਨਾਦ ਕਹੀਏ ਪ੍ਰਮੇਸ਼੍ਵਰ ਮੈਂ ਰਸ ਕਹੀਏ ਪ੍ਰੇਮ ਹੈ ਔਰ ਨਾ ਬੇਦ ਕੀ (ਗੀਅ)ਕਹੀਏ ਗਜ਼ਾਤ ਹੈ। ਹੋਰ ਰਸ ਕਸ ਤਾੜਨਾ ਨਹੀਂ ਜਾਨਤੇ।

## ਨ ਅਕਲਿ ਸਰ॥੨੨॥

ਅਕਲ ਕਾ ਸਰ ਕਹੀਏ ਥੌਹ ਨਹੀਂ॥੨੨॥

## ਸਲੋਕ ਮਹਲਾ ੪॥

## ਸਤਿਗੁਰ ਪਿਆਰਾ ਨ ਲਗਈ॥

ਸਤਿਗੁਰੂ ਕੌੜਾ ਲੱਗਦਾ ਹੈ ਪਿਆਰਾ ਨਹੀਂ ਲੱਗਦਾ।

## ਜਿ ਇਕ ਵਿਖ ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਂਹਾ ਜਾਇ॥

ਜੇਕਰ ਓਹ ਮਨ ਇਕ ਵਿਖਾ ਕਹੀਏ ਕਦਮ ਅਗੇ ਈਸ਼੍ਵਰ ਤ੍ਰਫ ਕੋ ਭਰੇ ਤਾਂ ਦਸ ਕਦਮ ਪਿੱਛੇ ਕੋ ਜਾਤਾ ਹੈ ਯਾਨੇ ਬ੍ਰਿਤੀ ਨਹੀਂ ਟਿਕਤੀ।

## ਗੜ੍ਹ ਮੰਦਰੁ ਗਚ ਗੀਰੀਆਂ॥

ਗੜ੍ਹ ਕਿਲ੍ਹੇ ਔਰ ਮੰਦ੍ਰ ਗਚ ਗੀਰੀਆਂ ਕਹੀਏ ਚੂਨੇ ਗਚ ਕੀਏ ਹੂਏ।

## ਸੋਇਨ ਸਾਖਿਤ ਪਉਣ ਵੇਗ ਧ੍ਰਿਗ ਧ੍ਰਿਗ ਚਤੁਰਾਈ॥

ਸ੍ਵਰਨ ਕੀਆਂ ਸਾਖਤ ਕਹੀਏ ਕਾਠੀਆਂ ਵਾ ਸਭ ਸਮੱਗਰੀ ਸ੍ਵਰਨ ਕੀ ਹੀ ਸਾਖਤ ਕਹੀਏ ਬਨਾਈ ਹੋਈ ਹੈ ਐਸੇ ਘੋੜੇ ਹੈਂ ਜਿਨ ਕਾ ਵੇਗ ਚਲਨਾ ਪਵਨ ਵਤ ਹੈ ਉਨ ਕੀ ਚਤੁਰਾਈ ਕੋ ਭੀ ਧ੍ਰਿਗ ਔਰ ਸਮੱਗਰੀ ਕੋ ਭੀ ਧ੍ਰਿਗ ਹੈ।

## ਛਤੀਹ ਅੰਮ੍ਰਿਤ ਪਰਕਾਰ ਕਰਹਿ ਬਹੁ ਮੈਲ ਵਧਾਈ॥੨੩॥

ਛੱਤ੍ਰੀ ਪ੍ਰਕਾਰ ਕੇ ਅੰਮ੍ਰਿਤ ਭੋਜਨ ਖਾਣੇ ਕਰਦੇ ਹੈਂ ਬਹੁਤ ਮੈਲ ਪੇਟ ਹੀ ਵਧਾਵਤੇ ਹੈਂ ਵਾ ਬਹੁਤ ਮੈਲ ਵਿਸ਼੍ਟਾ ਹੀ ਵਧਾਇਆ॥੨੩॥

## ਸਲੋਕ ਮਹਲਾ ੩॥

## ਉਦਰ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ॥

ਉਦਰ ਭਰਨੇ ਤਾਈਂ ਲੱਗ ਰਹੇ ਹੈਂ ਇੰਦ ਗਵਾਰ ਕਹਿਤੇ ਹੈਂ ਹਮ ਪਾਠ ਪੜ੍ਹਤੇ ਹਾਂ।

## ਰੰਗ ਪਰੰਗ ਕਤੀਫਿਆ ਪਹਿਰਹਿ ਧਰਮਾਈ॥੨੪॥

ਰੰਗ ਨਿਹਕੇਵਲ ਪਰੰਗ ਅਪਰੰਗ ਮਿਸਰਤ ਔਰ ਕਤੀਫਿਆ ਕਹੀਏ ਪੁਸ਼ਾਕ ਮਾਇਆਧਾਰੀ ਪਹਿਰਤੇ ਹੈਂ॥੨੪॥

## ਸਲੋਕ ਮਹਲਾ ੩॥

## ਜਿ ਭੰਨਿ ਘੜਾਇ॥੨੫॥

ਜੇਹੜੇ ਘੜਿਆਂ ਕੋ ਭੰਨਦੇ ਹੈਂ ਭੰਨਿਆਂ ਕੋ ਘੜਦੇ ਹੈਂ ਘੜੇ ਹੂਏ ਕਾਮਾਦਕ ਭੰਨੇ ਹੂਏ ਸੁਭ ਗੁਨ ਸੋ ਘੜੇ॥੨੫॥

ਸਲੋਕ ਮਃ ੩ ॥

ਧਰਤਿ ਸੁਹਾਵੜੀ ਆਕਾਸੁ ਸੁਹੰਦਾ ਜਪੰਦਿਆ ਹਰਿ ਨਾਉ ॥

ਜਿਥੇ ਹਰੀ ਨਾਮ ਜਪੀਂਦਾ ਹੈ ਓਹੁ ਧਰਤੀ ਭੀ ਸੁਹਾਵੜੀ ਹੈ ਔਰ ਅਕਾਸ ਭੀ ਸੁਹੰਦਾ ਹੈ ਵਾ ਧਰਤੀ ਬੁਧੀ ਸੁਹੰਦੀ ਹੈ ਆਕਾਸ ਰਿਦਾ ਭੀ ਸੁਹੰਦਾ ਹੈ ਵਾ ਸੋਭਨੀਕ ਧਰਤੀ ਖਿਮਾਂ ਪ੍ਰਾਪਤ ਭਈ ਅਕਾਸ ਅਸੰਗਤਾ ਪ੍ਰਾਪਤ ਭਈ।

ਤਿਨ ਤਨ ਖਾਵਹਿ ਕਾਉ ॥੨੬॥

ਤਿਨ ਕੇ ਤਨ ਕੋ ਪ੍ਰਤੱਖ ਕਾਂਵ ਖਾਵੇ ਹੈਂ ਵਾ ਕਾਲ ਰੂਪੀ ਕਾਉਂ ਵਾ ਕਾਮਾਦਕਾਂ ਰੂਪੀ ਕਾਉਂ ॥ ੨੬ ॥

ਸਲੋਕ ਮਃ ੩ ॥

ਜਿਚਰੁ ਇਹੁ ਮਨ ਲਹਰੀ ਵਿਚ ਹੈ ॥

ਜਬ ਤਕ ਇਹ ਮਨ ਲਹਰਾਂ ਕਾਮਾਦਕਾਂ ਵਿਚ ਹੈ।

ਆਪਤ ਗਵਾਵੈ ॥ ੨੭ ॥

ਆਪਤ ਹੰਕਾਰ ਗਵਾਵੇ ॥ ੨੭ ॥

ਮਃ ੩ ॥

ਮਾਇਆ ਮੋਹਿ ਵਿਸਾਰਿਆ ਸਚਿ ਮਰਣਾ ਹਰਿ ਨਾਮ ॥ ੨੮ ॥

ਮਾਇਆ ਕੇ ਮੋਹੁ ਕਰਕੇ ਇਸਨੇ ਵਿਸਾਰ ਦੀਆ ਕਿਆ ਸੱਚਾ ਹਰੀ ਕਾ ਨਾਮ ਔਰ ਮਰਨਾ ਇਹ ਵਿਸਾਰ ਦੀਆ ॥ ੨੮ ॥

ਸਲੋਕ ਮਃ ੩ ॥

ਸਚੁ ਪੁਰਾਣਾ ਨਾ ਥੀਐ ਨਾਮਨ ਮੈਲਾ ਹੋਇ ॥ ੩੧ ॥

ਅੰਨ੍ਹੈ ॥ ਸੱਚੇ ਨਾਮ ਕੋ ਜਪਨੇ ਵਾਲਾ ਪੁਰਾਨਾ ਭੀ ਨਹੀਂ ਹੋਤਾ ਔਰ ਮੈਲਾ ਭੀ ਨਹੀਂ ਹੋਤਾ ॥ ੩੧ ॥

ਸਲੋਕ ਮਃ ੩ ॥

ਏਕ ਸਮੇਂ ਸਿੱਖਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਗੇ ਬੇਨਤੀ ਕੀਤੀ ਹੇ ਦੀਨਾ ਨਾਥ ! ਅਬ ਅੱਗੇ ਕੋ ਗੁਰ ਪਦਵੀ ਉਪ੍ਰ ਆਪ ਕਿਸਕੋ ਅਸਥਾਪਨ ਕਰੋਗੇ ? ਇਹ ਸੁਨਕੇ ਸ੍ਰੀ ਗੁਰੂ ਅਮਰ ਦੇਵ ਜੀ ਕਹਿਤੇ ਭਏ ਹੇ ਸਿੱਖੋ ! ਇਹ ਗੁਰ ਪਦਵੀ ਰੂਪੀ ਅਮਾਨਤਾ ਗੁਰੂ ਰਾਮਦਾਸ ਜੀ ਨੇ ਅੱਗੇ ਹੀ ਧਰ ਰੱਖੀ ਹੈ ਇਸਤੇ ਗੁਰ ਪਦਵੀ ਰੂਪੀ ਅਮਾਨਤਾ ਤਾਂ ਉਨਕੀ ਹੈ। ਸੁਨੋ:-

ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥

ਹੇ ਸਿੱਖੋ ! ਇਹ ਪਰਾਈ ਅਮਾਨ ਗੁਰ ਪਦਵੀ ਹਮ ਆਪਨੇ ਪਾਸ ਕਿਉਂ ਰਖੀਏ ? ਇਸਕੇ ਦਿਤਿਆਂ ਹੀ ਸੁਖ ਹੋਵੇਗਾ।ਦੁਤੀ-ਪਰਾਈ ਅਮਾਨ ਤਾਂ ਇਹ ਸ਼ਰੀਰ ਵਾ ਪਦਾਰਥ ਮਾਇਆ ਹੈ ਇਹ ਈਸ਼ੂਰ ਕੋ ਦਿਤਿਆਂ ਹੀ ਸੁਖ ਹੋਵੇਗਾ।

**ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ ॥**

ਏਹ ਨਿਯਮ ਹੈ ਗੁਰਾਂ ਕਾ ਸ਼ਬਦ ਉਪਦੇਸ਼ ਗੁਰਾਂ ਕੇ ਥੈ ਕਹੀਏ ਅਸਥਾਨ ਮੇਂ ਟਿਕਦਾ ਹੈ ਓਹੁ ਸ਼ਬਦ ਹੋਰ ਥੈ ਕਹੀਏ ਅਸਥਾਨ ਮੈਂ ਨਹੀਂ ਟਿਕਦਾ।

**ਅੰਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ ॥**

ਅਗਯਾਨੀ ਕੇ ਵਸ ਮਾਨਕ ਨਾਮ ਵਾ ਹਰੀ ਕਥਾ ਪਇਆ ਉਸਕੋ ਘਰ ਘਰ ਮੈਂ ਵੇਚਨ ਜਾਤਾ ਹੈ ਯਾਨੇ ਘਰ ਮੈਂ ਜਾਕੇ ਉਪਦੇਸ਼ ਦੇਕੇ ਰੁਪਏ ਲਿਆਵੇ ਹੈ।

**ਜੇ ਓਸੁ ਨਾਲਿ ਚਿਤੁ ਲਾਏ ਤਾਂ ਤਥੁ ਲਹੈ ॥ ੩੨ ॥**

ਜੇਕਰ ਉਸ ਮਹਾਤਮਾ ਨਾਲ ਚਿਤੁ ਲਗਾਵੇ ਤਾਂ ਵਸਤੂ ਲੈ ਲਵੇ ॥ ੩੨ ॥

**ਮਹਲਾ ੩ ॥**

**ਜੀਆ ਅੰਦਰਿ ਜੀਉ ਸਬਦੁ ਹੈ ॥ ੩੩ ॥**

ਜੀਵਾਂ ਕੇ ਅੰਤ੍ਰ ਗੁਰ ਸ਼ਬਦ ਹੀ ਜੀਵਾਲਨੇ ਵਾਲਾ ਹੈ ॥ ੩੩ ॥

**ਗੁਰ ਕਾ ਭਉ ਹੇਤੁ ਅਪਾਰ ॥**

ਮਾਇਆ ਕੇ ਮੋਹੁ ਕਰਕੇ ਗੁਰਾਂ ਕਾ ਹਿਤ ਵਿਸਾਰਿਆ ਅਪਾਰ ਰੂਪ ਕਾ ਭਉ ਵਿਸਾਰਿਆ।

**ਮਹਲਾ ੪ ॥**

**ਸਾਵਣ ਆਇਆ ਝਿਮ ਝਿਮਾ ਹਰਿ ਗੁਰਮੁਖਿ ਨਾਮੁ ਧਿਆਇ ॥**

ਮਨੁੱਖਾ ਦੇਹ ਰੂਪੀ ਸਾਵਨ ਮੈਂ ਗੁਰੂ ਰੂਪੀ ਮੇਘ ਝਿਮ ਝਿਮਾ ਕਹੀਏ ਏਕ ਰਸ ਆਕੇ ਬਰਸੇ ਗੁਰਮੁਖਾਂ ਨੇ ਹਰੀ ਕਾ ਨਾਮ ਧਿਆਇਆ।

**ਮੀਹੁ ਵੁਠਾ ਛਹਬਰ ਲਾਇ ॥**

ਗੁਰੂ ਰੂਪੀ ਮੇਘ ਛਹਬਰ ਲਾਕੇ ਯਾਨੇ ਅਤੀ ਕਿਪਾਲੂ ਹੋਕੇ ਵੁਠਾ ਕਹੀਏ ਬਰਸਿਆ।

**ਸਭਿ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ ॥ ੩੪ ॥**

ਸਭ ਧਰਤ ਕਹੀਏ ਬੁਧੀ ਆਦਿਕ ਚਤੁਸ੍ਰੈ ਅੰਤਸ਼ ਕਰਨ ਰੂਪੀ ਭੂਮੀ ਹਰੀਆਵਲੀ ਭਈ ਕਿਸ ਕਰਕੇ ਹਰੀਆਵਲੀ ਭਈ ਸ਼ੁਭ ਗੁਨਾਂ ਰੂਪੀ ਅੰਨ ਜੰਮਿਆ ਸਰੂਪ ਕੀ ਪ੍ਰਾਪਤੀ ਹੋਈ ਇਹ ਬੋਹਲ ਲਾਇਆ ॥ ੩੪ ॥

**ਮਹਲਾ ੩ ॥**

**ਦਾਤਿ ਜੋਤਿ ਸਭ ਸੂਰਤ ਤੇਰੀ ॥**

ਦਾਤ ਭੀ ਔਰ ਜੋਤ ਭੀ ਸੂਰਤ ਸੁੰਦ੍ਰਤਾ ਇਤਿਆਦੀ ਸਮੱਗਰੀ ਸਭ ਤੇਰੀ ਹੈ।

**ਬਹੁਤੁ ਸਿਆਣਪ ਹਉਮੈ ਮੇਰੀ ॥ ੩੫ ॥**

ਔਰ ਬਹੁਤ ਸਿਆਨਪਤਾ ਹਉਮੈ ਇਤਿਆਦੀ ਸਭ ਸਮੱਗਰੀ ਮੇਰੇ ਵਿਚ ਹੈ ॥ ੩੫ ॥

**ਮਹਲਾ ੫ ॥**

ਏਕ ਸਮੇਂ ਸਿੱਖਾਂ ਨੇ ਮਿਲਕੇ ਬੇਨਤੀ ਕੀਤੀ ਹੇ ਮਹਾਰਾਜ! ਬਰਖਾ ਨਹੀਂ ਹੋਤੀ ਹਮ ਬਹੁਤ ਤੰਗ ਹਾਂ। ਇਸ ਬੇਨਤੀ ਕੋ ਸੁਨਕੇ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਮੇਸ੍ਵਰ ਆਗੇ ਬਰਖਾ ਲੀਏ ਬੇਨਤੀ ਪੂਰਬ ਸ਼ਬਦ ਉਚਾਰਤੇ ਹੈਂ:-

## ਸਭੇ ਜੀਅ ਸਮਾਲਿ ਅਪਣੀ ਮਿਹਰ ਕਰ ॥

ਹੇ ਈਸ੍ਵਰ ! ਇਨ ਸਭੇ ਜੀਵਾਂ ਕੋ ਸਮਾਲ ਆਪਨੀ ਦਇਆ ਦ੍ਰਿਸ਼ਟੀ ਕਰਕੇ ਇਹ ਸੁਨ ਬਰਖਾ ਭਈ ਅੰਨ ਪੈਦਾ ਹੂਆ ਅੱਗੇ ਸਪਸ਼੍ਟ ਹੈ। ਦੂਤੀ—ਸਿੱਖਾਂ ਨੇ ਬੇਨਤੀ ਕੀਤੀ ਚਾਰੋਂ ਪਾਤਸ਼ਾਹਾ ਅਵਤਾਰ ਕੈਸੇ ਹੂਏ ? ਤਿਸ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ ਕਿ ਜਬ ਪ੍ਰਿਥ੍ਵੀ ਊਪਰ ਪਖੰਡ ਪੈਦਾ ਹੂਆ ਸਭ ਜੀਵ ਪਾਪ ਕਰਮ ਮੈਂ ਪ੍ਰਵਿਰਤ ਹੂਏ ਪ੍ਰਿਥ੍ਵੀ ਦੁਖੀ ਹੋਈ ਬ੍ਰਹਮਾ ਪਾਸ ਗਈ ਬ੍ਰਹਮਾ ਜੀ ਦੇਵਤਿਆਂ ਕੋ ਨਾਲ ਲੈਕੇ ਛੀਰ ਨਿਧੀ ਜਾਕੇ ਭਗਵਾਨ ਪਾਸ ਐਸੇ ਬੇਨਤੀ ਕਰਤੇ ਭਏ। ਸੋ ਵਿਚ ਹੀ ਕਹ ਹੈਂ—"ਸਭੇ ਜੀਅ ਸਮਾਲਿ ਅਪਣੀ ਮਿਹਰ ਕਰ।" ਹੇ ਮਹਾਰਾਜ ਜੀ ! ਅਪਨੀ ਮਿਹਰ ਕਰਕੇ ਸਰਬ ਜੀਵਾਂ ਕੋ ਸਮਾਲੋ। ਇਹ ਬੇਨਤੀ ਕਰਤੇ ਹੈਂ।

## ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰ ॥

ਸੁਭ ਗੁਨਾਂ ਰੂਪੀ ਜੋ ਅੰਨ ਪਾਣੀ ਕਹੀਏ ਸੀਤਲਤਾ ਮੁਚ ਬਹੁਤ ਉਪਾਕੇ ਦੁਖ ਜਨਮ ਮਰਨ ਕਾ ਔਰ ਦਾਲਦ ਦਲਿੱਦ੍ਰ ਤਰ ਕਹੀਏ ਅਤਿਸੈ ਕਰਕੇ ਭੰਨ ਦੇਵੋ।

## ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥

ਹੇ ਭਗਵਾਨ ! ਇਨ੍ਹਾਂ ਜੀਵਾਂ ਕੋ ਆਪ ਕੰਠ ਨਾਲ ਲਗਾ ਲੇਵੋ ਇਨ ਕੀ ਅਪਦਾ ਸਭ ਹਰ ਦੇਵੋ।

## ਨਾਨਕ ਨਾਮ ਧਿਆਇ ਪ੍ਰਭ ਕਾ ਸਫਲ ਘਰੁ ॥

ਸਤਿਗੁਰ ਦੇਵ ਜੀ ਕਹੇ ਹੈਂ ਜਿਸ ਪ੍ਰਭੂ ਕਾ ਘਰ ਸਹਿਤ ਫਲਾਂ ਕੇ ਹੈ ਜੋ ਮੰਗੀਏ ਸੋ ਪਾਈਦਾ ਹੈ ਤਿਸ ਕਾ ਨਾਮ ਧਿਆਇ। ਜਬ ਇਸ ਪ੍ਰਕਾਰ ਕੀ ਬੇਨਤੀ ਕੀਤੀ।

## ਅਰਦਾਸਿ ਸੁਣੀ ਦਾਤਾਰਿ ਹੋਈ ਸ੍ਰਿਸਟਿ ਠਰ ॥

ਇਸ ਪ੍ਰਕਾਰ ਕੀ ਜਬ ਬ੍ਰਹਮਾ ਕੀ ਅਰਦਾਸ ਬੇਨਤੀ ਕੀਤੀ ਸੁਨੀ ਭਗਵਾਨ ਨੇ ਸਭ ਸ੍ਰਿਸ਼੍ਟੀ ਠਰ ਕਹੀਏ ਸੀਤਲ ਹੋ ਗਈ। ਕਿਉਂ ਸੀਤਲ ਹੋਈ ? ਅੱਗੇ ਕਹੇ ਹੈਂ:—

## ਮਹਲਾ ੫ ॥

## ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰ ॥ ੩੬ ॥ ੧ ॥ ਸੁਧੁ ॥

ਹੁਕਮ ਦੇ ਕੀਤਾ ਕਹੀਏ ਕਰਨੇ ਹਾਰ ਜੋ ਕਰਤਾਰ ਓਹੀ ਚਾਰੇ ਪਾਤਸ਼ਾਹਾਂ ਰੂਪ ਹੂਆ ਮੇਘ ਕੀ ਨਿਆਈਂ ਵੁਠਾ ਬਰਸਿਆ ਸਤਨਾਮ ਕੀ ਬਰਖਾ ਤਾਂ ਅਸਲੀ ਸੰਸਾਰ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਕੀਤੀ ਹੈ ॥ ੩੬ ॥ ੧ ॥ ਸੁਧੁ ॥

## ਰਾਗੁ ਸਾਰੰਗ ਬਾਣੀ ਭਗਤਾਂ ਕੀ ਕਬੀਰ ਜੀ ॥

## ੧ ਓ ਸਤਿਗੁਰਪ੍ਰਸਾਦਿ ॥

## ਕਹਾ ਨਰ ਗਰਬਸਿ ਥੋਰੀ ਬਾਤ ॥

ਹੇ ਪੁਰਸ਼ ਥੋੜੀ ਬਾਤ ਪਰ ( ਕਹਾ ) ਕਿਸ ਵਾਸਤੇ ਗਰਬੁ ਕਰਤਾ ਹੈਂ ?

ਮਨ ਦਸ ਨਾਜੁ ਟਕਾ ਚਾਰਿ ਗਾਠੀ ਐਡੌ ਟੇਢੌ ਜਾਤੁ ॥ ੧ ਰਹਾਉ ॥

ਦਸ ਕੁ ਮਣ ਅਨਾਜ ਔਰ ਚਾਰਕੁ (ਟਕਾ) ਰੁਪਏ ਪਲੇ ਹੋ ਗਏ ਤੋ (ਐਡੌ) ਆਕੜ ਕਰ ਟੇਡਾ ਭਾਵ ਹੰਕਾਰੀ ਹੋ ਕਰ ਕੁਮਾਰਗ ਮੇਂ ਚਲਨੇ ਲਗ ਜਾਤਾ ਹੈ।

ਬਹੁਤੁ ਪ੍ਰਤਾਪੁ ਗਾਉ ਸਉ ਪਾਏ ਦੁਇ ਲਖ ਟਕਾ ਬਰਾਤ ॥

ਜੇਕਰ ਬਹੁਤ ਪ੍ਰਤਾਪ ਹੂਆ ਤੋ ਸੌ ਗਾਉ ਪਾਇ ਲੀਏ ਔਰ ਦੋ ਇਕ ਲੱਖ ਰੁਪਜਾ (ਬਰਾਤ) ਆਮਦਨ ਬਰਸ ਦੀ ਵਾ ਦੋ ਮਾਹਿ ਦੀ ਨੌਕਰੀ ਹੋ ਗਈ।

ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨਹਰ ਪਾਤ ॥ ੧ ॥

ਸੋ ਯਿਹ ਚਾਰ ਦਿਨ ਕੇ ਲੀਏ ਸਰਦਾਰੀ ਕਰਤੇ ਹੋ ਕੈਸੇ ਕਰਤੇ ਹੋ ਜੈਸੇ ਬਨ ਮੈਂ ਪਤੇ ਚਾਰ ਦਿਨ ਹਰੇ ਰਹਿਤੇ ਹੈਂ ਵਾ ਜੈਸੇ ਪਤੇ ਉਪਰ ਕਾ ਜਲ ਗਿਰ ਪੜਤਾ ਹੈ ਤੈਸੇ ਪਦਾਰਥ ਛਿਨ ਭੰਗਰ ਹੈ ॥ ੧ ॥

ਨਾ ਕੋਊ ਲੈ ਆਇਓ ਇਹੁ ਤਨੁ ਨਾ ਕੋਊ ਲੈ ਜਾਤੁ ॥

ਇਸ ਧਨ ਕੋ ਨਾ ਕੋਈ ਲੈਕਰ ਕੇ ਆਯਾ ਹੈ ਔਰ ਨਾ ਕੋਈ ਸਾਥ ਹੀ ਲੈ ਜਾਤਾ ਹੈ।

ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ ॥ ੨ ॥

ਰਾਵਨ ਸੇ ਭੀ ਅਧਿਕ ਛਤ੍ਰਪਤੀ ਛਿਨ ਵਿਖੇ ਨਸ਼ਟ ਹੋ ਜਾਤੇ ਭਏ ਹੈਂ ॥ ੨ ॥ ਜੇ ਕਹੇ ਕੋਈ ਸੰਸਾਰ ਮੇਂ ਇਸਥਿਤ ਭੀ ਰਹਿਤਾ ਹੈ ? ਤਿਸ ਪਰ ਕਹਿਤੇ ਹੈਂ:—

ਹਰਿਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ ॥

ਹਰੀ ਕੇ ਸੰਤ ਜੋ ਰਾਤਿ ਦਿਨ ਨਾਮ ਕੋ ਜਪਤੇ ਹੈਂ ਸੋ ਸਦੀਵ ਇਸਥਿਤ ਰਹਿਤੇ ਹੈਂ ਤਾਂ ਤੇ ਉਨਕੋ ਪੂਜੋ।

ਜਿਨ ਕਉ ਕ੍ਰਿਪਾ ਕਰਤ ਹੈ ਗੋਬਿੰਦੁ ਤੇ ਸਤ ਸੰਗਿ ਮਿਲਾਤ ॥ ੩ ॥

ਜਿਨਕੋ ਗੋਬਿੰਦ ਜੀ ਕਿਰਪਾ ਕਰਤੇ ਹੈਂ ਸੋ ਪੁਰਸ਼ ਸਤਸੰਗ ਮੈ ਮਿਲਤੇ ਹੈਂ ॥ ੩ ॥

ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤ ਨ ਚਲਤ ਸੰਗਾਤ ॥

ਮਾਤਾ ਪਿਤਾ ਇਸਤ੍ਰੀ ਪੁਤ੍ਰ (ਸੰਪਤਿ)ਧਨ ਪਦਾਰਥ ਆਦਿ ਅੰਤ ਕੋ ਕੋਈ ਸਾਥ ਨਹੀ ਚਲਤਾ ਹੈ।

ਕਹਤ ਕਬੀਰ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ ॥ ੪ ॥ ੧ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਨਰ ਬਾਵਰੇ ਰਾਮ ਕੋ ਭਜੁ ਮਾਨੁਖ ਜਨਮੁ (ਅਕਾਰਥ) ਬਜਰਥ ਚਲਾ ਜਾਤਾ ਹੈ ॥ ੪ ॥ ੧ ॥

ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ ॥

ਆਪ ਕੀ ਰਾਜ ਅਸਰਮ ਰਾਜਧਾਨੀ ਕੀ ਮ੍ਰਿਯਾਦਾ ਜਾਨੀ ਨਹੀਂ ਜਾਤੀ।

ਤੇਰੇ ਸੰਤਨ ਕੀ ਹਉ ਚੇਰੀ ॥ ੧ ॥ ਰਹਾਉ ॥

ਆਪ ਕੇ ਸੰਤੋਂ ਕੀ ਮੈਂ (ਚੇਰੀ) ਦਾਸੀ ਹੂੰ। ਵਹੁ ਰਾਜਧਾਨੀ ਕੈਸੀ ਹੈ ? ਸੋ ਕਹਿਤੇ ਹੈਂ:—

ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ ॥

ਜੋ ਹਸਤਾ ਹੂਆ ਜਾਵਤਾ ਹੈ ਸੋ ਰੋਵਤਾ ਹੂਆ ਆਵਤਾ ਹੈ ਯਥਾ ਜੈ ਬਿਜੈ ਹਸਤੇ ਗਏ ਔਰ ਸਨਕਾਦਿਕੋਂ

ਕੇ ਸਰਾਪ ਕਰ ਰੋਤੇ ਆਏ ਔਰ ਜੋ ਰੋਵਤਾ ਜਾਤਾ ਹੈ ਸੋ ਹਸਤਾ ਆਵਤਾ ਹੈ ਜਥਾ ਦੇਵਤੇ ਕਿਸੀ ਸਮੇ ਦੈਤੋਂ ਕੇ ਨਿਕਾਲੇ ਹੂਏ ਰੋਵਤੇ ਗਏ ਥੇ ਤਿਨ੍ਹਾਂ ਦੀ ਅਰਜ਼ ਮਨਜ਼ੂਰ ਹੂਈ ਯਾਤੇ ਹਸਤੇ ਆਏ।

ਬਸਤੋ ਹੋਇ ਹੋਇ ਸੁ ਊਜਰੁ ਊਜਰੁ ਹੋਇ ਸੁ ਬਸੈ ॥ ੧ ॥

ਜੋ ਬਸਤਾ ਹੋਵੇ ਸੋ ਉਜੜ ਹੋ ਜਾਤਾ ਹੈ ਯਥਾ ਬਾਲੀ ਔਰ ਉਜੜਾ ਹੂਆ ਬਸਤਾ ਜਾਤਾ ਹੈ ਯਥਾ ਸੁਗ੍ਰੀਵ ॥ ੧ ॥

ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥

ਜਲ ਵਾਲੇ ਅਸਥਲ ਤੇ ਥਲ ਕਰ ਦੇਤਾ ਹੈ ਔਰ (ਥਲ) ਰੇਤ ਦੇ ਅਸਥਲ ਤੇ (ਕੂਪ) ਖੂਹਾ ਵਾ ਛਪੜ ਬਨਾਇ ਦੇਤਾ ਹੈ ਪੁਨਾ ਖੂਹੇ ਵਾ ਛਪੜ ਸੇ ਸੁਮੇਰ ਬਨਾਏ ਦੇਤਾ ਹੈ ਪਦਾਰਥਾਂ ਵਾਲਿਓਂ ਕੋ ਬਭੂਤੀ ਰਹਿਤ ਅਰੁ ਰਹਤੋਂ ਕੋ ਬਭੂਤੀ ਸਹਿਤ ਕਰ ਦੇਤਾ ਹੈ।

ਧਰਤੀ ਤੇ ਆਕਾਸ ਚਢਾਵੈ ਚਢੇ ਆਕਾਸ ਗਿਰਾਵੈ ॥ ੨ ॥

(ਧਰਤੀ) ਪ੍ਰਿਥਵੀ ਪੁਰ ਸੇ ਆਕਾਸ ਮੇਂ ਚਢਾਇ ਦੇਤਾ ਹੈ ਔਰ ਆਕਾਸ ਮੇਂ ਚਢੇ ਹੂਏ ਕੋ ਨੀਚੇ ਗਿਰਾਇ ਦੇਤਾ ਹੈ ਨਹੁਖ ਵਤ ॥ ੨ ॥

ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥

ਭਿਛਕ ਸੇ ਰਾਜ ਕਰਾਵਤਾ ਹੈ ਔਰ ਰਾਜਾ ਸੇ ਭਿਛਕ ਬਨਾ ਦੇਤਾ ਹੈ।

ਖਲ ਮੂਰਖ ਤੇ ਪੰਡਿਤ ਕਰਿਬੋ ਪੰਡਿਤ ਤੇ ਮੁਗਧਾਰੀ ॥ ੩ ॥

(ਖਲਮੂਰਖ) ਅਤੀ ਮੂਰਖ ਸੇ ਪੰਡਿਤ ਕਰਤਾ ਹੈ ਔਰ ਪੰਡਿਤ ਸੇ (ਮੁਗਧਾਰੀ) ਮੂਰਖ ਬਨਾਵਤਾ ਹੈ। ਅਜਾਮਲ ਕਾਲੀਦਾਸ ਵਤ ॥ ੩ ॥

ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥

ਹੇ ਭਗਵਾਨ! ਜੋ ਤੂੰ ਇਸਤ੍ਰੀ ਸੇ ਪੁਰਸ਼ ਬਨਾਇ ਦੇਤਾ ਹੈਂ ਔਰ ਜੋ ਪੁਰਸ਼ ਹੋ ਉਸ ਕੋ ਇਸਤ੍ਰੀ ਬਨਾਇ ਦੇਤਾ ਹੈਂ ਸਿਖੰਡੀ ਆਦ ਕੇ ਵਤ।

ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥ ੪ ॥ ੨ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤੂੰ ਸਾਧੂਓਂ ਕਾ ਪ੍ਰੀਤਮ ਹੈਂ ਮੈਂ ਤਿਸ ਤੇਰੀ ਮੂਰਤੀ ਪਰ ਲੇ ਬਲਿਹਾਰਨੇ ਜਾਤਾ ਹੂੰ॥੪॥੨॥

## ਸਾਰੰਗ ਬਾਣੀ ਨਾਮ ਦੇਉ ਜੀ ਕੀ ॥

ੴ ਸਤਿਗੁਰਪ੍ਰਸਾਦਿ ॥

ਕਾਏ ਰੇ ਮਨ ਬਿਖਿਆ ਬਨ ਜਾਇ ॥

ਹੇ ਮਨ! ਕਿਸ ਵਾਸਤੇ ਵਿਸ਼ਓਂ ਰੂਪੀ ਬਨ ਮੈਂ ਜਾਤਾ ਹੈਂ?

ਭੂਲੌ ਰੇ ਠਗ ਮੂਰੀ ਖਾਇ ॥ ੧ ॥ ਰਹਾਉ ॥

ਹੇ ਭਾਈ! ਠਗ ਬੂਟੀ ਕੋ ਖਾਇ ਕਰ ਭੂਲ ਰਹਾ ਹੈਂ। ਕੈਸੇ ਭੂਲ ਰਹਾ ਹੈਂ? ਸੋ ਕਹਿਤੇ ਹੈਂ:-

ਜੈਸੇ ਮੀਨੁ ਪਾਨੀ ਮਹਿ ਰਹੈ ॥

ਜੈਸੇ ਮਛ ਪਾਨੀ ਮੈਂ ਰਹਿਤਾ ਹੈ।

ਕਾਲ ਜਾਲ ਕੀ ਸੁਧਿ ਨਹੀ ਲਹੈ ॥

ਕਾਲ ਰੂਪ ਜਾਲ ਕੀ ਸੁਧ ਨਹੀਂ ਲੇਤਾ ਹੈ।

ਜਿਹਬਾ ਸੁਆਦੀ ਲੀਲਿਤ ਲੋਹ ॥

ਜਿਹਬਾ ਕੇ ਸ੍ਵਾਦ ਵਾਸਤੇ ਮਛੀ ਲੋਹੇ ਕੀ ਕੁੰਡੀ ਕੋ (ਲੀਲਿਤ) ਨਿਗਲ ਜਾਤੀ ਹੈ।

ਐਸੇ ਕਨਿਕ ਕਾਮਨੀ ਬਾਧਿਓ ਮੋਹ ॥ ੧ ॥

ਇਸੀ ਪ੍ਰਕਾਰ ਜੀਵ (ਕਨਕ) ੍ਰਰਨਾਦ ਔਰ (ਕਾਮਨੀ) ਇਸਤ੍ਰੀ ਕੇ ਮੋਹਿ ਮੇ ਬੰਧਾ ਹੂਆ ਹੈ ॥ ੧ ॥

ਜਿਉ ਮਧੁ ਮਾਖੀ ਸੰਚੈ ਅਪਾਰ ॥

ਜੈਸੇ ਮਾਖੀ ਸਹਿਤ ਕੋ (ਅਪਾਰ) ਬਹੁਤ ਸਿੰਚਨ ਕਰਤੀ ਹੈ।

ਮਧੁ ਲੀਨੋ ਮੁਖਿ ਦੀਨੀ ਛਾਰੁ ॥

ਤਿਸ ਕੇ ਮੁਖ ਮੈਂ (ਛਾਰ) ਧੂਆਂ ਦੇਕਰ ਮਧੁਹਾਨੇ ਸ਼ਹਿਤ ਕੋ ਲੇ ਲੀਆ ਹੈ।

ਗਊ ਬਾਛ ਕਉ ਸੰਚੈ ਖੀਰੁ ॥

ਜੈਸੇ ਗਊ ਵੱਛੇ ਕੇ ਵਾਸਤੇ ਦੂਧ ਕੋ ਇਕੱਠਾ ਰਖਤੀ ਹੈ।

ਗਲਾ ਬਾਂਧਿ ਦੁਹਿ ਲੇਇ ਅਹੀਰੁ ॥ ੨ ॥

ਪ੍ਰੰਤੂ ਤਿਸਕੇ ਗਲੇ ਕੋ ਬਾਂਧਕਰ (ਅਹੀਰ) ਗੁਜਰ ਦੂਧ ਚੋਇ ਲੇਤਾ ਹੈ ॥ ੨ ॥

ਮਾਇਆ ਕਾਰਨ ਸ੍ਰਮੁ ਅਤਿ ਕਰੈ ॥

ਮਾਯਾ ਕੇ ਵਾਸਤੇ ਜੀਵ ਅਤਿਸੈ ਕਰ ਕਸ਼ਟ ਕਰਤਾ ਹੈ।

ਸੋ ਮਾਇਆ ਲੈ ਗਾਡੈ ਧਰੈ ॥

ਪੁਨਾ ਸੋ ਮਾਯਾ ਲੈ ਕਰਕੇ ਧਰਤੀ ਮੈਂ ਗਡਤਾ ਹੈ।

ਅਤਿ ਸੰਚੈ ਸਮਝੈ ਨਹੀ ਮੂੜ ॥

ਅਤਿਸੈ ਕਰ ਸੰਚਨ ਕਰ ਰਹਾ ਹੈ ਮੂਰਖ ਸਮਝਤਾ ਨਹੀਂ ਹੈ।

ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥੩॥

ਜਬ ਤਨ ਧੂੜ ਹੋਗਿਆ ਤਬ ਧਨ ਧਰਤੀ ਮੈਂ ਹੀ ਦਬਾ ਹੂਆ ਰਹਿ ਗਿਆ ਹੈ ॥ ੩ ॥

ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥

ਕਾਮ ਕ੍ਰੋਧ ਅਰ ਤ੍ਰਿਸਨਾ ਕਰ ਜੀਵ ਅਤੀ ਜਰਤਾ ਹੈ।

ਸਾਧਸੰਗਤਿ ਕਬਹੂ ਨਹੀ ਕਰੈ ॥

ਸਾਧੋਂ ਕੀ ਸੰਗਤ ਕਬੀ ਭੀ ਨਹੀਂ ਕਰਤਾ ਹੈ।

ਕਹਤ ਨਾਮਦੇਉ ਤਾ ਚੀ ਆਣਿ ॥

ਸ੍ਰੀ ਨਾਮ ਦੇਵ ਜੀ ਕਹਿਤੇ ਹੈਂ (ਤਾਂ) ਤਿਸ ਪ੍ਰਮੇਸ੍ਵਰ ਕੀ (ਆਣਿ) ਸਰਣ ਹੋ।

## ਨਿਰਭੈ ਹੋਇ ਭਜੀਐ ਭਗਵਾਨ ॥ ੪ ॥ ੧ ॥

ਨਿਰਭਯ ਹੋ ਕਰਕੇ ਭਗਵਾਨ ਕੋ ਭਜੀਏ ॥ ੪ ॥ ੧ ॥

ਏਕ ਸਮੇ ਨਾਮ ਦੇਵ ਜੀ ਨੇ ਧਯਾਨ ਕੀਆ ਕਿ ਭਗਵਾਨ ਮੇਰੇ ਕੋ ਸ਼ੀਘ੍ਰ ਹੀ ਦਰਸ਼ਨ ਦੇਨ। ਭਗਵਾਨ ਨੇ ਚਿਰ ਪਾਕੇ ਦਰਸ਼ਨ ਦੀਆ। ਸ਼ੀਘ੍ਰ ਨਾ ਦੀਆ ਨਾਮ ਦੇਵ ਜੀ ਕਹਿਨੇ ਲਗੇ ਹੇ ਭਗਵਨ! ਜਬ ਹਮ ਨੇ ਇਛਿਆ ਕਰੀ ਆਪ ਦਰਸ਼ਨ ਦੇਵੋ ਉਸ ਵਕਤ ਤਾਂ ਆਪ ਨੇ ਦਰਸ਼ਨ ਨਹੀਂ ਦੀਆ ਅਬ ਅਪਨੀ ਮਤੀ ਅਨੁਸਾਰ ਦਰਸ਼ਨ ਦੀਆ ਹੈ ਕਯਾ ਆਪ ਭਗਤਾਂ ਸੇ ਬਡੇ ਹੋ ਬੈਠੇ ਹੋ? ਭਗਵਾਨ ਹਾਸੀ ਤੌਰ ਸੇ ਕਹਿਨੇ ਲਗੇ ਕਯਾ ਹਮ ਤੇਰੇ ਭਾਣੇ ਬਡੇ ਨਹੀਂ ਕਿੰਤੂ ਬਡੇ ਹਾਂ। ਏਹ ਸੁਨਕਰ ਨਾਮ ਦੇਵ ਜੀ ਨੇ ਕਹਾ ਹਮ ਬਡੇ ਪਨੇ ਮੇਂ ਭਗਵਾਨ ਕੇ ਸਾਥ ਸ਼ਰਤ ਬਾਂਧਤੇ ਹੈਂ।

## ਬਦਹੁ ਕੀਨ ਹੋਡ ਮਾਧਉ ਮੋਸਿਉ ॥

ਹੇ ਮਾਧਉ! ਜਿਸ ਕਰਕੇ ਆਪ ਹਮਾਰੇ ਸੇ ਬਡੇ ਹੋਤੇ ਹੋ ਇਸਮੇ ਆਪ ਹਮਾਰੇ ਸਾਥ (ਹੋਡ) ਸ਼ਰਤ ਕਿਉਂ ਨਹੀਂ ਬਾਂਧਤੇ ਭਾਵ ਸ਼ਰਤ ਬਾਂਧ ਕ ਆਪ ਵਡੇ ਹੋਵੋ ਐਵੇਂ ਨਾ ਹੋਵੋ ਜੁਗਤੀ ਪੂਰਬਕ ਆਪਕੋ ਬਡੇ ਹੋਨੇ ਨਹੀਂ ਦੇਤਾ। ਸੋਈ ਆਗੇ ਕਹੇ ਹੈਂ-(ਬਦਹੁ ਕੀਨ ਹੋਡ ਮਾਧਉ ਮੋਸਿਉ) ਹੇ ਠਾਕਰ! ਮੇਰੇ ਸਾਥ (ਹੋਡ) ਸ਼ਰਤ ਕਿਉਂ ਨਹੀਂ (ਬਦਹੁ) ਲਗਾਇ ਲੇਤੇ?

## ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋਸਿਉ ॥ ੧ ॥ ਰਹਾਉ ॥

(ਠਾਕੁਰ) ਸੁਆਮੀ ਸੇ ਜਨ ਪ੍ਰਸਿਧ ਹੋਵੇ ਹੈ ਔਰ ਜਨ ਦਾਸ ਤੇ ਠਾਕੁਰ ਸੁਆਮੀ ਪ੍ਰਸਿਧ ਹੋਵੇ ਹੈ ਐਸਾ ਬਰਾਬਰੀ ਪਨੇ ਕਾ ਖੇਲ ਹਮਾਰਾ ਤੇਰੇ ਸਾਥ ਪਰ ਰਹਾ ਹੈ। (ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋਸਿਉ) ਠਾਕੁਰ ਤੇ ਜਨ ਜਾਨਾ ਜਾਤਾ ਹੈ ਔਰ ਜਨ ਕਰਕੇ ਠਾਕੁਰ ਜਾਣਿਆ ਜਾਤਾ ਹੈ। ਐਸਾ ਹੀ ਅਸਮਾਦਿਕ ਭਗਤੋਂ ਕਾ ਤੇਰੇ ਸਾਥ ਖੇਲ ਪੜ ਰਹਾ ਹੈ ਭਾਵ ਜੋ ਹਮ ਸੇਵਕ ਹੈਂ ਤਾਂ ਤੂੰ ਠਾਕੁਰ ਕਹਾਵਤਾ ਹੈਂ। ਜੇ ਕਹੇ ਤੈਨੇ ਮੇਰੇ ਕੋ ਕੈਸੇ ਜਾਨਾ ਹੈ? ਤਿਸ ਪਰ ਕਹਿਤੇ ਹੈਂ:-

## ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥

ਮੈਨੇ ਤਾਂ ਇਹ ਨਿਸਚੇ ਕੀਆ ਹੈ ਆਪ ਹੀ ਦੇਉ ਕਹੀਏ ਦੇਵਤਾ ਹੋ ਪੂਜਨੇ ਜੋਗਯ ਔਰ ਆਪ ਹੀ ਦੇਹੁਰਾ ਕਹੀਏ ਮੰਦਰ ਰੂਪ ਹੋ ਔਰ ਆਪ ਹੀ ਪੂਜਾ ਰੂਪ ਹੋ ਆਪ ਹੀ ਪੂਜਾ ਦੇ ਲਗਾਵਨੇ ਵਾਲੇ ਪੁਜਾਰੀ ਰੂਪ ਹੋ। ਅਭੇਦਤਾ ਮੇਂ ਅਗੇ ਦ੍ਰਿਸ਼ਟਾਂਤ ਕਹਿਤੇ ਹੈਂ:-(ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ) ਹੇ ਪ੍ਰਭੂ, ਤੂੰ ਆਪ ਹੀ ਦੇ ਰਹਾ ਹੈਂ ਔਰ ਆਪ ਹੀ ਬੀਚ ਦੇਵਤਾ ਹੈਂ ਔਰ ਤੂੰ ਆਪ ਹੀ ਤਿਸਕੀ ਪੂਜ ਕਰਨੇ ਮੇਂ ਮਨ ਲਾਵਤਾ ਹੈਂ ਭਾਵ ਪੂਜਾ ਕਰਤਾ ਹੈਂ। ਅਭੇਦਤਾ ਮੇਂ ਅਗੇ ਦ੍ਰਿਸ਼ਟਾਂਤ ਕਹੇ ਹੈਂ:-

## ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥ ੧ ॥

ਜੈਸੇ ਜਲ ਸੇ ਤਰੰਗ ਹੁਏ ਹੈ ਤਰੰਗ ਸੇ ਫੇਰ ਜਲ ਹੀ ਹੋ ਜਾਤਾ ਹੈ ਕਹਿਨੇ ਸੁਨਨੇ ਕੋ ਦੂਜਾ ਭੇਦ ਹੈ ਇਦ ਨਹੀਂ ਵਾਸਤਵ ਸੇ ਵਿਚਾਰੀਏ ਤਾਂ ਤੁਮ ਹਮਾਰੇ ਸੇ ਭਿੰਨ ਬਡੇ ਸਿਧ ਨਹੀਂ ਹੋ ਸਕਤੇ ਹੋ। (ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ) ਜੈਸੇ ਜਲ ਸੇ ਤਰੰਗ ਉਤਪਤਿ ਹੋਤਾ ਹੈ ਔਰ ਉਸ ਤਰੰਗ ਕੋ ਅਭਾਵ ਤੇ ਜਲੁ ਹੀ ਹੈ ਕੇਵਲ ਕਹਿਨੇ ਸੁਨਨੇ ਮਾਤ੍ਰ ਦੂਜਾ ਹੈ ॥ ੧ ॥

## ਆਪਹਿ ਗਾਵੈ ਆਪਹਿ ਨਾਚੈ ਆਪ ਬਜਾਵੈ ਤੂਰਾ ॥

ਆਪ ਹੀ ਗੈਨ ਕਰ ਰਹੇ ਹੋ ਔਰ ਆਪ ਹੀ ਨਾਚ ਕਰ ਰਹੇ ਹੋ ਆਪ ਹੀ ਤੂਰਾ ਕਹੀਏ ਬਾਜਾ ਬਜਾਇ ਰਹੇ ਹੋ। (ਆਪਹਿ ਗਾਵੈ ਆਪਹਿ ਨਾਚੈ ਆਪ ਬਜਾਵੈ ਤੂਰਾ) ਤੂੰ ਆਪੇ ਹੀ ਗਾਵਤਾ ਹੈਂ ਅਰ ਆਪੇ ਹੀ ਨਚ ਰਹਾ ਹੈਂ ਆਪੇ ਹੀ (ਤੂਰਾ) ਬਾਜਾ ਬਜਾਵਤਾ ਹੈਂ।

## ਕਹਤ ਨਾਮ ਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥ ੨ ॥ ੨ ॥

ਨਾਮ ਦੇਵ ਜੀ ਕਹਿਤੇ ਹੈਂ ਹੇ ਈਸ਼੍ਵਰ ! ਉਪਾਧੀ ਭੇਦ ਕਰਕੇ ਤਾਂ ਤੂੰ ਮੇਰੋ ਠਾਕੁਰ ਹੈਂ ਮੈਂ ਤੇਰਾ ਦਾਸ ਹਾਂ ਜਨ ਦਾਸ ਊਰਾ ਨਯੂਨ ਹੈ ਤੂੰ ਪੂਰਾ ਹੈਂ ਉਪਾਧੀ ਅੰਸ ਤਯਾਗਕੇ ਭਿੰਨ ਨਹੀਂ ਹੈਂ। (ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨ ਊਰਾ ਤੂ ਪੂਰਾ) ਨਾਮਦੇਵ ਜੀ ਕਹਿਤੇ ਹੈਂ ਤੂੰ ਮੇਰਾ ਠਾਕੁਰ ਮੈਂ ਜਨ (ਊਰਾ) ਕਮ ਹੂੰ ਔਰ ਤੂੰ ਸਰਬ ਗੁਣੋਂ ਕਰ ਪੂਰਾ ਹੈਂ ॥ ੨ ॥ ੨ ॥ ਭਗਤ ਮੇਂ ਐਸੀ ਨਿੰਮ੍ਰਤਾ ਦੇਖਕਰ ਸ੍ਰੀ ਭਗਵਾਨ ਜੀ ਭਗਤੋਂ ਕੀ ਵਡਿਆਈ ਕਰਤੇ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਪ੍ਰਤੀ ਸੁਨਾਵਤੇ ਹੈਂ।

ਪੂਰਬ ਨਾਮ ਦੇਵ ਜੀ ਕੇ ਬਚਨ ਸੁਨਕਰ ਭਗਵਾਨ ਪ੍ਰਸੰਨ ਹੂਏ ਹੂਏ ਅਪਨੇ ਮੁਖਾਰਬਿੰਦ ਸੇ ਨਾਮ ਦੇਉ ਜੀ ਕੋ ਅਪਨਾ ਰੂਪ ਹੀ ਸੂਚਨ ਕਰਾਤੇ ਹੈਂ:-

## ਦਾਸ ਅਨਿੰਨ ਮੇਰੋ ਨਿਜ ਰੂਪ ॥

ਜੋ ਐਸੇ ਦਾਸ ਹੈਂ ਅਨਿੰਨ ਕਹੀਏ ਭੇਦ ਭਾਵ ਸੇ ਰਹਿਤ ਭਗਤੀ ਕਰਨੇ ਹਾਰ ਭਾਵ ਅਭੇਦ ਭਗਤੀ ਕਰਨੇ ਹਾਰੇ ਸੋ ਮੇਰਾ ਨਿਜ ਅਪਨਾ ਹੀ ਰੂਪ ਹੈ ਭਾਵ ਮੇਰੇ ਸੇ ਭਿੰਨ ਨਹੀਂ ਹੈਂ-(ਦਾਸ ਅਨੰਨ ਮੇਰੋ ਨਿਜ ਰੂਪ) ਜੋ ਅਨਿੰਨ ਦਾਸ ਭਾਵ ਮੇਰੇ ਸੇ ਬਿਨਾ ਔਰ ਕੋ ਨਹੀਂ ਜਾਨਤਾ ਹੈ ਵਹੁ ਮੇਰਾ ਹੀ ਆਪਨਾ ਸ੍ਵਰੂਪ ਹੈ।

## ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥ ੧ ॥ ਰਹਾਉ ॥

ਐਸੇ ਭਗਤਾਂ ਕਾ ਸ਼ਰਧਾ ਪੂਰਬ ਨਿਮਖ ਭਰ ਭੀ ਜੋ ਦਰਸ਼ਨ ਕਰੇ ਹੈ ਉਸਕੇ ਤਾਪ ਤ੍ਰਈ ਮੋਚਨ ਤਿੰਨੇ ਹੀ ਕਹੀਏ ਨਿਵਿਰਤ ਹੋਵੈ ਹੈਂ ਜੋ ਸ਼ਰੀਰ ਕਰਕੇ ਉਨਕੇ ਚਰਨੋਂ ਕੋ ਪਰਸਤਾ ਹੈ ਗ੍ਰਿਹ ਰੂਪੀ ਕੂਪ ਤੇ ਉਨਕੋ ਮੁਕਤ ਕਰ ਦੇਵੇ ਹੈ। (ਦਰਸ਼ਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ) ਤਿਸਕਾ ਨਿਮਖ ਮਾਤ੍ਰ ਦਰਸਨ ਕੀਆ ਹੂਆ ਤੀਨੋਂ ਤਾਪੋਂ ਕੋ ਨਿਵ੍ਰਤ ਕਰਤਾ ਹੈ ਔਰ ਪਰਸਨੇ ਕਰ ਭਾਵ ਤਿਸਕੇ ਵਾਕ ਮਨ ਮੇ ਧਾਰਨੇ ਕਰ ਗ੍ਰਿਹ ਕੂਪ ਤੇ ਛੁਟਕਾਇ ਦੇਤਾ ਹੈ ਭਾਵ ਸੰਸਾਰ ਬੰਧਨਾਂ ਤੇ ਰਹਿਤ ਕਰ ਦੇਤਾ ਹੈ। ਅਬ ਭਗਵਾਨ ਆਗੇ ਸੇ ਏਹ ਕਹੇ ਹੈਂ ਮੇਰੇ ਭਗਤ ਮੇਰੇ ਸੇ ਭੀ ਪਰਬਲ ਹੈਂ। ਕੈਸੇ ? ਸੋਈ ਕਹੇ ਹੈਂ:-

## ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥

ਮੇਰੀ ਬਾਂਧੀ ਹੂਈ ਪਰਤੱਗਯਾ ਕੋ ਭਗਤ ਛੁਡਾਇ ਦੇਤਾ ਹੈ ਔਰ ਜੋ ਭਗਤ ਪਰਤੱਗਯਾ ਬਾਂਧੇ ਸੋ ਮੇਰੇ ਸੇ ਛੂਟਤੀ ਨਹੀਂ ਹੈ। (ਮੇਰੀ ਬਾਂਧੀ ਭਗਤੁ ਛੁਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ) ਭਗਵਾਨ ਕਹੇ ਹੈਂ ਕ੍ਰਮਾਂ ਅਨੁਸਾਰ ਜੀਵ ਕੋ ਸੰਸਾਰ ਮੇਂ ਜਨਮ ਮਰਨ ਦੇਨਾ ਇਹ ਮੇਰੀ ਮਰਯਾਦਾ ਬਾਂਧੀ ਹੂਈ ਹੈ ਸੋ ਇਸ ਮਰਯਾਦਾ ਕੋ ਭਗਤਾਂ ਨੇ ਭੰਗਨ ਕਰ ਦੀਆ ਹੈ ਕਿਉਂਕਰ ਜੋ ਮੇਰੀ ਭਗਤੀ ਕਾ ਉਪਦੇਸ਼ ਦੇਕਰ ਜੀਵਾਂ ਕੋ ਜਨਮ ਮਰਨ ਤੇ ਛੁਡਾ ਦੇਵੈ ਹੈਂ ਜੋ ਭਗਤਾਂ ਨੇ ਮਰਯਾਦਾ ਬਾਂਧੀ ਹੈ ਕਿ ਜਨਮ ਮਰਨ ਤੇ ਅਵੱਸ਼ਮੇਵ ਹੀ ਛੁਡਾ ਦੇਨਾ ਹੈ ਜੀਵ ਕੋ ਸੋ ਮਰਯਾਦਾ ਭਗਵਾਨ ਕਹੇ ਹੈ ਮੇਰੇ ਪਾਸੋਂ ਬਡਾਈ ਨਹੀਂ ਜਾਤੀ। ਦੁਤੀ-ਭਗਵਾਨ ਕਹੇ ਹੈਂ ਮੇਰੀ ਇਹ ਮਰਯਾਦਾ ਬਾਂਧੀ. ਹੂਈ ਸੀ ਕਿ ਸਮੁੰਦ੍ਰ ਕਾ ਜਲ ਮਿਠਾ ਰਹੇਗਾ ਸੋ ਇਹ ਮਿਰਯਾਦਾ ਭਗਤ ਅਗਸਤ ਮੁਨੀ ਜੀ ਨੇ ਛੁਡਾਇ ਦਿਤੀ ਜੋ ਭਗਤ ਅਗਸਤ ਮੁਨੀ ਜੀ ਨੇ ਮਰਯਾਦਾ ਬਾਂਧੀ ਹੈ ਕਿ ਖਾਰਾ ਹੀ ਰਹੇਗਾ ਸੋ ਭਗਵਾਨ ਕਹੇ ਹੈਂ ਮੇਰੇ ਪਾਸੋਂ ਛੁਟਦੀ ਨਹੀਂ। ਤ੍ਰਿਤੀ-ਭਗਵਾਨ ਕਹੇ ਹੈਂ ਮੈਂ ਏਹ ਮਰਯਾਦਾ ਬਾਂਧੀ ਸੀ ਕਿ ਸਤਯੁਗ ਤੇ ਦਵਾਪਰ ਆਵੇਗਾ ਸੋ ਮਰਯਾਦਾ ਭਗਤ ਗਉਤਮ ਜੀ ਨੇ ਛੁਡਾਇ ਦਿੱਤੀ ਕਹਾ ਗਉਤਮ ਨੇ ਸਤਯੁਗ ਸੇ ਤ੍ਰੇਤਾ ਆਵੇਗਾ ਸੋ ਇਹਾ ਭਗਤ ਕੀ ਮਰਯਾਦਾ ਬੰਧੀ ਹੋਈ ਮੇਰੇ ਪਾਸੋਂ ਛੂਟਨੇ ਸੇ ਰਹੀ। ਚਤੁਰਥ-ਮੈਨੇ ਇਹ ਮਰਯਾਦਾ ਕਰੀ ਥੀ ਕਿ ਮਹਾਭਾਰਤ ਕੇ ਯੁਧ ਮੇਂ ਮੁਝੇ ਸ਼ਸਤ੍ਰ ਨਹੀਂ ਪਕੜਨਾ ਮੇਰੇ ਭਗਤ ਭੀਖਮ ਪਿਤਾਮਾ ਨੇ ਇਹ ਪ੍ਰਤੱਗਯਾ ਛੁਡਾਇ ਦਿੱਤੀ। ਭੀਖਮ ਨੇ ਕਹਾ ਥਾ ਸ੍ਰੀ ਕ੍ਰਿਸ਼ਨ ਜੀ ਕੋ ਕਿ ਹੇ ਭਗਵੰਤ ਆਪ ਨੇ ਤਾਂ ਕਹਾ ਹੈ ਕਿ ਮੁਝੇ ਸ਼ਸਤ੍ਰ ਨਹੀਂ ਪਕੜਨਾ ਮੈਨੇ ਇਹ ਪ੍ਰਤੱਗਯਾ ਕਰੀ ਹੈ ਆਪ ਕੋ ਬਰਜ਼ਰੂਰ ਹੀ ਪਕੜਾਇ

ਦੇਨਾ ਹੈ ਸੋਈ ਬਾਰਤਾ ਭਈ ਜਬ ਯੁਧ ਹੋਨੇ ਲਗਾ ਉਸ ਵਕਤ ਅਰਜਨ ਕੋ ਮਾਰ ਕੇ ਕਸ਼ਟ ਬਨਿਆ ਭਗਵਾਨ ਕੋ ਉਸ ਵਕਤ ਹੋਰ ਸ਼ਸ ੍ਤਾਂ ਨਹੀਂ ਲਭਿਆ ਰਥ ਕਾ ਪਹੀਆ ਹੀ ਨਿਕਾਲ ਲੀਆ। ਪੰਚਮ-ਭਗਵਾਨ ਕਹੇ ਹੈਂ ਸ੍ਰੀ ਗੁਰੂ ਅਰਜਨ ਰੂਪ ਹੋਯਾਂ ਨੇ ਹਮ ਨੇ ਯਿਹ ਮਰਯਾਦਾ ਬਾਂਧੀ ਕਿ ਬੁੱਧੂ ਭਗਤ ਕਾ ਆਵਾ ਪਕਾ ਲੱਖੂ ਭਗਤ ਨੇ ਕਹਾ ਨਹੀਂ ਆਵਾ ਕੱਚਾ ਸੋ ਮਰੀ ਬਾਂਧੀ ਹੂਈ ਮਰਯਾਦਾ ਛੁਡਾਇ ਦਈ ਜਬ ਆਵਾ ਦੇਖਾ ਤਾਂ ਸਭੀ ਇਟਾਂ ਕੱਚੀਆਂ ਇਕ ਭੀ ਨਹੀਂ ਪੱਕੀ ਬੁੱਧੂ ਮਹਾਰਾਜ ਪਾਸ ਆਇਕੇ ਕਹਿਨੇ ਲਗਾ ਆਪ ਨੇ ਕਹਾ ਆਵਾ ਪੱਕਾ ਲਖੂ ਭਗਤ ਨੇ ਕਹਾ ਕੱਚਾ ਏਹ ਕਿਆ ਬਾਤ ਹੈ ? ਆਪ ਤ੍ਰਿਲੋਕੀ ਕੇ ਨਾਥ ਹੋ। ਮਹਾਰਾਜ ਨੇ ਕਹਾ ਨਹੀਂ ਜੋ ਭਗਤ ਨੇ ਕਹਿ ਦਿੱਤਾ ਹੈ ਸੋਈ ਰਹੇਗਾ ਮਗਰ ਆਪਕਾ ਆਵਾ ਪੱਕਿਆਂ ਕੇ ਹੀ ਮੋਲ ਬਿਕੇਗਾ।

**ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥**

ਏਕ ਸਮੇ ਮੇਰੇ ਕੋ ਭੀ ਪਕੜਕੇ ਬਾਂਧ ਲੇਵੇ ਤੋ ਪੁਨਹ ਮੇਰੇ ਸੇ ਕੁਛ ਜੁਬਾਬ ਨਹੀਂ ਹੋਤਾ ਕਿ ਮੇਰੇ ਕੋ ਕਿਸ ਅਵੱਗਜਾ ਸੇ ਬਾਂਧਾ ਹੈ। (ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ) ਭਗਵਾਨ ਕਹੇ ਹੈਂ ਹੋਰ ਕੀ ਕਿਆ ਬਾਤ ਹੈ ਇਕ ਸਮੇ ਭਗਤ ਨੇ ਮੇਰੇ ਕੋ ਭੀ ਗਹਿ ਕਰ ਬਾਂਧ ਲੀਆ ਥਾ ਬਲ ਰਾਜਾ ਨੇ ਬਾਂਧਿਆ ਥਾ ਉਸ ਵਕਤ ਮੇਰੇ ਪਾਸੋਂ ਜੁਬਾਬ ਨਹੀਂ ਹੂਆ ਪਤਾਲ ਹੀ ਮੈਂ ਜਾਕੇ ਪਹਰਾ ਦੇਨੇ ਲਗਾ ਵਾ ਏਕ ਸਮੇ ਕ੍ਰਿਸ਼ਨ ਰੂਪ ਹੋਇ ਕੇ ਮਾਤਾ ਜਸੋਧਾਂ ਨੇ ਮੁਝੇ ਬਾਂਧਾ ਥਾ ਉਖਲੀ ਨਾਲ ਵਾ ਗੁਰੂ ਨਾਨਕ ਰੂਪ ਹੋਇ ਕੇ ਬਾਂਧਾ ਮਾਤਾ ਤ੍ਰਿਪਤਾ ਨੇ ਪ੍ਰੇਮ ਵਿਚ ਫਸੇ ਹੋਇਆਂ ਤੇ ਮੇਰੇ ਪਾਸੋਂ ਜੁਬਾਬ ਨਹੀਂ ਹੂਆ।

**ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥**

ਮੈਂ ਗੁਨ ਕ੍ਰਿਤ ਪਰਪੰਚ ਕੀ ਮਰਯਾਦਾ ਬਾਂਧਨੇ ਵਾਲਾ ਹੂੰ ਵਾ ਭਗਤ ਵਤ ਸਲਤਾ ਆਦਿ ਗੁਨੋਂ ਕਰ ਬਾਂਧਾ ਹੂਆ ਹੂੰ ਔਰ ਸਰਬ ਜਗਤ ਕੀ ਜੀਵਨ ਅਰਥਾਤ ਪ੍ਰਾਨ ਕਲਾ ਰੂਪ ਹੂੰ ਔਰ ਮੇਰੀ ਜੀਵਨ ਅਰਥਾਤ ਪ੍ਰਾਣ ਕਲਾ ਰੂਪ ਮੇਰੇ ਦਾਸ ਹੈਂ। (ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ) ਮੈਂ ਜੋ ਸਗਲ ਕੀ ਜੀਵਨ ਬੂਟੀ ਹਾਂ ਸੋ ਗੁਨਾਂ ਕਰਕੇ ਬੰਧਿਆ ਜਾਤਾ ਹੂੰ ਮੇਰੇ ਦਾਸ ਮੇਰੀ ਜੀਵਨ ਬੂਟੀ ਹੈਂ ਭਾਵ ਮੈਂ ਦਾਸੋਂ ਕੋ ਦੇਖਕੇ ਰਾਜੀ ਹਾਂ।

**ਨਾਮ ਦੇਵ ਜਾਕੈ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ ॥ ੨ ॥ ੩ ॥**

ਨਾਮ ਦੇਵ ਜੀ ਕਹਿਤੇ ਹੈਂ ਜਾਂ ਜਿਸ ਪਰਮੇਸ਼੍ਵਰ ਕੇ ਜੀਵ ਮੈਂ ਭਗਤੋਂ ਸਾਥ ਐਸੀ ਪਰੀਤੀ ਹੈ ਤਿਸਕੇ ਸਾਥ ਭੀ ਤੈਸੇ ਹੀ ਪ੍ਰੇਮ ਕਾ ਪ੍ਰਕਾਸ਼ ਕੀਆ ਚਾਹੀਏ ਤਾਂਤੇ ਸਰਬ ਕੋ ਤਿਸਕੀ ਭਗਤੀ ਕਰਨੀ ਯੋਗ ਹੈ। (ਨਾਮ ਦੇਵ ਜਾਕੈ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ) ਨਾਮ ਦੇਵ ਜੀ ਕਹੇ ਹੈਂ ਜਿਸ ਭਗਵਾਨ ਕੇ ਜੀ ਮੈਂ ਐਸੀ ਕ੍ਰਿਪਾਲਤਾ ਹੈ ਤੈਸਾ ਹੀ ਤਿਸ ਭਗਵਾਨ ਦੇ ਪ੍ਰੇਮ ਦਾ ਰਿਦੇ ਮੈਂ ਪਰਗਾਸ ਕਰੇ ਭਾਵ ਆਪ ਬੇਮੁਖ ਨ ਹੋਵੇ ॥ ੨ ॥ ੩॥

## ਸਾਰੰਗ

## ੧ ਓ ਸਤਿਗੁਰ ਪ੍ਰਸਾਦਿ ॥

ਉਪਦੇਸ਼:–

**ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥**

ਹੇ ਨਰ! ਤੈਨੇ ਪੁਰਾਨੋਂ ਕੋ ਸੁਨ ਕਰ ਕਿਆ ਕੀਆ।

**ਅਨ ਪਾਵਨੀ ਭਗਤਿ ਨਹੀ ਉਪਜੀ ਭੂਖੇ ਦਾਨੁ ਨ ਦੀਨਾ ॥ ੧ ॥ ਰਹਾਉ ॥**

(ਅਨ ਪਾਵਨੀ) ਅਵਿਚਲ ਭਗਤੀ ਉਤਪਤਿ ਨਹੀਂ ਹੋਈ ਔਰ ਭੂਖੇ ਕੋ ਦਾਨ ਨਹੀਂ ਦੀਆ ਹੈ।

ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੁਟਿਓ ਦੇਵਾ ॥

ਨਾ ਤੋ ਕਾਮ ਬਿਸਰਿਓ ਔਰ ਨਾ ਕ੍ਰੋਧ ਹੀ ਬਿਸਰਾ ਪੁਨਹ (ਦੇਵਾ) ਹੇ ਭਾਈ! ਲੋਭ ਭੀ ਨਾ ਛੂਟਾ।

ਪਰਨਿੰਦਾ ਮੁਖਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥ ੧ ॥

ਮੁਖ ਸੇ ਪਰਾਈ ਨਿੰਦਾ ਨਹੀਂ ਛੂਟੀ ਇਸੀ ਤੇ ਸੇਵਾ ਕੀ ਹੂਈ ਸਭ ਨਿਸਫਲ ਹੀ ਹੂਈ ਹੇ ਭਾਵ ਰਿਦੇ ਕੀ ਪਰੀਤੀ ਬਿਨਾ ਪੁਰਸ਼ ਕਾ ਕਰਤੱਬ ਨਿਸਫਲ ਹੈ ॥ ੧ ।

ਬਾਟ ਪਰਿ ਘਰੁ ਮੂਸਿ ਬਿਰਾਨੋ ਪੇਟ ਭਰੈ ਅਪ੍ਰਾਧੀ ॥

ਰਸਤਾ ਮਾਰਕੇ ਬਗਾਨਾ ਘਰੁ ਚੁਰਾਇ ਕਰ ਹੇ (ਅਪਰਾਧੀ) ਪਾਪੀ ਜੀਵ! ਤੂੰ ਪੇਟ ਕੋ ਭਰਤਾ ਹੈਂ।

ਜਿਹ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥ ੨ ॥

ਪਰਲੋਕ ਭੀ ਜਾਤਾ ਰਹੇ ਅਰ ਈਹਾਂ ਅਕੀਰਤੀ ਹੋਵੇ ਅਵਿਦਿਆ ਕੇ ਬਲ ਕਰਕੇ ਸੋਈ ਕਰਨੀ ਸਾਧੀ ਹੈ ॥੨॥

ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥

ਤੀਨ ਪਰਕਾਰ ਹਿੰਸਾ ਤੋਂ ਮਨ ਤੇ ਨਹੀਂ ਛੂਟੀ ਹੈ ਔਰ ਜੀਵੋਂ ਕੇ ਊਪਰ ਕੁਛ ਦਇਆ ਨਹੀਂ ਪਾਲੀ ਹੈ।

ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥ ੩ ॥ ੧ ॥ ੬ ॥

ਰਾਮਾ ਨੰਦ ਕੇ ਗੁਰੂ ਪਰਮਾਨੰਦ ਜੀ ਕਹਿਤੇ ਹੈਂ ਕਿ ਸਾਧ ਸੰਗਤਿ ਮੈਂ ਮਿਲ ਕਰਕੇ ਪਰਮੇਸ਼੍ਵਰ ਕੀ ਪਵਿੱਤਰ ਕਥਾ ਭੀ ਕਬੀ ਨ (ਚਾਲੀ) ਚਲਾਈ ਭਾਵ ਕਥਾ ਭੀ ਕਬੀ ਤੈਨੇ ਸੁਣੀ ਨਹੀਂ ॥ ੩ ॥ ੧ ॥ ੬ ॥

ਇਹੁ ਸਬਦ ਸਾਰਾ ਕਿਉਂ ਨ ਉਚਾਰਾ? ਇਸ ਵਿਕਲਪ ਦਾ ਉਤਰ ਇਹੁ ਹੈ। ਪ੍ਰੇਮ ਕਰ ਤੁਕ ਉਚਾਰੀ ॥ ਪੁਨਹ ਵੋਹ ਸੂਰ ਦਾਸ ਪਰੇਮੀ ਸਮਾਧੀ ਇਸਥਿਤ ਹੋ ਗਯਾ ਪੁਨਾ ਗੁਰੂ ਜੀ ਨੇ ਆਪ ਸਬਦ ਉਚਾਰ ਕਰ ਅੰਤਕੋ ਸੂਰਦਾਸ ਦਾ ਨਾਮ ਲਿਖ ਕਰ ਸਮਾਪਤ ਕਰ ਉਸਕੇ ਸਿਰੋਪਾਉ ਦੀਆ ਹੈ ਸੋ ਤੁਕ ਕਹਿਤੇ ਹੈਂ:-

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥

ਹੇ ਮਨ! ਜੋ ਹਰੀ ਸੇ ਬੇਮੁਖ ਹੈ ਤਿਨਕਾ ਸੰਗ ਤਯਾਗ ਦੇ।

ਏਹ ਸੂਰਦਾਸ ਜੀ ਕਾ ਸਾਰਾ ਸਬਦ ਭਾਈ ਬੰਨੋ ਦੀ ਬੀੜ ਮੇਂ ਹੈ।

ਸਾਰੰਗ ਮਹਲਾ ੫ ਸੂਰਦਾਸ ॥

ੴ ਸਤਿਗੁਰਪ੍ਰਸਾਦਿ ॥

ਹਰਿ ਕੇ ਸੰਗ ਬਸੇ ਹਰਿ ਲੋਕ ॥

ਹਰੀ ਕੇ ਲੋਕ ਸੰਤ ਜਨ ਹਰੀ ਕੇ ਸੰਗ ਬਸਤੇ ਹੈਂ।

ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥ ੧ ਰਹਾਉ ॥

ਤਨ ਮਨ ਕੋ ਅਰਪ ਕਰਕੇ ਪੁਨਹ ਭਗਵੰਤ ਕੋ ਅਪਨਾ ਸਰਬੰਸ ਅਰਪਨ ਕਰ ਦੀਆ ਹ ਅਰ ਅਨੰਦ ਦਾਇਕ ਸ਼ਾਂਤੀ ਰੂਪ ਧੁਨੀ ਵਿਖੇ ਨਾਮ ਉਚਾਰਨ ਰੂਪ ਸਬਦੋਂ ਮੇਂ (ਝੋਕ) ਬ੍ਰਿਤੀ ਲਗ ਰਹੀ ਹੈ।

**ਦਰਸਨ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ॥**

ਹਰੀ ਕੇ ਦਰਸ਼ਨ ਕੋ ਦੇਖ ਕਰ ਬਿਖ੍ਯੋਂ ਸੇ ਰਹਿਤ ਹੂਏ ਹੈਂ ਔਰ ਸਗਲੇ (ਥੋਕ) ਪਦਾਰਥ ਉਨ੍ਹੋਂ ਨੇ ਪਾ ਲਏ ਹੈਂ।

**ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥**

ਸੁੰਦਰ ਬਦਨ ਹਰੀ ਤੋ (ਅਲੋਕ) ਵਿਚਾਰ ਕਰ ਵਾ ਦੇਖ ਕਰਕੇ ਔਰ ਬਸਤੂ ਸੇ ਕੁਛ ਕਾਮ ਨਹੀਂ ਰਹਾ ॥ ੧॥

**ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥**

ਐਸੇ ਸ੍ਯਾਮ ਸੁੰਦਰ ਸਰੂਪ ਧਾਰਨੇ ਵਾਲੇ ਪਰਮੇਸ਼੍ਵਰ ਕੋ ਤ੍ਯਾਗ ਕਰ ਜੋ ਔਰ ਕੋ ਚਾਹਿਤੇ ਹੈਂ ਵਹੁ ਬਾਰ ਬਾਰ ਐਸੇ ਨਸ਼ਟ ਹੋਤੇ ਹੈਂ ਜੈਸੇ ਕੁਸ਼ਟੀ ਕੇ ਸਰੀਰ ਕੋ ਜੋਕ ਲਗੀ ਹੁਈ ਮਰ ਜਾਤੀ ਹੈ ਬਚਤੀ ਨਹੀਂ ਹੈ।

**ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥ ੨ ॥ ੧ ॥ ੮ ॥**

ਸੂਰ ਦਾਸ ਜੀ ਕਹਿਤੇ ਹੈਂ ਮੇਰਾ ਮਨ ਪ੍ਰਭੂ ਨੇ ਅਪਨੇ ਹਾਥ ਮੇਂ ਲੇ ਲੀਆ ਭਾਵ ਵਸ ਕਰ ਲੀਆ ਹੈ ਇਹ ਲੋਕ ਅਰ ਪਰਲੋਕ ਦੀਨੋ ਹੈ ਭਾਵ ਪਰਮੇਸ਼੍ਵਰ ਮੇਂ ਪ੍ਰੀਤ ਲਗਾਉਣ ਕਰ ਲੋਕ ਪਰਲੋਕ ਮੇਂ ਸੁਖ ਪਾਵਤਾ ਹੈ ॥ ੨ ॥ ੧ ॥ ੮॥

## ਸਾਰੰਗ ਕਬੀਰ ਜੀ

**ੴ ਸਤਿਗੁਰਪ੍ਰਸਾਦਿ ॥**

ਉਪਦੇਸ਼ ਕਰ ਵੈਰਾਗ ਕੋ ਉਪਜਾਵਤੇ ਹੁਏ ਕਹਿਤੇ ਹੈਂ:-

**ਹਰਿ ਬਿਨੁ ਕਉਨੁ ਸਹਾਈ ਮਨ ਕਾ ॥**

ਹਰੀ ਸੇ ਬਿਨਾ ਮਨ ਕਾ ਸਹਾਈ ਕੌਨ ਹੈ ਭਾਵ ਕੋਈ ਨਹੀਂ ਹੈ।

**ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ ॥ ੧ ॥ ਰਹਾਉ ॥**

ਮਾਤਾ ਅਰ ਪਿਤਾ ਅਰ ਭਾਈ ਪੁਨਹ ਪੁਤ੍ਰ ਅਰ ਇਸਤ੍ਰੀ ਜੋ ਹੈਂ ਇਨ ਕੇ ਸਾਥ ਹਿਤ ਲਾਗਾ ਹੈ ਸੋ (ਫਨਕਾ) ਫਨਾਹ ਰੂਪ ਹੈ ਭਾਵ ਸੰਸਾਰਕ ਸਬੰਧ ਮਿਥ੍ਯਾ ਹੈ।

**ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ ॥**

ਆਗੇ ਵਾਸਤੇ ਨਾਮ ਵਾ ਪੁੰਨ੍ਯਾਦਿਕ ਕਾ ਤੁਲ੍ਹਾ ਬਾਂਧੋ ਇਸ ਧਨ ਕਾ ਕਿਆ ਭਰਵਾਸਾ ਹੈ।

**ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥ ੧ ॥**

ਇਸ ਸਰੀਰ ਭਾਂਡੇ ਕਾ ਕਿਆ ਭਰੋਸਾ ਹੈ (ਇਤਨਕੁ) ਤਨਾ ਮਾਤ੍ਰ (ਠਨਕਾ) ਠਹੋਲਾ ਭਾਵ ਹੈਜ਼ਾ ਤਾਪ ਕੇ ਦੁਖ ਕਰ ਨਸ਼ਟ ਹੋ ਜਾਤਾ ਹੈ ॥ ੧ ॥

**ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ ॥**

ਸਗਲ ਧਰਮੋਂ ਕੇ ਪੁੰਨ੍ਯ ਕਾ ਫਲ ਪਾਵੇਂਗੇ ਯਾਤੇ ਸਭ ਸੰਤ ਜਨੋਂ ਕੀ ਧੂਰੀ ਬਾਛੋ।

**ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥ ੨ ॥ ੧ ॥ ੯ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ। ਸੰਤ ਜਨੋਂ ਸੁਨੋਂ ਇਹ ਮਨ ਭਾਵ ਜੀਉ ਸੰਸਾਰ ਰੂਪੀ ਬਨ ਕਾ ਉਡ ਜਾਨੇ ਵਾਲਾ ਪੰਖੀ ਹੈ ਭਾਵ ਅਵਸ਼੍ਯ ਹੀ ਵਿਜੋਗ ਹੋਵੇਗਾ ॥ ੨ ॥ ੧ ॥ ੯ ॥ ਸਾਰੰਗ ਰਾਗ ਸਮਾਪਤੰ ॥

# ਰਾਗੁ ਮਲਾਰ

## ਰਾਗੁ ਮਲਾਰ ਚਉਪਦੇ ਮਹਲਾ ੧ ॥ ਘਰੁ ੧ ॥

**੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**

ਇਤਨਾ ਮੰਗਲ ਕਰਕੇ ਅਬ ਸਤਿਗੁਰ ਅਰਜਨ ਦੇਵ ਜੀ ਮਲਾਰ ਰਾਗ ਦਾ ਪਰਾਰੰਭ ਕਰ ਹੈਂ।

ਪ੍ਰਸ਼ਨ—ਇਸ ਜੀਵ ਕੋ ਮਰਨਾ ਕਿਉਂ ਵਿਸਰ ਗਿਆ ? ਉਤ੍ਰ:—

**ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥**

ਖਾਣੇ ਪੀਣੇ ਹਸਣੇ ਸਉਣੇ ਇਨ ਮੈਂ ਲੱਗ ਕਰਕੇ ਇਸ ਜੀਵ ਕੋ ਮਰਨਾ ਭੁਲ ਗਯਾ।

**ਖਸਮੁ ਵਿਸਾਰਿ ਖੁਆਰੀ ਕੀਨੀ ॥**

ਖਸਮ ਮਾਲਿਕ ਕੋ ਵਿਸਾਰ ਕੇ ਇਸ ਨੇ ਖੁਆਰੀ ਕਹੀਏ ਖਰਾਬੀ ਕੀਤੀ।

**ਤੁਧੁਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥**

ਹੇ ਈਸ਼੍ਵਰ! ਇਹ ਜੀਵ ਤੁਧ ਨੋ ਸੇਵਤੇ ਹੈਂ ਮਗਰ ਤੁਝ ਕੋ ਕਿਆ ਦੇਤੇ ਹੈਂ ਕਿੰਤੂ ਕੁਝ ਨਹੀਂ ਦੇਤੇ ਹੱਥੋਂ ਆਪ ਪਾਸੋਂ ਮਾਂਗ ਲੇਤੇ ਹੈਂ ਮਾਂਗਨੇ ਤੇ ਰਹਿਤੇ ਨਾਹੀਂ ਵਾ ਜੋ ਪਦਾਰਥ ਰਹਿਣੇ ਵਾਲੇ ਨਹੀਂ ਸੋ ਆਪ ਪਾਸੋਂ ਮਾਂਗ ਲੇਤੇ ਹੈਂ।

**ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥**

ਜੈਸੀ ਰੁਤ ਹੋਵੇ ਹੈ ਯਾਨੇ ਸਰਦ ਰੁਤ ਹੋਵੇ ਤਾਂ ਕਾਇਆਂ ਕੋ ਸਰਦੀ ਕਾ ਸੁਖ ਔਰ ਗਰਮ ਰੁਤ ਹੋਵੇ ਤਾਂ ਗਰਮੀ ਦਾ ਸੁਖ ਤੈਸੇ ਹੀ ਦੇਹੀ ਹੋ ਜਾਵੇ ਹੈ। ਦੁਤੀ—ਜੈਸੀ ਜੁਗਾਂ ਰੂਪੀ ਰੁਤ ਹੋਵੇ ਹੈ ਤੈਸੇ ਹੀ ਕਾਇਆਂ ਕੋ ਸੁਖ ਹੋਵੇ ਹੈ ਤੇਹੋ ਜੇਹੀ ਦੇਹ ਹੋ ਜਾਵੇ ਹੈ ਲੰਮੀ ਚਉੜੀ ਮਧੁਰੀ ਤ੍ਰੇਤੇ ਮੈਂ ਲੰਮੇ ਸ਼ਰੀਰ ਥੇ ਦ੍ਵਾਪਰ ਮੇਂ ਉਸ ਤੇ ਛੋਟੇ ਥੇ ਯਥਾ ਇਸ ਪਰ ਤ੍ਰੇਤੇ ਮੇਂ ਇਕ ਰੇਵਤ ਨਾਮੇ ਬਾਦਸ਼ਾਹ ਹੂਆ ਹੈ ਉਸਕੀ ਅਗੇ ਰੇਵਤੀ ਨਾਮੇ ਕੰਨਯਾ ਥੀ ਬੜੀ ਲੰਮੇਂ ਸ਼ਰੀਰ ਵਾਲੀ, ਦ੍ਵਾਪਰ ਮੇ ਸ੍ਰੀ ਕ੍ਰਿਸ਼ਨ ਜੀ ਕੇ ਭ੍ਰਾਤਾ ਹੂਏ ਹੈਂ ਬਲਭੱਦ੍ਰ ਜੀ ਉਨ੍ਹਾਂ ਨਾਲ ਵੋਹੁ ਲੜਕੀ ਵਿਵਾਹੀ ਗਈ ਸੀ ਦ੍ਵਾਪਰ ਤਕ ਰਹੀ ਉਸਕਾ ਸੰਜੋਗ ਬਲਭੱਦ੍ਰ ਨਾਲ ਹੀ ਬਨਣਾ ਥਾ ਬਲਭੱਦ੍ਰ ਜੀ ਕਾ ਸਰੀਰ ਛੋਟਾ ਥਾ ਉਸ ਲੜਕੀ ਕਾ ਸਰੀਰ ਲੰਬਾ ਥਾ ਬਲਭੱਦ੍ਰ ਜੀ ਨੇ ਕਿਆ ਕੀਆ ਹਲ ਚੁੱਕ ਕੇ ਉਸ ਕੇ ਉਪਰ ਧਰਿਆ ਹਲ ਨਾਲ ਉਸ ਕਾ ਸਰੀਰ ਦਬਾ ਦੀਆ ਆਪਣੇ ਜੇਡੀ ਬਨਾ ਲਈ ਰਹੋ ਵਿਚਾਰ। ਤ੍ਰਿਤੀ—ਜੇਹੀ ਰੁਤ ਤਿੰਨੇ ਗੁਣਾਂ ਰੂਪੀ ਆਵਤੀ ਹੈ ਕਾਇਆਂ ਕੋ ਭੀ ਸੁਖ ਤੇਹਾ ਹੀ ਆਵੇ ਹੈ ਤੇਹੋ ਜੇਹੀ ਦੇਹ ਹੋ ਜਾਤੀ ਹੈ ਯਾਨੇ ਰਜ ਗੁਨ ਕਾ ਸੁਖ ਭਿੰਨ ਤਮ ਗੁਨ ਕਾ ਭਿੰਨ।

**ਨਾਨਕ ਰੁਤਿ ਸੁਹਾਵੀ ਸਾਈ ॥ ੧ ॥**

ਸਤਿਗੁਰ ਦੇਵ ਜੀ ਕਹੇ ਹੈਂ ਸਾਈ ਰੁਤ ਬਸੰਤ ਆਦਿਕ ਸੋਭਨੀਕ ਹੈ ਜਿਸ ਰੁਤ ਮੈਂ ਈਸ਼੍ਵਰ ਨਾਮ ਜਪੀਏ ॥ ੧ ॥

## ਮਲਾਰ ਮਹਲਾ ੧ ॥

**ਸੁਣਿ ਘਨਘੋਰ ਸੀਤਲ ਮਨ ਮੋਰਾ ਲਾਲ ਰਤੀ ਗੁਣ ਗਾਵੈ ॥**

ਜਗਜਾਸੂ ਕਹੇ ਹੈ ਗੁਰਾਂ ਰੂਪੀ ਮੇਘ ਦੀ ਘਨਘੋਰ ਕੋ ਸੁਨਕੇ ਮੇਰਾ ਮਨ ਸੀਤਲ ਹੂਆ ਹੈ ਮੇਰੀ ਬੁਧੀ ਲਾਲ ਪ੍ਰੇਮ ਮੇਂ ਰਤੀ ਹੂਈ ਗੁਨ ਗਾਵਤੀ ਭਈ।

ਬਰਸ ਘਨਾ ਮੇਰਾ ਮਨ ਭੀਨਾ ॥

ਇਸ ਪ੍ਰਕਾਰ ਜਬ ਗੁਰੂ ਰੂਪੀ ਘਨਾ ਮੇਘ ਬਰਸਤਾ ਭਇਆ ਤਾਂ ਮੇਰਾ ਮਨ ਈਸ਼੍ਵਰ ਨਾਮ ਵਿਚ ਭਿਜਿਆ।

ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥

ਸਤਨਾਮ ਦੀ ਸਿੱਖਯਾ ਰੂਪੀ ਅੰਮ੍ਰਿਤ ਬੂੰਦ ਮੇਰੇ ਹੀਅਰੇ ਮੇਂ ਸੋਭਨੀਕ ਭਈ ਜਬ ਗੁਰਾਂ ਨੇ ਹਮਾਰੀ ਬੁਧੀ ਮੋਹੀ ਤਬ ਮਨ ਹਰਿ ਰਸ ਮੇਂ ਲੀਨ ਭਇਆ।

ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ ॥

ਜਿਸਕਾ ਗੁਰ ਬਚਨਾਂ ਉਪਰ ਮਨ ਮੰਨ ਗਯਾ ਓਹੁ ਜੀਵ ਰੂਪੀ ਇਸਤ੍ਰੀ ਸਹਜੇ ਹੀ ਸੁਖੀ ਭਈ ਹੈ ਔਰ ਵਰ ਪਤੀ ਈਸ਼੍ਵਰ ਕੋ ਪਿਆਰੀ ਹੈ।

ਹਰਿ ਵਰ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥

ਜਿਸ ਕੇ ਮਨ ਤਨ ਮੇਂ ਈਸ਼੍ਵਰ ਕਾ ਪ੍ਰੇਮ ਸੁਖਾਨਿਆ ਕਹੀਏ ਚੰਗਾ ਲੱਗਿਆ ਹੈ ਓਹ ਨਾਰ ਹਰੀ ਰੂਪੀ ਵਰ ਕੋ ਪਾਕੇ ਸੋਹਾਗਣ ਭਈ ਹੈ।

ਅਸਥਿਰ ਵਰਿ ਸੋਹਾਗ ਹਰੀ ॥

ਹਰੀ ਰੂਪੀ ਵਰ ਕੇ ਸੁਹਾਗ ਕਹੀਏ ਅਨੰਦ ਕੋ ਪਾਕੇ ਅਸਥਿਰ ਭਈ ਹੈ।

ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ॥ ੨ ॥

ਪਦਾਰਥਾਂ ਕੇ ਵਿਯੋਗ ਯਾਨੇ ਸੋਗ ਤਿਸ ਕੇ ਕਦੇ ਨਹੀਂ ਵਿਆਪਤੇ ਵਾ ਸੋਗ ਵਿਜੋਗ ਕਹੀਏ ਜਨਮਨਾ ਮਰਨਾ ॥ ੨ ॥

ਮਲਾਰ ਮਹਲਾ ੧ ॥

ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ॥

ਜਿਨ ਕੀ ਨਾਮ ਵਿਖੇ ਸੱਚੀ ਸੁਰਤ ਪ੍ਰੀਤੀ ਨਹੀਂ ਵੋਹੁ ਤ੍ਰਿਪਤੇ ਨਹੀਂ।

ਸਬਦੁ ਚੀਨਿ ਭੈ ਕਪਟ ਨ ਛੂਟੇ ॥

ਸ਼ਬਦ ਕੋ ਨਹੀਂ ਚੀਨਿਆ ਇਸ ਤੇ ਭੈ ਦਾਇਕ ਕਪਟ ਨਹੀਂ ਛੂਟੇ।

ਅਜਗਰਿ ਭਾਰਿ ਲਦੇ ਅਤਿ ਭਾਰੀ ॥

ਅਜਗਰ ਸਰਪ ਵਤ ਅਤੀ ਪਾਪਾਂ ਕੇ ਭਾਰ ਨਾਲ ਲੱਦੇ ਹੂਏ ਭਾਰੀ ਹੋ ਰਹੇ ਹੈਂ।

ਮਨਿ ਭਾਵੈ ਸਬਦੁ ਸੁਹਾਇਆ ॥

ਗੁਰਮੁਖਾਂ ਦੇ ਮਨ ਵਿਚ ਤਾਂ ਸੁਹਾਇਆ ਸ਼ਬਦ ਭਾਇਆ ਹੈ।

ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨੇ ॥

ਬਹੁਤ ਭੇਖਾਂ ਦੇ ਕਰਨੇ ਕਰਕੇ ਭ੍ਰਮ ਸਹਿਤ ਹੂਆ ਜੋਨਾਂ ਮੇਂ ਭ੍ਰਮਦਾ ਹੈ।

ਤੀਰਥਿ ਤੇਜੁ ਨਿਵਾਰਿ ਨ ਨਾਤੇ ॥

ਇਹ ਜੀਵ ਤੀਰਥਾਂ ਮੇਂ ਤੇਜ ਕਹੀਏ ਤਮੋ ਗੁਨ ਕੋ ਨਿਵਾਰ ਕੇ ਨਹੀਂ ਨਾਤੇ।

ਜਤ ਕੇ ਤਤ ਹੀ ਆਇਆ ॥

ਜਤ ਕਾ ਸੰਕਲਪ ਥਾ ਤਤ ਹੀ ਇਹ ਜੀਵ ਆਇਆ। ਅਗੇ ਸਪਸ਼੍ਟ ਕਰਕੇ ਕਹੇ ਹੈਂ:—

## ਬਿਸਟਾ ਕੀਟਿ ਭਏ ਉਤਹੀ ਤੇ ਉਤਹੀ ਮਾਹਿ ਸਮਾਇਆ ॥

ਉਤਹੀ ਕਹੀਏ ਉਸੀ ਸੰਕਲਪ ਕਰਕੇ ਇਹ ਜੀਵ ਬਿਸ੍ਟਾ ਨਰਕਾਂ ਕੇ ਵਾ ਮਾਤਾ ਕੇ ਉਦਰ ਦੇ ਵਾ ਪ੍ਰਤੱਖ ਵਿਸਟਾ ਕੇ ਕੀੜੇ ਭਏ ਉਤਹੀ ਕਹੀਏ ਉਸੀ ਸੰਕਲਪ ਮੈਂ ਯਾਨੇ ਉਸੀ ਜੋਨ ਮੈਂ ਸਮਾਇਆ।

## ਖੋਜੀ ਉਪਜੈ ਬਾਦੀ ਬਿਨਸੈ ॥

ਜੋ ਤਾਂ ਗੁਰਾਂ ਕੇ ਖੋਜੀ ਹੂਏ ਹੈਂ ਯਾਨੇ ਗੁਰਾਂ ਕੇ ਢੂੰਢਨੇ ਵਾਲੇ ਹੂਏ ਹੈਂ ਓਹ ਤਾਂ ਉਪਜੈ ਕਹੀਏ ਉਬਰ ਗਏ ਔਰ ਜੋ ਗੁਰਾਂ ਕੇ ਬਾਦੀ ਝਗੜਾਲੂ ਹੂਏ ਹੈਂ ਵੋਹੁ ਬਿਨਸੇ ਹੈਂ।

## ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣ ਹਾਰਾ ॥

ਜਹਾਂ ਆਤਮਾ ਕਾ ਚੀਨਨਾ ਹੈ ਤਹਾਂ ਤੂੰ ਇਸਥਤ ਹੈਂ। ਹੇ ਤਾਰਨ ਰੂਪ ਸੱਚੇ ਤਾਰਨਹਾਰ ਹੋਕੇ ਤੂੰ ਤਾਰਤਾ ਹੈਂ।

## ਬੈਸਿ ਸੁਥਾਨ ਕਹਾਂ ਗੁਣ ਤੇਰੇ ਕਿਆ ਕਿਆ ਕਥਉ ਅਪਾਰਾ ॥

ਸੁਥਾਨ ਸਤ ਸੰਗਤ ਮੈਂ ਬੈਸਕੇ ਤੇਰੇ ਗੁਨ ਕਹਤਾ ਹੂੰ ਮੈਂ ਕਿਆ ਹਾਂ ਹੇ ਅਪਾਰਾ ਜੋ ਆਪ ਕੇ ਕਿਆ ਗੁਨ ਕਥਨ ਕਰ ਸਕਤਾ ਹੂੰ।

## ਕਿਸੁ ਪਹਿ ਦੇਖਿ ਕਹਉ ਤੂ ਕੈਸਾ ॥

ਤੈਨੂੰ ਦੇਖ ਕਰਕੇ ਕਿਸ ਕੇ ਪਾਸ ਕਹਾਂ ਤੂੰ ਕੈਸਾ ਹੈਂ।

## ਭਗਤਿ ਹੀਣ ਨਾਨਕ ਦਰਿ ਦੇਖਹੁ ॥ ੩ ॥

ਮੈਂ ਭਗਤੀ ਹੀਨਾਂ ਆਪ ਕੀ ਦਰ ਕਹੀਏ ਤੁਝ ਦੇਖਤਾ ਹੂੰ ॥ ੩ ॥

## ਮਲਾਰ ਮਹਲਾ ੧ ॥

## ਸਾ ਬਿਲਖ ਬਦਨ ਕੁਮਲਾਨੀ ॥

ਸਾ ਜੀਵ ਰੂਪੀ ਇਸਤ੍ਰੀ ਬਦਨ ਕਹੀਏ ਮੁਖ ਕਰਕੇ ਭੀ ਬਿਲਖਾਨੀ ਯਾਨੇ ਮੁਰਝਾਨੀ ਹੈ ਔਰ ਸ਼ਰੀਰ ਕਰਕੇ ਭੀ ਕੁਮਲਾਨੀ ਹੈ।

## ਭਈ ਨਿਰਾਸੀ ਕਰਮ ਕੀ ਫਾਸੀ ॥

ਜਿਸ ਕੋ ਕਰਮਾਂ ਕੀ ਫਾਹੀ ਪੜੀ ਹੈ ਵੋਹੁ ਜੀਵ ਰੂਪੀ ਇਸਤ੍ਰੀ ਨਿਰਾਸੀ ਭਈ ਹੈ ਯਾਨੇ ਲੋਕ ਪ੍ਰਲੋਕ ਦਾ ਸੁਖ ਭੀ ਗਵਾਇ ਲੀਆ ਵਾ ਬਿਸ਼ੇ ਕਾ ਸੁਖ ਭੀ ਨ ਪ੍ਰਾਪਤ ਭਇਆ ਔਰ ਆਤਮ ਸੁਖ ਭੀ ਨ ਪ੍ਰਾਪਤ ਭਇਆ।

## ਬਰਸ ਘਨਾ ਮੇਰਾ ਪਿਰੁ ਘਰਿ ਆਇਆ ॥

ਜਬ ਗੁਰੂ ਰੂਪੀ ਘਨਾ ਮੇਘ ਬਰਸਿਆ ਉਪਦੇਸ਼ ਤਬ ਮੇਰਾ ਪਿਰੀ ਘਰ ਮੈਂ ਆਇਆ ਯਾਨੇ ਸਾਖਸ਼ਾਤ ਹੂਆ।

## ਨਉਤਨ ਪ੍ਰੀਤਿ ਸਦਾ ਠਾਕੁਰ ਸਿਉ ॥

ਠਾਕੁਰ ਕੇ ਸਾਥ ਸਦਾ ਹੀ ਨਵੀਨ ਪ੍ਰੀਤੀ ਹੈ ਪੁਰਾਣੀ ਨਹੀਂ ਹੋਤੀ ਵਾ ਨਉ ਤਨ ਜੋ ਠਾਕਰ ਤਿਸ ਨਾਲ ਸਦਾ ਪ੍ਰੀਤੀ ਹੈ।

## ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ ॥

ਹਮ ਭੀ ਹੇ ਈਸ਼੍ਵਰ ਥਾਰੇ ਹੀ ਉਤਪੰਨ ਕੀਏ ਹੂਏ ਹਾਂ ਔਰ ਤ੍ਰਿਭਵਨ ਜਗਤ ਭੀ ਤੁਮਾਰਾ ਹੀ ਉਤਪੰਨ ਕੀਆ ਹੂਆ ਹੈ ਤੂੰ ਮੇਰਾ ਸੁਆਮੀ ਹੈਂ ਹਉ ਤੇਰਾ ਦਾਸ ਹਾਂ।

**ਅਪਨੇ ਪਿਰਿ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ ॥ ੪ ॥**

ਅੰਨ੍ਹੈ ॥ ਜਉ ਧਨ ਨੇ ਸਚੇ ਨਾਮ ਕਾ ਸ਼ੀਗਾਰ ਕੀਆ ਤਉ ਅਪਨੇ ਹਰੀ ਰੂਪੀ ਪਿਰੀ ਕੋ ਦੇਖਕੇ ਵਿਗਾਸੀ ਅਨੰਦ ਹੂਈ ॥ ੪ ॥

**ਮਲਾਰ ਮਹਲਾ ੧ ॥**

**ਮਹਲ ਮਹਿ ਬੈਠੇ ਅਗਮ ਅਪਾਰ ॥**

ਜਿਸਨੇ ਪੂਰਬ ਪਰ ਦਾਰਾ ਰਮਨ ਆਦਕ ਤਿਆਗ ਕੀਏ ਹੈਂ ਉਸਕਾ ਇਹ ਨਿਸਚਾ ਕਹੇ ਹੈਂ ਅਗਮ ਅਪਾਰ ਪਤੀ ਅੰਤਸ਼ ਕਰਨ ਰੂਪੀ ਮਹਿਲ ਮੈਂ ਬੈਠੇ ਹੈਂ ਇਹ ਜਾਨਾ ਹੈ।

**ਜਿਸੁ ਗੁਰ ਕਾ ਸਬਦੁ ਰਤਨ ਆਚਾਰ ॥**

ਗੁਰਾਂ ਕਾ ਸ਼ਬਦ ਰਤਨ ਵਤ ਬੇ ਕੀਮਤਾ ਇਹ ਅਚਾਰ ਜਿਸਕੋ ਪਰਾਪਤ ਹੂਆ ਹੈ।

**ਬੁਰਾ ਭਲਾ ਸੰਸਾਰ ॥**

ਬੁਰਾ ਭਲਾ ਭੀ ਸੰਸਾਰ ਮੇਂ ਸਮ ਕਰ ਜਾਨੇ ਵਾ ਸੰਸਾਰ ਕੋ ਭਲਾ ਜਾਨੇ ਆਪ ਕੋ ਬੁਰਾ ਜਾਨੇ।

**ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ॥**

ਹਰੀ ਨਾਮ ਮੈਂ ਸੁਰਤ ਕਰਨੇ ਕਰਕੇ ਬੁਧੀ ਮੈਂ ਸੁਧ ਪਾਈਦੀ ਹੈ।

**ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥ ੫ ॥**

ਮੰਦਰਾਂ ਵਿਚੋਂ ਕਾਇਆਂ ਰੂਪੀ ਮਹਲ ਹਰੀ ਕੇ ਰਹਿਨੇ ਕਾ ਘਰ ਹੈ ਤਿਸੀ ਮੈਂ ਅਪਾਰ ਨੇ ਆਪਣੀ ਜੋਤ ਰਾਖੀ ਹੈ ॥ ੫ ॥

**ਮਲਾਰ ਮਹਲਾ ੧ ਘਰੁ ੨ ॥**

**ੴ ਸਤਿਗੁਰਪ੍ਰਸਾਦਿ ॥**

ਪ੍ਰਸ਼ਨ–ਇਹ ਜੀਵ ਸੰਸਾਰ ਮੈਂ ਕਿਸ ਚੀਜ਼ ਕੋ ਜਾਨੇ ? ਉਤ੍ਰ:–

**ਪਵਣੈ ਪਾਣੀ ਜਾਣੈ ਜਾਤਿ ॥**

ਜਿਸ ਈਸ਼੍ਵਰ ਨੇ ਪਵਨ ਪਾਨੀ ਆਦਕ ਤਤਾਂ ਕੋ ਜਾਤ ਕਹੀਏ ਉਤਪੰਨ ਕੀਆ ਹੈ ਵਾ ਜਾਤੀਆਂ ਆਦਕਾਂ ਭੀ ਬਨਾਈਆਂ ਹਨ ਤਿਸਕੋ ਜਾਨੇ।

**ਕਾਇਆਂ ਅਗਨਿ ਕਰੇ ਨਿਭਰਾਂਤਿ ॥**

ਕਾਇਆਂ ਵਿਖੇ ਜੋ ਤ੍ਰਿਸ਼ਨਾ ਅਗਨ ਤਿਸਕਾ ਤਿਆਗ ਕਰੇ ਔਰ ਨਿਭਰਾਂਤਿ ਕਹੀਏ ਭ੍ਰਾਂਤੀ ਤੇ ਰਹਿਤ ਹੋਵੇ।

**ਜੰਮਹਿ ਜੀਅ ਜਾਣੈ ਜੇ ਥਾਉ ॥**

ਜਿਸ ਈਸ਼੍ਵਰ ਤੇ ਏਹ ਜੀਵ ਜੰਮਤੇ ਹੈਂ ਯਾਨੇ ਪੈਦਾ ਹੋਤੇ ਹੈਂ ਜੇਕਰ ਤਿਸ ਈਸ਼੍ਵਰ ਰੂਪੀ ਥਾਵ ਕੋ ਜਾਨੇ।

**ਸੁਰਤਾ ਪੰਡਿਤ ਤਾਕਾ ਨਾਉ ॥**

ਤਿਸਕਾ ਨਾਮ ਸੁਰਤਾ ਕਹੀਏ ਰਜਾਤਰੋਯ ਪੰਡਤ ਹੈ ਵਾ ਸੁਰਤੀਆਂ ਕੇ ਸਿਧਾਂਤ ਜਾਨਨੇ ਵਾਲਾ ਤਾਕਾ ਨਾਮ ਹੈ।

**ਅਣਡੀਠਾ ਕਿਛੁ ਕਹਣ ਨ ਜਾਇ ॥**

ਓਹ ਈਸ਼੍ਵਰ ਅਣਡੀਠਾ ਹੈ ਦੇਖਾ ਨਹੀਂ ਇਸਤੇ ਉਸਕਾ ਰੂਪ ਰੰਗ ਕੁਛ ਕਹਾ ਨਹੀਂ ਜਾਤਾ।

**ਕਿਆ ਕਰਿ ਆਖਿ ਵਖਾਣੀ ਮਾਇ ॥**

ਹੇ ਮਾਏ ! ਫੇਰ ਉਸਕੋ ਆਖ ਕਹੀਏ ਮੁਖ ਦਵਾਰਾ ਕਿਆ ਰੂਪ ਕਰਕੇ ਵਖਾਨੀਏ ?

**ਊਪਰਿ ਦਰਿ ਅਸਮਾਨਿ ਪਇਆਲਿ ॥**

ਓਹੁ ਈਸ਼੍ਵਰ ਕੈਸਾ ਹੈ ਦਰ ਕਹੀਏ ਇਸ ਲੋਕ ਤੇ ਉਪਰ ਜੋ ਅਸਮਾਨ ਅਤੇ ਪਇਆਲ਼ ਇਨ ਸਭ ਮੈਂ ਪੂਰਨ ਹੈ । ਦੂਤੀ-ਪਤਾਲ਼ ਤੇ ਊਪ੍ਰ ਜੋ ਅਸਮਾਨ ਤਿਥੇ ਤਿਸ ਕਾ ਦਰ ਹੈ।

**ਕਿਉ ਕਰਿ ਕਹੀਐ ਦੇਹੁ ਵੀਚਾਰ ॥**

ਇਹ ਜਗਜਾਸੂ ਦਾ ਕਹਨਾ ਹੈ ਹੇ ਸੰਤ ਜਨੋਂ ! ਐਸਾ ਜੋ ਈਸ਼੍ਵਰ ਉਸਕੋ ਕਿਉ ਕਰ ਕੈਸੇ ਕਹੀਏ ਕਿ ਐਸਾ ਹੈ। ਆਪ ਇਸ ਬਾਤ ਕਾ ਵੀਚਾਰ ਦੇਵੋ ਵਾ ਵੀਚਾਰ ਕੇ ਇਸਕਾ ਉਤ੍ਰ ਦੇਵੋ।

**ਬਿਨੁ ਜਿਹਬਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥**

ਜੈਸੇ ਜਿਹਬਾ ਤੇ ਬਿਨਾ ਹੀ ਹਿਆਉ ਕਹੀਏ ਹਿਰਦੇ ਕਰਕੇ ਮੰਤ੍ਰ ਜੰਤ੍ਰ ਜਪੇ ਯਾਨੇ ਬੈਖਰੀ ਬਾਨੀ ਸੇ ਬੋਲੇ ਨਾ ਅੰਤ੍ਰ ਹੀ ਜਪੇ ਇਸਕੇ ਕੋਈ ਕਿਆ ਜਾਨੇ ਹੈ ਕਿ ਕੈਸਾ ਨਾਮ ਜਪਤਾ ਹੈ ਇਸੀ ਪ੍ਰਕਾਰ ਜਗਜਾਸੂ ਕਹੇ ਹੈ ਜਬ ਤਕ ਆਪ ਮੁਖ ਸੇ ਉਚਾਰਕੇ ਨਹੀਂ ਕਹਿਤੇ ਤਬ ਤਕ ਹਮਾਰੇ ਕੋ ਉਸ ਈਸ਼੍ਵਰ ਕਾ ਕਜਾ ਪਤਾ ਲਗ ਸਕੇ ਹੈ ? ਅਬ ਮਹਾਤਮਾਂ ਉਤ੍ਰ ਕਹੇ ਹੈਂ:-

**ਕਥਨੀ ਬਦਨੀ ਰਹੈ ਨਿਭਰਾਂਤਿ ॥**

ਹੇ ਜਗਜਾਸੂ ਹੰਕਾਰ ਤਿਆਗੇ ਹੰਕਾਰ ਕਰਕੇ ਉਸਕੀ ਪ੍ਰਾਪਤੀ ਨਹੀਂ ਹੋਤੀ ਕਥਨੀਆਂ ਕੋ ਬਦਨੀ ਮੁਖ ਸੇ ਕਹਿਤਾ ਹੂਆ ਵਾ ਬਦਨੀ ਕਵੀਸ਼ਰੀਆਂ ਕਹਤਾ ਹੂਆ ਨਿਭਰਾਤੀ ਰਹੇ ਯਾਨੇ ਇਨਕਾ ਹੰਕਾਰ ਨਾ ਕਰੇ ਤਬ ਤਰੇ ਹੈ। ਦੂਜੀ ਯੇਹ ਬਾਤ ਹੈ ਅਗੇ ਕਹੇ ਹੈਂ:-

**ਸੋ ਬੂਝੈ ਹੋਵੈ ਜਿਸੁ ਦਾਤਿ ॥**

ਜਿਸਕੋ ਗੁਰਾਂ ਦ੍ਵਾਰੇ ਨਾਮ ਕੀ ਦਾਤ ਹੋਵੇ ਹੈ ਸੋ ਉਸਕੋ ਬੂਝੇ ਹੈ।

**ਜਾਤਿ ਕੁਲੀਨੁ ਸੇਵਕ ਜੇ ਹੋਇ ॥ ਤਾਕਾ ਕਹਣਾ ਕਹਹੁ ਨ ਕੋਇ ॥**

ਜੇਕਰ ਕੁਲੀਨ ਕਹੀਏ ਉਚੀ ਕੁਲ ਵਿਚੋਂ ਯਾਨੇ ਛੱਤ੍ਰੀ ਆਦਕਾਂ ਵਿਚੋਂ ਈਸ਼੍ਵਰ ਕਾ ਸੇਵਕ ਹੋ ਜਾਵੇ ਤਾਕੀ ਉਸਤਤੀ ਦਾ ਕਹਣਾ ਕਹੀਏ ਬਚਨ ਕੋਈ ਨ ਕਹੁ ਯਾਨੇ ਉਸਕੀ ਤਾਂ ਮਹਿਮਾਂ ਬੇ ਕੀਮਤ ਹੈ।

**ਵਿਚਿ ਸਨਾਤੀ ਸੇਵਕੁ ਹੋਇ ॥ ਨਾਨਕ ਪਣੀ ਪਹਿਰੈ ਸੋਇ ॥ ੬ ॥**

ਜੇਕਰ ਸਨਾਤੀ ਕਹੀਏ ਨੀਚ ਕੁਲ ਵਿਚੋਂ ਈਸ਼੍ਵਰ ਕਾ ਸੇਵਕ ਹੋ ਜਾਵੇ ਤਿਸਮੈਂ ਇਤਨੀ ਸ਼ਰਧਾ ਕਰੋ ਇਹ ਕਹੋ ਸੋਇ ਸੇਵਕ ਹਮਾਰੇ ਤਨ ਦੇ ਚਮੜੇ ਕੀ ਪਨੀਆਂ ਜੁੱਤੀਆਂ ਬਨਾਕੇ ਪਹਿਰੇ ॥ ੬ ॥

**ਮਲਾਰ ਮਹਲਾ ੧ ॥**

ਜਿਸ ਸਮੇਂ ਸਤਿਗੁਰ ਨਾਨਕ ਦੇਵ ਜੀ ਸੰਸਾਰ ਤੇ ਉਦਾਸੀਨ ਹੂਏ ਹੂਏ ਸਮਾਧੀ ਮੈਂ ਇਸਥਿਤ ਹੂਏ ਕੋਈ ਬੁਲਾਵੇ ਤਬ ਬੋਲਨ ਨਹੀਂ ਪਿਤਾ ਕਾਲੂ ਨੇ ਸਮਝਾ ਮੇਰੇ ਪੁੱਤ੍ਰ ਕੋ ਕੋਈ ਰੋਗ ਹੈ ਜਿਸਤੇ ਬੋਲਤਾ ਨਹੀਂ ਹਰਦਾਸ ਨਾਮੇ ਵੈਦਜ ਕੋ ਬੁਲਾਇਆ ਕਹਾ ਤੁਮ ਇਨਕੀ ਨਬਜ਼ ਦੇਖੋ ਜਬ ਹਰਦਾਸ ਨਾਮੇ ਵੈਦਜ ਸਤਿਗੁਰਾਂ ਕੀ ਭੁਜਾ ਕੋ ਪਕੜਨੇ ਲਗਾ। ਉਸ ਵਕਤ ਮਹਾਰਾਜ ਹਰਦਾਸ ਕੋ ਉਪਦੇਸ਼ ਦੇਵੇ ਹੈਂ ਇਹ ਸੂਚਨ ਕਰਤੇ ਹੈਂ ਕਿ ਸ਼ਰੀਰ ਤਾਂ ਬੇਅੰਤ ਰੋਗਾਂ ਕਰਕੇ ਗ੍ਰਹਸਤ ਹੈ ਤੂੰ ਕਿਸ ਕਿਸ ਰੋਗ ਦੀ ਦ੍ਵਾਈ ਕਰੇਂਗਾ ?

ਦੁਖੁ ਵੇਛੋੜਾ ਇਕੁ ਦੁਖੁ ਭੂਖੁ ॥

ਹੇ ਹਰਦਾਸ ਨਾਮੇ ਵੈਦਜ ! ਇਸ ਜੀਵ ਕੋ ਇਕ ਤਾਂ ਈਸ਼੍ਵਰ ਨਾਲੋਂ ਵਿਛੜਨੇ ਰੂਪੀ ਦੁਖ ਹੈ ਵਾ ਦੂਜੀ ਇਕ ਇਸ ਕੋ ਭੁਖ ਭੀ ਦੁਖ ਹੈ ।

ਇਕੁ ਦੁਖ ਸਕਤ ਵਾਰ ਜਮਦੂਤ ॥

ਇਕ ਇਨ ਕੋ ਸ਼ਕਤੀ ਬਲ ਵਾਲੇ ਜਮਦੂਤਾਂ ਕਾ ਦੁੱਖ ਹੈ ।

ਇਕ ਦੁਖ ਰੋਗ ਲਗੈ ਤਨੁ ਧਾਇ ॥

ਇਕ ਇਨਕੋ ਅਗ੍ਯਾਨ ਰੂਪੀ ਰੋਗ ਧਾਇ ਕਰਕੇ ਤਨ ਕੋ ਲਗ ਰਹਾ ਹੈ ਵਾ ਇਕ ਤਾਂ ਏਹ ਦੁਖ ਹੈ ਜੋ ਤਨ ਸਰਬ ਤਰਫ ਧਾਇ ਰਹਾ ਹੈ ਔਰ ਇਕ ਨਾਨਾ ਪ੍ਰਕਾਰ ਕੇ ਹੋਰ ਰੋਗ ਲਗ ਰਹੇ ਹੈਂ ।

ਵੈਦ ਨ ਭੋਲੇ ਦਾਰੂ ਲਾਇ ॥

ਇਸ ਵਾਸਤੇ ਹੇ ਭੋਲੇ ਅਗ੍ਯਾਤ ਵੈਦਜ ਤੂੰ ਦਵਾਈ ਨ ਲਾਇ ਕਿਸ ਕਿਸ ਰੋਗ ਕੋ ਹਟਾਵੇਂਗਾ (ਵੈਦ ਨ ਭੋਲੇ ਦਾਰੂ ਲਾਇ) ਓਹ ਫੇਰ ਜਬਰਦਸਤੀ ਸੇ ਲਾਵੇ ਮਹਾਰਾਜ ਨੇ ਕਹਾ ਹੇ ਭੋਲੇ ਵੈਦਜ ਹਮ ਨੇ ਜੋ ਤੁਮਾਰੇ ਕੋ ਕਹਿ ਦੀਆ ਕਿ ਦਵਾਈ ਨ ਲਾਏ ਤੂੰ ਕਿਉਂ ਨਹੀਂ ਮਨੇ ਹੋਤਾ ਵਾ ਜੇਕਰ ਤੈਂ ਨੇ ਦਵਾਈ ਲਾਵਨੀ ਹੀ ਹੈ ਮਨੇ ਨਹੀਂ ਹੋਤਾ ਤਾਂ ਵਿਹ ਦਵਾਈ ਲਾਏ ਜੋ ਵੇਦਨ ਕਹੀਏ ਪੀੜਾ ਕੇ ਭੁਲਾਵਨੇ ਵਾਲੀ ਹੈ ਯਾਨੇ ਨਵਿਰਤ ਕਰਨੇ ਵਾਲੀ ।

ਦਰਦੁ ਹੋਵੈ ਦੁਖੁ ਰਹੈ ਸਰੀਰ ॥

ਜਬ ਤਕ ਸ਼ਰੀਰ ਮੈਂ ਦੁਖ ਰਹੇ ਹੈ ਤਬ ਤਕ ਦਰਦ ਹੋਵੇ ਹੈ ।

ਐਸੇ ਦਾਰੂ ਲਗੈ ਨ ਬੀਰ ॥

ਹੇ ਬੀਰ ਜੈਸਾ ਦਾਰੂ ਹਮ ਚਾਹਤੇ ਹਾਂ ਐਸਾ ਦਾਰੂ ਤੇਰੇ ਪਾਸੋਂ ਹਮਾਰੇ ਸਰੀਰ ਪਰ ਨਹੀਂ ਲਗਤਾ ।

ਚੰਦਨ ਕਾ ਫਲੁ ਚੰਦਨ ਵਾਸੁ ॥

ਦ੍ਰਿਸ਼ਟਾਂਤ–ਚੰਦਨ ਕਿਆ ਫਲ ਹੈ ਚੰਦਨ ਮੇਂ ਵਾਸ਼ਨਾ ਹੋਨੀ ਜੇ ਚੰਦਨ ਮੈਂ ਵਾਸ਼ਨਾ ਨਹੀਂ ਤਾਂ ਨਿਕੰਮਾ ਹੈ। ਇਸੀ ਪ੍ਰਕਾਰ ਦ੍ਰਿਸ਼ਟਾਂਤ ਅਗੇ ਕਹੇ ਹੈਂ:–

ਮਾਨਸ ਕਾ ਫਲੁ ਘਟਿ ਮਹਿ ਸਾਸੁ ॥

ਮਨੁਖ ਦਾ ਕਿਆ ਫਲ ਹੈ ਜੋ ਘਟ ਮਹਿ ਸਵਾਸ ਹੈਂ ਏਹੀ ਇਸਕਾ ਫਲ ਹੈ ਇਸਤੇ ਬਿਨਾ ਏਹ ਦੇਹੀ ਨਕੰਮੀ ਹੈ। ਇਸਤੇ ਸੁਾਸਾਂ ਕੋ ਈਸ਼੍ਵਰ ਚਿੰਤਨ ਕਰਕੇ ਸਫਲੇ ਕਰੇ । ਸੋਈ ਕਹੇ ਹੈਂ:–

ਸਾਸਿ ਗਇਐ ਕਾਇਆ ਢਲਿ ਪਾਇ ॥

ਜਬ ਸ੍ਵਾਸ ਵਿਚੋਂ ਨਿਕਲ ਗਏ ਤਾਂ ਕਾਇਆਂ ਢਲ ਪੈਂਦੀ ਹੈ ।

ਤਾਕੈ ਪਾਛੈ ਕੋਇ ਨ ਖਾਇ ॥

ਤਿਸਕੇ ਪਾਛੈ ਯਾਨੇ ਮ੍ਰਿਤੂ ਹੁਏ ਕੇ ਪਾਛੇ ਕੋਈ ਭੀ ਅੰਨ ਨਹੀਂ ਖਾਤਾ ਐਸੀ ਭ੍ਰਸ਼ਟ ।

ਕੰਚਨ ਕਾਇਆਂ ਨਿਰਮਲ ਹੰਸੁ ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ ॥

ਅੰਨ੍ਹੈ ॥ ਜਿਸ ਸਰੀਰ ਮੈ ਨਿਰੰਜਨ ਕਾ ਨਾਮ ਅੰਸ ਕਹੀਏ ਥੋੜਾ ਮਾਤ੍ਰ ਹੈ ਉਸਕੀ ਕਾਇਆਂ ਭੀ ਕੰਚਨ ਵਤ ਸੁਧ ਹੈ ਹੰਸ ਜੀਵ ਭੀ ਨਿਰਮਲ ਹੂਆ ਹੈ ਜੀਵ ਭੀ ਅਗੇ ਹੀ ਨਿਰਮਲ ਥਾ ਮਗਰ ਕੁਸੰਗਤ ਕਰਕੇ ਵੋਹੁ ਭੀ ਮੈਲਾ ਹੋ ਰਹਾ ਥਾ ਇਸਤੇ ਨਾਮ ਜਪੇ। ਸੋਈ ਅਗੇ ਕਹੇ ਹੈਂ:–

### ਨਾਨਕ ਛੂਟਸਿ ਸਾਚੈ ਨਾਇ ॥੭॥

ਹੇ ਹਰਦਾਸ ਵੈਦਜ ! ਤਾਂਤੇ ਈਸ੍ਵਰ ਨਾਮ ਕਰਕੇ ਹੀ ਛੁਟਕਾਰਾ ਹੋਵੈ ਹੈ ਇਸਤੇ ਨਾਮ ਜਪੋ ॥੭ ॥

### ਮਲਾਰ ਮਹਲਾ ੧ ॥

ਪੁਨਾ ਵੈਦਜ ਨੇ ਕਹਾ ਜੇਕਰ ਇਤਨੇ ਰੋਗ ਹੈਂ ਤਾਂ ਕਿਆ ਮੰਸਾ ਹੈ ਆਪ ਕੇ ਸਰੀਰ ਕੋ ਬੂਟੀ ਆਦਿਕ ਔਰ ਪੁੜੀ ਬਨਾਇ ਕੇ ਲਾਇ ਦੇਤਾ ਹਾਂ। ਤਿਸ ਪਰ ਅਗਲਾ ਸ਼ਬਦ ਕਹਾ ਕਿ ਅੰਤਰੀਵ ਪੁੜੀ ਹੈ ਤਾਂ ਲਾਇ ਦੇਹ ਜੇਕਰ ਨਹੀਂ ਤਾਂ ਨ ਲਾਇ। ਦੂਤੀ ਸਾਖੀ ਪੁਨਾ ਵੈਦਜ ਨੇ ਏਨਤੀ ਕੀਤੀ ਹੇ ਦੀਨਾ ਨਾਥ ! ਇਹ ਜਿਤਨੇ ਦੁਖ ਆਪ ਨੇ ਪੂਰਬ ਸਰੀਰ ਵਿਚ ਗਿਨੇ ਹੈਂ ਸੋ ਸਾਰੇ ਦੁਖਾਂ ਕਰਕੇ ਮੇਰਾ ਸ਼ਰੀਰ ਗ੍ਰਸਤ ਹੈ ਮੈਂ ਤਾਂ ਅਗਜ਼ਾਨ ਮੈਂ ਫਿਰ ਰਹਾ ਥਾ ਮੇਰੇ ਕੋ ਇਨ੍ਹਾਂ ਦੁਖਾਂ ਕਾ ਕੁਝ ਪਤਾ ਨਹੀਂ ਸੋ ਆਪ ਕਿਰਪਾ ਕਰਕੇ ਇਨ੍ਹਾਂ ਦੁਖਾਂ ਕੀ ਦਵਾਈ ਬਤਾਵੋ? ਇਹ ਸੁਨਕੇ ਗੁਰਾਂ ਕਹਾ ਹੇ ਵੈਦਜ! ਦੁਖ ਕਈ ਪ੍ਰਕਾਰ ਕੇ ਹੋਤੇ ਹੈਂ ਉਨਕੀ ਦਵਾਈ ਭੀ ਭਿੰਨ ਭਿੰਨ ਹੋਤੀ ਹੈ ਇਕ ਐਸੇ ਦੁਖ ਹੈਂ ਜਿਨਕੀ ਨਵਿਰਤੀ ਪੁੜੀ ਲੈਨੇ ਕਰਕੇ ਹੋਵੈ ਹੈ ਔਰ ਇਕ ਦੁਖ ਐਸੇ ਹੈਂ ਜਿਨਕੀ ਨਵਿਰਤੀ ਯਗਜ ਆਦਕ ਕਰਨੇ ਤੇ ਹੋਵੇ ਹੈ ਔਰ ਇਕ ਐਸੇ ਦੁਖ ਹੈਂ ਜਿਨਕੀ ਨਵਿਰਤੀ ਜੰਤਰ ਆਦਕ ਕਰਨੇ ਤੇ ਹੋਵੇ ਹੈ ਸੋ ਤੂੰ ਇਹ ਪੁੜੀ ਛਕ ਔਰ ਇਹ ਯਗਜ ਆਦਕ ਜੰਤ੍ਰ ਆਦਕ ਕਰ ਹਮ ਬਤਾਵਤੇ ਹਾਂ:–

### ਦੁਖ ਮਹੁਰਾ ਮਾਰਣ ਹਰਿ ਨਾਮੁ ॥

ਜਪ ਤਪ ਕਾ ਜੋ ਦੁਖ ਸਹਾਰਨਾ ਹੈ ਏਹ ਮਹੁਰਾ ਕਹੀਏ ਸੰਖੀਆ ਹੈ ਜੇਕਰ ਸੰਖੀਏ ਕੋ ਐਸੇਂ ਹੀ ਖਾਇ ਲਵੇਂ ਤਾਂ ਹਰੀ ਹਰਿ ਕਰ ਦੇਵੇ ਹੈ ਇਸੀ ਪ੍ਰਕਾਰ ਜਪ ਤਪ ਕੀਏ ਹੂਏ ਨਿਸਫਲ ਹੈਂ ਯਾਨੇ ਉਲਟਾ ਬੰਧਨ ਕਾ ਕਾਰਨ ਹੈ ਹਰੀ ਕਾ ਜੋ ਨਾਮ ਜਪਨਾ ਹੈ ਇਹ ਸੰਖੀਏ ਕਾ ਮਾਰਨਾ ਹੈ।

### ਸਿਲਾ ਸੰਤੋਖ ਪੀਸਣਿ ਹਥਿ ਦਾਨ ॥

ਨਾਮ ਜਪਦਾ ਰਹਾ ਸੰਤੋਖ ਗ੍ਰਹਨ ਨਹੀਂ ਕੀਆ ਤਾਂ ਨਾਮ ਜਪਨਾ ਭੀ ਨਿਸਫਲ ਹੈ ਕਿਉਂਕਿ ਮਨ ਸੰਸਾਰ ਮੇਂ ਭਟਕਦਾ ਰਹਾ ਇਸਤੇ ਜੋ ਸੰਤੋਖ ਧਾਰਨਾ ਹੈ ਯਥਾ ਲਾਭ ਤਥਾ ਸੰਤੁਸ਼੍ਟ ਇਹ ਸਿਲਾ ਹੈ ਆਪ ਸੰਤੋਖ ਧਾਰ ਲਿਆ ਹੈ ਇੰਦ ਸ਼ੂਮ ਹੈ ਕਿ ਕਿਸੀ ਕੋ ਖੈਰ ਭੀ ਨਹੀਂ ਦੇਵੇ ਹੈ ਤਾਂ ਸੰਤੋਖ ਭੀ ਨਿਸਵਲ ਹੈ ਇਸਤੇ ਜੋ ਹਥ ਤੇ ਦਾਨ ਕਰਨਾ ਹੈ ਇਹ ਉਸਕਾ ਪੀਸਨਾ ਹੈ।

### ਨਿਤ ਨਿਤ ਲੇਹੁ ਨ ਛੀਜੈ ਦੇਹ ॥

ਹੇ ਹਰਿ ਦਾਸ ਬੈਦਜ ! ਐਸੀ ਪੁੜੀ ਬਨਾਕੇ ਤੁਮ ਨਿਤ ਪ੍ਰਤੀ ਲਵੋ ਤਾਂ ਤੁਮਾਰੀ ਦੇਹ ਛਿਜਦੀ ਨਹੀਂ ਯਾਨੇ ਪੁਨਾ ਜਨਮ ਮਰਨ ਮੇਂ ਨਹੀਂ ਪਰਵੇਸ਼ ਕਰੇਂਗਾ।

### ਅੰਤਿ ਕਾਲਿ ਜਮ ਮਾਰੈ ਠੇਹ ॥

ਅੰਤ ਸਮੇਂ ਤੂ ਯਮ ਕੋ ਠੇਹ ਕਹੀਏ ਉਸੀ ਅਸਥਾਨ ਮੈਂ ਮਾਰ ਦੇਵੇਂਗਾ।

### ਐਸਾ ਦਾਰੂ ਖਾਹਿ ਗਵਾਰ ॥

ਐਸਾ ਦਾਰੂ ਜੈਸਾ ਪੂਰਬ ਕਹਾ ਹੈ ਹੇ ਗਵਾਰ ! ਤੂੰ ਖਾਨਾ ਕਰ ਵਾ ਐਸਾ ਦਾਰੂ ਗਵਾਰਤਾਈ ਕੋ ਖਾਇ ਜਾਵੇ ਹੈ।

### ਰਾਜੁ ਮਾਲੁ ਜੋਬਨ ਸਭ ਛਾਂਵ ॥

ਜੇ ਐਸੇ ਦਾਰੂ ਕੋ ਛੋਡ ਕੇ ਰਾਜ ਮਾਲ ਜੋਬਨ ਆਦਕਾਂ ਮੈਂ ਲਗੇਂਗਾ ਇਹ ਤਾਂ ਐਸੇ ਹੈਂ ਜੈਸੇ ਛਾਵ ਹੋਤੀ ਹੈ। ਕੈਸੇ ? ਅਗੇ ਕਹੇ ਹੈਂ:–

**ਰਥਿ ਫਿਰੰਦੈ ਦੀਸਹਿ ਥਾਵ ॥**

ਜਬ ਸੂਰਜ ਕਾ ਰਥ ਫਿਰ ਗਿਆ ਤਬ ਪ੍ਰਛਾਵਾਂ ਚਲਾ ਜਾਤਾ ਹੈ ਓਹੁ ਥਾਂਵ ਹੀ ਪੜੇ ਦਿਸਦੇ ਹੈਂ ਇਸੀ ਪ੍ਰਕਾਰ ਇਹ ਪਦਾਰਥ ਹੈਂ ਵਾ ਜਬ ਪ੍ਰਾਰਬਧ ਰੂਪੀ ਰਥ ਫਿਰਿਆ ਤਬ ਪਦਾਰਥਾਂ ਰੂਪੀ ਛਾਇਆ ਨਹੀਂ ਰਹਿੰਦੀ ਥਾਵ ਹੀ ਦਿਸਦੇ ਹੈਂ। ਤ੍ਰਿਤੀ--ਪੁਰਸ਼ ਦ੍ਰਿਸ਼ਟ ਆਂਵਦੇ ਹੈਂ ਛਾਇਆ ਪ੍ਰਤਾਪ ਰੂਪੀ ਨਹੀਂ ਰਹਿੰਦੀ।

**ਦੇਹ ਨ ਨਾਉ ਨ ਹੋਵੈ ਜਾਤਿ ॥**

ਅਗੇ ਪ੍ਰਲੋਕ ਕੀ ਬਾਤ ਕਹੇ ਹੈਂ ਪ੍ਰਲੋਕ ਮੈਂ ਨਾ ਤਾਂ ਸੁੰਦ੍ਰ ਦੇਹ ਕਬੂਲ ਹੋਨੀ ਹੈ ਔਰ ਨਾ ਸੁੰਦਰ ਨਾਮ ਮਨਜ਼ੂਰ ਹੋਣਾ ਹੈ ਔਰ ਨ ਉੱਚੀ ਜਾਤੀ ਮਨਜ਼ੂਰ ਹੋਨੀ ਹੈ ਇਹ ਹੰਕਾਰ ਤਿਆਗੋ ਇਨ੍ਹਾਂ ਨੇ ਤਾਂ ਏਥੇ ਹੀ ਰਹਿ ਜਾਨਾ ਹੈ।

**ਓਥੈ ਹਥੁ ਐਥੈ ਸਭ ਰਾਤਿ ॥**

ਓਥੈ ਪ੍ਰਲੋਕ ਮੈਂ ਦਿਹੁ ਦਿਨ ਹੈ ਯਾਨੇ ਰਿਸ਼ਵਤ ਨਹੀਂ ਲਈਦੀ ਦੁਨਿਆਉ ਨਹੀਂ ਏਥੇ ਹੀ ਸਭ ਰਾਤ੍ਰ ਹੈ ਜੀਵ ਅੰਧ ਧੁੰਧ ਹੋ ਰਹੇ ਹੈਂ। ਇਨ ਕੋ ਕੁਝ ਸੁਝਤਾ ਨਹੀਂ। ਅਬ ਅੰਤ੍ਰੀਵ ਯਗਜ ਦਾ ਪ੍ਰਕਾਰ ਕਹੇ ਹੈਂ:-

**ਸਾਦ ਕਰਿ ਸਮਧਾ ਤ੍ਰਿਸਨਾ ਘਿਉ ਤੇਲੁ ॥**

**ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ॥ ਹੋਮ ਜਗ**

ਨਾਨਾਂ ਪ੍ਰਕਾਰ ਕੀ ਸ੍ਵਾਦਾਂ ਕੀ ਜੋ ਤ੍ਰਿਸ਼ਨਾ ਏਹ ਤਾਂ ਸਮਧਾ ਕਹੀਏ ਲਕੜੀਆਂ ਬਨਾਇ ਔਰ ਕਾਮ ਕੇ ਘ੍ਰਿਤ ਕ੍ਰੋਧ ਕੋ ਤੇਲ ਬਨਾਇ। ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਮੈਂ ਇਸ ਘ੍ਰਿਤ ਔਰ ਤੇਲ ਕਾ ਹੋਮ ਮੇਲਣਾ ਕਰੇ ਐਸਾ ਯਗਜ ਕਰੇ।

**ਅਰਪ ਠ ਪੁਰਾਣ। ਜੋ ਤਿਸੁ ਭਾਵੈ ਸੋ ਪਰਵਾਣ ॥**

ਪੁਨਾ ਯਗ ਮੈਂ ਪੁਰਾਨ ਪਾਠ ਪੜ੍ਹਤੇ ਹੈਂ ਇਸ ਤਰਫ ਪੁਰਾਨਾ ਕਾ ਪਾਠ ਕੇਹੜਾ ਪੜ੍ਹੇ ਜੋ ਤਿਸ ਈਸ਼੍ਵਰ ਕੋ ਬਾਤ ਭਾਵੇ ਹੈ ਸੋਈ ਪ੍ਰਵਾਨ ਹੈ ਐਸੇ ਭਾਣੇ ਉਪਰ ਸ਼ਾਕਰ ਰਹਿਨਾ ਪਾਠ ਪੁਰਾਨ ਵਾਚੇ। ਅਬ ਜੰਤ੍ਰ ਕਾ ਪ੍ਰਕਾਰ ਕਹੇ ਹੈਂ:-

**ਤਪੁ ਕਾਗਦੁ ਤੇਰਾ ਨਾਮੁ ਨੀਸਾਨੁ ॥**

ਤਪ ਕਰਨੇ ਰੂਪੀ ਕਾਗਦ ਹੈ ਜਿਸ ਪਰ ਜੰਤ੍ਰ ਲਿਖਦੇ ਹੈਂ ਤੇਰਾ ਕਹੀਏ ਤਿਸ ਈਸ਼੍ਵਰ ਕਾ ਨਾਮ ਉਸ ਉਪਰ ਨੀਸ਼ਾਨ ਕਹੀਏ ਲੇਖ ਹੈ। ਪ੍ਰਸ਼ਨ–ਇਹ ਪੂਰਬ ਸਭ ਪ੍ਰਕਾਰ ਕਿਸ ਕੋ ਪ੍ਰਾਪਤ ਹੋਵੇ ਹੈ? ਉਤ੍ਰ:-

**ਜਿਨ ਕਉ ਲਿਖਿਆ ਏਹੁ ਨਿਧਾਨ ॥ ੮ ॥**

ਜਿਨ ਕਉ ਪੂਰਬਲਾ ਸ੍ਰੇਸ਼ਟ ਲੇਖ ਲਿਖਿਆ ਹੂਆ ਹੈ ਤਿਨ ਕੋ ਇਹ ਨਿਧਾਨ ਖਜ਼ਾਨਾ ਪ੍ਰਾਪਤ ਹੋਵੇ ਹੈ ॥ ੮ ॥

## ਮਲਾਰ ਮਹਲਾ ੧ ॥

ਕੋਈ ਫ਼ਕੀਰ ਪਖੰਡ ਪੂਰਬ ਬਨ ਮੈਂ ਸਮਾਧੀ ਲਗਾਈ ਬੈਠਾ ਥਾ ਉਸ ਕੇ ਪਾਸ ਕੂੰਜ ਰਟਨ ਕਰ ਰਹੀ ਸੀ ਸਤਿਗੁਰ ਦੇਵ ਜੀ ਨੇ ਵਿਚਾਰ ਜੇਕਰ ਇਸ ਕੋ ਕਹੀਏ ਤਬ ਗਲ ਨ ਪੜ ਜਾਵੇ ਯੁਗਤੀ ਸੇ ਅਨ੍ਯੋਕ੍ਤੀ ਅਲੰਕਾਰ ਸੇ ਕੂੰਜ ਪ੍ਰਤੀ ਕਹੇ ਹੈਂ:-

**ਬਾਗੇ ਕਾਪੜ ਬੋਲੈ ਬੈਣ ॥ ਲੰਮਾ ਨਕੁ ਕਾਲੇ ਤੇਰੇ ਨੈਣ ॥**

**ਕਬਹੂ ਸਾਹਿਬੁ ਦੇਖਿਆ ਭੈਣ ॥**

ਹੇ ਕੂੰਜ! ਬਾਗੇ ਤੇਰੇ ਕਾਪੜੇ ਹੈਂ ਤੂੰ ਸੁੰਦਰ ਬਚਨਾਂ ਕੋ ਬੋਲਤੀ ਹੈਂ, ਤੇਰਾ ਨੱਕ ਲੰਮਾ ਹੈ ਨੇਤ੍ਰ ਕਾਲੇ ਹੈਂ ਹੇ ਭੈਣ!

ਕਦੀ ਸਾਹਿਬ ਕੋ ਭੀ ਦੇਖਾ ਹੈ ਵਾ ਨਹੀਂ ? ਜਬ ਇਹ ਸੁਨਾ ਤਾਂ ਉਸਕੀ ਸਮਾਧੀ ਖੁਲ ਗਈ ਆਗੇ ਖੜੇ ਹੂਏ ਮਹਾਰਾਜ ਨਿਹਾਰੇ ਜਾਨਿਆ ਤਿਸ ਨੇ ਇਹ ਮੇਰੇ ਕੋ ਉਪਦੇਸ਼ ਕਰ ਰਹੇ ਹੈਂ ਕੂੰਜ ਤਾਂ ਜੜ੍ਹ ਹੈ ਇਸ ਕੋ ਕਿਆ ਪਤਾ ਹੈ ਕਹਿਨੇ ਲਗਾ ਮਹਾਰਾਜ ਕੇ ਆਪ ਠੀਕ ਠੀਕ ਕਹੋ ਕਿਆ ਕਹਿਤੇ ਹੋ ? ਤਿਸ ਪਰ ਕਹਾ (ਬਾਗੇ ਕਾਪੜ ਬੋਲੈ ਬੈਣ)ਤੇਰੇ ਬਾਗੇ ਕਾਪੜੇ ਹੈਂ ਭੇਖ ਚੰਗਾ ਹੈ ਵਾ ਸ੍ਰੇਸਟ ਕਰਮ ਕਰਤਾ ਨਦਰ ਆ ਰਹਾ ਹੈਂ ਮਿਠੇ ਬੈਨ ਬੋਲ ਰਹਾ ਹੈਂ। (ਲੰਮਾ ਨਕ ਕਾਲੇ ਤੇਰੇ ਨੈਣ) ਜੱਸ ਰੂਪੀ ਨੱਕ ਭੀ ਤੇਰਾ ਲੰਮਾ ਹੈ ਕਿਆ ਜਸ ਭੀ ਸਾਰੇ ਹੋ ਰਹਾ ਹੈ ਔਰ ਨੇਤ੍ਰ ਭੀ ਕਾਲੇ ਹੈਂ ਕਿਆ ਸੁਰਤੀ ਸਿਮਰਤੀ ਪਠਤ ਹੈਂ। ( ਕਬਹੂ ਸਾਹਿਬ ਦੇਖਿਆ ਭੈਣ ) ਹੇ ਭੈਣ ਸਖੀ! ਤੈਂਨੇ ਕਦੀ ਸਾਹਿਬ ਮਾਲਕ ਕੋ ਭੀ ਦੇਖਾ ਹੈ ਕਿ ਪਖੰਡ ਹੀ ਫਲਾ ਰਹੀ ਹੈਂ ? ਓਹੁ ਅਗੇ ਤੇ ਬੋਲੀ ਸੋ ਕਹੇ ਹੈਂ:-

## ਊਡਾਂ ਊਡਿ ਚੜਾਂ ਅਸਮਾਨਿ ॥

ਹੇ ਮਹਾਰਾਜ! ਮੈਨੇ ਅਬ ਤਕ ਸਾਹਿਬ ਕੋ ਤਾਂ ਨਹੀਂ ਦੇਖਾ ਇਤਨੀ ਸਮਰਥਾ ਤਾਂ ਮੇਰੇ ਵਿਚ ਹੈ ਉਡਾਂ ਕਿਆ ਨੇਤੀ ਧੋਤੀ ਕਰਤੀ ਹੂੰ ਉਡਕੇ ਅਸਮਾਨ ਪੈ ਕਿਆ ਚੜ੍ਹਨਾ ਹੈ ਦਸਮ ਦੁਆਰ ਮੈਂ ਪ੍ਰਾਨ ਭੀ ਚੜ੍ਹਾਵਤਾ ਹੂੰ ਯਾਨੇ ਪ੍ਰਾਣਾਯਾਮ ਭੀ ਕਰਤਾ ਹੂੰ ਵਾ ਦੂਤੀ ਉਡਾਂ ਕਿਆ ਸਾਧਨ ਕਰਨੇ ਮੇਂ ਔਰ ਉਡਕੇ ਅਸਮਾਨ ਮੈਂ ਚੜ੍ਹ ਜਾਤਾ ਹੂੰ ਸਿਧੀਆਂ ਕਰਕੇ ਯਾਨੇ ਸਿਧੀਆਂ ਸਪੰਨ ਭੀ ਹੂੰ।

## ਸਾਹਿਬ ਸੰਮ੍ਰਥ ਤੇਰੈ ਤਾਣਿ ॥

ਪ੍ਰੰਤੂ ਹੇ ਸਾਹਿਬ ਸਤਿਗੁਰੋ! ਸੰਮ੍ਰਥ ਰੂਪ ਆਪਕੇ ਤਾਨ ਕਰਕੇ ਯਾਨੇ ਆਪਕਾ ਮੇਰੇ ਕੋ ਇਹ ਬਲ ਦਿਤਾ ਹੂਆ ਹੈ ਤਿਸ ਕਰਕੇ ਇਹ ਬਾਤ ਹੋ ਰਹੀ ਹੈ।

## ਜਲਿ ਥਲਿ ਡੂੰਗਰਿ ਦੇਖਾਂ ਤੀਰ ॥ ਥਾਨ ਥਨੰਤਰਿ ਸਾਹਿਬ ਬੀਰ ॥

ਜਲਾਂ ਥਲਾਂ ਡੂੰਗਰਾਂ ਔਰ ਤੀਰਿਆਂ ਕੋ ਥਾਨਾਂ ਥਨੰਤਰਾਂ ਕੋ ਇਤਿ ਆਦਕ ਸਭਨਾਂ ਨੂੰ ਹੇ ਸਾਹਿਬ ਸਤਿਗੁਰੋ ਬੀਰ ਸੂਰ ਬੀਰ ਆਪਕੀ ਕਿਰਪਾ ਕਰਕੇ ਮੈਂ ਦੇਖਤਾ ਹੂੰ। ਅਬ ਸਤਗੁਰ ਦੇਵ ਜੀ ਬੋਲੇ:-

## ਜਿਨਿ ਤਨੁ ਸਾਜਿ ਦੀਏ ਨਾਲਿ ਖੰਭ ॥ ਅਤਿ ਤ੍ਰਿਸਨਾ ਉਡਣੈ ਕੀ ਡੰਝ ॥

ਜਿਸ ਈਸ਼੍ਵਰ ਨੇ ਇਸ ਤੇਰੇ ਤਨ ਕੋ ਸਾਜ ਕੇ ਨਾਲ ਇੰਦ੍ਰੀਆਂ ਰੂਪੀ ਵਾ ਪਰਾਨਾਂ ਰੂਪੀ ਵਾ ਸਿਧੀਆਂ ਰੂਪੀ ਵਾ ਪ੍ਰਾਰਬਧ ਰੂਪੀ ਖੰਭ ਦੀਏ ਹੈਂ ਉਸਕੋ ਛੋਡ ਕੇ ਤੇਰੇ ਕੋ ਅਤੀ ਤ੍ਰਿਸ਼ਨਾ ਲਗ ਰਹੀ ਹੈ ਔਰ ਉਡਨੇ ਕੀ ਭੀ ਡੰਝ ਕਹੀਏ ਸੜਨਤਾ ਲਗ ਰਹੀ ਹੈ ਇਹ ਠੀਕ ਨਹੀਂ। ਇਹੁ ਸੁਨਕੇ ਅਬ ਵੋਹੁ ਫ਼ਕੀਰ ਬੋਲਿਆ:-

## ਨਦਰਿ ਕਰੇ ਤਾਂ ਬੰਧਾਂ ਧੀਰ॥ ਜਿਉ ਵੇਖਾਲੇ ਤਿਉ ਵੇਖਾਂ ਬੀਰ ॥

ਹੇ ਸਤਿਗੁਰੋ ਆਪ ਜੇਕਰ ਨਦਰ ਕਰੇਂ ਤਾਂ ਮੈਂ ਧੀਰਜਤਾ ਕੋ ਬੰਧਾਂ ਜਿਸਤਰਾਂ ਆਪ ਈਸ਼੍ਵਰ ਕੋ ਮੁਝੇ ਦਿਖਾਵੋ ਤੈਸੇ ਹੀ ਮੈਂ ਵੇਖਾਂਗਾ ਹੇ ਬੀਰ ਸੂਰ ਬੀਰ ਗੁਰੋ! ਮੇਰੇ ਮੇਂ ਸਮਰਥਾ ਨਹੀਂ। ਅਬ ਸਤਿਗੁਰ ਦੇਵ ਜੀ ਕਹੇ ਹੈਂ ਹਛਾ ਜੇਕਰ ਦੇਖਣਾ ਚਾਹਤਾ ਹੈਂ ਤਾਂ ਇਸ ਸ਼ਰੀਰ ਕਾ ਔਰ ਸਿਧੀਆਂ ਕਾ ਅਹੰਕਾਰ ਤਜਾਗ! ਸੋਈ ਕਹੇ ਹੈਂ:-

## ਨ ਇਹੁ ਤਨਿ ਜਾਇਗਾ ਨ ਜਾਹਿਗੇ ਖੰਭ ॥

ਨਾ ਤਾਂ ਇਹੁ ਅਸਥੂਲ ਤਨ ਪ੍ਰਲੋਕ ਮੈਂ ਜਾਵੇਗਾ ਔਰ ਨਾਂ ਸਿਧੀਆਂ ਰੂਪੀ ਖੰਭ ਵਾ ਪਦਾਰਥਾਂ ਰੂਪੀ ਖੰਭ ਨਹੀਂ ਜਾਨਗੇ।

ਸਚਿ ਸਮਾਵੈ ਏਹੁ ਸਰੀਰ ॥ ੯ ॥

ਇਸ ਸ਼ਰੀਰ ਕੇ ਹੁੰਦਿਆਂ ਹੀ ਸਚੇ ਮੈਂ ਸਮਾਏ ਜਾਵੇ ਹੈ॥ ੯ ॥

ਮਲਾਰ ਮਹਲਾ ੩ ॥ ਚਉਪਦੇ ਘਰੁ ੧ ॥

ੴ ਸਤਿਗੁਰਪ੍ਰਸਾਦਿ ॥

ਨਿਰੰਕਾਰੁ ਆਕਾਰੁ ਹੈ ਆਪੇ ॥

ਆਪ ਹੀ ਨਿਰੰਕਾਰ ਅਕਾਰ ਰੂਪ ਹੂਆ।

ਏਹਾ ਸਕਤਿ ਸਿਵੈ ਘਰਿ ਆਵੈ ॥

ਇਹ ਸ਼ਕਤੀ ਤਰਫੋਂ ਬ੍ਰਿਤੀ ਉਲਟਾ ਕੇ ਸ਼ਿਵ ਘਰ ਮੇਂ ਆਵੇ।

ਵੇਦ ਪੜੈ ਪੜਿ ਵਾਦ ਵਖਾਣੈ ਬ੍ਰਹਮਾ ਵਿਸਨ ਮਹੇਸਾ ॥੫॥

ਬ੍ਰਹਮਾ ਵਿਸ਼ਨ ਮਹੇਸ਼ ਇਹ ਕਹਿਤੇ ਹੈਂ ਕਿ ਜੀਵ ਵੇਦ ਪੜ੍ਹਦੇ ਹੈਂ ਪੜ੍ਹਕੇ ਵਾਦਾਂ ਕੋ ਵਖਾਨਦੇ ਹੈਂ ॥ ੫॥

ਮਲਾਰ ਮਹਲਾ ੩ ॥

ਸਤਿਗੁਰ ਤੇ ਪਾਵੈ ਘਰੁ ਦਰੁ ਮਹਲੁ ਸੁਥਾਨ ॥ ੭ ॥

ਘਰ ਕੇ ਦਰ ਕਹੀਏ ਅੰਦਰ ਜੋ ਮਹਲ ਹੈ ਸੁ ਸ੍ਰੇਸ਼ਟ ਸਥਾਨ ਸੋ ਗੁਰ ਕ੍ਰਿਪਾ ਤੇ ਪਾਵੇ ਹੈ ਵਾ ਘਰ ਦੇ ਅੰਦਰ ਜੋ ਸਥਾਨ ਅੰਤਸ਼ ਕਰਨ ਤਿਸਮੇਂ ਪਾਵੇ ਹੈਂ ਮਹਲ ਕੋ ॥ ੭ ॥

ਮਲਾਰ ਮਹਲਾ ੩ ॥

ਆਪੇ ਸਬਦ ਸਚ ਸਾਖੀ ਆਪੇ ਜਿਨ ਜੋਤੀ ਜੋਤਿ ਮਿਲਾਈ ॥

ਆਪ ਹੀ ਸ਼ਬਦ ਉਪਦੇਸ਼ ਰੂਪ ਹੈ ਔਰ ਆਪ ਹੀ ਸਚਾ ਸਾਖੀ ਰੂਪ ਹੈ ਵਾ ਆਪੇ ਆਪ ਓਹੁ ਸਚਾ ਸਬਦ ਬ੍ਰਹਮ ਸਾਖੀ ਰੂਪ ਹੈ ਜਿਸ ਜੋਤੀ ਨੇ ਸਭ ਮਹਿ ਜੋਤ ਮਿਲਾਈ ਹੈ।

ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ ॥ ੯ ॥

ਗੰਧੀਆਂ ਵਿਚੋਂ ਜੋ ਭਗਤੀ ਰੂਪੀ ਚੰਦਨ ਕੀ ਸੁਗੰਧੀ ਦੀ ਵਾਸ਼ਨਾ ਹੈ ਸੋ ਬਹੁਤ ਹੀ ਬਹਕਾਰ ਕਹੀਏ ਮਹਿਕਾਉਂਦੀ ਹੈ ਯਾਨੇ ਸਾਰੇ ਮਿਲ ਰਹੀ ਹੈ॥ ੯ ॥

ਮਲਾਰ ਮਹਲਾ ੩ ॥ ਘਰੁ ੨ ॥

ੴ ਸਤਿਗੁਰ ਪ੍ਰਸਾਦਿ ॥

ਇਹੁ ਮਨ ਗਿਰਹੀ ਕਿ ਇਹੁ ਮਨ ਉਦਾਸੀ ॥

ਇਹ ਸ਼ਬਦ ਬੇਣੀ ਨਾਮੇ ਪੰਡਿਤ ਨਾਲ ਹੂਆ ਹੈ। ਪ੍ਰਸ਼ਨ–ਇਹ ਮਨ ਗ੍ਰਿਸਤੀ ਹੈ ਅਥਵਾ ਉਦਾਸੀਨ ਹੈ ?

ਕਿ ਇਹੁ ਮਨੁ ਅਵਰਨ ਸਦਾ ਅਬਿਨਾਸੀ ॥

ਅਬ ਜੋ ਇਹੁ ਮਨ ਅਵਰਿਆ ਹੁਆ ਹੈ ਅਥਵਾ ਅਬਿਨਾਸੀ ਰੂਪ ਹੈ? ਇਨ ਸਭ ਕੋ ਉਤ੍ਰ ਵਿਚ ਹੀ ਹੈਂ—ਉਦਾਸੀਨ ਨਾਲ ਮਿਲਕੇ ਉਦਾਸੀ ਰੂਪ ਹੋ ਰਹਾ ਹੈ ਗ੍ਰਿਹਸਤੀ ਨਾਲ ਮਿਲਕੇ ਗ੍ਰਿਹਸਤੀ ਰੂਪ ਹੋ ਰਹਾ ਹੈ।

ਇਹੁ ਹੁਕਮਿ ਕਰਿ ਸ੍ਰਿਸ੍ਟਿ ਉਪਾਈ ॥ ੧੨ ॥

ਇਹੁ ਸ੍ਰਿਸ਼ਟੀ ਹੁਕਮ ਕਰਕੇ ਉਤਪੰਨ ਕੀਤੀ ਹੈ ॥ ੧੨ ॥

ਮਲਾਰ ਮਹਲਾ ੩ ॥

ਬਾਬੀਹਾ ਖਿਨੁ ਖਿਨੁ ਬਿਲਲਾਇ ॥

ਬਾਬੀਹਾ ਜਗਜਾਸੂ ਖਿਨ ਖਿਨ ਮੇਂ ਬ੍ਰਿਲਾਪ ਕਰਤਾ ਹੈ।

ਰਾਗ ਮਲਾਰ ਮਹਲਾ ੪ ॥

ੴ ਸਤਿਗੁਰ ਪ੍ਰਸਾਦਿ ॥

ਨੈਨੀ ਹਰਿ ਹਰਿ ਲਾਗੀ ਤਾਰੀ ॥

ਨੇਤ੍ਰੋਂ ਕੀ ਤਾਰੀ ਕਹੀਏ ਬ੍ਰਿਤੀ ਹਰਿ ਹਰਿ ਮੈਂ ਲਾਗੀ ਹੈ।

ਤਿਸ ਕੈ ਕੁਲਿ ਲਾਗੀ ਗਾਰੀ ॥

ਤਿਸ ਕੇ ਕੁਲ ਕੋ ਗਾਰੀ ਕਹੀਏ ਕਲੰਕ ਲਗਜਾ ਵਾ ਗਾਰੀ ਕਹੀਏ ਪਾਰੀ ਲੱਗੀ ਹੈ।

ਧਨ ਪਿਰ ਕਾ ਇਕ ਹੀ ਸੰਗਿ ਵਾਸਾ ॥

ਧਨ ਜੀਵ ਕਾ ਔਰ ਪਿਰੀ ਈਸ਼੍ਵਰ ਕਾ ਇਕ ਹੀ ਸੰਗ ਵਾਸਾ ਹੈ ਯਾਨੇ ਜੀਵ ਕਾ ਅੰਤਸ਼ ਕਰਨ ਵਸਿਸ਼੍ਟ ਹੈ ਔਰ ਈਸ਼੍ਵਰ ਕਾ ਅੰਤਸ਼ ਕਰਨ ਉਪਹਿਤ ਹੈ। ਪ੍ਰਸ਼ਨ—ਫੇਰ ਮਿਲਾਪ ਕਿਉਂ ਕਰ ਨਹੀਂ ਹੋਤਾ? ਉਤ੍ਰ:—

ਵਿਚਿ ਹਉਮੈ ਭੀਤਿ ਕਰਾਰੀ ॥ ੧ ॥

ਬੀਚ ਮੈਂ ਹੰਗਤਾ ਰੂਪੀ ਭੀਤ ਕੰਧ ਕਰਾਰੀ ਕਹੀਏ ਕਰੜੀ ਹੈ ਇਸ ਤੇ ਮਿਲਾਪ ਨਹੀਂ ਹੋਤਾ ॥ ੧ ॥

ਮਲਾਰ ਮਹਲਾ ੪ ॥

ਜੋ ਸਿੱਖ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੀ ਸੇਵਾ ਵਿਚ ਹਾਜ਼ਰ ਸੇ ਉਨ ਕੋ ਪੰਡੇ ਕਹਿਣੇ ਲੱਗੇ ਤੁਮ ਕੋ ਤੀਰਥ ਯਾਤ੍ਰਾ ਕਰਨੀ ਚਾਹੀਏ ਇਸ ਸੇਵਾ ਸੇ ਕਿਆ ਮਿਲਨਾ ਹੈ ਏਹੀ ਬਾਤ ਸਿੱਖਾਂ ਨੇ ਗੁਰੂ ਰਾਮਦਾਸ ਸਾਹਿਬ ਜੀ ਆਗੇ ਆ ਕੇ ਕਹੀ ਹੇ ਸਤਿਗੁਰੋ ਪੰਡੇ ਕਹੇ ਹੈਂ ਤੁਮ ਕੋ ਤੀਰਥ ਯਾਤ੍ਰਾ ਕਰਨੀ ਚਾਹੀਏ। ਤਿਸ ਪਰ ਮਹਾਰਾਜ ਸ਼ਬਦ ਉਚਾਰੇ ਹੈਂ:—

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥

ਸਤਿਗੁਰ ਦੇਵ ਜੀ ਕਹੇ ਹੈਂ ਹੇ ਭਾਈ ਸਿੱਖ! ਸੁਨ ਗੰਗਾ ਜੀ ਔਰ ਗੋਦਾਵਰੀ ਸਰਸੁਤੀ ਇਤਿਆਦੀ ਕਮੁੱਤਕ ਨਜਾਏ ਸੇ ਤੀਰਥ ਸਾਧੂ ਕੀ ਧੂਰ ਲੈਣੇ ਕੇ ਤਾਈ ਕਹੀਏ ਵਾਸਤੇ ਉੱਦਮ ਕਰੇ ਹੈਂ। ਪ੍ਰਸ਼ਨ—ਇਨ ਕੋ ਸਾਧੂ ਧੂਰ ਕੀ ਕਿਆ ਜ਼ਰੂਰਤ ਹੈ ਇਹ ਤਾਂ ਆਗੇ ਹੀ ਪਵਿਤ੍ਰ ਹੈਂ? ਉਤ੍ਰ:—

## ਕਿਲ ਵਿਖ ਮੈਲੁ ਭਰੇ ਪਰੇ ਹਮਰੈ ਵਿਚਿ ॥

ਇਹ ਤੀਰਥ ਏਹ ਕਹੇ ਹੈਂ ਜੋ ਜੀਵ ਕਿਲ ਵਿਖ ਰੂਪੀ ਮੈਲ ਕਰਕੇ ਭਰੇ ਹੂਏ ਹਮਾਰੇ ਵਿਚ ਆਕੇ ਪਰੇ ਹੈਂ ਯਾਨੇ ਹਮਾਰੇ ਮੈਂ ਇਸ਼ਨਾਨ ਕਰਕੇ ਪਾਪ ਤਜਾਗੇ ਹੈਂ।

## ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥

ਐਸੀ ਜੋ ਹਮਾਰੀ ਮੈਲ ਸੋ ਤਿਸਕੋ ਸਾਧੂ ਕੀ ਧੂੜੀ ਗਵਾਇ ਦੇਵੇ ਹੈ। ਇਸ ਪਰ ਸਾਖੀ ਯਥਾ-ਇਕ ਪੁਰਸ਼ ਕੇ ਮਨ ਮੈਂ ਇਹ ਸੰਕਲਪ ਹੂਆ ਕਿ ਬ੍ਰਿਧਾਵਸਥਾ ਆਇ ਗਈ ਸਰੀਰ ਕਾ ਭਰੋਸਾ ਨਹੀਂ ਤੀਰਥ ਯਾਤ੍ਰਾ ਕਰਨੀ ਚਾਹੀਏ ਇਹ ਵਿਚਾਰਕੇ ਤੀਰਥ ਯਾਤ੍ਰਾ ਕਰਨੇ ਚਲਾ ਪਹਿਲੇ ਗੰਗਾ ਜੀ ਕੋ ਚਲ ਪੜਾ। ਪਰੰਤੂ ਤਿਸਨੇ ਇਹ ਨਿਯਮ ਕੀਆ ਕਿ ਜੋ ਗੰਗਾ ਜੀ ਮੈਂ ਇਸ਼ਨਾਨ ਕਰ ਆਇਆ ਹੋਵੇ ਉਸਕੇ ਹੱਥ ਕਾ ਅੰਨ ਜਲ ਅੰਗੀਕਾਰ ਕਰਨਾ ਹੈ ਦੂਜੇ ਕੇ ਹੱਥ ਕਾ ਅੰਨ ਜਲ ਨਹੀਂ ਅੰਗੀਕਾਰ ਕਰਨਾ ਚਲਾ ਆਇਆ ਇਸ ਪ੍ਰਕਾਰ ਆਵਤੇ ਆਵਤੇ ਕੋ ਮਾਰਗ ਮੈਂ ਇਕ ਫਕੀਰਾਂ ਕਾ ਅਸਥਾਨ ਆਇਆ ਉਨਕੇ ਅਸਥਾਨ ਤੇ ਗੰਗਾ ਜੀ ਪਾਂਚ ਕੋਸ ਰਹਿ ਗਈ ਸੀ ਰਾਤ੍ਰੀ ਪੜ ਗਈ ਤਿਸ ਨੇ ਵਿਚਾਰਾ ਇਹ ਫਕੀਰ ਤਾਂ ਗੰਗਾ ਜੀ ਕੇ ਨਜ਼ਦੀਕ ਹੀ ਰਹੇ ਹੈਂ ਇਹ ਤਾਂ ਬਰ ਜ਼ਰੂਰ ਹੀ ਇਸ਼ਨਾਨ ਕਰ ਆਏ ਹੋਨਗੇ ਇਨਕੋ ਕਜਾ ਪੂਛਨਾ ਹੈ ਰਾਤ੍ਰੀ ਬਿਤੀਤ ਕਰਕੇ ਚੱਲਾਂਗੇ ਇਹ ਵਿਚਾਰ ਕੇ ਫਕੀਰਾਂ ਕੇ ਅਸਥਾਨ ਪਰ ਡੇਰਾ ਕੀਆ ਪੁਨਾ ਮਨ ਮੈਂ ਪੜੇ ਨੇ ਸੰਕਲਪ ਕੀਆ ਕਿ ਭਾਵੇਂ ਇਸ਼ਨਾਨ ਕਰ ਭੀ ਆਏ ਤੌਂ ਭੀ ਕਿਤੇ ਮੇਰਾ ਨਿਯਮ ਭੰਗਨ ਨ ਹੋ ਜਾਵੇ ਪੁਛਨਾ ਤਾਂ ਚਾਹੀਏ ਇਹ ਵਿਚਾਰ ਕੇ ਪੂਛਾ ਫਕੀਰਾਂ ਨੇ ਕਹਾ ਹੇ ਪਿਆਰੇ ਹਮ ਨੇ ਤਾਂ ਕਦੇ ਭੀ ਗੰਗਾ ਜੀ ਮੈਂ ਇਸ਼ਨਾਨ ਨਹੀਂ ਕੀਆ ਇਹੁ ਸੁਨਕੇ ਗੰਗਾ ਜੀ ਕਾ ਭਗਤ ਬਡਾ ਹੀ ਨਿਰਾਸ ਜੇਹਾ ਹੂਆ ਵਿਚਾਰਿਆ ਅਬ ਮੇਰੇ ਕੋ ਏਥੇ ਰਹਿਨਾ ਯੋਗ ਨਹੀਂ ਪੁਨਾ ਵਿਚਾਰਿਆ ਕਿ ਰਾਤ੍ਰੀ ਹੈ ਅਬ ਕਹਾਂ ਜਾਵਾਂਗੇ ਫਕੀਰਾਂ ਕੇ ਅਸਥਾਨ ਤੇ ਬਾਹਰ ਨਿਕਲਕੇ ਸ਼ੈਨ ਕੀਆ ਫਕੀਰਾਂ ਕੀ ਤਰਫ ਸੇ ਉਸ ਕਾ ਭਰਮ ਦੂਰ ਕਰਨੇ ਲਈ ਜਬ ਅਰਧ ਰਾਤ੍ਰ ਬਿਤੀਤ ਭਈ ਅੰਮ੍ਰਿਤ ਵੇਲੇ ਤਿਨ ਗਊਆਂ ਕਾਲੀਆਂ ਉਸ ਅਸਥਾਨ ਆਈਆਂ ਜਿਥੇ ਫਕੀਰ ਇਸ਼ਨਾਨ ਕਰਦੇ ਸੇ ਔਰ ਜਲ ਜਿਸ ਚਲ੍ਹੇ ਮੈਂ ਉਨਕਾ ਗਿਰਤਾ ਥਾ ਉਸ ਮੈਂ ਆਕੇ ਉਹ ਗਊਆਂ ਲੇਟੀਆਂ ਬਡੇ ਸੁੰਦਰ ਬਦਨ ਵਾਲੀਆਂ ਚਿੱਟੀਆਂ ਹੋਕੇ ਨਿਕਲੀਆਂ ਉਸ ਭਗਤ ਨੇ ਇਹ ਸਭ ਪ੍ਰਕਾਰ ਦੇਖਾ ਦੇਖਕੇ ਅਸਚਰਜ ਹੂਆ ਉਨ ਗਊਆਂ ਕੋ ਪੂਛਾ ਤੁਮ ਕੌਨ ਹੋ ਤਿਨ੍ਹਾਂ ਨੇ ਭਿੰਨ ਭਿੰਨ ਕਹਾ ਇਕ ਨੇ ਕਹਾ ਮੈਂ ਗੰਗਾ ਜੀ ਹਾਂ। ਦੂਤੀ ਨੇ ਕਹਾ ਮੈਂ ਜਮਨਾ ਹਾਂ। ਤ੍ਰਿਤੀ ਨੇ ਕਹਾ ਮੈਂ ਸਰਸ੍ਵਤੀ ਹਾਂ। ਤਿਸ ਨੇ ਪੂਛਾ ਤੁਮਨੇ ਏਥੇ ਆਕੇ ਕਿਆ ਰੰਗ ਮੈਂ ਇਸ਼ਨਾਨ ਕੀਆ ਔਰ ਤੁਮਾਰਾ ਰੰਗ ਸੁੰਦਰ ਹੂਆ ਇਹ ਕਿਆ ਕਾਰਨ ਭਇਆ? ਤਿਨ੍ਹਾਂ ਨੇ ਕਹਾ ਜੋ ਪਾਪੀ ਲੋਕ ਦੂਰੋਂ ਆਕੇ ਹਮਾਰੇ ਮੈਂ ਇਸ਼ਨਾਨ ਕਰੇ ਹੈਂ ਉਹੁ ਅਪਣੀ ਮੈਲ ਹਮਾਰੇ ਮੈਂ ਸੁਟ ਜਾਵੇਂ ਹੈਂ ਹਮਾਰੇ ਪਾਸੋਂ ਓਹੁ ਮੈਲ ਸਹਾਰੀ ਨਹੀਂ ਜਾਤੀ ਓਹੁ ਮੈਲ ਫਕੀਰਾਂ ਕੀ ਧੂੜੀ ਕਰਕੇ ਨਵਿਰਤ ਭਈ ਹੈ ਇਸ ਤੇ ਫਕੀਰ ਹੀ ਹਮਾਰੇ ਤੇ ਬਡੇ ਹੈਂ ਹਮ ਬਡੀਆਂ ਨਹੀਂ ਇਹ ਸੁਨਕੇ ਓਹੁ ਗੰਗਾ ਜੀ ਕਾ ਭਗਤ ਅਸਚਰਜ ਭਇਆ ਜਾਕੇ ਫਕੀਰਾਂ ਕੀ ਚਰਨੀ ਪੜਾ ਕਹਾ ਮੇਰੇ ਕੋ ਬਖਸ਼ੋ। ਰਹੁ ਵਿਚਾਰ।

## ਤੀਰਥ ਅਠ ਸਠਿ ਮਜਨ ਨਾਈ ॥

ਜੋ ਨਾਈ ਕਹੀਏ ਨਾਮ ਜਪਤਾ ਹੈ ਉਸਕੇ ਚਰਨਾਂ ਮੈਂ ਅਠਾਹਠ ਤੀਰਥ ਮਜਨ ਕਰਤੇ ਹੈਂ ਵਾ ਜਿਸ ਨੇ ਨਾਮ ਜਪਿਆ ਹੈ ਉਸਨੇ ਅਠਾਹਠ ਤੀਰਥਾਂ ਕਾ ਮਜਨ ਕਰ ਲਿਆ ਹੈ।

## ਜਾਹਰ ਨਵੀ ਤਪੈ ਭਾਗੀਰਥ ਆਣੀ ਕੇਦਾਰਾ ਥਾਪਿਓ ਮਹਸਾਈ ਕਾਂਸੀ ॥

ਜਾਹਰ ਨਵੀਂ ਕਹੀਏ ਜਾਨਵੀ ਗੰਗਾ ਜੀ ਕਾ ਨਾਮ ਹੈ ਜਾਨੂਆਂ ਤੇ ਉਪਜੇ ਗੰਗਾ ਜੀ ਨਿਕਲੀ ਥੀ ਇਸ ਤੇ ਜਾਨਵੀ ਨਾਮ ਹੈ, ਰਹੋ ਵਿਚਾਰ। ਜੋ ਗੰਗਾ ਜੀ ਤਪ ਕਰਕੇ ਮਹਾਰਾਜ ਭਗੀਰਥ ਜੀ ਨੇ ਆਨੀ ਹੈ ਜੋ ਕਿਦਾਰ ਨਾਥ ਤੀਰਥ ਔਰ ਕਾਂਸ਼ੀ ਜੀ ਮਹਸਾਂਈ ਕਹੀਏ ਸ਼ਿਵ ਜੀ ਮਹਾਰਾਜ ਜੀ ਨੇ ਥਾਪੇ ਹੈਂ।

ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥

ਜਿਥੇ ਬਿੰਦ੍ਰਾਬਨ ਮੈਂ ਵਾ ਗੋਕਲ ਮੈਂ ਵਾ ਉਜੈਨ ਮੈਂ ਕ੍ਰਿਸ਼ਨ ਜੀ ਨੇ ਗਊਆਂ ਚੁਗਾਈਆਂ ਹੈਂ ਇਤਿਆਦਿ ਤੀਰਥਾਂ ਨੇ ਹਰਿ ਜਨਾਂ ਨਾਲ ਮਿਲਕੇ ਸੋਭਾ ਪਾਈ ਹੈ ਨਹੀਂ ਤਾਂ ਇਹ ਭੀ ਊਤ ਹੀ ਚਲੇ ਗਏ ਸੇ।

ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ ਕੈ ਜਾਨੈ ਜਿਸ ਮਨਿ ਧਰੈ ॥

ਜਿਸ ਈਸ਼੍ਵਰ ਨੇ ਇਹ ਪ੍ਰੀਤੀ ਲਾਈ ਹੈ ਸੋ ਜਾਨਤਾ ਹੈ ਕੈ ਅਥਵਾ ਜਿਸ ਕੇ ਮਨ ਮੈਂ ਧਰੀ ਹੈ ਪ੍ਰੀਤੀ ਸੋ ਪੁਰਸ਼ ਜਾਨਤਾ ਹੈ।

ਬ੍ਰਹਮ ਬਿੰਦੇ ਸੋ ਸਤਿਗੁਰ ਕਹੀਐ ॥

ਜੋ ਬ੍ਰਹਮ ਕੋ ਬਿੰਦੇ ਕਹੀਏ ਜਾਨੇ ਔਰ ਬ੍ਰਹਮ ਕਾ ਪ੍ਰਤਿ ਪਾਦਕ ਬੇਦ ਤਿਸ ਕੋ ਭੀ ਜਾਨੇ ਸੋ ਸਤਿਗੁਰੂ ਕਹੀਏ ਹੈ।

ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ॥ ੪ ॥

ਤਿਨ੍ਹਾਂ ਗੁਰਾਂ ਕੋ ਛਾਦਨ ਬਸਤ੍ਰ ਸਾਧਾਰਨ ਔਰ ਪਾਟ ਕਾ ਭੀ ਪਟੰਬਰ ਇਤਿ ਆਦੀ ਚੀਜ਼ਾਂ ਬਹੁਤ ਪ੍ਰਕਾਰ ਸੇ ਉਨ ਕੇ ਮੁਖ ਮੈਂ ਸੰਚਨਾ ਕਰੋ ਵਾ ਪਾਠੰਤਰ ਬਹੁ ਬਿਸਤ ਪਾਠ ਭੀ ਹੋਵੇ ਹੈ ਬਿਸਤ ਨਾਮ ਹੈ ਸਮੱਗ੍ਰੀਆਂ ਕਾ ਬਹੁਤ ਸਮੱਗ੍ਰੀਆਂ ਮੁਖੀ ਗੁਰਾਂ ਕੋ ਸੰਚਨਾ ਕਰੋ ॥ ੪ ॥

ਮਲਾਰ ਮਹਲਾ ੪ ॥

ਤੇ ਸੰਤ ਭਲੇ ਭਲ ਭਾਂਤਿ ॥

ਤੇ ਸੰਤ ਭਲਿਆਂ ਸੇ ਭਲੇ ਹੈਂ ਭਾਂਤ ਕਹੀਏ ਪ੍ਰਕਾਸ਼ ਰੂਪ ਗ੍ਯਾਨ ਜਿਨ ਕੋ ਮਿਲਾ ਹੈ।

ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ ॥

ਹਉਮੈ ਕਹੀਏ ਅਨਾਤਮਾਂ ਤਾਤ ਕਹੀਏ ਤਤ ਆਤਮਾ ਇਨਕਾ ਨਿਰਨਾ ਕਾਢੇ ਹੈਂ।

ਹਰਿ ਕਾ ਚੇਹਨ ਸੋਈ ਹਰਿ ਜਨ ਕਾ ॥

ਜੋ ਹਰੀ ਕਾ ਚੇਹਨ ਹੈ ਸਤ ਚਿਤ ਅਨੰਦ ਰੂਪ ਸੋਈ ਚਿਹਨ ਹਰੀ ਕੇ ਜਨਾਂ ਕਾ ਹੈ।

ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ ॥

ਜਿਨ੍ਹਾਂ ਨੇ ਨਿੰਦਾ ਉਸਤਤੀ ਕਰੀ ਹੈ ਤਰਾਂਤ ਕਹੀਏ ਸ਼ੀਘਰ ਹੀ ਵਾ ਆਪ ਤਰੀ ਹੈ ਔਰ ਕੋ ਭੀ ਤਰਾਂਤ ਕਹੀਏ ਤਾਰੀ ਹੈ ਵਾ ਭਗਤੀ ਰੂਪੀ ਤਰੀ ਕਹੀਏ ਨੌਕਾ ਦੇਕੇ ਤਰਾਂਤ ਕਹੀਏ ਤਾਰ ਦੀਏ ਵਾ ਤਰੀ ਨਦੀ ਕਾ ਨਾਮ ਹੈ ਸੰਸਾਰ ਰੂਪੀ ਨਦੀ ਸੇ ਤਰਾ ਦੀਏ।

ਹਮ ਲੋਹ ਗੁਰ ਨਾਵ ਬੋਹਿਥਾ ॥

ਹਮ ਲੋਹ ਵਤ ਥੇ ਗੁਰਾਂ ਨੇ ਨਾਵ ਕਹੀਏ ਨਾਮ ਰੂਪੀ ਬੋਹਿਥ ਦੇਕੇ ਵਾ ਗੁਰਾਂ ਪਾਸ ਭਗਤੀ ਰੂਪੀ ਨਾਵਕਾ ਹੈ ਔਰ ਗਯਾਨ ਰੂਪੀ ਬੋਹਿਥਾ ਹੈ ਤਿਸ ਕਰ ਪਾਰ ਲੰਘਾਏ।

ਮਲਾਰ ਮਹਲਾ ੪ ਪੜਤਾਲ ॥

ੴ ਸਤਿਗੁਰਪ੍ਰਸਾਦਿ ॥

ਚਾਤ੍ਰਿਕ ਮੋਰ ਬੋਲਤ ਦਿਨ ਰਾਤੀ ਸੁਨਿ ਘਨ ਹਰ ਕੀ ਘੋਰਿ ॥

ਜੈਸੇ ਘਨ ਹਰ ਕਹੀਏ ਮੇਘਾਂ ਕੀ ਅਵਾਜ਼ ਕੋ ਸੁਨਕੇ ਦਿਨ ਰਾਤ ਮੋਰ ਔਰ ਚਾਤ੍ਰਿਕ ਬੋਲਤੇ ਹੈਂ ਇਸੀ

ਪਕਾਰ ਗੁਰੂ ਰੂਪੀ ਮੇਘ ਦੀ ਘਨਕੋਰ ਕੋ ਸੁਨਕੇ ਚਾਤ੍ਰਿਕ ਜਗਜਾਸੂ ਭੀ ਦਿਨ ਰਾਤ੍ਰ ਪ੍ਰਸੰਨ ਹੂਆ ਬੋਲਤਾ ਹੈ ਔਰ ਜਗਜਾਸੂ ਕਾ ਮੋਰ ਕਹੀਏ ਮਨ ਭੀ ਬੋਲਤ ਵਾ ਮੋਰ ਉਤਮ ਜਗਜਾਸੂ। ਉਨਕੀ ਦ੍ਰਿਸ਼ਟੀ ਕਿਆ ਹੈ? ਸੋ ਆਗੇ ਕਹੇ ਹੈਂ ਜੋ ਬੋਲਤ ਹੈ:–

ਮ੍ਰਿਗ ਮੀਨ ਪੰਖੇਰੂ ॥

ਜੋ ਬਨਾਂ ਮੇਂ ਮਿਰਗ ਔਰ ਪੰਛੀ ਆਦਿਕ ਬੋਲ ਰਹੇ ਹੈਂ ਸੋ ਉਨਕੀ ਦ੍ਰਿਸ਼ਟੀ ਮੇਂ ਤਾਂ ਹਰੀ ਸੇ ਬਿਨਾ ਨਹੀਂ ਜਪਤੇ ਯਾਨੇ ਹਰੀ ਕੋ ਹੀ ਜਪਤੇ ਦ੍ਰਿਸ਼ਟੀ ਆ ਰਹੇ ਹੈਂ ਵਾ ਹਰੀ ਸਰੂਪ ਹੀ ਜਾਨਤੇ ਹੈਂ ਹਰੀ ਬਿਨਾ ਉਨਕੋ ਉਹ ਨਹੀਂ ਜਾਪਤ ਕਹੀਏ ਜਾਨਤੇ।

ਰਾਗੁ ਮਲਾਰ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂ ਕਰਹਿ ਉਪਾਇ ॥

ਹੇ ਜੀਵ ਕਿਆ ਤੂੰ ਸੋਚਤਾ ਹੈਂ ਮਨ ਕਰ? ਕਿਆ ਤੂੰ ਚਿਤਵਤਾ ਹੈਂ ਚਿਤ ਕਰ? ਕਿਆ ਤੂੰ ਉਪਾਵ ਕਰਤਾ ਹੈਂ ਤਨ ਕਰਕੇ? ਦੂਤੀ ਕਿਆ ਕਿਆ ਤੂੰ ਸੋਚਨੇ ਵਾਲਾ ਹੋਕੇ ਚਿਤਵਨੀਆਂ ਕਰਕੇ ਉਪਾਵ ਕਿਆ ਕਹੀਏ ਕਰਤਾ ਹੈਂ ?

ਬਰਸੈ ਮੇਘ ਸਖੀ ਘਰਿ ਪਾਹੁਨ ਆਏ ॥

ਹੇ ਸਖੀ! ਜਬ ਗੁਰੂ ਰੂਪੀ ਮੇਘ ਬਰਸੇ ਤਬ ਮਹਾਤਮਾ ਰੂਪੀ ਪਰਾਹੁਨੇ ਘਰ ਮੈਂ ਵਾ ਈਸ਼ਵਰ ਰੂਪੀ ਪਰਾਹੁਨਾ ਵਾ ਸੁਭ ਗੁਨਾਂ ਰੂਪੀ ਪਰਾਹੁਨੇ ਘਰ ਮੇਂ ਆਏ।

ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ ॥
ਕਰੀ ਪਾਕ ਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗ ਹਰੀ ਰਾਏ ॥

ਅੰਨ੍ਹੈ॥ ਬਹੁ ਬਿੰਜਨ ਤਿਆਰ ਕੀਏ ਜੋ ਸ੍ਰਵਨ ਕਰਨਾ ਔਰ ਮਿਸਟਾਕੇ ਕਿਆ ਤਿਆਰ ਕੀਏ ਜੋ ਮੰਨਨ ਕਰਨਾ ਅਨਿਕ ਪ੍ਰਕਾਰ ਬਹੁ ਭੋਜਨ ਕਿਆ ਤਿਆਰ ਕੀਏ ਨਿਧਜਾਸਨ ਕਰਨਾ ਪਾਕ ਕਹੀਏ ਰਸੋਈ ਕੀ ਸਾਲ ਜਗਾ ਕੋਨ ਬੁਧੀ ਯਾਨੇ ਇਤਿਆਦੀ ਪੂਰਬ ਭੋਜਨ ਬੁਧੀ ਵਿਚ ਹੀ ਤਿਆਰ ਕੀਆ ਹੈ ਇਹ ਸੋਚ ਪਵਿਤ੍ਰਾ ਕਹੀਏ ਅਤੀ ਪਵਿਤ੍ਰ ਕੀਤੀ ਵਾ ਸੋਚ ਵਿਚਾਰ ਪੂਰਬ ਪਵਿਤ੍ਰ ਕੀਤੀ ਹੇ ਹਰੀ ਰਾਜੇ ਅਬ ਤਾਂ ਆਪ ਭੋਗ ਲਗਾਵੋ ਅਰਥਾਤ ਅਬ ਤਾਂ ਸਾਖਜਾਤ ਹੋਕੇ ਅਨੰਦ ਦੇਵੋ।

ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਰਿ ਘਰ ਅਪਨਾਏ ॥ ੧ ॥

ਹੇ ਸਖੀ! ਜਿਸ ਵਕਤ ਘਰ ਕੋ ਅਪਨਾਏ ਕਹੀਏ ਅਪਨਾ ਜਾਨਕੇ ਇਸ ਅੰਦਰ ਆਏ ਤਬ ਦੁਸਟ ਭੀ ਬਿਦੀਰਨ ਕੀਏ ਔਰ ਸਾਜਨ ਸੁਭ ਗੁਨ ਵਾ ਮਿਤ੍ਰ ਰਹਸੇ ਅਨੰਦ ਕੋ ਪਰਾਪਤ ਹੂਏ ਹੈਂ ॥ ੧ ॥

ਮਲਾਰ ਮਹਲਾ ੫ ॥

ਚੰਚਲਿ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥

ਜੈਸੇ ਚੰਚਲ ਮਤੀ ਹੋਵੇ ਹੈ ਬਾਰਕ ਵਿਚਾਰੇ ਕੀ ਓਹੁ ਸਰਪ ਔਰ ਅਗਨ ਮੈਂ ਕਰ ਹਥ ਮੇਲ ਦੇਵੇ ਹੈ।

**ਮਾਤਾ ਪਿਤਾ ਕੰਠਿ ਲਾਇ ਰਾਖੇ ਅਨਦ ਸਹਜਿ ਤਬ ਖੇਲੈ ॥**

ਜਬ ਮਾਤਾ ਪਿਤਾ ਉਸਕੋ ਕੰਠ ਲਗਾਕੇ ਰਖਤੇ ਹੈਂ ਯਾਨੇ ਜਿਸ ਤਰਫ ਕੋ ਵੋਹੁ ਜਾਵੇ ਹੈ ਤਿਸੀ ਤਰਫ ਨਿਗਾਹ ਰਖਤੇ ਹੈਂ ਤਬ ਓਹ ਬਾਲਕਾ ਸਹਜੇ ਹੀ ਅਨੰਦ ਪੂਰਬ ਖੇਲਤਾ ਹੈ ਇਸੀ ਪ੍ਰਕਾਰ ਹਮ ਚੰਚਲ ਹਾਂ ਬਾਲ ਕੇ ਵਤ ਸਰਪ ਕਾਮਾਦਕ ਮੇਂ ਅਗਨੀ ਤ੍ਰਿਸ਼ਨਾ ਵਿਚ ਮਨ ਬੁਧੀ ਰੂਪੀ ਕਰ ਹਥ ਕੇ ਮੌਲਣੇ ਵਾਲੇ ਹਾਂ,ਮਾਤਾ ਪਿਤਾ ਵਤ ਹੇ ਈਸ਼੍ਵਰ ਆਪ ਹੋ ਜੇਕਰ ਆਪ ਕੰਠ ਲਾਏ ਰਾਖੋ ਤਬ ਹਮ ਸਹਜੇ ਹੀ ਅਨੰਦ ਪੂਰਬ ਭਜਨ ਸਿਮਰਨ ਮੈਂ ਖੇਲਤੇ ਹਾਂ।

**ਪਿਤਾ ਕ੍ਰਿਪਾਲ ਆਗਿਆ ਇਹ ਦੀਨੀ ਬਾਰਿਕ ਮੁਖ ਮਾਂਗੈ ਸੋ ਦੇਨਾ ॥ ੨ ॥**

ਜੈਸੇ ਪਿਤਾ ਨੇ ਕ੍ਰਿਪਾਲ ਹੋਕੇ ਇਹ ਆਗਜ਼ਾ ਦਿੱਤੀ ਕਿ ਬਾਰਕ ਜੋ ਮਾਂਗੇ ਸੋ ਤੈਨੇ ਦੇਨਾ ਇਸੀ ਪ੍ਰਕਾਰ ਪਿਤਾ ਈਸ਼ਵਰ ਨੇ ਕ੍ਰਿਪਾਲੂ ਹੋਕੇ ਗੁਰੂ ਕੋ ਇਹ ਆਗਜ਼ਾ ਦੀਨੀ ਕਿ ਪੁਤ੍ਰ ਜਗਜਾਸੂ ਜੋ ਮਾਂਗੇ ਸੋ ਆਪ ਨੇ ਦੇਨਾ ॥੨॥

## ਮਲਾਰ ਮਹਲਾ ੫ ॥

**ਸਗਲ ਬਿਧੀ ਜੁਰਿਆਹਰ ਕਰਿਆ ਤਜਿਓ ਸਗਲ ਅੰਦੇਸਾ ॥**

ਜਗਜਾਸੂ ਕਹੇ ਹੈਂ ਮੈਨੇ ਸਗਲ ਬਿਧੀ ਮੈਂ ਜੁੜਨੇ ਕਾ ਆਹਰ ਕਹੀਏ ਉਦਮ ਕੀਆ ਹੈ ਯਾਨੇ ਸਾਧਨ ਸੰਮਤੀ ਮੈਂ ਜੁੜਾ ਹਾਂ ਮਨਕਾ ਸਰਬ ਹੀ ਅੰਦੇਸਾ ਦੂਰ ਕੀਆ।

**ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ ॥**

ਘਰ ਕਹੀਏ ਸਰੂਪ ਕੀ ਪ੍ਰਾਪਤੀ ਸਗਲ ਕਾਰਜ ਅਰੰਭਜਾ ਹੈ ਪਰੰਚੈ ਠਾਕੁਰ ਕਾ ਭਰੋਸਾ ਕਰ ਯਾਨੇ ਇਹ ਜਾਨਾ ਕਿ ਠਾਕੁਰ ਹੀ ਓੜ ਚੜ੍ਹਾਵੇਗਾ।

**ਸੁਨੀਐ ਵਾਜੈ ਬਾਜ ਸੁਹਾਵੀ ॥**

ਸੁਹਾਵੀ ਬਾਜ਼ ਨਾਮ ਰੂਪੀ ਬਾਜੇ ਕੀ ਸੁਨੀ।

**ਭੋਰ ਭਇਆ ਮੈ ਪ੍ਰਿਅ ਮੁਖਿ ਦੇਖੇ ਗ੍ਰਹ ਮੰਗਲ ਸੁਹਲਾਵੀ ॥**

ਜਬ ਗਜ਼ਾਨ ਰੂਪੀ ਭੋਰ ਦਿਨ ਉਦੇ ਭਇਆ ਤਾਂ ਮੈਂ ਪਿਰੀ ਕਾ ਮੁਖ ਦੇਖਾ ਗ੍ਰਿਹ ਮੈਂ ਮੰਗਲ ਅਨੰਦ ਪੂਰਬ ਸੁਹਲਾਵੀ ਕਹੀਏ ਸੁੰਦਰ ਹੂਏ।

**ਮਨੂਆ ਲਾਇ ਸਵਾਰੇ ਥਾਨਾ ਪੂਛਉ ਸੰਤਾ ਜਾਇ ॥ ੩ ॥**

ਜਗਜਾਸੂ ਕਹੇ ਹੈ ਮਨ ਕੋ ਲਗਾਕੇ ਮੈਨੇ ਅੰਤਸ਼ਕਰਨ ਰੂਪੀ ਥਾਨ ਸਵਾਰੇ ਵਾ ਸਤ ਸੰਗਤ ਰੂਪੀ ਥਾਨ ਮੈਂ ਜਾਕ ਮਨ ਕੋ ਸਵਾਰਿਆ ਹੈ ਔਰ ਸੰਤਾਂ ਪਾਸੋਂ ਭੀ ਜਾਕੇ ਪੂਛਤੇ ਹਾਂ ॥ ੩ ॥

## ਮਲਾਰ ਮਹਲਾ ੫ ॥

**ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥**

ਜੋ ਈਸ਼੍ਵਰ ਖਿਨ ਮਹਿ ਰਾਜਾ ਤੇ ਕੀਟ ਕਰੇ ਹੈ ਕੀਟ ਤੇ ਸੁਰਪਤ ਇੰਦਰ ਕਰੇ ਹੈ ਉਸਕੋ ਛੋੜਕੇ ਇਹ ਦੋਖ ਕਹੀਏ ਪਾਪ ਕਰਕੇ ਜਠਰ ਪੇਟ ਕੋ ਭਰਦੇ ਹੈਂ।

**ਆਤਮ ਘਾਤੀ ਹਰ ਤੇ ॥**

ਹਰੀ ਤੇ ਵੋਹ ਆਤਮ ਅਪਨੇ ਆਪ ਕੇ ਘਾਤੀ ਹੈਂ ਹਰ ਪ੍ਰਕਾਰ ਸੇ ਆਤਮ ਘਾਤੀ ਹੈਂ।

ਮੂੜ ਮੁਗਧ ਖਲ ਖਰਤੇ ॥

ਵੋਹੁ ਖਰ ਕਹੀਏ ਗੱਧੇ ਮਨ ਬਾਨੀ ਸਰੀਰ ਕਰਕੇ ਮੂੜ ਹੈਂ ।

ਕਾਗਰ ਨਾਵ ਲੰਘਹਿ ਕਤ ਸਾਗਰ ॥

ਜੈਸੇ ਕਾਗਰ ਕਹੀਏ ਕਾਗਜ਼ਾਂ ਕੀ ਨਾਵ ਤ੍ਰਾ ਕਰਕੇ ਸਾਗਰ ਕੋ ਕਤ ਲੰਘ ਸਕੇ ਹੈ । ਇਸੀ ਪ੍ਰਕਾਰ ਸਕਾਮ ਕਰਮ ਕਰਨੇ ਇਹ ਕਾਗਜ਼ਾਂ ਕੀ ਨੌਕਾ ਹੈ ਇਸ ਕਰਕੇ ਇਸ ਸੰਸਾਰ ਸਮੁੰਦ੍ਰ ਕੋ ਕੈਸੇ ਲੰਘ ਸਕਤਾ ਹੈ?

ਤੁਮ ਨ ਡਾਰਹੁ ਪ੍ਰਭ ਕਰਤੇ ॥ ੪ ॥

ਹੇ ਪ੍ਰਭੂ ਕਰਤੇ ਤੁਮ ਹਮਾਰੇ ਕੋ ਡਾਰੋ ਕਹੀਏ ਤਿਆਗੋ ਨਾਂ ॥ ੪ ॥

ਰਾਗ ਮਲਾਰ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

ਪ੍ਰਭ ਮੇਰੇ ਓਹਿ ਬੈਰਾਗੀ ਤਿਆਗੀ ॥ ੫ ॥

ਜਗਜਾਸੂ ਕਹੇ ਹੈ ਓਇ ਜੋ ਮੇਰੇ ਪ੍ਰਭੂ ਕੇ ਸੰਤ ਜਨ ਬੈਰਾਗੀ ਤਿਆਗੀ ਹੈਂ ॥ ੫ ॥ ਅਗੇ ਸਪਸ਼ਟ ਕਰ ਕਹੇ ਹੈਂ:-

ਮਲਾਰ ਮਹਲਾ ੫ ॥

ਸਗਲ ਸਹੇਲੀ ਸੁਖ ਭਰਿ ਸੂਤੀ ॥

ਸਗਲੇ ਹੀ ਸਹੇਲੀ ਕਹੀਏ ਇੰਦ੍ਰੀਆਂ ਸੁਖ ਮੈਂ ਭਰਕੇ ਸੁਤੀਆਂ ਆਨੰਦ ਹੋਈਆਂ ।

ਗ੍ਰਿਸਤ੍ਰੀ ਰੂਪ ਚੇਰੀ ਕੀ ਨਿਆਈ ॥

ਹਮ ਇਸਤ੍ਰੀ ਰੂਪ ਥੀਆਂ ਯਾਨੇ ਪਟਰਾਨੀਆਂ ਥੀਆਂ ਇਸਤ੍ਰੀ ਪਤੀ ਕੇ ਪਾਸ ਰਹਿਨੇ ਵਾਲੀ ਹੋਤੀ ਹੈ ਅਬ ਆਪ ਭੁਲਿਆਂ ਚੇਰੀ ਕੀ ਨਿਆਈਂ ਹੋਇ ਰਹੀਆਂ ਹਾਂ ਯਾਨੇ ਜਨਮ ਮਰਨ ਵਾਲੀਆਂ ।

ਦੁਸਮਨ ਹਤੇ ਦੋਖੀ ਸਭਿ ਵਿਆਪੇ ॥

ਦੁਸਮਨ ਜੋ ਦੋਖੀ ਸਭ ਵਿਆਪੇ ਹੂਏ ਇਹ ਹਤੇ ਵਾ ਦੁਸ਼ਮਨ ਭੀ ਹਤੇ ਔਰ ਦੋਖੀ ਭੀ ਵਿਪਤਾ ਕੋ ਵਿਆਪੇ ।

ਉਦੋਤ ਭਇਓ ਪੂਰਨ ਭਾਵੀ ਕੋ ॥

ਜਿਸ ਵਕਤ ਭਾਵੀ ਕਹੀਏ ਭਵਿੱਖਤ ਕਾਲ ਕੇ ਪੂਰਨ ਕਰਮਾਂ ਕੀ ਪ੍ਰਬਲਤਾ ਉਦੇ ਭਈ ।

ਘਨਿਹਰਿ ਬਰਸ ਸਗਲ ਜਗ ਛਾਇਆ ॥

ਗੁਰ ਰੂਪੀ ਘਨਹਰ ਮੇਘ ਬਰਸੇ ਸਗਲ ਜਗਤ ਮੈਂ ਛਾਇਆ ਕਰਕੇ ਵਾ ਜਿਸ ਈਸ਼੍ਵਰ ਨੇ ਸਗਲ ਜਗਤ ਛਾਇਆ ਹੈ ਓਹੀ ਗੁਰੂ ਰੂਪ ਹੂਏ ਬਰਸੇ ਵਾ ਗੁਰੂ ਰੂਪੀ ਘਨਹਰ ਬਰਸੇ ਈਸ਼੍ਵਰ ਕੋ ਸਗਲ ਜਗਤ ਮੈਂ ਛਾਇਆ ਹੂਆ ਨਿਸਚੇ ਕਰਵਾਇਆ ।

ਬਿਛੁਰਤ ਕਿਉ ਜੀਵੇ ਓਇ ਜੀਵਨ ॥

ਉਸ ਜੀਵਨ ਰੂਪ ਕੇ ਵਿਛਰਨੇ ਤੇ ਓਇ ਗੁਰਮੁਖ ਕਿਉਂ ਜੀਵੇਂ ?

ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ ॥

ਖਗ ਤਨ ਕੌਨ ਕਾਗ ਭਸੁੰਡ ਮੀਨ ਤਨ ਕੌਨ ਮੱਛ ਜਿਸ ਉਪ੍ਰ ਮਹਾਰਾਜ ਗੁਰ ਨਾਨਕ ਦੇਵ ਜੀ ਬੈਠੇ ਸਮੁੰਦ੍ਰ ਮੈਂ ਮ੍ਰਿਗ ਤਨ ਮਰੀਚ ਸੀਤਾ ਲੀਏ ਰਾਮ ਚੰਦ ਰੂਪ ਹੋਕੇ ਬਰਾਹ ਤਨ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਰੂਪ ਹੋਕੇ ਤਾਰਿਆ ਵਾ ਖਗ-ਤਨ ਹੰਸਾਵਤਾਰ ਧਾਰਿਆ । ਮੀਨ ਤਨ ਮਛ ਅਵਤਾਰ ਧਾਰਿਆ। ਮ੍ਰਿਗ ਤਨ ਵਿਚੋਂ ਹੈ ਗ੍ਰੀਵ ਅਵਤਾਰ ਧਾਰਿਆ ਬਰਾਹ ਤਨ ਸੂਰ ਅਵਤਾਰ ਧਾਰਿਆ ਇਨ ਕਾ ਜਿਸ ਨੇ ਦਰਸ਼ਨ ਕੀਆ ਉਸਕੋ ਉਧਾਰ ਦੀਆ ।

ਅਜੁ ਮੈ ਬੈਸਿਓ ਹਰਿ ਹਾਟ ॥

ਆਜ ਮਨੁੱਖਾ ਜਨਮ ਵਿਖੇ ਮੈਂ ਹਰੀ ਕੀ ਸਤ ਸੰਗਤ ਹੱਟੀ ਪਰ ਬੈਠਾ ਹਾਂ ।

ਕਿਲ ਵਿਖ ਕਾਢੇ ਹੈ ਛਾਂਟਿ ॥

ਛਾਂਟ ਕਹੀਏ ਨਿਰਨਾਂ ਕਰਕੇ ਕਿਲ ਵਿਖ ਕਾਢੇ ।

ਬਹੁਰਿ ਨ ਜੋਨੀ ਮਾਟ॥

ਪੁਨਾਂ ਮੱਟਕ ਦੇਕੇ ਵਾ ਜੋਨੀਆਂ ਰੂਪ ਮਾਟ ਮੈਂ ਨਹੀਂ ਪੈਂਦੇ।

ਮਾਇਆ ਮੋਹਿ ਹਿਰਾਨੋ ॥

ਹਿਰਾਨੋ ਕਹੀਏ ਦੁਖ ਦੇ ਰਹਾ ਹੈ।

ਪੂਰਨ ਭਗਤ ਚਿਰਾਨੋ ॥

ਚਿਰ ਕਾਲ ਕਾ ਪੂਰਨ ਭਗਤ ਹੈ ਵਾ ਚਿਰਾਨੋ ਕਹੀਏ ਚਰਨਾਂ ਕਾ ਪੂਰਨ ਭਗਤ ਹੈ ਵਾ ਚਿਰਾਨੋ ਕਹੀਏ ਅਨਾਦੀ ਜੋ ਈਸ਼ਰ ਤਿਸ ਕਾ ਪੂਰਨ ਭਗਤ ਹੈ।

ਹਰਿ ਪੰਖ ਲਗਾਇ ਮਿਲੀਜੈ ॥ ੨੨ ॥

ਹੇ ਹਰੀ ਏਹ ਕਰੋ ਗਜਾਨ ਵੈਰਾਗ ਰੂਪੀ ਪੰਖ ਲਗਾਕੇ ਆਪ ਕੋ ਮਿਲ ਜਾਈਏ ॥ ੨੨ ॥

ਰਾਗ ਮਲਾਰ ਮਹਲਾ ੫ ਪੜਤਾਲ ॥

ੴ ਸਤਿਗੁਰਪ੍ਰਸਾਦਿ ॥

ਗੁਰ ਮਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ ॥

ਗੁਰੂ ਜੋ ਮਨਾਰ ਕਹੀਏ ਸੁੰਦਰ ਵਾ ਗੁਰਾਂ ਕੋ ਮਨਾਰ ਕਹੀਏ ਮਨਾ ਕੇ ਪਿਰੀ ਦਇਆਲੂ ਸਾਥ ਰੰਗ ਕੀਆ ।

ਐਸੇ ਰੇ ਮਨ ਪਾਇਕੈ ॥

ਰੇ ਮਨ ਐਸੀ ਬਾਤ ਕੋ ਪਾਇਕੈ ।

ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ ਰਾਮ ਨਾਮ ਬੋਲੈ ॥

ਮ੍ਰਿਦੰਗ ਕਹੀਏ ਸਤ ਨਾਮ ਆਦਿਕ ਬਾਜੇ ਬਜ ਰਹੇ ਹੈਂ ਵਾ ਪ੍ਰਤੱਖ ਮ੍ਰਿਦੰਗ ਆਦਿਕ ਬਾਜੇ ਭੀ ਬਜ ਰਹੇ ਹੈਂ ਅਨਾਹਦ ਏਕ ਰਸ ਰੀ ਸਖੀ ਕੋਕਿਲ ਰਸਨਾ ਭੀ ਰਾਮ ਨਾਮ ਕੋ ਬੋਲਤੀ ਹੈ।

ਰਮ ਰਾਮ ਰਾਮ ਮਾਲ ॥ ਮਨਿ ਫੇਰਤੇ ਹਰਿ ਸੰਗਿ ਸੰਗੀਆ ॥ ੨੩ ॥

ਰਾਮ ਰਾਮ ਜੋ ਰਮਨਾ ਇਹ ਮਾਲਾ ਹੈ ਇਸ ਕੋ ਮਨ ਕਰਕੇ ਫੇਰੇ ਕਿੱਥੇ ਫੇਰੇ ਹਰੀ ਕੇ ਜੋ ਸੰਗੀਆ ਸੰਤ ਜਨ ਹੈਂ ਉਨ੍ਹਾਂ ਕੇ ਸੰਗ ਮੈਂ ਮਿਲਕੇ ॥ ੨੩ ॥

ਮਲਾਰ ਮਹਲਾ ੫ ॥

ਮਨੁ ਘਨੈ ਭ੍ਰਮੈ ਬਨੈ ॥ ਉਮਕਿਓ ਰਸ ਚਾਲੈ ॥

ਇਸ ਜੀਵ ਕਾ ਮਨ ਘਨਾ ਹੀ ਸੰਸਾਰ ਬਨ ਮੈਂ ਭ੍ਰਮ ਰਹਾ ਹੈ ਉਮਗ ਕਰਕੇ ਬਿਸ਼ੇ ਰਸ ਮੇਂ ਚਲਤਾ ਹੈ।

ਪ੍ਰਭ ਮਿਲਬੇ ਕੀ ਚਾਹ ॥

ਪ੍ਰਭੂ ਨਾਲ ਮਿਲਨੇ ਦੀ ਇਸ ਕੋ ਕਿਆ ਚਾਹ ਹੈ ਕਿੰਤੂ ਨਹੀਂ ਹੈ।

ਤ੍ਰੈ ਗੁਨ ਮਾਈ ਮੋਹਿ ਆਈ ਕਹੰਉ ਬੇਦਨ ਕਾਹਿ ॥

ਤ੍ਰੈਗੁਨੀ ਮਾਇਆ ਇਸਕੇ ਮੋਹਨੇ ਕੋ ਆਈ ਹੈ ਇਹ ਬੇਦਨ ਪੀੜਾ ਕਿਸ ਪਾਸ ਕਹੋ ? ਇਹ ਸ਼ਬਦ ਸਾਰਾ ਅੰਨ੍ਹੈ। ਪ੍ਰਸ਼ਨ-(ਪ੍ਰਭੁ ਮਿਲਬੇ ਕੀ ਚਾਹ)ਪ੍ਰਭੂ ਨਾਲ ਮਿਲਨੇ ਕੀ ਚਾਹ ਲਗ ਰਹੀ ਹੈ।(ਤ੍ਰੈ ਗੁਨ ਮਾਈ ਮੋਹਿਆਈ ਕਹੰਉ ਬੇਦਨ ਕਾਹਿ)ਤ੍ਰੈ ਗੁਨ ਮਾਇਆ ਮੇਰੇ ਕੋ ਮੋਹਿਆਈ ਹੈ ਇਹ ਬੇਦਨ ਪੀੜਾ ਆਪ ਤੇ ਬਗੈਰ ਹੇਸੰਤ ਜਨੋ ਕਿਸ ਕੋ ਕਹਾਂ ? ਮਹਾਤਮਾ ਬੋਲੇ ਤੈਨੇ ਕੋਈ ਉਪਾਵ ਨਹੀਂ ਕੀਆ ? ਤਿਸ ਪਰ ਓਹ ਕਹੇ ਹੈ:-

ਆਨ ਉਪਾਵ ਸਗਰ ਮੈ ਕੀਏ ਨਹਿ ਦੂਖ ਸਾਕਹਿ ਲਾਹਿ ॥

ਹੇ ਸੰਤ ਜਨੋ ! ਆਨ ਹੋਰ ਉਪਾਵ ਤਾਂ ਮੈਂਨੇ ਸਗਲੇ ਹੀ ਕੀਏ ਹੈਂ ਪਰੰਤੂ ਓਹ ਦੂਖ ਨਹੀਂ ਲਾਹਿ ਸਕੇ। ਸੰਤਾਂ ਨੇ ਕਹਾ ਆਨ ਉਪਾਵ ਕੇਹੜੇ ਕੀਏ ? ਓਹ ਕਹੇ ਹੈ:- (ਮਨੁ ਘਨੈ ਭ੍ਰਮੈ ਬਨੈ) ਮੇਰਾ ਮਨ ਪ੍ਰਿਥਮ ਬਨਾਂ ਮੈਂ ਭੇਖ ਬਨਾਕੇ ਘਨਾ ਹੀ ਭ੍ਰਮਿਆ ਪਰੰਤੂ ਕੁਝ ਅਸਰ ਨਹੀਂ ਹੂਆ। ਉੱਤ੍ਰ ਮਹਾਤਮਾ ਕਹੇ ਹੈਂ:-

ਭਜਿ ਸਰਨਿ ਸਾਧੂ ਨਾਨਕਾ ਮਿਲੁ ਗੁਨ ਗੁਬਿੰਦਹਿ ਗਾਹਿ ॥ ਉਮਕਿਓ ਰਸ ਚਾਲੈ ॥ ੨੪ ॥

ਸਤਿਗੁਰ ਦੇਵ ਜੀ ਕਹੇ ਹੈਂ ਸਾਧੂ ਸਰਨ ਕੋ ਭਜਕੇ ਗੁਬਿੰਦ ਕੇ ਗੁਣ ਨਿਤਾ ਪ੍ਰਤਿ ਰੈਨ ਕਰੋ ਤਾਂ ਆਤਮ ਰਸ ਮੈਂ ਉਮਗਕੇ ਚਾਲੇਂਗੀ ॥ ੨੪ ॥

ਮਲਾਰ ਮਹਲਾ ੫ ॥

ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ॥

ਪਿਰਿ ਕੀ ਸੋਭਾ ਸੁਹਾਵਨੀ ਕਹੀਏ ਸੋਭ ਨੀਕ ਹੈ ਨੀਕੀ ਕਹੀਏ ਭਲੀ ਪ੍ਰਕਾਰ। ਪ੍ਰਸ਼ਨ-ਉਸ ਸੋਭਾ ਕੋ ਕੋਈ ਕਰਤਾ ਭੀ ਹੈ ? ਉੱਤ੍ਰ:-

ਹਾਹਾ ਹੂਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸੁ ਗਾਵਨੀ ਨੀਕੀ ॥

ਹਾਹਾ ਔਰ ਹੂਹੂ ਇਹ ਦੋਨੋਂ ਗੰਧਰਬ ਹੈਂ ਸਕੇ ਭ੍ਰਾਤਾ ਔਰ ਪੱਛਰਾਂ ਆਨੰਦ ਦਾਇਕ ਮੰਗਲਾਂ ਦੇ ਕਰਨਹਾਰ ਜੋ ਈਸ਼੍ਵਰ ਇਹ ਸਭ ਉਸ ਕੀ ਸੋਭਾ ਰਸ ਪ੍ਰੇਮ ਧਾਰਕੇ ਗੌਨ ਕਰ ਰਹੇ ਹੈਂ ਨੀਕੀ ਚੰਗੀ।

ਧੁਨਿਤ ਲਲਿਤ ਗੁਨਗ੍ਯ ਅਨਿਕ ਭਾਂਤਿ ਬਹੁ ਬਿਧਿ ਰੂਪ ਦਿਖਾਵਨੀ ਨੀਕੀ ॥

ਅੰਨ੍ਵੈ ॥ ਗੁਨੱਗ੍ਯ ਜੋ ਮਹਾਤਮਾ ਸੋ ਬਹੁਤ ਬਿਧਿ ਕਹੀਏ ਪ੍ਰਕਾਰ ਦੇ ਲਲਿਤ ਕਹੀਏ ਰਾਗਨੀਆਂ ਦੇ ਰੂਪ ਦਿਖਾਵਨੀ ਕਹੀਏ ਦਿਖਾਕੇ ਨੀਕੀ ਚੰਗੀ ਤਰਾਂ ਅਨਿਕ ਭਾਂਤਿ ਕੀ ਜੋ ਈਸ਼੍ਵਰ ਕੀ ਸੋਭਾ ਤਿਸ ਕੋ ਧੁਨਿਤ ਕਹੀਏ ਉਚਾਰ ਰਹੇ ਹੈਂ।

ਘਟਿ ਘਟਿ ਲਾਲਨ ਛਾਵਨੀ ਨੀਕੀ ॥ ੨੫ ॥

ਘਟਾਂ ਘਟਾਂ ਮੈਂ ਲਾਲਨ ਕਹੀਏ ਪਿਆਰੇ ਕੀ ਛਾਵਨੀ ਕਹੀਏ ਇਸਥਤੀ ਹੈ ਨੀਕੀ ਚੰਗੀ ॥ ੨੫ ॥

ਮਲਾਰ ਮਹਲਾ ੫ ॥

ਗੁਰ ਪ੍ਰੀਤਿ ਪਿਆਰੇ ਚਰਨ ਕਮਲ ਰਿਦ ਅੰਤਰਿ ਧਾਰੇ ॥

ਪਿਆਰੇ ਗੁਰਾਂ ਕੇ ਚਰਨਾਂ ਕਵਲਾਂ ਕੀ ਪ੍ਰੀਤੀ ਹਮ ਨੇ ਰਿਦ ਅੰਤ੍ਰ ਧਾਰੀ ਹੈ।

ਦਰਸੁ ਸਫਲਿਓ ਦਰਸੁ ਪੇਖਿਓ ਗਏ ਕਿਲ ਵਿਖ ਗਏ ॥

ਦਰਸ਼ਨਾਂ ਵਿਚੋਂ ਜੋ ਗੁਰਾਂ ਕਾ ਸਫਲ ਦਰਸ਼ਨ ਸੋ ਪੇਖਿਆ ਤਾਂ ਕਿਆ ਫਲ ਹੂਆ ਕਿਲ ਵਿਖ ਗਏ ਗਵਾਤੇ ਵਾ ਜਬ ਗੁਰਾਂ ਪਾਸ ਗਏ ਤਾਂ ਕਿਲ ਵਿਖ ਗਏ ਵਾ ਗੈ ਕਹੀਏ ਹਾਥੀ ਵਤ ਭਾਰੇ ਜੋ ਕਿਲ ਵਿਖ ਥੇ ਸੋ ਸਭ ਗਏ।

ਬਿਸਮ ਬਿਸਮੈ ਬਿਸਮ ਭਈ ॥ ੨੬ ॥

ਮਨ ਬਾਨੀ ਸ਼ਰੀਰ ਕਰਕੇ ਅਸਚਰਜ ਭਈ ਵਾ ਬਿਸਮ ਅਸਚਰਜ ਰੂਪ ਕੋ ਪਾਕੇ ਬਿਸਮ ਤੇ ਬਿਸਮ ਭਈ ਵਾ ਜਬ ਬਿਸ਼ਿਆਂ ਤ੍ਰਖੋਂ ਬੁਧੀ ਬਿਸਮੀ ਯਾਨੇ ਰਹਿਤ ਹੂਈ ਤਾਂ ਮੈਂ ਬਿਸਮ ਭਈ ॥ ੨੬ ॥

ਮਲਾਰ ਮਹਲਾ ੫ ॥

ਬਰਸੁ ਸਰਸੁ ਆਗਿਆ ॥ ਹੋਹਿ ਆਨੰਦ ਸਗਲ ਭਾਗ ॥

ਜਿਸ ਵਕਤ ਗੁਰੂ ਰੂਪੀ ਮੇਘ ਈਸ਼ਵਰ ਕੀ ਆਗਜ਼ਾ ਰੂਪੀ ਜਲ ਸਰਸ ਅਧਿਕ ਹੀ ਬਰਸਤੇ ਭਏ ਤਬ ਸਗਲ ਭਾਗਾਂ ਵਾਲਿਆਂ ਕੋ ਅਨੰਦ ਹੂਆ ਯਾਨੇ ਖੁਸ਼ੀ ਭਏ।

ਸੰਤ ਸੰਗੇ ਮਨ ਪਰਫੜੈ ਮਿਲਿਆ ਮੇਘ ਧਰ ਸੁਹਾਗ ॥

ਸੰਤ ਸੰਗ ਕਰਕੇ ਮਨ ਪਰਫੜੈ ਕਹੀਏ ਪ੍ਰਫੁਲਤ ਹੋਵੈ ਹੈ ਵਾ ਮਨ ਕੋ ਇਹ ਜੀਵ ਪਰ ਭਲੀ ਪ੍ਰਕਾਰ ਹਥ ਮੈਂ ਫੜ ਲੇਤਾ ਹੈ ਜਬ ਗੁਰੂ ਰੂਪੀ ਮੇਘ ਮਿਲੇ ਤਾਂ ਸੁਹਾਗ ਕਹੀਏ ਅਨੰਦ ਕੋ ਧਾਰਨ ਕੀਆ ਵਾ ਬੁਧੀ ਰੂਪੀ ਧਰ ਕਹੀਏ ਪ੍ਰਿਥਵੀ ਮੈਂ ਅਨੰਦ ਹੂਆ।

ਘਨ ਘੋਰ ਪ੍ਰੀਤਿ ਮੋਰ ॥ ਚਿਤੁ ਚਾਤ੍ਰਿਕ ਬੂੰਦ ਓਰ ॥

ਜੈਸੇ ਘਨ ਕਹੀਏ ਮੇਘਾਂ ਦੇ ਘੋਰ ਸ਼ਬਦ ਮੈਂ ਮੋਰ ਕੀ ਪ੍ਰੀਤੀ ਹੋਵੈ ਹੈ ਔਰ ਚਾਤ੍ਰਿਕ ਦਾ ਚਿਤ ਜੈਸੇ ਬੂੰਦ ਕੀ ਓਰ

ਕਹੀਏ ਤਰਫ ਲਗਾ ਰਹਿਤਾ ਹੈ। ਐਸੇ ਹੀ ਇਸਕਾ ਦ੍ਰਿਸਟਾਂਤ ਅਗਲੀ ਪੰਗਤੀ ਮੇਂ ਕਹੇ ਹੈਂ:-

**ਐਸੋ ਹਰਿ ਸੰਗੇ ਮਨ ਮੋਹ ॥ ੨੮ ॥**

ਐਸੇ ਹੀ ਹਰੀ ਕੇ ਸੰਗ ਮੇਰਾ ਮਨ ਲਗ ਰਹਾ ਹੈ ॥ ੨੮ ॥

**ਮਲਾਰ ਮਹਲਾ ੫ ॥**

**ਘਨ ਗਰਜਤ ਗੋਬਿੰਦ ਰੂਪ ॥**

ਗੁਬਿੰਦ ਰੂਪ ਜੋ ਘਨ ਮੇਘ ਗੁਰੂ ਸੋ ਸਾਰੇ ਗਰਜ ਰਹੇ ਹੈਂ।

**ਧੁਨਿ ਅਨਹਤਾ ਰਸ ਬੈਨ ॥**

ਅਨਹਤਾ ਏਕ ਰਸ ਬੈਨ ਕਹੀਏ ਬਚਨਾਂ ਸੇ ਰਸ ਪ੍ਰੇਮ ਪੂਰਬ ਜਸ ਕੋ ਧੁਨ ਕਹੀਏ ਉਚਾਰਿਆ।

**ਪਥਿਕ ਪਿਆਸ ਕਿਤ ਸਰੋਵਰ ਆਤਮ ਜਲ ਲੈਨ ॥ ੨੯ ॥**

ਜੈਸੇ ਪਥਕ ਕਹੀਏ ਰਾਹੀ ਕੋ ਚਿੱਤ ਮੈਂ ਪਿਪਾਸਾ ਹੈ ਚਾਹੁਤਾ ਹੈ ਆਤਮ ਕਹੀਏ ਮਨ ਕਰਕੇ ਸਰੋਵਰ ਵਿਚੋਂ ਆਤਮ ਜਲ ਲੈਨਾ। ਇਹ ਦ੍ਰਿਸਟਾਂਤ ਇਸੀ ਪ੍ਰਕਾਰ ਪਥਿਕ ਜਗਜਾਸੂ ਕੇ ਮਨ ਮੈਂ ਪਿਪਾਸਾ ਹੈ ਚਿਤ ਰੂਪੀ ਸਰੋਵਰ ਵਿਚੋਂ ਆਤਮ ਰੂਪੀ ਜਲ ਲੈਨ ਚਾਹੇ ਹੈ ॥ ੨੯ ॥

**ਮਲਾਰ ਮਹਲਾ ੫ ॥**

**ਹੇ ਗੋਬਿੰਦ ਹੇ ਗੋਪਾਲ ॥ ੩੦ ॥**

ਇਹ ਅਸਤੋਤ੍ਰ ਹੈ। ਮੰਗਲ ਰੂਪ। ੩੦ ॥

**ਮਲਾਰ ਮਹਲਾ ੧ ॥ ਅਸਟਪਦੀਆ ਘਰੁ ੧ ॥**

**ੴ ਸਤਿਗੁਰਪ੍ਰਸਾਦਿ ॥**

ਦ੍ਰਿਸ਼੍ਰਾਂਤ ਕਰ ਕਹੇ ਹੈਂ:-

**ਚਕਵੀ ਨੈਨ ਨੀਦ ਨਹਿ ਚਾਹੈ ਬਿਨੁ ਪਿਰ ਨੀਦ ਨ ਪਾਈ ॥**

ਜੈਸੇ ਚਕਵੀ ਨੈਨਾਂ ਮੇਂ ਨਿੰਦ੍ਰਾ ਨਹੀਂ ਚਾਹੁਤੀ ਕਿਉਂ ਕਰ ਬਿਨਾ ਪਿਰ ਚਕਵੇ ਸੇ ਨਿੰਦ੍ਰਾ ਨਹੀਂ ਪੈਂਦੀ।

**ਸੂਰ ਚਰੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਈ ॥**

ਜਬ ਸੂਰਜ ਚੜ੍ਹੇ ਹੈ ਤਬ ਪ੍ਰਿਉ ਚਕਵੇ ਕੋ ਨੈਨੋਂ ਸੇ ਦੇਖ ਲੇਵੇ ਹੈ ਸੂਰਜ ਕੇ ਪਾਈ ਨਿਮ ਨਿਮ ਕੇ ਲਗਦੀ ਹੈ ਚਕਵੀ। ਇਸੀ ਪ੍ਰਕਾਰ ਜਗਜਾਸੂ ਰੂਪੀ ਚਕਵੀ ਹੈ ਬ੍ਰਹਮ ਰੂਪੀ ਚਕਵਾ ਹੈ ਤਿਸ ਤੇ ਬਿਨਾ ਮਨ ਬੁਧੀ ਰੂਪੀ ਨੇਤਰਾਂ ਮੈਂ ਨਿੰਦ੍ਰਾ ਨਹੀਂ ਪੜਤੀ ਜਬ ਗੁਰੂ ਰੂਪੀ ਸੂਰਜ ਚੜੇ ਜਾਨੇ ਉਪਦੇਸ਼ ਰੂਪੀ ਕਿਰਨਾਂ ਫੈਲਾਈਆਂ ਤਬ ਪਿਰੀ ਬ੍ਰਹਮ ਰੂਪੀ ਚਕਵੇ ਕੋ ਦੇਖ ਲੇਵੇ ਹੈ ਇਸ ਕਰਕੇ ਗੁਰਾਂ ਕੇ ਪਾਈਂ ਨਿਮ ਨਿਮ ਕੇ ਲਾਗਤੀ ਹੈ।

**ਪਿਰ ਭਾਵੈ ਪ੍ਰੇਮੁ ਸਖਾਈ ॥**

ਪਿਰੀ ਜੋ ਸਖਾਈ ਤਿਸਕਾ ਪਰੇਮ ਭਾਵਤਾ ਹੈ।

**ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ॥**

ਦ੍ਰਿਸ਼੍ਰਾਂਤ ਜੈਸੇ ਆਕਾਸੀ ਜੋ ਸੂਰਜ ਤਿਸਕੀਆਂ ਕਿਰਨਾਂ ਪ੍ਰਕਾਸ਼ੀਆਂ ਤਾਂ ਸਰੋਵਰ ਮੇਂ ਰਹਿਨੇ ਵਾਲਾ ਜੋ ਕਵਲ

ਸੋ ਸਹਜੇ ਹੀ ਬਿਗਸਿਆ ਇਸੀ ਪ੍ਰਕਾਰ ਆਕਾਸੀ ਕਹੀਏ ਚਿਦਾਕਾਸ਼ ਮੈਂ ਬਿਚਰਨੇ ਵਾਲੇ ਜੋ ਗੁਰੂ ਰੂਪੀ ਸੂਰਜ ਤਿਨ੍ਹਾਂ ਨੇ ਉਪਦੇਸ਼ ਰੂਪੀ ਕਿਰਨਾਂ ਜਬ ਫੈਲਾਈਆਂ ਸਤ ਸੰਗਤ ਰੂਪੀ ਸਰਵਰ ਮੈਂ ਰਹਿਣੇ ਵਾਲਾ ਜੋ ਜਗਜਾਸੂ ਰੂਪੀ ਕਵਲ ਸੋ ਸੁਤੇ ਸਿਧ ਹੀ ਬਿਗਾਸੀ ਖਿੜਿਆ।

**ਪ੍ਰੀਤਮ ਪ੍ਰੀਤਿ ਬਨੀ ਅਭਿ ਐਸੀ ਜੋਤੀ ਜੋਤਿ ਮਿਲਾਈ ॥**

ਜਬ ਪ੍ਰੀਤਮ ਕੀ ਪ੍ਰੀਤੀ ਅਭਿ ਰਿਦੇ ਮੈਂ ਐਸੀ ਬਣੀ ਤਾਂ ਜੋਤੀ ਮੈਂ ਜੋਤ ਮਿਲਾਈ।

**ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ ॥**
**ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥**

ਜੈਸੇ ਚਾਤ੍ਰਿਕ ਜਲ ਤੇ ਬਿਨਾ ਹੇ ਪਿਰੀ ਹੇ ਪਿਰੀ ਐਸੇ ਟੇਰੇ ਹੈ ਬਿਲੱਲਿਆਂ ਵਤ ਬ੍ਰਿਲਾਪ ਕਰੇ ਹੈ ਘਨਹਰ ਕਹੀਏ ਮੇਘ ਘੋਰ ਸ਼ਬਦ ਕਰਕੇ ਦਸੋ ਦਿਸਾਂ ਮੈਂ ਬਰਸਤਾ ਹੈ ਪ੍ਰੰਤੂ ਜਲ ਕੀ ਸ੍ਵਾਂਤੀ ਬੂੰਦ ਬਿਨਾ ਉਸ ਚਾਤ੍ਰਿਕ ਦੀ ਪਿਪਾਸਾ ਨਹੀਂ ਜਾਤੀ ਇਸ ਪਰਕਾਰ ਜਗਜਾਸੂ ਰੂਪੀ ਚਾਤ੍ਰਿਕ ਹੈ ਪਿਰੀ ਪਿਰੀ ਟੇਰ ਰਹਾ ਹੈ ਗੁਰੂ ਰੂਪੀ ਮੇਘ ਦਸੋ ਦਿਸਾਂ ਮੈਂ ਬਾਰਸ਼ ਕਰ ਰਹੇ ਹੈਂ ਯਾਨੇ ਉਪਦੇਸ਼ ਦੇ ਰਹੇ ਹੈਂ ਪ੍ਰੰਤੂ ਉਤਮ ਜਗਜਾਸੂ ਕੀ ਅਭੇਦ ਬੋਧ ਰੂਪੀ ਸ੍ਵਾਂਤੀ ਬੂੰਦ ਬਿਨਾ ਤ੍ਰਿਖਾ ਨਹੀਂ ਜਾਤੀ।

**ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ॥**

ਜੈਸੇ ਮੀਨ ਜਲ ਤੇ ਹੀ ਉਤਪੰਨ ਭਈ ਹੈ ਜਲ ਹੀ ਮੈਂ ਨਿਵਾਸ ਹੈ ਸੁਖ ਦੁਖ ਉਸ ਕੋ ਪੂਰਬ ਕਮਾਈ ਕੇ ਅਨੁਸਾਰ ਹੈ ਇਸੀ ਪ੍ਰਕਾਰ ਜੀਵ ਰੂਪੀ ਮੀਨ ਚੇਤਨ ਤੇ ਹੀ ਉਤਪੰਨ ਭਈ ਹੈ ਨਾਮ ਜਲ ਮੈਂ ਚੇਤਨ ਰੂਪੀ ਜਲ ਮੈਂ ਨਿਵਾਸ ਹੈ ਸੁਖ ਦੁਖ ਹੋਣਾ ਪੂਰਬ ਕਮਾਈ ਅਨੁਸਾਰ ਹੈ।

**ਖਿਨੁ ਤਿਲੁ ਰਹਿ ਨ ਸਕੈ ਪਲ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ ॥**

ਜੈਸੇ ਮੀਨ ਪਲਕਾ ਖਿਨ ਮਾਤ੍ਰ ਭੀ ਜਲ ਬਿਨਾ ਨਹੀਂ ਰਹਿ ਸਕਤੀ ਇਸੀ ਪ੍ਰਕਾਰ ਤਿਲ ਮਾਤ੍ਰ ਭੀ ਇਹ ਜੀਵ ਨਾਮ ਰੂਪੀ ਜਲ ਬਿਨਾ ਵਾ ਚੇਤਨ ਰੂਪੀ ਜਲ ਬਿਨਾ ਨਹੀਂ ਰਹਿ ਸਕੇ ਮਰਨਾ ਔਰ ਜੀਵਨਾ ਤਿਸ ਨਾਮ ਤਾਈਂ ਹੈ ਯਥਾ—"ਆਖਾਂ ਜੀਵਾਂ ਵਿਸਰੈ ਮਰਿ ਜਾਉ ॥"

**ਧਨ ਵਾਂਢੀ ਪਿਰੁ ਦੇਸਿ ਨਿਵਾਸੀ ॥**

ਪਿਰੀ ਤਾਂ ਅੰਤਸ਼ ਕਰਨ ਰੂਪੀ ਦੇਸ ਕਾ ਨਿਵਾਸੀ ਹੈ ਇਹ ਧਨ ਉਸ ਨਾਲੋਂ ਵਾਂਢੀ ਕਹੀਏ ਵਿਛੁੜ ਰਹੀ ਹੈ ਯਾਨੇ ਬਾਹਰ ਹੀ ਭਟਕਦੀ ਹੈ। ਪ੍ਰਸ਼ਨ—ਕੈਸੇ ਪ੍ਰਾਪਤ ਹੋਵੇ ? ਉਤ੍ਰ:—

**ਸਚੇ ਗੁਰ ਪਹਿ ਸਬਦ ਪਠਾਈ ॥**

ਸੱਚੇ ਪਾਸੇ ਗੁਰਾਂ ਨੇ ਸ਼ਬਦ ਦੇਕੇ ਪਠਾਈ।

**ਪ੍ਰਿਉ ਨਾਲੇ ਸਦ ਹੀ ਸਚਿ ਸੰਗੇ ਨਦਰੀ ਮੇਲਿ ਮਿਲਾਈ ॥ ੧ ॥**

ਪਿਰੀ ਜੋ ਸੱਚਾ ਸੋ ਸਦ ਹੀ ਸੰਗੇ ਹੈ ਇਹ ਜੀਵ ਉਸ ਕੇ ਨਾਲ ਹੈ ਪ੍ਰੰਤੂ ਨਦਰੀ ਗੁਰੂ ਮੇਲ ਮੈਂ ਮਿਲਾਇ ਦੇਵੇ ਹੈਂ ॥ ੧ ॥

**ਮਲਾਰ ਮਹਲ ੧ ॥**

**ਜਾਗਤੁ ਜਾਗਿ ਰਹੈ ਗੁਰ ਸੇਵਾ ॥**

ਗੁਰ ਸੇਵਾ ਕਰਨੇ ਮੈਂ ਜਾਗਤ ਕਹੀਏ ਹੁਸ਼ਿਆਰ ਹੋਕੇ ਜਾਗ ਰਹੇ ਵਾ ਜਾਗਤ ਜੋ ਗੁਰੂ ਤਿਨ ਕੀ ਸੇਵਾ ਕਰਨੇ ਮੈਂ ਜਾਗ ਰਹੇ।

## ਅਨਿਕ ਜਤਨ ਕਰ ਰਹਣ ਨ ਪਾਵੈ ਆਚ ਕਾਚ ਢਰਿ ਪਾਹੀ ॥

ਭਾਵੇਂ ਅਨੇਕਾਂ ਹੀ ਪ੍ਰਯਤਨ ਕਰੀਏ ਰਹਿਨਾ ਨਹੀਂ ਪਾਵਨਾ ਜੈਸੇ ਅਗਨ ਕੀ ਆਂਚ ਪਾਸ ਕਾਚ ਕਹੀਏ ਕੱਚ ਢਲ ਪੈਂਦਾ ਹੈ ਐਸੇ ਇਹ ਪਦਾਰਥ ਹੈਂ ਰੋਗ ਰੂਪੀ ਅਗਨੀ ਕੀ ਆਂਚ ਪਾਸ ਇਨ੍ਹਾਂ ਪਦਾਰਥਾਂ ਨੇ ਢਲ ਪੈਣਾ ਹੈ।

## ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗ ਐਸਾ ॥

ਹੇ ਬਵਰੇ ਜਿਸ ਜਗਤ ਮੈਂ ਤੂੰ ਹਉਮੈ ਗਰਬ ਕਰਕੇ ਖਪ ਰਹਾ ਹੈਂ ਇਹ ਜਗਤ ਐਸੇ ਹੈ। ਕੈਸੇ ? ਬਿਨਸਤੇ ਕੋ ਦੇਰੀ ਨਹੀਂ ਲੱਗਣੀ।

## ਕਾਲ ਬਿਕਾਲ ਭਰਮ ਭੈ ਖੰਜਨ ॥

ਜਨਮਣਾ ਮਰਨਾ ਔਰ ਭ੍ਰਮ ਭੈ ਮਹਾਰਾਜ ਕੀ ਕ੍ਰਿਪਾ ਕਰਕੇ ਸਭ ਖੰਜਨ ਨਾਸ ਭਇਆ।

## ਕਾਗਦ ਕੋਟੁ ਇਹੁ ਜਗੁ ਹੈ ਬਪਰੋ ਰੰਗਨਿ ਚਿਹਨ ਚਤੁਰਾਈ ॥

ਹੇ ਬਪਰੋ ਵਿਚਾਰੇ ਇਹੁ ਜਗਤ ਐਸਾ ਹੈ ਜੈਸਾ ਕਾਗਦਾਂ ਕਾ ਕੋਟ ਬਨਾਇਆ ਹੋਵੇ ਹੈ ਜੈਸੇ ਚਤੁਰਾਈ ਪੂਰਬ ਓਹੁ ਕਾਗਦਾਂ ਕਾ ਕੋਟ ਨਾਨਾ ਪ੍ਰਕਾਰ ਕੇ ਰੰਗਾਂ ਕਰਕੇ ਚਿਹਨ ਕਹੀਏ ਚਿੱਤ੍ਰਕਾਰ ਕੀਤਾ ਹੈ।

## ਨਾਨੀ ਸੀ ਬੂੰਦ ਪਵਨ ਪਤਿ ਖੋਵੈ ਜਨਮਿ ਮਰੈ ਖਿਨ ਤਾਂਈ ॥

ਜੇਕਰ ਨਾਨੀ ਸੀ ਕਹੀਏ ਨਿੱਕੀ ਜਿਹੀ ਜਲ ਕੀ ਬੂੰਦ ਉਸ ਪਰ ਪਵਨ ਕਰੀਏ ਪੜ ਜਾਵੇ ਤਾਂ ਸਭ ਪਤ ਖੋਇ ਦੇਵੇ ਹੈ ਇਸੀ ਪ੍ਰਕਾਰ ਰੰਗਾਂ ਰੰਗਾਂ ਕੇ ਚਿਹਨ ਔਰ ਚਤੁਰਾਈਆਂ ਕਰਨੀਆਂ ਸਭ ਨਿਸ਼ਫਲ ਹੈਂ ਕਿਉਂਕਰ ਜਬ ਰੋਗ ਰੂਪੀ ਜਲ ਕੀ ਨਿੱਕੀ ਜੇਹੀ ਬੂੰਦ ਪਵਨ ਕਹੀਏ ਪੜੀ ਤਾਂ ਸਭ ਪਤ ਖੋਇ ਦਿੱਤੀ ਤਿਸੀ ਖਿਨ ਤਾਈਂ ਮੈਂ ਮਰਨਾ ਜੀਵਨਾ ਹੂਆ ਵਾ ਖਿਨ ਖਿਨ ਮੈਂ ਮਰਤਾ ਜੀਵਤਾ ਹੈ।

## ਨਦੀ ਉਪਕੰਠਿ ਜੈਸੇ ਘਰ ਤਰਵਰੁ ਸਰਪਨਿ ਘਰੁ ਘਰ ਮਾਹੀ ॥

ਉਲਟੀ ਨਦੀ ਕਹਾਂ ਘਰ ਤਰਵਰ। ਜੈਸੇ ਨਦੀ ਕੇ ਕੰਠੇ ਦੇ ਉਪ ਕਹੀਏ ਸਮੀਪ ਤਰੋਵਰ ਕਾ ਘਰ ਹੋਵੇ ਵਾ ਤਰਵਰ ਭੀ ਹੋਵੇ ਔਰ ਘਰ ਭੀ ਹੋਵੇ ਔਰ ਜੈਸੇ ਸਰਪਨੀ ਨੇ ਘਰ ਮਾਹੀ ਘਰ ਕੀਤਾ ਹੋਵੇ ਯਾਨੇ ਸਦਾ ਹੀ ਸਰਪਨੀ ਘਰ ਮੈਂ ਰਹਿਣੇ ਲੱਗ ਜਾਵੇ ਇਹ ਦੁਖਦਾਈ ਹੈ ਜਬ ਨਦੀ ਉਲਟੀ ਯਾਨੇ ਜ਼ੋਰ ਸੇ ਜਲ ਆਇਆ ਤਬ ਤਰਵਰ ਕਾ ਘਰ ਕਹਾਂ ਰਹੇ ਹੈ ਵਾ ਤਰਵਰ ਭੀ ਕਹਾਂ ਔਰ ਘਰ ਭੀ ਕਹਾਂ ਇਹ ਰਹਿਆ ਦ੍ਰਿਸ਼ਟਾਂਤ ਇਸੀ ਪ੍ਰਕਾਰ ਇਹ ਸ਼ਰੀਰ ਤਾਂ ਤਰੋਵਰ ਕਾ ਘਰ ਹੈ ਕਾਲ ਰੂਪੀ ਨਦੀ ਕੇ ਕਿਨਾਰੇ ਪਰ ਖੜਾ ਹੈ ਚੌਬੀਸ ਹਜ਼ਾਰ ਸ੍ਵਾਸ ਜੋ ਰੋਜ਼ ਦਾ ਚਲਾ ਜਾਤਾ ਹੈ ਇਹ ਕਾਲ ਰੂਪੀ ਨਦੀ ਕੋ ਘਾਰ ਲੱਗ ਰਹੀ ਹੈ ਜਬ ਕਾਲ ਰੂਪੀ ਨਦੀ ਉਲਟੀ ਤਬ ਸ਼ਰੀਰ ਰੂਪੀ ਤਰੋਵਰ ਕਾ ਘਰ ਕਹਾਂ ਹਰੀ ਹਰ ਕਰਕੇ ਲੈ ਜਾਨਾ ਹੈ।

## ਸਰਪਨਿ ਡਸੈ ਦੂਜਾ ਮਨ ਮਾਹੀ ॥

ਦੂਜਾ ਭਾਵ ਏਹ ਸਰਪਨੀ ਮਨ ਮਾਹੀ ਡਸ ਰਹੀ ਹੈ। ਪ੍ਰਸ਼ਨ—ਦੂਜੇ ਭਾਵ ਰੂਪੀ ਸਰਪਨੀ ਕੀ ਬਿਖ ਨਿਵਿਰਤ ਕਰਨੇ ਲੀਏ ਗਾਰੜੂ ਮੰਤ੍ਰ ਕੌਨ ਹੈ ? ਉਤ੍ਰ:—

## ਗਾਰੜ ਗੁਰ ਗਿਆਨ ਧਿਆਨ ਗੁਰਬਚਨੀ ਬਿਖਿਆ ਗੁਰਮਤਿ ਜਾਰੀ ॥

ਅੰਨ੍ਹੈ॥ ਗੁਰੂ ਜੋ ਗੁਰ ਕਹੀਏ ਪੂਜ ਜਿਨਕੇ ਬਚਨ ਗਿਆਨ ਧਿਆਨ ਕੀ ਪ੍ਰਾਪਤੀ ਕਰਨ ਹਾਰ ਹੈਂ ਤਿਨ ਕੀ ਗੁਰਮਤ ਰੂਪੀ ਗਾਰੜੂ ਮੰਤ੍ਰ ਕਰਕੇ ਬਿਧਿਆ ਜਾਰੀ।

ਮਨ ਤਨ ਹੇਵ ਭਏ ਸਚੁ ਪਾਇਆ ॥

ਸਚੇ ਕੋ ਪਾਇਆ ਤਾਂ ਮਨ ਤਨ ਹੇਵ ਕਹੀਏ ਸੀਤਲ ਭਏ।

ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ ॥

ਇਹ ਜੀਵ ਰੂਪੀ ਇਸਤ੍ਰੀ ਪ੍ਰਮਾਦਨ ਧੰਧਿਆਂ ਮੈ ਬੰਧੀ ਅੰਧੀ ਹੋ ਰਹੀ ਹੈ ਇਸਕੋ ਨਹੀਂ ਸੁਝਤਾ ਬਧਕਿ ਕਹੀਏ ਹਿੰਸਕ ਕਰਮ ਕਮਾਵੇ ਹੈ।

ਸਤਿਗੁਰ ਮਿਲੈ ਤ ਸੂਝਸਿ ਬੂਝਸਿ ਸਚੁ ਮਨਿ ਗਿਆਨ ਸਮਾਵੈ ॥

ਸਤਿਗੁਰ ਦੇਵ ਜੀ ਮਿਲਨ ਤਾਂ ਉਨ੍ਹਾਂ ਪਾਸੋਂ ਬੂਝੇ ਹੈ ਫੇਰ ਸੂਝੈ ਹੈ ਇਸ ਪ੍ਰਕਾਰ ਗਜ਼ਾਨ ਕਰ ਕੇ ਮਨ ਸਚ ਮੈਂ ਸਮਾਇਆ।

ਨਿਰਗੁਣ ਦੇਹ ਸਾਚ ਬਿਨੁ ਕਾਚੀ ॥

ਸਾਚੇ ਨਾਮ ਬਿਨਾ ਇਸ ਨਿਰਗੁਨੀਏ ਕੀ ਦੇਹ ਕਾਚੀ ਕਹੀਏ ਨਿਸਫਲ ਹੈ।

ਨਾਨਕ ਸੋ ਪ੍ਰਭੁ ਪ੍ਰਭੁ ਦਿਖਾਵੈ ਬਿਨੁ ਸਾਚੇ ਜਗੁ ਸੁਪਨਾ ॥ ੨ ॥

ਸਤਿਗੁਰ ਦੇਵ ਜੀ ਕਹੇ ਹੈ ਪ੍ਰਭੂ ਕੌਨ ਗੁਰੂ ਸੋ ਪ੍ਰਭ ਈਸ੍ਵਰ ਕੋ ਦਿਖਾਇ ਦੇਵੇ ਹੈ ਇਹ ਜਨਾਵਤੇ ਹੈ ਬਿਨਾ ਸਚੇ ਇਹ ਜਗਤ ਸ੍ਵਪਨ ਰੂਪ ਹੈ ਸਚਾ ਹੀ ਸਤ ਹੈ ॥ ੨ ॥

ਮਲਾਰ ਮਹਲਾ ੧ ॥

ਚਾਤ੍ਰਿਕ ਮੀਨ ਜਲ ਹੀ ਤੇ ਸੁਖ ਪਾਵਹਿ ਸਾਰਿੰਗ ਸਬਦੁ ਸੁਹਾਈ ॥

ਜੈਸੇ ਚਾਤ੍ਰਿਕ ਔਰ ਮੀਨ ਜਲ ਕਰਕੇ ਹੀ ਸੁਖ ਪਾਵੇ ਹੈ ਔਰ ਸਾਰਿੰਗ ਕਹੀਏ ਹਿਰਨ ਯਾਨੇ ਮ੍ਰਿਗ ਘੰਡੇਹੇੜੇ ਕੇ ਸ਼ਬਦ ਕੀ ਸੁਹਾਈ ਧੁਨੀ ਉਪਰ ਰਾਜ਼ੀ ਰਹੇ ਹੈ ਇਸੀ ਪ੍ਰਕਾਰ ਜਗਜਾਸੂ ਰੂਪੀ ਮੀਨ ਕਾ ਚਿਤ ਰੂਪੀ ਚਾਤ੍ਰਿਕ ਨਾਮ ਜਲ ਕਰਕੇ ਹੀ ਸੁਖ ਪਾਵੇ ਹੈ ਜਗਜਾਸੂ ਕਾ ਮਨ ਰੂਪੀ ਹਰਨ ਗੁਰਾਂ ਕੇ ਸੁਹਾਵੇ ਸ਼ਬਦ ਕੋ ਸੁਨ ਕੇ ਅਨੰਦ ਹੋਵੇ ਹੈ।

ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥

ਅਵਸਥਾ ਰੂਪੀ ਰੈਨ ਮੈਂ ਹੇ ਮੇਰੀ ਮਾਈ ਜਗਜਾਸੂ ਰੂਪੀ ਬਬੀਹਾ ਈਸ੍ਵਰ ਨਾਮ ਕੋ ਬੋਲਤਾ ਭਇਆ।

ਨੀਦ ਗਈ ਹਉਮੈ ਤਨਿ ਥਾਕੀ ॥

ਅਵਿੱਦਿਆ ਰੂਪੀ ਨਿੰਦ੍ਰਾ ਭੀ ਗਈ ਅਤੇ ਹਉਮੈ ਭੀ ਤਨ ਵਿਚੋਂ ਥਾਕੀ।

ਰੁਖੀ ਬਿਰਖੀਂ ਊਡਉ ਭੂਖਾ ਪੀਵਾ ਨਾਮ ਸੁਭਾਈ ॥

ਰੁੱਖਾਂ ਬ੍ਰਿਖਾਂ ਮੈਂ ਭੁੱਖ ਤ੍ਰਿਖਾ ਕੱਟ ਕੇ ਮੈਂ ਭੇਖ ਬਨਾਕੇ ਊਡੀਨਾ ਪ੍ਰਾਪਤੀ ਭਈ ਸੁਭਾਈ ਨਾਮ ਕੋ ਪਾਨ ਕਰਿਆ ਤਾਂ ਤਰਨਾ ਹੂਆ।

ਲੋਚਨ ਤਾਰ ਲਲਤਾ ਬਿਲਲਾਤੀ ॥ ੩ ॥

ਲੋਚਨਾ ਕੀ ਤਾਰ ਬ੍ਰਿਤੀ ਦਰਸ਼ਨ ਕਰਨੇ ਕੋ ਲੱਗ ਰਹੀ ਹੈ। ਲਲਤਾ ਜਾਂ ਜਿਹਬਾ ਉਸ ਕੇ ਜੱਸ ਕੋ ਬਿਲਲਾਤੀ ਕਹੀਏ ਉਚਾਰ ਰਹੀ ਹੈ ॥ ੩ ॥

## ਮਲਾਰ ਮਹਲਾ ੧ ॥
## ਅਸਟਪਦੀਆ ਘਰੁ ੨ ॥

## ੧ ੴ ਸਤਿਗੁਰਪ੍ਰਸਾਦਿ ॥

### ਅਖਲੀ ਊਂਡੀ ਜਲੁ ਭਰ ਨਾਲਿ ॥ ਡੂਗਰੁ ਊਚਉ ਗੜੁ ਪਾਤਾਲਿ ॥

ਅਖਲੀ ਨਾਮੇ ਏਕ ਪੰਛੀ ਹੋਤਾ ਹੈ ਲਮਢੀਂਗ ਸਮਝੋ ਵੁਹ ਆਪਨੇ ਨਾਲ ਬਹੁਤ ਜਲ ਭਰਕੇ ਉਡਤਾ ਹੈ ਉਸ ਕੀ ਗਰਦਨ ਨੀਚੇ ਕੁੱਥੀ ਹੋਵੇ ਹੈ ਉਸਕੋ ਜਲ ਨਾਲ ਭਰ ਲੇਵੇ ਹੈ ਊਚੇ ਡੂੰਗਰਾਂ ਪਰ ਜਾਕੇ ਬੈਠ ਜਾਵੇ ਹੈ ਔਰ ਕਦੀ ਗੜਿਆਂ ਉਪਰ ਜਾਕੇ ਬੈਠੇ ਹੈ ਜਲ ਪਾਨ ਕਰਦਾ ਰਹੇ ਹੈ ਜਬ ਜਲ ਪੂਰਾ ਹੂਆ ਪੁਨਾਂ ਪਤਾਲ ਮੇਂ ਆਇ ਗਿਰੇ ਹੈ ਇਸੀ ਪਰਕਾਰ ਇਹ ਜੀਵ ਰੂਪੀ ਅਖਲੀ ਪੰਛੀ ਹੈ ਇਹ ਸਕਾਮ ਕਰਮਾਂ ਰੂਪੀ ਜਲ ਅੰਤਸ਼ ਕਰਨ ਰੂਪੀ ਕੁਥੀ ਦੇ ਨਾਲ ਭਰਕੇ ਉਡਿਆ ਕਹਾਂ ਗਇਆ ਉਚੇ ਡੂੰਗਰ ਕੌਨ ਸੁਰਗ ਲੋਕ ਮੈਂ ਗਇਆ ਗੜਾ ਕੌਨ ਬ੍ਰਹਮ ਲੋਕ ਤਿਸ ਮੈਂ ਗਇਆ ਜਬ ਪੁੰਨਜ ਖੀਨ ਭਏ ਤਬ ਪੁਨਾ ਪਤਾਲ ਕਹੀਏ ਨਰਕ ਮੇਂ ਪ੍ਰਾਪਤ ਭਇਆ।

### ਸਾਗਰੁ ਸੀਤਲੁ ਗੁਰਸਬਦ ਬੀਚਾਰ ॥

ਜੋ ਗੁਰਸ਼ਬਦ ਕੋ ਵਿਚਾਰੇ ਹੈ ਵੋਹੁ ਸੰਸਾਰ ਸਾਗਰ ਮੇਂ ਸੀਤਲ ਹੂਆ ਹੈ ਵਾ ਸਾਗਰ ਕਹੀਏ ਜਲ ਵਤ ਸੀਤਲ ਭਇਆ ਹੈ।

### ਮਾਰਗੁ ਮੁਕਤਾ ਹਉਮੈ ਮਾਰਿ ॥

ਜਿਸਨੇ ਹਉਮੈ ਮਾਰੀ ਹੈ ਤਿਸਕੋ ਮੁਕਤਾ ਖੁੱਲਾ ਮਾਰਗ ਪ੍ਰਾਪਤ ਭਇਆ ਹੈ ਗਜਾਨ ਭਗਤੀ ਆਦਕ ਵਾ ਆਪੋ ਆਪਨੇ ਮਾਰਗ ਅਭਿਮਾਨ ਤੇ ਮੁਕਤਾ ਰਹਿਤ ਹੂਆ ਹੈ ਵਾ ਗਜਾਨ ਮਾਰਗ ਕਰਕੇ ਮੁਕਤ ਹੂਆ ਹੈ।

### ਗੁਰ ਕੈ ਤਕੀਐ ਸਾਚੈ ਤਾਣ ॥

ਗੁਰਾਂ ਕਾ ਸਚਾ ਭਾਵ ਤਕੀਏ ਵਾ ਗੁਰਾਂ ਕਾ ਤਕੀਆ ਆਸਰਾ ਲੈਣੇ ਕਰ ਸਚਾਂ ਭਾਵ ਪ੍ਰਾਪਤ ਭਇਆ।

### ਨਾਮ ਸਮਾਲਸਿ ਰੂੜੀ ਬਾਣਿ ॥

ਨਾਮ ਜੋ ਰੂੜੀ ਕਹੀਏ ਸੁੰਦਰ ਬਾਨੀ ਹੈ ਤਿਸਕੋ ਸਮਾਲ।

### ਥੈਂ ਭਾਵੈ ਦਰਿ ਲਹਸਿ ਪਰਾਣਿ ॥

ਹੇ ਈਸ਼੍ਵਰ ਥੈਂ ਕਹੀਏ ਆਪਕੋ ਜੇਕਰ ਇਹ ਜੀਵ ਭਾਇ ਜਾਵੇ ਤਾਂ ਤੇਰੇ ਕੋ ਦਰ ਕਹੀਏ ਅੰਦਰ ਹੀ ਪਰਾਣਿ ਪਛਾਨ ਲੇਵੇ ਹੈ।

### ਊਡਾਂ ਬੈਸਾ ਏਕ ਲਿਵਤਾਰ ॥

ਊਡਨਾਂ ਬੈਸਨਾਂ ਗੁਰਮਖਾਂ ਦਾ ਏਹੀ ਹੈ ਜੋ ਇਕ ਮੈਂ ਤੇਲ ਧਾਰਾਵਤ ਲਿਵ ਲਗਾਵਨੀ ਵਾ ਊਡਾਂ ਵਿਵਹਾਰ ਕਰਨੇ ਮੇਂ ਬੈਸਾ ਕਹੀਏ ਵਿਵਹਾਰ ਤੇ ਰਹਿਤ ਹੋਣਾ ਏਹੀ ਹੈ ਜੋ ਇਕ ਮੈਂ ਲਿਵ ਲਗਾਵਨੀ ਹੈ ਤਾਰ ਇਕ ਰਸ।

**ਨਾ ਜਲੁ ਡੂੰਗਰ ਨ ਊਚੀ ਧਾਰਿ ॥**

ਉਸ ਗੁਰਮਖ ਨੂੰ ਨਾ ਤਾਂ ਜਲ ਵੈਤਰਨੀ ਨਦੀ ਹੈ ਔਰ ਨ ਉਚੀ ਧਾਰਾ ਵਾਲੇ ਡੂੰਗਰ ਹੈਂ ਵਾ ਉਨ੍ਹਾਂ ਨੇ ਜਲ ਕਹੀਏ ਸਕਾਮ ਕਰਮ ਕੀਏ ਨਹੀਂ ਇਸਤੇ ਨਾ ਉਨਕੋ ਡੂੰਗਰ ਸਵਰਗ ਦੀ ਇਛਿਆ ਹੈ ਔਰ ਨਾ ਉਚੀ ਧਾਰ ਬ੍ਰਹਮਲੋਕ ਦੀ ਇਛਿਆ ਹੈ। ਕਿਉਂ ਨਹੀਂ ਇਛਿਆ ? ਅੱਗੇ ਕਹੇ ਹੈਂ:-

**ਨਿਜ ਘਰਿ ਵਾਸਾ ਤਹ ਮਗੁ ਨ ਚਾਲਣ ਹਾਰ ॥**

ਉਨਕਾ ਨਿਜ ਘਰ ਮੈਂ ਵਾਸਾ ਹੂਆ ਹੈ ਇਸ ਤੇ ਤਿਨਕਾ ਜਮ ਮਗ ਮੈਂ ਨਹੀਂ ਚਲਨਾ ਹੋਤਾ।

**ਜਿਤੁ ਘਰਿ ਬਸਹਿ ਤੂਹੈ ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ ॥**

ਜਿਸ ਸਤ ਸੰਗਤ ਰੂਪੀ ਘਰ ਮੈਂ ਤੂੰ ਵਸਦਾ ਹੈਂ ਸੋ ਉਸਕੀ ਬਿਧ ਤੂੰ ਹੀ ਜਾਨਤਾ ਹੈਂ ਹਮਾਰੇ ਕੋ ਤਾਂ ਆਪ ਤੇ ਬਿਨਾਂ ਬੀਜਉ ਕਹੀਏ ਦੂਜਾ ਮਹਲ ਨਹੀਂ ਜਾਪਤਾ।

**ਸਭ ਜਗੁ ਦਬਿਆ ਛਾਪੈ ॥**

ਇਹ ਸਭ ਜਗਤ ਮਾਇਆ ਰੂਪੀ ਛਾਪੇ ਕਾ ਦੱਬਿਆ ਹੂਆ ਹੈ।

**ਪਲ ਪੰਕਜ ਮਹਿ ਨਾਮੁ ਛਡਾਏ ॥**

ਪੰਕਜ ਕਹੀਏ ਨੇਤ੍ਰਾਂ ਕੇ ਪਲ ਕਹੀਏ ਫਰਕਣੇ ਮਾਤ੍ਰ ਮੈਂ ਈਸ਼੍ਵਰ ਨਾਮ ਛੁਡਾਇ ਦੇਵੇ ਹੈ। ਪ੍ਰਸ਼ਨ-ਅਪਨੇ ਆਪ ਜਪਿਆ ਹੂਆ ? ਉਤ੍ਰ:-

**ਜੇ ਗੁਰ ਸਬਦ ਸਿਞਾਪੈ ॥**

ਜੇਕਰ ਗੁਰ ਸ਼ਬਦ ਦਵਾਰਾ ਨਾਮ ਕੋ ਸਿਆਨੇ।

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰਾ ॥**

ਸਾਚੀ ਬਾਣੀ ਨਾਮ ਰੂਪੀ ਮੀਠੀ ਹੈ ਅੰਮ੍ਰਿਤ ਕੀ ਧਾਰਾ ਵਤ।

**ਨਾਮੁ ਭੈ ਭਾਇ ਰਿਦੈ ਵਸਾਹੀ ॥**

ਭੈ ਪੂਰਬ ਨਾਮ ਕਾ ਭਾਇ ਕਹੀਏ ਪ੍ਰੇਮ ਜਿਸ ਨੇ ਰਿਦੇ ਮੈ ਵਸਾਇਆ ਹੈ।

**ਇੰਦੁ ਬਰਸੈ ਧਰਤਿ ਸੁਹਾਵੀ ॥**

ਗੁਰ ਰੂਪੀ ਇੰਦੁ ਮੇਘ ਬਰਸੇ ਤਾਂ ਧਰਤੀ ਸੁਹਾਵੀ ਭਈ।

**ਕਾਲਰਿ ਬੀਜਸ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ ॥**

ਜੈਸੇ ਕਾਲਰ ਮੈਂ ਬੀਜਿਆ ਨਿਸਫਲ ਹੈ ਐਸੀ ਦੁਰਮਤੀਏ ਨਿਗੁਰੇ ਕੀ ਨੀਸਾਨੀ ਹੈ ਯਾਨੇ ਤਿਸਕੇ ਕੰਮ ਕੀਏ ਨਿਸਫਲ ਹੈਂ।

**ਚਹੁਦਿਸ ਹੁਕਮੁ ਵਰਤੈ ਪ੍ਰਭੁ ਤੇਰਾ ਚਹੁਦਿਸਿ ਨਾਮ ਪਤਾਲੰ ॥**

ਚਾਰੇ ਦਿਸ਼ਾ ਮੈਂ ਹੇ ਪ੍ਰਭੂ ਤੇਰਾ ਹੁਕਮ ਵਰਤ ਰਿਹਾ ਹੈ ਔਰ ਚਾਰੇ ਦਿਸ਼ਾ ਮੈਂ ਤੇਰੇ ਨਾਮ ਕਾ ਪਤਾਲੰ ਕਹੀਏ ਪਰਤਾਪ ਹੋ ਰਹਾ ਹੈ ਵਾ ਦੁਤੀ ਚਾਰ ਤੇ ਚਾਰ ਅੱਠ ਪਤਾਲ ਵਿਚ ਹੈ ਇਹ ਨੌ ਇਕ ਅਧਜਾਹਾਰ ਕਰਨਾ ਇਨ ਦਸੋ ਦਿਸ਼ਾ ਮੈਂ ਹੇ ਪ੍ਰਭੂ ਨਾਮ ਕਹੀਏ ਪ੍ਰਸਿਧ ਹੀ ਤੇਰਾ ਹੁਕਮ ਵਰਤ ਰਹਾ ਹੈ।

ਕਰਮਿ ਮਿਲੈ ਬੈਆਲਿ ॥

ਪੂਰਬਲੇ ਕਰਮਾਂ ਕਰਕੇ ਗਯਾਨ ਰੂਪੀ ਬੈਆਲਿ ਕਹੀਏ ਦਿਨ ਮਿਲਦਾ ਹੈ ਵਾ ਅੱਗੇ ਪਿਛੇ ਅੱਖਰ—ਅਬੈਆਲਿ ਕਹੀਏ ਅਬਨਾਸੀ ਅੱਲਾ ਕਰਮਾਂ ਸੇ ਮਿਲਦਾ ਹੈ।

ਮਲਾਰ ਮਹਲਾ ੧ ॥

ਮਰਣ ਮੁਕਤਿ ਗਤਿ ਸਾਰ ਨ ਜਾਨੈ ॥

ਜੀਵਤ ਭਾਵ ਤੇ ਮਰਨੇ ਕੀ ਔਰ ਮੁਕਤੀ ਕੀ ਗਤ ਕਹੀਏ ਪ੍ਰਾਪਤੀ ਦੀ ਸਾਰ ਕੋ ਨਹੀਂ ਜਾਨਤੀ।

ਕੰਠੇ ਬੈਠੀ ਗੁਰ ਸਬਦਿ ਪਛਾਣੈ ॥

ਗੁਰਾਂ ਕਾ ਸ਼ਬਦ ਪਛਾਨਨੇ ਤੇ ਇਹ ਕੰਠੇ ਕਹੀਏ ਕਿਨਾਰੇ ਬੈਠੀ ਹੈ ਇਸ ਤੇ ਪੂਰਬ ਬਾਤ ਨਹੀਂ ਹੋਤੀ।

ਤੂ ਕੈਸੇ ਆੜਿ ਫਾਥੀ ਜਾਲਿ ॥

ਆੜਿ ਨਾਮੇ ਭੀ ਇਕ ਪੰਛੀ ਹੋਵੇ ਹੈ ਵੋਹੁ ਧਾਨ ਖਾਵੇ ਹੈ ਜਬ ਬਹੁਤੇ ਧਾਨ ਖਾ ਜਾਤਾ ਹੈ ਉਡਿਆ ਨਹੀਂ ਜਾਤਾ ਉਪਰ ਆਕੇ ਪਕੜ ਲੇਵੇ ਹੈਂ। ਇਸੀ ਪ੍ਰਕਾਰ ਹੇ ਜੀਵ ਰੂਪੀ ਆੜ ਪੰਛੀ! ਤੂੰ ਬੱਕਰੇ ਛੱਤਰੇ ਆਦਿਕਾਂ ਕੋ ਖਾਕੇ ਕਿਉਂ ਜਮਜਾਲ ਮੈਂ ਫਸ ਗਯਾ ?

ਏਕ ਜੀਅ ਕੈ ਜੀਆ ਖਾਹੀ ॥

ਤੂੰ ਇਕ ਆਪਣੇ ਜੀ ਦੇ ਪਾਲਨੇ ਲੀਏ ਕੈ ਕਹੀਏ ਕਿਤਨੇ ਹੀ ਜੀਵਾਂ ਕੋ ਖਾਂਦੀ ਹੈਂ।

ਜਲਿ ਤਰਤੀ ਬੂਡੀ ਜਲ ਮਾਹੀ ॥

ਜੈਸੇ ਓਹੁ ਆੜ ਪੰਛੀ ਜਲ ਮੈਂ ਤਰਦਾ ਹੈ ਜਲ ਮਾਹੀ ਹੀ ਬੂਡ ਜਾਵੇ ਹੈ ਇਸੀ ਪ੍ਰਕਾਰ ਹੇ ਜੀਵ! ਤੂੰ ਪਦਾਰਥਾਂ ਰੂਪੀ ਜਲ ਮੈਂ ਤਰਦਾ ਹੈਂ ਇਸ ਵਿਚ ਹੀ ਡੁਬਕੇ ਮਰ ਜਾਤਾ ਹੈਂ।

ਸਰਬ ਜੀਅ ਕੀਏ ਪ੍ਰਤਪਾਨੀ ॥

ਸਰਬ ਜੀਵ ਤੈਨੇ ਪ੍ਰਤ ਪਾਨੀ ਕਹੀਏ ਦਾਸ ਬਨਾਵਨੇ ਕੀਏ।

ਉਡਿ ਨ ਸਾਕੈ ਪੰਖ ਪਸਾਰੀ ॥

ਰਿੱਧੀਆਂ ਸਿੱਧੀਆਂ ਰੂਪੀ ਪੰਖਾਂ ਕੋ ਪਸਾਰ ਕੇ ਵਾ ਇੰਦ੍ਰਿਆਂ ਰੂਪੀ ਪੰਖਾਂ ਕੋ ਪਸਾਰ ਕੇ ਉਡ ਨਹੀਂ ਸਕਤੀ।

ਰਸਿ ਚੂਗਹਿ ਮਨਮੁਖਿ ਗਾਵਾਰਿ ॥

ਇਹ ਮਨਮੁਖ ਗਵਾਰ ਵਿਸ਼ੇ ਰਸਾਂ ਕੋ ਚੂਗਤੇ ਹੈਂ।

ਫਾਂਥੀ ਛੂਟਹਿ ਗੁਣ ਗਿਆਨ ਵੀਚਾਰ ॥

ਗੁਰਾਂ ਦੁਆਰੇ ਗਯਾਨ ਗੁਨ ਕੋ ਵਿਚਾਰਨੇ ਤੇ ਤੂੰ ਫਾਥੀ ਛੂਟੇਂਗੀ।

## ਮਲਾਰ ਮਹਲਾ ੩ ॥

ੴ ਸਤਿਗੁਰਪ੍ਰਸਾਦਿ ॥

**ਗੁਰ ਪ੍ਰਸਾਦੀ ਸਿਵ ਘਰਿ ਜੰਮੈ ॥**

ਗੁਰਾਂ ਕੀ ਪ੍ਰਸਾਦੀ ਕ੍ਰਿਪਾ ਕਰਕੇ ਸ਼ਿਵ ਕਲਜਾਨ ਸਰੂਪ ਜੋ ਈਸ਼੍ਵਰ ਤਿਸ ਘਰ ਮੈਂ ਇਹ ਜੀਵ ਜੰਮੈ ਕਿਆ ਇਸਥਤ ਹੋਤਾ ਹੈ ਵਾ ਸ਼ਿਵ ਕਲਜਾਨ ਰੂਪ ਇਸਕੇ ਘਰ ਮੈਂ ਜੰਮੈ ਕਿਆ ਪ੍ਰਗਟ ਹੋਵੇ ਹੈ ।

**ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਵੀਚਾਰ ॥**

ਇਹ ਜਗਤ ਬੇਦ ਬਾਨੀ ਕੇ ਪੜ੍ਹਨੇ ਮੈਂ ਵਰਤ ਰਹਾ ਹੈ ਵਾ ਬੇਦ ਬਾਨੀ ਕਾ ਹੁਕਮ ਜਗਤ ਮੈਂ ਵਰਤ ਰਹਾ ਹੈ ਬੇਦ ਬਾਨੀ ਤ੍ਰੈ ਗੁਨਾਂ ਕਾ ਵੀਚਾਰ ਕਰੇ ਹੈ ।

**ਵਾਹੁ ਵਾਹੁ ਬਾਣੀ ਸਤਿ ਹੈ ॥**

ਵਾਹਿਗੁਰੂ ਵਾਹਿਗੁਰੂ ਇਹ ਬਾਨੀ ਸਤ ਹੈ ਵਾ ਸਤ ਸਰੂਪ ਕੀ ਪ੍ਰਾਪਤੀ ਕਰਨੇਹਾਰ ਹੈ ।

**ਸਾਚਾ ਸਾਹਿਬੁ ਮਾਹਰੋ ॥**

ਸੱਚਾ ਸਾਹਿਬ ਸਾਰੇ ਮਾਹਰੋ ਕਹੀਏ ਪ੍ਰਗਟ ਹੈ ਵਾ ਮਾਹ ਕਹੀਏ ਚੰਦਰਮਾਂ ਵਤ ਉਸਕਾ ਰੋ ਕਹੀਏ ਮੁਖ ਹੈ ।

**ਹਰਿ ਕੈ ਨਾਇ ਸਦਾ ਹਰਿਆਵਲੀ ਫਿਰਿ ਸੁਕੈ ਨਾ ਕੁਮਲਾਇ ॥**

ਹਰੀ ਕੇ ਨਾਮ ਕਰਕੇ ਰਿਦੇ ਮੈਂ ਸਦਾ ਹੀ ਸ਼ੁਭ ਗੁਨਾਂ ਕੀ ਹਰੀਆਵਲੀ ਹੂਈ ਓਹੁ ਹਰੀਆਵਲੀ ਨਾ ਕੁਮਲਾਵਤੀ ਹੈ ਨ ਸੂਕਤੀ ਹੈ ਯਾਨੇ ਪ੍ਰਿਥਮ ਖੇਤੀ ਕੁਮਲਾਵੇ ਹੈ ਪਿਛੋਂ ਸੂਕਤੀ ਹੈ ਇਸੀ ਪਰਕਾਰ ਕੁਮਲਾਵਨੀ ਕਿਆ ਥੋੜੇ ਗੁਨ ਅਭਾਵ ਹੋਨੇ ਸੂਕਨਾ ਕਿਆ ਸਾਰੇ ਗੁਨ ਅਭਾਵ ਹੋਨੇ ।

**ਗਿਆਨ ਮਤੀ ਕਮਲ ਪਰਗਾਸੁ ॥**

ਗਜਾਨ ਵਾਲੀ ਮਤ ਕਰਕੇ ਰਿਦਾ ਕਵਲ ਪ੍ਰਗਾਸਿਆ ।

## ਰਾਗੁ ਮਲਾਰ ਛੰਤ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

**ਪ੍ਰੀਤਮ ਪ੍ਰੇਮ ਭਗਤਿ ਕੇ ਦਾਤੇ ॥**

ਪ੍ਰੀਤਮ ਜੋ ਗੁਰੂ ਸੋ ਪ੍ਰੇਮਾ ਭਗਤੀ ਕੇ ਦਾਤੇ ਹੈਂ ।

## ਵਾਰ ਮਲਾਰ ਕੀ ਮਹਲਾ ੧ ॥ ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ ॥

ੴ ਸਤਿਗੁਰਪ੍ਰਸਾਦਿ ॥

ਅਬ ਸਤਿਗੁਰ ਅਰਜਨ ਦੇਵ ਜੀ ਮਲਾਰ ਰਾਗ ਮੈਂ ਵਾਰ ਨਿਰੂਪਨ ਕਰਤੇ ਹੈਂ ਵਾਰ ਨਾਮ ਹੈ ਪਉੜੀਆਂ ਕਾ ਪਉੜੀਆਂ ਨਿਯਮ ਸੇ ਪਹਲ ਪਾਤਸ਼ਾਹਾਂ ਕੀਆਂ ਅਉਣਗੀਆਂ ਔਰ ਸਲੋਕ ਮਿਸਰਤ ਆਵਣਗੇ (ਰਾਣੇ ਕੈਲਾਸ ਤਥਾ

ਮਾਲਦੇ ਕੀ ਧੁਨਿ) ਇਤਨੀ ਪੰਗਤੀ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਮੀਰੀ ਪੀਰੀ ਕੇ ਧਾਰਨ ਹਾਰ ਦੁਸ਼ਟਾਂ ਕਾ ਨਾਸ਼ ਕਰਤਾ ਤਿਨਕੇ ਮੁਖਾਰ ਬਿੰਦ ਕੀ ਹੈ ਇਹ ਢਾਢੀਆਂ ਕੋ ਹੁਕਮ ਦੇਵੇਂ ਹੈ (ਯਥਾ ਮਾਲ ਦੇਵ ਔਰ ਕੈਲਾਸ਼ ਦੇਵਇਹ ਦੋਨੋ ਸਕੇ ਭ੍ਰਾਤਾ ਹੂਏ ਹੈਂ ਰਜਪੂਤ ਰਾਣੇ ਇਨਕੀ ਸੰਗਿਆ ਹੈ ਇਨ ਕਾ ਪਿਤਾ ਗੁਜ਼ਰ ਗਿਆ ਪਿੱਛੋਂ ਥੇ। ਜੋਜੈਦਾਤ ਰਾਜ ਭਾਗ ਥਾ ਸੋ ਸਭ ਕੈਲਾਸ਼ ਰਾਇ ਨੇ ਅਪਨੇ ਅਧੀਨ ਕਰ ਲਿਆ ਮਾਲਦੇਵ ਨੇ ਕਹਾ ਮੇਰੇ ਕੋ ਭੀ ਦੇਣਾ ਚਾਹੀਏ ਪਰੰਤੂ ਦੀਆ ਨਹੀਂ ਪੁਨਾ ਮਾਲਦੇ ਨੇ ਕੈਲਾਸ਼ ਕੋ ਜੁੱਧ ਕਰਕੇ ਪਕੜ ਲੀਆ ਇਕ ਬਰਸ ਭਰ ਕੈਦ ਕੀਤੀ ਰਖਿਆ ਪੁਨਾ ਕੈਦ ਵਿਚੋਂ ਨਿਕਾਲ ਕੇ ਮਾਲਦੇ ਨੇ ਅੱਧਾ ਧਨ ਆਪ ਰਖ ਲੀਆ ਅੱਧਾ ਉਸ ਕੈਲਾਸ਼ ਕੋ ਦੀਆ ਕਹਾ ਧਰਮ ਮੈਂ ਵਰਤ ਕੁ ਨਿਆਉਂ ਨ ਕਰੀਂ ਤਿਸ ਨੇ ਕਹਾ ਸਤ ਬਚਨ ਤਿਨਕੀ ਵਾਰ ਬਨਾਕੇ ਢਾਢੀਆਂ ਨੇ ਅਕਾਲ ਬੁੰਗੇ ਸਾਹਿਬ ਆਕੇ ਗੌਨ ਕੀਤੀ ਸ੍ਰੀ ਹਰਗੋਬਿੰਦ ਸਾਹਿਬ ਜੀ ਕੋ ਪਸਿੰਦ ਆਈ ਮਲ੍ਹਾਰ ਕੀ ਵਾਰ ਮੈਂ ਰਖਾਈ ਤਿਨਕੀ ਪਉੜੀ ਏਹ ਹੈ—
"ਧਰਮ ਘੋੜਾ ਪਰਬਤ ਕੈਲਾਸ਼ ਸਰ ਤਨ ਅੰਦਰ ॥ ਨੌਂ ਸੈ ਨਦੀ ਨੜਿੱਨਵੇਂ ਰਾਣੇ ਜਲ ਕੰਬਰ ॥ ਢੁਕਾ ਰਾਏ ਅਮੀਰ ਦੇਵ ਕਰ ਮੇਘ ਅਡੰਬਰ ॥ ਆੜਤ ਖੰਡਾ ਵਾਹਿਆ ਕੈਲਾਸੇ ਅੰਦਰ ॥ ਬਿਜਲੀ ਜਿਉਂ ਝਿਲਕਾਈਆਂ ਤੇਗਾਂ ਵਿਚ ਅੰਬਰ ॥ ਮਾਲਦੇਵ ਕੈਲਾਸ਼ ਨੂੰ ਬੰਨਿਆਂ ਕਰ ਸੰਬਰ ॥ ਫਿਰ ਆਧਾ ਧਨ ਮਾਲਦੇ ਛੱਡਿਆ ਗੜ ਅੰਦਰ ॥ ਮਾਲਦੇਵ ਜਸ ਖੱਟਿਆ ਵਾਂਗ ਸ਼ਾਹਿ ਸਿਕੰਦਰ ॥ ੧ ॥" ਇਹ ਆਠ ਤੁਕੀ ਪਉੜੀ ਹੈ ਗੁਰੂ ਜੀ ਨੇ ਇਸਕੇ ਨਾਲ ਅੱਠ ਤੁਕੀ ਪਉੜੀ ਮੇਲੀ ਯਥਾ-(ਆਪੀਨੈ ਆਪੁ ਸਾਜਿਆ ਆਪਿ ਪਛਾਣਿਆ) ਰਹੋ ਵਿਚਾਰ।

## ਸਲੋਕ ਮਹਲਾ ੩ ॥

### ਗੁਰ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥

ਗੁਰਾਂ ਨਾਲ ਮਿਲਨੇ ਤੇ ਮਨ ਮੈ ਰਹਸੀਐ ਕਹੀਏ ਆਨੰਦ ਹੋਵੇ ਹੈ ਕੈਸਾ ਜੈਸੇ ਮੇਘ ਦੇ ਵੁਠੈ ਕਹੀਏ ਬਰਸਨੇ ਤੇ ਧਰਨੀ ਕੋ ਸ਼ਿੰਗਾਰ ਹੋਵੇ ਹੈ ਯਾਨੇ ਧਰਨੀ ਆਨੰਦ ਹੋਵੇ ਹੈ ਵਾ ਉਹ ਵੀ ਸਭ ਕੋ ਚੰਗੀ ਲੱਗੇ ਹੈ ਵਾ ਬੁਧੀ ਰੂਪੀ ਧਰਨੀ ਕੋ ਜਪ ਤਪ ਆਦਕਾਂ ਦਾ ਸ਼ਿੰਗਾਰ ਹੋਵੇ ਹੈ।

### ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥

ਜੈਸੇ ਬਾਰਸ਼ ਪੈਣੇ ਕਰਕੇ ਸਭ ਧਰਨੀ ਹਰਿਆਵਲੀ ਦਿਸੇ ਹੈ ਸਰ ਸਰੋਵਰ ਭੀ ਭਰੇ ਔਰ ਤਾਲ ਭੀ ਸੁਭਰ ਕਹੀਏ ਲਵਾ ਲਵ ਹੋ ਜਾਤੇ ਹੈਂ ਸਰ ਉਸਕਾ ਨਾਮ ਹੈ ਜੋ ਈਸ਼੍ਵਰ ਰਚਤ ਹੋਵੇ ਹੈ ਤਾਲ ਉਸਕਾ ਨਾਮ ਹੈ ਜੋ ਜੀਵਾਂ ਕਾ ਬਨਾਇਆ ਹੋਵੇ। ਅੰਤਰੀਵ ਸਭ ਬੁਧੀ ਰੂਪੀ ਧਰਨੀ ਯਾਨੇ ਚਤੁਸ਼ਟੇ ਅੰਤਸ਼ਕਰਨ ਹੀ ਸੁਭ ਗੁਨਾਂ ਸੇ ਹਰੀਆਵਲੇ ਦਿਸਦੇ ਹੈਂ ਸਰ ਕਹੀਏ ਉਤਮ ਜਗਯਾਸੂ ਭੀ ਨਾਮ ਜਲ ਕਰਕੇ ਭਰੇ ਔਰ ਤਲਾ ਵਤ ਮਧਮ ਜਗਯਾਸੂ ਭੀ ਨਾਮ ਜਲ ਕਰਕੇ ਲਵਾ ਲਵ ਹੂਏ।

### ਅੰਦਰ ਰਚੈ ਸਚ ਰੰਗ ਜਿਉ ਮਜੀਠੈ ਲਾਲ ॥

ਜਿਸਕਾ ਅੰਦਰ ਯਾਨੇ ਅੰਤਸ਼ਕਰਨ ਸਚੇ ਕੇ ਰੰਗ ਪ੍ਰੇਮ ਮੈਂ ਰਚਿਆ ਹੈ ਉਸਕੋ ਐਸਾ ਭਗਤੀ ਰੂਪੀ ਰੰਗ ਚੜ੍ਹਾ ਹੈ ਜੈਸੇ ਮਜੀਠਾ ਹੋਵੇ ਹੈ।

### ਏਨੀ ਅਖੀਂ ਨਦਰਿ ਨ ਆਵੈ ॥

ਇਨ੍ਹੋਂ ਪਰਤਖ ਨੇਤ੍ਰੋਂ ਕਰਕੇ ਓਹ ਈਸ਼ਵਰ ਨਦਰ ਨਹੀਂ ਆਵਤਾ।

## ਮੂਲੁ ਰਹੈ ਗੁਰ ਸੇਵਿਐ ਗੁਰ ਪਉੜੀ ਬੋਹਿਥੁ ।

ਗੁਰਾਂ ਕੇ ਸੇਵਨ ਤੇ ਮੂਲ ਸ੍ਵਾਸ ਰਹਿ ਆਵਤੇ ਹੈਂ ਨਿਸਫਲ ਨਹੀਂ ਜਾਤੇ ਵਾ ਮੂਲ ਕਹੀਏ ਅਧਿਸ਼ਟਾਨ ਮੈਂ ਰਹਿਤਾ ਹੈ। ਕਿਉਂਕਰ ? ਗੁਰਾਂ ਪਾਸ ਚਤੁਰਥ ਭੂਮਕਾ ਰੂਪੀ ਪਉੜੀ ਹੈ ਨਾਮ ਰੂਪੀ ਬੋਹਿਥ ਹੈ ।

## ਨਾਨਕ ਲਗੀ ਤਤ ਲੈ ਤੂੰ ਸਚਾ ਮਨਿ ਸਚੁ ॥

ਹਮਾਰੀ ਲੈ ਕਹੀਏ ਬਿਰਤੀ ਤਤਰੂਪ ਮੈ ਲਗੀ ਹੈ ਹੇ ਪੁਰਸ਼ਾ ! ਤੂੰ ਸਚੇ ਕੋ ਸਚ ਨਿਸਚੇ ਕਰਕੇ ਮਨ ਕਰਕੇ ਵਾ ਸਚ ਕੋ ਮੰਨ ਤਾਂ ਤੂੰ ਸੱਚਾ ਹੋਵੇਂਗਾ ।

## ਮਹਲਾ ੧ ॥

## ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥

ਹੇਕੋ ਪਾਧਰ ਹੈ ਪ੍ਰੇਮ ਰੂਪੀ ਵਾ ਨਾਮ ਰੂਪੀ ਹੇਕ ਦਰ ਹੈ ਗਯਾਨ ਰੂਪੀ ਔਰ ਗੁਰਾਂ ਪਾਸ ਪਉੜੀ ਹੈ ਭਗਤੀ ਰੂਪੀ ਵ ਚਤੁਰਥ ਭੂਮਕਾ ਰੂਪੀ ਨਿਜ ਧਾਨ ਕੀ ਪ੍ਰਾਪਤੀ ਕਰਨੇ ਹਾਰ ।

## ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥

ਅੰਬਰ ਔਰ ਧਰਤੀ ਇਹ ਦੋਨੋਂ ਪ੍ਰਿਥਮ ਇਕਤ੍ਰ ਥੇ ਇਨ ਕੋ ਵਿਛੋੜ ਕੇ ਅੰਬਰ ਕੋ ਚੰਦੋਆ ਤਾਨ ਦੀਆ ਧਰਤੀ ਕੋ ਗਲੀਚਾ ਵਿਛਾਇਆ ।

## ਵਿਣੁ ਥੰਮਾ ਗਗਨੁ ਰਹਾਇ ਸਬਦੁ ਨੀਸਾਣਿਆ ॥

ਉਸ ਈਸ਼੍ਵਰ ਨੇ ਪ੍ਰਤੱਖ ਥੰਮ੍ਹਾਂ ਤੇ ਬਿਨਾ ਹੀ ਗਗਨ ਕੋ ਰਖਿਆ ਹੈ ਇਹ ਹਮਾਰਾ ਸ਼ਬਦ ਕਿਆ ਵਾਕ ਨੀਸਾਣਿਆ ਪ੍ਰਗਟ ਹੈ ਵਾ ਸ਼ਬਦ ਕਿਆ ਬੇਦ ਇਸ ਬਾਤ ਕੋ ਨੀਸਾਣ ਪ੍ਰਗਟ ਕਰੇ ਹੈਂ। ਪ੍ਰਸ਼ਨ– ਜਿਸ ਈਸ਼੍ਵਰ ਨੇ ਗਗਨ ਕੋ ਬਿਨ ਥੰਮ੍ਹਾਂ ਰਖਿਆ ਹੈ ਓਹ ਕਿੱਥੇ ਰਹੇ ਹੈ ? ਉਤ੍ਰ–ਓਹੁ ਸ਼ਬਦ ਕਿਆ ਬ੍ਰਹਮ ਨੀਸਾਣਿਆ ਕਹੀਏ ਪ੍ਰਗਟ ਹੋ ਰਹਾ ਹੈ ਸਾਰੇ ।

## ਕੀਏ ਰਾਤਿ ਦਿਨੰਤ ਚੋਜ ਵਿਡਾਣਿਆ ॥

ਫੇਰ ਰਾਤ੍ਰ ਔਰ ਦਿਨ ਕੀਏ ਪੁਨਾ ਇਨਕੇ ਅੰਤ ਕੀਏ ਜੇਕਰ ਦਿਨ ਹੀ ਰਖਦਾ ਫੇਰ ਭੀ ਠੀਕ ਨਹੀਂ ਸੀ ਔਰ ਜੇਕਰ ਰਾਤ੍ਰ ਹੀ ਰਖਤਾ ਫੇਰ ਭੀ ਠੀਕ ਨਹੀਂ ਥਾ ਇਸ ਤੇ ਇਨ ਕੇ ਅੰਤ ਕੀਏ ਐਸੇ ਵਿਡਾਣਿਆ ਅਸਚਰਜ ਚੋਜ ਕੌਤਕ ਕੀਏ ਹੈਂ ।

## ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ ॥

ਤੀਰਥ ਬਨਾਏ ਧਰਮ ਬਨਾਏ ਵੀਚਾਰ ਨਾਨਾ ਪ੍ਰਕਾਰ ਕੇ ਬਨਾਏ ਪੁਰਬ ਬਨਾਏ ਨਾਵਨੇ ਲੀਏ ।

## ਸਚੇ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥ ੧ ॥

ਜਿਸਕਾ ਸਚੇ ਤਖਤ ਸਰੂਪ ਮੈਂ ਨਿਵਾਸ ਹੂਆ ਹੈ ਓਹ ਇਸਥਿਤ ਹੈ ਹੋਰ ਆਵਨੇ ਜਾਨੇ ਵਾਲਾ ਹੈ ॥ ੧ ॥

**ਮਹਲਾ ੧ ਸਲੋਕ ॥**

**ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥**
**ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨਿ ਹੋਇ ॥ ੧ ॥**

**ਮਹਲਾ ੧ ॥**

**ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥**
**ਗਾਈ ਪੁਤਾਂ ਨਿਰਧਨਾਂ ਪੰਥੀ ਚਾਕਰ ਹੋਇ ॥ ੨ ॥**

ਦ੍ਰਿਸ੍ਰਾਂਤ—ਸਤਿਗੁਰ ਦੇਵ ਜੀ ਕਹੇ ਹੈਂ ਜੇਕਰ ਸਾਵਨ ਬਰਸੇ ਤਾਂ ਚਾਰ ਕੋ ਓਮਾਹਾ ਉਤਸ਼ਾਹਾ ਹੋਤਾ ਹੈ ਕਿਨ ਕਿਨ ਕੋ ਇਕ ਤਾਂ ਨਾਗਾਂ ਕੋ, ਦੁਤੀ ਮ੍ਰਿਗਾਂ ਕੋ, ਤ੍ਰਿਤੀ ਮੱਛੀਆਂ ਕੋ, ਚਤੁਰਥ ਜੋ ਰਸੀਏ ਵਿਸ਼ਈ ਹੈਂ ਜਿਨ ਕੇ ਘਰ ਮੈਂ ਧਨ ਹੋਵੇ ਹੈ ਵਾ ਧਨ ਕਹੀਏ ਇਸਤ੍ਰੀ ਹੋਤੀ ਹੈ ॥੧॥ ਸਤਿਗੁਰੂ ਦੇਵ ਜੀ ਕਹੇ ਹੈਂ ਜੇਕਰ ਸਾਵਨ ਬਰਸੇ ਤਾਂ ਚਾਰ ਕੋ ਸੁਖ ਨਾਲੋਂ ਵਿਛੋੜਾ ਹੋਤਾ ਹੈ ਵਾ ਵਿਛੋੜਾ ਨਾਮ ਹੀ ਦੁਖ ਕਾ ਹੈ ਯਾਨੇ ਦੁਖ ਹੋਤਾ ਹੈ ਕਿਨ ਕਿਨ ਕੋ ਇਕ ਤਾਂ ਗਾਈਆਂ ਕੇ ਪੁੱਤਾਂ ਬੈਲਾਂ ਕੋ ਹਲ ਜੋਤਦੇ ਹੈਂ, ਦੁਤੀ ਨਿਰਧਨਾਂ ਜੀਵਾਂ ਕੋ ਜਿਨ ਕੇ ਘਰ ਮੈਂ ਖਾਨੇ ਕੋ ਦਾਨਾ ਨਹੀਂ ਹੋਤਾ, ਤ੍ਰਿਤੀ ਪੰਥੀਆਂ ਰਾਹੀਆਂ ਕੋ ਚਤੁਰਥ ਚਾਕਰਾਂ ਕੋ ਬਾਰਸ਼ ਮੇਂ ਕੰਮ ਕਰਨਾ ਲਗੇ ਹੈ। ਵਾ ਅੰਤ੍ਰੀਵ ਮਨੁੱਖਾ ਦੇਹ ਰੂਪੀ ਸਾਵਨ ਵਿਖੇ ਜੇਕਰ ਗੁਰੂ ਰੂਪੀ ਬੱਦਲ ਉਪਦੇਸ਼ ਰੂਪੀ ਬਾਰਸ਼ ਕਰਨ ਤਾਂ ਚਾਰ ਕੋ ਉਤਸ਼ਾਹਾ ਹੋਵੇ ਹੈ ਕਿਨ ਕਿਨ ਕੋ ਨਾਗਾਂ ਕਹੀਏ ਸਮਾਧੀ ਲਗਾਵਨ ਵਾਲਿਆਂ ਕੋ, ਮ੍ਰਿਗਾਂ ਕਹੀਏ ਬਾਨ ਪਰੱਸਤੀਆਂ ਕੋ, ਮੱਛੀਆਂ ਕਿਆ ਪ੍ਰੇਮੀਆਂ ਕੋ ਅਤੇ ਰਸੀਆਂ ਜੋ ਜਗਜਾਸੂ ਜਿਨ ਕੇ ਘਰ ਮੈਂ ਸੁਭ ਗੁਣਾਂ ਰੂਪੀ ਧਨ ਹੈ ਉਨ ਕੋ ਅਨੰਦ ਹੋਏ। ਮਨੁੱਖਾ ਦੇਹ ਰੂਪੀ ਸਾਵਨ ਵਿਖੇ ਜੇਕਰ ਗੁਰੂ ਰੂਪੀ ਮੇਘ ਬਾਰਸ਼ ਕਰਨ ਤਾਂ ਚਾਰ ਕੋ ਵੇਛੋੜਾ ਕਹੀਏ ਦੁੱਖ ਹੋਤਾ ਹੈ ਕਿਨ ਕਿਨ ਕੋ ਗਊ ਪੁੱਤ੍ਰ ਕੌਨ ਆਲਸੀਆਂ ਕੋ (ਗੁਰਾਂ ਨੇ ਉਪਦੇਸ਼ ਦੇਣਾ ਸੁਬੇ ਉਠ ਕੇ ਇਸ਼ਨਾਨ ਕਰਕੇ ਈਸ਼੍ਵਰ ਚਿੰਤਨ ਕਰੇ ਉਨ ਕੋ ਸੁਨ ਕੇ ਦੁੱਖ ਹੋਣਾ। ਯਥਾ—"ਬਜਰ ਸਿਰ ਪਰਿਆ ॥") ਔਰ ਨਿਰਧਨ ਜੋ ਗੁਣਾਂ ਤੇ ਹੀਨ ਗੁਰਾਂ ਨੇ ਕਹਿਣਾ ਹੈ ਗੁਨ ਗ੍ਰਹਿਣ ਕਰੋ ਉਨ ਕੋ ਦੁੱਖ ਹੋਣਾ, ਪੰਥੀ ਕੌਨ ਪੰਥਾਂ ਕੇ ਅਭਿਮਾਨੀ ਗੁਰਾਂ ਨੇ ਕਹਿਣਾ ਪੰਥ ਅਭਿਮਾਨ ਤਿਆਗੋ ਉਨ ਕੋ ਸੁਨ ਕੇ ਦੁੱਖ ਹੋਣਾ, ਚਾਕਰ ਜੋ ਇਸਤ੍ਰੀ ਪੁੱਤ੍ਰ ਕੇ ਚਾਕ ਹੋ ਰਹੇ ਹੈਂ ਗੁਰਾਂ ਨੇ ਉਪਦੇਸ਼ ਦੇਣਾ ਕਿ ਇਸਤ੍ਰੀ ਪੁੱਤ੍ਰ ਮੋਹ ਤਿਆਗੋ ਉਨ ਕੋ ਦੁੱਖ ਹੋਣਾ ॥੨॥

**ਬੈਠਾ ਤਾੜੀ ਲਾਇ ਕਵਲ ਛਪਾਇਆ ॥**

ਮਹਾਂ ਪਰਲੋ ਮੈਂ ਹੇ ਈਸ਼੍ਵਰ ! ਤੂੰ ਸ੍ਵੈ ਮਹਿਮਾ ਵਿਖੇ ਤਾੜੀ ਲਾਇਕੇ ਬੈਠਾ ਥਾ ਕਵਲ ਜਨ ਜੋ ਬ੍ਰਹਮਾ ਤਿਸ ਕੋ ਛਪਾਇ ਕੇ ਬ੍ਰਹਮ ਨੇ ਵੱਡਾ ਤਾਂ ਕਹਾਇਆ ਪ੍ਰੰਤੂ ਅੰਤ ਉਸ ਕਵਲ ਕਾ ਹੀ ਨਹੀਂ ਪਾਇਆ ਅਠਾਸੀ ਹਜ਼ਾਰ ਜੁਗ ਚਉਕੜੀ ਭ੍ਰਮਤਾ ਰਹਾ।

**ਵਰਨ ਸਬਾਇਆ ॥**

ਨਾ ਤਿਸ ਕਾ ਸਬਾਇਆ ਵਰਨ ਹੈ ਵਾ ਸਭ ਵਰਨਾਂ ਮੈਂ ਆਇ ਰਹਿਆ ਹੈ।

**ਰਜਾ ਧਾਇਆ ॥**

ਓਹ ਈਸ਼੍ਵਰ ਧਾਵਨੇ ਤਰਫੋਂ ਰੱਜਾ ਹੈ ਵਾ ਜਿਸ ਨੇ ਉਸ ਕੋ ਨਿਸਚੇ ਕੀਆ ਹੈ ਓਹ ਪੁਰਸ਼ ਧਾਵਨੇ ਤੇ ਰੱਜਾ ਹੈ।

**ਸ਼ਬਦ ਵਰਤਾਇਆ ॥ ੨ ॥**

ਸ਼ਬਦ ਉਪਦੇਸ਼ ਵਰਤਾਇਆ ਵਾ ਸ਼ਬਦ ਕਹੀਏ ਹੁਕਮ ਵਰਤਾਇਆ ਹੈ ॥ ੨ ॥

## ਮਹਲਾ ੧ ਸਲੋਕ ॥

ਜਿਸ ਵਕਤ ਸਤਿਗੁਰ ਨਾਨਕ ਦੇਵ ਜੀ ਸੰਸਾਰ ਤੇ ਉਦਾਸੀਨ ਹੋਕੇ ਸਮਾਧੀ ਮੈਂ ਇਸਥਿਤ ਹੂਏ ਕੋਈ ਬੁਲਾਵੇ ਤਬ ਬੋਲਨ ਨਹੀਂ ਪਿਤਾ ਕਾਲੂ ਸਾਹਿਬ ਜੀ ਨੇ ਜਾਨਾ ਇਨ ਕੋ ਕੋਈ ਰੋਗ ਹੈ ਤਿਸ ਤਕਲੀਫ ਕਰਕੇ ਨਹੀਂ ਬੋਲਤੇ ਇਹ ਵਿਚਾਰ ਕੇ ਹਰ ਦਾਸ ਨਾਮੇ ਬੈਦਜ ਕੋ ਬੁਲਾਕੇ ਲਿਆਇ ਤਿਸ ਕੋ ਕਹਾ ਇਨ ਕੀ ਨਾੜੀ ਦੇਖੋ ਇਨ ਕੋ ਕਿਆ ਤਕਲੀਫ ਹੈ ? ਜਬ ਹਰਦਾਸ ਬੈਦਜ ਨੇ ਮਹਾਰਾਜ ਕੀ ਭੁਜਾ ਕੋ ਹੱਥ ਪਾਇਆ ਤਿਸ ਵਕਤ ਸ਼ਲੋਕ ਉਚਾਰਤੇ ਹੈਂ ਉਪਦੇਸ਼ ਲੀਏ:-

### ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਹ ॥

ਸਤਿਗੁਰ ਦੇਵ ਜੀ ਕਹੇ ਹੈਂ ਇਹ ਵੈਦ ਬੁਲਾਇਆ ਹੈ ਵੈਦਗੀ ਕਹੀਏ ਵਿਦੰਗੀ ਦੇ ਕਰਨਹਾਰ ਬਾਂਹ ਭੁਜਾ ਕੋ ਪਕੜ ਕੇ ਢੰਢੋਲਤਾ ਭਇਆ।

### ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥

ਮਹਾਰਾਜ ਜੀ ਕਹੇ ਹੈਂ ਇਹ ਭੋਲਾ ਵੈਦਜ ਇਹ ਨਹੀਂ ਜਾਨਤਾ ਕਰਕ ਕਿਆ ਪੀੜਾ ਤਾਂ ਪ੍ਰਮੇਸ਼੍ਵਰ ਕੀ ਪ੍ਰਾਪਤੀ ਦੀ ਕਲੇਜੇ ਅੰਤਸ਼ਕਰਨ ਮਾਹਿ ਹੈ। ਦੂਤੀ-ਗੁਰੂ ਰੂਪੀ ਵੈਦਜ ਬੁਲਾਇਆ ਵਿਦੰਗੀ ਦੇ ਕਰਨ ਹਾਰ ਤਿਸਨੇ ਜਗਜਾਸੂ ਕੀ ਬੁਧੀ ਰੂਪੀ ਭੁਜਾ ਪਕੜ ਕੇ ਢੰਢੋਲੀ ਯਾਨੇ ਦੇਖੀ ਪ੍ਰੰਤੂ ਭੋਲਾ ਕਹੀਏ ਅਗਜਾਤ ਵੈਦਜ ਪਖੰਡੀ ਇਹ ਨਹੀਂ ਜਾਨਤਾ ਕਿ ਪੀੜਾ ਤਾਂ ਪਾਪਤੀ ਦੀ ਕਲੇਜੇ ਅੰਤਸ਼ਕਰਨ ਮਾਹੀ ਹੈ ॥ ੧ ॥

## ਮਹਲਾ ੨ ॥

ਇਸੀ ਪਰਕਾਰ ਸ੍ਰੀ ਗੁਰੂ ਅੰਗਦ ਦੇਵ ਜੀ ਸੰਸਾਰ ਤੇ ਉਦਾਸੀਨ ਹੋਕੇ ਸਮਾਧੀ ਮੈਂ ਇਸਥਿਤ ਹੂਏ ਕੋਈ ਬੁਲਾਵੇ ਤਬ ਬੋਲਣ ਨਹੀਂ ਮਹਾਰਾਜ ਕੇ ਪਿਤਾ ਸਾਹਿਬ ਫੇਰੂ ਜੀ ਹੂਏ ਹੈਂ ਤਿਨ੍ਹਾਂ ਨੇ ਵੈਦਜ ਬੁਲਾਇਆ ਕਹਾ ਤਿਸ ਕੋ ਇਨ ਕੋ ਕੋਈ ਰੋਗ ਹੈ ਸੋ ਦੇਖ ਕੇ ਦ੍ਵਾਈ ਕਰ। ਓਹ ਜਬ ਸ੍ਰੀ ਗੁਰੂ ਅੰਗਦ ਦੇਵ ਜੀ ਕੀ ਭੁਜਾ ਕੋ ਪਕੜਨੇ ਲਗਾ ਉਸ ਵਕਤ ਸ੍ਰੀ ਗੁਰੂ ਅੰਗਦ ਦੇਵ ਜੀ ਸ਼ਬਦ ਉਚਾਰਤੇ ਹੈਂ ਉਪਦੇਸ਼ ਪੂਰਬ:-

### ਵੈਦਾ ਵੈਦੁ ਸੁ ਵੈਦੁ ਤੂ ਪਹਿਲਾ ਰੋਗੁ ਪਛਾਣੁ ॥
### ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾਂ ਘਾਣਿ ॥

ਵੈਦਾਂ ਵਿਚੋਂ ਹੇ ਵੈਦਜ ਤਾਂ ਤੂੰ ਸੁ ਸ੍ਰੇਸ਼੍ਟ ਵੈਦਜ ਹੈਂ ਪ੍ਰਿਥਮ ਰੋਗ ਕੋ ਪਛਾਨ ਕਿਆ ਰੋਗ ਹੈ ਰੋਗ ਤਾਂ ਈਸ਼੍ਵਰ ਕੀ ਪ੍ਰਾਪਤੀ ਦੀ ਇੱਛਿਆ ਦਾ ਲੱਗ ਰਹਾ ਹੈ। ਐਸਾ ਦਾਰੂ ਤੂੰ ਲੋੜ ਲਹੁ ਕਿਆ ਚਾਹ ਲਵੇ ਜਿਸ ਦਾਰੂ ਕਰਕੇ ਰੋਗਾਂ ਦਾ ਘਾਣ ਕਿਆ ਸਮੁਦਾਇ ਚਲਾ ਜਾਵੇ।

### ਰੋਗੁ ਗਵਾਇਹਿ ਆਪਨਾ ਤ ਨਾਨਕ ਵੈਦ ਸਦਾਇ ॥

ਪ੍ਰਿਥਮ ਤੂ ਆਪਨਾ ਰੋਗ ਗਵਾਵਨਾ ਕਰ ਫੇਰ ਦੂਜੇ ਕਾ ਗਵਾਇ ਇਸ ਪ੍ਰਕਾਰ ਤੂੰ ਆਪਨੇ ਆਪਕੋ ਵੈਦਜ ਸਦਾਇ ਕਹੀਏ ਅਖਵਾਇ। ਐਵੇਂ ਨਾ ਵੈਦਜ ਸਦਾ। ਦੂਤੀ ਅਰਥ ਸਾਰਾ ਪੂਰਬ ਰੀਤੀ ਸੇ ਪਖੰਡੀ ਗੁਰੂ ਤਰਫ ਲਾਵਨਾ ਸਪਸ਼ਟ ਹੈ।

### ਦਸ ਅਵਤਾਰੀਂ ਰਾਮ ਰਾਜਾ ਆਇਆ ॥

ਦਸ ਅਵਤਾਰ ਕੌਨ ਨਰਸਿੰਘ ਬਰਾਹ ਮੱਛ ਇਤਿਆਦਕ ਇਨ੍ਹਾਂ ਵਿਚੋਂ ਰਾਮਚੰਦਰ ਜੀ ਔਰ ਕ੍ਰਿਸ਼ਨ ਜੀ ਇਹ ਰਾਜਾ ਰੂਪ ਹੋਕੇ ਆਏ।

ਦੈਤਾਂ ਮਾਰੇ ਧਾਇ ਹੁਕਮਿ ਸਬਾਇਆ ॥

ਈਸ਼੍ਵਰ ਕੇ ਹੁਕਮ ਕਰਕੇ ਰਾਮਚੰਦ ਜੀ ਨੇ ਸਬਾਏ ਦੈਂਤਾ ਕੋ ਧਾਇ ਕੇ ਮਾਰਿਆ।

ਈਸ ਮਹੇਸੁਰ ਸੇਵ ॥

ਮਹੇਸ ਸਿਵਜੀ ਆਦਕਾਂ ਨੇ ਈਸ਼੍ਵਰ ਕੋ ਸੇਵਿਆ ਹੈ ਵਾ ਜੋ ਮਹੇਸ਼ਵਰ ਆਦਿਕ ਪੰਜ ਈਸ਼੍ਵਰ ਕੋ ਸੇਵਨ ਕਰਤੇ ਹੈਂ ਤਿਨ੍ਹਾਂ ਨੇ ਭੀ ਉਸ ਕਾ ਅੰਤ ਨਹੀਂ ਪਾਇਆ।

ਸਚੀ ਕੀਮਤਿ ਪਾਇ ਤਖਤ ਰਚਾਇਆ ॥ ੩ ॥

ਸੰਸਾਰ ਤਖਤ ਕੋ ਰਚਾਕੇ ਇਸ ਮੈਂ ਸਚੀ ਕੀਮਤ ਪਾਈ ਕੌਨ ਚੇਤਨਤਾ।

ਧਰਮ ਕਰਾਏ ਕਰਮ ਧੁਰਹੁ ਫੁਰਮਾਇਆ ॥ ੩ ॥

ਅੰਨ੍ਹੈ ॥ ਕਰਮ ਜੋ ਹੈ ਸੋ ਧਰਮ ਕਰਾ ਰਹੇ ਹੈਂ ਜਾਨੇ ਸ਼ੁਭ ਕਰਮਜਨ ਧਰਮ ਹੋਵੈ ਹੈ ਵਾ ਸਮੁਚੈ ਕਰਮ ਧਰਮ ਜੀਵਾਂ ਪਾਸੋਂ ਈਸ਼੍ਵਰ ਹੀ ਕਰਵਾਇ ਰਹਾ ਹੈ ਵਾ ਧਰਮ ਰਾਜਾ ਕਰਮ ਕਰਵਾਇ ਰਹਾ ਹੈ ਇਹ ਧੁਰ ਕਾ ਫੁਰਮਾਇਆ ਹੁਕਮ ਹੈ ॥ ੩ ॥

ਸਲੋਕ ਮਃ ੨ ॥

ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥

ਜਗਜਾਸੂ ਦੂਜੀ ਸਖੀ ਕੋ ਅਪਨੀ ਵਿਵਸਥਾ ਕਹੇ ਹੈ—ਹੇ ਸਖੀ ਮਨੁਖਾ ਦੇਹ ਰੂਪੀ ਸਾਵਨ ਕਿ ਆਇਆਂ ਵਿਖੇ ਕੰਤ ਪਤ ਕੇ ਨਾਲ ਮਿਲਨੇ ਕੋ ਮੇਰਾ ਚਿਤ ਕਰਦਾ ਹੈ।

ਮਃ ੨ ॥

ਸਾਵਣ ਆਇਆ ਹੇ ਸਖੀ ਜਲਹਰ ਬਰਸਨੁ ਹਾਰੁ ॥ ੨ ॥

ਹੇ ਸਖੀ ਮਨੁਖਾ ਦੇਹ ਰੂਪੀ ਸਾਵਨ ਕੇ ਆਇ ਵਿਖੇ ਗੁਰੂ ਰੂਪੀ ਜਲਹਰ ਕਹੀਏ ਮੇਘ ਬਰਸਨੇ ਹਾਰ ਹੋ ਰਹੇ ਹੈਂ ॥ ੨ ॥

ਪਉੜੀ ॥

ਆਪੇ ਛਿੰਝ ਪਵਾਇ ਮਲਾ ਖਾੜਾ ਰਚਿਆ ॥

ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥ ੪ ॥

ਆਪ ਹੀ ਈਸ਼੍ਵਰ ਨੇ ਸੰਸਾਰ ਰੂਪੀ ਛਿੰਝ ਪਵਾਈ ਹੈ ਗੁਰਮੁਖ ਔਰ ਮਨਮੁਖ ਇਨ੍ਹਾਂ ਮਲਾਂ ਦਾ ਅਖਾੜਾ ਰਚਿਆ ਹੈ ਵਾ ਹਿਦੇ ਮੈਂ ਆਸੁਰੀ ਗੁਨ ਔਰ ਦੇਵੀ ਗੁਨ ਇਨ੍ਹਾਂ ਮਲਾਂ ਦਾ ਅਖਾੜਾ ਰਚਿਆ ਹੈ। ਤ੍ਰਿਤੀ ਮਲਾਂ ਦਾ ਅਖਾੜਾ ਕੌਨ ਕ੍ਰਿਸ਼ਨ ਬਲ ਭੱਦ੍ਰ ਚੰਡੂਰ ਮੁਸਟਿਕ ਇਹ ਰਚਿਆ ਸੰਸਾਰ ਰੂਪੀ ਛਿੰਝ ਵਿਖੇ ਗੁਰਮੁਖ ਔਰ ਮਨਮੁਖ ਰੂਪੀ ਪਹਿਲਵਾਨ ਲੱਥੇ ਕਿਆ ਪ੍ਰਾਪਤ ਹੂਏ ਭੜਥੂ ਕਹੀਏ ਡੰਡ ਰੌਲਾ ਪਾਇਕੇ ਗੁਰਮੁਖ ਤਾਂ ਭਜਨ ਸਿਮਰਨ ਮੇਂ ਮਚਿਆ ਕਹੀਏ ਤਦਾਕਾਰ ਹੂਏ ਔਰ ਮਨਮੁਖ ਸੰਸਾਰ ਮੈਂ ਤਦਾਕਾਰ ਹੂਏ ਵਾ ਅੰਤਸ਼ਕਰਨ ਮੈਂ ਸਮਝਨਾ ॥ ੪ ॥

ਸਲੋਕ ਮਃ ੩ ॥

ਊਨਵਿ ਊਨਵਿ ਆਇਆ ਅਵਰਿ ਕਰੇਂਦਾ ਵੰਨਿ ॥

ਕਿਆ ਜਾਣਾ ਤਿਸ ਸਾਹ ਸਿਉ ਕੇਵ ਰਹਸੀ ਰੰਗਿ ॥ ੧ ॥

ਇਹ ਸਰੀਰ ਊਨਵਿ ਊਨਵਿ ਕਿਆ ਝੁਕਦਾ ਝੁਕਦਾ ਜਾਨੇ ਪਹਿਲੇ ਬਾਲਜ ਪੁਨਾ ਜੁਵਾ ਬ੍ਰਿਧਾ ਭਇਆ ਅਵਰ

ਹੀ ਵੰਨ ਕਹੀਏ ਰੰਗ ਕੀਆ। ਕਿਆ ਜਾਨੀਏ ਤਿਸ ਸਾਹ ਪਤੀ ਨਾਲ ਅਬ ਬ੍ਰਿਧ ਮੈਂ ਰੰਗ ਪਰੇਮ ਕੈਸੇ ਰਹੇਗਾ ਕਿੰਤੂ ਬਿਰਧ ਅਵਸਥਾ ਮੈਂ ਕੁਛ ਨਹੀਂ ਹੋਤਾ। ਦੂਤੀ ਅਰਥ-ਗੁਰੂ ਰੂਪੀ ਮੇਘ ਊਨਵਿ ਊਨਵਿ ਕਿਆ ਝੁਕਦੇ ਝੁਕਦੇ ਯਾਨੇ ਕ੍ਰਿਪਾਲੂ ਹੋਤੇ ਹੋਤੇ ਆਇਆ ਪਰੰਤੂ ਜਗਜਾਸੂ ਪਾਸੋਂ ਕੋਈ ਅਵਿੱਗਜਾ ਹੋ ਗਈ ਅਉਰ ਹੀ ਰੰਗ ਕੀਆ ਯਾਨੇ ਕ੍ਰੋਧ ਹੋ ਗਏ ਯਥਾ-"ਮਤਿ ਥੋੜੀ ਸੇਵ ਗਵਾਈਐ॥" ਉਸ ਵਕਤ ਜਗਜਾਸੂ ਮਨ ਮੈਂ ਵਿਚਾਰਦਾ ਹੈ ਕਿਆ ਜਾਨੀਏ ਅਬ ਸਾਹ ਨਾਲ ਕੈਸੇ ਰੰਗ ਪਰੇਮ ਰਹੇਗਾ॥ ੧ ॥

ਮ: ੩ ॥

## ਊਨਵਿ ਊਨਵਿ ਆਇਆ ਵਰਸੈ ਨੀਰ ਨਪੰਗ੍ਹ ॥

ਗੁਰੂ ਰੂਪੀ ਮੇਘ ਊਨਵਿ ਊਨਵਿ ਕਿਆ ਝੁਕ ਝੁਕ ਕੇ ਅਰਥਾਤ ਕ੍ਰਿਪਾਲੂ ਹੋਤੇ ਹੋਤੇ ਆਇ ਨਪੰਗ ਕਹੀਏ ਸੁਧ ਨੀਰ ਨਾਮ ਰੂਪੀ ਬਰਸਤੇ ਭਏ।

## ਦੋਵੈ ਤਰਫਾ ਉਪਾਇ ॥

ਦੋ ਤਰਫਾਂ ਮਨਮੁਖ ਗੁਰਮੁਖ ਵਾ ਦੇਵਤਾ ਦੈਤ ਵਾ ਲੋਕ ਪਰਲੋਕ ਉਤਪੰਨ ਕੀਏ।

## ਬੇਦ ਬਾਨੀ ਵਰਤਾਇ ਅੰਦਰਿ ਵਾਦਿ ਘਤਿਆ ॥

ਬੇਦ ਬਾਣੀ ਸੰਸਾਰ ਮੈਂ ਵਰਤਾਈ ਇਸ ਬੇਦ ਬਾਨੀ ਅੰਤ੍ਰ ਵਾਦ ਘਤ ਦੀਆ ਕੋਈ ਸੁਰਤੀ ਕੁਛ ਕਹੇ ਹੇ ਕੋਈ ਸਿੰਮਰਤੀ ਕੁਛ ਕਹੇ ਹੈ ਵਾ ਜੀਵਾਂ ਅੰਦਰ ਵਾਦ ਝਗੜੇ ਘਤ ਦੀਏ।

## ਪਰਵਿਰਤਿ ਨਿਰਵਿਰਤ ਹਾਠਾ ਦੋਵੈ ਵਿਚਿ ਧਰਮ ਫਿਰੈ ਰੈਬਾਰਿਆ ॥

ਪ੍ਰਵਿਰਤੀ ਔਰ ਨਿਵਰਤੀ ਏਹ ਦੋ ਹਾਠਾਂ ਕਹੀਏ ਤਰਫਾਂ ਉਤਪੰਨ ਕੀਤੀਆਂ ਇਨ੍ਹਾਂ ਵਿਚ ਧਰਮ ਅਧਰਮ ਰੈਬਾਰਿਆ ਕਹੀਏ ਵਕੀਲ ਹੂਆ ਫਿਰਦਾ ਹੈ ਧਰਮ ਨਵਿਰਤੀ ਮੈਂ ਰੈਬਾਰਿਆ ਹੂਆ ਫਿਰੇ ਹੈ ਅਧਰਮ ਪ੍ਰਵਿਰਤੀ ਮੈਂ ਰੈਬਾਰਿਆ ਹੂਆ ਫਿਰੇ ਹੈ ਵਾ ਧਰਮ ਰੂਪ ਗੁਰੂ ਰੈਬਾਰਿਆ ਹੂਆ ਫਿਰੇ ਹੈ ਵਾ ਪਰਤੱਖ ਧਰਮ ਰਾਜ ਹੀ ਵਕੀਲ ਹੂਆ ਫਿਰੇ ਹੈ।

## ਗੁਰਮਤੀ ਸਬਦਿ ਸੂਰ ਹੇ॥

ਗੁਰਮਤੀ ਗੁਰ ਸ਼ਬਦ ਕਰਕੇ ਸੂਰਬੀਰ ਹੈਂ।

## ਸਚੈ ਅੰਦਰਿ ਮਹਲਿ ਸਬਦਿ ਸਵਾਰਿਆ ॥੫॥

ਜਿਨਕਾ ਅੰਤਸ਼ਕਰਨ ਗੁਰ ਸਬਦ ਨੇ ਸਵਾਰਿਆ ਹੈ ਵੁਹ ਸਚੇ ਮਹਲ ਅੰਦਰ ਇਸਥਿਤ ਹੂਏ ਹੈਂ ॥ ੫ ॥

ਸਲੋਕ ਮ: ੫ ॥

## ਊਨਵਿ ਊਨਵਿ ਆਇਆ ਵਰਸੈ ਲਾਇ ਝੜੀ ॥ ੧ ॥

ਜਿਸ ਵਕਤ ਗੁਰੂ ਰੂਪੀ ਮੇਘ ਊਨਵਿ ਊਨਵਿ ਕਿਆ ਝੁਕ ਝੁਕ ਕੇ ਯਾਨੇ ਅਤੀ ਕ੍ਰਿਰਪਾਲੂ ਹੋਕੇ ਆਇਆ ਤਾਂ ਬਰਸਤਾ ਭਇਆ ਝੜੀ ਲਗਾਇਕੇ ਅਰਥਾਤ ਹਛੀ ਤਰਾਂ ਸੇ ਸਤਨਾਮ ਕੀ ਬਾਰਸ਼ ਕੀਤੀ॥ ੧ ॥

ਮ: ੩ ॥

(ਕਿਆ ਉਠਿ ਉਠਿ ਦੇਖਉ ਬਪੁੜੇ)

ਇਹ ਸ਼ਬਦ ਉਸ ਵਕਤ ਉਚਾਰਿਆ ਹੈ ਜਬ ਸ੍ਰੀ ਗੁਰੂ ਅੰਗਦ ਦੇਵ ਜੀ ਯੋਗੀ ਬਾਬਤ ਖਹਿਰਿਆਂ ਕੇ ਕਹਿਨੇ ਸੇ ਖੰਡੂਰ ਸਾਹਿਬ ਸੇ ਚਲੇ ਗਏ ਹੈਂ ਸ੍ਰੀ ਗੁਰੂ ਅਮਰ ਦੇਵ ਜੀ ਗੋਇੰਦਵਾਲ ਮੈਂ ਰਹਿਆ ਕਰਦੇ ਸੇ ਓਥੋਂ ਆਕੇ ਗੁਰੂ

ਅੰਗਦ ਦੇਵ ਜੀ ਦੇ ਦਰਸ਼ਨ ਕਰਦੇ ਸੇ ਜਬ ਦਰਸ਼ਨ ਕਰਨ ਆਇਆ ਕੇ ਕਿਆ ਦੇਖਦੇ ਹੈਂ ਗੁਰੂ ਅੰਗਦ ਦੇਵ ਜੀ ਹੈਂ ਨਹੀਂ ਯੋਗੀ ਮੰਤ੍ਰ ਜੰਤ੍ਰ ਕਰ ਰਹਾ ਹੈ ਮੇਘ ਝੁਕ ਕੇ ਆਵਤੇ ਹੈਂ ਮਗਰ ਬਾਰਸ਼ ਨਹੀਂ ਕਰਤੇ ਓਹ ਖਹਿਰੇ ਉਠ ਉਠ ਕੇ ਮੇਘਾਂ ਦੀ ਤਰਫ ਦੇਖਦੇ ਹੈਂ ਇਸ ਪ੍ਰਕਾਰ ਕੀ ਰੀਤੀ ਦੇਖ ਕੇ ਸ੍ਰੀ ਗੁਰੂ ਅਮਰ ਦੇਵ ਜੀ ਸ਼ਬਦ ਉਚਾਰਤੇ ਹੈਂ (ਵਿਸ਼ੇਸ਼ ਏਹ ਸਾਖੀ ਸਤੇ ਬ੍ਰਮ ਕੀ ਵਾਰ ਮੈਂ ਦੇਖਣੀ):-

**ਕਿਆ ਉਠਿ ਉਠਿ ਦੇਖਉ ਬਪੁੜੇ ਇਸੁ ਮੇਘੈ ਹਥਿ ਕਿਛੁ ਨਾਹਿ ॥**

ਹੇ ਬਪੁੜੇ ਖਹਿਰਿਓ ਤੁਮ ਕਿਆ ਪੁਨਾ ਪੁਨਾ ਉਠਕੇ ਮੇਘਾਂ ਕੀ ਤਰਫ ਦੇਖਤੇ ਹੋ ਇਨਕੇ ਹਥ ਬਾਰਸ਼ ਕਰਨੀ ਕੁਝ ਨਹੀਂ ਹੈ।

**ਜਿਨਿ ਇਹੁ ਮੇਘ ਪਠਾਇਆ ਤਿਸੁ ਰਾਖਹੁ ਮਨ ਮਾਹਿ ॥**

ਜਿਸ ਈਸ੍ਵਰ ਸਰੂਪ ਗੁਰੂ ਅੰਗਦ ਦੇਵ ਜੀ ਨੇ ਇਹ ਮੇਘ ਭੇਜਿਆ ਹੈ ਤਿਨਕੋ ਮਨ ਮਾਹੀ ਰਾਖੋ ਵਾ ਕਿਆ ਤੁਮ ਯੋਗੀ ਰੂਪੀ ਮੇਘ ਦੀ ਤਰਫ ਉਠ ਉਠ ਕੇ ਦੇਖਤੇ ਹੋ ਇਹ ਯੋਗੀ ਰੂਪੀ ਮੇਘ ਦੇ ਕੁਛ ਅਧੀਨ ਨਹੀਂ। ਅਗੇ ਸਾਰਾ ਸਪਸ਼ਟ ਹੈ।

**ਆਡਾਣੇ ਆਕਾਸ ਕਰਿ॥**

ਆਕਾਸ਼ ਕੋ ਬਿਨਾ ਹੀ ਥੰਮ੍ਹਾਂ ਤੇ ਆਡਣੇ ਕਹੀਏ ਅੱਡਣਾ ਕੀਆ ਹੈ।

**ਕੂਕ ਨ ਸੁਣੀਐ ਪੂਕਾਰ ॥੬॥**

ਕੂਕ ਕਹੀਏ ਉਚੀ ਪੁਕਾਰਾਂ ਮਾਰੇਂਗਾ ਨਹੀਂ ਕਿਸੇ ਨ ਸੁਨਨੀ ॥ ੬ ॥

**ਸਲੋਕ ਮਹਲਾ ੩ ॥**

**ਬਾਬੀਹਾ ਜਿਸਨੋ ਤੂ ਪੂਕਾਰਦਾ ਤਿਸਨੋ ਲੋਚੈ ਸਭੁ ਕੋਇ ॥**

ਹੇ ਬਾਬੀਹਾ ਜਗਜਾਸੂ ਰੂਪੀ ਜੀਵ (ਅਸਲੀ ਬਾਬੀਹੇ ਪਦ ਕਾ ਆਗੇ ਜਾ ਕੇ ਨਿਰਨਾ ਕਰਨਾ ਹੈ ਰਹੋ ਵਿਚਾਰ) ਹੇ ਬਾਬੀਹੇ ਜਿਸ ਕੇ ਵਾਸਤੇ ਤੂੰ ਪੁਕਾਰ ਕਰ ਰਹਾ ਹੈਂ ਤਿਸ ਕੋ ਤਾਂ ਸਭੀ ਚਾਹਤੇ ਹੈਂ ਸੁਖ ਕੋ ਕੌਨ ਨਹੀਂ ਚਾਹਤਾ, ਯਾਨੇ ਸਭੀ ਚਾਹਿ ਹੈਂ ਸੁਖ ਰੂਪ ਵੋਹ ਹੈ ਈ।

**ਅਪਣੀ ਕਿਰਪਾ ਕਰਕੈ ਵਸਸੀ ਵਣ ਤ੍ਰਿਣਿ ਹਰਿਆ ਹੋਇ ॥ ੧ ॥**

ਜਬ ਗੁਰੂ ਰੂਪੀ ਮੇਘ ਅਪਨੀ ਕ੍ਰਿਪਾ ਕਰਕੇ ਬਰਸਨਗੇ ਤਾਂ ਵਣ ਸ਼ਰੀਰ ਤ੍ਰਿਨ ਇੰਦ੍ਰੇ ਸਭੀ ਹਰੇ ਹੋ ਜਾਣਗੇ ਇਸਤੇ ਗੁਰ ਸ਼ਰਨ ਕੋ ਗ੍ਰਹਨ ਕਰ ॥ ੧ ॥

**ਮ: ੩ ॥**

ਤ੍ਰਿਤੀ ਪਾਤਸ਼ਾਹਾਂ ਆਗੇ ਬੇਨਤੀ ਕੀਤੀ ਕਿ ਗੁਰੂ ਨਾਨਕ ਦੇਵ ਜੀ ਕਾ ਅਵਤਾਰ ਕੈਸੇ ਭਇਆ ? ਤਿਸ ਪਰ ਕਹੇ ਹੈਂ:-

**ਕਲ ਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥**
**ਸਚੈ ਸੁਣਿਆ ਕੰਨਿ ਦੇ ਧੀਰਕ ਦੇਵੈ ਸਹਜਿ ਸੁਭਾਇ ॥**

ਜਬ ਮੇਦਨੀ ਕਹੀਏ ਪ੍ਰਿਥਵੀ ਪਾਪਾਂ ਕਰਕੇ ਕਲਮਲ ਕਹੀਏ ਵਿਆਕੁਲ ਹੂਈ ਤਬ ਬ੍ਰਹਮਾ ਕੋ ਨਾਲ ਲੇਕੇ ਸ਼ੀਰਨਿਧੀ ਜਾਕੇ ਅਰਦਾਸ ਕਰੀ ਸਚੇ ਨੇ ਕੰਨ ਦੇਕੇ ਸੁਣਿਆ ਤਾਂ ਧੀਰਜਤਾਈ ਦਿਤੀ ਸਹਿਜ ਸੁਭਾਇ ਸੁਤੇ ਸਿਧ ਹੀ ਭਗਵਾਨ ਨੇ ਕਹਾ ਜਾਵੋ ਤੁਮ ਮੈਂ ਦਸ ਅਵਤਾਰ ਧਾਰ ਕੇ ਮਰਯਾਦਾ ਅਸਥਾਪਨ ਕਰਾਂਗਾ। ਦੂਤੀ-ਜਬ ਜਗਜਾਸੂ ਕੀ ਮੇਦਨੀ ਬੁਧੀ ਪਾਪਾਂ ਸੇ ਕਲ ਮਲ ਕਿਆ ਵਿਆਕੁਲ ਹੂਈ ਤਾਂ ਗੁਰਾਂ ਆਗੇ ਜਾਕੇ ਅਰਦਾਸ ਕਰੀ ਅਗੇ ਸਪਸ਼ਟ ਹੈ।

ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥

ਸਤਿਗੁਰ ਨਾਨਕ ਦੇਵ ਜੀ ਰੂਪੀ ਇੰਦ੍ਰੈ ਮੇਘ ਨੂੰ ਅਕਾਲ ਪੁਰਖ ਨੇ ਫੁਰਮਾਇਆ ਕਹਾ ਜਾਓ ਤੁਮ ਸੰਸਾਰ ਮੈਂ ਬਰਸੋ ਤਾਂ ਗੁਰੂ ਮੇਘ ਆਕੇ ਬਰਸੇ ਛੈਬਰ ਲਗ ਕੇ ਯਾਨੇ ਹਛੀ ਤਰਾਂ ਸਤਨਾਮ ਮੰਤ੍ਰ ਪੜ੍ਹ ਸੁਨਾਇਆ।

ਅਨ ਧਨ ਉਪਜੈ ਬਹੁ ਘਣਾ ॥੧॥

ਅੰਨ ਸੁਭ ਗੁਨਾਂ ਰੂਪੀ ਧਨ ਆਤਮ ਧਨ ਕੀ ਪ੍ਰਾਪਤੀ ॥ ੭ ॥

ਸਲੋਕ ਮ: ੩ ॥

ਜਿ ਲਇਅਨ ਪੰਨੈ ਪਾਇ ॥

ਜੋਹੜੇ ਪੰਨੇ ਕਹੀਏ ਦਫਤਰ ਮੈਂ ਵਾ ਸ਼ਰਨ ਮੈਂ ਵਾ ਆਸਰੇ ਮੈਂ ਵਾ ਪਲੇ ਪਾਇ ਲੀਏ।

ਜਗਤੁ ਮੁਸੈ ਅੰਮ੍ਰਿਤੁ ਲੁਟੀਐ ॥ ੮ ॥

ਇਹ ਜਗਤ ਜੀਵ ਮੁਸੈ ਲੁਟਿਆ ਗਇਆ ਕਿਉਂ ਕਰ ਅੰਮ੍ਰਿਤ ਸੁਭ ਗੁਨ ਵਾ ਸ੍ਵਾਸ ਲੁਟੀਂਦੇ ਹੈਂ।

ਸਲੋਕ ਮ: ੩ ॥

ਏਹੁ ਮਨੁ ਖਸਮ ਕਾ ਹੁਕਮੁ ਮੰਨਿ ॥

ਹੇ ਮਨ ਕਹੀਏ ਪਿਆਰੇ! ਇਹੁ ਖਸਮ ਕਾ ਤੂੰ ਹੁਕਮ ਮੰਨ ਸਭ ਪ੍ਰਾਪਤ ਹੋਇ ਜਾਵੇਗਾ।

ਚੜੈ ਚਵਗਲ ਵੰਨਿ ॥

ਚਵੱਗਲ ਕਹੀਏ ਚਤੁਰਥ ਭੂਮਕਾ ਰੂਪੀ ਵੰਨੀ ਚੜ੍ਹ ਜਾਵੇਗੀ॥

ਮ: ੩ ॥

ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ॥

ਹੇ ਬਾਬੀਹਾ ਜੀਵ ਜਲ ਚੇਤਨ ਮਹਿ ਵਾ ਨਾਮ ਰੂਪੀ ਜਲ ਮਹਿ ਤੇਰਾ ਵਾਸਾ ਹੈ ਜਲ ਹੀ ਵਿਚ ਤੂੰ ਫਿਰਦਾ ਹੈਂ ਯਾਨੇ ਵਿਵਹਾਰ ਆਦਿਕ ਕਰਦਾ ਹੈਂ।

ਜਲ ਥਲ ਚਹੁ ਦਿਸਿ ਵਰਸਦਾ ॥

ਗੁਰੂ ਰੂਪੀ ਮੇਘ ਜਲਾਂ ਥਲਾਂ ਯਾਨੇ ਪ੍ਰੇਮੀਆਂ ਅਪ੍ਰੇਮੀਆਂ ਸਭ ਮੈਂ ਚਾਰੇ ਦਿਸ਼ਾ ਮੈਂ ਬਰਸ ਰਹਾ ਹੈ।

ਜਲਾ ਬਿੰਬ ਅਸਰਾਲੁ।

ਬਿੰਬ ਭੀ ਜਲ ਕਾ ਨਾਮ ਹੈ ਯਾਨੇ ਜਲ ਹੀ ਜਲ ਕੀਆ ਅਸਰਾਲ ਕਹੀਏ ਭਿਆਨਕ।

ਨੀਲ ਅਨੀਲ ਅਗੰਮ ਸਰਜੀਤ ਸਬਾਇਆ ॥

ਓਹੁ ਸਮਾਂ ਅਗੰਮ ਰੂਪ ਨੇ ਨੀਲ ਕਹੀਏ ਗਿਨਤੀ ਤੇ ਅਗਿਨਤ ਕਰ ਰਖਿਆ ਥਾ ਵਾ ਜੋ ਅਗੰਮ ਰੂਪ ਨੀਲ ਗਿਨਤੀ ਤੇ ਅਗਿਨਤ ਹੈ ਜਬ ਜੀਵਾਂ ਕੇ ਕ੍ਰਮ ਉਦ ਬੁਦ ਹੂਏ ਤਬ ਤਿਸਨੇ ਸਬਾਇਆ ਜਗਤ ਸੁਰਜੀਤ ਉਤਪੰਨ ਕੀਆ ਪ੍ਰਸ਼ਨ-ਕੈਸੇ ਉਤਪੰਨ ਕੀਆ ? ਉਤ੍ਰ:-

ਅਗਨਿ ਉਪਾਈ ਵਾਦੁ॥ ੯ ॥

ਅਗਨੀ ਔਰ ਵਾਦ ਵਾਯੂ ਇਤਿਆਦਕ ਦ੍ਵਾਰੇ ਉਪਾਇਆ ॥ ੯ ॥

ਸਲੋਕ ਮਃ ੩ ॥

ਇਹੁ ਜਲੁ ਸਭੁ ਤੈ ਵਰਸਦਾ ਵਰਸੈ ਭਾਇ ਸੁਭਾਇ ॥

ਇਹੁ ਨਾਮ ਰੂਪੀ ਜਲ ਸਭ ਤੈ ਵਰਸਦਾ ਹੈ ਭਾਇ ਕਹੀਏ ਪਰਕਾਸ਼ ਰੂਪ ਜਲ ਨਾਮ ਸੁਭਾਇ ਸੋਭਨੀਕ ਵਰਸ ਰਹਾ ਹੈ ਵਾ ਤਿਸ ਮੈਂ ਭਾਇ ਪਰੇਮ ਕਰੇ ਤਬ ਸੁਭਾਇ ਸੋਭਨੀਕ ਹੋਵੇ ਹੈ ।

ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ ॥

ਸੋ ਜੀਵਾਂ ਰੂਪੀ ਬਿਰਖ ਸੁਭ ਗੁਨਾਂ ਸੇ ਹਰੀਆਵਲੇ ਹੈਂ ਜੋ ਮੁਖੀ ਗੁਰਾਂ ਕੀ ਆਗਜ਼ਾ ਮਹਿ ਸਮਾਇ ਰਹੇ ਹੈਂ ।

ਮਃ ੩ ॥

ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ ॥

ਜਿਤੁ ਵੁਠੇ ਅੰਨ ਧਨ ਬਹੁਤ ਉਪਜੈ ਜਾਂ ਸਹ ਕਰੈ ਰਜਾਇ ॥

ਜਬ ਅਵਸਥਾ ਰੂਪੀ ਰੈਨ ਪਰੇਮ ਸੇ ਭਿਜੀ ਤਾਂ ਗੁਰੂ ਰੂਪੀ ਮੇਘ ਚਮਕਿਆ ਯਾਨੇ ਕ੍ਰਿਪਾਲੂ ਹੂਆ ਛਹਿਬਰ ਲਾਇ ਕੇ ਬਰਸਿਆ ਵਾ ਜਬ ਅਵਸਥਾ ਰੂਪੀ ਰੈਨ ਪਰੇਮ ਸੇ ਭਿਜੀ ਤਾਂ ਗੁਰੂ ਰੂਪੀ ਮੇਘ ਛਹਿਬਰ ਲਾਇਕੇ ਵੁਠਾ ਰਿਦੇ ਰੂਪੀ ਆਕਾਸ ਮੈਂ ਸੁਭ ਗੁਨਾਂ ਰੂਪੀ ਤਾਰੇ ਚਮਕੇ । ਹੋਰ ਸਪਸ਼ਟ ।

ਇਹੁ ਧਨ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ ॥ ੧੦ ॥

ਇਹੁ ਪਰਤਖ ਧਨ ਤਾਂ ਕਰਤੇ ਕਾ ਖੇਲ ਰਚਿਆ ਹੂਆ ਹੈ ਕਦੇ ਆਵਤਾ ਹੈ ਕਦੇ ਜਾਤਾ ਹੈ ਅੰਤਰੀਵ ਜੋ ਧਨ ਉਸ ਕੀ ਰੀਸ ਇਹ ਨਹੀਂ ਕਰ ਸਕੇ ॥ ੧੦ ।

ਸਲੋਕ ਮਃ ੩ ॥

ਬਾਬੀਹਾ ਏਹੁ ਜਗਤੁ ਹੈ ਮਤੁ ਕੋ ਭਰਮਿ ਭੁਲਾਇ ॥

ਪੂਰਬ ਜੋ ਬਾਬੀਹਾ ਪਦ ਆਇਆ ਹੈ ਸੋ ਸਾਰੇ ਹੀ ਬਾਬੀਹਾ ਨਾਮ ਇਸ ਜਗਤ ਕਾ ਹੈ ਯਾਨੇ ਇਸ ਜਗਤ ਕਾ ਉਪਦੇਸ਼ ਹੈ ਪ੍ਰਤਖ ਬਾਬੀਹਾ ਨਹੀਂ ਜਾਨਨਾਂ ਪਰਤਖ ਤਾਂ ਪਸ਼ੂ ਹੈ । ਸਪਸ਼ਟ ।

ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥

ਪੂਰਬ ਜੋ ਅੰਮ੍ਰਿਤ ਪਦ ਆਇਆ ਹੈ ਸੋ ਅੰਮ੍ਰਿਤ ਹਰੀ ਕਾ ਨਾਮ ਹੈ ਇਹ ਸਮਝਨਾ ਜਿਸਕੇ ਪਾਨ ਕਰਨੇ ਤੇ ਤ੍ਰਿਖਾ ਚਲੀ ਜਾਵੇ ਹੈ ।

ਤਿਨ ਬਹੁੜਿ ਨਾ ਲਾਗੀ ਆਇ ॥

ਤਿਨ ਕੋ ਬਹੁੜੋ ਤ੍ਰਿਖਾ ਨਹੀ ਆਕੇ ਲਗੀ ।

ਮਃ ੩ ॥

ਮਲਾਰੁ ਸੀਤਲੁ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥

ਮਲਾਰ ਰਾਗ ਹੈ ਤਾਂ ਸੀਤਲ ਮਗਰ ਇਹ ਗੈਨ ਕਰਿਆ ਤਬ ਸਫਲਾ ਹੈ ਹਰੀ ਕੋ ਧਿਆਵਨੇ ਸੇ ਸ਼ਾਂਤੀ ਹੋਤੀ ਹੈ ਵਾ ਮੈਲ ਕਾ ਅਲਾ ਜੋ ਸ਼ਰੀਰ ਇਹ ਤਬ ਸੀਤਲ ਹੋਤਾ ਹੈ ਜੇਕਰ ਸ਼ਾਂਤ ਰੂਪ ਹਰੀ ਕੋ ਰਾਗ ਕਹੀਦੇ ਪਰੇਮ ਪੂਰਬ ਧਿਆਵੇ ।

ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ ॥

ਜੈਸੇ ਮੇਘ ਵੁਠੇ ਤਾਂ ਜੀਆਂ ਕੇ ਖਾਨ ਪਾਨ ਕੀ ਜੁਗਤੀ ਹੋਤੀ ਹੈ ਔਰ ਧਰਨੀ ਕੋ ਭੀ ਘਾਸ ਆਦਕ ਕਰਕੇ ਸ਼ੀਗਾਰ ਹੋਤਾ ਹੈ ਇਸੀ ਪ੍ਰਕਾਰ ਗੁਰੂ ਰੂਪੀ ਮੇਘ ਵੁਠੇ ਤਾਂ ਜੀਵਾਂ ਕੀ ਈਸ਼੍ਵਰ ਮੈਂ ਜੁੜਨੇ ਕੀ ਜੁਗਤੀ ਹੂਈ ਔਰ ਧਰਨੀ ਬੁਧੀ ਕੋ ਜਪ ਤਪ ਕਾ ਵਾ ਸੁਭ ਗੁਣੋਂ ਕਾ ਸ਼ੀਗਾਰ ਹੂਆ।

ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ ॥

ਇਹੁ ਸਭ ਜਗਤੁ ਜਲ ਕਹੀਏ ਚੇਤਨ ਰੂਪ ਹੈ ਜਲ ਕਹੀਏ ਚੇਤਨ ਤੇ ਹੀ ਸਭ ਕੋਈ ਹੂਆ ਹੈ।

ਜਿਉ ਭੁਲਾ ਮੰਝਿ ਵਣੀ ॥

ਮਨਮੁਖ ਐਸੇ ਗੁਬਾਰ ਹੋ ਰਹਾ ਹੈ ਜੈਸੇ ਵਣੀ ਕਹੀਏ ਬਨ ਮੈਂ ਰਹਿਨੇ ਵਾਲਾ ਮਿਰਗ ਝਾੜਾਂ ਮੈ ਭੂਲਾ ਫਿਰਦਾ ਹੈ।

ਕਟੇ ਪਾਪ ਅਸੰਖ ਨਾਵੈ ਇਕ ਕਣੀ ॥ ੧੧ ॥

ਨਾਮ ਕੀ ਇਕ ਕਣੀ ਕਹੀਏ ਸਿਖਯਾ ਯਾਨੇ ਥੋੜੀ ਭੀ ਸਿਖਯਾ ਅਸੰਖ ਕਰੋੜ ਪਾਪਾਂ ਕੋ ਕਟ ਦੇਵੇ ਹੈ ॥ ੧੧ ॥

ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ ॥

ਜਬ ਗੁਰੂ ਮੇਘ ਕ੍ਰਿਪਾਲੂ ਹੋ ਕੇ ਬਰਸੇ ਤਬ ਬਾਬੀਹਾ ਜਗਯਾਸੂ ਬਪੁੜਾ ਵਿਚਾਰਾ ਕਿਆ ਹੈ ਕਿ ਤ੍ਰਿਖਾ ਨਹੀਂ ਜਾਵੇਗੀ ਸਭ ਜਗਤ ਕੀ ਹੀ ਸਭ ਤ੍ਰਿਖਾ ਤ੍ਰਿਸ਼ਨਾ ਪਦਾਰਥਾਂ ਕੀ ਜਾਇ ਚਲੀ ਜਾਵੇਗੀ।

ਮः ੩ ॥

ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ॥

ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ॥

ਅਵਸਥਾ ਰੂਪੀ ਰੈਣਿ ਪਰੇਮ ਵਿਚ ਭਿਜੀ ਵਿਖੇ ਬਾਬੀਹਾ ਜਗਯਾਸੂ ਸਹਜੇ ਹੀ ਸੁਭਾਇ ਪ੍ਰੇਮ ਪੂਰਬ ਸਚੇ ਕੇ ਜਸ ਕੋ ਬੋਲਿਆ ਵਾ ਸੱਚੇ ਨਾਮ ਕੋ ਬੋਲਿਆ। ਬਾਬੀਹਾ ਕਹੇ ਹੈ ਇਹੁ ਨਾਮ ਰੂਪੀ ਜਲ ਹੀ ਮੇਰਾ ਜੀਵ ਹੈ ਨਾਮ ਜਲ ਤੇ ਬਿਨਾ ਰਹਿਆ ਨਹੀਂ ਜਾਤਾ।

ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ ॥

ਇਕ ਆਪਣੇ ਆਪ ਕੋ ਰਾਜੇ ਔਰ ਖਾਨ ਪਠਾਨ ਦਸ ਹਜ਼ਾਰੀ ਔਰ ਮਲੂਕ ਬਲੋਚਾਂ ਵਿਚ ਬਡੇ ਵਾ ਸੁੰਦ੍ਰ ਆਪ ਕਹਿਤੇ ਹੈਂ ਔਰਾਂ ਪਾਸੋਂ ਕਹਾਵਤੇ ਹੈਂ।

ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ ॥ ੧੩ ॥

ਬਿਨਾ ਨਾਮ ਸੇ ਇਹ ਜੀਵ ਬਾਜਾਰੀਆ ਕਹੀਏ ਮਸ਼ਕਰੇ ਹੋ ਰਹੇ ਹੈਂ ਔਰ ਭੀਹਾਵਲ ਕਹੀਏ ਭਿਆਨਕ ਹੋ ਰਹੇ ਹੈਂ ॥ ੧੩ ॥

ਮਃ ੫ ॥

ਰਤਨ ਜਵੇਹਰ ਮਾਣਕਾ ਹਭੇ ਮਣੀ ਮਥੰਨਿ ॥

ਰਤਨ ਪ੍ਰਤੱਖ ਔਰ ਜਵੇਹਰ ਪ੍ਰਤੱਖ ਔਰ ਮਾਨਕ ਪ੍ਰਤੱਖ ਇਤਿਆਦੀ ਹਭੇ ਕਹੀਏ ਸਭ ਚੀਜ਼ਾਂ ਮਸਤਕ ਦੇ ਭਾਗਾਂ ਦੀ ਮਣੀ ਕਰਕੇ ਪ੍ਰਾਪਤ ਹੋਵੇ ਹੈਂ। ਦੂਤੀ–ਰਤਨ ਵੈਰਾਗਜ ਜਵੇਹਰ ਗਜਾਨ ਮਾਨਕ ਸ੍ਰਵਨ ਮੰਨਣ ਮਣੀ ਭਗਤੀ ਇਹ ਸਭ ਈਸ਼੍ਵਰ ਨਾਮ ਕਰਕੇ ਮਥੰਨ ਕਹੀਏ ਪ੍ਰਗਟ ਹੋਤੇ ਹੈਂ।

ਪਉੜੀ ॥

ਅੰਤਿ ਖਲੋਆ ਆਇ ਜਿ ਸਤਿਗੁਰ ਆਗੈ ਘਾਲਿਆ ॥

ਜਿਨ੍ਹਾਂ ਨੇ ਸਤਿਗੁਰਾਂ ਅਗੇ ਘਾਲ ਜਪ ਤਪ ਵਾ ਸੇਵਾ ਕਰਨੀ ਇਹ ਘਾਲ ਕੀਤੀ ਹੈ ਉਨ ਕੋ ਓਹੁ ਫਲ ਅੰਤ ਕੋ ਅੱਗੇ ਆਇਆ।

ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥

ਗੁਰਾਂ ਕੀ ਸਾਖੀ ਕਹੀਏ ਸਿੱਖਜਾ ਕਰਕੇ ਜਬ ਗਜਾਨ ਰੂਪੀ ਦੀਵਾ ਰਿਦੇ ਮੈਂ ਬਾਲਿਆ ਪ੍ਰਗਾਸਿਆ ਤਾਂ ਜੋਤੀ ਈਸ਼੍ਵਰ ਜਗਾਇ ਪ੍ਰਗਟ ਹੂਆ।

ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥ ੧੪ ॥

ਇਹ ਜੀਵ ਈਸ਼੍ਵਰ ਨਾਮ ਤੇ ਬਿਨਾ ਪਸ਼ੂ ਨਿਸਚੇ ਕਰੋ ਇੰਨ੍ਹ ਉਪਰ ਮਾਨਸ ਕਾ ਚੰਮ ਲਪੇਟਿਆ ਹੂਆ ਹੈ ਅੰਦ੍ਰੋਂ ਪਾਪਾਂ ਕਰਕੇ ਕਾਲੇ ਹੈਂ ॥ ੧੪ ॥

ਸਲੋਕ ਮਃ ੩ ॥

ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ ॥

ਹੇ ਜਗਜਾਸੂ ਰੂਪੀ ਚਾਤ੍ਰਿਕ ਤੂੰ ਇਹ ਨਹੀਂ ਜਾਨਤਾ ਕਿਆ ਤੇਰੇ ਵਿਚ ਤ੍ਰਿਖਾ ਹੈ ਕਿਸ ਜਲ ਕੇ ਪਾਨ ਕਰਨੇ ਤੇ ਤੇਰੀ ਤ੍ਰਿਖਾ ਜਾਣੀ ਹੈ ਭੇਦ ਵਾਦ ਰੂਪੀ ਤੇਰੇ ਵਿਚ ਤ੍ਰਿਖਾ ਹੈ ਗਜਾਨ ਰੂਪੀ ਵਾ ਨਾਮ ਰੂਪੀ ਜਲ ਪਾਨ ਕਰਨੇ ਤੇ ਓਹ ਤ੍ਰਿਖਾ ਜਾਤੀ ਹੈ।

ਸਦ ਨ ਦੇਵਹੀ ॥

ਜੇ ਕੋਈ ਬੁਲਾਵੇ ਤਾਂ ਸਦ ਕਹੀਏ ਅਵਾਜ਼ ਨਹੀਂ ਦੇਤੇ।

ਇਕਿ ਪਾਲਾ ਕਕਰ ਭੰਨਿ ਸੀਤਲ ਜਲੁ ਹੇਂਵਹੀ ॥ ੧੫ ॥

ਇਕ ਪੁਰਸ਼ ਪਾਲੇ ਕੀ ਰੁਤ ਮੈਂ ਕੱਕਰ ਕੋ ਭੰਨ ਕੇ ਸੀਤਲ ਜਲ ਕੋ ਹੇਂਵਹੀ ਕਹੀਐ ਸਹਾਰਤੇ ਹੈਂ ਯਾਨੇ ਜਲ ਧਾਰਾ ਕਰਤੇ ਹੈਂ ॥ ੧੫ ॥

ਸਲੋਕ ਮਃ ੩ ॥

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥

ਜਗਜਾਸੂ ਰੂਪੀ ਬਾਬੀਹਾ ਮਨੁਖਾ ਦੇਹ ਰੂਪੀ ਅੰਮ੍ਰਿਤ ਵੇਲੇ ਮੈਂ ਬੋਲਿਆ ਤਾਂ ਈਸ਼੍ਵਰ ਕੇ ਦਰ ਮੈਂ ਪੁਕਾਰ ਸੁਨੀ ਵਾ ਤਿਸ ਬਾਬੀਹੇ ਕੇ ਦਰ ਕਹੀਏ ਅੰਦਰ ਕੀ ਪੁਕਾਰ ਸੁਨੀ।

ਮੇਘੈ ਨੋ ਫੁਰਮਾਨੁ ਹੋਆ ॥

ਗੁਰੂ ਰੂਪੀ ਮੇਘ ਕੋ ਈਸ਼੍ਵਰ ਕਾ ਫੁਰਮਾਨ ਹੁਕਮ ਹੂਆ।

ਨਦਰੀ ਸਤਿਗੁਰ ਪਾਈਐ ਨਦਰੀ ਉਪਜੈ ਪਿਆਰੁ ॥

ਨਦਰੀ ਕੀ ਨਦਰ ਕਰਕੇ ਸਤਿਗੁਰ ਦੇਵ ਜੀ ਪਾਈਂਦੇ ਹੈਂ ਤਾਂ ਨਦਰੀ ਜੋ ਈਸ਼੍ਵਰ ਤਿਸ ਮੈਂ ਪਿਆਰ ਉਤਪੰਨ ਹੋਤਾ ਹੈ।

ਧੁਰਹੁ ਖੁਆਇਆ ॥

ਇਸ਼ਨਾਨ ਕਰਨੇ ਤਰਫੋਂ ਧੁਰੋਂ ਹੀ ਖੁਆਇਆ ਭੁਲ ਰਹੇ ਹੈਂ।

ਨ ਭਦ ਕਰਾਇਆ ॥

ਭਦ ਕਹੀਏ ਮੁਨਾਵਣਾ ਨਹੀਂ ਕਰਾਇਆ।

ਸਬਦੁ ਨ ਭਾਇਆ ॥ ੧੬ ॥

ਸਬਦ ਕਹੀਏ ਜਲ ਨਹੀਂ ਭਾਇਆ ਵਾ ਸ਼ਬਦ ਉਪਦੇਸ਼ ਨਹੀਂ ਭਾਇਆ ॥ ੧੬ ॥

ਮਃ ੩॥

ਸਾਵਣਿ ਸਰਸੀ ਕਾਮਣੀ ਗੁਰ ਸਬਦ ਵੀਚਾਰ ॥

ਜੋ ਕਾਮਨੀ ਗੁਰ ਸਬਦ ਕੋ ਵਿਚਾਰਦੀ ਹੈ ਮਨੁਖਾ ਦੇਹ ਰੂਪੀ ਸਾਵਣ ਵਿਖੇ ਸੋ ਸਰਸੀ ਕਹੀਏ ਅਧਿਕ ਅਨੰਦ ਕੋ ਪ੍ਰਾਪਤ ਭਈ ਹੈ।

ਇਕਿ ਗਾਵਹਿ ਰਾਗੁ ਪਰੀਆਂ ॥

ਇਕ ਪੁਰਸ਼ ਰਾਗਾਂ ਕੋ ਔਰ ਪਰੀਆਂ ਕਹੀਏ ਰਾਗਨੀਆਂ ਕੋ ਗੈਨ ਕਰਤੇ ਹੈਂ।

ਤਿਨਾ ਕਿਆ ਕੀਜੀਏ ॥

ਤਿਨ੍ਹਾਂ ਕੋ ਕਿਆ ਕਰਨਾ ਹੈ ਪਿਛੇ ਕਿਸੀ ਕੋ ਅੰਨ ਪੁੰਨ ਨਹੀਂ ਕੀਆ ਤਾਂ ਅੰਨ ਨਹੀਂ ਮਿਲਿਆ।

ਕਰਮਿ ਵਧਹਿ ਕੈ ਲੋਅ ਖਪਿ ਮਰੀਜਈ ॥

ਕਰਮਾਂ ਦੇ ਕਰਨੇ ਤੇ ਤਾਂ ਕਿਤਨੇ ਲੋਕ ਵਧਤੇ ਹੈਂ ਯਾਨੇ ਕ੍ਰਮਾਂ ਸੇ ਪੁਨਾਂ ਸ਼ਰੀਰ ਮਿਲੇ ਹੈ ਇਨ ਮੈਂ ਖਪ ਖਪ ਕੇ ਮਰ ਰਹੇ ਹੈਂ।

ਗੁਰਮੁਖਿ ਘੀਜਈ ॥

ਗੁਰਮੁਖ ਲੋਕ ਘੀਜਈ ਕਿਆ ਘਿਨਤੇ ਹੈਂ ਵਾ ਘੀਜਈ ਕਿਆ ਤਦਾਕਾਰ ਹੁਏ ਹੈਂ।

ਹਰਿਸਰ ਤੀਰਥਿ ਜਾਣਿ ਮਨੂਆ ਨਾਇਆ ॥੧੮॥

ਹਰੀ ਕੋ ਤੀਰਥ ਕੇ ਸਰ ਕਹੀਏ ਸਦਰਸ ਜਾਨ ਕੇ ਯਾਨੇ ਆਤਮ ਤੀਰਥ ਵਿਖੇ ਮਨ ਨਾਇਆ ਵਾ ਅੰਤਸ਼ਕਰਨ ਰੂਪੀ ਸਰ ਵਿਖੇ ਜੋ ਹਰੀ ਤੀਰਥ ਤਿਸ ਮੈਂ ਨਾਇਆ ਵਾ ਸਤਿ ਸੰਗਤ ਰੂਪੀ ਸਰ ਵਿਖੇ ਜੋ ਹਰੀ ਤੀਰਥ ਤਿਸ ਵਿਖੇ ਮਨੂਆ ਨਾਇਆ ॥ ੧੮ ॥

ਸਲੋਕ ਮਃ ੧ ॥

ਕੋਈ ਪਖੰਡੀ ਗੁਰੂ ਯਾਨੇ ਜੜ੍ਹ ਅਗਜਾਨੀ ਸਿਖ ਸਾਖਾ ਬਹੁਤ ਬਨਾਇ ਰਹਿਆ ਥਾ ਤਿਸ ਪ੍ਰਤੀ ਸਤਿਗੁਰ ਦੇਵ ਜੀ ਉਪਦੇਸ਼ ਦੇਵੇਂ ਹੈਂ:-

ਕੁਲਹਾਂ ਦੇਂਦੇ ਬਾਵਲੇ ਲੈਂਦੇ ਬੜੇ ਨਿਲਜ ॥

ਕੁਲਹਾਂ ਨਾਮ ਹੈ ਚੌਕੋਣੀ ਟੋਪੀ ਕਾ ਜਿਸਕੋ ਉਦਾਸੀਨ ਮਹਾਤਮਾ ਰਖੇ ਹੈਂ ਇਸ ਤਰਫ ਭੇਖ ਰੂਪੀ ਕੁਲਹ

ਟੋਪੀ ਦੇਤੇ ਹੈਂ ਲੈਣੇ ਵਾਲੇ ਭੀ ਬਡ ਨਿਲੱਜ ਹੈਂ ਯਾਨੇ ਭਾਂਡ ਹੈਂ ਯਥਾ ਨਿਰਲਜ ਭਾਂਡ, ਇਸ ਪਰ ਦ੍ਰਿਸ਼ਟਾਂਤ ਕਹੇਂ ਹੈਂ ਚੂਹੇ ਕਾ ਜੈਸੇ ਕਿਸੀ ਅਸਥਾਨ ਪਰ ਚੂਹੇ ਬਹੁਤ ਰਹਿਤੇ ਥੇ ਬਿੱਲੀ ਆਕੇ ਬਹੁਤ ਨੁਕਸਾਨ ਕਰਿਆ ਕਰੇ ਇਕ ਰੋਜ਼ ਚੂਹਿਆਂ ਨੇ ਆਪਸ ਮੈਂ ਇਹ ਵਿਚਾਰ ਕੀਆ ਕਿ ਆਪਣੇ ਵਿਚ ਇਕ ਸਰਦਾਰ ਅਸਥਾਪਨ ਕੀਆ ਜਾਵੇ ਜਿਸ ਕਰਕੇ ਬਿੱਲੀ ਤੇ ਬਚੇ ਰਹੀਏ ਇਕ ਬਡਾ ਚੂਹਾ ਥਾ ਓਹੁ ਸਰਦਾਰ ਅਸਥਾਪਨ ਕੀਆ ਉਸਕੀ ਕਮਰ ਨਾਲ ਇਕ ਭਾਰੀ ਛੱਜ ਬੰਨ੍ਹ ਦੀਆ ਇਸ ਪ੍ਰਕਾਰ ਜਬ ਆਪਨੇ ਮੌਕੇ ਤੇ ਬਿੱਲੀ ਆਈ ਜੋ ਤਾਂ ਦੂਜੇ ਚੂਹੇ ਥੇ ਸੋ ਤਾਂ ਭਜ ਕੇ ਖੱਡਾਂ ਮੈਂ ਪ੍ਰਵੇਸ਼ ਕਰ ਗਏ ਜੋ ਬਡਾ ਥਾ ਸੋ ਕੁਛ ਤਾਂ ਅਗੇ ਮੋਟਾ ਥਾ ਕੁਝ ਛੱਜ ਕਮਰ ਨਾਲ ਬੰਨ੍ਹ ਦੀਆ ਖੱਡ ਤੂਫ ਕੇ ਗਇਆ ਵਿਚ ਮੈਂ ਪ੍ਰਵੇਸ਼ ਹੋਣਾ ਨਹੀਂ ਪਾਇਆ ਉਸੀ ਵਕਤ ਬਿਲੀ ਨੇ ਮਾਰ ਲੀਆ। ਸੋਈ ਵਿਚ ਕਹੇ ਹੈਂ:-

## ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜ ॥

ਜੈਸੇ ਚੂਹਾ ਤਾਂ ਅਗੇ ਹੀ ਖੱਡ ਮੈਂ ਨਹਂ ਮਿਉਂਦਾ ਹਥੋਂ ਹੋਰ ਤਿਕਲ ਕਹੀਏ ਕਮਰ ਨਾਲ ਛੱਜ ਬੰਨ੍ਹ ਦੀਆ ਇਸੀਪ੍ਰਕਾਰ ਚੂਹੇ ਵਤ ਪਖੰਡੀ ਗੁਰੂ ਆਪ ਤਾਂ ਮੋਖ ਰੂਪੀ ਖੱਡ ਮੈਂ ਮਿਉਂਦਾ ਨਹੀਂ ਯਾਨੇ ਮੋਖ ਦੀ ਪਰਾਪਤੀ ਭਈ ਨਹੀਂ ਹਥੋਂ ਹੋਰ ਚੇਲਿਆਂ ਬਾਲਿਆਂ ਰੂਪੀ ਛੱਜ ਤਿਕਲ ਕਮਰ ਨਾਲ ਬੰਧ ਲੀਆ ਮੂਰਖ ਕੋ ਜਮ ਰੂਪੀ ਬਿੱਲੀ ਨੇ ਮਾਰ ਲੈਣਾ ਹੈ।

## ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥

ਜੋ ਗੁਰੂ ਸ਼ਿਸ਼ ਕੋ ਦੁਆਈਆਂ ਕਹੀਏ ਅਸ਼ੀਰਵਾਦਾਂ ਦੇਤੇ ਹੈਂ ਸੋ ਮਰਦੇ ਹੈਂ ਔਰ ਜਿਨ ਕੋ ਦੇਤੇ ਹੈਂ ਸੋ ਸ਼ਿਖ ਭੀ ਜਾਂਹਿ।

## ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥

ਦਿਨ ਕੋ ਜੋ ਏਕ ਨਾਮ ਜਪਨਾ ਏਹ ਤਾਂ ਅਹਾੜੀ ਕੀ ਫਸਲ ਹੈ ਔਰ ਰਾਤ੍ਰੀ ਕੋ ਸਚਾ ਨਾਮ ਜਪਨਾ ਏਹ ਸਾਵਨ ਕੀ ਫਸਲ ਹੈ।

## ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ ॥

ਖਸਮ ਕਾ ਦਰ ਕੌਨ ਸਤਿ ਸੰਗਤ ਤਿਸਮੈ ਜਾਇਕੇ ਮੁਝੇ ਅਭੇਦ ਵਾਦ ਰੂਪੀ ਪਟਾ ਲਿਖਾਇਆ ਗੁਰਾਂ ਪਾਸੋਂ ਵਾ ਨਾਮ ਰੂਪੀ ਪਟਾ ਲਖਾਇਆ ਹੈ।

### ਮਃ ੧ ॥

## ਸਉ ਮਣ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ ॥

ਜੈਸੇ ਹਸਤੀ ਬਰਸ ਦਿਨ ਮੈਂ ਸਵਾ ਸੌ ਮਣ ਘਿਰਤ ਔਰ ਗੁੜ ਆਦਿਕ ਖਾਇ ਜਾਵੇ ਹੈ ਔਰ ਪੰਜ ਸੌ ਮਣ ਦਾਨਾ ਖਾਇ ਜਾਵੇ ਹੈ ਵਾ ਦਿਨ ਭਰ ਮੈਂ ਹਸਤੀ ਸਵਾ ਮਣ ਘਿਤ ਗੁੜ ਖਾਤਾ ਹੈ ਔਰ ਸਵਾ ਪੰਜ ਮਣ ਦਾਣਾ ਦਿਨ ਕਾ ਖਾਇ ਜਾਵੇ ਹੈ।

## ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ ॥

ਓਹ ਹਸਤੀ ਡਕੈ ਕਹੀਏ ਡਕਾਰ ਲੇਵੇ ਹੈ ਔਰ ਫੂਕੈ ਕਹੀਏ ਫੁਕਾਰੇ ਮਾਰਤਾ ਹੈ ਫੂਹੇ ਉਪਰ ਖੇਹ ਉਡਾਵਤਾ ਹੈ ਐਸੇ ਹਸਤੀ ਕੇ ਜਬ ਸ੍ਵਾਸ ਚਲੇ ਗਏ ਤਾਂ ਪਿੱਛੋਂ ਪਸਚਾਤਾਪ ਕਰੇ ਹੈ ਵਾ ਦੂਤੀ ਈਸ਼੍ਵਰ ਨਾਮ ਬਿਨਾ ਬੱਡਪਨਾ ਨਿਸਫਲ ਹੈ ਏਹ ਫੇਰ ਕਹੇ ਹੈਂ-(ਸਉ ਮਣ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ) ਹਸਤੀਆਂ ਵਤ ਰਾਜੇ ਲੋਕ ਤਿਨਾਂ ਅੱਗੇ ਸਉ ਕਹੀਏ ਸੈਂਕੜੇ ਮਨ ਹੀ ਘ੍ਰਿਤ ਗੁੜ ਆਦਿਕ ਦਾ ਸੁੰਦ੍ਰ ਪ੍ਰਸ਼ਾਦ ਬਨ ਕੇ ਆਵਤਾ ਹੈ ਔਰ ਪੰਜਿ ਸੈ ਕਹੀਏ

ਕਈ ਸੈਂਕੜੇ ਦਾਨੇ ਕਾ ਯਾਨੇ ਸੁੰਦ੍ਰ ਫੁਲਕੇ ਆਦਿਕਾਂ ਦਾ ਥਾਲ ਲੱਗ ਕੇ ਆਵੇ ਹੈ ਸੋ ਖਾਤੇ ਹੈਂ ਵਾ ਸਵਾ ਮਨ ਘ੍ਰਿਤ ਗੁੜ ਆਦਿਕ ਤ੍ਰਿਭਾਵਲੀ ਕਾ ਪ੍ਰਸ਼ਾਦ ਬਨ ਕੇ ਆਵੇ ਹੈ ਸੋ ਖਾਤੇ ਹੈਂ ਔਰ ਸਵਾ ਪੰਜ ਮਨ ਦਾਨੇ ਅਰਥਾਤ ਫੁਲਕੇ ਆਦਿਕਾਂ ਦਾ ਥਾਲ ਲਗ ਕੇ ਅੱਗੇ ਆਵੇ ਹੈ ਸੋ ਖਾਤੇ ਹੈਂ। (ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ) ਡਕੈ ਕਹੀਏ ਕਠੋਰ ਬਚਨ ਫੂਕੈ ਕਹੀਏ ਹੰਕਾਰ ਕਰਨਾ ਖੇਹ ਉਡਾਵੈ ਕਹੀਏ ਵਿਸ਼ੇ ਭੋਗਤੇ ਹੈਂ ਜਬ ਸ੍ਵਾਸ ਚਲੇ ਗਏ ਤਬ ਪਸਚਾਤਾਪ ਕਰਦੇ ਹੈਂ।

## ਅੰਧੀ ਫੂਕਿ ਮੁਈ ਦਿਵਾਨੀ। ਖਸਮ ਮਿਟੀ ਫਿਰਿ ਭਾਨੀ ॥

ਇਹ ਅੰਧੀ ਸ੍ਰਿਸ਼ਟੀ ਦਿਵਾਨੀ ਝੱਲੀ ਫੂਕ ਕਹੀਏ ਹੰਕਾਰ ਕਰਕੇ ਮ੍ਰਿਤੂ ਭਈ। ਖਸਮ ਕੋ ਫਿਰ ਮਿੱਟੀ ਕਰਨੀ ਹੀ ਭਾਈ। ਅਬ ਆਗੇ ਇਹ ਕਹੇ ਹੈਂ ਐਸੇ ਪੂਰਬ ਰਾਜੇ ਨਾਲੋਂ ਤਾਂ ਮਹਾਤਮਾ ਫਕੀਰ ਹੱਛੇ ਹੈਂ ਜੋ ਅੱਧਾ ਗ੍ਰਾਸ ਖਾਕੇ ਈਸ਼੍ਵਰ ਚਿੰਤਨ ਕਰਤੇ ਹੈਂ।

## ਅਧ ਗੁਲਾ ਚਿੜੀ ਕਾ ਚੁਗਣ ਗੈਣਿ ਚੜੀ ਬਿਲਲਾਇ ॥

ਜੈਸੇ ਚਿੱੜੀ ਕਾ ਅੱਧਾ ਗੁੱਲਾ ਹੀ ਚੁਗਣ ਕਹੀਏ ਚੋਗਾ ਹੈ ਵੋਹ ਚਿੜੀ ਗੈਣ ਅਕਾਸ਼ ਵਿਖੇ ਚੜ੍ਹੀ ਬਿਲਾਪ ਕਰੇ ਹੈ ਅਗੇ ਸਪਸ਼੍ਟ ਅੰਤ੍ਰੀਵ ਮਹਾਤਮਾ ਰੂਪੀ ਚਿੜੀ ਕਾ ਯਾਨੇ ਨਿੰਮ੍ਰਤਾ ਵਾਲੇ ਕਾ ਅੱਧਾ ਗੁੱਲਾ ਕਿਆ ਗ੍ਰਾਸ ਯਾਨੇ ਥੋੜਾ ਖਾਣਾ ਹੈ ਚੁਗਨ ਕਹੀਏ ਚੋਗਾ ਵੋਹ ਮਹਾਤਮਾ ਰੂਪੀ ਚਿੜੀ ਨਿੰਮ੍ਰਤਾ ਭਾਵ ਵਾਲੀ ਚਿਦਾਕਾਸ਼ ਰੂਪੀ ਗੈਣ ਵਿਖੇ ਚੜ੍ਹੀ ਹੂਈ ਈਸ਼੍ਵਰ ਕੇ ਜੱਸ ਕੋ ਖਿਲਲਾਇ ਕਿਆ ਬੋਲਤੀ ਹੈ। ਅੱਗੇ ਸਪਸ਼੍ਟ ਹੈ।

## ਸਕਤਾ ਸੀਹੁ ਮਾਰੈ ਸੈ ਮਿਰਿਆ ਸਭ ਪਿਛੈ ਪੈ ਖਾਇ ॥
## ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥

ਜੈਸੇ ਸਕਤਾ ਕਹੀਏ ਬਲ ਵਾਲਾ ਸੀਹੁ ਕਹੀਏ ਸ਼ੇਰ ਸੈਂਕੜੇ ਮਿਰਿਆਂ ਕਹੀਏ ਮ੍ਰਿਗਾਵਲੀ ਕੋ ਮਾਰੇ ਹੈ ਉਸ ਕੇ ਪਿੱਛੇ ਪੈਕੇ ਸਭ ਖਾਦੜ ਆਦਿਕ ਖਾਤੇ ਹੈਂ ਸਤਾਣਾ ਬਲ ਵਾਲਾ ਹੋਤਾ ਹੈ ਘੁਰਨੇ ਵਿਚ ਭੀ ਨਹੀਂ ਮਿਉਂਦਾ ਜਬ ਸ੍ਵਾਸ ਗਇਆ ਤਾਂ ਪਸਚਾਤਾਪ ਕਰਦਾ ਹੈ। ਇਸੀ ਪ੍ਰਕਾਰ ਸਕਤਾ ਸ਼ੀਹ ਕੌਨ ਰਾਜਾ ਸੈਂਕੜੇ ਹੀ ਮਿਰਿਆਂ ਕਿਆ ਗ਼ਰੀਬਾਂ ਕੋ ਮਾਰਤਾ ਹੈ ਕਿਆ ਜੁਟਕੇ ਖਾਵੇ ਹੈ ਤਿਸਕੇ ਪਿਛੇ ਪੈਕੇ ਸਭ ਅਹਿਲਕਾਰਾਂ ਰੂਪੀ ਔਰ ਵਕੀਲ ਆਦਕਾਂ ਰੂਪੀ ਖਾਦੜ ਖਾਤੇ ਹੈਂ। ਓਹੁ ਰਾਜਾ ਸਹਿਤ ਤਾਨ ਕੇ ਹੋਤਾ ਹੈ ਸ਼ਰੀਰ ਰੂਪੀ ਘੁਰਨੇ ਵਿਚ ਵਾ ਤਖਤ ਰੂਪੀ ਘੁਰਨੇ ਵਿਚ ਵਾ ਘਰ ਰੂਪੀ ਘੁਰਨੇ ਵਿਚ ਨਹੀਂ ਮਿਉਂਦਾ ਜਬ ਸ੍ਵਾਸ ਚਲੇ ਗਏ ਤਬ ਪਿਛੋਂ ਪਸਚਾਤਾਪ ਕਰਦਾ ਹੈ।

## ਅੰਧਾ ਕਿਸਨੋ ਬੁਕਿ ਸੁਣਾਵੈ ॥ ਖਸਮਿ ਮੂਲਿ ਨ ਭਾਵੈ ॥

ਅੰਧਾ ਅਗਜਾਨੀ ਕਿਸ ਕੋ ਦੁਖ ਸੁਖ ਬੁਕ ਕਹੀਏ ਉਚਾਰ ਕੇ ਸੁਨਾਵੇ ਕਿਉਂ ਖਸਮੇ ਕੋ ਤਾਂ ਅੰਧਾ ਮੂਲ ਹੀ ਨਹੀ ਭਾਵਤਾ ਵਾ ਉਸਕਾ ਕਹਿਆ ਨਹੀਂ ਭਾਵਤਾ।

## ਅਕ ਸਿਉ ਪ੍ਰੀਤਿ ਕਰੇ ਅਕਤਿਡਾ ਅਕ ਡਾਲੀ ਬਹਿ ਖਾਵੈ ॥

ਜੈਸੇ ਅਕਤਿਡਾ ਜਾਨਵਰ ਅਕ ਬ੍ਰਿਖ ਨਾਲ ਪ੍ਰੀਤੀ ਕਰੇ ਹੈ ਕਿਉਂਕਰ ਅਕ ਦੀ ਡਾਲੀ ਉਪਰ ਬੈਠਕੇ ਫੂਲਫਰਸ ਆਦਿਕ ਖਾਵੇ ਹੈ ਅਗੇ ਸਪਸ਼੍ਟ ਹੈ ਵਾ ਇਸੀ ਪ੍ਰਕਾਰ ਅਕਤਿਡਾ ਕੌਨ ਬਾਨ ਪਰੱਸਤੀ ਅਕ ਕੌਨ ਬਨ ਤਿਸ ਨਾਲ ਪ੍ਰੀਤੀ ਕਰੇ ਹੈ ਅਕ ਡਾਲੀ ਕੌਨ ਫਲਫੂਲ ਖਾਵੇ ਹੈ। ਅਗੇ ਸਪਸ਼੍ਟ ਹੈ।

ਗਲਾਂ ਵਾਲੇ ਹੈਨਿ ਘਨੇਰੇ ਛਡਿ ਨ ਸਕੈ ਕੋਈ ॥

ਗੱਲਾਂ ਕਰਨੇ ਵਾਲੇ ਤਾਂ ਘਨੇਰੇ ਹੈਂ ਕਿ ਮੈਨੇ ਮਾਇਆ ਤਿਆਗ ਦਿਤੀ ਹੈ ਤਿੰਨ ਕਾਲ ਹੀ ਮਾਇਆ ਨਹੀਂ ਅੰਦਰ ਸੇ ਕੋਈ ਭੀ ਛਡ ਨਹੀਂ ਸਕਤਾ।

ਮਖੀ ਮਿਠੈ ਮਰਣਾ ॥ ੧੯ ॥

ਜੈਸੇ ਮੱਖੀ ਕਾ ਮਿਠੇ ਕਰਕੇ ਮਰਨਾ ਹੋਤਾ ਹੈ ਇਸੀ ਪ੍ਰਕਾਰ ਜੀਵ ਰੂਪੀ ਮੱਖੀ ਕਾ ਮਿੱਠੇ ਕੌਨ ਪਦਾਰਥ ਵਿਸ਼ੇ ਮਾਇਆ ਇਸ ਕਰਕੇ ਮਰਨਾ ਹੈ ॥ ੧੯ ॥

ਸਲੋਕ ਮਃ ੧ ॥

ਅਬ ਸਤਿਗੁਰ ਦੇਵ ਜੀ ਉਪਦੇਸ਼ ਕਰਤੇ ਹੈਂ ਕਿ ਈਸ਼੍ਵਰ ਚਿੰਤਨ ਕਰ ਹੇ ਜੀਵ !

ਰਾਤੀ ਕਾਲੁ ਘਟੈ ਦਿਨਿ ਕਾਲੁ ॥ ਛਿਜੈ ਕਾਇਆ ਹੋਇ ਪਰਾਲੁ ॥

ਰਾਤ੍ਰ ਕੀ ਸੰਗਜਾ ਕਰਕੇ ਕਾਲ ਸਮਾਂ ਘਟੇ ਹੈ ਕੁਛ ਦਿਨ ਕੀ ਸੰਗਜਾ ਕਰਕੇ ਕਾਲ ਸਮਾਂ ਘਟ ਜਾਵੇ ਹੈ ਇਸ ਪ੍ਰਕਾਰ ਇਹ ਕਾਇਆ ਛਿਜੈ ਕਹੀਏ ਕ੍ਰਿਸ਼ ਹੋਇ ਰਹੀ ਹੈ ਪਰਾਲੀ ਵਤ ਖਾਲੀ।

ਵਰਤਣਿ ਵਰਤਿਆ ਸਰਬ ਜੰਜਾਲੁ ॥ ਭੁਲਿਆ ਚੁਕਿ ਗਇਆ ਤਪੁ ਤਾਲੁ ॥

ਸਰਬ ਜੰਜਾਲਾਂ ਕੀ ਵਰਤਨ ਮੈਂ ਇਹ ਜੀਵ ਵਰਤ ਰਹਾ ਹੈ ਇਸ ਤੇ ਭੁਲਿਆ ਈਸ਼ਵਰ ਤੇ ਤਪ ਕਹੀਏ ਜਪਤਪ ਦੇ ਕਰਨੇ ਤੇ ਚੁਕ ਗਇਆ।

ਅੰਧਾ ਝਖਿ ਝਖਿ ਪਾਇਆ ਝੇਰਿ ॥

ਪਿਛੈ ਰੋਵਹਿ ਲਿਆਵਹਿ ਫੇਰਿ ॥

ਅੰਧਾ ਅਗਜਾਨੀ ਝਖਾਂ ਨੂੰ ਝਖਕੇ ਸੰਸਾਰ ਰੂਪੀ ਝੇਰ ਕਹੀਏ ਖਾਤੇ ਵਿਖੇ ਪਰ ਰਹਾ ਹੈ। ਮਰੇ ਤੇ ਪਿਛੇ ਰੁਦਨ ਕਰਤੇ ਹੈਂ ਕਿ ਜੀਵ ਮ੍ਰਿਤੂ ਹੋ ਗਇਆ ਇਹ ਜਾਨਕੇ ਫੇਰ ਪੁਨਾ ਉਸਕੋ ਲਿਆਵਹਿ ਕਿਤੂ ਨ ਲਿਆਵੈਂ।

ਬਿਨੁ ਬੂਝੇ ਕਿਛੁ ਸੂਝੈ ਨਾਹੀ ॥ ਮੋਇਆ ਰੋਹਿ ਰੋਂਦੇ ਮਰਿ ਜਾਹੀ ॥

ਗੁਰਾਂ ਪਾਸੋਂ ਬੂਝੇ ਬਿਨਾ ਇਸਕੋ ਕਿਛ ਸੂਝਤਾ ਨਹੀਂ ਜੋ ਮੋਇਆਂ ਲੀਏ ਰੁਦਨ ਕਰਤੇ ਹੈਂ ਓਹ ਰੁਦਨ ਕਰਨਹਾਰ ਮਰ ਜਾਤੇ ਹੈਂ ਓਹ ਕੋਹੜਾ ਇਸਥਿਰ ਰਹਿਨਗੇ। ਤਾਂਤੇ ਇਨ੍ਹਾਂ ਧੰਧਿਆਂ ਕੋ ਛੋਡਕੇ ਈਸ਼ਵਰ ਚਿੰਤਨ ਕਰੀਏ।

ਮਃ ੧ ॥

ਪ੍ਰਸ਼ਨ ਕੀਆ ਕਿ ਜੀਵ ਤਾਂ ਮਿਰਤੂ ਨਹੀਂ ਹੂਆ ਫੇਰ ਮਿਰਤੂ ਕਿਆ ਚੀਜ਼ ਹੁਈ? ਉਤ੍ਰ:-

ਮੁਆ ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ ॥

ਵੰਨੁ ਗਇਆ ਰੂਪੁ ਵਿਣਸਿਆ ॥

ਸੰਬੰਧੀਆਂ ਕਾ ਪਿਆਰ ਮੁਆ ਪਦਾਰਥਾਂ ਕੀ ਪ੍ਰੀਤੀ ਮੁਈ ਵਾ ਪਿਆਰ ਵਿਸ਼ੇਸ਼ ਤੇ ਮੁਆ ਪ੍ਰੀਤੀ ਸਮਾਨਜ ਤੇ ਮੁਈ ਵਾਦੀ ਝਗੜਾਲੂ ਹੋ ਕੇ ਜੋ ਵੈਰ ਕਰ ਰਹਾ ਥਾ ਵੋਹ ਵੈਰ ਭੀ ਮੁਆ ਵੰਨ ਰੰਗ ਗਇਆ ਗੌਰ ਸ਼ਜਾਮ ਔਰ ਰੂਪ ਕਹੀਏ ਅਕਾਰ ਬਿਨਸ ਗਇਆ।

ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ ਸੀ ॥
ਮਨਮੁਖਿ ਗਲਾ ਗੋਈਆ ਕੀਤਾ ਚਾਉ ਰਲੀ ॥

ਕਿਥਹੁ ਕਹੀਏ ਕਿਸ ਜੂਨ ਵਿਚੋਂ ਜੀਵ ਆਇਆ ਥਾ ਔਰ ਕਿਸ ਜੂਨ ਮੈਂ ਅਬ ਗਇਆ ਹੈ ਕਿਹੁ ਕਹੀਏ ਕਿਆ ਰੂਪ ਜੀਵ ਕਾ ਥਾ ਕਿਆ ਨਹੀਂ ਥਾ ਇਹ ਕੁਛ ਪਤਾ ਨਹੀਂ ਕ੍ਰਮਾਂ ਕੇ ਅਨੁਸਾਰ ਆਇਆ ਗਇਆ । ਮਨ ਮੁਖਾਂ ਨੇ ਤਾਂ ਪਿੱਛੋਂ ਐਵੇਂ ਹੀ ਗਲਾਂ ਗੋਈਆਂ ਕੀਤੀਆਂ ਚਾਉ ਉਤਸ਼ਾਹ ਪੂਰਬ ਬਿਸ਼ਿਆਂ ਕੀਆਂ ਰਲੀ ਖੁਸ਼ੀਆਂ ਕੀਤੀਆਂ ।

ਸਿਰ ਖੁਰ ਪਤਿ ਪਾਟੀ ॥

ਸਿਰ ਤੇ ਲੈਕਰ ਖੁਰਾਂ ਪੈਰਾਂ ਤਕ ਪਤ ਅਵਰੇ ਪੱਟੀ ।

ਸੇ ਸਾਹਿਬ ਸੋ ਸੇਵਕ ਤੇਹਾ ॥

ਸੋ ਜੈਸਾ ਸਾਹਿਬ ਹੈ ਸੋ ਤੈਸਾ ਹੀ ਤਿਸਕਾ ਰੂਪ ਸੇਵਕ ਹੈ ਯਥਾ "ਭੇਦ ਨ ਜਾਨਹੁ ਮਾਨਸ ਦੇਹਾ"

ਬਿਖਿਆ ਕਦੇ ਹੀ ਰਜੈ ਨਾਹੀ ॥੨੦॥

ਬਿਸ਼ਿਆਂ ਕਰਕੇ ਇਹ ਜੀਵ ਕਦੇ ਭੀ ਰਜੈ ਤ੍ਰਿਪਤ ਨਹੀਂ ਹੋਤਾ ॥੨੦॥

ਸਲੋਕ ਮ: ੧ ॥

ਸਰਮ ਧਰਮ ਦੁਇ ਨਾਨਕਾ ਜੇ ਧਨ ਪਲੈ ਹੋਇ ॥
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ ॥

ਸਤਿਗੁਰ ਦੇਵ ਜੀ ਕਹੇ ਹੈਂ ਜੇਕਰ ਨਾਮ ਧਨ ਵਾ ਆਤਮ ਧਰ ਇਸ ਕੇ ਪੱਲੇ ਹੋਵੈ ਤਾਂ ਸ਼ਰਮ ਧਰਮ ਇਹ ਦੋਇ ਪਰਾਪਤ ਹੋਵੇ ਹੈਂ ਸੋ ਪਰਤਖ ਧਨ ਇਸਕਾ ਮਿੱਤਰ ਨਹੀਂ ਕਾਂਢੀਐ ਕਹੀਤਾ ਯਾਨੇ ਬੈਰੀ ਹੈ ਕਿਉਂਕਰ ਜਿਸ ਧਨ ਕਰਕੇ ਜਮਾਂ ਕੀਆਂ ਚੋਟਾਂ ਸਿਰ ਪਰ ਖਾਤਾ ਹੈ ।

ਜਿਨਕੈ ਪਲੈ ਧਨ ਵਸੈ ਤਿਨਕਾ ਨਾਉ ਫਕੀਰ ॥

ਜਿਨ੍ਹਾਂ ਕੇ ਪੱਲੇ ਮੈਂ ਪ੍ਰਤੱਖ ਧਨ ਬਸਤਾ ਹੈ ਤਿਨ੍ਹਾਂ ਕਾ ਨਾਮ ਧਨਾਢ ਨਹੀਂ ਫ਼ਕੀਰ ਕਹੀਏ ਕੰਗਾਲ ਨਾਮ ਹੈ। ਵਾ ਜਿਨ ਕੇ ਪੱਲੇ ਨਾਮ ਧਨ ਆਤਮ ਧਨ ਵਸਤਾ ਹੈ ਤਿਨ ਕਾ ਨਾਮ ਫ਼ਕੀਰ ਸਾਧੂ ਹੈ ।

ਮ: ੧ ॥

ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖੁ ॥ ੨ ॥

ਇਸ ਮਾਇਆ ਕਾ ਤਿਆਗ ਹੀ ਸ੍ਰੇਸ਼ਟ ਹੈ ਇਹ ਕਹੇ ਹੈਂ ਕਿਉਂਕਰ ਦੁਖ ਕਰਕੇ ਇਹ ਦੁਨੀ ਕਹੀਏ ਮਾਇਆ ਸਹੇੜੀਐ ਕਹਾ ਇਕੱਤ੍ਰ ਕਰੀਦੀ ਹੈ ਜਬ ਇਹ ਜਾਇ ਚਲੀ ਜਾਵੇ ਤਬ ਪੁਨਾ ਦੁਖ ਲਾਗਤਾ ਹੈ॥ ੨ ॥

ਮ: ੧ ॥

ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ॥

ਅੰਧੇ ਕੰਮੋਂ ਕਰਕੇ ਮਨ ਅੰਧਾ ਹੋਵੇ ਹੈ ਮਨ ਅੰਧਾ ਹੋਨੇ ਸੇ ਤਨ ਭੀ ਅੰਧਾ ਹੋ ਜਾਵੇ ਹੈ ਵਿਸ਼ਿਆਂ ਤਰਫ ਦੌੜੇ ਹੈ ਕਾਮ ਆਦਿਕ ਬਡੇ ਪਰਬਲ ਹੈਂ ਇਹ ਕਹੇ ਹੈਂ।

## ਚਿਕੜ ਲਾਇਐ ਕਿਆ ਥੀਐ ਜਾਂ ਤੁਟੈ ਪਥਰੁ ਬੰਧੁ ॥

ਜੈਸੇ ਜਾਂ ਦਰੀਆ ਮੈਂ ਪੱਥਰਾਂ ਕੇ ਬੰਧੇ ਲਾਏ ਹੂਏ ਤੁਟ ਜਾਨ ਉਸ ਅਸਥਾਨ ਮੈਂ ਚਿੱਕੜ ਕਾ ਬੰਧਾ ਲਾਵਨੇ ਸੇ ਕਿਆ ਹੋਵੇ ਹੈ ਇਹ ਦ੍ਰਿਸ਼ਟਾਂਤ ਹੈ ਇਸੀ ਪ੍ਰਕਾਰ ਜਾਂ ਕਿਆ ਪੱਥਰਾਂ ਕੇ ਬੰਧ ਯੋਗ ਸਾਧਨ ਕਰਨੇ ਵਾਲੇ ਯਾਨੇ ਬਡੇ ਬਡੇ ਸਾਧਨ ਕਰਨੇ ਵਾਲੇ ਤੁਟ ਗਏ ਕਾਮਆਦਕਾਂ ਨੇ ਸ੍ਰਿੰਗੀ ਆਦਿਕ ਛਡੇ ਨਾਹੀਂ ਚਿੱਕੜ ਕਿਆ ਸਾਮਾਨਜ ਥੋੜੇ ਸਾਧਨ ਯਾਨੇ ਸ਼ਕਾਮ ਕਰਮ ਕ੍ਰਿਆ ਇਹ ਕਰਨੇ ਵਾਲਿਆਂ ਕੋ ਕਿਆ ਕਾਮਾਦਿਕ ਛੋਡੇ ਹੈ ਕਿੰਤੂ ਨਹੀਂ।

## ਬੰਧ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ ॥

ਬੰਧ ਤੁਟਾ ਕਿਆ ਸਾਮਾਨਜ ਸਾਧ ਕਰਨੇ ਵਾਲਿਆਂ ਰੂਪੀ ਉਨਕੇ ਵਾਸਤੇ ਫੇਰ ਬੇੜੀ ਨਉਕਾ ਭਗਤੀ ਭੀ ਨਹੀਂ ਉਸ ਉਪਰ ਚੜ੍ਹਕੇ ਲੰਘ ਜਾਣਗੇ ਨਾ ਤੁਲਹਾ ਹੈ ਪ੍ਰੇਮ ਰੂਪੀ ਔਰ ਨਾ ਹਾਥ ਕਹੀਏ ਚੱਪਾ ਵੈਰਾਗਜ ਰੂਪੀ। ਨਾ ਤੁਲਹਾ ਹੈ ਅਦ੍ਵੈਤ ਨਿਸਚੇ ਰੂਪੀ ਔਰ ਨਾ ਪ੍ਰੇਮ ਰੂਪੀ ਹਾਥ ਚੱਪਾ ਹੈ ਵਾ ਹਾਥ ਜਹਾਜ ਕਾ ਨਾਮ ਭੀ ਹੈ ਵਾ ਸੰਸਾਰ ਕਾ ਨਾਥ ਅਥਾਹਾ ਨਹੀਂ ਹੈ।

## ਲਖ ਸਾਹਾ ਸਿਰਿ ਸਾਹਾ ॥

ਲਾਖੋਂ ਹੀ ਸਾਹਾਂ ਮੈਂ ਸਿਰੋਮਨੀ ਸ਼ਾਹਾ ਹੋ ਰਹਾ ਹੈ।

## ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ ॥

ਪ੍ਰੰਤੂ ਜਿਥੇ ਸਾਇਰ ਕਹੀਏ ਵੈਤਰਨੀ ਨਦੀ ਲੰਘਨਾ ਹੈ ਓਥੇ ਅਸਗਾਹ ਪਾਨੀ ਹੈ ਜੇਕਰ ਉਸ ਤੋਂ ਲੰਘ ਗਇਆ ਅਗੇ ਅਗਨ ਕਾ ਕੁੰਡ ਹੈ ਅਸਗਾਹ ਦਸ ਹਜ਼ਾਰ ਜੋਜਨ ਬਿਸਥਾਰ ਵਾਲਾ।

## ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ ॥

ਬੈਤਰਨੀ ਨਦੀ ਕਾ ਪਾਰਲਾ ਕੰਧੀ ਕਹੀਏ ਕਿਨਾਰਾ ਦਿਸ ਨਹੀਂ ਆਵਤਾ ਓਥੇ ਧਾਹਾਂ ਮਾਰ ਰਹੇ ਹੈਂ ਔਰ ਕਹਾਹ ਕਹੀਏ ਡੰਡ ਰੌਲਾ ਪੜ ਰਹਾ ਹੈ ਕਿ ਫਲਾਨਾ ਪਾਪੀ ਵਿੱਚ ਡੁੱਬ ਗਿਆ ਵਾ ਦੁਤੀ ਅਰਥ ਜਿਥੇ ਸੰਸਾਰ ਰੂਪੀ ਸਾਇਰ ਲੰਘਨਾ ਹੈ ਅਗਨੀ ਤ੍ਰਿਸ਼ਨਾ ਅਸਗਾਹਾ ਹੈ ਪਾਨੀ ਪਦਾਰਥ ਅਸਗਾਹਾ ਹੈ। ਕੰਧੀ ਕਿਨਾਰਾ ਅਗਲਾ ਗਜ਼ਾਨ ਰੂਪੀ ਔਰ ਉਰਾਰ ਕਨਾਰਾ ਵੈਰਾਗਜ ਰੂਪੀ ਇਸਕੋ ਦਿਸ ਨਹੀਂ ਆਵਤਾ ਵਾ ਉਂਞ ਭੀ ਸੰਸਾਰ ਅਥਾਹ ਹੈ ਇਸ ਕਾ ਕਿਨਾਰਾ ਉਰਾਰ ਪਾਰ ਗਜ਼ਾਨ ਬਿਨਾ ਦਿਸ ਨਹੀਂ ਆਵਤਾ ਧਾਹਾਂ ਮਾਰ ਰਹੇ ਹੈਂ ਔਰ ਕਹਾਹ ਡੰਡ ਰੌਲਾ ਪੜ ਰਹਾ ਹੈ ਕਿ ਫਲਾਨਾ ਕਾਮਾਦਕਾਂ ਨੇ ਮਾਰ ਲੀਆ ਸ਼੍ਰਿੰਗੀ ਆਦਕ ਮਾਰ ਦੀਏ ਬਚੋ ਇਨ੍ਹਾਂ ਤੇ।

## ਇਕਨਾ ਗਲੀਂ ਜੰਜੀਰ ਬੰਦਿ ਰਬਾਣੀਐ ॥

ਇਕਨਾਂ ਕੇ ਗਲਾਂ ਮੈਂ ਜੰਜੀਰ ਪੜਨਗੇ ਕਿਨ ਕੇ ਜਿਨ ਕੀ ਬੰਦਰਾਂ ਵਤ ਬਾਨੀ ਕਹੀਏ ਖੋਜਿ ਹੈ ਯਾਨੇ ਸੁਭਾਵ ਹੈ ਚੰਚਲ ਵਾ ਇਕਨਾਂ ਕੇ ਗਲੀਂ ਜੰਜੀਰ ਪੜਨਗੇ ਕੌਨ ਪਉਨਗੇ ਰਬ ਕੇ ਬੰਦੇ ਜਮਦੂਤ। ਤ੍ਰਿਤੀ-ਇਕਨਾਂ ਕੇ ਗਲੀਂ ਜੰਜੀਰਾਂ ਹੈ ਵਾਸ਼ਨਾ ਰੂਪੀ ਇਸ ਤੇ ਰੱਬ ਕੇ ਬੰਦੀਖਾਨੇ ਵਿਚ ਪਾਏ ਜਾਨਗੇ।

## ਗਇਆ ਜਾਣੀਐ ॥

ਗਇਆ ਜਬ ਪ੍ਰਲੋਕ ਮੈਂ ਉਸੀ ਵਕਤ ਮੰਦਾ ਚੰਗਾ ਜਾਨਿਆ ਜਾਵੇਗਾ।

## ਮਲੇ ਹੜਵਾਣੀਐ ॥ ੨੧ ॥

ਉਸ ਕੇ ਪੈਰਾਂ ਮੈਂ ਹੜੀ ਮਿਲੇਗੀ ਵਾ ਸੰਸਾਰ ਰੂਪੀ ਹੜ੍ਹ ਮੈਂ ਮਿਲਨਗੇ। ੨੧ ॥

## ਸਲੋਕ ਮ: ੨ ॥

ਦੂਤੀ ਪਾਤਸ਼ਾਹੀ ਅੱਗੇ ਸਿੱਖਾਂ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਕ੍ਰਿਪਾ ਕਰਕੇ ਕੁਛਕ ਕਲੂ ਕਾਲ ਕਾ ਚਿੰਨ ਨਿਰੂਪਨ ਕਰੋ ਯਾਨੇ ਰੀਤੀ ? ਤਿਸ ਪਰ ਮਹਾਰਾਜ ਜੀ ਸਲੋਕ ਕਹੇ ਹੈਂ:-

**ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤ ਨਾਉ ॥**

ਕਲਯੁਗ ਮੈਂ ਫ਼ਕੀਰ ਕਾ ਨਾਮ ਬਾਦਸ਼ਾਹਾ ਹੋਵੇਗਾ ਮੂਰਖ ਕਾ ਨਾਮ ਪੰਡਤ ਹੋਵੇਗਾ ਕਹਿਨਗੇ ਆਉ ਪੰਡਿਤ ਜੀ।

**ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥**

ਅੰਧੇ ਅਗਜਾਨੀ ਕਾ ਨਾਮ ਪਾਰਖੂ ਪਰਖਨੇ ਵਾਲਾ ਗਜਾਨ ਵਾਨ ਹੋਵੇਗਾ ਏਵੈ ਇਸ ਪ੍ਰਕਾਰ ਜੀਵ ਬਿਅਰਥ ਹੀ ਗੁਆਉ ਕਹੀਏ ਗੱਲਾਂ ਕਰਨਗੇ ਵਾ ਗੁਆਉ ਕਹੀਏ ਨਿਸਫਲ।

**ਇਲਤ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥**

ਜੋ ਸਾਰਾ ਦਿਨ ਇੱਲਤ ਕਰੇਗਾ ਉਸਕਾ ਨਾਮ ਚਉਧਰੀ ਹੋਵੇਗਾ ਓਹ ਇੱਲਤੀਆ ਕੂੜੀਆਂ ਗੱਲਾਂ ਬਾਤਾਂ ਕਹਿ ਕੇ ਥਾਵ ਪੂਰੇਗਾ ਯਾਨੇ ਆਪਧ ਮੈਂ ਪਰਥਾਇ ਰੱਖਿਆ ਕਰੇਗਾ ਵਾ ਕੂੜੀਆਂ ਮੰਦ ਇਸਤ੍ਰੀਆਂ ਵਿਵਾਹ ਮੰਗੇਵੇ ਮੈਂ ਮੁਖੀ ਹੋਕੇ ਥਾਉ ਪੂਰਨਗੀਆਂ।

## ਮ: ੧ ॥

ਅਬ ਪਹਿਲ ਪਾਤਸ਼ਾਹ ਕਲਯੁਗ ਮੈਂ ਪੜ੍ਹਿਆਂ ਕਾ ਨਿਰਨਾ ਕਹੇ ਹੈਂ ਕਿ ਪੜ੍ਹੇ ਕੇਹੜੇ ਕੇਹੜੇ ਹੋਨਗੇ?:-

**ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜਿਆ ਨਾਉ ॥**
**ਫਾਂਧੀ ਲਗੀ ਜਾਤਿ ਫਹਾਇਨਿ ॥**

ਹਰਨ ਮ੍ਰਿਗ ਔਰ ਬਾਜ਼ ਤੇ ਸਿਕਦਾਰ ਥਾਨੇਦਾਰ ਵਾ ਸਰਦਾਰ ਇਨ ਕਾ ਕਲਯੁਗ ਮੈਂ ਪੜ੍ਹਿਆ ਨਾਮ ਹੋਵੇਗਾ ਜੈਸੇ ਜਬ ਫਾਂਧੀ ਆਕੇ ਲਗਤੀ ਹੈ ਯਾਨੇ ਜਬ ਮ੍ਰਿਗ ਕੋ ਪਕੜਨਾ ਚਾਹੇ ਹੈਂ ਤਾਂ ਮ੍ਰਿਗ ਆਪਣੀ ਜ਼ਾਤ ਕੋ ਹੀ ਫਹਾਵੇ ਹੈ ਔਰ ਜਬ ਬਾਜ਼ ਕੋ ਪਕੜਤੇ ਹੈਂ ਤਬ ਬਾਜ਼ ਆਪਣੀ ਜਾਤ ਕੋ ਫਹਾਏ ਹੈ। ਇਨ ਕੀ ਨਿਆਈਂ ਜਬ ਆਕੇ ਫਾਂਧੀ ਲੱਗੀ ਤਾਂ ਥਾਨੇਦਾਰ ਆਪਣੇ ਜਾਤ ਭਾਈ ਕੋ ਫਹਾਵੇ ਹੈ ਔਰ ਸਰਦਾਰ ਆਪਨੇ ਜਾਤ ਭਾਈ ਕੋ ਫਹਾਵੇ ਹੈ।

**ਸੋ ਪੜਿਆ ਸੋ ਪੰਡਿਤ ਬੀਨਾ ॥**

ਸੋਈ ਸੋਈ ਪੜ੍ਹਿਆ ਹੂਆ ਬੀਨਾ ਚਤੁਰ ਪੰਡਿਤ ਹੈ।

**ਪਹਿਲੋਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਉ ॥**

ਜੈਸੇ ਪਹਿਲੋਦੇ ਕਹੀਏ ਪ੍ਰਿਥਮ ਬ੍ਰਿਖ ਕੀ ਜੜ੍ਹ ਜ਼ਮੀਨ ਅੰਦਰ ਜੰਮਤੀ ਹੈ ਤਾਂ ਪਿੱਛੋਂ ਉਪਰ ਛਾਵ ਹੋਵੇ ਹੈ ਇਸੀ ਪ੍ਰਕਾਰ ਪ੍ਰਿਥਮ ਜੜ੍ਹ ਅੰਦਰ ਕਿਆ ਜੰਮੇ ਅੰਤਰਮੁਖ ਬ੍ਰਿਤੀ ਹੋਵੇ ਵਾ ਸ਼ਰਧਾ ਬਲਿਸ਼੍ਰ ਬੁਧੀ ਹੋਵੇ ਤਾਂ ਉਪਰ ਸ਼ਾਂਤੀ ਰੂਪੀ ਛਾਵ ਹੋਵੇ ਹੈ ਵਾ ਸ਼ੁਭ ਗੁਨਾਂ ਰੂਪੀ ਛਾਵ ਹੋਵੇ ਹੈ ਵਾ ਸੁਖ ਰੂਪੀ ਛਾਵ ਹੋਵੇ ਹੈ। ਅਬ ਕਲਯੁਗ ਕੇ ਰਾਜਿਆਂ ਕੀ ਰੀਤੀ ਕਹੇ ਹੈਂ:-

**ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ ਬੈਠੇ ਸੁਤੇ ॥**

ਕਲਯੁਗ ਕੇ ਰਾਜੇ ਸੀਂਹ ਸ਼ੇਰ ਹੋਨਗੇ ਔਰ ਜੋ ਮੁਕੱਦਮ ਕਹੀਏ ਲੰਬਰਦਾਰ ਥਾਨੇਦਾਰ ਹੈਂ ਇਹ ਕੁੱਤੇ

ਹੋਨਗੇ। ਜੈਸੇ ਕੁਤੇ ਸ਼ੇਰ ਕੋ ਜਾਕੇ ਬੈਠ ਸੁੱਤੇ ਕੋ ਜਗਾਇ ਦੇਵੇ ਹੈਂ ਇਸੀ ਪਰਕਾਰ ਰਾਜਿਆਂ ਰੂਪੀ ਸ਼ੇਰਾਂ ਕੋ ਮੁਕੱਦਮ ਆਦਕ ਕੁੱਤੇ ਬੈਠਿਆਂ ਸੁੱਤਿਆਂ ਕੋ ਜਾਕੇ ਜਗਾਵਨ ਗੇ ਕਹਨਗੇ ਫਲਾਨਾ ਖਰਾਬ ਹੈ।

ਚਾਕਰ ਨਹੁਦਾ ਪਾਇਨਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥

ਜੈਸੇ ਉਸ ਤਰਫ ਸੇਰ ਨਹੁਦਰਾਂ ਕਾ ਘਾਉ ਪਾਵੇ ਹੈ ਚੰਗਾ ਚੰਗਾ ਮਾਸ ਆਪ ਖਾਇ ਜਾਵੇ ਹੈ ਪਿਛੋਂ ਕੁੱਤੇ ਗਿੱਦੜ ਰੱਤ ਪਿੱਤ ਹੱਡੀ ਬਚੀ ਖਚੀ ਰਤ ਕੋ ਚਟ ਜਾਤੇ ਹੈਂ ਇਸੀ ਪਰਕਾਰ ਰਾਜਾ ਚਾਕਰਾਂ ਰੂਪੀ ਨਹੁਦਰਾਂ ਕਾ ਉਸ ਪਰ ਘਾਵ ਪਾਵੇ ਹੈ ਯਾਨੇ ਚਾਕਰਾਂ ਪਾਸੋਂ ਉਸਕੋ ਮੰਗਾਵੇ ਹੈ ਕਿ ਬੁਲਾਕੇ ਲਿਆਵੋ ਜੋ ਹਛਾ ਹਛਾ ਮਾਲ ਹੋਵੇ ਹੈ ਸੋ ਤਾਂ ਪ੍ਰਿਥਮ ਰਾਜਾ ਖਾਇ ਜਾਤਾ ਹੈ ਪਿਛੋਂ ਰਤ ਪਿਤ ਰਹਿਆ ਰੁਹਿਆ ਕੁੱਤੇ ਮੁਕੱਦਮ ਆਦਕ ਝਾੜ ਲੇਵੇ ਹੈਂ।

ਜਿਥੈ ਜੀਆ ਹੋਸੀ ਸਾਰਿ ॥

ਜਿਥੇ ਪਰਲੋਕ ਮੇਂ ਜੀਵਾਂ ਕੀ ਸਾਰ ਸੰਮਾਲ ਹੋਵੇਗੀ।

ਨਕੀਂ ਵਢੀਂ ਲਾਇਤਬਾਰ ॥ ੨੨ ॥

ਉਥੇ ਪਰਲੋਕ ਮੈਂ ਲਾਇਤਬਾਰ ਜੋ ਚੁਗ਼ਲਖੋਰ ਤਿਨਕੇ ਜੱਸ ਰੂਪੀ ਨਕ ਵਢੇ ਜਾਨਗੇ॥ ੨੨ ॥

ਸਲੋਕ ਮਃ ੧ ॥

ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢ ॥

ਲਬੈ ਮਾਲੈ ਘੁਲਿ ਮਿਲਿ ਮਿਚਲਿ ਊਘੈ ਸਉੜਿ ਪਲੰਘ ॥

ਕਾਮੀ ਪੁਰਸ਼ ਕੀ ਰੂਪ ਵਿਖੇ ਦੋਸਤੀ ਹੈ ਭੁਖੇ ਕੀ ਸਵਾਦਾਂ ਨਾਲ ਗੰਢ ਕਹੀਏ ਪਰੀਤੀ ਹੈ। ਲਬੀ ਪੁਰਸ਼ ਮਾਲ ਧਨ ਕੀ ਪਰੀਤੀ ਮੈਂ ਘੁਲ ਮਿਲ ਕਰਕੇ ਮਿਚਲ ਕਹੀਏ ਤਦਾਕਾਰ ਹੋਇ ਰਹਾ ਹੈ ਔਰ ਊਂਘਾ ਪੁਰਸ਼ ਸਉੜੇ ਪਲੰਘ ਉਪਰ ਹੀ ਅਨੰਦ ਰਹੇ ਹੈ ਸਉੜਾ ਨਾਮ ਹੈ ਭੀੜੇ ਪਲੰਘ ਕਾ ਵਾ ਸਉੜ ਨਾਮ ਹੈ ਗੋਦਰੀ ਕਾ ਯਾਨੇ ਟੁੱਟੀ ਗੋਦੜੀ ਵਿਚ ਔਰ ਟੁੱਟੇ ਪਲੰਘ ਉਪਰ ਹੀ ਅਨੰਦ ਰਹੇ ਹੈ।

ਭਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥

ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥

ਕੋਪ ਕਹੀਏ ਕ੍ਰੋਧੀ ਪੁਰਸ਼ ਭਉਕਨੇ ਮੈਂ ਖੁਆਰ ਹੋਇ ਰਹਾ ਹੈ ਅੰਧਾ ਅਗਜਾਨੀ ਫਕੜ ਕਹੀਏ ਖਰਾਬ ਤਾਈਆਂ ਕੋ ਹੀ ਪਿਟ ਰਹਾ ਹੈ। ਸਤਿਗੁਰ ਦੇਵ ਜੀ ਕਹੇ ਹੈਂ ਇਨ੍ਹਾਂ ਨਾਲ਼ ਚੁਪ ਹੀ ਚੰਗੀ ਹੈ ਬਿਨਾ ਨਾਮ ਸੇ ਇਨ ਦੇ ਮੁਖ ਗੰਧੇ ਹੈਂ ਵਾ ਗੰਧ ਇਨ ਕੇ ਮੁਖ ਮੈਂ ਪੈਂਦੀ ਹੈ ਵਾ ਏਹ ਅੰਨ੍ਹੈ ਕਰਨਾ-(ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢ ॥ ਲਬੈ ਮਾਲੈ ਘੁਲਿ ਮਿਲਿ ਮਿਚਲਿ ਊਘੈ ਸਉੜਿ ਪਲੰਘ॥ ਭਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ, ਸਭ ਪੰਗਤੀਆਂ ਕਾ ਅਰਥ ਕੱਠਾ ਕਰਨਾ ਕਾਮੀ ਪੁਰਸ਼ ਰੂਪ ਦੀ ਦੋਸਤੀ ਮੈਂ ਘੁਲਿਕੇ ਭਉਂਕ ਰਹਾ ਹੈ ਔਰ ਭੁਖਾ ਪੁਰਸ਼ ਸੁਾਦਾਂ ਕੀ ਗੰਢ ਪ੍ਰੀਤੀ ਮੈਂ ਮਿਲ ਕੇ ਕੋਪ ਹੋਇ ਰਹਾ ਹੈ ਲੱਬੀ ਪੁਰਸ਼ ਮਾਲ ਮੈਂ ਮਿਚਲ ਤਦਾਕਾਰ ਹੋਇ ਕੇ ਖੁਆਰ ਹੋ ਰਹਾ ਹੈ ਊਂਘ ਪੁਰਸ਼ ਸਉੜੇ ਪਲੰਘ ਉਪਰ ਹੀ ਅੰਧਾ ਹੁਆ ਖਰਾਬਤਾਈਆਂ ਕੋ ਪਿਟ ਰਹਾ ਹੈ ।

ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥

ਰਾਜ ਔਰ ਮਾਲ, ਰੂਪ, ਜਾਤੀ, ਜੋਬਨ, ਇਹ ਪੰਜੇ ਠੱਗ ਹੈਂ। ਇਨ੍ਹਾਂ ਠੱਗਾਂ ਨੇ ਸਭ ਜਗਤ ਕੋ ਠੱਗ ਲਿਆ ਹੈ ਕਿਸੇ ਕੀ ਭੀ ਇਨ੍ਹਾਂ ਨੇ ਲੱਜਿਆ ਨਹੀਂ ਰਖੀ ਜੋ ਇਨ ਕੋ ਠਗਤੇ ਹੈਂ ਵੁਹ ਅੱਵਲ ਦਰਜੇ ਕੇ ਠੱਗ ਹੈਂ ਪਰੰਤੂ ਇਨ ਕੋ ਓਹੁ ਠੱਗੇ ਹੈ ਜੋ ਗੁਰਾਂ ਦੀ ਪੈਰੀਂ ਪਵੇ ਹੈ।

ਨਾਨਕ ਕਰਮਾ ਬਾਹਰੇ ॥

ਜੋ ਪੁਰਸ਼ ਸ੍ਰੇਸ਼ਟ ਕਰਮਾਂ ਸੇ ਬਾਹਰ ਹੈਂ।

ਅਉਖਾ ਤੰਗੀਐ ॥

ਅਉਖਾ ਕਰਕੇ ਤੰਗੀਐ ਕਹੀਏ ਟੰਗਿਆ ਜਾਵੇਗਾ ਵਾ ਤੰਗਸੀ ਕਰਕੇ ਅਉਖਾ ਕਰਿਆ ਜਾਵੇਗਾ।

ਅਉਘਟ ਰੁਧੇ ਰਾਹ ਗਲੀਆਂ ਰੋਕੀਆਂ ॥

ਪਾਪੀ ਜੀਵ ਕੇ ਲੀਏ ਅਉਘਟ ਕਰਨ ਰਸਤੇ ਰੁਧੇ ਕਹੀਏ ਰੁਕ ਜਾਣਗੇ ਔਰ ਗਲੀਆਂ ਭੀ ਰੋਕੀਆਂ ਜਾਣਗੀਆਂ।

ਹੁਕਮੀ ਸਾਹ ਗਿਰਾਹ ਦੇਂਦਾ ਜਾਣੀਐ ॥ ੨੩ ॥

ਹੁਕਮੀ ਆਪਣੇ ਹੁਕਮ ਅੰਦਰ ਸ੍ਵਾਸ ਔਰ ਗ੍ਰਾਸ ਦੇਤਾ ਹੂਆ ਜਾਨੀਤਾ ਹੈ ॥ ੨੩ ॥

ਸਲੋਕ ਮਃ ੧

ਪਉਣੈ ਪਾਣੀ ਅਗਨੀ ਜੀਉ ॥

ਪਵਨ ਪਾਨੀ ਅਗਨੀ ਇਤਯਾਦੀ ਤੱਤਾਂ ਦਵਾਰਾ ਰਚਕੇ ਵਿਚ ਜੀਵ ਪਾਇਆ ਹੈ।

ਤਿਨ ਕਿਆ ਖੁਸੀਆਂ ਕਿਆ ਪੀੜ ॥

ਤਿਨ੍ਹਾਂ ਜੀਵਾਂ ਕੋ ਆਪਨੇ ਆਪ ਖੁਸ਼ੀਆਂ ਕਿਆ ਔਰ ਪੀੜਾਂ ਕਿਆ।

ਇਕਿ ਮਰ ਹੋਇ ਜਹੀਰ ॥

ਇਕ ਮਰਕੇ ਜ਼ਹੀਰ ਕਹੀਏ ਦੁਖੀ ਹੋਤੇ ਹੈਂ।

ਇਕਿ ਦੇ ਖਾਹਿ ਨਿਖੁਟੈ ਨਾਹੀ ॥

ਇਕ ਐਸੇ ਹੈਂ ਦੂਜਿਆਂ ਕੋ ਦੇ ਕੇ ਖਾਤੇ ਹੈਂ ਨਿਖੁਟਤਾ ਨਹੀਂ।

ਸਭ ਕੋ ਨਥੈ ਨਥਿਆ ਬਖਸੇ ਤੋੜੇ ਨਥ ॥

ਸਭ ਕੋਈ ਮਾਇਆ ਰੂਪੀ ਨੱਥ ਕਾ ਨਥਿਆ ਹੂਆ ਹੈ ਜਿਸ ਕੋ ਬਖਸ਼ਦਾ ਹੈ ਉਸ ਕੀ ਮਾਇਆ ਨੱਥ ਤੋੜ ਦੇਵੇ ਹੈ।

ਕਿਉ ਕਥੀਐ ਕਿਉ ਆਖੀਐ ॥

ਕਿਉਂ ਕਿਉਂ ਕਰਕੇ ਉਸ ਕੋ ਆਖੀਐ ਕਹੀਏ ਮੁਖ ਸੇ ਕਥੀਏ ?

ਕਰਣਾ ਕਥਨਾ ਕਾਰ ਸਭੁ ਨਾਨਕ ਆਪਿ ਅਕਥੁ ॥

ਅੰਨ੍ਵੈ ॥ ਕਰਨਾ ਜੋ ਪ੍ਰਪੰਚ ਹੈ ਇਸਕੀਆਂ ਸਭ ਕਾਰਾਂ ਦੇ ਕਥਨ ਤੇ ਆਪਿ ਵੋਹੁ ਅਕਥ।

ਰਿਧਿ ਬੁਧਿ ਸਿਧਿ ਗਿਆਨੁ ਸਦਾ ਸੁਖੁ ਹੋਇ ॥

ਬੁਧਿ ਮੇਂ ਗਯਾਨ ਹੂਆ ਤਾਂ ਰਿਧੀਆਂ ਭੀ ਔਰ ਸਿਧੀਆਂ ਪ੍ਰਾਪਤ ਅਤੇ ਸੁਖ ਵੀ ਹੋਵੇ।

ਮਃ ੧ ॥

ਅਜਰ ਜਰੈ ਤ ਨਉਕੁਲ ਬੰਧੁ ॥ ਪੂਜੈ ਪ੍ਰਾਨ ਹੋਵੈ ਥਿਰੁ ਕੰਧੁ ॥

ਜਾਂ ਅਜਰ ਨਾਮ ਕੋ ਜਰੇ ਤਾਂ ਨਉ ਕੁਲਾਂ ਕਹੀਏ ਗੋਲਕਾਂ ਵਿਚ ਦਸ ਇੰਦਰੇ ਤਿਨਕੋ ਬੰਧਤਾ ਹੈ ਤਾਂ ਅਜਰ ਕਾਮਦਕਾਂ ਕੋ ਜਰਤਾ ਹੈ। ਪ੍ਰਾਨ ਸਵਾਸ ਈਸ਼੍ਵਰ ਕੀ ਤਰਫ ਪੁਜਾਇ ਦੇਵੇ ਵਾ ਪਰਾਨਾਂ ਕੋ ਦਸਮ ਦ੍ਵਾਰ ਮੈਂ ਪੁਜਾਇ

ਦੇਵੇ ਵਾ ਜਬ ਤਕ ਪਰਾਨ ਹੈਂ ਤਬ ਤਕ ਗੁਰਾਂ ਕੀ ਪੂਜਾ ਕਰੇ ਤਾਂ ਕੰਧ ਸ਼ਰੀਰਾਂ ਤਰਫੋਂ ਥਿਰ ਹੋਤਾ ਹੈ ਵਾ ਉਸਕਾ ਕੰਧ ਸ਼ਰੀਰ ਥਿਰ ਹੋਤਾ ਹੇ।

**ਕਹਾਂ ਤੇ ਆਇਆ ਕਹਾਂ ਏਹੁ ਜਾਣ ॥**

ਕਹਾਂ ਤੇ ਜੀਵ ਆਇਆ ਹੈ ਔਰ ਕਹਾਂ ਇਸਨੇ ਜਾਨਾ ਹੈ ਈਸ਼ੂਰ ਤੇ ਆਇਆ ਈਸ਼ੂਰ ਵਿਚ ਹੀ ਜਾਏਗਾ। ਯਥਾ- 'ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ।"

**ਜੀਵਤ ਮਰਤ ਹੈ ਪਰਵਾਣ ॥**

ਜੋ ਜੀਵਤ ਭਾਵ ਸੇ ਮਰਤਾ ਹੈ ਓਹੁ ਪਰਵਾਨ ਠੀਕ ਹੋਇ ਰਹੇ ਹੈ।

**ਹੋਂਦਾ ਫੜੀਅਗੁ ਨਾਨਕ ਜਾਣੁ ॥**

ਜੋ ਹੋਂਦਾ ਕਹੀਏ ਹੰਕਾਰੀ ਹੈ ਓਹੁ ਯਮਾਂ ਕਾ ਫੜਿਆ ਹੀ ਜਾਨੋ। ਕਹਾ ਆਪ ਹੰਕਾਰੀ ਨਹੀਂ? ਉਤ੍ਰ:-

**ਨਾ ਹਉ ਨਾਮੇ ਜੂਨੀ ਪਾਣੁ ॥**

ਨਾ ਹਉ ਪਿਛੇ ਥਾ ਕੁਝ ਨਾ ਹਉ ਅਬ ਹਾਂ ਨਾ ਮੈਂ ਅਗੇ ਕੋ। ਇਸਤੇ ਨਾ ਜੂਨੀ ਮੈਂ ਪੈਣਾ ਹੈ।

**ਤਵਣਿ ਤਤਿਆ ॥**

ਤਤੀ ਤਾਵਨੀ ਵਤ ਦੁਖਾਇਆ ਜਾਵੇਗਾ ਤਾਵਨੀ ਉਸਕਾ ਨਾਮ ਹੈ ਜੋ ਜਲ ਤੇਲੀ ਤਤਾ ਕਰਕੇ ਘਾਣੀ ਮੇਂ ਯਾਨੇ ਕੋਹਲੂ ਮੈਂ ਪਾਵੇ ਹੈ।

**ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ ॥**

ਤ੍ਰਿਸ਼ਨਾ ਅਗਨੀ ਬਲਦੀ ਅੰਦਰ ਦੁਬਿਧਾ ਰੂਪੀ ਤੇਲ ਔਰ ਘਤਿਆ ਪਾ ਦੀਆ।

**ਆਇਆ ਉਠੀ ਖੇਲੁ ਫਿਰੈ ਉਵਤਿਆ ॥੨੪॥**

ਜੋ ਆਇਆ ਹੈ ਇਸ ਖੇਲ ਮੈਂ ਤਿਸਨੇ ਉਠ ਜਾਨਾ ਹ ਇਹ ਜੀਵ ਉਵਤਿਆ ਕਹੀਏ ਅਵੈੜਤਾਈਆਂ ਵਿਚ ਹੀ ਫਿਰ ਰਹਾ ਹੈ। ੨੪॥

**ਸਲੋਕ ਮਃ ੧ ॥**

ਦੇਸ ਦੇਸਾਂਤਰੋਂ ਮੇਂ ਰਟਨ ਕਰਤਿਆਂ ਹੋਇਆਂ ਕੋ ਸਤਿਗੁਰ ਨਾਨਕ ਦੇਵ ਜੀ ਕੋ ਕੁਰੂਛੇਤਰ ਤੀਰਥ ਨੇ ਅਰਾਧਿਆ ਕਹਾ ਆਪ ਆਕੇ ਚਰਨ ਪਾਕੇ ਮੇਰੇ ਕੋ ਪਵਿਤਰ ਕਰੋ ਗੁਰੂ ਜੀ ਕੁਰੂਛੇਤਰ ਮੇਂ ਗਏ ਸੂਰਜ ਗ੍ਰਹਿਨ ਕਾ ਸਮਾਂ ਥਾ ਤਹਾਂ ਨਾਨੂ ਨਾਮੇ ਇਕ ਪੰਡਿਤ ਥਾ ਜਿਸਨ ਮੰਨਜਾਸ ਕੋ ਧਾਰਨ ਕੀਆ ਹੂਆ ਥਾ ਕੈਸਾ ਥਾ ਆਪਣੀ ਵਿੱਦਿਆ ਕੇ ਬਲ ਕਰਕੇ ਸਰਬ ਕੋ ਜੈ ਕਰਤਾ ਥਾ ਤਿਸ ਨੇ ਭਵਿੱਛਤ ਪੁਰਾਨ ਮੈਂ ਪੜ੍ਹਾ ਕਿ ਕਲਜੁਗ ਮੈਂ ਨਾਨਕ ਨਾਮੇ ਅਵਤਾਰ ਹੋਣਾ ਹੈ ਇਹ ਦੇਖ ਕੇ ਤਿਸ ਕੋ ਭਰਮ ਹੂਆ ਕਿ ਪਤਾ ਨਹੀਂ ਮੈਂ ਹੀ ਹੋਵਾਂਗਾ ਕਿਉਂਕਰ ਨਾਨੂ ਮੇਰਾ ਨਾਮ ਹੈ ਨਾਨੂ ਕਾ ਅਰਥ ਨਾਨਕ ਹੈ ਔਰ ਦੂਜਾ ਮੈਂ ਸਰਬ ਕੋ ਜੈ ਕਰਤਾ ਹਾਂ ਇਸ ਪ੍ਰਕਾਰ ਹੰਕਾਰੀ ਹੋਇ ਰਹਾ ਥਾ। ਤਹਾਂ ਗੁਰੂ ਜੀ ਨੇ ਸੋਚਾ ਕਿ ਇਸ ਨਾਨੂ ਕੋ ਹੰਕਾਰ ਹੈ ਇਸ ਕਾ ਹੰਕਾਰ ਦੂਰ ਕਰਨਾ ਚਾਹੀਏ ਮਗਰ ਕੋਈ ਅਯੋਗਤਾ ਰੀਤੀ ਕਰੀਏ ਤਬ ਵੋਹ ਨਾਨੂ ਹਮਾਰੇ ਪਾਸ ਆਵੇਗਾ ਐਵੇਂ ਨਹੀਂ ਆਵਨਾ ਇਹ ਸੋਚਦਿਆਂ ਇਤਨੇ ਕੋ ਈਸ਼ੂਰ ਨੇਤ ਕਰਕੇ ਪਟਨੇ ਸ਼ਹਿਰ ਕਾ ਰਾਜਾ ਮ੍ਰਿਤੂ ਹੋ ਗਿਆ ਥਾ ਤਿਸ ਰਾਜਾ ਕੇ ਪੁੱਤ੍ਰ ਕਾ ਔਰ ਕਿਸੀ ਗਨੀਮ ਰਾਜਾ ਨੇ ਚੜ੍ਹਕੇ ਰਾਜ ਜੀਤ ਲੀਆ ਔਰ ਰਾਜਾ ਕੇ ਪੁੱਤ੍ਰ ਕੋ ਭਗਾਇ ਦੀਆ। ਸੋ ਰਾਜੇ ਕਾ ਪੁੱਤ੍ਰ ਆਪਣੀ

ਮਾਤਾ ਕੋ ਸਾਥ ਲੇਕਰ ਗੁਰੂ ਜੀ ਕੀ ਸ਼ਰਨ ਮੈਂ ਆਇਆ ਏਕ ਮ੍ਰਿਗ ਮਾਰ ਕ ਭਟਾ ਲਿਆਇਆ । ਉਸ ਵਕਤ ਮਹਾਰਾਜ ਜੀ ਨੇ ਹੁਕਮ ਦੀਆ ਤਿਸ ਕੋ ਕਿ ਇਸ ਨੂੰ ਕੱਟ ਕੇ ਅਗਨ ਪਰ ਚੜ੍ਹਾਇ ਦੇਵੋ ਇਹ ਸੁਨ ਕੇ ਤਿਸ ਨੇ ਅਗਨ ਪਰ ਚੜ੍ਹਾਇ ਦੀਆ ਇਤਨੇ ਕੋ ਨਾਨੂ ਆਦਿਕ ਸਭ ਉਥੇ ਆ ਗਏ ਆਕੇ ਕਿਆ ਦੇਖਾ ਮਾਸ ਰਿਝਣਾ ਧਰਿਆ ਹੂਆ ਹੈ ਸੂਰਜ ਗ੍ਰਹਿਣ ਲੱਗ ਰਹਾ ਹੈ ਨਾਨੂ ਨੇ ਕਹਾ ਮਹਾਰਾਜ ਜੀ ਕੋ ਕਿ ਤੁਮਾਰਾ ਭੇਖ ਚਿੰਨ ਸਭ ਫ਼ਕੀਰਾਂ ਵਾਲਾ ਪ੍ਰਤੀਤ ਹੋਇ ਰਹਾ ਹੈ ਤੁਮ ਕਿਆ ਕਿਆ ਕਰਤੇ ਹੋ ਕਿਉਂ ਐਸਾ ਪਵਿੱਤ੍ਰ ਸਮਾ ਸੂਰਜ ਗ੍ਰਹਿਣ ਅਰ ਤੀਰਥ ਕੇ ਅਸ-ਥਾਨ ਪਰ ਆਪ ਨੇ ਇਹ ਕਿਆ ਕਰਿਆ ਹੈ ਇਸ ਪ੍ਰਕਾਰ ਕੀ ਬਾਤ ਸੁਨ ਕਰਕੇ ਅਬ ਸਤਿਗੁਰ ਦੇਵ ਜੀ ਉਸ ਕਾ ਹੰਕਾਰ ਦੂਰ ਕਰਨੇ ਲੀਏ ਸਾਰੇ ਸੰਸਾਰ ਕੋ ਹੀ ਮਾਸ ਮਈ ਕਰਕੇ ਦਿਖਾਵੇ ਹੈਂ ਤਾਤਪ੍ਰਜ ਗੁਰਾਂ ਕਾ ਉਸ ਕਾ ਹੰਕਾਰ ਤੋੜਨੇ ਮੈਂ ਹੈ ਮਾਸ ਖਾਣੇ ਵਿਖੇ ਤਾਤਪ੍ਰਜ ਨਹੀਂ ਕਿਉਂ ਅੰਤ ਕੋ ਜਾਕੇ ਖੀਰ ਕਰਕੇ ਦਿਖਾਵਨਾ ਹੈ:-

ਪਹਿਲਾ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥

ਹੇ ਪੰਡਿਤ ਅਬ ਸੁਨ ਤੂੰ ਅੰਤ੍ਰੀਵ ਮਾਸ ਤਾਂ ਛੋਡਤਾ ਨਹੀਂ ਔਰ ਬਾਹਜ ਮਾਸ ਕੋ ਕਹਿਤਾ ਹੈਂ ਕਿ ਮਾੜਾ ਹੈ ਜੈਸੇ ਤੈਨੇ ਬਾਹਜ ਤਿਆਗਤਾ ਹੈ ਤੈਸੇ ਹੀ ਅੰਤ੍ਰੀਵ ਮਾਸ ਪਰ ਇਸਤ੍ਰੀ ਪੁੱਤ੍ਰ ਆਦਿਕ ਤਿਆਗ ਪ੍ਰਿਥਮ ਮਾਤਾ ਪਿਤਾ ਕਾ ਸੰਬੰਧ ਹੋਣਾ ਇਹ ਭੀ ਮਾਸ ਹੈ ਇਸ ਕਾ ਨਾਮ ਨਿੰਮਿਆ ਹੈ ਮਾਸ ਕੌਨ ਉਦਰ ਤਿਸ ਅੰਦ੍ਰ ਫੇਰ ਵਾਸ਼ਾ ਹੈ ਛੇ ਮਹੀਨਿਆਂ ਤੇ ਉਪਰੰਤ ਜਬ ਜੀਵ ਕਲਾ ਪਾਇ ਦਿਤੀ ਫੇਰ ਭੀ ਮਾਸ ਕਾ ਪੜਦਾ ਮੁਖ ਆਗੇ ਮਿਲਿਆ ਹੱਡ ਚੰਮ ਤਨ ਇਹ ਸਭ ਮਾਸ ਕੇ ਹੈਂ ।

ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥

ਮਾਸਹੁ ਕਹੀਏ ਉਦਰ ਤੇ ਬਾਹਰ ਨਿਕਾਲਿਆ ਫੇਰ ਮੰਮਾ ਭੀ ਮਾਸ ਕਾ ਹੈ । ਜਿਸ ਕਾ ਬੱਚਾ ਗਿਰਾਸ ਮੁਖ ਮੈਂ ਲੇਵੇ ਹੈ ।

ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥

ਮੁਖ ਭੀ ਮਾਸ ਕਾ ਹੈ ਜਿਹਬਾ ਭੀ ਮਾਸ ਕੀ ਹੈ ਮਾਸ ਅੰਦਰ ਹੀ ਸ੍ਵਾਸ ਹੈਂ ।

ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥ ਮਾਸਹੁ ਹੀ ਮਾਸੁ ਊਪਜੈ ॥

ਜਬ ਬਡਾ ਹੂਆ ਤਾਂ ਵਿਵਾਹਿਆ ਘਰ ਮੈਂ ਮਾਸ ਇਸਤ੍ਰੀ ਲੈ ਆਇਆ ਮਾਸ ਇਸ ਹੀ ਤੇ ਔਰ ਮਾਸ ਲੜਕਾ ਲੜਕੀ ਉਤਪੰਨ ਹੂਏ ।

ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ।
ਆਪਿ ਛੂਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ ॥

ਹੇ ਪੰਡਿਤ ਨਾਨੂ ਜੇਕਰ ਇਸ ਜੀਵ ਕੋ ਸਤਿਗੁਰ ਦੇਵ ਜੀ ਮਿਲਨ ਤਾਂ ਈਸ਼੍ਵਰ ਹੁਕਮ ਕੋ ਬੂਝਤਾ ਹੈ ਇਸ ਪ੍ਰਕਾਰ ਕੋਈ ਰਾਸ ਸਚਤਾਈ ਮੈਂ ਆਵੇ ਹੈ ਨਹੀਂ ਤਾਂ ਹੰਕਾਰ ਵਿਚ ਹੀ ਮਰੇ ਹੈ ਜੇਕਰ ਇਹ ਕਹਿਤਾ ਰਹੇ ਮੈਂ ਆਪ ਛੁਟ ਗਇਆ ਇਸ ਪ੍ਰਕਾਰ ਨਹੀਂ ਛੁਟਤਾ ਇਹ ਬਚਨ ਹੀ ਬਿਨਾਸ ਨਿਸਫਲ ਹੈ ।

ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥

ਹੇ ਪੰਡਿਤ ਪ੍ਰਿਥਮ ਤੇਰੇ ਕੋ ਏਹੀ ਪਤਾ ਨਹੀਂ ਕਉਨ ਮਾਸ ਹੈ ਔਰ ਕਉਨ ਸਾਗ ਹੈ ਕਿਸ ਵਿਚ ਪਾਪ ਸਮਾਵੇ ਹੈਂ ਜੋ ਤਾਂ ਸ਼ਾਸਤ੍ਰ ਅਵਹਤ ਹੈ ਸੋ ਤਾਂ ਮਾਸ ਹੈ ਯਾਨੇ ਜੋ ਸ਼ਾਸਤ੍ਰ ਅਨੁਸਾਰ ਨਹੀਂ ਔਰ ਜੋ ਸ਼ਾਸਤ੍ਰ ਵੇਹਤ ਹੈ ਸੋ ਸਾਗ ਦੀ ਨਿਆਈਂ ਹੈਂ ਯਾਨੇ ਯੱਗਜ ਆਦਿਕ ਕਰਨੇ ਵਿਚ ਜੋ ਮਾਸ ਪੜੇ ਹੈ ਸੋ ਸ਼ਾਸਤ੍ਰ ਅਨੁਸਾਰ ਹੈ । ਪਾਪ ਕਿਸ ਮੈਂ ਸਮਾਵੇ ਹੈਂ ਜੋ ਸ਼ਾਸਤ੍ਰ ਅਵੇਹਤ ਕੋ ਖਾਵੇ ਹੈ ।

ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆਂ ਕੀ ਬਾਣੇ ॥

ਗੈਂਡੇ ਕੋ ਮਾਰ ਕੇ ਯੱਗ ਮੈਂ ਹੋਮਨ ਕੀਏ ਕਰਤੇ ਹੈਂ ਐਸੇ ਦੇਵਤਿਆਂ ਕੀ ਬਾਨੀ ਕਹੇ ਹੈਂ ਯਾਨੇ ਬੇਦ ਬਾਨੀ ਵਾ ਐਸੇ ਦੇਵਤਿਆਂ ਕੀ ਬਾਨੇ ਕਹੀਏ ਮੰਤ੍ਰ ਪੜ੍ਹਤੇ ਹੈਂ ਓਹ।

ਰਾਤ੍ਰੀ ਮਾਣਸੁ ਖਾਣੇ ॥

ਰਾਤ੍ਰੀ ਕੋ ਮਾਨਸ ਖਾ ਜਾਣੇ ਯਾਨੇ ਮਾਰ ਕੇ ਲੁਟ ਲੈਣਾ ਵਾ ਰਾਤ੍ਰੀ ਕੋ ਕਯਾ ਮਾਨਸ ਖਾਨੇ ਜੋ ਪਰ ਇਸਤ੍ਰੀ ਗਮਨ ਕਰਨੀ।

ਫੜੁ ਕਰਿ ਲੋਕਾਂ ਨੋ ਦਿਖਲਾਵਹਿ ॥

ਫੜੁਕਰਿ ਨਾਮ ਹੈ ਪਖੰਡ ਕਾ ਪਖੰਡ ਕਰਕੇ ਲੋਕਾਂ ਨੂੰ ਦਿਖਲਾਵਤੇ ਹੈਂ ਵਾ ਨੱਕ ਨੂੰ ਫੜ ਕਰਕੇ।

ਮਾਤ ਪਿਤਾ ਕੀ ਰਕਤ ਨਿਪੰਨੇ ਮਛੀ ਮਾਸੁ ਨ ਖਾਂਹੀ ॥

ਦੇਖੋ ਮਾਤਾ ਪਿਤਾ ਕੀ ਰਕਤ ਕਰਕੇ ਨਿਪੰਨੇ ਹੈਂ ਕਹਿਤੇ ਹੈਂ ਹਮ ਮੱਛੀ ਕਾ ਮਾਸ ਨਹੀਂ ਖਾਤੇ।

ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥

ਇਸਤ੍ਰੀ ਔਰ ਪੁਰਖ ਕਾ ਜਦੋਂ ਨਿਸ ਰਾਤ੍ਰੀ ਕੋ ਮੇਲਾ ਹੋਤਾ ਹੈ ਓਥੇ ਮਿਲਕੇ ਮੰਧੁ ਕਹੀਏ ਮਾਂਸ ਕੋ ਕਮਾਵਤੇ ਹੈਂ ਵਾ ਮੰਦ ਕਰਮਾਂ ਕੋ ਕਮਾਵਤੇ ਹੈਂ।

ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥

ਮਹਾਰਾਜ ਉਸਕੋ ਸੁਆਮੀ ਪਦ ਦੇਵੇ ਹੈਂ ਹੇ ਸੁਆਮੀ ਪੰਡਿਤ ਤੁਮਨੇ ਬਾਹਰ ਕਾ ਮਾਂਸ ਤਾਂ ਮੰਦਾ ਜਾਨਿਆ ਹੈ ਔਰ ਘਰ ਕਾ ਮਾਂਸ ਇਸਤ੍ਰੀ ਪੁਤ੍ਰ ਆਦਕ ਚੰਗੇ ਜਾਨ ਛੋਡੇ ਹੈਂ।

ਅਭਖੁ ਭਖਹਿ ਭਖੁ ਤਜਿ ਛੋਡਹਿ ॥

ਅਭਖ ਜੋ ਸ਼ਾਸਤ੍ਰ ਅਵੇਹਤ ਹੈ ਤਿਸਕੋ ਤੁਮ ਭਖਤੇ ਹੋ ਔਰ ਜੋ ਭਖ ਹੈ ਸ਼ਾਸਤ੍ਰ ਵੇਹਤ ਤਿਸਕੋ ਤਜ ਛੋਡਿਆ ਹੈ।

ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥

ਦੇਵੀ ਕੇ ਜਜਨ ਕਾਲ ਮੈਂ ਯਾਨੇ ਪੂਜਾ ਕਾਲ ਮੈਂ ਵਾ ਖੱਤਰੀਆਂ ਕੇ ਜਜਿ ਕਹੀਏ ਝੇਡ ਚੋਲੇ ਮੈਂ ਕਾਜ ਮੰਗੇਵੇ ਆਦਕਾਂ ਮੈਂ ਵੀਆਹੁ ਮੈਂ ਇਤਿ ਆਦਕ ਜੱਗਾਂ ਮੇਂ ਮਾਸ ਹੀ ਸਮਾਣਾ ਹੈ।

ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ ਕਾ ਦਾਨੁ ਨ ਲੇਣਾ ॥

ਨਾਨੂ ਨੇ ਕਹਾ ਜੇਕਰ ਓਇ ਸੁਲਤਾਨ ਆਦਕ ਨਰਕੋਂ ਮੈਂ ਜਾਤੇ ਦਿਸਨ ਤਾਂ ਹਮ ਤਿਨ ਕਾ ਦਾਨ ਹੀ ਨ ਲਈਏ ਦੂਜੀ ਏਹ ਬਾਤ ਹੈ ਦੇਨੇ ਵਾਲਾ ਨਰਕ ਮੈਂ ਜਾਵੇ ਹੈ ਔਰ ਲੈਨੇ ਵਾਲਾ ਸ੍ਵਰਗ ਮੈਂ ਜਾਵੇ ਹੈ। ਤਿਸ ਪਰ ਮਹਾਰਾਜ ਜੀ ਕਹੇ ਹੈ:–

ਦੇਂਦਾ ਨਰਕਿ ਸੁਰਗਿ ਲੈਂਦੇ ਦੇਖਹੁ ਇਹੁ ਧਿਙਾਣਾ ॥

ਸਤਿਗੁਰ ਦੇਵ ਜੀ ਕਹੇ ਹੈਂ ਜੋ ਦਾਨ ਦੇਤਾ ਹੈ ਵੁਹੁ ਨਰਕ ਮੈਂ ਜਾਵੇ ਹੈ ਔਰ ਲੈਨੇ ਵਾਲੇ ਸ੍ਵਰਗ ਮੈਂ ਜਾਵੇ ਹੈਂ ਦੇਖੋ ਹੇ ਭਾਈ ਏਹੁ ਬਾਤ ਧਿਙਾਣਾ ਕਹੀਏ ਮਲੋ ਮਲੀ ਕੀ ਵਿਹ ਨਹੀਂ ਕਹਿੰਦਾ ਮੈਂ ਭੀ ਨਰਕ ਮੇਂ ਜਾਣਾ ਹੈ।

ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥

ਪ੍ਰਿਥਮ ਹੇ ਪਾਂਡੇ ਤੂੰ ਏਹ ਨਹੀਂ ਜਾਨਤਾ ਕਿ ਮਾਸ ਉਤਪੰਨ ਕਿੱਥੋਂ ਹੂਆ ਹੈ ਸੁਨ ਤੂੰ ਜਿਥੋਂ ਮਾਸ ਉਤਪੰਨ ਹੂਆ ਹੈ ਹਮ ਬਤਾਵਤੇ ਹਾਂ। ਇਹ ਮਾਸ ਤਾਂ ਜਲ ਤੇ ਉਤਪੰਨ ਹੂਆ ਹੈ ਸੋ ਜਲ ਤੂੰ ਪਾਨ ਕਰਦਾ ਹੈਂ।

ਤੋਇਅਹੁ ਤ੍ਰਿਭਵਣ ਗੰਨਾ ॥

ਤੋਇ ਕਹੀਏ ਜਲਤੇ ਹੀ ਤ੍ਰਿਭਵਨ ਗੰਨਾ ਕਹੀਏ ਗਿਨੇ ਹੈਂ।

ਤੋਐ ਬਹੁਤ ਬਿਕਾਰਾ ॥

ਤੋਆ ਜਲ ਤਾਂ ਇਹ ਆਖੇ ਹੈ ਮੈਂ ਬਹੁਤ ਪ੍ਰਕਾਰ ਸੇ ਚੰਗਾ ਹਾਂ ਪ੍ਰੰਤੂ ਹਮ ਇਹ ਜਾਨਤੇ ਹਾਂ ਤੋਏ ਵਿਚ ਤਾਂ ਬਹੁਤ ਵਿਕਾਰ ਹੈਂ।

ਏਤੇ ਰਸੁ ਛੋਡਿ ਹੋਵੈ ਸੰਨਿਆਸੀ ਨਾਨਕ ਕਹੈ ਵਿਚਾਰਾ ॥

ਹੇ ਨਾਨੂ ਤੂੰ ਤਾਂ ਇਕ ਬਾਹਜ ਮਾਸ ਕੋ ਹੀ ਤਿਆਗ ਕੇ ਸੰਨਯਾਸੀ ਹੋ ਬੈਠਾ ਇਸ ਪ੍ਰਕਾਰ ਸੰਨਯਾਸੀ ਨਹੀਂ ਹੋਤਾ ਏਤੇ ਰਸ ਜੋ ਹਮ ਨੇ ਪੂਰਬ ਅੰਤ੍ਰੀਵ ਬਾਹਜ ਗਿਨੇ ਹੈਂ ਇਨ ਸਰਬ ਕੋ ਛੋਡੇ ਤਾਂ ਸੰਨਯਾਸੀ ਹੋਵੇ ਇਹ ਵਿਚਾਰ ਹਮ ਨੇ ਤੇਰੇ ਕੋ ਕਹਾ ਹੈ ਜਬ ਇਸ ਪ੍ਰਕਾਰ ਮਹਾਰਾਜ ਨੇ ਉਪਦੇਸ਼ ਦੀਆ ਤਾਂ ਤਿਸ ਨਾਨੂ ਕੋ ਸ਼ਰਧਾ ਭਈ ਜਾਨਾ ਏਹੀ ਕਲਯੁਗ ਮੈਂ ਨਾਨਕ ਅਵਤਾਰ ਹੈ ਚਰਨਾਂ ਮੈਂ ਡਿੱਗਾ ਬੇਨਤੀ ਕੀਤੀ ਹੇ ਮਹਾਰਾਜ ਏਹ ਤਾਂ ਆਪ ਕੀ ਬਾਤ ਠੀਕ ਹੈ ਆਪ ਈਸ਼੍ਵਰ ਹੋ ਆਪ ਨੇ ਇਹ ਮਾਸ ਕਾ ਰਿੱਧਨਾ ਕਿਉਂ ਕੀਆ ਆਪ ਕੋ ਦੇਖ ਕੇ ਕਲਯੁਗ ਕੇ ਜੀਵ ਬਹੁਤ ਹਿੰਸਾ ਕਰਨਗੇ ਇਹ ਸੁਨ ਮਹਾਰਾਜ ਨੇ ਕਹਾ ਹੇ ਨਾਨੂ ਇਹ ਮਾਸ ਨਹੀਂ ਮਹਾਰਾਜ ਨੇ ਉਪਰ ਸੇ ਪਾਤ੍ਰ ਲਾਹਿ ਕੇ ਤਸਮਈ ਦਿਖਾਈ ਸਭ ਬ੍ਰਹਿਮਣਾਂ ਕੀ ਪੰਗਤ ਲਾਇਕੇ ਤਸਮਈ ਛਕਾਈ। ਯਥਾ-(ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ) ਯਥਾ-(ਅਠ ਸਠਿ ਤੀਰਥ ਪੁੰਨ ਦਾਨ ਜੀਅ ਦਇਆ ਪ੍ਰਵਾਨ) ਪਰੋਖੀ ਬਾਤ ਸੇ ਕਹੀਏ ਹੈ।

ਆਵਾ ਗਉਣੁ ਬਜਾਰੀਆ ਬਾਜਾਰੁ ਜਿਨੀ ਰਚਾਇਆ ॥ ੨੫ ॥

ਬਜਾਰੀਆ ਕਹੀਏ ਮਸ਼ਕਰਿਆਂ ਕਾ ਆਵਾ ਗਉਨ ਹੋ ਰਹਾ ਹੈ ਜਿਨ੍ਹਾਂ ਨੇ ਇੰਦ੍ਰਿਆਂ ਰੂਪੀ ਬਾਜ਼ਾਰ ਸੰਸਾਰ ਮੈਂ ਰਚਾਇਆ ਹੈ ॥ ੨੫ ॥

ਮਃ ੧ ਸਲੋਕ ॥

ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ ॥

ਮਾਇਆ ਰਚਤ ਜੋ ਕਰਮ ਕਹੀਏ ਸਰੀਰ ਇਹ ਇਕ ਬ੍ਰਿਖ ਹੈ ਅੰਮ੍ਰਿਤ ਫਲ ਸੁਖ ਵਿਸਫਲ ਦੁੱਖ ਹੈ।

ਜਰੁ ਜਰਵਾਣਾ ਕੰਨਿ ਚੜਿਆ ਨਚਸੀ ॥

ਜਰੁ ਬ੍ਰਿਧਪਨਾ ਰੂਪੀ ਜਰਵਾਣਾ ਕਹੀਏ ਜਮਦੂਤ ਕੰਨ ਕਹੀਏ ਮੋਢੇ ਉਪਰ ਚੜ੍ਹਿਆ ਹੂਆ ਨਚ ਰਹਾ ਹੈ।

ਸਤਿਗੁਰ ਬੋਹਿਥੁ ਬੇੜੁ ਸਚਾ ਰਖਸੀ ॥

ਸਤਿਗੁਰਾਂ ਪਾਸ ਬੋਹਿਥ ਨਾਮ ਬੇੜ ਭਗਤੀ ਇਸ ਉਪਰ ਜੋ ਬੈਠੇ ਹੈਂ ਸੱਚਾ ਉਸ ਕੋ ਰਖਤਾ ਹੈ।

ਅਗਨਿ ਭਖੈ ਭੜ ਹਾੜੁ ਅਨਦਿਨੁ ਭਖਸੀ ॥ ੨੯ ॥

ਨਰਕ ਅਗਨੀ ਵਾ ਮਾਤਾ ਉਦਰ ਅਗਨੀ ਵਾ ਤ੍ਰਿਸ਼ਨਾ ਅਗਨੀ ਜੋ ਭੜ ਹਾੜ ਕਹੀਏ ਭੜ ਭੜ ਕਰਕੇ ਵਾ ਭੜ ਹਾੜ ਕਹੀਏ ਭੱਠ ਕੀ ਨਿਆਈਂ ਭਖ ਰਹੀ ਹੈ ਇਸ ਮੈਂ ਪਇਆ ਜੀਵ ਅਨਦਿਨ ਭਖੇਗਾ ॥ ੨੯ ॥

ਸਲੋਕ ਮ: ੧ ॥

ਪ੍ਰਸ਼ਨ ਕੀਆ ਗੁਰੂ ਕੌਨ ਹੈਂ ? ਤਿਸ ਪਰ ਕਹੇ ਹੈਂ:–

ਘਰ ਮਹਿ ਘਰੁ ਦਿਖਾਇਦੇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦੁ ਧੁਨਿਕਾਰ ਧੁਨਿ ਤਹ ਬਾਜੈ ਸਬਦ ਨੀਸਾਣੁ ॥

ਘਰ ਕਹੀਏ ਸ਼ਰੀਰ ਮੈਂ ਜੋ ਘਰ ਦਸਮ ਦ੍ਵਾਰ ਕੋ ਦਿਖਾਵੈਂਦੇ ਹੈਂ ਸੋ ਸਤਿਗੁਰੂ ਪੁਰਖ ਹੈਂ ਸੁਜਾਨ ਚਤੁਰ । ਪੰਚ ਸ਼ਬਦ ਜੋ ਧਨੀ ਕੇ ਕਾਰ ਕਹੀਏ ਕਰਨ ਵਾਲੇ ਤਿਨ ਕੀ ਤਹਾਂ ਧੁਨੀ ਬਾਜ ਰਹੀ ਹੈ ਏਹ ਸ਼ਬਦ ਵਾਕ ਨੀਸ਼ਾਨ ਪ੍ਰਗਟ ਹੈ ਵਾ ਇਸ ਕੋ ਬੇਦ ਨੀਸ਼ਾਨ ਕਹੇ ਹੈਂ ।

ਦੀਪ ਲੋਅ ਪਾਤਾਲੁ ਤਹ ਖੰਡ ਮੰਡਲ ਹੈਰਾਨੁ ॥
ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥

ਦੀਵੇ ਕੀ ਲੋ ਵਤ ਪ੍ਰਕਾਸ਼ ਹੋਇ ਰਹਾ ਹੈ ਪਾਤਾਲ ਅਤੇ ਖੰਡ ਮੰਡਲ ਇਨਕੋ ਦੇਖਕੇ ਤਹਾਂ ਯੋਗੀ ਹੈਰਾਨ ਅਸਚਰਜ ਹੋਇ ਰਹਾ ਹੈ ਘੋਰ ਤਾਰ ਆਦਕ ਖਰਜ ਤਾਰਾਂ ਤਿਸ ਅਸਥਾਨ ਮੇਂ ਬਜਿੰਤ੍ਰ ਕਹੀਏ ਬਜ ਰਹੀਆਂ ਹੈਂ ਸੁਲਤਾਨ ਈਸ਼੍ਵਰ ਕਾ ਦਸਮ ਦ੍ਵਾਰ ਸਚਾ ਤਖਤ ਹੈ ।

ਸੁਖਮਨ ਕੈ ਘਰ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥

ਸੁਖਮਨਾਂ ਕਾ ਘਰ ਦਸਮ ਦ੍ਵਾਰ ਤਿਸ ਮੈਂ ਹੇ ਜੀਵ ਤੂੰ ਰਾਗ ਸੁਨਨਾ ਕਰ ਤਤਤੰਤੀ ਆਦਕ ਸੁੰਨ ਮੰਡਲ ਜੋ ਦਸਮ ਦ੍ਵਾਰ ਤਿਸ ਮੈਂ ਲਿਵ ਲਗਾਕੇ ।

ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥

ਉਲਟਿਆ ਕਮਲ ਤੇ ਅੰਮ੍ਰਿਤ ਯੋਗਾਨੰਦ ਨਾਲ ਭਰਿਆ ਪ੍ਰਾਨਾਂ ਕੇ ਨਿਰੋਧ ਤੇ ਮਨ ਕਾ ਭੀ ਨਿਰੋਧ ਹੈ ਇਸ ਤੇ ਇਹ ਮਨ ਭੀ ਕਤਹ ਨਹੀਂ ਜਾਤਾ ।

ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥

ਅਜਪਾ ਜਾਪ (ਓਅੰਸੋਹੰ) ਨਹੀਂ ਵਿਸਰਤਾ ਆਦ ਜੁਗਾਦਿ ਸਦਾ ਸਦਾਈ ਯੋਗਾਨੰਦ ਲੈਨੇ ਵਿਖੇ ਹੀ ਸਮਾਵੇ ਹੈ ।

ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥
ਸਬਦ ਖੋਜਿ ਇਹੁ ਘਰੁ ਲਹੈ ॥

ਸਭ ਸਖੀਆਂ ਇੰਦ੍ਰੀਆਂ ਪੰਚੇ ਕਾਮਾਦਕ ਮਿਲੇ ਅਧੀਨ ਹੂਏ ਉਸ ਗੁਰਮੁਖ ਦਾ ਨਿਜ ਘਰ ਮੈ ਵਾਸਾ ਹੂਆ ਹੈ । ਗੁਰਾਂ ਕੇ ਸ਼ਬਦ ਕਰਕੇ ਇਸ ਘਰ ਦਸਮ ਦ੍ਵਾਰ ਕੀ ਖੋਜ ਲੇਵੇ ਹੈ ਦੂਤੀ ਅਰਥ ਰਾਜ ਯੋਗ ਕਹੇ ਹੈਂ ਆਦ ਸੇ– (ਘਰ ਮਹਿ ਘਰੁ ਦਿਖਾਇਦੇ ਸੋ ਸਤਿਗੁਰ ਪੁਰਖੁ ਸੁਜਾਣੁ ॥ ਪੰਚ ਸਬਦੁ ਧੁਨਿਕਾਰ ਧੁਨਿ ਤਹ ਬਾਜੈ ਸਬਦ ਨੀਸਾਣੁ) ਅੰਤਸ਼ ਕਰਨ ਰੂਪੀ ਘਰ ਮਹਿ ਵਾ ਸਤਸੰਗਤ ਰੂਪੀ ਘਰ ਮਹਿ ਜੋ ਘਰ ਸਰੂਪ ਕੋ ਦਿਖਾਂਵਦੇ ਹੈਂ ਸੋ ਸਤਿਗੁਰੂ ਹੈਂ ਸੁਜਾਨ ਪੁਰਖ । ਪੰਚ ਕਹੀਏ ਸੰਤਾਂ ਕੇ ਜੋ ਸ਼ਬਦ ਹੈਂ ਵਾ ਪੰਚ ਸ੍ਰੇਸ਼੍ਟ ਸ਼ਬਦ ਸਤਨਾਮ ਵਾਹਿਗੁਰੂ ਇਤ ਆਦੀ ਧਨੀ ਕਰਨੇ ਵਾਲੇ ਤਿਨ ਕੀ ਧੁਨ ਤਹ ਬਾਜ ਰਹੀ ਹੈ ਇਸ ਬਾਤ ਕੋ ਸ਼ਬਦ ਕਹੀਏ ਬੇਦ ਨੀਸਾਨ ਪ੍ਰਗਟ ਕਰੇ ਹੈ। ਯਥਾ–"ਸਤਿਸੰਗਤ ਕੈਸੀ ਜਾਣੀਐ । ਜਿਥੈ ਏਕੋ ਨਾਮ ਵਖਾਣੀਐ" (ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ) ਦੀਵੇ ਦੀ ਲੋਅ ਗਿਆਨ ਪ੍ਰਕਾਸ਼ ਰਹਾ ਹੈ ਤਿਥੇ ਪਾਤਾਲ ਨਿੰਮ੍ਰਤਾ ਕਾਮਾਦਕਾਂ ਦਾ ਖੰਡਨ ਸੁਭ ਗੁਨਾਂ ਕਾ ਮੰਡਨ ਹੋ ਰਹਾ ਹੈ ਹੈਰਾਨ ਕਹੀਏ ਦੁੱਖ ਰੂਪ ਜਾਨਿਆ ਹੈ ਸੰਸਾਰ ਕੋ ਵਾ ਹੈਰਾਨ ਮਿਥਿਆ ਜਾਨਿਆ ਹੈ । (ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ)

ਤਾਰ ਕਹੀਏ ਬ੍ਰਿਤੀ ਘੋਰ ਕਹੀਏ ਗਾਹੜੀ ਵਾ ਘੋਰ ਖਰਜ ਆਦਿਕ ਤਾਰਾਂ ਤਿਥੇ ਬਾਜ ਰਹੀਆਂ ਹੈਂ ਸਤ ਸੰਗਤ ਈਸ਼੍ਵਰ ਕਾ ਸਚਾ ਤਖਤ ਹੈ ਵਾ ਅੰਤਸ਼ ਕਰਨ ਸਚਾ ਤਖਤ ਹੈ । (ਸੁਖਮਨ ਕੈ ਘਰ ਰਾਗ ਸੁਨਿ ਸੁਨਿ ਮੰਡਲਿ ਲਿਵ ਲਾਇ) ਮਨ ਕੋ ਸੁਖ ਦੇਨੇ ਵਾਲੀ ਜੋ ਭਗਤੀ ਤਿਸ ਕਾ ਘਰ ਸਤ ਸੰਗਤ ਮੈਂ ਇਸਥਤ ਹੋਕੇ ਰਾਗ ਪ੍ਰੇਮ ਆਦਿਕ ਸੁਨ ਵਾ ਰਾਗ ਰੰਗ ਸੁਨ ਮੰਡਲ ਜੋ ਬ੍ਰਹਮਾਂ ਤਿਸ ਮੇਂ ਲਿਵ ਲਗਾਇ । (ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ) ਉਲਟਿਆ ਹਿਰਦਾ ਕਵਲ ਅੰਮ੍ਰਿਤ ਬ੍ਰਹਮਾਨੰਦ ਨਾਲ ਭਰਿਆ ਅਗੇ ਸਪਸ਼੍ਟ । (ਅਜਾਪਾਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ) ਜਪਨੇ ਤੇ ਜੋ ਅਜੱਪ ਹ ਈਸ਼੍ਵਰ ਸੋ ਨਹੀਂ ਵਿਸਰਤਾ ਆਦਿ ਜੁਗਾਦਿ ਸਦਾ ਸਦਾ ਬ੍ਰਹਮ ਮੈਂ ਸਮਾਇਆ ਹੈ। (ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ) ਸਭ ਸਖੀਆਂ ਕਰਨਾ ਆਦੀ ਪੰਚੇ ਸਤ ਆਦੀ ਮਿਲੇ ਹੈਂ ਸਪਸ਼੍ਟ । (ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾਕਾ ਦਾਸੁ) ਇਹ ਸਤਸੰਗਤ ਰੂਪੀ ਘਰ ਕੋ ਲਹੈ ਤਾਂ ਸ਼ਬਦ ਬ੍ਰਹਮ ਕੋ ਖੋਜਤਾ ਹੈ ਵਾ ਗੁਰਾਂ ਕੇ ਸ਼ਬਦ ਕਰਕੇ ਇਹ ਸਤਸੰਗਤ ਰੂਪੀ ਘਰ ਕੋ ਖੋਜ ਲੇਤਾ ਹੈ ਤਿਸ ਕੇ ਦਾਸ ਹੋਵੇ ।

ਮਃ ੧ ॥

ਕੋਈ ਕਾਜ਼ੀ ਚਲ ਕੇ ਆਇਆ ਹੈ ਤਿਸ ਨੇ ਕਹਾ ਇਹ ਦੁਨੀਆਂ ਕੈਸੀ ਹੈ ? ਤਿਸ ਪ੍ਰਥਾਇ ਕਹੇ ਹੈਂ:-

**ਚਿਲ ਮਿਲਿ ਬਿਸੀਆਰ ਦੁਨੀਆ ਫਾਨੀ ॥**

ਨੱਨੇ ਕੀ ਨੀ ਵਿਚੋਂ ਈੜੀ ਨਿਕਸੇਗੀ ਕਿਆ ਹੂਆ । ਈਂ ਦੁਨੀਆਂ ਕਾ ਚਿਲ ਮਿਲਿ ਕਹੀਏ ਚਿਮਤਕਾਰ ਬਿਸੀਆਰ ਕਹੀਏ ਵੱਡਾ ਫਨਾਹ ਰੂਪ ਹੈ ।

**ਕਾਲੂਬਿ ਅਕਲ ਮਨ ਗੋਰ ਨਾ ਮਾਨੀ ॥**

ਮਨ ਕਹੀਏ ਮੈਂ ਨੇ ਕਾਲੂਬਿ ਕਹੀਏ ਰਿਦੇ ਕਰਕੇ ਗੋਰ ਮੈਂ ਨਿਵਾਸ ਹੋਣਾ ਨਹੀਂ ਮਾਨਿਆ ਵਾ ਪਾਪਾਂ ਸੇ ਕਾਲੂ ਕਾਲਾ ਹੋ ਰਹਾ ਹੂੰ ਅਤੇ ਬਿਅਕ ਃ ਅਕਲ ਸੇ ਰਹਿਤ ਹੂੰ ਗੋਰ ਮੈਂ ਜਾਨਾ ਨ ਮਾਨਿਆ ।

**ਮਨ ਕਮੀਨ ਕਮ ਤਰੀਨ ਤੂ ਦਰੀਆਉ ਖੁਦਾਇਆ ॥**

ਮਨ ਕਹੀਏ ਮੈਂ ਤਰੀਨ ਅਤਿਸੈ ਕਰਕੇ ਕਮੀਨ ਕਮ ਕਹੀਏ ਨਜੂਨ ਤੇ ਨਜੂਨ ਹਾਂ ਹੇ ਖੁਦਾਇਆ ਤੂੰ ਦਰਿਆਉ ਕੀ ਨਿਆਈਂ ਹੈਂ ।

**ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜੁ ਨ ਭਾਇਆ ॥**

ਇਕ ਚੀਜ਼ ਨਾਮ ਮੁਝੇ ਦੇਵੋ ਅਵਰ ਜ਼ਹਰ ਚੀਜ਼ ਵਿਸ਼ੇ ਆਦਿਕ ਮੇਰੇ ਕੋ ਨਹੀਂ ਭਾਵਤੇ ।

**ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ ॥**

ਐ ਖੁਦਾਇਆ ਏਹ ਤੇਰੀ ਹਿਕਮਤ ਹੈ ਯਾਨੇ ਤੇਰੀ ਸਮਰਥਾ ਸ਼ਕਤੀ ਹੈ ਕੌਨ ਸੀ ਇਹ ਜੋ ਸਰੀਰ ਰੂਪੀ ਕੂਜਾ ਖਾਮ ਕਹੀਏ ਕੱਚਾ ਸ੍ਵਾਸਾਂ ਰੂਪੀ ਆਬ ਕਹੀਏ ਜਲ ਕਰਕੇ ਪੁਰ ਕਹੀਏ ਪੂਰਨ ਕਰ ਰੱਖਿਆ ਹੈ ।

**ਮਨ ਤੁਆਨਾ ਤੂ ਕੁਦਰਤੀ ਆਇਆ ॥**

ਮਨ ਕਹੀਏ ਮੈਂ ਤੁਆਨਾ ਕਹੀਏ ਚਾਹਾ ਕਰਕੇ ਹੇ ਕੁਦਰਤੀ ਤੂ ਕਹੀਏ ਤੇਰੀ ਸ਼ਰਨ ਮੈਂ ਆਇਆ ਹੂੰ ਵਾ ਹੇ ਮਨ ਤੁਆਨਾ ਕਹੀਏ ਹੰਕਾਰੀ ਤੂੰ ਕੁਦਰਤੀ ਕੀ ਕੁਦਰਤ ਕਰਕੇ ਆਇਆ ਹੈਂ ਇਸ ਤੇ ਹੰਕਾਰ ਤਜਾਗ !

**ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥**

ਹੇ ਈਸ਼੍ਵਰ। ਤੇਰੇ ਦੀਬਾਨ ਸਤਸੰਗਤ ਕਾ ਮੈਂ ਸਗ ਕਿਆ ਕੂਕਰ ਹਾਂ ਇਹ ਕ੍ਰਿਪਾ ਕਰੋ ਮਸਤਾਨਗੀਰੀ ਨਿਤਾਪ੍ਰਤੀ ਸਵਾਈ ਤੇ ਸਵਾਈ ਚੜ੍ਹੇ ।

ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥ ੨ ॥

ਇਹ ਦੁਨੀਆਂ ਆਤਸ਼ ਕਹੀਏ ਅਗਨ ਰੂਪ ਹੈ ਵਾ ਤ੍ਰਿਸ਼ਨਾ ਅਗਨ ਕਰਕੇ ਵਾ ਕਾਲ ਅਗਨ ਕਰਕੇ ਇਹ ਸੜ ਰਿਹਾ ਹੈ ਐ ਖੁਦਾਇਆ ! ਤੇਰਾ ਨਾਮ ਹੀ ਖਨਕ ਕਹੀਏ ਸੀਤਲ ਕਰਨੇ ਹਾਰ ਹੈ ॥ ੨ ॥

ਪਉੜੀ ਨਵੀ ਮਃ ੫ ॥

ਨਵੀ ਇਸ ਵਾਸਤੇ ਕਹੀ ਹੈ ਪੂਰਬ ਸਭ ਪਉੜੀਆਂ ਪ੍ਰਿਥਮ ਪਾਦਸ਼ਾਹ ਕੀਆਂ ਆਈਆਂ ਹੈਂ ਇਹ ਮਹਾਰਾਜ ਗੁਰੂ ਅਰਜਨ ਦੇਵ ਜੀ ਅਪਨੀ ਪਉੜੀ ਦਰਜ ਕਰਤੇ ਹੈਂ:-

ਸਭੋ ਵਰਤੈ ਚਲਤ ਚਲਤ ਵਖਾਣਿਆ ॥

ਇਹ ਸੰਸਾਰ ਸਭ ਚਲਿਤ੍ਰ ਰੂਪ ਵਰਤ ਰਹਾ ਹੈ ਚਲਿੱਤ੍ਰ ਰੂਪ ਹੀ ਬੇਦ ਸ਼ਾਸਤ੍ਰ ਨੇ ਵਖਾਨਿਆ ਹੈ ।

ਮਿਹਰ ਛਾਵਾਣਿਆ ॥ ੨੭ ॥

ਈਸ਼੍ਵਰ ਨੇ ਮਿਹਰ ਕਰਨੇ ਰੂਪੀ ਛਾਵਾਣਿਆ ਕਿਆ ਚੰਦੋਆ ਤਾਣਿਆ ॥ ੨੭ ॥

ਸਲੋਕ ਮਃ ੧ ॥

ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥

ਪ੍ਰਤੱਖ ਕਾਗਦ ਭੀ ਧੰਨਜ ਹੈ ਪ੍ਰਤਖ ਕਲਮ ਭੀ ਧੰਨਜ ਹੈ ਪ੍ਰਤਖ ਭਾਂਡਾ ਭੀ ਧੰਨਜ ਹੈ ਪ੍ਰਤਖ ਮਸੁ ਕਹੀਏ ਸਿਆਹੀ ਭੀ ਧੰਨਜ ਹੈ ਲੇਖਾਰੀ ਪਾਂਧਾ ਲਿਖਣੇ ਵਾਲੇ ਲੜਕੇ ਭੀ ਧੰਨਜ ਹੈਂ । ਦੁਤੀ-ਸੁ ਕਾਗਦ ਰਿਦਾ ਭੀ ਧੰਨਜ ਹੈ ਕਲਮ ਬੁਧੀ ਰੂਪੀ ਧੰਨਜ ਹੈ ਮਨ ਰੂਪੀ ਭਾਂਡਾ ਭੀ ਧੰਨਜ ਹੈ ਸ਼ਰਧਾ ਰੂਪੀ ਸਿਆਹੀ ਭੀ ਧੰਨਜ ਹੈ ਲਿਖਾਰੀ ਗੁਰੂ ਭੀ ਧੰਨਜ ਹੈ ਲਿਖਣੇ ਵਾਲਾ ਜਗਜਾਸੂ ਭੀ ਧੰਨਜ ਹੈ ਜਿਨ੍ਹਾਂ ਗੁਰਾਂ ਨੇ ਸਚਾ ਨਾਮ ਲਿਖਾਇਆ ਹੈ ।

ਮਃ ੧ ॥

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ੨੮ ॥ ੧ ॥ ਸੁਧੁ ॥

ਪ੍ਰਤਖ ਪਟੀ ਕਲਮ ਉਪਰ ਲੇਖ ਸਭ ਤੂੰ ਹੀ ਹੈਂ ਵਾ ਆਪੇ ਪਟੀ ਮਸਤਕ ਰੂਪੀ ਕਲਮ ਹੁਕਮ ਰੂਪੀ ਉਪ੍ਰ ਲੇਖ ਸੁਭ ਅਸੁਭ ਤੂੰ ਹੀ ਹੈਂ । ਅਗੇ ਸਪਸ਼੍ਟ ਹੈ । ਅਗਲੀ ਪਉੜੀ ਅੰਤ ਕੀ ਭੀ ਪਹਿਲ ਪਾਦਸ਼ਾਹ ਕੀ ਹੈ ॥ ੨੮ ॥ ੧ ॥ ਸੁਧੁ ॥

ਰਾਗੁ ਮਲਾਰ ਬਾਨੀ ਭਗਤ ਨਾਮ ਦੇਵ ਜੀਉ ਕੀ ॥

ਰਾਜੋਂ ਕੇ ਅਲੰਕਾਰ ਕਰ ਪ੍ਰਮੇਸ਼੍ਵਰ ਰਾਜਾ ਕੀ ਸੇਵਾ ਕੇ ਲੀਏ ਬਹੁਤੀ ਕੀ ਅਧਕਤਾ ਦਿਖਾਵਤੇ ਹੈਂ ਵਾ ਨਾਮਦੇਵ ਜੀ ਆਗੇ ਬੇਨਤੀ ਕੀਤੀ ਸੇਵੀਏ ਕਿਸਕੋ ? ਤਿਸ ਪਰ ਕਹੇ ਹੈਂ:-

ੴ ਸਤਿਗੁਰਪ੍ਰਸਾਦਿ ॥

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥

ਹੇ ਭਾਈ ! ਅਕਲ ਨਿਰੰਜਨ ਗੋਪਾਲ ਰਾਇ ਕਾ ਸੇਵਨਾ ਕਰੀਏ । (ਸੇਵੀਲੇ ਗੁਪਾਲ ਰਾਇ ਅਕੁਲ ਨਿਰੰਜਨ

ਪੂਰਬ ਕਹਾ ਆਪ ਮੇਰ ਕੋ ਭਗਤੀ ਦਾਨ ਦੀਜੈ। ਇਸ ਕਰਕੇ ਅਬ ਈਸ਼੍ਵਰ ਕੋ ਰਾਜਾ ਰੂਪ ਕਰਕੇ ਨਿਰੂਪਨ ਕਰਤੇ ਹੈਂ, ਉਸ ਕੀ ਬਿਭੂਤੀ ਕ ੇ ਹੈਂ:-

**ਭਗਤਿ ਦਾਨੁ ਦੀਜੈ ਜਾਚਹਿ ਸੰਤਜਨ ॥ ੧ ॥ ਰਹਾਉ ॥**

ਜਬ ਸੰਤ ਜਨ ਮਾਂਗਤੇ ਹੈਂ ਤਬ ਤਿਨ ਕੋ ਭਗਤੀ ਦਾਨ ਦੇਤਾ ਹੈ ਵਾ ਜਿਸ ਕੋ ਸੰਤ ਜਨ ਮਾਂਗਤੇ ਹੈਂ ਸੋ ਭਗਤੀ ਦਾਨ ਮੇਰੇ ਕੋ ਦੀਜੀਏ। ਪ੍ਰਸ਼ਨ-ਵੁਹ ਕੈਸਾ ਹੈ? ਉਤ੍ਰ:-

**ਜਾਂਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ॥**

(ਜਾਂਚੈ) ਜਿਸਕੇ ਘਰ ਵਿਖੇ (ਦਿਗ) ਦਿਗਪਾਲ ਹਸਤੀ (ਸਰਾਇਚਾ) ਕਿਨਾਤਾਂ ਕੇ ਤਾਨਣੇ ਵਾਲੇ ਹੈਂ ਦਿਸ਼ਾ ਔਰ ਬਿਦਸ਼ਾ ਕਨਾਤਾਂ ਹੈਂ ਪੁਨਹ ਚਿਤ੍ਰ ਕੀਤੀ ਹੂਈ(ਸਾਲਾ)ਜਗਾ ਬੈਕੁੰਠ ਘਰ ਹੈ ਭਾਵ ਸਭ ਸੇ ਉਤਮ ਲੋਕ ਹੈਂ ਸਪਤ ਲੋਕ ਮੈਂ ਸਮਾਨਜਸਤਾ ਕਰ ਪੂਰਨ ਹੋ ਰਹਾ ਹੈ ਵਾ ਸਾਤ ਲੋਕ ਸਮਾਨ ਪੁਰੀਆਂ ਹੈਂ। (ਜਾਂਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤਲੋਕ ਸਾਮਾਨਿ ਪੂਰੀਅਲੇ)(ਦਿਗ)ਦਿਸੈ ਕਹੀਏਦਿਸਾਂ ਬਿਦਸਾਂ(ਜਾਂਚੈ)ਕਹੀਏਜਿਸਕੇਘਰਮੈਂ ਸਰਾ-ਇਚਾ ਕਹੀਏ ਕਨਾਤਾਂ ਤਨ ਰਹੀਆਂ ਹੈ ਵਾ ਦਿਸਾਂ ਕਨਾਤਾਂ ਹੈਂ ਦਿਗਪਾਲਇੰਦ੍ਰ ਵਰਨ ਆਦੀ ਕਨਾਤਾਂ ਤਾਨਣੇ ਵਾਲੇ ਹੈਂ ਔਰ ਬੈਕੁੰਠ ਭਵਨ ਆਪ ਕਾ ਚਿਤ੍ਰਸਾਲਾ ਹੈ ਯਾਨੇ ਖੁਦ ਰਹਿਨੇ ਵਾਲਾ ਸ਼ੀਸ਼ ਮਹੱਲ ਹੈ ਔਰ ਸਪਤ ਉਪਰਲੇ ਲੋਕ ਔਰ ਸਪਤ ਨੀਚੇ ਕੇ ਲੋਕ ਆਪ ਕੀ ਸਾਮਾਨਜ ਪੁਰੀ ਹੈ ਯਾਨੇ ਸਾਧਾਰਨ ਪੁਰੀ ਹੈ ਜੈਸੇ ਇਕ ਰਾਜਾ ਕੀਆਂ ਸਮਾਨਜ ਪੁਰੀਆਂ ਹੋਤੀਆਂ ਹੈਂ।

**ਜਾਂਚੈ ਘਰਿ ਲਛਿਮੀ ਕੁਆਰੀ ॥**

ਜਾਂਚੈ ਕਹੀਏ ਜਿਸ ਪ੍ਰਮੇਸ਼੍ਵਰ ਕੇ ਘਰ ਮੈਂ ਸਰਬ ਸੋਭਾ ਕੀ ਖਾਨ ਲਛਮੀ ਕੁਆਰ ਅਵੱਸਥਾ ਵਾਲੀ ਇਸਤ੍ਰੀ ਹੈ ਸਦਾ ਹੀ ਕੁਆਰ ਰਹੇ ਹੈ ਬ੍ਰਿਧ ਨਹੀਂ ਹੋਤੀ। (ਜਾਂਚੈ ਘਰਿ ਲਛਿਮੀ ਕੁਆਰੀ) ਜਿਸ ਕੇ ਘਰ ਮੇਂ ਲਛਮੀ ਕੁਆਰੀ ਹੈ ਭਾਵ ਅਸੰਗ ਪੁਰਖ ਹੈ ਵਾ ਦੂਜਾ ਭਾਵ ਸੰਤਾਨ ਨਾ ਹੋਨੇ ਕਰ ਕੰਨਜਾ ਰੂਪ ਹੈ ਇਸ ਵਾਸਤੇ ਕੁਆਰੀ ਕਹੀ ਹੈ।

**ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁਕਰਾ ਸਿਰੀ ॥**

ਚੰਦ੍ਰਮਾਂ ਔਰ ਸੂਰਜ ਦੀਵੜੇ ਹੈ ਕਾਲ ਜੋ ਬਪੁੜਾ ਕਉਤਕੀ ਸਰਬ ਕੇ ਨਾਸ ਕਰਨੇ ਵਾ ਸਿਰੀ ਕਹੀਏ ਸਿਰ ਸਿਰ ਪਾਸੋਂ ਸੁਕਰਾ ਕਹੀਏ (ਕਰ) ਡੰਡ ਲੈਨੇ ਵਾਲਾ ਇਹ ਕੋਟਵਾਲ ਹੈ ਵਾ ਕਾਲ ਜੋ ਬਪੁੜਾ ਇਹ ਕਉਤਕੀ ਤਮਾਸ਼ਕਾਰ ਹੈ ਔਰ ਸੁਕਰਾ ਚਾਰਜ ਜੋ ਦੈਤ ਗੁਰੂ ਸਿਰੀ ਸੋਭਾਇਮਾਨ ਇਹ ਕੁਤਵਾਲ ਹੈ। (ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁਕਰਾ ਸਿਰੀ) ਵਾ ਚੰਦ ਔਰ ਸੂਰਜ ਦੋ ਦੀਵੇ ਹੈਂ ਔਰ (ਬਪੁੜਾ) ਬਿਚਾਰਾ ਕੌਤਕੀ ਜੋ ਕਾਲ ਹੈ ਸੋ ਕੁਤਵਾਲ ਹੈ ਜਿਸ ਕਾ ਸਭ ਕੇ ਸਿਰੋਂ ਪਰ ਕਰ ਹੈ।

**ਸੁ ਐਸਾ ਰਾਜਾ ਸ੍ਰੀ ਨਰ ਹਰੀ ॥ ੧ ॥**

ਸੋ ਐਸਾ ਰਾਜਾ ਸ੍ਰੀ ਸੋਭਨੀਕ ਨਰਾਂ ਕੇ ਹਰੇ ਕਰਨੇ ਹਾਰ ਹੈ। (ਸੁ ਐਸਾ ਰਾਜਾ ਸ੍ਰੀਰ ਨਰ ਹਰੀ) ਸੋ ਐਸਾ ਸ੍ਰੀ ਨਰ ਸਿੰਘ ਰੂਪ ਰਾਜਾ ਹੈ॥ ੧॥

**ਜਾਂਚ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥**

ਜਿਸ ਈਸ਼੍ਵਰ ਕੇ ਘਰ ਮੈਂ ਚਤੁਰ ਮੁਖੀ ਬ੍ਰਹਮਾ (ਕੁਲਾਲੁ) ਕਹੀਏ ਕੁਮਿਆਰ ਹੈ ਜੋ ਡਾਵੜਾ ਕਹੀਏ ਡੌਲਨੇ ਵਾਲਾ ਪੰਜ ਤਤਾਂ ਰੂਪੀ ਮਿਤ੍ਰਕਾ ਦੇ ਡੌਲਨੇ ਵਾਲਾ ਜਿਸ ਬ੍ਰਹਮਾ ਨੇ ਵਿਸ੍ਵ ਕਹੀਏ ਸੰਪੂਰਨ ਸੰਸਾਰ ਕੋ ਰਚਿਆ ਹੈ। (ਜਾਂਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖ ਡਾਵ ਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ) ਜਿਸ ਕੇ ਘਰ ਮੈਂ ਬ੍ਰਹਮ ਚਤੁਰ ਮੁਖੀ (ਕੁਲਾਲੁ) ਘੁਮਾਰ ਸ੍ਰਿਸ਼ਟੀ ਕੇ (ਡਾਵੜਾ) ਬਿਚਾਰਾ ਵਾ ਬਾਲਕਾ ਹੈ ਕਿ ਜਿਸ ਨੇ ਸੰਪੂਰਨ ਸ੍ਰਿਸ਼ਟੀ ਕੋ ਰਚਾ ਹੈ।

**ਜਾਂਚੈ ਘਰਿ ਈਸ਼ਰੁ ਬਾਵਲਾ ਜਗਤ ਗੁਰੂ ਤਤ ਸਾਰ ਖਾ ਗਿਆਨੁ ਭਾਖੀਲੇ ॥**

ਜਿਸ ਈਸ਼੍ਵਰ ਕੇ ਘਰ ਮੇਂ (ਈਸ਼੍ਵਰ)ਸ਼ਿਵਜੀ ਜੋ ਬਾਵਲੇ ਹੈਂ ਮਹਾਰਾਜ ਜੀ ਕੋ ਰਾਜ਼ੀ ਰਖਨੇ ਵਾਲੇ ਜੈਸੇ ਬਾਦਸ਼ਾਹਾਂ ਕੇ ਘਰਾਂ ਮੇਂ ਬਾਵਲੇ ਹੋਤੇ ਹੈਂ ਵ ਸਤਵ ਸੇ ਬਾਵਲਾ ਹੀ ਨਹੀਂ ਹੈ ਕੈਸਾ ਹੈ ਜਗਤ ਗੁਰੂ ਜੋ ਬਿਸ਼ਨੂ ਤਿਨ ਕੇ ਸਰੀਖਾ ਤਤ ਗਜਾਨ ਭਾਖਨੇ ਵਾਲਾ ਹੈ ਵਾ ਜਗਤ ਗੁਰੂ ਜੋ ਪ੍ਰਮਾਤਮ ਦੇਵ ਤਤ ਕਹੀਏ ਸੋ ਸਾਰ ਸ੍ਰੇਸ਼੍ਟ ਖਾ ਕਹੀਏ ਅਕਾਸ਼ ਵਤ ਪੂਰਨ ਤਿਸ ਕਾ ਗਜਾਨ ਭਾਖਨੇ ਵਾਲਾ ਹੈ ਵਾ (ਜਾਂਚੈ ਘਰਿ ਈਸਰੁ ਬਾਵਲਾ ਜਗਤੁ ਗੁਰੂ ਤਤ ਸਾਰ ਖਾ ਗਿਆਨੁ ਭਾਖੀਲੇ) ਜਿਸਕੇ ਘਰ ਮੇਂ ਸ਼ਿਵਜੀ ਬਾਵਲਾ ਜਗਤ ਕਾ (ਗੁਰੂ) ਪੂਜਜ ਔਰ (ਤਤ) ਬਿਸ਼ਨੂ ਸਾਰਖਾ ਜਿਸਕੋ ਗਜਾਨ ਕਹੀਤਾ ਹੈ ਵਾ (ਤਤ) ਸਾਰਰੂਪ (ਖਾ) ਆਕਾਸਵਤ ਬਜਾਪਕ ਬ੍ਰਹਮ ਤਿਸਕਾ ਗਜਾਨ ਈਸ਼੍ਵਰ ਕੋ ਕਹੀਤਾ ਹੈ।

**ਪਾਪ ਪੁੰਨ ਜਾਂਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ ॥**

ਪਾਪ ਔਰ ਪੁੰਨ ਜਿਸ ਈਸ਼੍ਵਰ ਕੇ ਡਾਂਗੀਆ ਚੋਬਦਾਰ ਹੈਂ ਭਾਵ ਈਸ਼੍ਵਰ ਕੇ ਦਰ ਅੰਦਰ ਇਹ ਲੰਘਨੇ ਨਹੀਂ ਦੇਤੇ ਉਥੇ ਹੀ ਰਖਤੇ ਹੈਂ ਚਿਤ੍ਰ ਗੁਪਤ ਇਹ ਦੋਨੋਂ ਦੁਆਰੇ ਪਰ ਲੇਖੀਆ ਕਹੀਏ ਮੁਨਸ਼ੀ ਹੈਂ। (ਪਾਪ ਪੁੰਨ ਜਾਂਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ) ਪਾਪ ਔਰ ਪੁੰਨ ਏਹ ਦੋਨੋਂ ਜਿਸਕੇ ਦ੍ਵਾਰੇ ਪਰ ਚੋਬਦਾਰ ਹੈਂ ਔਰ ਚਿਤ੍ਰ ਗੁਪਤ ਜਿਸਕਾ ਲਿਖਣੇ ਵਾਲਾ ਮੁਨਸ਼ੀ ਹੈ।

**ਧਰਮ ਰਾਇ ਪਰੁਲੀ ਪ੍ਰਤਿਹਾਰੁ ॥**

ਧਰਮ ਰਾਇ ਜੋ ਪਰਲੋ ਕਰਨੇਹਾਰ ਇਹ ਆਪਕਾ ਅਦਾਲਤੀ ਪ੍ਰਤਿਹਾਰ ਦਾਸ ਹੈ ਭਾਵ ਇਹ ਅਦਾਲਤ ਕਰਨੇ ਵਾਲਾ ਹੈ। ਯਥਾ "ਲਿਖ ਨਾਵੈ ਧਰਮ ਬਹਾਲਿਆ।" (ਧਰਮ ਰਾਇ ਪਰੁਲੀ ਪ੍ਰਤਿਹਾਰ) ਧਰਮਰਾਇ ਪ੍ਰਲੋਕ ਕਰਨੇ ਵਾਲਾ ਭਾਵ ਮਾਰਨੇ ਵਾਲਾ (ਪ੍ਰਤਿਹਾਰ) ਦਫਤਰੀ ਦਾਸ ਹੈ।

**ਸੋ ਐਸਾ ਰਾਜਾ ਸ੍ਰੀ ਗੋਪਾਲ ॥੨॥**

ਸ੍ਰੀ ਗੋਪਾਲ ਐਸਾ ਰਾਜਾ ਹੈ ਸੋ ਐਸਾ ਰਾਜਾ ਸ੍ਰੀ ਗੋਪਾਲ ਹੈ ॥ ੨ ॥

**ਜਾਂਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ ॥**

ਜਿਸ ਈਸ਼੍ਵਰ ਕੇ ਘਰ ਗਣ ਅਤੇ ਗੰਧਰਬ ਔਰ ਰਿਖੀ ਬਪੁੜੇ ਵਿਚਾਰੇ ਇਹ ਢਾਢੀਆਂ ਕੀ ਨਿਆਈ ਹੈਂ ਅਛੀ ਤਰਾਂ ਜਸ ਗੈਣ ਕਰ ਰਹੇ ਹੈਂ। (ਜਾਂਚੈ ਘਰਿ ਗਣ ਗੰਧਰਬ ਔਰ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ) ਜਿਸ ਕੇ ਘਰ ਮੇਂ ਗਣ ਗੰਧਰਬ ਅਰ ਰਿਖੀ ਬੇਚਾਰੇ ਢਾਢੀ ਜਿਸਕੋ ਗਾਵਤੇ ਹੂਏ (ਆਛੈ) ਸੋਭਤੇ ਹੈਂ ਵਾ ਹਛੇ ਹਛੇ ਗੀਤ ਗਾਵਤੇ ਹੈਂ।

**ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਆਖਾੜਾ ਮੰਡਲੀਕ ਬੋਲ ਬੋਲਹਿ ਕਾਛੈ ॥**

ਪੁਨਾ ਰਾਜਾ ਆਗੇ ਬਹੁਰੂਪੀਏ ਹੋਤੇ ਹੈਂ ਸਰਬ ਸ਼ਾਸਤਰ ਹੀ ਬਹੁਰੂਪੀਏ ਹੈਂ ਪ੍ਰਧਾਨ ਪਰਮਾਣੂ ਆਦਕ ਨਾਨਾ ਪਰਕਾਰ ਕੇ ਜਗਤ ਕਾਰਨੋਂ ਕੋ ਦਿਖਾਵਤੇ ਹੈਂ ਦੇਵਤਾ ਔਰ ਦੈਂਤੋਂ ਕੀ ਜੋ ਜੁਧ ਕੀ ਜਗਾ ਹੈ ਸਦਾ ਹੀ ਕੁਆਰ ਰਹੇ ਹੈ ਬ੍ਰਿਧ ਨਹੀਂ ਹੋਤੀ। ਇਹ ਅਨਗਰੂਆ ਕਹੀਏ ਭਾਰੀ ਅਖਾੜਾ ਹੈ ਵਾ ਸੰਸਾਰ ਹੀ ਭਾਰੀ ਅਖਾੜਾ ਹੈ ਮੰਡਲੀ ਕਹੀਏ ਰਾਜੇ ਬੋਲ ਬਚਨ ਬੋਲਤੇ ਹੈਂ ਕਾਛੈ ਕਹੀਏ ਸੁੰਦ੍ਰ ਵਾ ਦੇਵਤਾ ਦੈਤੋਂ ਕੇ ਜੋ ਸ੍ਵਾਮੀ ਸੁੰਦਰ ਬਚਨਾਂ ਕੋ ਬੋਲਤੇ ਹੈਂ। (ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਆਖਾੜਾ ਮੰਡਲੀਕ ਬੋਲ ਬੋਲਹਿ ਕਾਛੈ) ਸਰਬ ਸਾਸਤ੍ਰ (ਬਹੁਰੂਪੀਆ) ਸ੍ਵਾਂਗ ਹੈ ਭਾਵ ਸ਼ਾਸਤ੍ਰ ਬਹੁਤ ਮਤੋਂ ਕੋ ਕਥਨ ਕਰਤੇ ਹੈਂ ਬਹੁਤ ਪ੍ਰਕਾਰ (ਅਨਗਰੂਆ) ਵੱਡਾ ਅਖਾੜਾ ਸੰਸਾਰ ਹੈ (ਮੰਡਲੀਕ) ਰਾਜੇ ਭਾਵ ਲੋਕ ਪਾਲ (ਕਾਛੈ) ਕਛੇ ਹੂਏ ਭਾਵ ਤੁਲੇ ਹੂਏ ਵਾ ਸੁੰਦਰ ਬੋਲ ਕਰ ਉਸਤਤੀ ਕਰਤੇ ਹੈਂ।

## ਚਉਰ ਢੁਲ ਜਾਂਚੈ ਹੈ ਪਵਨ ॥

ਜਿਸ ਭਗਵਾਨ ਉਪਰ ਪਵਨ ਹੀ ਚਉਰ ਢੁਲ ਕਹੀਏ ਢੁਲਾ ਰਹੀ ਹੈ। (ਚਉਰ ਢੁਲ ਜਾਂਚੈ ਹੈ ਪਵਨ) ਜਿਸਕਾ ਪਵਨ ਚਵਰ ਢੁਲ ਢੁਲਾਵਨੇ ਵਾਲਾ ਹੈ।

## ਚੇਰੀ ਸਕਤਿ ਜੀਤਿ ਲੇ ਭਵਣ ॥

ਸ਼ਕਤੀ ਚੇਰੀ ਹੈ ਜਿਸਨੇ ਚੌਦਾਂ ਹੀ ਭਵਨ ਜੀਤ ਲੀਏ। (ਚੇਰੀ ਸਕਤਿ ਜੀਤਿ ਲੇ ਭਵਨ) ਜੈਸੇ ਰਾਜਾ ਆਪਣੀ ਸ਼ਕਤੀ ਸੇ ਜੀਤ ਲੇਵੇ ਹੈ। (ਸਕਤਿ) ਮਾਇਆ ਜਿਸਨੇ ਚੌਦਾਂ ਹੀ ਭਵਨ ਜੀਤ ਲੀਏ ਹੈਂ ਸੋ ਦਾਸੀ ਹੈ।

## ਅੰਡ ਟੂਕ ਜਾਂਚੈ ਭਸਮਤੀ ॥

ਅੰਡ ਕਹੀਏ ਬ੍ਰਹਮਾਂਡ ਕਾ ਟੂਕ ਕਹੀਏ ਟੁਕੜਾ ਭਾਰਥ ਖੰਡ ਇਹ ਭਸਮਤੀ ਕਹੀਏ ਚੁੱਲ੍ਹਾ ਹੈ ਰਾਜਿਉਂ ਕੇ ਚੁੱਲ੍ਹੇ ਭੀ ਬਡੇ ਹੋਤੇ ਹੈਂ। (ਅੰਡ ਟੂਕ ਜਾਂਚੈ ਭਸਮਤੀ) ਅੰਡ ਕੋਸ਼ ਕਾ ਟੁਕੜਾ ਭਾਵ ਭਾਰਥ ਖੰਡ ਏਹੁ ਜਿਸ ਕਾ (ਭਸਮਤੀ) ਚੁੱਲ੍ਹਾ ਹੈ ਭਾਵ ਇਸ ਖੰਡ ਮੇਂ ਜਗ ਆਦਿਕੋਂ ਕਰ ਪਰਮੇਸ਼ੁਰ ਕੋ ਪੂਜੀਤਾ ਹੈ ਵਾ ਅੰਡ ਕੇ ਜੋ ਦੋ ਟੁਕੜੇ ਹੈਂ ਭਾਵ ਪ੍ਰਿਥੀ ਆਕਾਸ਼ ਇਹੁ ਦੋ ਦੇਵਤੇ ਹੈਂ। ਇਹ ਐਸਾ ਚੁੱਲ੍ਹਾ ਹੈ।

## ਸੋ ਐਸਾ ਰਾਜਾ ਤ੍ਰਿਭਵਣ ਪਤੀ ॥ ੩ ॥

ਸੋ ਐਸਾ ਈਸ਼੍ਵਰ ਰਾਜਾ ਹੈ ਤਿਭਵਨ ਕਾ ਪਤੀ। (ਸੋ ਐਸਾ ਰਾਜਾ ਤ੍ਰਿਭਵਣ ਪਤੀ) ਸੋ ਐਸਾ ਰਾਜਾ ਤ੍ਰਿਲੋਕੀ ਕਾ ਪਤੀ ਹੈ ॥ ੩ ॥

## ਜਾਂਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ ॥

ਜਿਸ ਈਸ਼੍ਵਰ ਕੇ ਘਰ ਮੇਂ ਕੂਰਮਾ ਕਹੀਏ ਕਛੁਪਾਲ ਕਹੀਏ ਪਲੰਘ ਹੈ ਸਹੰਸ੍ਰ ਫਨੀ ਜੋ ਸ਼ੇਸ਼ ਨਾਗ ਹੈ ਸੋ ਸੇਜਾ ਹੈ ਔਰ ਬਾਸਕ ਨਾਗ ਸੇਜਾ ਵਾਲੂ ਹੈ ਭਾਵ ਸੇਜਾ ਬੰਦ। (ਜਾਂਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ) ਜਿਸ ਕੇ ਘਰ ਮੇਂ ਕਛੂ ਔਰ ਪਲੰਘ ਹੈ ਸਹੰਸ੍ਰ ਫਨੀ ਸ਼ੇਸ਼ ਨਾਗ ਸੇਜ ਬਿਛ ਰਹੀ ਹੈ ਔਰ ਬਾਸਕ ਸੇਜ ਬੰਦ ਹੈ।

## ਅਠਾਰਹ ਮਾਸ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀ ਹਾਰੀਆ ॥

ਅਠਾਰਹ ਭਾਰ ਬਨਾਸਪਤੀ ਇਹ ਮਾਲਣ ਹੈ ਫੂਲ ਚੜ੍ਹਾਵਣੇ ਵਾਲੀ ਔਰ ਛਿਨਵੈ ਕਰੋੜੀ ਜੋ ਮੇਘ ਮਾਲਾ ਇਹ ਪਾਨੀ ਹਾਰ ਹੈ ਭਾਵ ਛਿੜਕਾਉ ਕਰਨੇ ਹਾਰੀ ਝੀਵਰੀਆਂ ਹੈਂ। (ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜਾ ਮੇਘ ਮਾਲਾ ਪਾਣੀ ਹਾਰੀਆ) ਜਿਸ ਕੇ ਅਠਾਰਹ ਭਾਰ ਬਨਾਸਪਤੀ ਮਾਲਣੀ ਹੈ ਔਰ ਛਿਨਵੈਂ ਕਰੋੜੀ ਮੇਘ ਮਾਲਾ ਪਾਣੀ ਭਰਨੇ ਵਾਲੀ ਝੀਵਰੀਆਂ ਹੈਂ।

## ਨਖ ਪ੍ਰਸੇਵ ਜਾਂਚੈ ਸੁਰਸਰੀ ॥

ਜੈਸੇ ਰਾਜਾ ਕੇ ਪਸੀਨਾ ਹੋਵੇ ਹੈ ਤੈਸੇ ਹੀ ਸੁਰਸਰੀ ਗੰਗਾ ਜੀ ਭਗਵਾਨ ਕੇ ਨਖਾਂ ਕਾ ਪ੍ਰਸੇਵ ਕਹੀਏ ਪਸੀਨਾ ਹੈ ਵਾ ਸੁਸਰਰੀ ਚਰਨਾਂ ਮੇਂ ਪ੍ਰਵੇਸ ਕਰ ਰਹੀ ਹੈ।(ਨਖ ਪ੍ਰਸੇਵ ਜਾਂਚੈ ਸੁਰਸਰੀ)(ਸੁਰਸਰੀ)ਗੰਗਾਜੀ ਜਿਸਕੇ ਨਖੋਂ ਕਾ ਪਸੀਨ ਭਾਵ ਮੁੜ੍ਹਕਾ ਹੈ ਨਾਰਦ ਜੀ ਨੇ ਰਾਗ ਕਰਕੇ ਪ੍ਰਮੇਸ਼ੂਰ ਕੋ ਪ੍ਰਸੰਨ ਕੀਆ ਥਾ ਵਿਸ਼ਨ ਜੀ ਦ੍ਰਵ ਕਰ ਜਲ ਰੂਪ ਹੋਗਏ ਥੇ ਤਿਸਕੋ ਨਖੋਂ ਕਾ ਜਲ ਬ੍ਰਹਮਾ ਜੀ ਨੇ ਕਰਮੰਡਲ ਮੇਂ ਪਾਇ ਲੀਆ ਜਬ ਤ੍ਰਿਲੋਕੀ ਮਾਪਤੇ ਬ੍ਰਹਮਾਂਡ ਖੱਪਰ ਕੋ ਛੇੜਕੇ ਗਏ ਥੇ ਤਬ ਉਸ ਸੇ ਬਾਵਨ ਭਗਵਾਨ ਕੇ ਚਰਨ ਧੋਏ ਥੇ ਸੋ ਗੰਗਾ ਭਈ ਸਰੀਰ ਕਾ ਦ੍ਰਵ ਜਲ ਲੈਕਰ ਨਾਰਦ ਜੀ ਨੇ ਰਾਗਨੀਓਂ ਕੇ ਊਪਰ ਸਿੰਚ ਕਰ ਤਿਨ ਕੇ ਅੰਗ ਸਿਰਜੀਤ ਕੀਏ ਜੋ ਭਸਮੇ ਗਾਵਨੇ ਕਰ ਟੂਟੇ ਹੂਏ ਥੇ ਇਸ ਕਰਕੇ ਨਖੋਂ ਕਾ ਪਸੀਨਾ ਗੰਗਾ ਜੀ ਕਹੀ ਹੈ।

## ਸਪਤ ਸਮੁੰਦ ਜਾਂਚੈ ਘੜਬਲੀ ॥

ਸਤ ਸਮੁੰਦ੍ਰ ਜਿਸ ਭਗਵਾਨ ਕੇ ਘੜਬਲੀ ਕਹੀਏ ਘੜੇਬਨੀਆ ਸਹਿਤ ਘੜੇ ਹੈਂ। (ਸਪਤੁ ਸਮੁੰਦਰ ਜਾਂਚੈ ਘੜਬਲੀ) ਸਤ ਸਮੁੰਦਰ ਜਿਸ ਪ੍ਰਮੇਸ਼ਰ ਕੇ ਘੜਿਓਂ ਕੇ ਅਸਥਾਨ ਹੈਂ।

## ਏਤੇ ਜੀਅ ਜਾਂਚੈ ਵਰਤਣੀ ॥

ਇਤਨੇ ਜੀ ਜਿਸ ਭਗਵਾਨ ਕੇ ਵਰਤਨੀ ਵਰਤ ਵਲੇਵਾ ਹੈਂ। (ਏਤੇ ਜੀਅ ਜਾਂਚੈ ਵਰਤਣੀ) ਜਿਸ ਵਾਹਿਗੁਰੂ ਕੇ ਇਤਨੇ ਜਿਤਨੇ ਜੀਵ ਹਮ ਨੇ ਕਹੇ ਹੈਂ ਬਰਤਣ ਹੈਂ ਭਾਵ ਜਿਸ ਕੀ ਇਤਨੀ ਬਿਭੂਤੀ ਹੈ।

## ਸੋ ਐਸਾ ਰਾਜਾ ਤ੍ਰਿਭਵਣ ਧਣੀ ॥ ੪ ॥

ਸੋ ਐਸਾ ਰਾਜਾ ਤ੍ਰਿਲੋਕੀ ਕਾ ਮਾਲਕ ਹੈ ॥ ੪ ॥

## ਜਾਂਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰੰਬ ਬਾਨਵੈ ਹੇਲਾ ॥

ਜਿਸ ਈਸ਼੍ਵਰ ਕੇ ਘਰ ਮੇਂ ਅਰਜਨ, ਧ੍ਰੂ, ਪ੍ਰਹਲਾਦ, ਅੰਬਰੀਕ, ਨਾਰਦ ਨੇਜੈ ਕਹੀਏ ਪ੍ਰਗਟ ਹੈ ਵਾ ਨੇਜੈ ਭੀ ਇਕ ਭਗਤ ਹੂਏ ਹੈ ਇਤਿ ਆਦੀ ਨਿਕਟ ਵਰਤੀ ਹੈਂ ਜੈਸੇ ਰਾਜਾ ਕੇ ਨਿਕਟ ਵਰਤ ਭੀ ਹੋਵੇ ਹੈਂ ਸਿਧ ਔਰ ਬੁਧ ਆਦਿਕ ਨੌ ਗ੍ਰਹ ਗਣ ਇਹ ਨਾਲ ਹੈਂ ਹੇਲਾ ਕਹੀਏ ਸ਼ਿਕਾਰੀ ਬਾਨਵੈ ਬਨ ਰਹੇ ਹੈਂ ਵਾ ਬਾਨਵੈ ਕਹੀਏ ਬਵੰਜਾ ਬੀਠ ਇਹ ਹੇਲਾ ਹੈਂ। (ਜਾਂਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ) ਜਿਸਕੇ ਅਰਜਨ, ਧ੍ਰੂ, ਪ੍ਰਹਲਾਦ, ਅੰਬਰੀਕ ਅਰੁ ਨਾਰਦ, ਨੇਜੈ ਨਾਮੁ ਰਿਖੀ ਆਦਿਕ ਭਗਤ ਨਿਕਟਵਰਤੀ ਭਾਵ ਸਮੀਪੀ ਅਹਿਲਕਾਰ ਵਾ (ਨੇਜੈ) ਪਰਗਟ ਹੀ ਹੈਂ ਸਿਧ ਔਰ ਬੁਧਜਾਦਿਕ ਨਵ ਗ੍ਰਹ ਗਣ ਨੰਦੀ ਆਦਿਕ ਵਾ ਗੰਧਰਬੋਂ ਕਾ (ਗਣ) ਸਮੂਹ ਜਿਸਕਾ (ਹੇਲਾ) ਖੇਲ (ਬਾਨਵੈ) ਬਨਾ ਹੂਆ ਹੈ ਵਾ (ਬਾਨਵੈ) ਬਵੰਜਾ ਬੀਰ ਜਿਸਕੇ (ਹੇਲਾ) ਹੇੜਾ ਸ਼ਿਕਾਰ ਸੰਬੰਧ ਕਰ ਸ਼ਿਕਾਰੀ ਹੈਂ।

## ਏਤੇ ਜੀਅ ਜਾਂਚੈ ਹਹਿ ਘਰੀ ॥

ਇਤਨੇ ਜੀਵ ਜਿਸ ਈਸ਼ਵਰ ਕੇ ਘਰ ਮੇਂ ਹੈਂ। (ਏਤੇ ਜੀਅ ਜਾਂਚੈ ਹਹਿ ਘਰੀ) ਇਤਨੇ ਜੀਵ ਜਿਸ ਕੇ ਘਰ ਮੇਂ ਹੈਂ।

## ਸਰਬ ਬਿਆਪਿਕ ਅੰਤਰ ਹਰੀ ॥

(ਸੋ) ਓਹੁ ਹਰੀ ਸਰਬ ਕੇ ਅੰਤਰ ਬਜਪਕ ਹੈ। (ਸਰਬ ਬਿਆਪਿਕ ਅੰਤਰ ਹਰੀ) ਸੋ ਹਰੀ ਸਰਬ ਕੇ ਅੰਤਰ ਬਜਾਪਕ ਹੈ।

## ਪ੍ਰਣਵੈ ਨਾਮਦੇਉ ਤਾਂਚੀ ਆਣਿ ॥

ਨਾਮਦੇਉ ਜੀ ਪ੍ਰਣਵੈ ਉਚਾਰੈ ਹੈਂ ਤਾਚੀ ਤਿਸ ਈਸ਼ਵਰ ਕੀ ਆਣ ਕਹੀਏ ਸ਼ਰਨ ਲਵੋਂ ਵਾ ਤੁਮਾਰੇ ਕੋ ਤਿਸ ਕੀ ਆਣ ਕਹੀਏ ਸੁਗੰਧ ਹੈ ਜੇਕਰ ਤਿਸਕਾ ਨਾਮ ਨਹੀਂ ਜਪੋਗੇ। (ਪ੍ਰਣਵੈ ਨਾਮਦੇਉ ਤਾਂਚੀ ਆਣਿ) ਨਾਮਦੇਵ ਜੀ ਕਹਿਤੇ ਹੈਂ ਮੈਂ ਤਿਸਕੀ ਸੁਗੰਧ ਕਰਤਾ ਹੂੰ ਵਾ ਤਿਸਕੀ ਸਰਣ ਲਈ ਹੈ।

## ਸਗਲ ਭਗਤ ਜਾਂਚੈ ਨੀਸਾਣੁ ॥ ੫ ॥ ੧ ॥

ਸਾਰੇ ਭਗਤ ਜਾਂਚੈ ਕਹੀਏ ਜਿਸਕੇ ਨੀਸ਼ਾਨ ਕਹੀਏ ਨਗਾਰੇ ਹੈਂ ਵਾ ਨੀਸ਼ਾਨ ਪਰਗਟ ਹੋਇ ਰਹੇ ਹੈਂ। (ਸਗਲ ਭਗਤ ਜਾਂਚੈ ਨੀਸਾਣੁ) ਔਰ ਸਾਰੇ ਭਗਤ ਜਿਸਕੇ (ਨੀਸਾਣੁ) ਨਗਾਰਾ ਬਜਾ ਰਹੇ ਹੈਂ ਵਾ ਝੰਡੇ ਹੈਂ ਭਾਵ ਤਿਸਕੇ ਜਸ ਕੋ ਪਰਗਟਾਵਤੇ ਹੈਂ ॥ ੫ ॥ ੧ ॥

## ਮਲਾਰ ॥

ਏਕ ਸਮੇ ਕਿਸੀ ਨਮਿਤ ਕਰ ਪੁੰਡਰ ਪੁਰ ਮੈਂ ਕੋਈ ਕਹਿਤੇ ਹੈਂ ਆਹੁੜੇ ਨਾਮ ਪਿੰਡ ਮੇਂ ਸ਼ਿਵਾਲਾ ਹੈ ਪੱਛਮ ਕੀ ਤਰਫ ਮੁਖ ਹੈ ਸ਼ਿਵਾਲੇ ਕਾ ਪੁੰਡਰ ਪੁਰ ਮੇਂ ਨਾਮ ਦੇਵ ਜੀ ਕੇ ਨਾਨਾ ਕੀ ਰਿਹਾਇਸ਼ ਥੀ ਨਾਮ ਦੇਵ ਜੀ ਠਾਕੁਰ ਜੀ ਕੇ ਮੰਦਰ ਮੇਂ ਗਏ ਥੇ ਵੋਹ ਅਭਿਮਾਨੀ ਪੰਡਿਤੋਂ ਨੇ ਨੀਚ ਜਾਣ ਕਰ ਮਾਰ ਕਰਕੇ ਬੀਚ ਸੇ ਉਠਾਇ ਦੀਆ ਨਾਮ ਦੇਵ ਨੇ ਮੰਦਰ ਕੇ ਪੀਛੇ ਬੈਠ ਕਰ ਅਪਨੇ ਸ੍ਵਾਮੀ ਪਾਸ ਪੁਕਾਰ ਕਰੀ ਸੁਨ ਕਰ ਪ੍ਰਮੇਸ਼੍ਵਰ ਨੇ ਮੰਦਰ ਕਾ ਮੁਖ ਨਾਮ ਦੇਵ ਜੀ ਕੀ ਤਰਫ ਕਰ ਦੀਆ ਪੰਡਿਤੋਂ ਕੀ ਤਰਫ ਪੀਠ ਕਰ ਦਈ। ਸੋ ਪ੍ਰਸੰਗ ਸ੍ਰੀ ਗੁਰੂ ਅਰਜਨ ਜੀ ਭਾਈ ਗੁਰਦਾਸ ਜੀ ਪ੍ਰਤੀ ਸੁਨਾਵਤੇ ਹੈਂ:—

### ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥ ੧ ॥ ਰਹਾਉ ॥

ਹੇ ਪਰਮੇਸ਼੍ਵਰ (ਰਾਮਈਆ) ਬਜਾਪਕ ਸ੍ਵਰੂਪ ਤੂੰ ਮੇਰੇ ਕੋ ਮਨ ਤਨ ਬਾਣੀ ਕਰ ਨਾ ਬਿਸਾਰੁ।

### ਆਲਾ ਵੰਤੀ ਇਹੁ ਭ੍ਰਮੁ ਜੋਹੈ ਮੁਝ ਊਪਰਿ ਕੋਪਿਲਾ ॥

ਮੰਦ੍ਰ ਵਾਲਿਓਂ ਕੋ ਯਹ ਜੋ ਭ੍ਰਮ ਹੈ ਕਜਾ ਮੇਰੀ ਜੋ ਨੀਚ ਜਾਤੀ ਮਾਨ ਕਰ ਮੇਰੇ ਊਪਰ ਸਭੀ ਕ੍ਰੋਧ ਲਜਾਏ ਹੈਂ।

### ਸੂਦ ਸੂਦ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥ ੧ ॥

ਸੂਦ ਸੂਦ ਕਹਿ ਕਰ ਮੇਰੇ ਕੋ ਮਾਰ ਕਰ ਉਠਾਇ ਦੀਆ ਹੈ ਹੇ ਪਿਤਾ ਬੀਠੁਲਾ ਅਬ ਮੈਂ ਕਜਾ ਕਰੂੰ ਤਬ ਅਕਾਸ਼ ਬਾਣੀ ਹੋਈ ਸਬਰ ਕਰ ਤੇਰੇ ਕੋ ਮੁਕਤੀ ਦੇਵੇਂਗੇ। ਤਿਸ ਪਰ ਕਹਿਣੇ ਲੱਗੇ:—

### ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥

ਜੇਕਰ ਮੂਏ ਹੂਏ ਕੋ ਆਪ ਮੁਕਤੀ ਦੇਵੋਗੇ ਤੋ ਤੇਰੀ ਇਸ ਮੁਕਤੀ ਕੋ ਕੋਈ ਨਹੀਂ ਜਾਨੇਗਾ ਵਾ ਹਮ ਉਸ ਮੁਕਤੀ ਕੋ ਨਹੀਂ ਮਾਨਤੇ ਵੋਹ ਨਿਰਾਦ੍ਰੀ ਪਾਕੇ ਮੁਕਤੀ ਕੋਇਲਾ ਭਾਵ ਸ੍ਵਾਹ ਹੈ।

### ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛਉਡੀ ਹੋਇਲਾ ॥ ੨ ॥

ਯਿਹ ਪੰਡੇ ਮੇਰੇ ਕੋ ਢੇਢ ਕਹਿਤੇ ਹੈਂ ਭਾਵ ਅਤੀ ਨੀਚ ਜਾਨ ਕਰ ਮੇਰਾ ਨਿਰਾਦਰ ਕਰਤੇ ਹੈਂ ਸੋ ਤੇਰੀ (ਪੈਜ) ਪ੍ਰਤੱਗਜਾ (ਪਿਛਉਡੀ) ਪੀਛੇ ਹੋ ਜਾਵੇਗੀ ਭਾਵ ਯਿਹ ਕਿ ਭਗਤੋਂ ਕੀ ਰੱਖਜਾ ਅਰ ਦੁਸ਼ਟੋਂ ਕੋ ਦੰਡ ਦੇਣੇ ਕੀ ਜੋ ਪਰੱਗਜਾ ਹੈ ਸੋ ਮੁਖ ਨਾ ਰਹੇਗੀ ॥ ੨ ॥

### ਤੂ ਜੋ ਦਇਆਲੁ ਕ੍ਰਿਪਾਲੁ ਕਹੀਅਤੁ ਹੈ ਅਤਿ ਭੁਜ ਭਇਓ ਅਪਾਰਲਾ ॥

ਤੂੰ ਜੋ ਅਤਿਸੇ ਕਰ ਕ੍ਰਿਪਾਲ ਕਹੀਤਾ ਹੈ ਸੋ ਬਾਤ ਤੋ ਤੇਰੀ ਦਿਆਲਤਾ ਵਾਲੀ ਨਹੀਂ ਰਹੇਗੀ ਐਸੀਆਂ ਤਰਕ ਸੁਨ ਕਰ ਅਤੀ ਅਪਾਰ ਬਾਹਾਂ ਵਾਲਾ ਹੋਇ ਗਿਆ।

### ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥ ੩ ॥ ੨ ॥

ਗੁਰੂ ਜੀ ਭਾਈ ਗੁਰਦਾਸ ਪ੍ਰਤੀ ਕਹਿਤੇ ਹੈਂ ਨਾਮ ਦੇਵ ਜੀ ਕੋ ਤਿਸੀ ਸਮੇ ਦੇਹੁਰਾ ਫੇਰ ਦੀਆ ਔਰ ਪੰਡਿਓਂ ਕੀ ਤਰਫ ਪਿਛਵਾੜਾ ਕਰ ਦੀਆ॥ ੩ ॥ ੨ ॥

## ਮਲਾਰ ਬਾਣੀ ਭਗਤਿ ਰਵਿਦਾਸ ਜੀ ਕੀ ॥

ਰਵਿਦਾਸ ਕੋ ਲੋਗੋਂ ਨੇ ਕਿ ਤੁਮ ਕਹਾ ਚੁਮਾਰ ਹੋਕਰ ਭਗਤ ਕਹਾਵਤੇ ਹੋ! ਤਿਸ ਕੇ ਉਤ੍ਰ ਦਵਾਰਾ ਪ੍ਰਮੇਸ਼੍ਵਰ ਬੇਮੁਖਤਾ ਕਰ ਉਤਮ ਜਾਤੀ ਕੋ ਨੀਚਤਾ ਅਰ ਸਨਮੁਖ ਹੋਵੇ ਤੋ ਨੀਚ ਜਾਤੀ ਕੋ ਊਚਤਾ ਦ੍ਰਿਸ਼ਟਾਂਤੋਂ ਦ੍ਵਾਰਾ ਵਰਨਣ ਕਰਤੇ ਹੈਂ:—

ੴ ਸਤਿਗੁਰਪ੍ਰਸਾਦਿ ॥

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥

ਹੇ ਚਤੁਰ ਵਾ ਨਗਰ ਕੇ ਪੁਰਸ਼ੋ। ਮੇਰੀ ਜਾਤੀ ਪ੍ਰਗਟ ਹੀ ਚੁਮਾਰ ਹੈ।

ਰਿਦੈ ਰਾਮ ਗੋਬਿੰਦ ਗੁਨ ਸਾਰੰ ॥ ੧ ॥ ਰਹਾਉ ॥

ਪਰੰਤੂ ਰਿਦੇ ਮੈਂ ਰਾਮ ਬਜਾਪਕ ਗੋਬਿੰਦ ਕੇ ਗੁਣੋਂ ਕੋ ਸੰਭਾਲ ਰਹਾ ਹੂੰ।

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥

ਹੇ ਭਾਈ (ਸੁਰਸਰੀ) ਗੰਗਾ ਜੀ ਕੇ (ਸਲਲ) ਜਲ ਸੇ (ਕ੍ਰਿਤ) ਕੀ ਹੂਈ ਜੈਸੇ (ਬਾਰੁਨੀ) ਸ਼ਰਾਬ ਹੋਵੈ ਸੰਤ ਜਨ ਤਿਸਕੋ ਪਾਨ ਨਹੀਂ ਕਰਤੇ ਭਾਵ ਯਿਹ ਕਿ ਤੈਸੇ ਹੀ ਸੰਤ ਜਨ ਉਤਮ ਜਾਤੀ ਕੇ ਭਗਤੀ ਹੀਣ ਪੁਰਸ਼ੋਂ ਕੋ ਸੰਗਤ ਕਰਨੇ ਜੋਗ ਨਹੀਂ ਜਾਨਤੇ।

ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥ ੧ ॥

ਜੈਸੇ (ਸੁਰਾ) ਮਦਰਾ ਜੋ ਅਪਵਿਤ੍ਰ ਹੈ (ਨਤ) ਨਹੀਂ ਤੋ ਕੋਈ ਹੋਰ ਅਸੁਧ ਜਲ ਹੋਵੈ ਹੇ ਭਾਈ ਗੰਗਾ ਮੈਂ ਮਿਲਕੇ (ਆਨੰ) ਭਿੰਨ ਨਹੀਂ ਹੋਤਾ ਭਾਵ ਗੰਗਾ ਰੂਪ ਹੀ ਹੋ ਜਾਤਾ ਹੈ ਤੈਸੇ ਨੀਚ ਜਾਤੀ ਕੇ ਪੁਰਸ਼ ਮਹਾਤਮੋਂ ਕੀ ਸੰਗਤ ਕਰਕੇ ਪੂਜਨੇ ਜੋਗ ਮਹਾਤਮਾ ਹੋ ਜਾਤੇ ਹੈਂ॥ ੧ ॥ ਨੀਚ ਜਾਤੀ ਵਾਲੇ ਕੋ ਭਗਤੀ ਸਬੰਧ ਤੇ ਉਤਮਤਾ ਕੀ ਪਰਾਪਤੀ ਮੇਂ ਦ੍ਰਿਸ੍ਟਾਂਤ ਕਹਿਤੇ ਹੈਂ:-

ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥

ਤਾੜ ਜਾਤੀ ਕਾ ਬ੍ਰਿਛ ਅਪਵਿਤਰ ਕਰਕੇ ਮਾਨੀਤਾ ਹੈ ਔਰ ਜੈਸੇ ਕਾਗਜ਼ ਕਾ ਵੀਚਾਰ ਕਰੀਤਾ ਹੈ ਭਾਵ ਕਾਗਜ਼ ਭੀ ਅਸੁਧ ਵਸਤੂ ਸੇ ਬਨਤਾ ਹੈ।

ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥ ੨ ॥

ਭਾਗਵਤ ਆਦਿਕ ਭਗਤੀ ਸਬੰਧੀ ਗ੍ਰੰਥ ਜਬ ਤਿਹੋਂ ਪਰ ਲਿਖੇ ਜਾਤੇ ਹੈਂ ਤਬ ਤਿਨਕੋ ਪੂਜੀਤਾ ਔਰ ਨਮਸਕਾਰ ਕਰੀਤੀ ਹੈ ਭਾਵ ਯਿਹ ਕਿ ਤੈਸੇ ਹੀ ਨਯੂਨ ਜਾਤੀ ਵਾਲਾ ਪੁਰਸ਼ ਭਗਤੀ ਸਬੰਧ ਤੇ ਪੂਜਨੀਯ ਹੋ ਜਾਤਾ ਹੈ॥ ੨ ॥

ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥

ਪਹਿਲੇ ਮੇਰੀ ਹੀ ਜਾਤੀ ਦੇਖੀਏ (ਕੁਟਬਾਂਢਲਾ) ਚਰਮ ਕੇ ਕੂਟਨੇ ਬਢਨੇ ਵਾਲੇ ਮੇਰੀ ਜਾਤੀ ਕੇ ਪੁਰਸ਼ ਹੈਂ ਔਰ (ਬਾਨਾਰਸੀ) ਕਾਸ਼ੀ ਕੇ (ਆਸਪਾਸਾ) (ਢੋਰ) ਮੂਏ ਹੂਏ ਪਸੂਓਂ ਕੋ (ਢੋਵੰਤਾ) ਢੋਵਤੇ ਹੈਂ ਹਮ ਐਸੇ ਬੇਨਤੀ ਕਰਤੇ ਹੈਂ।

ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ॥੩॥੧॥

ਅਬ ਤਿਨਕਾ ਜੋ ਮੈਂ ਪੁਤ੍ਰ ਹੂੰ ਤਿਸ ਮੇਰੇ ਕੋ (ਪਰਧਾਨ) ਮੁਖਯ ਬ੍ਰਾਹਮਣ ਡੰਡੌਤ ਕਰਤੇ ਹੈਂ ਤਾਂਤੇ ਤਿਸ ਨਾਮ ਕੀ ਸਰਣ ਲੈਨੇ ਸੇ ਹੇ ਪਰਮੇਸ਼੍ਵਰ ਤੇਰੇ ਨਾਮ ਕਰ ਔਰ ਸਰਣ ਹੋਣੇ ਕਰ ਮੈਂ ਐਸਾ ਹੂਆ ਹੂੰ ਜੋ ਮੁਖ ਬ੍ਰਾਹਮਣ ਮੇਰੇ ਕੋ ਡੰਡੌਤਾਂ ਕਰਤੇ ਹੈਂ ॥ ੩ ॥ ੧ ॥

ਮਲਾਰ ॥

ਉਪਦੇਸ਼ ਕਰਤੇ ਹੈਂ:-

**ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸ ਸਮ ਤੁਲਿ ਨਹੀ ਆਨ ਕੋਊ ॥**

ਜੋ ਜਨੋਂ ਕੇ ਸਮਦਾਇ ਹਰੀ ਕੋ ਜਪਤੇ ਹੈਂ ਤਿਨ ਕੈ ਤੁਲ ਅਰ (ਪਦਮ) ਪਦਮਜ ਭਾਵ ਬ੍ਰਹਮਾ ਅਰ ਜੋ ( ਕਵ-ਲਾਸਪਤਿ ) ਸ਼ਿਵਜੀ ਹੈਂ ਔਰ ਕੋਈ ਭੀ ਤਿਨ ਕੀ ਸਮਤਾ ਨਹੀਂ ਰਖਤਾ ਵਾ ਤੇ ਪੁਰਸ਼ ਹਰੀ ਕੇ ਚਰਨ ਕਮਲੋਂ ਕੋ ਜਪਤੇ ਹੈਂ ਜਿਨ੍ਹੋਂ ਨੇ (ਕਵਲਾ) ਲਛਮੀ ਵਲੋਂ (ਸਪਤਿ) ਸੁਗੰਦ ਕਰੀ ਹੈ ਭਾਵ ਸੇ ਤਜਾਗੀ ਹੈ ਤਿਸਕੇ ਸਮਾਨ (ਤੁਲਿ) ਤੋਲਿਆ ਭਾਵ ਵੀਚਾਰ ਕੀਆ ਹੈ ਕਿ ਔਰ ਕੋਈ ਨਹੀਂ।

**ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ ॥ ੧ ॥ ਰਹਾਉ ॥**

ਏਕੋ ਏਕ ਹੀ ਅਨੇਕ ਰੂਪ ਹੋਇਕਰ (ਬਿਸਥਰਿਓ) ਬਿਸਤੀਰਨ ਭਾਵ ਬਿਆਪਕ ਹੋਇ ਰਹਾ ਹੈ ਹੇ ਭਾਈ ! (ਸੋ) ਮਨ ਬਾਣੀ ਕਰ ਤਿਸ ਭਰਪੂਰ ਰੂਪ ਕੋ ਰਿਦੈ ਮੈਂ (ਆਨ) ਧਾਰਨ ਕਰ।

**ਜਾਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ ॥**

ਅਬ ਜਿਸਕੇ ਘਰ ਮੇਂ (ਭਾਗਵਤ) ਹਰੀ ਜਸ ਵਾ ਭਾਗਵਤ ਪੁਰਾਣ ਲਿਖੀਤਾ ਹੈ ਔਰ ਨਹੀਂ ਦੇਖੀਤਾ ਹੈ (ਤਾਸ) ਤਿਸ ਨਾਮਦੇਵ ਕੀ ਜਾਤੀ ਛੀਂਬਾ ਹੈ ਜਿਸਕੇ ਸਾਥ ਉਤਮ ਜਾਤੀ ਕੇ ਲੋਗ ਸਪਰਸ ਨਹੀਂ ਕਰਤੇ।

**ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ ॥ ੧ ॥**

ਬਿਆਸ ਕ੍ਰਿਤ ਪੁਰਾਣੋ ਮੇਂ ਲਿਖੀ ਹੈ ਸਨਕਾਦਿਕ ਗੀਤਾ ਮੈਂ ਪੇਖੀਤੀ ਹੈ ਵਾ ਬਿਆਸ ਮੇਂ ਦੇਖੀਤੀ ਹੈ ਔਰ ਸਨਕਾਦਿਕੋਂ ਮੇਂ ਦੇਖੀਤੀ ਹੈ ਨਾਮ ਕੀ (ਨਾਮਨਾ) ਵਡਿਆਈ ਸਾਤੋਂ ਦੀਪੋਂ ਮੇਂ ਪ੍ਰਸਿਧ ਹੈ ॥ ੧ ॥

**ਜਾਕੈ ਈਦ ਬਕਰੀਦਿ ਕੁਲ ਗਊਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥**

ਇਸੀ ਤਰਾਂ ਨਾਮ ਦੇਵ ਜੀ ਵਤ ਕਬੀਰ ਜੀ ਕੀ ਮਹਿਮਾ ਅਧਿਕ ਹੈ ਦੇਖੋ ਜਿਸ ਕੀ ਕੁਲ ਮੈਂ ਈਦ ਬਕਰੀਦ ਕੋ ਗਊ ਕਾ ਬਧ ਕਰਤੇ ਥੇ ਔਰ ਸੇਖ ਸ਼ਹੀਦ ਪੀਰੋਂ ਕੋ ਮਾਨਤੇ ਥੇ।

**ਜਾਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂਰੇ ਲੋਕ ਪਰਸਿਧ ਕਬੀਰਾ ॥ ੨ ॥**

ਜਿਸ ਕਬੀਰ ਕੇ ਬਾਪ ਨੇ ਤੋ ਵੈਸੀ ਕਰੀ ਥੀ ਕਿ ਗਊ ਕੋ ਮਾਰਤਾ ਥਾ ਔਰ ਪੂਤ ਸੇ ਐਸੀ (ਸਰੀ) ਬਨਿਆਈ ਜੋ ਗਊ ਕਾ ਬਧੁ ਹਟਾਇ ਦੀਆ ਨਾਮ ਕੇ ਪ੍ਰਤਾਪ ਤੇ ਸੋ ਕਬੀਰ ਜੀ ਤੀਨੋਂ ਲੋਕੋਂ ਮੈਂ ਪ੍ਰਸਿੱਧ ਹੂਏ ਹੈਂ ॥ ੨ ॥

**ਜਾਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥**

ਜਿਸ ਕੇ ਕੁਟੰਬ ਕੇ ਢੇਢ ਸਭ ਢੋਰੋਂ ਕੋ ਭਾਵ ਮੂਏ ਹੂਏ ਪਸ਼ੂਓਂ ਕੋ ਅਬ ਤਕ ਬਨਾਰਸ ਕੇ ਇਰਦ ਗਿਰਦ (ਢੋਵੰਤ) ਉਠਾਵਤੇ ਫਿਰਤੇ ਹੈਂ।

**ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥ ੩ ॥ ੨ ॥**

ਤਿੰਨ ਚਮਾਰੋਂ ਕੇ (ਤਨੈ) ਪੁੱਤ੍ਰ ਜੋ ਮੈਂ ਦਾਸੋਂ ਕਾ ਦਾਸ ਹੂੰ ਰਵਿਦਾਸ ਜੀ ਕਹਿਤੇ ਹੈਂ ਤਿਸ ਮੇਰੇ ਵੱਡੇ ਆਚਾਰ ਵੰਤ ਬ੍ਰਾਹਮਨ ਡੰਡੋਤ ਕਰਤੇ ਹੈਂ ਸੋ ਏਹ ਨਾਮ ਕਾ ਹੀ ਪ੍ਰਤਾਪ ਹੈ ॥ ੩ ॥ ੨ ॥

**ਮਲਾਰ ॥**

ਪ੍ਰਸ਼ਨ ਉਤ੍ਰ ਕੇ ਪ੍ਰਕਾਰ ਉਪਦੇਸ਼ ਕਰਤੇ ਹੈਂ। ਪ੍ਰਸ਼ਨ:-

**ੴ ਸਤਿਗੁਰਪ੍ਰਸਾਦਿ ॥**

**ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥**

ਪ੍ਰਾਨੋਂ ਕਾ ਪਜਾਰਾ (ਨਾਥ) ਸੁਆਮੀ ਕਿਸ ਭਗਤੀ ਤੇ ਮਿਲਤਾ ਹੈ ?

**ਸਾਧ ਸੰਗਤਿ ਪਾਈ ਪਰਮਗਤੇ ॥ ਰਹਾਉ ॥**

ਜਿਨ੍ਹੋਂ ਨੇ ਸੰਤੋਂ ਕੀ ਸੰਗਤਿ ਦ੍ਵਾਰਾ ਭਗਤੀ ਕਰੀ ਹੈ ਤਿਨ੍ਹੋਂ ਨੇ (ਪਰਮ ਗਤੇ) ਮੁਕਤੀ ਪਾਈ ਹੈ।

**ਮੈਲੇ ਕਪਰੇ ਕਹਾ ਲਉ ਧੋਵਉ ॥**

ਮੈਲੇ ਕਪੜੇ ਕਹਾਂ ਤਕ ਧੋਵੇਗਾ ਭਾਵ ਨ ਰਿਦਾ ਮੈਲਾ ਹੋਣਾ ਹੈ ਅਰ ਨ ਸੁਧ ਕਰਨਾ ਹੈ।

**ਆਵੈਗੀ ਨੀਂਦ ਕਹਾ ਲਗ ਸੋਵਉ ॥**

ਇਸ ਤਰਹ ਕਿਥੋਂ ਤਾਂਈ ਅਵਿਦਿਆ ਨਿੰਦਰਾ ਆਵੇਗੀ ਅਰੁ ਕਹਾਂ ਤਕ ਸੋਵੇਂਗੇ। ਭਾਵ ਨ ਅਵਿਦਿਆ ਹੈ ਨ ਅਚੇਤ ਰਹੋਗੇ ॥ ੧ ॥

**ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ॥ ੨ ॥**

ਜੋਈ ਜੋਈ ਕਰਮ ਜੋੜਾ ਥਾ ਸੋਈ ਸੋਈ ਫਟ ਗਜਾ ਭਾਵ ਗਿਆਨ ਕਰ ਕਰਮ ਦਗਧ ਹੋ ਗਏ ਹੈਂ ਝੂਠੇ ਬਨਜ ਕੀ ਹੱਟੀ ਭਾਵ ਦੇਹੋਹੰ ਬੁਧੀ ਉਠ ਗਈ ਭਾਵ ਨਸ਼੍ਟ ਹੋ ਗਈ ਹੈ ॥ ੨ ॥

**ਕਹੁ ਰਵਿਦਾਸ ਭਇਓ ਜਬ ਲੇਖੋ ॥**

ਰਵਿਦਾਸ ਜੀ ਕਹਿਤੇ ਹੈਂ ਜਬ ਪਰਲੋਕ ਮੈਂ ਲੇਖਾ ਹੂਆ।

**ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥ ੩ ॥ ੩ ॥**

ਜੋ ਜੋ ਪੂਰਬ ਕਰਮ ਕੀਆ ਥਾ ਸੋਈ ਸੋਈ ਕਰਮ ਕਾ ਫਲ ਜੀਵ ਨੇ ਦੇਖਾ ਹੈ ਵਾ ਜਬ ਅਸੱਤ, ਸੱਤ ਕਾ ਬੀਚਾਰ ਰੂਪ ਲੇਖਾ ਹੂਆ ਤਬ ਜੋ ਜੋ ਕਰਮੁ ਕੀਆ ਥਾ ਸੋ ਸੋ ਮਿਥਿਆ ਦੇਖਾ ਹੈ ॥ ੩ ॥ ੩ ॥

॥ ਮਲਾਰ ਰਾਗ ਸਮਾਪਤੰ ॥



# ਰਾਗੁ ਕਾਨੜਾ

## ਰਾਗੁ ਕਾਨੜਾ ਚਉਪਦੇ ਮਹਲਾ ੪ ॥ ਘਰੁ ੧ ॥

**੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**

ਇਤਨਾ ਕੁ ਮੰਗਲ ਕਰਕੇ ਅਬ ਸਤਿਗੁਰ ਅਰਜਨ ਦੇਵ ਜੀ ਕਾਨੜਾ ਰਾਗ ਨਿਰੂਪਨ ਕਰੇ ਹੈਂ:-

**ਹਉ ਬਲਿ ਬਲਿ ਬਲਿ ਬਲਿ ਸਾਧ ਜਨਾ ਕਉ ॥**

ਸਾਧ ਜਨ ਜੋ ਬਲਿ ਬਲਿ ਕਹੀਏ ਪ੍ਰਕਾਸ਼ ਰੂਪ ਤਿਨ੍ਹਾਂ ਉਪਰੋਂ ਹਉਂ ਬਲਿ ਬਲਿ ਜਾਤ ਹਾਂ, ਵਾ ਬਲਿਹਾਰੇ ਜਾਨੇ ਯੋਗ ਜੋ ਸਾਧ ਜਨ ਤਿਨ੍ਹਾਂ ਉਪਰੋਂ ਮਨ ਕਰ ਬਲਿ ਤਨ ਕਰ ਬਲਿ ਬਾਨੀ ਕਰ ਬਲਿ ਵਾ ਤਿੰਨੇ ਕਾਲਾਂ ਮੈਂ ਬਲਿ ਵਾ ਚਾਰੇ ਜੁਗਾਂ ਮੈਂ ਬਲਿ।

**ਮਨੂਆ ਚਲੈ ਚਲੈ ਬਹੁ ਬਹੁ ਬਿਧਿ ॥**

ਜੀਵ ਕਾ ਮਨ ਚਲ ਰਹਾ ਹੈ ਚਲ ਰਹਾ ਹੈ ਵਾ ਚਲੈ ਕਹੀਏ ਭੰਭੀਰੀ ਵਤ ਚੰਚਲ ਹੂਆ ਬਹੁਤ ਪਦਾਰਥਾਂ ਮੈਂ ਬਹੁ ਬਿਧ ਸੇ ਚਲ ਰਹਾ ਹੈ।

**ਜਿਉ ਜਲ ਤੰਤੁ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ ਖਰਿਆ ॥**

ਜੈਸੇ ਜਲਿ ਵਿਚ (ਬਧਕਿ) ਝੀਵਰ ਨੇ ਤੰਤੂ ਪਸਾਰਿਆ ਮੀਨ ਨੇ ਉਸ ਕੋ ਗ੍ਰਸ ਲਿਆ ਵਸਗਤਿ ਅਧੀਨ ਕਰਕੇ ਝੀਵਰ ਖਰਿਆ ਕਹੀਏ ਲੇ ਜਾਤਾ ਹੈ। ਇਸੀ ਪ੍ਰਕਾਰ ਮੋਹ ਰੂਪੀ ਤੰਤੂ ਕਹੀਏ ਜਾਲ ਇਹ ਜੀਵ ਮੀਨ ਗ੍ਰਸ ਲਿਆ ਇਸ ਤੇ ਖੜਨਗੇ ਜਮਦੂਤ।

**ਹਰਿ ਕੇ ਸੰਤ ਸੰਤ ਭਲ ਨੀਕੇ ॥**

ਹਰੀ ਕੇ ਜੋ ਸੰਤ ਸ਼ਾਂਤਾਤਮਾ ਸੋ ਭਲੀ ਪ੍ਰਕਾਰ ਨੀਕੇ ਕਹੀਏ ਚੰਗੇ ਹੈਂ।

**ਜਿਉ ਸਾਬਨਿ ਕਾਪਰ ਕਰਿਆ ॥**

ਜੈਸੇ ਸਾਬੁਨ ਨੇ ਕਾਪਰ ਕੋ ਸ਼ੁਧ ਕਰਿਆ।

**ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ ਸੁਚਿਤ ਚਿਤੇਨ॥**

ਅੰਨ੍ਹੈ॥ ਹਮ ਅਚਿਤ ਕਹੀਏ ਜੜ੍ਹ ਹੋਇ ਰਹੇ ਸੇ ਗੁਰਾਂ ਨੇ ਸੁਚਿਤ ਕਹੀਏ ਸੁਚੇਤ ਕਰੇ ਹਮ ਅਚੇਤ ਹੋ ਰਹੇ ਸੇ ਗੁਰਾਂ ਨੇ ਚਿਤੇਨ ਕਹੀਏ ਚੇਤਨੇ ਵਾਲੇ ਕਰ ਦੀਏ ਇਸ ਤੇ ਗੁਰਾਂ ਕੀ ਗਤਿ ਮਿਤ ਨ ਜਾਨਹਿ।

**ਜਿਨ ਮਿਲਿਆ ਪਾਥਰ ਸੇਨ ॥**

ਜਿਨ੍ਹਾਂ ਨਾਲ ਮਿਲਨੇ ਸੇ ਪਾਥਰ ਵਤ ਕਠੋਰ ਜੀਵ ਸੇਨ ਕਹੀਏ ਸਨਿਗਧ ਹੋ ਜਾਤੇ ਹੈਂ।

**ਓਇ ਊਤਮ ਹਰਿ ਹਰਿ ਕੇਨ ॥**

ਓਹ ਹਰਿ ਹਰਿ ਨੇ ਉਤਮ ਕੇਨ ਕਹੀਏ ਕਰੇ ਹੈਂ ਵਾ ਉਤਮ ਹਰਿ ਹਰਿ ਕੋ ਓਹ ਉਚਾਰਨਾ ਕੇਨ ਕਹੀਏ ਕਰਦੇ ਹੈਂ।

**ਲਦਿ ਵਾਖਰ ਹਰਿ ਹਰਿ ਲੇਨ ॥ ੨ ॥**

ਹਰਿ ਹਰਿ ਕਾ ਨਾਮ ਰੂਪੀ ਵਖਰ ਲਦਿ ਲੇਨ ਕਹੀਏ ਲੱਦ ਲਈਏ॥ ੨॥

## ਕਾਨੜਾ ਮਹਲਾ ੪ ॥

### ਪ੍ਰਭਿ ਕਿਰਪਾ ਕਰੀ ਕਿਰਪਾਸ ॥

ਪ੍ਰਭੂ ਕਿਰਪਾਸ ਨੇ ਜਬ ਕਿਰਪਾ ਕਰੀ ਵਾ ਹਮ ਕ੍ਰਿਪਾ ਕੀ ਆਸਾ ਕਰ ਰਹੇ ਸੇ ਸੋ ਪ੍ਰਭੂ ਨੇ ਕ੍ਰਿਪਾ ਕਰ ਦਿੱਤੀ।

### ਸਤਿ ਸੰਗਤਿ ਮਿਲਿ ਤਰੇ ਤਰਾਸ ॥

ਸਤ ਸੰਗਤ ਮੈਂ ਮਿਲਕੇ ਤਰ ਗਏ ਤਰ ਗਏ ਵਾ ਤਰਨੇ ਕੀ ਆਸ ਕਰਦੇ ਸੇ ਸੋ ਤਰ ਗਏ। ਤ੍ਰਿਤੀ-ਤਰਾਸ ਕਹੀਏ ਖੌਫ ਰੂਪ ਸੰਸਾਰ ਤੇ ਤਰਗਏ ਵਾ ਤਰਾਸ ਕਹੀਏ ਸ਼ੀਘਰ ਹੀ ਤਰ ਗਏ ਵਾ ਆਪ ਹੀ ਤਰ ਗਏ ਅਗੋ ਔਰ ਕੋ ਭੀ ਤਾਰਤੇ ਹੈਨ।

### ਹਮ ਨੀਚ ਬਿਖਿਆਸ ॥ ੩ ॥

ਹਮ ਨੀਚ ਹਾਂ ਬਿਖਿਆਂ ਦੀ ਆਸਾ ਕਰਨੇ ਤੇ ਵਾ ਬਿਖਿਆਤ ਪ੍ਰਗਟ ਹੀ ਨੀਚ ਹਾਂ ॥ ੩ ॥

## ਕਾਨੜਾ ਮਹਲਾ ੪ ॥

### ਦੁਰਮਤਿ ਦੂਜਾ ਭਾਉ ਗਏ ਸਭ ਝਾਕ ॥

ਦੁਰਮਤੀ ਦੂਜਾ ਭਾਉ ਇਤ ਆਦਿਕ ਸਭ ਝਾਕ ਕਹੀਏ ਦੂਰ ਗਏ ਵਾ ਦੁਰਮਤ ਦੂਜਾ ਭਾਉ ਭੀ ਗਏ ਔਰ ਸਭ ਝਾਕ ਕਹੀਏ ਇਛਿਆ ਭੀ ਦੂਰ।

### ਰਾਮ ਰਹਿਉ ਗੁਪਲਾਕ ॥

ਰਾਮ ਰਵਿਓ ਐਸੇ ਭੀ ਪਾਠੰਤ੍ਰ ਹੈ। ਗੁਪਲਾਕ ਕਹੀਏ ਗੁਪਾਲ ਵਾ ਗੁਪਤਾ।

### ਜਿਨ ਉਰਧਾਰਿਓ ਹਰਿ ਰਸਿਕ ਰਸਾਕ ॥

ਹਰੀ ਜੋ ਰਸਿਕ ਤਿਸ ਕੋ ਜਿਨ੍ਹਾਂ ਨੇ ਰਸਾਕ ਕਹੀਏ ਪਰੇਮ ਪੂਰਬਕ ਉਰ ਮੈਂ ਧਾਰਿਆ ਹੈ।

### ਤੇ ਜਨ ਉਤਮ ਜਨਕ ਜਨਾਕ ॥

ਤੇ ਜਨ ਉਤਮ ਹੈਂ ਜਨਕ ਕਿਆ ਗਿਆਨਵਾਨ ਜਨਾਕ ਕਿਆ ਜਾਨੋਂ ਵਾ ਜਨਕ ਕਿਆ ਈਸ਼ਵਰ ਕੇ ਉਨਕੋ ਜਨਾਕ ਕਿਆ ਜਾਨੋ।

### ਛੂਟਿ ਗਈ ਮੁਸਕੀ ਮੁਸਕਾਕ ॥

ਜੋ ਵਿਸ਼ਿਆਂ ਕੀ ਮੁਸਕੀ ਮੁਸ਼ਕਾਕ ਕਹੀਏ ਮੁਸ਼ਕ ਰਹੀ ਸੀ ਯਾਨੇ ਫੈਲ ਰਹੀ ਸੀ ਸੋ ਛੂਟ ਗਈ।

### ਆਪਨ ਅਪਨਾਕ ॥

ਆਪ ਰਾਖ ਲਵੇ ਅਪਨਾਕ ਕਹੀਏ ਅਪਨਾ ਦਾਸ ਜਾਨਕੇ।

## ਕਾਨੜਾ ਮਹਲਾ ੪ ॥

### ਹਰਿ ਹਰਿ ਵਸਤੁ ਮਾਇਆ ਗੜਿ ਵੇੜ੍ਹੀ ॥

ਹਰਿ ਰੂਪੀ ਵਸਤੂ ਮਾਇਆ ਰੂਪੀ ਗੜੀ ਮੈਂ ਵੇੜ੍ਹਤ ਹੋ ਰਹੀ ਹੈ।

### ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ ॥

ਮਿਥਿਆ ਪਦਾਰਥਾਂ ਮੈਂ ਭਰਮ ਕਾ ਭਰਮਾਇਆ ਹੂਆ ਇਹ ਜੀਵ ਬਹੁਤ ਹੀ ਭਰਮਿਆ।

ਖਿਨ ਮਹਿ ਬਿਨਸਿ ਜਾਇ ਦੇਹ ਭੀਤਿ ॥

ਇਕ ਖਿਨ ਮੈਂ ਬਿਨਸ ਜਾਨਾ ਹੈ ਦੇਹ ਰੂਪੀ ਭੀਤ ਨੇ ਵਾ ਜੋ ਪਦਾਰਥ ਭੀਤ ਕਹੀਏ ਭੈ ਦੇਹ ਕਹੀਏ ਦੇ ਰਹੇ ਹੈਂ ਇਨ੍ਹਾਂ ਨੇ ਖਿਨ ਮੈਂ ਬਿਨਸ ਜਾਨਾ ਹੈ।

ਪਰਚੇ ਰਾਮ ਰਵਿਆ ਘਟ ਅੰਤਰਿ ਅਸਥਿਰੁ ਰਾਮ ਰਵਿਆ ਰੰਗਿ ਪ੍ਰੀਤਿ ॥

ਗੁਰਾਂ ਕੇ ਪਰਚੇ ਉਪਦੇਸ਼ ਕਰਕੇ ਰਾਮ ਕੋ ਘਟਿ ਅੰਤਰ ਰਵਿਆ ਔਰ ਅਸਥਰ ਰਾਮ ਮੈਂ ਪ੍ਰੀਤੀ ਕੀਤੀ ਤਾਂ ਰੰਗ ਕਹੀਏ ਅਨੰਦ ਕੋ ਰਵਿਆ।

ਹਰਿ ਰੰਗੁ ਲਹੈ ਨ ਉਤਰੈ ਕਬਹੂ ॥

ਹਰੀ ਰੰਗ ਉਤਾਰਿਆ ਹੂਆ ਨਹੀਂ ਕਬਹੂੰ ਲਹਿੰਦਾ।

ਗੁਰਿ ਕਾਟੇ ਕਟਿਤ ਕਟੀਤਿ ॥ ੫ ॥

ਗੁਰੂ ਜੋ ਕਟੀਤ ਹੈਂ ਤਿਨ੍ਹਾਂ ਨੇ ਕਟਨੇ ਵਾਲੇ ਪਾਪ ਕਾਟੇ ॥ ੫ ॥

ਕਾਨੜਾ ਮਹਲਾ ੪ ॥

ਘੂਮਨ ਘੇਰ ਪਰੇ ਬਿਖੁ ਬਿਖਿਆ ॥

ਵਿਖਿਆਂ ਕੀ ਘੁਮਨ ਘੇਰੀ ਵਿਖੇ ਪਰੇ ਥੇ।

ਹਮ ਪਾਪੀ ਪਾਥ ॥

ਹਮ ਪਾਪੀ ਹਾਂ ਪਾਥ ਕਿਆ ਪੱਥਰ ਵਤ ਭਾਰੇ ਵਾ ਪਾਥ ਪੰਥ ਅਭਿਮਾਨ ਤੇ ਰਾਖ ਲੇਹੁ ਵਾ ਪਾਥਰ ਸਤਾ ਗਜਾਨ ਭਗਤੀ ਦੇ ਕੇ।

ਹਰਿ ਹਰਿ ਜਪਿਓ ਅਕਥ ਕਥ ਕਾਥ ॥

ਹਰਿ ਹਰਿ ਜੋ ਕਥਨ ਤੇ ਅਕਥ ਤਿਸਕੋ ਜਪਿਆ ਮਨ ਕਰਕੇ ਕਥਿਆ ਬਾਨੀ ਕਰਕੇ।

ਹਮਰੇ ਪ੍ਰਭ ਜਗਦੀਸ ਗੁਸਾਈ ॥ ੬ ॥

ਜਗਦੀਸ ਗੁਸਾਈਂ ਹਮਾਰੇ ਪ੍ਰਭੁ ਕਹੀਏ ਰਖਕ ਹੈਂ ॥ ੬ ॥

ਕਾਨੜਾ ਮਹਲਾ ੪ ॥ ਪੜਤਾਲ ॥ ਘਰੁ ੫ ॥

ੴ ਸਤਿਗੁਰਪ੍ਰਸਾਦਿ ॥

ਹਰਿ ਰਤਨ ਜਵੇਹਰ ਲਾਲ ॥

ਹਰੀ ਰਤਨਾਂ ਜਵਾਹਰਾਂ ਲਾਲਾਂ ਵਤ ਬੇ ਕੀਮਤਾ ਹੈ ਵਾ ਅੰਤ੍ਰੀਵ ਰਤਨ ਆਦਿਕ ਔਰ ਬਾਹਜ ਭੀ ਰਤਨ ਆਦਿਕ ਦੇਨੇ ਵਾਲਾ ਹੈ।

ਹਰਿ ਗੁਰਮੁਖਿ ਘੜਿ ਟਕਸਾਲ ॥

ਗੁਰਮੁਖਾਂ ਦੀ ਟਕਸਾਲਾ ਮੈਂ ਹਰੀ ਕੇ ਨਾਮ ਘੜੀਂਦੇ ਹੈਂ ਵਾ ਹਰੀ ਕੀ ਪ੍ਰਾਪਤੀ ਘੜੀਂਦੀ ਹੈ।

ਹਰਿ ਹੋ ਹੋ ਕਿਰਪਾਲ ॥

ਜਿਸ ਵਕਤ ਹਰੀ ਕ੍ਰਿਪਾਲੂ ਹੋਵੇ ਤਾਂ ਓਹੁ ਟਕਸਾਲ ਪ੍ਰਾਪਤ ਹੋਵੇ ਹੈ।

ਤੁਮਰੇ ਗੁਨ ਅਗਮ ਅਗੋਚਰ ਏਕ ਜੀਹ ਕਿਆ ਕਥੈ ਵਿਚਾਰੀ
ਰਾਮ ਰਾਮ ਰਾਮ ਰਾਮ ਲਾਲ ॥

ਹੇ ਅਗੋਚਰ ਤੁਮਾਰੇ ਗੁਨ ਅਗਮ ਹੈਂ ਮੇਰੀ ਏਕ ਜਿਹਬਾ ਹੈ ਕਿਆ ਵਿਚਾਰੀ ਕਥਨ ਕਰ ਸਕਤੀ ਹੈ ਚਾਰ ਰਾਮ ਪਦ ਹੈਂ । ਚਾਰੇ ਜੁਗਾਂ ਮੈਂ ਹੇ ਰਾਮ ਤੂੰ ਲਾਲ ਕਹੀਏ ਪਿਆਰਾ ਹੈਂ ਵਾ ਹੇ ਰਾਮ ਤੂੰ ਮਨ ਬਾਨੀ ਸਰੀਰ ਕਰਕੇ ਪਿਆਰਾ ਹੈਂ ਵਾ ਰਾਮ ਜੋ ਰਮਿਆ ਹੂਆ ਆਰਾਮ ਦੇਨੇ ਵਾਲਾ ਸੋ ਰਾਮ ਲਾਲ ਵਤ ਬੇ ਕੀਮਤਾ ਹੈ ।

ਤੁਮਰੀ ਜੀਅ ਅਕਥ ਕਥਾ ਤੂ ਤੂ ਤੂ ਹੀ ਜਾਨਹਿ
ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥ ੧ ॥

ਤੁਮਰੀ ਆਪ ਕੀ ਹੇ ਮਹਾਰਾਜ ਜੀ ਕਥਾ ਅਕਥ ਹੈ ਤਿਸ ਕਥਾ ਕੋ ਤਿੰਨੇ ਕਾਲਾਂ ਮੈਂ ਤੂੰ ਹੀ ਜਾਨਤਾ ਹੈਂ ਵਾ ਤੂੰ ਕਹੀਏ ਪੁਨਾ ਤੂੰ ਹੀ ਤੂੰ ਜਾਨਤਾ ਹੈਂ । ਹਰੀ ਜੋ ਨਿਹਾਲ ਰੂਪ ਨਿਹਾਲ ਕਰਨੇ ਵਾਲਾ ਤਿਸ ਕੋ ਜਪ ਕੇ ਹਉਂ ਨਿਹਾਲ ਭਈ ।

ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ ॥

ਹਰੀ ਸੁਆਮੀ ਹਮਾਰੇ ਪ੍ਰਾਨਾਂ ਕੇ ਭੀ ਸਖਾ ਹੈਂ ਔਰ ਹਰੀ ਪ੍ਰਲੋਕ ਕੇ ਭੀ ਮੀਤਾ ਹੈਂ ।

ਮੇਰੇ ਮਨਿ ਤਨਿ ਜੀਹ ਹਰਿ ਹਰੇ ਹਰੇ ਰਾਮ ਨਾਮ ਧਨ ਮਾਲ ॥

ਮੇਰੇ ਮਨ ਵਿਖੇ ਭੀ ਹਰੀ ਰਾਮ ਨਾਮ ਧਨ ਹੈ ਅਤੇ ਤਨ ਵਿਖੇ ਭੀ ਹਰੀ ਮਾਲ ਹੈ ਔਰ ਜੀਹ ਕਹੀਏ ਜਿਹਬਾ ਵਿਖੇ ਭੀ ਹਰੀ ਹੈ ।

ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ ॥

ਰੀ ਸਖੀ ਜਾਂ ਕੋ ਭਾਗ ਹੈਂ ਸ੍ਰੇਸ਼੍ਟ ਤਿਸ ਨੇ ਹਰਿ ਹਰਿ ਰੂਪੀ ਸੁਹਾਗ ਪਤੀ ਲੀਓ ਹੈ ਓਹੀ ਹਰੇ ਹਰੇ ਕੇ ਗੁਨਾਂ ਕੋ ਗੁਰਮਤ ਕਰਕੇ ਗਾਵੇ ਹੈ ।

ਹਉ ਬਲਿ ਬਲੇ ਹਉ ਬਲਿ ਬਲੇ ਜਨ ਨਾਨਕ ਜਪਿ ਭਈ ਨਿਹਾਲ ਨਿਹਾਲ ਨਿਹਾਲ ॥ ੨ ॥

ਹਉ ਬਲਿ ਬਲੇ ਮਨ ਕਰ ਹਉ ਬਲਿ ਬਲੇ ਤਨ ਕਰ ਹਉ ਬਲਿ ਬਲੇ ਬਾਨੀ ਕਰ ਦੋ ਕਾ ਅਧਜਾਹਰ ਕਰਨਾ । ਵਾ ਜੋ ਈਸ਼੍ਵਰ ਬਲਿ ਬਲੇ ਕਹੀਏ ਪ੍ਰਕਾਸ਼ ਰੂਪ ਹਉ ਕਹੀਏ ਹੈ ਤਿਸ ਉਪਰੋਂ ਹਉ ਬਲਿਬਲੇ ਜਾਤਾ ਹੂੰ । ਮੈਂ ਜਨ ਹਰੀ ਕੋ ਜਪਕੇ ਮਨ ਬਾਨੀ ਸ਼ਰੀਰ ਕਰਕੇ ਨਿਹਾਲ ਭਈ ਵਾ ਹਰੀ ਜੋ ਨਿਹਾਲ ਰੂਪ ਨਿਹਾਲ ਕਰਨੇ ਵਾਲਾ ਤਿਸਕੋ ਜਪਕੇ ਮੈਂ ਨਿਹਾਲ ਭਈ ॥ ੨ ॥

ਕਾਨੜਾ ਮਹਲਾ ੪ ॥

ਜਪਿ ਹਰਿ ਹਰਿ ਸਬਦਿ ਜਪੀਸ ॥

ਹਰਿ ਹਰਿ ਜੋ ਜਪੀਸ ਕਹੀਏ ਜਪਨੇ ਯੋਗ ਤਿਸਕੋ ਗੁਰ ਸ਼ਬਦ ਕਰਕੇ ਜਪ ।

ਹਰਿ ਹੋ ਹੋ ਕਿਰਪੀਸ ॥ ੧ ਰਹਾਉ ॥

ਜਬ ਹਰੀ ਕਿਰਪਾਲੂ ਹੋਵੇ ਤਾਂ ਜਪਨਾ ਹੋਤਾ ਹੈ ।

ਹਰਿ ਕਿਰਪਾ ਕਰਿ ਸੁਆਮੀ ਹਮ ਲਾਇ ਹਰਿ ਸੇਵਾ ॥

ਹੇ ਹਰੀ ਸੁਆਮੀ ਕ੍ਰਿਪਾ ਕਰ ਕੇ ਆਪਨੀ ਸੇਵਾ ਵਿਖੇ ਲਾਇ ਹਮਕੋ ।

**ਹਰਿ ਜਪਿ ਜਪੇ ਹਰਿ ਜਪਿ ਜਪੇ ਜਪੁ ਜਾਪਉ ਜਗਦੀਸ ॥**

ਹਰਿ ਹਰਿ ਜੋ ਜਗਦੀਸ ਤਿਸਕੇ ਜਪ ਕੋ ਜਪੋ ਮਨ ਤਿਸਕੇ ਜਪ ਕੋ ਜਪੋ ਤਨ ਤਿਸਕੇ ਜਪ ਕੋ ਜਪੋ ਬਾਨੀ ਕਰ ਵਾ ਤਿੰਨੇ ਕਾਲਾਂ ਮੈਂ ਵਾ ਹਰਿ ਹਰਿ ਜਗਦੀਸ ਕਾ ਜਪ ਜੋ ਜਪਨੇ ਯੋਗ ਤਿਸ ਜਪ ਕੋ ਜਿਨ੍ਹਾਂ ਜਪਿਆ ਹੈ ਤਿਨ੍ਹਾਂ ਦ੍ਵਾਰੇ ਤੂੰ ਭੀ ਜਪ ਕੋ ਜਪ।

**ਤੁਮਰੇ ਜਨ ਰਾਮੁ ਜਪਹਿ ਤੇ ਊਤਮ ਤਿਨ ਕਉ ਹਉ ਘੁਮਿ ਘੁਮੇ ਘੁਮਿ ਘੁਮਿ ਜੀਸ ॥**

ਏ ਈਸ਼੍ਵਰ ਜੋ ਤੁਮਰੇ ਜਨ ਰਾਮਨਾਮ ਕੋ ਜਪਤੇ ਹੈਂ ਤੇ ਉਤਮ ਹੈਨ ਤਿਨ੍ਹਾਂ ਉਪਰੋਂ ਹਓ ਚਾਰੇ ਯੁਗਾਂ ਮੈਂ ਘੁਮ ਜੀਸ ਜਾਤਾ ਹੂੰ ਵਾ ਓਹੁ ਜੋ ਘੁਮ ਜਾਨੇ ਯੋਗ ਹੈਂ ਤਿਨ੍ਹਾਂ ਉਪਰੋਂ ਮਨ ਬਾਨੀ ਸ਼ਰੀਰ ਕਰ ਘੁਮ ਜਾਤਾ ਹੂੰ।

**ਹਰ ਤੁਮ ਵਡ ਵਡੇ ਵਡੇ ਵਡ ਊਚੇ ਸੋ ਕਰਹਿ ਜਿ ਤੁਧੁ ਭਾਵੀਸ ॥**

ਮਨੁਖਾਂ ਤੇ ਵਡੇ ਰਾਜੇ ਰਾਜਿਆਂ ਤੇ ਵਡੇ ਦੇਵਤਾ ਦੇਵਤਿਆਂ ਤੇ ਵਡਾ ਇੰਦ੍ਰ ਇੰਦ੍ਰ ਤੇ ਵਡਾ ਵਿਸ਼ਨੂੰ ਤਿਸਤੇ ਭੀ ਹੇ ਹਰੀ ਆਪ ਊਚੇ ਹੋ ਸੋ ਬਾਤ ਆਪ ਕਰਤੇ ਹੋ ਜਿਹੜੀ ਆਪ ਕੋ ਭਾਵੀਸ ਭਾਇ ਜਾਵੈ।

**ਧਨੁ ਧੰਨੁ ਧਨੁ ਧੰਨੁ ਧੰਨ ਗੁਰੂ ਸਾਬੀਸ ॥ ੮ ॥**

ਸਾਬੀਸ ਪਦ ਕਾ ਅਰਥ ਭੀ ਧੰਨ ਕਰਨਾ ਇਹ ਛੇ ਧੰਨ ਪਦ ਹੈਂ ਇਨਕਾ ਅਰਥ ਐਸੇ ਕਰਨਾ ਗੁਰੂ ਭੀ ਧੰਨਜਤਾ ਯੋਗ ਹੈਂ ਗੁਰਾਂ ਕੇ ਮਾਤਾ ਸਾਹਿਬ ਭੀ ਧੰਨਜਤਾ ਯੋਗ ਹੈਂ ਗੁਰਾਂ ਕੇ ਪਿਤਾ ਸਾਹਿਬ ਭੀ ਧੰਨਜਤਾ ਯੋਗ ਹੈਂ ਇਕ ਧੰਨ ਪਦ ਯੋਗਤਾ ਮੈਂ ਲਗਦਾ ਗਇਆ। ਵਾ ਮਨ ਕਰ ਭੀ ਧੰਨ ਤੇ ਧਨ ਹੈ ਤਨ ਕਰ ਭੀ ਧੰਨ ਤੇ ਧਨ ਹੈਂ ਬਾਨੀਕਰ ਭੀ ਧੰਨ ਤੇ ਧਨ ਹੈਂ ਵਾ ਪਿਛੇ ਭੀ ਧੰਨ ਤੇ ਧਨ ਹੈਂ ਅਬ ਭੀ ਧੰਨ ਤੇ ਧੰਨ ਹੈਂ ਆਗੇ ਕੋ ਭੀ ਧੰਨ ਤੇ ਧਨ ਹੋਵੇਂਗੇ ॥ ੮ ॥

**ਕਾਨੜਾ ਮਹਲਾ ੪ ॥**

**ਬਡ ਹੋ ਹੋ ਭਾਗ ਮਥਾਮ ॥ ੧ ਰਹਾਉ ॥**

ਮਥਾਮ ਮਸਤਕ ਦੇ ਬਡੇ ਭਾਗ ਹੋਵਨ ਤਾਂ ਸੰਗਤ ਪਰਾਪਤ ਹੋਤੀ ਹੈ।

**ਜਿਤੁ ਗ੍ਰਿਹਿ ਮੰਦਰਿ ਹਰਿ ਹੋਤੁ ਜਾਸੁ**
**ਤਿਤੁ ਘਰਿ ਆਨਦੋ ਆਨੰਦੁ ਭਜੁ ਰਾਮ ਰਾਮ ਰਾਮ ॥**

ਜਿਸ ਪੁਰਖ ਗ੍ਰਿਹ ਮੈਂ ਵਾ ਸ਼ਰੀਰ ਰੂਪੀ ਗ੍ਰਿਹ ਕੇ ਮੰਦਰ ਕਹੀਏ ਅੰਦਰ ਹਰੀ ਕਾ ਜੱਸ ਹੋਤਾ ਹੈ ਤਿਤ ਘਰ ਮੈਂ ਅਨੰਦ ਹੀ ਅਨੰਦ ਹੈ ਵਾ ਅਨੰਦ ਰੂਪ ਕਾ ਅਨੰਦ ਹੈ ਇਸਤੇ ਹੇ ਜੀਵ ਰਾਮ ਜੋ ਰਮਿਆ ਹੂਆ ਤਿਸ ਰਾਮ ਕੇ ਜੱਸ ਕੋ ਭਜ ਵਾ ਤਿੰਨੇ ਕਾਲਾਂ ਮੈਂ ਵਾ ਮਨ ਬਾਨੀ ਸ਼ਰੀਰ ਕਰ।

**ਰਾਮ ਨਾਮ ਗੁਨ ਗਾਵਹੁ ਹਰਿ ਪ੍ਰੀਤਮ ਉਪਦੇਸਿ ਗੁਰੂ ਗੁਰ ਸਤਿਗੁਰਾ ॥**

ਰਾਮ ਨਾਮ ਕੇ ਗੁਨ ਗੈਨ ਕਰੋ। ਪ੍ਰਸ਼ਨ—ਕੈਸੇ ਗੈਨ ਕਰੀਏ? ਉਤ੍ਰ—ਸਤਿਗੁਰੂ ਜੋ ਗੁਰ ਪੂਜ ਤਿਨਕੇ ਗੁਰ ਉਪਦੇਸ ਕਰਕੇ ਯਾਨੇ ਬੜੇ ਉਪਦੇਸ਼ ਕਰਕੇ ਭਜ।

**ਸੁਖੁ ਹੋਤੁ ਹਰਿ ਹਰੇ ਹਰਿ ਹਰੇ ਭਜੁ ਰਾਮ ਰਾਮ ਰਾਮ ॥ ੧ ॥**

ਹਰਿ ਹਰਿ ਰਾਮ ਕੋ ਮਨ ਕਰ ਭਜ ਹਰਿ ਹਰਿ ਰਾਮ ਕੋ ਤਨ ਕਰ ਭਜ ਹਰਿ ਰਾਮ ਕੋ ਬਾਨੀ ਕਰ ਭਜ ਤਾਂ ਸੁਖ ਹੋਤ।

**ਸਭ ਸ੍ਰਿਸਟਿ ਧਾਰ ਹਰਿ ਤੁਮ ਕਿਰਪਾਲ ਕਰਤਾ ਸਭ**
**ਤੂ ਤੂ ਤੂ ਰਾਮ ਰਾਮ ਰਾਮ ॥ ੯ ॥**

ਹੇ ਹਰੀ ਕਰਤਾ ਕ੍ਰਿਪਾਲੂ ਸਭ ਸ੍ਰਿਸ਼ਟੀ ਕੇ ਤੁਮ ਧਾਰਨੇ ਵਾਲੇ ਹੋ ਪਿਛੇ ਭੀ ਸਭ ਤੂੰਹੇ ਰਾਮ ਅਬ ਭੀ ਸਭ ਤੂੰਹੇ ਰਾਮ ਅਗੇ ਕੋ ਭੀ ਸਭ ਤੂੰਹੇ ਰਾਮ ॥ ੯ ॥

ਕਾਨੜਾ ਮਹਲਾ ੪ ॥

ਸਤਿਗੁਰ ਚਾਟਉ ਪਗ ਚਾਟ ॥

ਸਤਿਗੁਰਾਂ ਕੇ ਜੋ ਪਗ ਚਟਨੇ ਯੋਗ ਤਿਨ ਕੋ ਚਾਟ ਵਾ ਉਨ ਕੇ ਚਟਨੇ ਕੀ ਹਮ ਕੋ ਹਰ ਵਕਤ ਹੀ ਉਚਾਟ ਲਗ ਰਹੀ ਹੈ।

ਜਿਤਿ ਮਿਲਿ ਹਰਿ ਪਾਧਰ ਬਾਟ ॥

ਜਿਨ੍ਹਾਂ ਗੁਰਾਂ ਨਾਲ ਮਿਲ ਕੇ ਹਰੀ ਕਾ ਪਾਧਰ ਬਾਟ ਕਹੀਏ ਖੁੱਲ੍ਹਾ ਰਸਤਾ ਪ੍ਰਾਪਤ ਭਇਆ ਹੈ ਵਾ ਬਾਟਾਂ ਵਿਚੋਂ ਪਾਧਰ ਗਜਾਨ ਭਗਤੀ ਆਦਿਕ ਪ੍ਰਾਪਤ ਭਇਆ।

ਭਜੁ ਹਰਿ ਰਸੁ ਰਸਿ ਹਰਿ ਗਾਟ ॥

ਹਰੀ ਕੋ ਰਸ ਪ੍ਰੇਮ ਕਰਕੇ ਭਜ ਤਾਂ ਹਰੀ ਰਸ ਕੋ ਗਾਟ ਏਕ ਰਸ ਪਾਨ ਕਰੇਂਗਾ।

ਹਰਿ ਹੋ ਹੋ ਲਿਖੇ ਲਿਲਾਟ

ਹੇ ਭਾਈ ਲਿਲਾਟ ਮੈਂ ਸ੍ਰੇਸ਼ਟ ਲੇਖ ਲਿਖੇ ਹੋਨ ਤਾਂ ਹਰੀ ਭਜਿਆ ਜਾਤਾ ਹੈ।

ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ

ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ ॥

ਖਟ ਕ੍ਰਮਾਂ ਕੋ ਭੀ ਕਰਦਾ ਹੈ ਹੋਰ ਬਹੁਤ ਪ੍ਰਕਾਰ ਕੀ ਬਹੁਤ ਕ੍ਰਿਆ ਕਾ ਬਿਸਥਾਰ ਕਰਦਾ ਹੈ ਸਿਧ ਔਰ ਸਾਧਿਕ ਜਗਜਾਸੂ ਅਤੇ ਜੋਗੀ ਜਨ ਜਟ ਕਿਆ ਸਮੂਹ ਜਟਾਂ ਕੇ ਜੜਾਉਂਦਾ ਜਾਟ ਕਿਆ ਜੂੜਾ ਕਰਦੇ ਹੈਂ।

ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ ਹਰਿ ਪਾਈਐ ਸਤਸੰਗਤੀ

ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ ॥

ਇਤਿਆਦੀ ਪੂਰਬ ਭੇਖ ਕਰਕੇ ਹਰੀ ਬ੍ਰਹਮ ਵਿਚ ਜੋਗ ਕਿਆ ਜੁੜਨਾ ਨਹੀਂ ਪਾਈਂਦਾ। ਪ੍ਰਸ਼ਨ—ਕੈਸੇ ਪਾਈਐ? ਉਤ੍ਰ—ਹਰਿ ਪਾਈਐ ਸਤਸੰਗਤ ਵਿਚੋਂ। ਪ੍ਰਸ਼ਨ—ਸਾਮਾਨ ਤੇ ਹੀ ਕਹਾ ਸਤਸੰਗਤ ਵਿਚੋਂ ਪਾਈਏ ਨਿਰਨਾ ਕਰਕੇ ਨਹੀਂ ਕਹਾ ਕੈਸੇ ਪਾਈਏ? ਉਤ੍ਰ—ਸੰਤ ਜਨਾਂ ਵਿਚ ਜੋ ਗੁਰੂ ਤਿਨ ਕੇ ਗੁਰ ਉਪਦੇਸ਼ ਕਰਕੇ ਪਾਈਏ। ਪ੍ਰਸ਼ਨ—ਗੁਰੂ ਕਾ ਲੱਖਨ ਕਿਆ? ਉਤ—ਜਿਨ੍ਹਾਂ ਨੇ ਆਪਣੇ ਕਪਾਟ ਖੋਲ੍ਹ ਦੀਏ ਔਰ ਕੇ ਕਪਾਟ ਖੋਲ੍ਹਨੇ ਵਾਲੇ ਹੈਂ ਓਹ ਗੁਰੂ ਹੈਂ।

ਹਰਿ ਇਕੁ ਇਕੋ ਇਕ ਏਕੈ ਹਰਿ ਥਾਟ ॥

ਚਾਰ ਇਕ ਪਦ ਹੈਂ ਅਰਥ ਚਾਰੇ ਯੁਗਾਂ ਮੈਂ ਇਕ ਹੀ ਹਰਿ ਹਰਿ ਨੇ ਥਾਟ ਕੀਆ ਆਗੇ ਭੀ ਇਕੋ ਇਕ ਥਾਟ ਕਰੇਗਾ।

ਘਟਿ ਘਟੇ ਘਟਿ ਘਟੇ ਘਟਿ ਹਰਿ ਘਾਟ ॥ ੧੦ ॥

ਪਿਛੇ ਭੀ ਘਟ ਘਟਾਂ ਮੈਂ ਹਰੀ ਅਬ ਭੀ ਘਟ ਘਟਾਂ ਮੈਂ ਹਰੀ ਆਗੇ ਕੋ ਭੀ ਘਟ ਘਟਾਂ ਮੈਂ ਹਰੀ ਵਾ ਚਾਰੇ ਖਾਨੀਆਂ ਕੇ ਘਟਾਂ ਮੈਂ ਹਰੀ ਨੇ ਹੀ ਘਾਟ ਕਹੀਏ ਇਸਥਤੀ ਕੀਤੀ ਹੈ॥ ੧੦ ॥

ਕਾਨੜਾ ਮਹਲਾ ੪ ॥

ਧੁਰਿ ਹੋਹੋ ਲਿਖੇ ਲਿਲਾਧੋ ॥ ੧ ਰਹਾਉ ॥

ਹੇ ਭਾਈ ਧੁਰੋਂ ਲਿਲਾਧੋ ਕਹੀਏ ਮਸਤਕ ਮੈਂ ਲੇਖ ਲਿਖਿਆ ਹੋਵੇ।

**ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ ਸੁਖੁ ਪਾਈਐ ਹਰਿ ਭਜੁ ਸੰਤ ॥**

ਇਹ ਜੀਵ ਬਿਖ ਰੂਪ ਮਾਇਆ ਕੋ ਸੰਚਤਾ ਹੈ ਬਹੁਤ ਬਿਕਾਰਾਂ ਕੋ ਚਿਤਵਦਾ ਹੈ ਇਸ ਪ੍ਰਕਾਰ ਦੁਖੀ ਹੀ ਹੈ। ਪ੍ਰਸ਼ਨ–ਸੁਖ ਕੈਸੇ ਪਾਵੇ ? ਉਤ੍ਰ–ਸੁਖ ਪਾਈਦਾ ਹੈ ਸੰਤਾਂ ਨਾਲ ਮਿਲਕੇ ਹਰੀ ਕੋ ਭਜੇ।

**ਸੰਤ ਸੰਗਤੀ ਮਿਲਿਆ ਸਤਿਗੁਰੂ ਗੁਰੁ ਸਾਧੋ ॥**

ਪ੍ਰਸ਼ਨ–ਆਪ ਨੇ ਪੂਰਬ ਕਹਾ ਸੰਤਾਂ ਨਾਲ ਮਿਲਕੇ ਹਰੀ ਕੋ ਭਜੁ ਅਗਰ ਸੰਤਾਂ ਕਾ ਭੀ ਨਿਰਨਾ ਕਹੋ? ਉਤ੍ਰ–ਗੁਰਾਂ ਦਵਾਰੇ ਭਜ। ਪ੍ਰਸ਼ਨ–ਗੁਰਾਂ ਕੀ ਕਿੱਥੋਂ ਪ੍ਰਾਪਤੀ? ਉਤ੍ਰ–ਸਤਿਗੁਰੂ ਜੋ ਗੁਰੂ ਕਹੀਏ ਪੂਜ ਸੰਤ ਕਹੀਏ ਸ਼ਾਂਤ ਆਤਮਾ ਸੋ ਸਾਧਾਂ ਕੀ ਸੰਗਤ ਵਿਚੋਂ ਮਿਲਦੇ ਹੈਂ।

**ਸੁਧ ਹੋਵਤ ਗੁਰਮਤੀ ਸੁਧਹਾਧੋ ॥**

ਜੋ ਗੁਰਮਤੀਏ ਸ਼ੁਧਹਾਧੋ ਕਹੀਏ ਹੈਨ ਤਿਨਕੀ ਸੰਗਤ ਮੈਂ ਮਿਲਕੇ ਸੁਧ ਹੋਵਤ।

**ਸਾਧ ਸੰਗਤੀ ਗੁਰ ਸਤਿਗੁਰੂ ਗੁਰ ਸਾਧੋ ॥**

ਸਤਿਗੁਰੂ ਜੋ ਗੁਰ ਪੂਜ ਗੁਰ ਕਹੀਏ ਬਡੇ ਸਾਧ ਕਹੀਏ ਸ੍ਰੇਸ਼ਟ ਤਿਨ ਕੀ ਸੰਗਤ ਕਰੋ ਹੇ ਸਾਧੋ।

**ਉਸਤਤਿ ਕਰਹਿ ਪ੍ਰਭ ਤੇਰੀਆ ਮਿਲਿ ਸਾਧੂ ਸਾਧ ਜਨਾਂ ਗੁਰ ਸਤਿਗੁਰੂ ਭਗਵਾਨ ॥**

ਸਾਧੂ ਮਿਲਕੇ ਹੇ ਪ੍ਰਭੂ ਤੇਰੀ ਉਸਤਤਿ ਕਰ ਰਹੇ ਹੈਂ ਸਤਿਗੁਰੂ ਜੋ ਗੁਰ ਪੂਜ ਔਰ ਸਾਧੂ ਜਨ ਇਹ ਭਗਵਾਨ ਰੂਪ ਹੈਂ।

**ਜਨ ਨਾਨਕ ਕੇ ਹਰਿ ਤੂ ਤੂ ਤੂ ਤੂ ਤੂ ਭਗਵਾਨ ॥ ੧੨ ॥**

ਮੈਂ ਜਨ ਕੇ ਸੁਆਮੀ ਹੇ ਭਗਵਾਨ ਤੂੰ ਕਹੀਏ ਪੁਨਾ ਤੂੰ ਚਾਰੇ ਜੁਗਾਂ ਮੈਂ ਪੂਰਨ ਹੈਂ ਵਾ ਅਬ ਭੀ ਤੂੰ ਹੀ ਤੂੰ ਪਿੱਛੇ ਭੀ ਤੂੰ ਹੀ ਤੂੰ ਅੱਗੇ ਭੀ ਤੂੰ ਹੀ ਤੂੰ ॥ ੧੨ ॥

## ਕਾਨੜਾ ਮਹਲਾ ੫ ਘਰੁ ੨ ॥

**ੴ ਸਤਿਗੁਰਪ੍ਰਸਾਦਿ ॥**

**ਊਹਾਂ ਚਰਨ ਗੋਬਿੰਦ ਜੀ ਕੇ ਬਸਨਾ ॥**

ਊਹਾਂ ਸੰਤਾਂ ਕੇ ਰਿਦੇ ਮੈਂ ਗੋਬਿੰਦ ਜੀ ਕੇ ਚਰਨ ਬਸਤੇ ਹੈਂ।

**ਅਨਿਕ ਭਾਂਤਿ ਕਰਿ ਦੁਆਰ ਨ ਪਾਵਹੁ ॥**

ਅਨੇਕ ਤਰਾਂ ਕਰਕੇ ਭੀ ਨਾਮ ਬਿਨਾ ਦੁਆਰ ਕਹੀਏ ਸਰੂਪ ਵਾ ਗਿਆਨ ਨਹੀਂ ਪਾਵਤੇ।

**ਪੂਜਾ ਚਰਨਾ ਠਾਕੁਰ ਸਰਨਾ ॥**

ਠਾਕੁਰ ਕੇ ਚਰਨਾਂ ਕੀ ਜੋ ਸ਼ਰਨ ਲਈ ਹੈ ਏਹੀ ਪੂਜਾ ਹੈ ਵਾ ਪੂਜਾ ਭੀ ਕਰਦੇ ਹਾਂ।

**ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ ॥**

ਜੋ ਪ੍ਰਭੂ ਜੀ ਨੇ ਕਰਨਾ ਹੈ ਸੋਈ ਕੁਸਲ ਅਨੰਦ ਹੈ।

**ਗਾਵਨ ਹਾਰੀ ਗਾਵੈ ਗੀਤ॥ਤੇ ਉਧਰੇ ਬਸੇ ਜਿਹ ਚੀਤ ॥**

ਗਾਵਨ ਹਾਰੀ ਕਹੀਏ ਗਾਵਨ ਹਾਰਿਆਂ ਨੇ ਉਪਰ ਸੇ ਗੀਤ ਗਾਏ ਹੈਂ ਯਾਨੇ ਧਾਰੇ ਨਹੀਂ ਇਸ ਤੇ ਉਨ ਕਾ ਕੁਝ ਅਸਰ ਨਹੀਂ ਹੂਆ। ਉਧਰੇ ਤੇ ਹੈਂ ਜਿਨ ਕੇ ਚਿਤ ਮੈਂ ਵੋਹ ਗੀਤ ਬਸੇ ਹੈਂ। ਇਸ ਪਰ ਦ੍ਰਿਸ਼ਟਾਂਤ ਕਹੇ ਹੈਂ:-

**ਪੇਖੇ ਬਿੰਜਨ ਪਰੋਸਨਹਾਰੈ ॥ ਜਿਹ ਭੋਜਨ ਕੀਨੋ ਤੇ ਤ੍ਰਿਪਤਾਰੈ।**

ਪਰੋਸਨ ਰਸੋਈਏ ਨੇ ਤਾਂ ਬਿੰਜਨ ਪੇਖੇ ਹੀ ਹੈਂ ਉਸ ਕੋ ਕੁਝ ਅਸਰ ਨਹੀਂ ਹੂਆ ਤ੍ਰਿਪਤ ਤਾਂ ਤੇ ਹੂਏ ਹੈਂ ਜਿਨ੍ਹਾਂ ਨੇ ਭੋਜਨ ਛਕਲਾ ਕੀਆ ਹੈ।

**ਅਨਿਕ ਸ੍ਵਾਂਗ ਕਾਛੇ ਭੇਖ ਧਾਰੀ ॥ ਜੈਸੋ ਸਾ ਤੈਸੋ ਦ੍ਰਿਸਟਾਰੀ ॥**

ਇਹ ਕਹੇ ਹੈਂ ਇਸ ਜੀਵ ਨਾਲੋਂ ਤਾਂ ਸ੍ਵਾਂਗੀ ਹੀ ਚੰਗਾ ਹੈ ਅਨੇਕ ਪ੍ਰਕਾਰ ਕੇ ਸ੍ਵਾਂਗ ਜੈਸੇ ਬਾਜ਼ੀਗਰ ਨੇ ਕਾਛੇ ਕਹੀਏ ਬਨਾਏ ਉਹ ਜੈਸਾ ਥਾ ਪੂਰਬ ਤੈਸਾ ਹੀ ਉਸ ਕੋ ਆਪਣਾ ਆਪ ਦ੍ਰਿਸ਼ਟੀ ਮੈਂ ਆਵਤਾ ਹੈ ਯਾਨੇ ਆਪਣਾ ਆਪ ਭੂਲਤਾ ਨਹੀਂ ਇਹ ਜੀਵ ਜਿਸ ਜੂਨ ਮੈਂ ਜਾਤਾ ਹੈ ਤਿਸੀ ਮੈਂ ਆਪਣਾ ਆਪ ਸ੍ਵਰੂਪ ਭੂਲ ਜਾਤਾ ਹੈ।

**ਜਤ ਕਤ ਪੇਖਉ ਆਹਿਓ ॥**

ਜਤ ਕਤ ਤੇਰੇ ਕੋ ਹੀ ਪੇਖਦਾ ਆਹਿਓ ਕਯਾ ਹੈ ਵਾ ਆਹਿਓ ਕਯਾ ਚਾਹਾ ਕਰਕੇ ਪੇਖਦਾ ਹੈ।

**ਸਭ ਤੇ ਪਰੈ ਪਰੈ ਤੇ ਊਚਾ ॥**

ਸਭ ਮਨੁਖਾਂ ਤੇ ਪਰੇ ਦੇਵਤਾ ਦੇਵਤਾ ਤੇ ਪਰੈ ਵਿਸ਼ਨ ਆਦਿਕ ਤਿਨ ਤੇ ਭੀ ਊਚਾ ਹੈ।

**ਜਨ ਸਿਉ ਪਰਦਾ ਜਾਹਿਓ ॥**

ਜਿਨ੍ਹਾਂ ਨਾਲੋਂ ਭੇਦ ਰੂਪੀ ਪਰਦਾ ਲਾਹਿ ਦੀਆ ਹੈ।

**ਸੰਤਨ ਪਹਿ ਆਪਿ ਉਧਾਰਨ ਆਇਓ ॥**

ਈਸ਼੍ਵਰ ਸੰਤਾਂ ਪਾਸ ਆਪ ਉਧਾਰਨੇ ਲੀਏ ਆਇਆ ਵਾ ਜਗਜਾਸੂ ਸੰਤਾਂ ਪਾਸ ਆਪ ਉਧਾਰਨ ਆਇਆ।

**ਸਗਲ ਸੰਗਿ ਹਮ ਕਉ ਬਨਿਆਈ ॥**

ਸਗਲ ਕੇ ਸੰਗ ਪ੍ਰੀਤੀ ਕਰਨੀ ਹਮ ਕੋ ਬਨਿਆਈ।

**ਤੁਹਾਰੋ ਪਰਨਾ।**

ਤੁਮਾਰਾ ਆਸਰਾ।

**ਮਾਨ ਮਹਤੁ ਤੁਮਾਰੈ ਊਪਰ ਤੁਮਰੀ ਓਟ ਤੁਮਾਰੀ ਸਰਨਾ ॥**

ਮਾਨ ਸਮਾਨ ਤੇ ਮਹਤ ਮਰਾਤਬਾ ਵਿਸ਼ੇਸ਼ ਤੋ ਤੁਮਰੇ ਊਪਰ ਹੀ ਹੈ ਤੁਮਰੀ ਓਟ ਤਨਕਰ ਤੁਮਾਰੀ ਸਰਨਾ ਮਨ ਕਰ।

**ਤੁਮਰੀ ਆਸ ਭਰੋਸਾ ਤੁਮਰਾ ॥**

ਤੁਮਰੀ ਆਸ ਤਨ ਕਰ ਭਰੋਸਾ ਬਾਨੀ ਕਰ ਹੈ।

**ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ ॥**

ਪ੍ਰਿਥਮ ਇਹ ਸੰਸਾਰ ਸੁਪਨ ਕੀ ਬਾਤ ਸੁਨੀ ਥੀ ਪਰ ਅਬ ਤਾਂ ਨੇਤ੍ਰਾਂ ਕਰਕੇ ਠੀਕ ਹੀ ਸੁਪਨ ਪੇਖੀ।

**ਬਹੁਰਿ ਬਹੁਰਿ ਫਿਰਿ ਧਾਇਆ ॥**

ਬਹੁਰੋ ਬਹੁਰੋ ਫਿਰਨੇ ਮੈਂ ਧਾਇਆ।

**ਸੀਤਲਾ ਸੁਖ ਸਾਂਤਿ ਮੂਰਤਿ ॥ ੧੪ ॥**

ਸੀਤਲ ਮੂਰਤ ਕਹੀਏ ਸਰੂਪ ਜੋ ਹਰੀ ਤਿਸ ਕਾ ਸ਼ਾਂਤੀ ਸੁਖ ਹੂਆ॥ ੧੪ ॥

ਕਾਨੜਾ ਮਹਲਾ ੫ ॥

ਪੇਖਿ ਪੇਖਿ ਬਿਗਸਾਉ ਸਾਜਨ ਪ੍ਰਭੁ ਆਪਨਾ ਇਕਾਂਤ ॥

ਕੱਠਾ ਅਰਥ–ਪ੍ਰਭੂ ਜੋ ਆਪਣਾ ਸਾਜਨ ਇਕਾਂਤ ਕਹੀਏ ਨਿਧਮੀ ਹੋਕੇ ਤਿਸ ਕੋ ਪੇਖ ਪੇਖ ਕੇ ਬਿਗਸਦਾ ਹਾਂ। ਵਾ ਇਕਾਂਤ ਇਕ ਰਸ ਵਾ ਇਕ ਹੀ ਓਹ ਅੰਤ ਕਰਨੇ ਵਾਲਾ ਹੈ।

ਤਿਸੁ ਆਨ ਨਾਹੀ ਭਾਂਤਿ ॥

ਤਿਸ ਕੇ ਭਾਂਤ ਕਹੀਏ ਨਿਆਈਂ ਆਨ ਨਹੀਂ ਹੈ ਵਾ ਤਿਸ ਕੋ ਆਨ ਕੋਈ ਭਾਂਤ ਕਹੀਏ ਪ੍ਰਕਾਸ਼ਨੇ ਵਾਲਾ ਨਹੀਂ।

ਰਿਦ ਭਇਅੰ ਤ ਸਾਂਤਿ ॥

ਤਾਂ ਰਿਦੇ ਮੈਂ ਸ਼ਾਂਤੀ ਭਈ।

ਕੋਟਿ ਜਨਮ ਦੂਖ ਕਰ ਪਾਇਓ ॥

ਕੋਟਾਂ ਜਨਮਾਂ ਮੈਂ ਦੁਖ ਹੀ ਪਾਵਨਾ ਕਰਿਆ।

ਭੋਰ ਭਰਮ ਕਾਟੇ ਪ੍ਰਭ ਸਿਮਰਤ ॥

ਭੋਰਾ ਮਾਤਰ ਹੀ ਪ੍ਰਭੂ ਕੇ ਸਿਮਰਨ ਤੇ ਭਰਮ ਕਾਟੇ ਵਾ ਭਰਮ ਕਾਟੇ ਗਜ਼ਾਨ ਰੂਪੀ ਭੋਰਾ ਦਿਨ ਉਦੇ ਹੂਆ ਵਾ ਮੈਂ ਭੋਲੀ ਕੋ।

ਮਸਤਕੁ ਆਨਿ ਧਰਿਓ ਪ੍ਰਭ ਪਾਗੀ ॥

ਮਸਤਕ ਕੋ ਆਨ ਕੇ ਪ੍ਰਭੂ ਕੇ ਪਾਗੀ ਕਹੀਏ ਚਰਨਾਂ ਮੈਂ ਧਰਿਆ ਵਾ ਪਾਗੀ ਕਹੀਏ ਰਪ ਗਈ।

ਕੁਚਿਲ ਕਠੋਰ ਕਪਟ ਕਾਮੀ ॥

ਕੁਚਿਲ ਸਰੀਰ ਕਰ ਅਪਵਿਤ੍ਰ ਕਠੋਰ ਬਚਨਾਂ ਕਰ ਕਪਟੀ ਮਨ ਕਰ ਕਾਮਨਾ ਵਾਲਾ ਹੋ ਰਹਾ ਹੂੰ।

ਗਰਤ ਘੋਰ ਅੰਧ ਤੇ ਕਾਢਹੁ ॥ ੧੯ ॥

ਸੰਸਾਰ ਜੋ ਅੰਧਾ ਗਰਤ ਕਹੀਏ ਖਾਤ ਤਿਸ ਤੇ ਕਾਢੋ ॥ ੧੯ ॥

ਕਾਨੜਾ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

ਕਵਨ ਕਵਨ ਕਵਨ ਗੁਨ ਕਹੀਐ ॥

ਪਹਿਲੇ ਸਪਸ਼੍ਟ ਹੈ ਵਾ ਮਨ ਬਾਨੀ ਸਰੀਰ ਕਰਕੇ ਵਾ ਤਿੰਨੇ ਕਾਲਾਂ ਮੈਂ ਵਾ ਮੈਂ ਕਵਨ ਹਾਂ ਜੋ ਕਵਨ ਨਾਲ ਮਿਲ ਕੇ ਆਪ ਕੇ ਕਵਨ ਗੁਨ ਕਹਾਂ ?

ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ ॥

ਪਹਿਲੇ ਸਪਸ਼੍ਟ ਅਰਥ ਵਾ ਤਿੰਨੇ ਕਾਲਾਂ ਮੈਂ ਵਾ ਲਖ ਸਰੂਪ ਦੇ ਲਖਨੇ ਵਾਸਤੇ ਕਈ ਕ੍ਰੋੜ ਲਾਖ ਫਿਰਦੇ ਹੈਂ ਕੋਈ ਹੈ ਜੋ ਐਸਾ ਸਤ ਅਸਤ ਕਾ ਵੀਚਾਰ ਕਰੇ ਕਿੰਤੂ ਵਿਰਲਾ ਹੀ ਹੈ।

ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾ ਰੇ ॥੨੦॥

ਬਿਸਮ ਰੂਪ ਕੋ ਪਾਕੇ ਬਿਸਮ ਹੀ ਬਿਸਮ ਭਈ ਬੁਧੀ ਵਾ ਜਬ ਬਿਸ਼ਿਆਂ ਤਰਫੋਂ ਬਿਸਮੀ ਤਾਂ ਬਿਸਮ ਅਸਚਰਜ ਰੂਪ ਭਈ। ਲਾਲ ਪਿਆਰੇ ਕਾ ਗੁਲਾਲ ਕਹੀਏ ਗਾੜ੍ਹਾ ਰੰਗ ਚੜ੍ਹਿਆ ॥ ੨੦ ॥

ਕਾਨੜਾ ਮਹਲਾ ੫॥

ਮੁਖਿ ਬਕਨੋ ਮਨਿ ਮਾਨਿ ॥

ਮੁਖ ਕਰਕੇ ਭੀ ਜਸ ਬਕਨੋ ਮਨ ਮੈਂ ਭੀ ਮੰਨਨਾ ਕਰਤੇ ਹੈਂ।

ਕਰਤ ਰਹੇ ਕਰਤਗ੍ਰਿ ਕਰਣਾ ਮੈਂ ਅੰਤਰ ਜਾਮੀ ਗ੍ਯਾਨ ॥

ਕਰਤਗ੍ਰਿ ਜੋ ਕਰਨਾ ਮੈਂ ਅੰਤਰਜਾਮੀ ਤਿਸਕਾ ਗਿਆਨ ਹੂਆ ਤਾਂ ਕਰਤ ਤੇ ਰਹਿ ਗਏ ਵਾ ਕਰਤਗ੍ਰਿ ਜੋ ਕਰਨਾ ਮੈਂ ਅੰਤਰਜਾਮੀ ਤਿੱਸਕੇ ਗਜਾਣ ਕੋ ਕਰਦੇ ਰਹਿਤੇ ਹਾਂ॥ ੨੧ ॥

ਕਾਨੜਾ ਮਹਲਾ ੫ ॥

ਕਹਨ ਕਹਾਵਨ ਕਉ ਕਈ ਕੇਤੈ ॥

ਕਹਨੇ ਕੋ ਭੀ ਕਹੀ ਹੈਂ ਔਰ ਕਹਾਵਨੇ ਕੋ ਭੀ ਕੇਤੇ ਹੈਂ।

ਏਕੈ ਏਕੀ ਨੇਤੈ ॥

ਇਕੋ ਇਕ ਨੇਤ੍ਰਾਂ ਸੇ ਦੇਖਾ ਵਾ ਨਿਯੰਤਾ ਦੇਖਾ।

ਕਹੁ ਨਾਨਕ ਜਨ ਹਰਿ ਹਰਿ ਹਰਿ ਹੈ ॥ ੨੨ ॥

ਜਨ ਹਰਿ ਹਰਿ ਰੂਪ ਹੈ ਹਰਿ ਹਰਿ ਜਨੁ ਰੂਪ ਹੈ ॥ ੨੨ ॥

ਮੋਹਨੀ ਮੋਹਿ ਰਹੀ ਮੋਰੀ ਮਾਇ॥

ਹੇ ਮੇਰੀ ਮਾਇ।ਮੋਹਨੀ ਕਹੀਏ ਮਾਇਆ ਮੋਹਨ ਤੇ ਰਹਿ ਗਈ।

ਤੇਊ ਤੇਊ ਗਹੇ ਰਹੇ ਅਟਕਾਇ ॥

ਮਾਇਆ ਕੇ ਗ੍ਰਹਿਨ ਕਰਨੇ ਮੈਂ ਅਟਕ ਰਹੇ ਹੈਂ।

ਅਨਿਕ ਭਾਂਤ ਕੀ ਏਕੈ ਜਾਲੀ ਤਾਕੀ ਗੰਠਿ ਨਹੀ ਛੋਰਾਇ ॥ ੨੩ ॥

ਅਨੇਕ ਭਾਂਤ ਤਰਾਂ ਕੀ ਏਕ ਮਾਇਆ ਜਾਲੀ ਹੈ ਇਸਤ੍ਰੀ ਪੁਤ ਆਦਕ ਮੈਂ ਮੋਹੁ ਉਤਪੰਨ ਕਰਨੇ ਹਾਰ ਹੈ ਤਾਂਕੀ ਗਠਿ ਵਰਨਾਸ਼੍ਰਮਾ ਕੀ ਨਹੀਂ ਛੋਰਾਇ ਵਾ ਚਿਦ ਜੜ੍ਹ ਕੀ ਗੰਠ ਨਹੀਂ ਛੋਰਾਇ ॥ ੨੩ ॥

ਕਾਨੜਾ ਮਹਲਾ ੫ ॥

ਆਨਦ ਰੰਗ ਬਿਨੋਦ ਹਮਾਰੈ ॥

ਰੰਗਾਂ ਰੰਗਾਂ ਦੇ ਬਿਨੋਦ ਕਰਨ ਹਾਰ ਦਾ ਹਮਾਰੇ ਅਨੰਦ ਹੈ।

ਥੋਰੈ ਕਾਜ ਬੁਰੇ ਕਹ ਫੇਰੇ॥

ਇਹ ਪਦਾਰਥ ਥੋਰੇ ਕਾਜ ਹੈਂ ਇਸ ਤੇ ਬੁਰਾ ਕਰਨ ਮੈਂ ਕਿਆ ਫੇਰੇ ਫਿਰਤਾ ਹੈਂ ?

ਕਛੂ ਨਹੀ ਨਾਹੀ ਕਛੁ ਤੇਰੋ ॥੨੫॥

ਪ੍ਰਿਥਮ ਤਾਂ ਕੁਛ ਹੈ ਹੀ ਨਹੀਂ ਜੇਕਰ ਹੈ ਤਾਂ ਤੇਰਾ ਇਨ ਮੈਂ ਕੁਛ ਨਹੀਂ ਵਾ ਤੀਨੋਂ ਕਾਲੋਂ ਮੇ ਕੁਛ ਨਹੀਂ ॥੨੫॥

ਕਾਨੜਾ ਮਹਲਾ ੫ ॥

ਬਿਖੈ ਦਲੁ ਸੰਤਨਿ ਤੁਮਰੈ ਗਾਹਿਓ ॥

ਬਿਖੈ ਦਲ ਇਸਤ੍ਰੀ ਆਦਿਕ ਤੁਮਾਰੇ ਸੰਤਾਂ ਨੇ ਗਾਹਿਓ ਕਹੀਏ ਦਲ ਦੀਆ ।

ਭਇਓ ਪ੍ਰਗਾਸੁ ਆਨਦ ਉਜੀਆਰਾ ਸਹਜਿ ਸਮਾਧਿ ਸਮਾਹਿਓ ॥

ਸਹਿਜ ਕਹੀਏ ਨਿਰਵਿਕਲਪ ਸਮਾਧੀ ਮੈਂ ਸਮਾਇਆ ਤਾਂ ਭਇਆ ਪ੍ਰਗਾਸ ਗਜਾਨ ਤਿਸ ਕਰਕੇ ਅਨੰਦ ਰੂਪ ਕਾ ਸਾਰੇ ਉਜਿਆਰਾ ਜਾਨਿਆ ਵਾ ਜਿਸ ਕਾ ਸਾਰੇ ਉਜਿਆਰਾ ਹੈ ਤਿਸ ਕਾ ਪ੍ਰਗਾਸ ਕਹੀਏ ਗਜਾਨ ਭਇਆ ਤਾਂ ਅਨੰਦ ਹੂਆ ।

ਕ੍ਰਿਪਾ ਨਿਧਾਨ ਰੰਗ ਰੂਪ ਰਸ ॥

ਜੋ ਕ੍ਰਿਪਾ ਨਿਧਾਨ ਰੰਗਾਂ ਰੂਪਾਂ ਮੈਂ ਰਸ ਰਹਾ ਹੈ ।

ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ॥ ੨੯ ॥

ਸੁਆਮੀ ਕੇ ਸੁਖ ਰੂਪ ਪੰਥ ਮੈਂ ਪਾਵਨ ਕਹੀਏ ਪੈਰਾਂ ਕਰਕੇ ਧਾਵਨਾ ਕਰਦੇ ਹਾਂ ਵਾ ਧਾਵਨਾ ਕੀਆ ਤਾਂ ਪਾਵਨ ਪਵਿਤ੍ਰ ਹੂਏ । ਜਬ ਸੰਤਾਂ ਦੀ ਕਾਇਆਂ ਦੇ ਸੰਗ ਅੰਗ ਮਿਲਾਏ ਤਾਂ ਸਰਸਨ ਅਨੰਦ ਹੂਆ ॥ ੨੯ ॥

ਕਾਨੜਾ ਮਹਲਾ ੫ ॥

ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ ॥

ਕਪਟ ਜੋ ਖਪਟ ਕਹੀਏ ਖਪਾਵਨੇ ਵਾਲਾ ਸੋ ਇਸ ਜੀਵ ਅੰਦਰ ਕੁਹਕਤ ਕਹੀਏ ਬੋਲ ਰਹਾ ਹੈ ਵਾ ਕਪਟ ਜੋ ਖਪਟ ਕਹੀਏ ਖਟਪਟ ਪਾਵਨੇ ਵਾਲਾ ਸੋ ਬੋਲ ਰਹਾ ਹੈ ਖਲ ਜੋ ਕਾਮਾਦਕ ਸੋ ਗਰਜ ਰਹੇ ਹੈਂ ਇਸ ਲੀਏ ਮੀਚ ਕਹੀਏ ਮੌਤ ਅਨੇਕ ਵੇਰੀ ਮਰਜਤ ਕਹੀਏ ਮਾਰਦੀ ਹੈ ।

ਅਹੰਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ ॥

ਹੰਗਤਾ ਮੈਂ ਮਸਤ ਹੋਇ ਰਹਾ ਹੈ ਅੰਨ ਮੈਂ ਰਤਿ ਕਰ ਰਹਾ ਹੈ ਕੁਮਿਤ੍ਰਾਂ ਮੈਂ ਹਿਤ ਹੈ ਓਹ ਪ੍ਰੀਤਮ ਪੇਖ ਰਹਾ ਹੈ ਇਹ ਭ੍ਰਮ ਰਹਾ ਹੈ ਲਾਖੋਂ ਵਿਸ਼ਿਆਂ ਰੂਪੀ ਗਲੀਆਂ ਮੈਂ ।

ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ ॥

ਅਨਿਤ ਵਿਵਹਾਰਾਂ ਮੈਂ ਲਗ ਰਹਾ ਹੈ ਸ੍ਰੇਸ਼੍ਟ ਅਚਾਰਾਂ ਕੀ ਬਿਧੀ ਸੇ ਹੀਨਾ ਹੈ ਮਮਤਾ ਮੈਂ ਔਰ ਮਦ ਮੈਂ ਮਾਤ ਕਹੀਏ ਮਸਤ ਹੋ ਰਹਾ ਹੈ ਕ੍ਰੋਪ ਮੈਂ ਸੜ ਰਹਾ ਹੈ ।

ਅੰਮ੍ਰਿਤੋ ਡਾਰਿ ਭ੍ਰਮਿ ਪਾਗਹਿ ॥ ੩੨ ॥

ਅੰਮ੍ਰਿਤ ਸ੍ਵਾਸਾਂ ਕੋ ਭ੍ਰਮ ਵਿਸ਼ਿਆਂ ਮੈਂ ਡਾਰ ਪਾਇਆ ਵਾ ਨਾਮ ਅੰਮ੍ਰਿਤ ਕੋ ਡਾਰ ਕੇ ਭ੍ਰਮ ਵਿਸ਼ਿਆਂ ਮੈਂ ਪਾਗਹਿ ਕਹੀਏ ਰਪਤੇ ਹੈਂ ॥ ੩੨ ॥

ਜਗ ਜੀਤੋ ਹੋਹੋ ਗੁਰ ਕਿਰਪਾਧਿ ॥ ੩੩ ॥

ਹੇ ਭਾਈ ! ਜਬ ਗੁਰਾਂ ਕੀ ਆਧ ਕਹੀਏ ਅਧਿਕ ਕ੍ਰਿਪਾ ਹੋਈ ਤਾਂ ਜਗਤ ਕੋ ਜੀਤਿਆ ॥ ੩੩ ॥

## ਕਾਨੜਾ ਮਹਲਾ ੫ ਘਰੁ ੬ ॥

### ੧ ਓ ਸਤਿਗੁਰਪ੍ਰਸਾਦਿ ॥

### ਹਰਿ ਰੰਗ ਰੰਗ ਰੰਗ ਅਨੂਪੇਰੈ ॥

ਹਰੀ ਜੋ ਅਨੂਪਮ ਰੰਗਾਂ ਮੈਂ ਰੰਗਿਆ ਹੂਆ ਤਿਸ ਕੇ ਰੰਗ ਕਹੀਏ ਪ੍ਰੇਮ ਕੋ ਧਾਰ ਵਾ ਤਿਸ ਮੈਂ ਆਪਣੇ ਆਪ ਕੋ ਰੰਗਨਾ ਕਰ।

### ਪ੍ਰਭ ਜੀ ਕੋ ਨਾਮੁ ਅੰਤਿ ਪੁਕਰੋਰੈ ॥

ਪ੍ਰਭੂ ਜੀ ਕਾ ਨਾਮ ਅੰਤ ਕੋ ਪੁਕਰੋਰੈ ਕਹੀਏ ਪੁੱਕਰਦਾ ਹੈ ਯਾਨੇ ਸਹੈਤਾ ਕਰਦਾ ਹੈ ਵਾ ਪਕੜਨੇ ਵਾਲਾ ਹੈ।

### ਏਕ ਟੁਲੇਰੈ ॥

ਇਕ ਟੁਲੇਰੈ ਕਹੀਏ ਪਦਾਰਥ ਭੀ ਆਪ ਕਾ ਦੀਆ ਹੂਆ ਵਰਨਣ ਨਹੀਂ ਕਰ ਸਕਤੇ ਵਾ ਟੁਲੇਰੈ ਕਹੀਏ ਪਰਉਪਕਾਰ ਆਪ ਕਾ।

### ਦੀਨ ਲੀਨ ਪਿਆਸ ਮੀਨ ਸੰਤਨਾ ਹਰਿ ਸੰਤਨਾ ॥ ੩੫ ॥

ਜੈਸੇ ਪਿਆਸਾ ਕਰਕੇ ਮੀਨ ਦੀਨਤਾ ਮੈਂ ਲੀਨ ਹੋਤੀ ਹੈ ਹਰਿ ਕਹੀਏ ਜਲ ਤੇ ਬਿਨਾ ਉਸ ਕੋ ਸੰਤਨਾ ਕਹੀਏ ਸ਼ਾਂਤੀ ਨਹੀਂ ਸ਼ਾਂਤੀ ਨਹੀਂ ਇਸੀ ਪ੍ਰਕਾਰ ਜਗਜਾਸੂ ਰੂਪੀ ਮੀਨ ਨਾਮ ਰੂਪੀ ਜਲ ਕੀ ਪਿਆਸਾ ਦੀ ਦੀਨਤਾ ਮੈਂ ਲੀਨ ਹੋਇ ਰਹੀ ਹੈ ਤਿਸ ਕੋ ਸ਼ਾਂਤੀ ਨਹੀਂ ਸ਼ਾਂਤੀ ਨਹੀਂ ਵਾ ਹਰੀ ਕੇ ਸੰਤਨਾਂ ਕਹੀਏ ਸੰਤਾਂ ਬਿਨਾ ਸ਼ਾਂਤੀ ਨਹੀਂ ॥ ੩੫ ॥

## ਕਾਨੜਾ ਮਹਲਾ ੫ ॥

### ਰੰਗਾ ਰੰਗ ਰੰਗਨ ਕੇ ਰੰਗਾ ॥

ਰੰਗਾ ਜੋ ਹਰੀ ਸੋ ਰੰਗਾਂ ਰੰਗਾਂ ਮੈਂ ਰੰਗਿਆ ਹੂਆ ਹੈ ਯਾਨੇ ਮਿਲ ਰਹਾ ਹੈ। ਅਬ ਸਤਿ ਸੰਗਤ ਕੀ ਮਹਿਮਾ ਕਹੇ ਹੈਂ:-

### ਬਰਤ ਨੇਮ ਤੀਰਥ ਸਹਿਤ ਗੰਗਾ ॥

ਬਰਤ ਭੀ ਰਖੇ ਨੇਮ ਭੀ ਕਰਕੇ ਸਹਿਤ ਗੰਗਾ ਕੇ ਤੀਰਥ ਯਾਤ੍ਰਾ ਭੀ ਕਰੇ (ਪ੍ਰੰਤੂ)

### ਦਰਸਨੁ ਭੇਟੇ ਬਿਨੁ ਸਤਸੰਗਾ ॥

ਸਤਸੰਗ ਕੇ ਦਰਸ਼ਨ ਭੇਟੇ ਬਿਨਾ ਸਭ ਨਿਸ਼ਫਲ ਹੈਂ। ਐਸੇ ਹੀ ਇਹ ਪੰਗਤੀ ਸਭ ਨਾਲ ਲਗਾਵਨੀ।

### ਜਲੁ ਹੇਵਤ ਭੂਖ ਅਰ ਨੰਗਾ ॥

ਜਲ ਕੋ ਭੀ ਹੇਵਤ ਕਹੀਏ ਸਹਾਰੇ ਭੂਖਾ ਰਹੇ ਤਨ ਤੇ ਨਗਨ ਰਹੇ ਪਰ ਸਤਸੰਗ ਕਾ ਦਰਸ਼ਨ ਭੇਟੇ ਬਿਨਾ ਸਭ ਨਿਸ਼ਫਲ ਹੈ।

### ਪੂਜਾ ਚਾਰ ਕਰਤ ਮੇਲੰਗਾ ॥

ਪੂਜਾ ਭੀ ਕਰਤਾ ਹੈ ਚਾਰੂ ਕਰਮ ਭੀ ਕਰਤਾ ਹੈ ਅੰਗਾਂ ਕੋ ਮੇਲੰਗਾ ਕਹੀਏ ਮੇਲ ਕਰਕੇ ਯਾਨੇ ਸਰੀਰ ਕੋ ਸੰਕੋਚ ਕਰਕੇ ਵਾ ਮੇਲੰਗਾ ਕਹੀਏ ਸਮੱਗ੍ਰੀਆਂ ਕੋ ਮੇਲ ਕੇ।

### ਚਕ੍ਰ ਕਰਮ ਤਿਲਕ ਖਾਟੰਗਾ ॥

ਗਨੇਸ਼ ਚੱਕ੍ਰ ਆਦਕ ਲਗਾਵਨੇ ਤਿਲਕ ਮਸਤਕ ਉਪ੍ਰ ਨਿਕਾਲਨਾ ਖਾਟੰਗਾ ਕਹੀਏ ਖਟਕਰਮ ਕਰਦਾ ਹੈ ਵਾ ਖਟਸ਼ਾਸਤ੍ਰ ਪੜ੍ਹਦਾ ਹੈ ਵਾ ਖਟ ਭੇਖ ਯਾਨੇ ਦਰਸ਼ਨ ਭੀ ਧਾਰੇ ਹੈ ਵਾ ਖਟ ਅੰਗ ਬੇਦ ਕੇ।

**ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ ॥**

ਹਠ ਕੋ 'ਨਿ' ਕਹੀਏ ਵਿਸ਼ੇਸ ਕਰਕੇ ਗ੍ਰਹਿਨ ਕਰਤਾ ਹੈ ਅਤਿਸੈ ਕਰਕੇ ਤ੍ਰਿਟੰਗਾ ਕਹੀਏ ਕਪਾਲੀ ਆਸਨ ਲਾਵਤਾ ਹੈ।

**ਹਉਮੈ ਰੋਗੁ ਬਿਆਪੈ ਚੁਕੈ ਨ ਭੰਗਾ ॥**

ਹ_ਮੈ ਰੋਗ ਵਿਆਪ ਰਹਾ ਹੈ ਚੁਕਦਾ ਨਹੀਂ ਇਸਤੇ ਮਨ ਈਸ਼ਵਰ ਤਰਫੋਂ ਭੰਗਨ ਹੋ ਰਹਾ ਹੈ।

**ਜਰੰਗਾ ॥**

ਜਰੰਗਾ ਕਹੀਏ ਸੜਦਾ ਹੈ ਕਾਮਾਦਕਾਂ ਕਰਕੇ।

**ਸੋ ਮੁਕਤ ਨਾਨਕ ਜਿਸ ਸਤਿਗੁਰੁ ਚੰਗਾ ॥ ੩੬ ॥**

ਜਿਸਕੋ ਚੰਗਾ ਕਹੀਏ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸ਼ਠੀ ਸਤਿਗੁਰੁ ਮਿਲਾ ਹੈ ਸੋ ਮੁਕਤ ਹੈ ॥ ੩੬ ॥

## ਕਾਨੜਾ ਮਹਲਾ ੫ ਘਰ ੭ ॥

**ੴ ਸਤਿਗੁਰਪ੍ਰਸਾਦਿ ॥**

**ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾ ॥**

ਜਬ ਸਾਧ ਜਨਾਂ ਨਾਲ ਮਿਲ ਗਈ ਤਾਂ ਤ੍ਰਿਖਾ ਬੂਝ ਗਈ।

**ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ ॥**

ਪਿਆਰੇ ਕੇ ਦਰਸ਼ਨ ਵਾਸਤੇ ਹਰੇ ਗੁਨ ਗਾਵਤੀ ਨਿਸਚੇ ਅਰਥ ਵਾ ਮਨ ਬਾਨੀ ਸਰੀਰਕਰਕੇ ਵਾ ਤਿੰਨੇ ਕਾਲਾਂ ਮੈਂ। ਗਾਵਤੀ ਜੋ ਗੁਰੂ ਤਿਨ੍ਹਾਂ ਨਾਲ ਮਿਲਕੇ ਗਾਵਤੀ ਹੋਕੇ ਗਾਵਤੀ ਹੈ।

**ਜੈਸੀ ਕਰੀ ਪ੍ਰਭ ਮੋਸਿਉ ਮੋਸਿਉ ਐਸੀ ਹਉ ਕੈਸੇ ਕਰਉ ॥**

ਜੈਸੀ ਪ੍ਰਭੂ ਨੇ ਮੋਸਿਉ ਪ੍ਰੀਤੀ ਕੀਤੀ ਹ ਮੋਸਿਉ ਪ੍ਰੀਤੀ ਕੀਤੀ ਹੈ ਐਸੀ ਪ੍ਰੀਤੀ ਹਉ ਮੈਂ ਕੈਸੇ ਕਰਾਂ ?
ਦੂਤੀ-ਮੋ ਕਹੀਏ ਮੇਰੇ ਕੋ ਸਿਉ ਕਹੀਏ ਸਉਂ ਯਾਨੇ ਸੁਗੰਦ ਹੈ ਜੈਸੀ ਪ੍ਰੀਤੀ ਪ੍ਰਭੂਨੇ ਮੋਸਿਉ ਕੀਤੀ ਹੈ ਐਸੀ ਹਉ ਕੈਸੇ ਕਰਾਂ?
ਤ੍ਰਿਤੀ-ਮੋਹ ਕਹੀਏ ਪ੍ਰੇਮ ਕਰਕੇ ਜੈਸੇ ਪ੍ਰਭੂ ਨੇ ਮੋਸਿਉ ਪ੍ਰੀਤੀ ਕੀਤੀ ਹੈ ਐਸੀ ਹਉ ਕੈਸੇ ਕਰਾਂ ?

**ਹੀਉ ਤੁਮਾਰੇ ਬਲਿਬਲੇ ਬਲਿਬਲੇ ਬਲਿ ਗਈ ॥**

ਹੇ ਬਲਿਬਲੇ ਕਹੀਏ ਪਰਕਾਸ਼ ਰੂਪ ਬਲਿ ਜਾਨੇ ਯੋਗ ਹੀਉ ਹਿਰਦਾ ਤੁਮਾਰੇ ਉਪਰੋਂ ਬਲਿ ਬਲੇ ਗਇਆ ਵਾ ਹਿਰਦੇ ਕਰਕੇ ਬਲਿ ਬਲਿ ਗਈ।

**ਪਹਿਲੇ ਪੈ ਸੰਤ ਪਾਇ ਧਿਆਇ ॥ ਧਿਆਇ ਪ੍ਰੀਤਿਲਾਇ ॥**

ਪ੍ਰਿਥਮ ਸੰਤਾਂ ਕੇ ਪੈ ਕਹੀਏ ਪੈਰਾਂ ਮੈਂ ਆਪਣੇ ਆਪ ਕੋ ਪਾਇਆ ਫੇਰ ਧਿਆਵਨੇ ਵਾਲੇ ਹੋਕੇ ਪ੍ਰੀਤੀ ਪੂਰਬਕ ਧਿਆਇਆ।

**ਪ੍ਰਭ ਥਾਨੁ ਤੇਰੋ ਕੇਹਰੋ ਜਿਤੁ ਸੰਤਨ ਕਰਿ ਬੀਚਾਰੁ ॥**

ਹੇ ਪ੍ਰਭੂ ਤੇਰੋ ਥਾਨ ਕੇਹਰੋ ਕਹੀਏ ਕੇਹੜਾ ਹੈ ਜਿੱਥੇ ਸੰਤਾਂ ਕਾ ਵੀਚਾਰ ਖਾਨ ਪਾਨ ਦੇਣਾ ਕਰਦੇ ਹੋ ਸੋ ਬੈਕੁੰਠ ਹੈ ਵਾ ਸਤਸੰਗਤ ਹੈ ਵਾ ਸਰਬ ਹੀ ਥਾਨ ਹੈ।

ਏਕ ਤੂ ਹੀ ਤੂ ਹੀ ਤੂ ਹੀ ॥ ੩੭ ॥

ਤਿੰਨੇ ਕਾਲਾਂ ਮੇਂ ॥ ੩੭ ॥

ਕਾਨੜਾ ਮਹਲਾ ੫ ਘਰੁ ੮ ॥

ੴ ਸਤਿਗੁਰਪ੍ਰਸਾਦਿ ॥

ਤਿਆਗੀਐ ਗੁਮਾਨੁ ਮਾਨੁ ਪੇਖਤਾ ਦਇਆਲ ਲਾਲ ਹਾਂ ਹਾਂ ਮਨ ਚਰਨਰੇਨ ॥

ਮਾਨ ਕਹੀਏ ਮਨ ਵਿਚੋਂ ਗੁਮਾਨ ਤਿਆਗੀਏ ਵਾ ਗੁਮਾਨ ਅੰਦਰਲਾ ਮਾਨ ਬਾਹਰਲਾ ਦਇਆਲੂ ਜੋ ਲਾਲ ਪਿਆਰਾ ਸੋ ਪੇਖਤਾ ਹੈ ਜੋ ਤੂੰ ਕਰਦਾ ਹੈਂ । ਹਾਂ ਹਾਂ ਕਹੀਏ ਹਾੜੇ ਹਾੜੇ ਵਾ ਖਬਰਦਾਰ ਹੋਕੇ ਹੇ ਮਨ ਚਰਨਾਂ ਕੀ ਰੇਨ ਹੋਹੁ।

ਹਰਿ ਸੰਤ ਮੰਤ ਗੁਪਾਲ ਗਿਆਨ ਧਿਆਨ ॥

ਹਰੀ ਕੇ ਸੰਤਾਂ ਕਾ ਮੰਤ੍ਰ ਲੈਕੇ ਧਿਆਨ ਕੀਆ ਤਾਂ ਗੁਪਾਲ ਕਾ ਗਿਆਨ ਹੂਆ ॥ ੩੮ ॥

ਕਾਨੜਾ ਮਹਲਾ ੫ ॥

ਪ੍ਰਭ ਕਹਨ ਮਲਨ ਦਹਨ ਲਹਨ ਗੁਰ ਮਿਲੇ ਆਨ ਨਹੀ ਉਪਾਉ ॥ ੧ ॥ ਰਹਾਉ ॥

ਪੂਰਬਲੇ ਸ੍ਰੇਸ਼੍ਟ ਲਹਨ ਕਹੀਏ ਲੇਖਾਂ ਸੇ ਗੁਰੂ ਮਿਲੇ ਤਾਂ ਪ੍ਰਭੂ ਕਾ ਜੱਸ ਕਹਨਾ ਕੀਆ ਮਲਨ ਪਾਪ ਦਹਨ ਦਗਧ ਹੂਏ ਗੁਰਾਂ ਬਿਨਾ ਤਰਨੇ ਕਾ ਆਨ ਹੋਰ ਉਪਾਵ ਨਹੀਂ ।

ਤਟਨ ਖਟਨ ਜਟਨ ਹੋਮਨ ਨਾਹੀ ਡੰਡ ਧਾਰ ਸੁਆਉ ॥

ਤੀਰਥਾਂ ਕੇ ਤਟਨ ਕਹੀਏ ਕਿਨਾਰੇ ਪਰ ਫਿਰਨੇ ਤੇ ਖਟਨ ਕਹੀਏ ਖਟ ਕਰਮਾਂ ਦੇ ਕਰਨੇ ਤੇ ਜਟਾਂ ਕੇ ਧਾਰਨੇ ਤੇ ਹੋਮ ਦੇ ਕਰਨੇ ਤੇ ਡੰਡੇ ਧਾਰਨ ਤੇ ਸੁਆਦ ਨਹੀਂ ਆਇਆ ।

ਜਤਨ ਭਾਂਤਨ ਤਪਨ ਭ੍ਰਮਨ ਅਨਿਕ ਕਥਨ ਕਥ ਤੇ ਨਹੀ ਥਾਹ ਪਾਈ ਠਾਉ ॥

ਜਤੀਆਂ ਕੀ ਭਾਂਤਨ ਤਰਾਂ ਕਰਕੇ ਵਾ ਭਾਂਤਾਂ ਭਾਂਤਾਂ ਕੇ ਯਤਨ ਕਰਕੇ ਤਪ ਕਰਕੇ ਔਰ ਭ੍ਰਮਨੇ ਕਰਕੇ ਅਨੇਕ ਹੀ ਕਥਾ ਕੋ ਕਥਤੇ ਹੈਂ ਠਾਉ ਕਹੀਏ ਸਰੂਪ ਦੀ ਥਾਹ ਕਿਆ ਜਗ੍ਹਾ ਨਹੀਂ ਪਾਈ।

ਸੋਧਿ ਸਾਗਰ ਸੋਧਨਾ ਸੁਖ ਨਾਨਕਾ ਭਜੁ ਨਾਉ ॥ ੩੯ ॥

ਸਗਲ ਸੋਧਨਾ ਕਹੀਏ ਪਵਿਤ੍ਰਤਾਈਆਂ ਕੋ ਸੋਧ ਕਹੀਏ ਕੀਤਾ ਵਾ ਸਗਲ ਸੋਧਨਾ ਕਹੀਏ ਸ਼ਬਦਾਂ ਕੋ ਸੋਧ ਵਿਚਾਰਿਆ ਪ੍ਰੰਤੂ ਇਨ੍ਹਾਂ ਦੇ ਕਰਨੇ ਤੇ ਸੁਖ ਨਹੀਂ ਹੂਆ ਸੁਖ ਤਾਂ ਨਾਮ ਕੇ ਭਜਨੇ ਤੇ ਹੋਤਾ ਹੈ ॥ ੩੯ ॥

ਕਾਨੜਾ ਮਹਲਾ ੫ ਘਰੁ ੯ ॥

ੴ ਸਤਿਗੁਰਪ੍ਰਸਾਦਿ ॥

ਸੰਸਾਰ ਗਾਰ ਬਿਕਾਰ ਸਾਗਰ ਪਤਿਤ ॥ ੪੧ ॥

ਸੰਸਾਰ ਰੂਪੀ ਸਾਗਰ ਮੇਂ ਬਿਕਾਰਾਂ ਰੂਪੀ ਗਾਰ ਕਹੀਏ ਜਿੱਲਨ ਹੈ ॥ ੪੧ ॥

ਕਾਨੜਾ ਮਹਲਾ ੫ ॥

ਵਾਰਿ ਵਾਰਉ ਅਨਿਕ ਡਾਰਉ ਸੁਖ ਪ੍ਰਿਅ ਸੁਹਾਗ ਪਲਕ ਰਾਤ ॥

ਅਵੱਸਥਾ ਰੂਪੀ ਰਾਤ੍ਰ ਮੈਂ ਜੋ ਪਿਰੀ ਕਾ ਪਲਕ ਮਾਤ੍ਰ ਭੀ ਸੁਹਾਗ ਕਹੀਏ ਸੁਖ ਹੂਆ ਹੈ ਤਿਸ ਸੁਖ ਉਪਰੋਂ ਪਦਾਰਥਾਂ ਰੂਪੀ ਵਾਰ ਕਹੀਏ ਜਲ ਅਨਿਕ ਵਾਰ ਡਾਰਉਂ।

ਮੁਕਤ ਲਾਲ ॥ ੪੨ ॥

ਮੁਕਤ ਕਹੀਏ ਮੋਤੀ ਔਰ ਲਾਲ ਇਹ ਸਭ ਨਾਮ ਬਿਨਾ ਨਾਸ ਹੈ ਵਾ ਨਾਸ ਕਰਨੇ ਵਾਲੇ ਹੈਂ ॥ ੪੨ ॥

ਕਾਨੜਾ ਮਹਲਾ ੫ ॥

ਅਹੰ ਤੋਰੋ ਮੁਖ ਜੋਰੋ ॥

ਹੰਗਤਾ ਕੋ ਤੋੜ ਔਰ ਈਸ਼੍ਵਰ ਤਰਫ ਮੁਖ ਜੋੜੋ।

ਪ੍ਰਿਅ ਪ੍ਰੀਤਿ ਪਿਆਰੋ ਮੋਰੋ ॥

ਪਿਰੀ ਕੀ ਪ੍ਰੀਤੀ ਮੇਰੇ ਕੋ ਪਿਆਰੀ ਹੈ।

ਗ੍ਰਿਹਿ ਸੇਜ ਸੁਹਾਵੀ ਆਗਨਿ ਚੈਨਾ ਤੋਰੋ ਰੀ ਤੋਰੋ ਪੰਚ ਦੂਤਨ ਸਿਉ ਸੰਗੁ ਤੋਰੋ ॥ ੪੩ ॥

ਗ੍ਰਿਹ ਕਹੀਏ ਸ਼ਰੀਰ ਕੀ ਸੇਜਾ ਬੁਧੀ ਵਾ ਸ਼ਰਧਾ ਸੁਹਾਵੀ ਭਈ। ਆਗਨਿ ਰਿਦੇ ਮੈਂ ਭੀ ਚੈਨਾ ਸੁਖ ਹੂਆ ਰੀ ਸਖੀ ਤੋੜ ਦੇਵੇ ਤੋੜ ਦੇਵੇ। ਓਹੁ ਆਗੇ ਤੇ ਕਹਨੇ ਲਗੀ ਕਿਆ ਤੋੜਾਂ? ਉਤ੍ਰ—ਪੰਚ ਦੂਤਨ ਸਾਥੋਂ ਸੰਗ ਤੋੜੋ। ਰੀ ਸਖੀ ਤੋਰੋ ਕਹੀਏ ਈਸ਼੍ਵਰ ਕੀ ਤਰਫ ਆਪਨੇ ਆਪਕੋ ਤੋਰੋ ਔਰ ਤਿਸ ਕਾ ਤੋਰੋ ਕਹੀਏ ਹੁਕਮ ਮਾਨੋ ਵਾ ਤਿਸਕੋ ਤੋਰੋ ਕਹੀਏ ਤੋਲੋ ਯਾਨੇ ਵਿਚਾਰੋ ਔਰ ਪੰਚ ਦੂਤਨ ਸਿਉਂ ਸੰਗ ਤੋੜੋ ॥ ੪੩ ॥

ਕਾਨੜਾ ਮਹਲਾ ੫ ॥

ਜੋ ਸੰਤ ਬੇਦ ਕਹਤ ਪੰਥ ਗਾਖਰੋ ਮੋਹ ਮਗਨ ਅਹੰਤਾਪ ॥ ੪੪ ॥

ਜੋ ਪੰਥ ਗਜਾਨ ਭਗਤੀ ਸੰਤ ਔਰ ਬੇਦ ਗਾਖੜਾ ਕਹਿਤਾ ਹੈ ਤਿਸਕੋ ਤਿਆਗ ਕੇ ਇਹ ਮੋਹ ਕੀ ਮਗਨਤਾ ਮੈਂ ਔਰ ਹੰਗਤਾ ਮੈਂ ਤਪ ਰਹਾ ਹੈ ॥ ੪੪ ॥

ਮਾਨ ਮੋਹੀ ਪੰਚ ਦੋਹੀ ਉਰਝਿ ॥ ੪੫ ॥

ਮਾਨ ਨੇ ਮੋਹੀ ਹੈ ਪੰਚ ਕਾਮਾਦਕ ਅੰਦਰ ਦੋਹੀ ਦੇ ਰਹੇ ਹੈਂ ਵਾ ਇਹ ਜੀਵ ਰੂਪੀ ਇਸਤ੍ਰੀ ਮਾਨ ਨੇ ਮੋਹੀ ਹੈ ਉਸ ਮੈਂ ਭੀ ਉਰਝ ਰਹੀ ਹੈ ਪੰਚ ਸ੍ਰੇਸ਼੍ਟ ਸੰਤ ਜਨ ਦੋਹੀ ਦੇ ਰਹੇ ਹੈਂ ਤੂੰ ਨਿਕਸ ਜਾਹ ॥ ੪੫ ॥

ਕਾਨੜਾ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

ਸਹਜ ਸੁਭਾਏ ਆਪਨ ਆਏ ॥

ਅਬ ਜਗਜਾਸੂ ਕਹੇ ਹੈਂ ਮੈਂ ਨੇ ਕੋਈ ਸਾਧਨ ਤਾਂ ਕੀਆ ਨਹੀਂ ਸਹਜ ਸੁਭਾਵਕ ਹੀ ਆਪਨ ਮਹਾਰਾਜ ਕ੍ਰਿਪਾਲੂ ਹੋਕੇ ਆਏ ਵਾ ਮੇਰਾ ਸਹਜ ਸੁਭਾਵ ਦੇਖਕੇ ਆਪ ਆਏ।

ਕਛੂ ਨ ਜਾਨਉ ਕਛੂ ਦਿਖਾਏ ॥

ਮੈਂ ਇਹ ਕੁਛ ਨਹੀਂ ਜਾਨਤਾ ਕਿ ਪ੍ਰਭੂ ਕੁਛ ਸ੍ਰੇਸ਼੍ਟਾਚਾਰ ਦੇਖਕੇ ਆਏ ਹੈਂ ਕਿੰਤੂ ਨਹੀਂ ਮੈਂ ਨੇ ਸ੍ਰੇਸ਼੍ਟਾਚਾਰ ਕੁਝ ਨਹੀਂ ਕੀਆ ਆਪ ਹੀ ਕ੍ਰਿਪਾਲੂ ਹੂਏ।

ਪ੍ਰਭ ਮਿਲਿਓ ਸੁਖ ਬਾਲੇ ਭੋਲੇ ॥

ਜਬ ਮੈਂ ਬਾਲੇ ਭੋਲੇ ਕਹੀਏ ਨਿਸ਼ਕਪਟ ਭਈ ਤਾਂ ਸੁਖ ਰੂਪ ਪ੍ਰਭੂ ਮਿਲਿਓ ਵਾ ਬਾਲਾਨ ਬਾਲ ਜੋ ਪ੍ਰਭੂ ਸੋ ਭੋਲੇ ਜੇਹੇ ਸੁਭਾਵ ਕੋ ਦੇਖਕੇ ਆਇ ਮਿਲੇ ਯਥਾ-ਭੋਲੇ ਭਾਇ ਮਿਲੇ ਰਘੁਰਾਇਆ।

ਸੰਜੋਗ ਮਿਲਾਏ ਸਾਧ ਸੰਗਾਏ ॥

ਸ੍ਰੇਸ਼ਟ ਕਰਮਾਂ ਦੇ ਸੰਜੋਗ ਨੇ ਸਾਧ ਸੰਗ ਮੈਂ ਮਿਲਾਏ।

ਇਹ ਚੋਲੈ ॥

ਇਸ ਸ਼ਰੀਰ ਰੂਪੀ ਚੋਲੇ ਵਿਚ।

ਥਾਨ ਥਨਾਏ ਸਰਬ ਸਮਾਏ ॥

ਥਾਨਾਂ ਮੈਂ ਅੰਦਰ ਥਨਾਏ ਕਹੀਏ ਥਾਨਾਂ ਮੈਂ ਸਰਬ ਵਿਖੇ ਓਹੁ ਸਮਾਏ।

ਕਹਨਿ ਭਵਨ ਨਾਹੀ ਪਾਇਓ ਪਾਇਓ ॥

ਕਹਨੇ ਕਰਕੇ ਭੀ ਨਾਹੀ ਪਾਇਓ ਔਰ ਭਵਨੇ ਕਰਕੇ ਭੀ ਨਾਹੀਂ ਪਾਇਓ।

ਜਤਨ ਜਤਨ ਅਨਿਕ ਉਪਾਵ ਰੇ ॥

ਜਤਨ ਹੀ ਜਤਨ ਕਰਕੇ ਅਨੇਕ ਉਪਾਵ ਕੀਏ ਵਾ ਜਤਨੀਆਂ ਨਾਲ ਮਿਲਕੇ ਜਤਨ ਕਰਕੇ ਅਨੇਕ ਉਪਾਵ ਕੀਏ ਵਾ ਮਨ ਬਾਨੀ ਸਰੀਰ ਕਰਕੇ ਵਾ ਤਿੰਨੇ ਕਾਲਾਂ ਮੈਂ ਨਹੀਂ ਪ੍ਰਾਪਤ ਹੂਆ।

ਪ੍ਰਭੂ ਦਇਆਰ ਕ੍ਰਿਪਾਰ ਕ੍ਰਿਪਾ ਨਿਧਿ ॥

ਪ੍ਰਭੂ ਜੋ ਕ੍ਰਿਪਾ ਕੀ ਨਿਧਿ ਕ੍ਰਿਪਾਲੂ ਪੁਰਸ਼ਾਂ ਉਪ੍ਰ ਭੀ ਦਿਆਲੂ ਵਾ ਕ੍ਰਿਪਾ ਕੇ ਆਲੇ ਤਿਨ੍ਹਾਂ ਨੇ ਦਇਆ ਕੀਤੀ ਤਾਂ ਸੰਤਾਂ ਕੀ ਰੇਨ ਪ੍ਰਾਪਤ ਭਈ।

ਸਾਸਨ ਨਿਸਿ ਭੋਰੁ ॥

ਸ੍ਵਾਸਾਸਾਸ ਨਿਸ ਰਾਤ੍ਰ ਭੋਰ ਦਿਨ।

ਤੂਟਤ ਨਹੀ ਜੋਰ ॥

ਜੋੜੀ ਹੂਈ ਬ੍ਰਿਤੀ ਵਾ ਪ੍ਰੀਤੀ ਤੂਟਤ ਨਹੀਂ।

ਮਾਨ ਮਾਗਉ ਤਾਨ ਮਾਗਉ ਧਨੁ ਲਖਮੀ ਸੁਤ ਦੇਹੁ ॥

ਮਾਨ ਹੋਨਾ ਭੀ ਮਾਂਗਉ ਤਾਨ ਤਨ ਕਾ ਮਾਂਗਉ ਧਨ ਔਰ ਲਖਮੀ ਇਸਤ੍ਰੀ ਸੁਤ ਪੁਤ੍ਰ ਏਹ ਸਭ ਦੇਵੋ ਵਾ ਮਾਨ ਕਥਾ ਮੰਨਨ ਕਰਨਾ ਮਾਗਉ ਤਾਨ ਕ੍ਰਿਆ ਤੇਰੀ ਤਰਫ ਤਨਣਾ ਮਾਗਉ ਬ੍ਰਿਤੀ ਕਾ ਸ਼ੁਭ ਗੁਨਾਂ ਰੂਪੀ ਧਨ ਭਗਤੀ ਰੂਪੀ ਲਖਮੀ ਗਯਾਨ ਰੂਪੀ ਸੁਤ ਇਹ ਸਭ ਦੇਵੋ।

ਮੁਕਤਿ ਜੁਗਤਿ ਭੁਗਤਿ ਪੂਰਨ ॥ ੪੯ ॥

ਮੁਕਤੀ ਦੀ ਜੁਗਤੀ ਕਰਕੇ ਭੀ ਪੂਰਨ ਹੈ ਔਰ ਭੁਗਤੀ ਦੀ ਜੁਗਤੀ ਕਰਕੇ ਭੀ ਪੂਰਨ ਹੈ ॥ ੪੯ ॥

## ਕਾਨੜਾ ਮਹਲਾ ੫ ॥

ਜੋਗੀ ਭੇਖੀ ਔਰ ਧਿਆਨੀ ਭੇਖੀ ਅਤੇ ਗਿਆਨੀ ਭੇਖੀ ਇਹ ਹੰਕਾਰ ਸਹਿਤ ਹੋਕੇ ਸਤਿਗੁਰਾਂ ਪਾਸ ਚਲਕੇ ਆਏ ਇਨ ਕਾ ਹੰਕਾਰ ਦੂਰ ਕਰਨੇ ਲੀਏ ਗੁਰੂ ਜੀ ਉਪਦੇਸ਼ ਪੂਰਬਕ ਸ਼ਬਦ ਉਚਾਰਤੇ ਹੈਂ:-

**ਕਰਤ ਕਰਤ ਚਰਚ ਚਰਚ ਚਰਚਰੀ ॥**

**ਜੋਗ ਧਿਆਨ ਭੇਖ ਗਿਆਨ ਫਿਰਤ ਫਿਰਤ ਧਰਤ ਧਰਤ ਧਰਚਰਚੀ ॥**

ਇਕ ਕਰਤ ਪਦ ਕਾ ਅਧਜਾਹਾਰ ਕਰਨਾ ਅਤੇ ਇਕ ਫਿਰਤ ਪਦ ਕਾ ਅਧਜਾਹਾਰ ਕਰਨਾ ਉਪਰੋਂ। ਅਬ ਦੋਨੋਂ ਪੰਗਤੀਆਂ ਕਾ ਮਿਲਾਕੇ ਅਰਥ ਕਰਨਾ ਖਿਆਲ ਨਾਲ। ਯੋਗੀ ਭੇਖੀ ਧਰਚਰੀ ਕਹੀਏ ਧਰਤੀ ਉਪਰ ਚਰਚੀ ਕਹੀਏ ਚਰਚ ਕਰਤਾ ਫਿਰਦਾ ਹੈ ਔਰ ਧਿਆਨੀ ਭੇਖੀ ਧਰਤੀ ਉਪਰ ਚਰਚਾ ਕਰਤਾ ਫਿਰਾ ਹੈ ਔਰ ਗਿਆਨੀ ਭੇਖੀ ਪਖੰਡ ਪੂਰਬਕ ਧਰਤੀ ਉਪਰ ਚਰਚਾ ਕਰਦਾ ਫਿਰਦਾ ਹੈ।

**ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ ॥**

ਅਹੈ ਪਦ ਕਾ ਭੀ ਅਹੰ ਕਰਨਾ ਇਹ ਤਿੰਨ ਅਹੰ ਪਦ ਹੈਂ ਬਵਰਈ ਪਦ ਕਾ ਭੀ ਅਵਰ ਅਰਥ ਕਰਨਾ ਇਕ ਅਵਰਿ ਆਪਦੇ ਉਪਰ ਸੇ ਅਧਜਾਹਾਰ ਕਰਨਾ ਇਹ ਤਿੰਨ ਅਖਰ ਪਦ ਭਏ। ਅਬ ਅੱਖਰਾਂ ਮੈਂ ਅਰਥ ਚਲਾ-ਜੋਗੀ ਭੇਖੀ ਭੀ ਅਹੰ ਕਹੀਏ ਹੰਗਤਾ ਕਰਕੇ ਅਵਰ ਕਹੀਏ ਅਵਰਿਆ ਹੂਆ ਮੂੜ੍ਹ ਹੋ ਰਹਾ ਹੈ ਅਤੇ ਧਿਆਨੀ ਭੇਖੀ ਭੀ ਅਹੰ ਕਹੀਏ ਹੰਗਤਾ ਸੇ ਅਵਰ ਕਹੀਏ ਅਵਰਿਆ ਹੂਆ ਮੂੜ੍ਹ ਹੋ ਰਹਾ ਹੈ ਔਰ ਗਿਆਨ ਭੇਖੀ ਭੀ ਅਹੰ ਕਹੀਏ ਹੰਗਤਾ ਸੇ ਅਵਰ ਕਹੀਏ ਅਵਰਿਆ ਹੂਆ ਮੂੜ੍ਹ ਹੋ ਰਹਾ ਹੈ।

**ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ ॥**

ਦੋ ਜਤਿ ਪਦ ਕਾ ਅਧਜਾਹਾਰ ਕਰਨਾ ਔਰ ਦੋ ਸਦਾ ਪਦ ਕਾ ਅਧਜਾਹਾਰ ਕਰਨਾ। ਅਰਥ ਕਥਾ (ਜਤਿ) ਕਹੀਏ ਜਿਸ ਤਰਫ ਜੋਗੀ ਭੇਖੀ ਜਾਤ ਕਹੀਏ ਜਾਤਾ ਹੈ ਤਿਧਰ ਹੀ ਕਾਲ ਸਦਾ ਸਦਾ ਹਈ ਕਹੀਏ ਹਤ ਕਰਦਾ ਹੈ ਅਤੇ ਜਤਿ ਕਹੀਏ ਜਿਸ ਤਰਫ ਧਿਆਨੀ ਭੇਖੀ ਜਾਤ ਕਹੀਏ ਜਾਤਾ ਹੈ ਤਿਧਰ ਹੀ ਸਦਾ ਸਦਾ ਕਾਲ ਹਤ ਕਰਦਾ ਹੈ ਔਰ ਜਤਿ ਕਹੀਏ ਜਿਸ ਤਰਫ ਗਿਆਨੀ ਭੇਖੀ ਜਾਤ ਕਹੀਏ ਜਾਤਾ ਹੈ ਤਿਧਰ ਹੀ ਸਦਾ ਸਦਾ ਕਾਲ ਹਤ ਕਰਦਾ ਹੈ।

**ਮਾਨੁ ਮਾਨੁ ਮਾਨੁ ਤਿਆਗਿ ਮਿਰਤੁ ਮਿਰਤੁ ਨਿਕਟਿ ਨਿਕਟਿ ਸਦਾ ਹਈ ॥**

ਦੋ ਤਿਆਗਿ ਪਦ ਕਾ ਉਪਰ ਸੇ ਅਧਜਾਹਾਰ ਕਰਨਾ ਇਕ ਮ੍ਰਿਤ ਪਦ ਕਾ ਉਪਰ ਸੇ ਅਧਜਾਹਾਰ ਕਰਨਾ ਇਕ ਨਿਕਟਿ ਪਦ ਕਾ ਉਪਰ ਸੇ ਅਧਜਾਹਾਰ ਕਰਨਾ ਦੋ ਸਦਾ ਪਦ ਕਾ ਉਪਰ ਸੇ ਅਧਜਾਹਾਰ ਕਰਨਾ। ਅਬ ਅੱਖਰਾਂ ਮੈਂ ਖਿਆਲ ਕਰਨਾ-ਹੇ ਜੋਗੀ ਭੇਖੀ ਮਾਨ ਕੋ ਤਜਾਗ ਨਹੀਂ ਤਾਂ ਸਦਾ ਹੀ ਮਿਰਤੂ ਨਿਕਟ ਹੈ ਹੇ ਧਿਆਨੀ ਭੇਖੀ ਮਾਨ ਕੋ ਤਿਆਗ ਨਹੀਂ ਤਾਂ ਸਦਾ ਹੀ ਮਿਰਤੂ ਨਿਕਟ ਹੈ ਹੇ ਗਿਆਨੀ ਭੇਖੀ ਮਾਨ ਕੋ ਤਿਆਗ ਨਹੀਂ ਤਾਂ ਸਦਾ ਹੀ ਮਿਰਤੂ ਤੇਰੇ ਨਿਕਟ ਹੈ।

**ਹਰਿ ਹਰੇ ਹਰੇ ਭਾਜੁ ਕਹਤ ਨਾਨਕ ਸੁਨਹੁ ਰੇ ਮੂੜ ਬਿਨੁ ਭਜਨ ਭਜਨ ਭਜਨ ਅਹਿਲਾ ਜਨਮ ਗਈ ॥**

ਹੇ ਜੋਗੀ ਭੇਖੀ ਹਰੀ ਕੋ ਭਾਜ ਹੇ ਧਿਆਨੀ ਭੇਖੀ ਹਰੇ ਕੋ ਭਾਜ ਹੇ ਗਿਆਨੀ ਭੇਖੀ ਹਰੇ ਕੋ ਭਾਜ ਸਤਿਗੁਰ ਦੇਵ ਜੀ ਕਹਿਤੇ ਹੈਂ ਰੇ ਮੂਰਖ ਸੁਨੋਂ ਬਿਨਾ ਭਜਨ ਤੇ ਹੇ ਜੋਗੀ ਤੇਰਾ ਭੀ ਸੁੰਦਰ ਜਨਮ ਅਹਿਲਾ ਕਹੀਏ ਨਿਸਫਲ ਗਇਆ ਹੇ ਧਿਆਨੀ ਭੇਖੀ ਭਜਨ ਤੇ ਬਿਨਾ ਤੇਰਾ ਭੀ ਅਹਿਲਾ ਕਹੀਏ ਨਿਸਫਲ ਜਨਮ ਗਇਆ ਹੇ ਗਿਆਨੀ ਭੇਖੀ ਭਜਨ ਤੇ ਬਿਨਾ ਤੇਰਾ ਭੀ ਜਨਮ ਅਹਿਲਾ ਕਹੀਏ ਨਿਸਫਲ ਗਇਆ।

ਦ੍ਰੁਤਜਰਬ ਆਦ ਸੇ ਲਵੇ–(ਕਰਤ ਕਰਤ ਚਰਚ ਚਰਚ ਚਰਚਰੀ ॥ ਜੋਗ ਧਿਆਨ ਭੇਖ ਗਿਆਨ ਫਿਰਤ ਫਿਰਤ ਧਰਤ ਧਰਤ ਧਰ ਚਰੀ ) ਇਤ ਕੱਠੇ ਅੱਖਰ ਕਰਨੇ ਖਿਆਲ ਪੂਰਬਕ । ਯਥਾ ਗਿਆਨੀ ਭੇਖੀ ਜੋ ਜੋਗੀ ਧਿਆਨੀ ਸੋ ਧਰਚਰੀ ਹੋਕੇ ਧਰਤੀ ਹੀ ਧਰਤੀ ਉਪਰ ਚਰਚਰੀ ਹੋਕੇ ਚਰਚਾ ਹੀ ਚਰਚਾ ਕੋ ਫਿਰਤ ਕਹੀਏ ਫਿਰ ਕਰਤ ਕਹੀਏ ਕਰਕੇ ਅਰਥਾਤ ਫਿਰ ਕਰਕੇ ਕਰਤਾ ਫਿਰਤਾ ਹੈ ।

**ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ ॥**

ਇਹ ਜੀਵ ਅਹੰ ਅਹੰ ਕਹੀਏ ਹੰਗਤਾ ਹੀ ਹੰਗਤਾ ਕਰਕੇ ਅਵਰੇ ਹੂਏ ਅਹੈ ਕਹੀਏ ਹੈਂ ਇਸੀ ਤੇ ਮੂੜ੍ਹਤਾਈ ਜੋ ਮੂੜ੍ਹ ਕਰਨੇ ਵਾਲੀ ਤਿਸ ਮੂੜ੍ਹਤਾ ਕਰਕੇ ਬਵਰੀ ਕਹੀਏ ਬਉਲੇ ਹੋ ਰਹੇ ਹੈਂ ।

**ਜਾਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ ॥ ੧ ॥**

ਦੋ ਸਦਾ ਪਦੋਂ ਕਾ ਨਿਤਾ ਅਰਥ ਕਰਨਾ ਔਰ ਦੋ ਸਦਾ ਪਦੋਂ ਕਾ ਪ੍ਰਤੀ ਅਰਥ ਕਰਨਾ ਕਿਆ ਹੂਆ ਜਤਿ ਕਿਆ ਜਿਸ ਜਾਤਿ ਕਿਆ ਜੂਨੀ ਮੈਂ ਜਾਤਿ ਕਹੀਏ ਜਾਇਕੇ ਜਾਤ ਕਿਆ ਉਤਪੰਨ ਹੋਤੇ ਹੈਂ ਯਾਨੇ ਦੇਹ ਧਾਰਤੇ ਹੈਂ ਤਿਸੀ ਜੂਨ ਵਿਖੇ ਕਾਲ ਨਿਤਾ ਪ੍ਰਤੀ ਹਤ ਕਰਦਾ ਹੈ ॥ ੧ ॥

**ਮਾਨੁ ਮਾਨੁ ਮਾਨੁ ਤਿਆਗਿ ਮਿਰਤੁ ਮਿਰਤੁ ਨਿਕਟ ਨਿਕਟਿ ਸਦਾ ਹਈ ॥**

ਮਾਨ ਕਹੀਏ ਮਨ ਵਿਖੇ ਜੋ ਮਾਨ ਕਹੀਏ ਹੰਕਾਰ ਮਾਨ ਕਿਆ ਮੰਨਿਆ ਹੂਆ ਹੈ ਤਿਸ ਕੋ ਤਿਆਗ ਦੇਹ ਨਹੀਂ ਤਾਂ ਮ੍ਰਿਤ ਜੋ ਮੌਤ ਸਰਬ ਕੇ ਮ੍ਰਿਤ ਕਹੀਏ ਮਾਰਨਹਾਰੀ ਵਹੁ ਤੇਰੇ ਨਿਕਟਿ ਤੇ ਨਿਕਟਿ ਸਦਾ ਹੈ ।

**ਹਰਿ ਹਰੇ ਹਰੇ ਭਾਜੁ ਕਹਤੁ ਨਾਨਕੁ ਸੁਨਹੁ ਰੇ ਮੂੜ**
**ਬਿਨੁ ਭਜਨ ਭਜਨ ਭਜਨ ਅਹਿਲਾ ਜਨਮ ਗਈ ॥ ੫੦ ॥**

ਹਰੀ ਜੋ ਹਰੇਕ ਦੇ ਹਰੇ ਕਰਨਹਾਰ ਤਿਸ ਕੋ ਭਜਨੇ ਯੋਗ ਤਿਸਕੋ ਭਜ ਸਤਿਗੁਰ ਦੇਵ ਜੀ ਕਹੇ ਹੈਂ ਰੇ ਮੂੜ੍ਹ ਸੁਨਣਾਂ ਕਰ ਈਸ਼੍ਵਰ ਕਾ ਜੋ ਭਜਨ ਭਜਨੇ ਯੋਗ ਤਿਸਕੋ ਭਜਨ ਕਿਆ ਗ੍ਰਹਨ ਕਰੇ ਤੇ ਬਿਨਾ ਹੇ ਜੀਵ ਤੇਰਾ ਜਨਮ ਅਹਿਲਾ ਕਹੀਏ ਨਿਸਫਲ ਹੀ ਚਲਾ ਗਿਆ ॥ ੫੦ ॥

**ਕਾਨੜਾ ਅਸਟਪਦੀਆ ਮਹਲਾ ੪ ਘਰੁ ੧ ॥**

**ੴ ਸਤਿਗੁਰਪ੍ਰਸਾਦਿ ॥**

**ਗੁਰ ਮੀਠੇ ਬਚਨ ਕਢਾਵੈਗੋ ॥**

ਗੋ ਕਹੀਏ ਕਥਨ ਕਰਤੇ ਹੈਂ ਗੁਰੂ ਮਿਠੇ ਬਚਨਾਂ ਸੇ ਨਾਮ ਕੋ ਕਢਾਵੈ ਕਹੀਏ ਉਚਰਾਵਣਾ ਕਰਾ ਰਹੇ ਹੈਂ ।

**ਸਤਿਗੁਰ ਬਾਣੀ ਪੁਰਖ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ ॥**

ਸਤਿਗੁਰੂ ਜੋ ਪੁਰਖਾਂ ਵਿਚ ਉੱਤਮ ਪੁਰਖ ਤਿਨ ਕੀ ਜੋ ਬਾਨੀ ਹੈ ਤਿਸ ਬਾਨੀ ਨਾਲ ਚਿੱਤ ਲਗਾਵਨਾ ਕਰੇ ।

**ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥**

ਤਿਥੇ ਸਤ ਸੰਗਤ ਮੈਂ ਅਨਹਤ ਏਕ ਰਸ ਨਿਤਾ ਪ੍ਰਤੀ ਸਤ ਨਾਮ ਵਾਹਿਗੁਰੂ ਇਤਿਆਦਿਕ ਬਾਜਿਆਂ ਕੀ ਧੁਨ ਬਾਜ ਰਹੀ ਹੈ । ਨੀਝਰ ਏਕ ਰਸ ਬ੍ਰਹਮਾਨੰਦ ਰੂਪੀ ਧਾਰ ਚੁਆਇ ਰਹੀ ਹੈ ਵਾ ਦਸਮ ਦ੍ਵਾਰ ਮੈਂ ਅਨਹਤ ਬਾਜਿਆਂ ਕੀ ਧੁਨ ਨਿਤਾ ਪ੍ਰਤੀ ਬਜ ਰਹੀ ਹੈ ਉਥੇ ਨੀਝਰ ਏਕ ਰਸ ਯੋਗਾਨੰਦ ਕੀ ਧਾਰ ਚੁਆਇ ਰਹੀ ਹੈ ।

## ਕਨਿਕ ਕਨਿਕ ਪਹਿਰੇ ਬਹੁ ਕੰਗਨਾ ਕਾਪਰੁ ਭਾਤਿ ਬਨਾਵੈਗੋ ॥

ਸੂਰਨ ਹੀ ਸੂਰਨ ਕੇ ਵਾ ਸੂਰਨ ਵਿਚੋਂ ਬਾਰਹਾ ਵੰਨੀਆਂ ਕੇ ਸੂਰਨ ਕੇ ਬਹੁਤ ਕੰਗਨ ਪਹਿਰੇ ਹੈਂ ਔਰ ਕਪੜੇ ਭੀ ਭਾਂਤ ਤਰਾਂ ਤਰਾਂ ਕੇ ਬਨਾਏ।

## ਨਾਮ ਬਿਨਾ ਸਭਿ ਫੀਕ ਫਿਕਾਨੇ ॥

ਈਸ਼੍ਵਰ ਨਾਮ ਤੇ ਬਿਨਾ ਇਹ ਭੂਖਨ ਬਸਤ੍ਰ ਸਭ ਫਿਕਿਆਂ ਤੇ ਫਿਕੇ ਹੈਂ ਯਾਨੇ ਨਿਸ਼ਫਲ ਹੈਂ ਵਾ ਬਹੁ ਕੰਗਨ ਭੀ ਫਿਕਾਨੇ ਔਰ ਬਸਤ੍ਰ ਭੀ ਫਿਕਾਨੇ ਵਾ ਫੀਕੇ ਹੈਂ ਇਸਤੇ ਫੈਂਕ ਦੇਹ।

## ਮਾਇਆ ਪਟਲ ਪਟਲ ਹੈ ਭਾਈ ਘਰੁ ਘੂਮਨਿ ਘੇਰ ਘੁਲਾਵੈਗੋ ॥

ਪਟਲ ਕਹੀਏ ਪੜਦਿਆਂ ਵਿਚੋਂ ਮਾਇਆ ਭਾਰੀ ਪਟਲ ਹੈ ਵਾ ਮਾਇਆ ਜੋ ਪਟਲ ਕਹੀਏ ਸਮੂਹ ਹੈ ਇਹ ਭਾਰੀ ਪਟਲ ਹੈ। ਇਸ ਕਰਕੇ ਇਸ ਜੀਵ ਕਾ ਘਰ ਕਹੀਏ ਸ਼ਰੀਰ ਤਿੰਨੇ ਗੁਨਾਂ ਰੂਪੀ ਘੂਮਨ ਘੇਰ ਮੈਂ ਘੁਲਾਵੈਗੋ ਕਿਆ ਮਿਲ ਰਹਾ ਹੈ ਵਾ ਇਹ ਮਾਇਆ ਮਿਲਾਇ ਰਹੀ ਹੈ।

## ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ ॥

ਵੈਰਾਗ ਜੋ ਭਉ ਕਿਆ ਹੂਆ ਹੈ ਇਹ ਬੋਹਿਥ ਜਹਾਜ ਭਇਆ ਵਾ ਈਸ਼੍ਵਰ ਕਾ ਭਉ ਧਾਰਨ ਕਰਕੇ ਬੈਰਾਗ ਭਇਆ ਉਸਤੇ ਗਜਾਨ ਰੂਪੀ ਬੋਹਿਥ ਪਰਾਪਤ ਹੂਆ ਗੁਰੂ ਜੋ ਖੇਵਟ ਕਹੀਏ ਮਲਾਹ ਤਿਨ੍ਹਾਂ ਨੇ ਸ਼ਬਦ ਰੂਪੀ ਅਨਕੂਲੀ ਪਵਨ ਕਰਕੇ ਤਰਾਇਆ।

## ਅਗਿਆਨ ਲਾਇ ਸਵਾਲਿਆ ਗੁਰ ਗਿਆਨੈ ਜਾਇ ਜਗਾਵੈਗੋ ॥ ੧ ॥

ਗੁਰਾਂ ਕੀ ਈਸ਼੍ਵਰ ਨਾਲੋਂ ਵਿਸ਼ੇਸ਼ਤਾ ਕਹੇ ਹੈਂ ਈਸ਼੍ਵਰ ਨੇ ਤਾਂ ਇਸ ਜੀਵ ਕੋ ਕ੍ਰਮਾਂ ਅਨੁਸਾਰ ਅਗਜਾਨ ਲਾਇਕੇ ਸਵਾਇਆ ਹੈ। ਸਤਿਗੁਰੂ ਗਜਾਨ ਮੈਂ ਲਾਇਕੇ ਜਗਾਇ ਦੇਤੇ ਹੈਂ ॥ ੧ ॥

## ਕਾਨੜਾ ਮਹਲਾ ੪ ॥

## ਕ੍ਰਿਪਾ ਕ੍ਰਿਪਾ ਕ੍ਰਿਪਾ ਕਰਿ ਹਰਿ ਜੀਉ ॥

ਹੇ ਹਰਿ ਜੀਉ ਕ੍ਰਿਪਾ ਕਰੋ ਕ੍ਰਿਪਾ ਕਰੋ ਕ੍ਰਿਪਾ ਕਰੋ ਵਾ ਹੇ ਕ੍ਰਿਪਾ ਕੀਆਕਰਿ ਕ੍ਰਿਪਾ ਕਰਨੇ ਹਾਰ ਕ੍ਰਿਪਾ ਕਰੋ।

## ਸੰਗਤਿ ਸੰਤ ਮਿਲਹੁ ਸਤਿ ਸੰਗਤਿ ॥

ਹੇ ਸੰਗਤ ਸੰਤਾਂ ਕੀ ਸਤ ਸੰਗਤ ਮੈਂ ਮਿਲੋ ਵਾ ਸੰਗਤਾਂ ਵਿਚੋਂ ਸੰਤਾਂ ਕੀ ਸਤ ਸੰਗਤ ਮੈਂ ਮਿਲੋ।

## ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਨੀ ਚੀਕੜੁ ਪਾਵੈਗੋ ॥

ਜੋ ਸੰਗਤਿ ਬਿਨਾ ਹੋਕੇ ਇਹ ਅਭਮਾਨੀ ਜੀਵ ਕਰਮ ਕਰਤਾ ਹੈ ਸੋ ਐਸੇ ਕਰਨੇ ਨਿਸ਼ਫਲ ਹੈਂ ਜੈਸੇ ਪਾਨੀ ਕੋ ਕੂਏਂ ਵਿਚੋਂ ਕਢਕੇ ਚਿੱਕੜ ਮੈਂ ਪਾਵਨਾ ਹੈ। ਦੁਤੀ-ਕਰਮ ਕਰਕੇ ਜੋ ਪਦਾਰਥ ਮਾਂਗਨਾ ਹੈ ਏਹ ਐਸਾ ਹੈ ਜੈਸੇ ਪਾਨੀ ਕਾ ਕਢਕੇ ਚੀਕੜ ਮੈਂ ਪਾਵਨਾ ਹੈ। ਤ੍ਰਿਤੀ-ਕਰਮ ਕਰਕੇ ਹੰਕਾਰ ਕਰਨਾ ਇਹ ਚੀਕੜ ਕੱਢਕੇ ਪਾਨੀ ਮੈਂ ਪਾਵਨਾ ਹੈ ਓਤ ਪੋਤ ਭਇਆ। ਅਬ ਸਤਿਗੁਰਦੇਵ ਜੀ ਨਾਮ ਕੀ ਵਡਿਆਈ ਕਹੇ ਹੈਂ ਕਿ ਨਾਮ ਜਪਨੇ ਕਰਕੇ ਜਾਤ ਪਾਤ ਸਭ ਸਮੇਟੀ ਜਾਵੇ ਹੈ:—

## ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ ॥

ਦੇਖੋ ਬ੍ਰਹਮਾ ਜੀ ਕੀ ਉਤਪਤੀ ਕਿੱਥੋਂ ਭਈ ਹੈ ? ਬ੍ਰਹਮਾ ਜੀ ਕਮਲ ਕੇ ਪੁਤ੍ਰ ਹੂਏ ਹੈਂ ਈਸ਼੍ਵਰ ਤਪ ਕੇ

ਤਾਪ ਨੇ ਕਰਕੇ ਸੰਸਾਰ ਮੈਂ ਪੂਜ ਕਰਿਆ ਗਇਆ ਯਾਨੇ ਸ੍ਰਿਸ਼੍ਰੀ ਰਚਨੇ ਕੀ ਸਮਰਥਾ ਭਈ ਔਰ ਦੇਖੋ ਬਜਾਸ ਜੀ ਮੀਨ ਕਹੀਏ ਮੰਛੋਦਰੀ ਕੇ ਪੇਟੋਂ ਭਏ ਤਪ ਕੇ ਤਾਪਨ ਸੇ ਯਾਨੇ ਨਾਰਦ ਪਾਸੋਂ ਉਪਦੇਸ਼ ਲੈਨੇ ਕਰਕੇ ਪੂਜ ਕੀਤਾ ਗਇਆ ਅਠਾਰਾਂਯੁਗਨ ਆਦਕ ਉਚਾਰੇ।

**ਜੋ ਜੋ ਭਗਤਿ ਹੋਇ ਸੋ ਪੂਜਹੁ ਭਰਮਨ ਭਰਮ ਚੁਕਾਵੈਗੋ ॥**

ਜੋ ਜੋ ਜਾਤ ਵਿਖੇ ਈਸ਼੍ਵਰ ਕਾ ਭਗਤ ਹੋਵੇ ਸੋ ਉਸ ਕੋ ਪੂਜੋ ਭਰਮ ਚੁਕਾਕੇ ਨਿਭਰਮ ਹੋਵੋ ਯਾਨੇ ਜਾਤੀ ਪਾਤੀ ਕਾ ਭ੍ਰਮ ਨ ਕਰੋ ਵਾ ਭਰਮ ਕਰਕੇ ਜੋ ਭਰਮਨਾ ਸੋ ਚੁਕਾਵੋ।

**ਜਾਤਨਜਾਤਿ ਦੇਖਿ ਮਤਿ ਭਰਮਹੁ ਸੁਕ ਜਨਕ ਪਗੀ ਲਗਿ ਧਿਆਵੈਗੋ ॥**

ਉਤਮ ਜਾਤੀ ਔਰ ਨਜਾਤਿ ਕਹੀਏ ਨਯੂਨ ਜਾਤੀ ਇਨ ਕੋ ਦੇਖਕੇ ਮਤਾਂ ਭ੍ਰਮੋ। ਦੇਖੋ ਸੁਕਦੇਵਜੀ ਬ੍ਰਾਹਮਨ ਥੇ ਔਰ ਜਨਕ ਜੀ ਖੱਤਰੀ ਸੇ ਸੁਕਦੇਵ ਜੀ ਜਨਕ ਦੇ ਪਗੀ ਲਗਕੇ ਧਿਆਵਤੇ ਭਏ। ਇਹ ਨਹੀਂ ਜਾਨਾ ਕਿ ਇਹ ਖੱਤ੍ਰੀ ਹੈਂ ਮੈਂ ਬ੍ਰਹਮਨ ਹਾਂ। ਹੋਰ ਕਹੇ ਹੈਂ:-

**ਜੂਠਨਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥**

ਦੇਖੋ ਜਿਸ ਸਮੇ ਬਜਾਸ ਜੀ ਨੇ ਕਹਾ ਹੇ ਪੁਤ੍ਰ ਪਿਤਾ ਕਾ ਉਪਦੇਸ਼ ਕਾਟ ਨਹੀਂ ਕਰਦੇ ਇਸ ਤੇ ਮੈਂ ਤਾਂ ਉਪਦੇਸ਼ ਦੇ ਨਹੀਂ ਸਕਤਾ ਤੂੰ ਜਨਕ ਪਾਸੋਂ ਜਾਕੇ ਉਪਦੇਸ਼ ਲੇ ਇਹੁ ਸੁਣਕੇ ਸੁਕਦੇਵ ਜੀ ਜਨਕ ਪੁਰੀ ਮੈਂ ਜਨਕ ਰਾਜਾ ਪਾਸ ਚਲਕੇ ਆਏ ਆਗੇ ਆਵਤੇ ਕੋ ਦੇਖਕੇ ਜਨਕ ਜੀ ਨੇ ਕਹਾ ਸੁਕਦੇਵ ਜੀ ਕੋ ਤੂੰ ਅਗੇ ਨ ਆਇ ਏਥੇ ਹੀ ਰਹੋ ਇਹੁ ਸੁਨਕੇ ਸੁਕਦੇਵ ਜੀ ਨੇ ਕਹਾ ਮੈਨੇ ਉਪਦੇਸ਼ ਲੈਣਾ ਹੈ ਜਨਕ ਜੀ ਨੇ ਕਹਾ ਅਬ ਮੇਰੇ ਕੋ ਅਵਿਸ਼੍ਵਾਸ਼ ਨਹੀਂ ਫੇਰ ਦੇਵਾਂਗਾ ਸੁਕਦੇਵ ਜੀ ਬਾਹਰ ਦਵਾਲ ਕੇ ਪੜਦੇ ਮੈਂ ਖੜੇ ਰਹੇ ਪਰੀਖਿਆ ਵਾਸਤੇ ਰਸੋਈਆ ਕੋ ਕਹਾ ਤੁਮ ਅੰਨ ਛਕਕੇ ਪੱਤਲਾਂ ਇਸ ਸੁਕਦੇਵ ਕੇ ਸਿਰ ਪਰ ਸੁਟਨੀਆਂ ਵੈਸੇ ਹੀ ਕੀਆ ਤਿਸ ਪਰ ਗੁਰੂ ਜੀ ਕਹੇ ਹੈਂ ਦੇਖੋ ਐਸੀ ਪਵਿਤ੍ਰ ਜਾਤ ਬ੍ਰਾਹਮਨ ਕੀ ਮਨ ਕੋ ਡੁਲਾਇਆ ਨਹੀਂ ਜੂਠਨ ਕਹੀਏ ਰਸੋਈ ਕੀ ਜੂਠ ਸਿਰ ਪਰ ਪਈ ਯਾਨੇ ਪੱਤਲਾਂ ਸੁਕਦੇਵ ਜੀ ਨੇ ਤਿਲਕਾ ਖਿਨ ਭੀ ਮਨ ਨਹੀਂ ਡੁਲਾਇਆ ਯਾਨੇ ਗਿਲਾਨੀ ਨਹੀਂ ਮਾਨੀ ਪੁਨਾ ਪ੍ਰਸੰਨ ਹੋਕੇ ਜਨਕ ਜੀ ਨੇ ਉਪਦੇਸ਼ ਦੀਆ। ਔਰ ਅਗੇ ਜਨਕ ਦਾ ਪ੍ਰਕਾਰ ਕਹੇ ਹੈਂ:-

**ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥ ੨ ॥**

ਜਿਸ ਵਕਤ ਜਨਕ ਨਾਮੇ ਸਿੰਘਾਸਨ ਉਪ੍ਰ ਜਨਕ ਕਹੀਏ ਨਿੰਮੀ ਰਾਜਾ ਇਨਕਾ ਵਡਾ ਹੂਆ ਹੈ ਇਸ ਤੇ ਪਿਛੋਂ ਸਭ ਗੱਦੀਆਂ ਹੋਈਆਂ ਹੈ ਇਹ ਬੈਠਾ ਤਾਂ ਨਉ ਮੁਨੀਆਂ ਕੇ ਚਰਨਾਂ ਦੀ ਧੂੜ ਮੁਖ ਉਪਰ ਲਾਈ ਯਾਨੇ ਜੋ ਜੋ ਜਨਕ ਨਾਮੇ ਸਿੰਘਾਸਨ ਪਰ ਬੈਠਾ ਹੈ ਉਸਕੋ ਨਉ ਮੁਨੀ ਹੀ ਉਪਦੇਸ਼ ਕਰਦੇ ਰਹੇ ਹੈਂ, ਨੌ ਮੁਨੀ ਕੌਨ ਸੇ (੧) ਕਵੀਨਾਮੇ (੨) ਹਰੀ ਨਾਮੇ, (੩) ਕਰਭਾਜਨ ਨਾਮੇ, (੪) ਅੰਤਰ ਰਿਖ ਨਾਮੇ, (੫) ਭਸਮ ਨਾਮੇ, (੬) ਆਵਰ ਹੋਤ੍ਰਾ ਨਾਮੇ, (੭) ਪ੍ਰਬੁਧ ਨਾਮੇ, (੮) ਪਿਪਲ੍ਰਾ ਨਾਮੇ, (੯) ਦੁਮਲਾ ਨਾਮੇ। ਏਹੀ ਨੌ ਮੁਨੀ ਹਨ ਇਨਕੋ ਹੀ ਨੌ ਯੋਗੀਸ਼ਵਰ ਕਹਿਤੇ ਹੈਂ ॥ ੨ ॥

**ਕਾਨੜਾ ਮਹਲਾ ੪ ॥**

**ਜਿਹਬਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟ ਧਿਆਵੈਗੋ ॥**

ਇਕ ਜੇਹਬਾ ਸੇ ਕਰੋੜ ਲਖ ਜਿਹਬਾ ਹੋ ਜਾਵੇ ਤਿਨ੍ਹਾਂ ਲਖਾਂ ਕ੍ਰੋੜਾਂ ਸੇ ਕੋਟ ਕਹੀਏ ਕਰੋੜਾਂ ਵੇਰੀ ਧਿਆਈਏ।

**ਬਿਦਰ ਦਾਸੀ ਸੁਤ ਛੋਕ ਛੋਹਰਾ ਕ੍ਰਿਸਨੁ ਅੰਕਿ ਗਲਿ ਲਾਵੈਗੋ ॥**

ਬਿਦਰ ਜੋ ਦਾਸੀ ਸੁਤ ਛੋਕ ਕਹੀਏ ਪੰਗਤੀ ਕੀ ਅਪਵਿਤਰਤਾ ਵਾ ਛੋਕ ਕਹੀਏ ਅਛੋਹੁ ਛੋਹਰਾ ਕਹੀਏ ਬੱਚਾ ਕ੍ਰਿਸ਼ਨ ਜੀ ਨੇ ਅੰਕਿ ਕਹੀਏ ਪਖ ਕਰਕੇ ਗਲ ਲਗਾਇਆ। ਇਸ ਮੈਂ ਦ੍ਰਿਸ਼ਟਾਂਤ ਕਹੇ ਹੈਂ:-

## ਜਲ ਤੇ ਓਪਤਿ ਭਈ ਹੈ ਕਾਸਟ ਕਾਸਟ ਅੰਗਿ ਤਰਾਵੈਗੋ ॥

ਜੈਸੇ ਜਲ ਤੇ ਕਾਸ਼ਟ ਉਤਪੰਨ ਭਈ ਹੈ ਉਸ ਕਾਸਟ ਕੋ ਜਲ ਡੋਬਤਾ ਨਹੀਂ ਅੰਗ ਪੱਖ ਕਰਕੇ ਤਰਾਵਤਾ ਹੈ। ਇਸੀ ਪ੍ਰਕਾਰ ਭਗਤ ਈਸ਼੍ਵਰ ਤੇ ਉਤਪੰਨ ਭਏ ਹੈਂ ਉਨਕਾ ਪੱਖ ਕਰਕੇ ਤਰਾਵਤਾ ਹੈ।

## ਹਮ ਪਾਥਰ ਲੋਹ ਲੋਹ ਬਡ ਪਾਥਰ ॥

ਹਮ ਪਾਥਰਾਂ ਵਿਚੋਂ ਬਡੇ ਪਾਥਰ ਹਾਂ ਲੋਹੇ ਵਿਚੋਂ ਬਡੇ ਲੋਹੇ ਹਾਂ।

## ਗੁਰ ਸੰਗਤ ਨਾਵ ਤਰਾਵੈਗੋ ॥

ਗੁਰਾਂ ਕੀ ਜੋ ਸੰਗਤ ਇਸ ਨਉਕਾ ਕਰਕੇ ਤਰਾਂਗੇ ਵਾ ਤਰਤੇ ਹਾਂ।

## ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥

ਅੰਨ੍ਹੈ॥ ਖਰੋਏ ਕਹੀਏ ਖੜਿਆਂ ਔਰ ਬੈਠਦਿਆਂ ਉਠਦਿਆਂ ਮਾਰਗਾਂ ਵਿਚੋਂ ਜੋ ਨਾਮ ਰੂਪੀ ਪੰਥ ਖਰਾ ਹੈ ਤਿਸਕੋ ਧਿਆਇ।

## ਸਤਿਗੁਰ ਬਚਨੁ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥

ਸਤਿਗੁਰ ਬਚਨ ਕਹੀਏ ਬਾਨੀ ਰੂਪ ਹੈਂ ਔਰ ਬਚਨ ਕਹੀਏ ਬਾਨੀ ਸਤਿਗੁਰ ਰੂਪ ਹੈ ਯਥਾ "ਬਾਣੀ ਗੁਰੂ ਗੁਰੂ ਹੈ ਬਾਣੀ" ਓਹ ਬਾਨੀ ਪਾਧਰ ਕਹੀਏ ਖੁੱਲ੍ਹਾ ਰਸਤਾ ਮੁਕਤੀ ਕਾ ਜਨਾਇ ਰਹੀ ਹੈ।

## ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ ॥

ਹੇ ਈਸ਼੍ਵਰ ਹਮ ਸਵਾਸਾਂ ਤੇ ਨਿਸਾਸ ਹੋਇ ਰਹੇ ਹਾਂ ਏਹ ਬਲ ਪਾਓ ਸ੍ਵਾਸ ਸ੍ਵਾਸ ਨਿਹਸਾਸਨ ਕਹੀਏ ਇਕ ਰਸ ਆਪਕਾ ਨਾਮ ਧਿਆਈਏ। ਦੂਤੀ-(ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ) ਹੇ ਈਸ਼੍ਵਰ ਸਾਸਨਿ ਕਹੀਏ ਆਗਯਾ ਦੇ ਕਰਨਹਾਰ ਹਮਾਰੇ ਕੋ ਇਹ ਬਲ ਪਾਓ ਸ੍ਵਾਸ ਸ੍ਵਾਸ ਤੇਰੇ ਨਾਮ ਕੋ ਧਿਆਇਕੇ ਨਿਹਸਾਸਨਿ ਕਹੀਏ ਸੰਸਿਆਂ ਤੇ ਰਹਿਤ ਹੋਈਏ। ਤ੍ਰਿਤੀ-(ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ) ਸਾਸਨਿ ਕਹੀਏ ਤਾੜਨਾਂ ਦੇ ਕਰਨਹਾਰ ਜਮਦੂਤ ਸੋ ਹਮਾਰੇ ਉਪਰ ਸ੍ਵਾਸ ਸ੍ਵਾਸ ਆਪਣਾ ਬਲ ਪਾਇ ਰਿਹਾ ਹੈ ਏਹ ਕ੍ਰਿਪਾ ਕਰੋ ਤੇਰੇ ਨਾਮ ਕੋ ਧਿਆਇਕੇ ਨਿਹਸਾਸਨਿ ਕਹੀਏ ਤਾੜਨਾ ਤੇ ਰਹਿਤ ਹੋਈਏ ਚਤੁਰਥ-(ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ) ਸਾਸਨਾ ਕਹੀਏ ਆਗਿਆ ਦੇ ਕਰਨੇ ਵਾਲੇ ਸਤਿਗੁਰ ਦੇਵ ਜੀ ਜਗਯਾਸੂ ਕੋ ਇਹ ਕਹਿਤੇ ਹੈਂ ਹੇ ਜਗਯਾਸੂ ਤੂੰ ਨਾਮ ਜਪਨ ਕਾ ਸ੍ਵਾਸ ਸ੍ਵਾਸ ਬਲ ਪਾਵਨਾ ਕਰ ਯਾਨੇ ਬੈਖਰੀ ਬਾਨੀ ਕਰਕੇ ਜਪ ਫੇਰ ਨਿਹਸਾਸਨਿ ਕਹੀਏ ਸ੍ਵਾਸਾਂ ਤੇ ਰਹਿਤ ਹੋਕੇ ਨਾਮ ਧਿਆਇ ਯਾਨੇ ਪਰਾ ਪਸੰਤੀ ਬਾਨੀ ਕਰਕੇ।

## ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ ॥

ਜੇ ਕੋਈ ਭਲਾ ਲੋਕ ਆਪਨਾ ਭਲਾ ਲੋੜਦਾ ਹੈ ਵੋਹੁ ਗੁਰਾਂ ਕੇ ਆਗੈ ਢਹਿ ਢਹਿ ਕਹੀਏ ਨਿੰਮ੍ਰਤਾ ਧਾਰ ਧਾਰਕੇ ਪਵੇ।

## ਭੈ ਭੈ ਤ੍ਰਾਸ ਭਏ ਹੈ ਨਿਰਮਲ ਗੁਰਮਤਿ ਲਾਗਿ ਲਗਾਵੈਗੋ ॥

ਗੁਰਮਤ ਕਰਕੇ ਜਬ ਭਜਨ ਸਿਮਰਨ ਕੀ ਲਾਗ ਲਗਾਈ ਤਾਂ ਭੈ ਕਹੀਏ ਜਮਾਂ ਕਾ ਤ੍ਰਾਸ ਜੋ ਭੈ ਕਹੀਏ ਹੋਇ ਰਹਾ ਥਾ ਤਿਸ ਤੇ ਨਿਰਮਲ ਭਏ ਹੈਂ। ਦੂਤੀ-ਜਬ ਈਸ਼੍ਵਰ ਕਾ ਭੈ ਧਾਰਿਆ ਤਾਂ ਜਮਾਂ ਕਾ ਤ੍ਰਾਸ ਜੋ ਭੈ ਕਹੀਏ ਹੈਸੀ ਤਿਸ ਤੇ ਨਿਰਮਲ ਭਏ। ਤ੍ਰਿਤੀ-ਜਮਾਂ ਕੇ ਤ੍ਰਾਸ ਕੋ ਭੈ ਕਹੀਏ ਖੌਫ ਹੂਆ ਜਬ ਈਸ਼੍ਵਰ ਕਾ ਭੈ ਧਾਰਿਆ।

ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈਗੁਨੀਆਂ ਖਿਨੁ ਨ ਟਿਕਾਵੈਗੋ ॥

ਦਸ ਇੰਦ੍ਰੀਆਂ ਹੈਂ ਫੁਨ ਬਹੁੜੋ ਇਹ ਦਸੋਂ ਦਿਸਾਂ ਮੈਂ ਧਾਇ ਰਹੀਆਂ ਹਨ ਤ੍ਰੈਗੁਨੀਆਂ ਜੋ ਸੰਸਾਰ ਇਸ ਵਿਚ ਜੀਵ ਕਾ ਮਨ ਖਿਨ ਮਾਤ੍ਰ ਭੀ ਨਹੀਂ ਟਿਕਦਾ।

ਮੋਖ ਮੁਕਤਿ ਸੋ ਪਾਵੈਗੋ ॥

ਮੋਖ ਮੁਕਤਿ ਕਹੀਏ ਕੈਵੱਲਜ ਮੁਕਤੀ ਸੋ ਪਾਵਤਾ ਹੈ।

ਸਭ ਏਕਸ ਮਹਿ ਸਮਾਵੈਗੋ ॥

ਸਭ ਸ੍ਰਿਸ਼੍ਟੀ ਅੰਤ ਕੋ ਤਿਸੀ ਈਸ਼੍ਵਰ ਮੈਂ ਸਮਾਵੈਗੀ।

ਏਕ ਰੂਪ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥

ਬਹੁਤ ਰੰਗਾਂ ਮੈਂ ਇਕੋ ਇਕ ਦਾ ਰੂਪ ਹੈ ਵਾ ਬਹੁਰੰਗੀ ਜੋ ਇਕੋ ਇਕ ਤਿਸਤੇ ਹੀ ਇਹ ਰੂਪ ਕਹੀਏ ਅਕਾਰ ਹੂਆ ਹੈ ਇਸ ਸਭ ਅਕਾਰ ਕੋ ਏਕ ਹੀ ਅਪਨੇਂ ਬਚਨ ਕਰਕੇ ਚਲਾਇ ਰਿਹਾ ਹੈ।

ਮਤਿ ਮਲੀਨਾ ਬਿਗਸਾਵੈਗੋ ॥

ਮਲੀਨ ਮਤੀ ਨਿਵਿਰਤ ਭਈ ਸ੍ਰੇਸਟਮਤੀ ਬਿਗਸਾਵੈਗੋ ਕਹੀਏ ਖਿੜ ਆਈ।

ਨਾਨਕ ਗੁਰੂ ਗੁਰੂ ਹੈ ਸਤਿਗੁਰ ਮੈ ਸਤਿਗੁਰੁ ਸਰਨਿ ਸਮਾਵੈਗੋ ॥ ੪ ॥

ਨਾਨਕ ਕਹੀਏ ਗੁਰੂ ਰਾਮਦਾਸ ਜੀ ਕਥਨ ਕਰਤੇ ਹੈਂ ਸਤਿਗੁਰੂ ਤਾਂ ਗੁਰੂ ਕਹੀਏ ਚੇਤਨ ਰੂਪ ਹੈਂ ਔਰ ਗੁਰੂ ਕਹੀਏ ਚੇਤਨ ਸਤਿਗੁਰੂ ਰੂਪ ਹੈਂ ਮੈਂ ਤਿਨਕੀ ਸ਼ਰਨ ਮੈਂ ਸਮਾਈ ਹਾਂ ॥ ੪ ॥

ਕਾਨੜਾ ਮਹਲਾ ੪।

ਮਨ ਗੁਰਮਤਿ ਚਾਲ ਚਲਾਵੈਗੋ ॥

ਮਨ ਕੋ ਗੁਰਾਂ ਕੀ ਮਤ ਸਿਖ੍ਯਾ ਕਰਕੇ ਭਜਨ ਸਿਮਰਨ ਕੀ ਚਾਲ ਮੈਂ ਚਲਾਇ।

ਜਿਉ ਮੈਗਲ ਮਸਤ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ ॥

ਜੈਸੇ ਮਸਤ ਹੂਏ ਮੈਂ ਚਾਲ ਹਸਤੀ ਕੋ ਕੁੰਡੇ ਕੇ ਤਲੇ ਦੇਈਦਾ ਹੈ ਇਸੀ ਪਰਕਾਰ ਮਨ ਰੂਪੀ ਮਸਤ ਹਾਥੀ ਕੋ ਵਸ ਕਰਨੇ ਲੀਏ ਗੁਰੂ ਸ਼ਬਦ ਰੂਪੀ ਅੰਕਸੁ ਦ੍ਰਿੜਾਵਤੇ ਹੈਂ।

ਚਲਤੌ ਚਲੈ ਚਲੈ ਦਹ ਦਹਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ ॥

ਇਸਕਾ ਮਨ ਚਲਤੌ ਕਹੀਏ ਭੰਬੀਰੀ ਕੀ ਨਿਆਈਂ ਚਲੈ ਕਹੀਏ ਚੰਚਲ ਹੂਆ ਤ੍ਰਿਸ਼ਨਾ ਰੂਪੀ ਅਗਨੀ ਕਾ ਦਹ ਕਹੀਏ ਦਗਧਾ ਕੀਆ ਹੂਆ ਦਸੋਦਿਸਾਂ ਮੈਂ ਚਲੈ ਕਹੀਏ ਚਲ ਰਹਾ ਹੈ ਜੋ ਹਰੀ ਮੈਂ ਲਿਵਲਗਾਵਤਾ ਹੈ ਤਿਸਕੋ ਸਤਿ ਗੁਰੂ ਰਖਤੇ ਹੈਂ।

ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੜ ਸਬਦੁ ਮੁਖਿ ਪਾਵੈਗੋ ॥

ਬਿਸੀਅਰ ਜੋ ਕਾਮਾਦਕ ਸੋ ਇਸਤੀ ਕੀ ਇਛਿਆ ਰੂਪੀ ਬਿਸ਼ਿਆਂ ਕਰਕੇ ਪੂਰਨ ਭਰ ਰਹੇ ਹੈਂ। ਤਿਸ ਵਿਖ ਦੇ ਨਿਵਿਰਤ ਕਰਨੇ ਵਾਸਤੇ ਗੁਰਾਂ ਕਾ ਜੋ ਮੁਖ ਸ਼ਬਦ ਏਹੀ ਭਇਆ ਗਾਰੜੂ ਮੰਤ੍ਰ ਵਾ ਮੁਖ ਮੈਂ ਪਾਵਨਾ ਕਰੇ।

ਬਿਖੁ ਝਾਰਿ ਝਾਰਿ ਲਿਵ ਲਾਵੈਗੋ ॥

ਵਿਖਿਆਂ ਰੂਪੀ ਵਿਸ ਕੋ ਝਾਰਿ ਝਾਰਿ ਕਹੀਏ ਤਿਆਗ ਕੇ ਲਿਵ ਲਗਾਵੈ ਵਾ ਵਿਖ ਜੋ ਝਾੜਨੇ ਵਾਲੀ ਤਿਸਕੋ ਝਾੜਕੇ ਲਿਵ ਲਗਾਵੇ।

ਸੁਆਨੁ ਲੋਭ ਨਗਰ ਮਹਿ ਸਬਲਾ ॥

ਲੋਭ ਰੂਪੀ ਸੁਆਨ ਕੁੱਤਾ ਸ਼ਰੀਰ ਰੂਪੀ ਨਗਰ ਮਹਿ ਸਬਲਾ ਹੈ।

ਪੰਕਜ ਮੋਹ ਨਿਘਰਤ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ ॥

ਮੋਹ ਰੂਪੀ ਜੋ ਪੰਕ ਕਹੀਏ ਚਿੱਕੜ (ਜ) ਕਹੀਏ ਉਤਪੰਨ ਹੋ ਰਿਹਾ ਹੈ ਤਿਸ ਮਹਿ ਇਹ ਪ੍ਰਾਨੀ ਨਿਘਰਤਾ ਹੈ ਗੁਰੂ ਨਿਘਰੇ ਕੋ ਕਢਨੇ ਵਾਲੇ ਹੋਕੇ ਕਢਤੇ ਹੈਂ।

ਗੁਰੁ ਹਾਥੀ ਦੇ ਨਿਕਲਾਵੈਗੋ ॥

ਗੁਰੂ ਸ੍ਰਵਨ ਮੰਨਨ ਰੂਪੀ ਹਾਥੀ ਕਹੀਏ ਹਸਤੀ ਦੇਕੇ ਨਿਕਾਲ ਦੇਤੇ ਹੈਂ ਵਾ ਨਿਸ਼ਕਾਮ ਕਰਮਾਂ ਰੂਪੀ ਹਾਥੀ ਕਹੀਏ ਹਥ ਦੇਕੇ ਵਾ ਪ੍ਰੇਮ ਰੂਪੀ ਹਾਥੀ ਕਹੀਏ ਚੱਪਾ ਦੇਕੇ ਵਾ ਭਗਤੀ ਰੂਪੀ ਹਾਥੀ ਕਹੀਏ ਨਉਕਾ ਦੇਕੇ।

ਸੁਪਨੰਤਰੁ ਸੰਸਾਰ ਸਭੁ ਬਾਜੀ ਸਭੁ ਬਾਜੀ ਖੇਲੁ ਖਿਲਾਵੈਗੋ ॥

ਜੈਸੇ ਸ੍ਵਪਨ ਅੰਤਰ ਪਦਾਰਥ ਮਿਥਿਆ ਹੋਤੇ ਹੈਂ ਇਸੀ ਪ੍ਰਕਾਰ ਇਹ ਸਭ ਸੰਸਾਰ ਬਾਜੀ ਰੂਪੀ ਖੇਲ ਹੈ ਇਹ ਸਭ ਬਾਜੀ ਖਿਲਾਵੈਗੋ ਕਹੀਏ ਖਿਲਰ ਜਾਨੀ ਹੈ।

ਹਉਮੈ ਕਰੈ ਕਰਾਵੈ ਹਉਮੈ ॥
ਪਾਪ ਕੋਇਲੇ ਆਨ ਜਮਾਵੈਗੋ ॥

ਇਹ ਜੀਵ ਆਪ ਭੀ ਹਉਮੈ ਵਿਚ ਕਰਮ ਕਰਦਾ ਹੈ ਔਰ ਪਾਸੋਂ ਭੀ ਹਉਮੈ ਵਿਚ ਕਰਮ ਕਰਵਾਵਤਾ ਹੈ। ਪਾਪਾਂ ਰੂਪੀ ਕੋਲੇ ਆਨ ਕੇ ਰਿਦੇ ਮੈਂ ਜਮਾਇ ਰਹਾ ਹੈ ਤਿਨ੍ਹਾਂ ਨੇ ਕਦੀ ਧੁਖ ਉਠਨਾ ਹੈ।

ਆਇਆ ਕਾਲੁ ਦੁਖਦਾਈ ਹੋਇ ॥

ਜਬ ਕਾਲ ਆਇਆ ਤਾਂ ਓਹੁ ਕੋਲੇ ਦੁਖਦਾਈ ਹੂਏ।

ਖਾਇ ਖਰਚਿ ਦੇਵਹਿ ਬਹੁਤੇਰਾ ॥

ਗੁਰਮੁਖ ਈਸ਼੍ਵਰ ਨਾਮਾਂ ਕੋ ਆਪ ਖਾਤੇ ਹੈਂ ਸੰਬੰਧੀਆਂ ਕੋ ਖਰਚਤੇ ਹੈਂ ਬਹੁਤ ਹੀ ਆਮ ਖਾਸ ਕੋ ਦੇਤੇ ਹੈਂ

ਜਨ ਨਾਨਕ ਦਇਆ ਦਇਆ ਕਰਿ ਦੀਨੀ ॥

ਦਇਆ ਕਰਨਹਾਰੇ ਨੇ ਜਬ ਦਇਆ ਕਰਕੇ ਅਪਨੀ ਭਗਤੀ ਦੀਨੀ ॥ ੫ ॥

ਕਾਨੜਾ ਮਹਲਾ ੪ ॥

ਲੋਹਾ ਹਿਰਨ ਹੋਵੈ ਸੰਗਿ ਪਾਰਸ ਗੁਰ ਪਾਰਸ ਕੇ ਹੋਇ ਆਵੈਗੋ ॥

ਜੈਸੇ ਪਾਰਸ ਕੇ ਸੰਗ ਕਰਕੇ ਲੋਹਾ ਹਿਰਨ ਕਹੀਏ ਬਾਰਾਂ ਵੰਨੀਆਂ ਕਾ ਸ੍ਵਰਨ ਹੋ ਜਾਤਾ ਹੈ ਕਿਉਂਕਰ ਪਾਰਸ ਕਾ ਗੁਣ ਉਸ ਮੈਂ ਹੋਇ ਆਵਤਾ ਹੈ। ਇਸੀ ਪ੍ਰਕਾਰ ਇਸ ਕਾ ਦ੍ਰਿਸ਼੍ਟਾਂਤ ਅਗਲੀ ਪੰਗਤੀ ਮੇਂ ਹੈ:-

ਸਤਿਗੁਰ ਬਚਨ ਬਚਨ ਹੈ ਨੀਕੋ ॥

ਬਚਨਾਂ ਵਿਚੋਂ ਸਤਿਗੁਰਾਂ ਕੇ ਬਚਨ ਨੀਕੇ ਹੈਂ ਵਾ ਜੇਕਰ ਬਰਣਾ ਹੈ ਤਾਂ ਸਤਿਗੁਰਾਂ ਕੇ ਨੀਕੇ ਬਚਨ ਗ੍ਰਹਨ ਕਰ।

**ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾਕਰ ਧਿਆਵੈਗੋ ॥**

ਸਰਨਾਂ ਵਿਚੋਂ ਸਤਿਗੁਰਾਂ ਕੀ ਸ਼ਰਨ ਮਨ ਮੈਂ ਭਾਈ ਵਾ ਜਿਨ੍ਹਾਂ ਸਤਿਗੁਰਾਂ ਕੇ ਕੋਈ ਸਰ ਕਹੀਏ ਸਦਰਸ਼ ਨਹੀਂ ਤਿਨ ਕੀ ਸਰਨ ਲੈਣੀ ਮਨ ਮੈਂ ਭਾਈ ਹੈ। ਨਾਮ ਰੂਪੀ ਜੋ ਸੁਧਾ ਅੰਮ੍ਰਿਤ ਸੁਧਾਕਰ ਕਹੀਏ ਸੁਧਾ ਕੀ ਆਕਰ ਖਾਣ ਵਾ ਸੁਧਾ ਨਾਮ ਸੁਧਾਕਰ ਕਹੀਏ ਸੁਧਾਰਨੇ ਵਾਲਾ ਸੋ ਧਿਆਇਆ।

**ਸਤਿਗੁਰ ਸਰਣਿ ਪਏ ਸੇ ਥਾਪੇ ॥**

ਜੋ ਸਤਿਗੁਰਾਂ ਕੀ ਸ਼ਰਨ ਮੈਂ ਪਏ ਹੈਂ ਸੋ ਥਾਪੇ ਗਿਆਨ ਭਗਤੀ ਮੈਂ।

**ਜੇ ਕੋ ਸਰ ਸੰਧੇ ਜਨ ਊਪਰਿ ॥**

ਜੇ ਕੋਈ ਜਨਾਂ ਕਾ ਪ੍ਰਤਾਪ ਵੇਖਕੇ ਜਨਾਂ ਕੇ ਮਾਰਨੇ ਲੀਏ ਪ੍ਰਤਖ 'ਸਰ' ਦਾਨ ਕੋ ਸੰਨੇ ਵਾ ਈਰਖਾ ਰੂਪੀ ਬਾਨ ਕੋ ਸੰਨੇ।

**ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ ਹਰਿ ਗਲਿ ਮਿਲਿ ਮੇਲਿ ਮਿਲਾਵੈਗੋ ॥**

ਗੁਰੂ ਜੋ ਗੁਰ ਕਿਆ ਪੂਜ ਹੈਂ ਮਤਾਂ ਵਿਚੋਂ ਤਿਨ੍ਹਾਂ ਦੀ ਜੋ ਮਤ ਵਿਖੇ ਗੁਰਮਤਿ ਲੈਕੇ ਧਿਆਵਤੇ ਹੈਂ ਸੋ ਪੁਰਸ਼ ਹਰੀ ਦੇ ਗਲ ਮੈਂ ਮਿਲੇ ਹੈ ਹੋਰਾਂ ਕੋ ਮੇਲ ਮੈਂ ਮਿਲਾਵਤੇ ਹੈਂ ਵਾ ਵੋਹ ਹਰੀ ਦੀਆਂ ਗੱਲਾਂ ਮੈਂ ਮਿਲੇ ਹੈਂ ਇਸਤੇ ਹਰੀ ਕੇ ਮੇਲ ਮੈਂ ਮਿਲ ਗਏ।

**ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈਗੋ ॥**

ਮੁਖੀ ਗੁਰਾਂ ਕਾ ਜੋ ਨਾਦ ਕਹੀਏ ਸ਼ਬਦ ਹੈ ਤਿਸ ਗੁਰ ਪਰਚੇ ਦਵਾਰਾ ਗੁਰਮੁਖ ਕੋ ਚਾਹੀਏ ਨਾਮ ਕੋ ਧਿਆਵੇ

**ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ॥**

ਇਹ ਰੂਪ ਹਰਿ ਹਰਿ ਤੇ ਉਤਪੰਨ ਭਏ ਹੈਂ ਹਰੀ ਹੀ ਇਨ੍ਹਾਂ ਰੂਪਾਂ ਮੈਂ ਇਸਥਤ ਹੈ।

**ਲੋਭ ਲਹਰ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗ ਲਗਾਵੈਗੋ ॥ ੬ ॥**

ਲੋਭ ਕੀ ਜੋ ਲਹਿਰ ਹੈ ਇਹ ਸੁਆਨ ਕੀ ਸੰਗਤ ਹੈ ਇਹ ਜੀਵ ਮਾਇਆ ਕਰਕੇ ਬਿਖਿਆਂ ਰੂਪੀ ਰੰਗ ਮੈਂ ਲਗ ਰਹੇ ਹੈਂ ॥ ੬ ॥

**ਛਕਾ ੧ ॥**

ਇਹ ਛੇ ਅਸਟਪਦੀਆਂ ਚਤਰਥ ਪਾਤਸ਼ਾਹ ਕਾ ਸੁਖਮਨਾ ਹੈ ਇਸਕਾ ਨਿਰਨਾ ਅਗੇ ਜਾਕੇ ਕਰਾਂਗੇ।

**ਕਾਨੜਾ ਛੰਤ ਮਹਲਾ ੫ ॥**

**ਮੰਗਲ ਚਾਰ ਚੋਜ ਆਨੰਦਾ ॥ ਕਰਿ ਕਿਰਪਾ ਮਿਲੇ ਪਰਮਾਨੰਦਾ ॥**

ਔਨ੍ਹੈ ॥ ਅਨੰਦਾਦਿਕ ਚੋਜਾਂ ਦੇ ਕਰਨ ਹਾਰ ਜੋ ਪਰਮਾਨੰਦ ਸੋ ਜਬ ਮਿਲੇ ਤਾਂ ਮੰਗਲ ਚਾਰ ਹੂਏ।

## ਕਾਨੜੇ ਕੀ ਵਾਰ ਮਹਲਾ ੪ ॥ ਮੂਸੇ ਕੀ ਵਾਰ ਕੀ ਧੁਨੀ ॥

### ੧ ੴ ਸਤਿਗੁਰਪ੍ਰਸਾਦਿ ॥

ਅਬ ਸਤਿਗੁਰ ਅਰਜਨ ਦੇਵ ਜੀ ਕਾਨੜੇ ਰਾਗ ਵਿਖੇ ਵਾਰ ਨਿਰੂਪਣ ਕਰੇਂ ਹੈ ਵਾਰ ਪਉੜੀਆਂ ਭੀ ਚਤੁਰਥ ਕੀਆਂ ਸਲੋਕ ਮਹਲੇ ਭੀ ਚਤੁਰਥਕੇ (ਮੂਸੇ ਕੀ ਵਾਰ ਕੀ ਧੁਨੀ)ਇਤਨੀ ਪੰਗਤੀ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਛੇਵੇਂ ਗੁਰੂ ਜੀ ਤਿਨਕੇ ਮੁਖਾਰ ਬਿੰਦ ਕੀ ਹੈ। ਮੂਸਾ ਨਾਮੇ ਇਕ ਸਰਦਾਰ ਪਠਾਨ ਥਾ ਤਿਸਕੀ ਮੰਗ ਬਹੁਤ ਸੁੰਦਰ ਥੀ ਜਿਸ ਸ਼ਹਿਰ ਮੈਂ ਇਹ ਮੂਸਾ ਰਹਿੰਦਾ ਥਾ ਤਿਸੀ ਸ਼ਹਿਰ ਮੈਂ ਕੋਈ ਔਰ ਸਰਦਾਰ ਆਂਵਦਾ ਥਾ ਮੂਸੇ ਕੀ ਮੰਗ ਉਸ ਸਰਦਾਰ ਕੀ ਦਰਿਸ਼ਟੀ ਮੈਂ ਪੈ ਗਈ ਓਹ ਮੋਹਤ ਭਇਆ ਮੰਗ ਉਸਨੂੰ ਦੇਖਕੇ ਮੋਹਤ ਭਈ ਓਹ ਸਰਦਾਰ ਵਿਚ ਮੈਂ ਵਕੀਲ ਪਾਇਕੇ ਉਸਨੂੰ ਵਿਵਾਹ ਕੇ ਲੈਗਿਆ ਉਸਕੋ ਧਨ ਕਾ ਬਹੁਤ ਹੰਕਾਰ ਥਾ ਆਪਨੇ ਚਿਤ ਮੈਂ ਵਿਚਾਰਿਆ ਮੂਸਾ ਕਿਆ ਕਰ ਸਕਤਾ ਹੈ। ਪੁਨਾ ਮੂਸੇ ਕੋ ਖਬਰ ਭਈ ਮੂਸੇ ਨੇ ਜੁਧ ਕੀਆ ਜੁਧ ਕਰਕੇ ਆਪਨੀ ਮੰਗ ਲੈ ਲੀਤੀ। ਪੁਨਾ ਮੰਗ ਕੋ ਪੁਛਿਆ ਤੂੰ ਕਿਸਕੇ ਪਾਸ ਰਹਿ ਕੇ ਰਾਜੀ ਹੈਂ? ਤਿਸਨੇ ਕਹਾ ਮੈਂ ਤਾਂ ਉਸੀ ਪਾਸ ਰਹਿਕੇ ਰਾਜੀ ਹਾਂ ਮੂਸੇ ਨੇ ਉਸ ਮੰਗ ਕੋ ਔਰ ਧਨ ਦੇ ਕਰ ਕੇ ਵਿਦਾ ਕੀਆ ਢਾਡੀਆਂ ਨੇ ਤਿਸ ਕੀ ਵਾਰ ਬਨਾਕੇ ਅਕਾਲ ਬੁੰਗੇ ਸਾਹਿਬ ਆਗੇ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਕੇ ਸਨਮੁਖ ਉਚਾਰੀ ਮਹਾਰਾਜ ਕੋ ਪਸਿੰਦ ਆਈ ਕਹਾ ਕਾਨੜੇ ਕੀ ਵਾਰ ਇਸ ਉਪਰ ਗੈਨ.ਕਰਨਾ। ਪਉੜੀ ਤਿਨ ਕੀ ਏਹ ਹੈ-(ਤ੍ਰੈਸਠ ਮਰਾਤਬੇ ਇਕ ਫੁਰੀਏ ਗੱਡੇ ॥ ਚੜ੍ਹਿਆ ਮੂਸਾ ਪਾਤਸਾਹਾ ਸਭ ਸੁਣਿਆ ਗੱਜੇ॥ ਦੰਦਾਂ ਚਿੱਟੇ ਬਡ ਹਾਥੀਆਂ ਕਹੁ ਕਿਤ ਬਰੱਗੇ ॥ ਰੁੱਤ ਪਛਾਤੀ ਬਗੁਲਿਆਂ ਘਟ ਕਾਲੀ ਸੱਗੇ ॥ ਏਹੀ ਕੀਤੀ ਮੂਸਜਾ ਕਿਸ ਕਰੀ ਨ ਅੱਗੇ ॥ ੧ ॥ ਇਹ ਪੰਜ ਤੁਕੀ ਪਉੜੀ ਹੈ ਗੁਰੂ ਜੀ ਨੇ ਇਸ ਕੇ ਨਾਲ ਪੰਜ ਤੁਕੀ ਪਉੜੀ ਮੇਲੀ ਯਥਾ-ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ ॥

### ਮਹਲਾ ੪ ॥

### ਗੋਵਿੰਦੁ ਗੋਵਿੰਦੁ ਗੋਵਿੰਦੁ ਹਰਿ ਗੋਵਿੰਦੁ ਗੁਣੀ ਨਿਧਾਨੁ ॥

ਹਰੀ ਗੋਵਿੰਦ ਚਾਰੇ ਜੁਗਾਂ ਮੈਂ ਗੁਨਾਂ ਕਾ ਨਿਧਾਨ ਹੈ ਵਾ ਇਕ ਗੋਵਿੰਦ ਪਦ ਯੋਗ ਮੈਂ ਲਾਵਨਾਂ ਕੈਸੇ ਹਰੀ ਜੋ ਗੋਵਿੰਦ ਗੋ ਕਹੀਏ ਵੇਦਾਂ ਕਰਕੇ ਵਿੰਦ ਕਹੀਏ ਜਾਨਨੇ ਯੋਗ ਸੋ ਗੋਵਿੰਦ ਗੁਨਾਂ ਕਾ ਨਿਧਾਨ ਹੈ।

### ਗੋਵਿੰਦੁ ਗੋਵਿੰਦੁ ਗੋਵਿੰਦੁ ਜਪਿ ॥

ਤਿੰਨੇ ਕਾਲਾਂ ਮੈਂ ਵਾ ਮਨ ਬਾਨੀ ਸ਼ਰੀਰ ਕੇ ਵਾ ਗੋਬਿੰਦ ਕਹੀਏ ਹੇ ਭਾਈ ਗੋਬਿੰਦ ਲੋਕਾਂ ਨਾਲ ਮਿਲਕੇ ਗੋਬਿੰਦ ਕੋ ਜਪ।

### ਸਤਸੰਗਤਿ ਸਤਿਗੁਰ ਧੰਨੁ ਧੰਨੋ ਧੰਨ ਧਨ ਧਨੋ ਜਿਤੁ ਮਿਲਿ ਹਰਿ ਬੁਲਗ ਬੁਲੋਗੀਆ ॥

ਸਤਿ ਸੰਗਤ ਭੀ ਧੰਨਜਤਾ ਯੋਗ ਹੈ ਔਰ ਸਤਿਗੁਰੂ ਭੀ ਧੰਨਤਾ ਯੋਗ ਹੈਂ ਜਿਸ ਸਤਿ ਸੰਗਤ ਮੈਂ ਮਿਲਕੇ ਹਰੀ ਧੰਨ ਰੂਪ ਕੇ ਬੁਲਗ ਕਹੀਏ ਬਚਨਾਂ ਕੋ ਬੋਲੀਦਾ ਹੈ ਵਾ ਹਰੀ ਕੋ ਬਚਨਾਂ ਸੇ ਬੋਲੀਦਾ ਹੈ।

### ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ ॥

ਸਭ ਮਿਲਕੇ ਮੁਖ ਸੇ ਹਰਿ ਹਰਿ ਹਰੇ ਕੇ ਨਾਮਕੋ ਕਹੋ ਹਰਿ ਹਰਿ ਹਰੇ ਕੇ ਨਾਮ ਕੋ ਕਹੋ ਵਾ ਮਨ ਕਰ ਭੀ ਹਰਿ ਹਰਿ ਕਹੁ ਔਰ ਤਨ ਕਰ ਭੀ ਹਰਿ ਹਰਿ ਕਹੁ ਮੁਖਹੁ ਕਹੀਏ ਬਾਨੀ ਕਰ ਭੀ ਹਰਿ ਹਰਿ ਕਹੋ ਵਾ ਹਰੀ ਜੋ ਹਰੇਕ ਜੀਵਾਂ ਕੇ ਹਰ ਰੋਗਾਂ ਕੋ ਹਰਿ ਕੇ ਹਰੇ ਕਰਨਹਾਰ ਤਿਸ ਕੇ ਹਰਿ ਨਾਮ ਕੋ ਕਹੋ।

### ਤੂ ਘਟਿ ਘਟਿ ਹਰਿ ਰੰਗ ਰੰਗਨਾ ॥

ਹੇ ਹਰੀ! ਤੂੰ ਘਟਾਂ ਘਟਾਂ ਮੈਂ ਔਰ ਰੰਗਾਂ ਮੈਂ ਰੰਗਿਆ ਹੂਆ ਹੈਂ।

ਤੂ ਸਤਿ ਸਤਿ ਪੁਰਖੁ ਨਿਰੰਜਨਾ ॥

ਸਤਿ ਨਿਸਚਿ ਕਰ ਕੇ ਤੂੰ ਸਤਿਪੁਰਖ ਨਿਰੰਜਨ ਹੈਂ।

ਹਰਿ ਜਾਚਹਿ ਸਭ ਮੰਗ ਮੰਗਨਾ ॥

ਹੇ ਹਰੀ ! ਸਭ ਮੰਗਨੀਆਂ ਕੋ ਜਾਚਨੇ ਵਾਲੇ ਹੋਕੇ ਆਪ ਪਾਸੋਂ ਮੰਗਤੇ ਹੈਂ।

ਗੁਰਮਤੀ ਹਰਿ ਚੰਗ ਚੰਗਨਾ ॥

ਗੁਰਮਤੀਏ ਹਰੀ ਚੰਗਨੇ ਕੋ ਪਾਕੇ ਚੰਗੇ ਹੂਏ ਹੈਂ ਵਾ ਗੁਰਮਤੀਆਂ ਨੇ ਹਰੀ ਕੋ ਚੰਗਿਆਂ ਸੇ ਚੰਗੇ ਨਿਸਚੇ ਕੀਆ ਹੈ।

ਸਭਿ ਕਹਹੁ ਮੁਖਹੁ ਰਿਖੀ ਕੇਸੁ ਹਰੇ ਰਿਖੀ ਕੇਸੁ ਹਰੇ ਜਿਤੁ ਪਾਵਹਿ ਸਭ ਫਲ ਫਲਨਾ ॥

ਸਭ ਮਿਲਕੇ ਮੁਖ ਸੇ ਕਹੋ ਜੱਸ ਜੋ ਹਰੀ ਰਿਖੀਕ ਕਹੀਏ ਇੰਦਰਿਆਂ ਕਾ ਭੀ ਈਸ ਹੈ ਔਰ ਰਿਖੀਕੇਂ ਕਹੀਏ ਮਹਾਤਮਾਂ ਕਾ ਈਸ ਹੈ ਜਿਸ ਕਰਕੇ ਸਭ ਫਲਾਂ ਵਿਚੋਂ ਗਿਆਨ ਰੂਪੀ ਫਲ ਪਾਵੇਂਗਾ।

ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ ਉਪਾਵਨੀ ॥

ਰੰਗ ਕਹੀਏ ਨਿਖਾਲਸ ਰੰਗਾਂ ਕੀ ਭੀ ਸਭ ਸ੍ਰਿਸ਼ਟੀ ਬਹੁ ਬਿਧ ਕੀ ਉਪਾਵਨੀ ਕੀਤੀ ਹੈ ਔਰ ਬਹੁ ਭਾਂਤ ਕੀ ਪਰੰਗ ਕਹੀਏ ਅਪਰੰਗਾਂ ਕੀ ਯਾਨੇ ਮਿਸਰਤ ਰੰਗ ਕੀ ਸ੍ਰਿਸ਼ਟੀ ਸਾਜਨੀ ਕੀਤੀ ਹੈ।

ਸਭ ਤੇਰੀ ਜੋਤਿ ਜੋਤੀ ਵਿਚਿ ਵਰਤਹਿ ਗੁਰਮਤੀ ਤੁਧੈ ਲਾਵਣੀ ॥

ਸਭ ਜੋਤੀਆਂ ਵਿਚ ਤੁਧ ਕੀ ਜੋਤ ਵਰਤ ਰਹੀ ਹੈ ਗੁਰਮਤੀਆਂ ਨੇ ਤੇਰੇ ਵਿਚ ਪ੍ਰੀਤੀ ਲਾਵਨੀ ਵਾ ਬ੍ਰਿਤੀ ਲਾਵਨੀ ਕੀਤੀ ਹੈ।

ਸਭਿ ਬੋਲਹੁ ਰਾਮ ਰਮੋ ਸ੍ਰੀ ਰਾਮ ਰਮੋ ॥

ਰਾਮ ਜੋ ਰਮਿਆ ਹੂਆ ਸਭ ਤਿਸ ਕੋ ਬੋਲੋ ਸ੍ਰੀ ਰਾਮ ਜੋ ਰਮਿਆ ਹੂਆ ਸਭ ਤਿਸਕੋ ਬੋਲੋ।

ਮਹਲਾ ੪ ॥

ਹਰਿ ਕੀਰਤਿ ਉਤਮ ਨਾਮੁ ਹੈ ਵਿਚ ਕਲਿਜੁਗ ਕਰਨੀ ਸਾਰ ॥

ਹਰੀ ਕੇ ਨਾਮ ਦੀ ਜੋ ਕੀਰਤੀ ਹੈ ਇਹ ਉਤਮ ਹੈ ਕਲਜੁਗ ਵਿਚ ਇਸ ਕਰਨੀ ਕੋ ਸਾਰੇ।

ਜਲਿ ਹਸਤੀ ਮਲਿ ਨਾਵਾਲਿਆ ॥

ਜੈਸੇ ਜਲ ਨਾਲ ਹਸਤੀ ਕੋ ਮਲ ਕਰਕੇ ਨਾਵਾਇਆ ਇਸੀ ਪ੍ਰਕਾਰ ਕਰਮ ਕਰਕੇ ਹੰਕਾਰ ਕਰ ਲੈਣਾ ਤਾਂ ਸਭ ਨਿਸ਼ਫਲ ਹੈਂ।

ਸਭੁ ਜਗਤੁ ਕੀ ਆਵਤੁ ਜਾਗ ॥

ਸੁਆਸਾਂ ਰੂਪੀ ਪੂੰਜੀ ਦੇਕਰ ਸਭ ਜਗਤ ਤੈਨੇ ਵਨਜਾਰਾ ਕੀਆ ਹੈ।

ਸਭਿ ਚਵਹੁ ਮੁਖਹੁ ਜਗੰਨਾਥੁ ਜਗੰਨਾਥੁ ਜਗ ਜੀਵਨੋ ॥

ਜਗਤ ਕੇ ਨਾਥ ਜੋ ਬ੍ਰਹਮਾਦਕ ਤਿਨ ਸਭ ਜਗਤ ਕਾ ਨਾਥ ਹੈ ਵੋਹੁ ਜਗ ਜੀਵਨ।

ਹਰਿ ਤੁਮ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ ॥

ਹੇ ਹਰੀ ! ਤੁਮ ਕੈਸੇ ਹੋ ਪਿਛੇ ਜੋ ਵਡਿਆਂ ਸੇ ਵਡੇ ਥੇ ਤਿੰਨਾਂ ਤੋਂ ਭੀ ਆਪ ਉਚੇ ਹੋ ਅਬ ਜੋ ਵਡਿਆਂ ਤੇ ਵੱਡੇ ਹੈਂ ਤਿਨ ਤੇ ਭੀ ਆਪ ਉਚੇ ਹੋ ਆਗੇ ਕੋ ਜੋ ਵੱਡੇ ਵਡੌਨਾ ਹੋਨਗੇ ਤਿਨ ਸਭ ਤੇ ਆਪ ਊਪਰ ਹੋ।

ਤਿਨ ਕਾਟੇ ਪਾਪ ਕਟੇਨਾ ॥

ਤਿਨ ਕੇ ਕਟਨੇ ਵਾਲੇ ਪਾਪ ਆਪ ਨੇ ਕੱਟੇ।

ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੇਨਾ ॥ ੫ ॥

ਅੰਨ੍ਹੈ ॥ ਜਿਨ੍ਹਾਂ ਗੁਰਾਂ ਕੇ ਮੁਖ ਦੇ ਭਾਗ ਵੱਡਿਆਂ ਤੇ ਵੱਡੇ ਹੈਂ ਐਸੇ ਜੋ ਵਡੇਨਾ ਕਿਆ ਵੱਡੇ ਗੁਰੂ ਤਿਨ੍ਹਾਂ ਕੀ ਮਤੀ ਮਤ ਮੈਂ ਲੈਕੇ ਹੇ ਹਰੀ ਪੁਰਖ ਜੈਸੇ ਤੁਮ ਸਤਿ ਚਿਤ ਅਨੰਦ ਰੂਪ ਹੋ ਤੈਸੇ ਹੀ ਹਮ ਨੇ ਆਪ ਕੋ ਜਾਨਾ ਹੈ ॥ ੫ ॥

ਸਲੋਕ ਮਃ ੪ ॥

ਹਮਰੇ ਹਰਿ ਜਗ ਜੀਵਨਾ ਹਰਿ ਜਪਿਓ ਹਰਿ ਗੁਰਮੰਤ ॥

ਜਗ ਜੀਵਨਾਂ ਹਮਾਰੇ ਰਖਕ ਹੈਂ ਤਿਸ ਹਰਿ ਹਰਿ ਕੋ ਗੁਰਾਂ ਕੇ ਮੰਤਰ ਕਰਕੇ ਜਪਿਆ ਹੈ।

ਹਮ ਗਾਵਹਿ ਹਰਿ ਗੁਨ ਛੰਤ ॥

ਛੰਤ ਕਹੀਏ ਰਾਗ ਮੈਂ ਪਾਕੇ ਹਮ ਹਰ ਕੇ ਗੁਨ ਗੈਨ ਕਰਤੇ ਹਾਂ।

ਹਰਿ ਵਸੈ ਨਿਕਟਿ ਸਭ ਜਉਲਾ ॥

ਹਰੀ ਸਭ ਕੇ ਨਿਕਟ ਵਸਤਾ ਹੈ ਫੇਰ ਸਭ ਤੇ ਜਉਲਾ ਕਹੀਏ ਜੁਦਾ ਹੈ ਯਾਨੇ ਨਿਰਲੇਪ ਹੈ।

ਜਿਸੁ ਸਤਿਗੁਰ ਪੁਰਖੁ ਪ੍ਰਭੁ ਸਉਲਾ ॥

ਜਿਸ ਪਰ ਸਤਿਗੁਰ ਪੁਰਖ ਪ੍ਰਭੂ ਸਰੂਪ ਸਉਲਾ ਕਿਆ ਅਨੁਕੂਲੀ ਹੂਆ ਹੈ।

ਸਭਿ ਗਾਵਹੁ ਗੁਣ ਗੋਬਿੰਦੁ ਹਰੇ ਗੋਵਿੰਦ ਹਰੇ ਗੋਵਿੰਦ ਹਰੇਗੁਣ ਗਾਵਤ ਗੁਣੀ ਸਮਉਲਾ ॥੬॥

ਸਭ ਮਿਲ ਕੇ ਗੋਵਿੰਦ ਹਰੀ ਕੇ ਗੁਨ ਮਨ ਕਰ ਗਾਵੋ ਗੋਵਿੰਦ ਹਰੀ ਕੇ ਗੁਨ ਤਨ ਕਰ ਗਾਵੋ ਗੋਵਿੰਦ ਹਰੀ ਕੇ ਗੁਨ ਬਾਨੀ ਕਰ ਗਾਵੋ ਵਾ ਤਿੰਨੇ ਕਾਲਾਂ ਮੈਂ ਗਾਵੋ ਵਾ ਗੋਵਿੰਦ ਜੋ ਗੋ ਕਹੀਏ ਵੇਦਾਂ ਕਰਕੇ ਵਿੰਦ ਜਾਨਨੇ ਯੋਗ ਤਿਸ ਗੋਵਿੰਦ ਹਰਿ ਹਰਿ ਕੇ ਹਰਿ ਗੁਨਾਂ ਕੋ ਸਭ ਗਾਵਹੁ ਤਿਨ ਕੇ ਗੈਨ ਤੇ ਗੁਨੀ ਈਸ਼੍ਵਰ ਮੈਂ ਸਮਉਲਾ ਕਹੀਏ ਮਿਲਨਾ ਹੋਵੇਗਾ ॥ ੬ ॥

ਸਲੋਕ ਮਃ ੪ ॥

ਸੁਤਿਆਂ ਹਰਿ ਪ੍ਰਭੁ ਚੇਤਿ ਮਨਿ ਹਰਿ ਸਹਜਿ ਸਮਾਧਿ ਸਮਾਇ ॥

ਹੇ ਮਨ ਸੁਤਿਆਂ ਭੀ ਹਰੀ ਕੋ ਚੇਤ ਵਾ ਸੁਤਿਆਂ ਵਿਵਹਾਰ ਮੈਂ ਹਰੀ ਕੋ ਚੇਤ ਸਹਜ ਸਮਾਧੀ ਮੈਂ ਸਮਾਇ ਕੇ ਹਰੀ ਕੋ ਚੇਤ।

ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦ ਗਜਿਆ ॥

ਪੰਚੇ ਸ੍ਰੇਸ਼੍ਟ ਸ਼ਬਦ ਸਤਨਾਮ ਆਦਿਕ ਵਾ ਤਤਮਸੀ ਆਦਿਕ ਗੁਰਮਤ ਕਰਕੇ ਜਬ ਮਤ ਮੈਂ ਵਜੇ ਤਾਂ ਉਨ੍ਹਾਂ ਵਡ ਭਾਗੀਆਂ ਕੋ ਅਨਹਦ ਜੋ ਬ੍ਰਹਮ ਸੋ ਗਜਿਆ ਪ੍ਰਗਟ ਹੂਆ।

ਆਨਦ ਮੂਲੁ ਰਾਮੁ ਸਭ ਦੇਖਿਆ ॥

ਰਾਮ ਜੋ ਸਰਬ ਅਨੰਦਾਂ ਕਾ ਮੂਲ ਕਾਰਨ ਓਹ ਸਭ ਦੇਖਿਆ।

ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ ਜਿਤੁ ਮਿਲਿ ਹਰਿ ਪੜਦਾ ਕਜਿਆ ॥੭॥

ਸਤਿਗੁਰੂ ਜੋ ਗੁਰੁ ਪੂਜ ਤਿਨ ਕੋ ਸਭ ਧੰਨ ਕਹੋ ਸਤਿਗੁਰੂ ਜੋ ਗੁਰੁ ਪੂਜ ਤਿਨਕੋ ਸਭ ਧੰਨ ਕਹੋ ਵਾ ਸਤਿਗੁਰੂ ਜੋ

ਗੁਰ ਪੂਜ ਗੁਰ ਕਹੀਏ ਵਡੇ ਸਤਿ ਤ੍ਰੈਈਕਾਲ ਅਬਾਧ ਗੁਰ ਚੇਤਨ ਕਾ ਰੂਪ ਤਿਨਕੋ ਸਭ ਧੰਨਜ ਕਹੋ ਜਿਨ੍ਹਾਂ ਗੁਰੂ ਨਾਲ ਮਿਲਨੇ ਕਰਕੇ ਹਰੀ ਨੇ ਹਮਾਰਾ ਪੜਦਾ ਕੱਜ ਲਇਆ ॥੭॥

ਮ: ੪ ॥

ਭਗਤਿ ਸਰੋਵਰ ਉਛਲੈ ਸੁਭਰ ਭਰੇ ਵਹੰਨਿ ॥

ਗੁਰੂ ਰੂਪੀ ਸਰੋਵਰ ਭਗਤੀ ਕਰਕੇ ਭਰੇ ਹੂਏ ਹੈਂ ਉਛਲੈ ਕਹੀਏ ਉਪਦੇਸ਼ ਕਰਦੇ ਹੈਂ ਸੁਭਰ ਲਵਾ ਲਵ ਨਾਮ ਰੂਪੀ ਜਲ ਸੇ ਭਰੇ ਹੂਏ ਵਹੰਨਿ ਕਹੀਏ ਵਗ ਰਹੇ ਹੈਂ।

ਜਨ ਕਿਤੁ ਬਿਧਿ ਮਿਲਹਿ ਮਿਲਾਹਿ ॥

ਜਨਾਂ ਕੋ ਮਿਲਨ ਕੀ ਆਹਿ ਕਹੀਏ ਇਛਿਆ ਹੈ ਕਿਤ ਬਿਧ ਮਿਲਨ ? ਉਤ੍ਰ:-

ਹਰਿ ਹਰਿ ਜਸੁ ਜਪਤ ਜਪੰਤ ਜਨ ॥

ਹਰਿ ਹਰਿ ਜਸ ਕੋ ਜਨ ਆਪ ਜਪਤ ਔਰਾਂ ਕੋ ਜਪੰਤ ਤਿਨ੍ਹਾਂ ਦਵਾਰੇ ਮਿਲਦਾ ਹੈ।

ਜਿਸੁ ਬੁਝਾਏ ਆਪਿ ਬੁਝਾਇਦੇ ਸੋਈ ਜਨ ਦਿਖਾ ॥

ਜਿਸ ਕੋ ਆਪ ਸਤਿਗੁਰੂ ਬੁਝਾਵਨਾ ਚਾਹਤੇ ਹੈਂ ਤਿਸਕੋ ਬੁਝਾਇ ਦੇਵੇ ਹੈਂ ਵਾ ਜਿਸਕੋ ਆਪਨਾ ਆਪ ਈਸ਼ੂਰ ਆਪ ਬੁਝਾਵੇ ਹੈ ਸੋ ਪੁਰਸ਼ ਅਗੇ ਜਿਸਕੋ ਬੁਝਾਇੰਦੇ ਹੈਂ ਸੋਈ ਜਨ ਈਸ਼ੂਰ ਕੋ ਦੇਖਦਾ ਹੈ।

ਧਨੁ ਧੰਨੁ ਸੁ ਰਸਨਾ ਧੰਨੁ ਕਰਿ ਧੰਨੁ ਸੁ ਪਾਧਾ ਸਤਿਗੁਰੂ ॥

ਓਹੁ ਰਸਨਾ ਭੀ ਧੰਨਜਤਾ ਯੋਗ ਹੈ ਔਰ ਓਹੁ ਕਰਿ ਹਥ ਭੀ ਧੰਨ ਹੈਂ ਸੁਪਾਧਾ ਕਹੀਏ ਪਧਰੀ ਰਾਹ ਦਸਨੇ ਵਾਲੇ ਸਤਿਗੁਰੂ ਭੀ ਧੰਨਜ ਹੈਂ।

ਸਭਿ ਕਹਹੁ ਮੁਖਹੁ ਨਰ ਨਰ ਹਰੇ ਨਰ ਨਰ ਹਰੇ ਨਰ ਨਰ ਹਰੇ

ਹਰਿ ਲਾਹਾ ਹਰਿ ਭਗਤਿ ਵਿਸੇਖਿਆ ॥ ੯ ॥

ਸਭ ਮਿਲਕੇ ਮੁਖ ਸੇ ਭੀ ਹੇ ਨਰੋ ਨਰ ਹਰੇ ਕੋ ਕਹੋ ਬਾਨੀ ਸੇ ਭੀ ਹੇ ਨਰੋ ਨਰ ਹਰੇ ਕੋ ਕਹੋ ਤਨ ਕਰ ਭੀ ਹੇ ਨਰੋ ਨਰ ਹਰੇ ਕੋ ਕਹੋ ਵਾ ਹੇ ਨਰੋ ਨਰ ਹਰ ਕੋ ਕਹੋ। ਪ੍ਰਸ਼ਨ-ਕਿਸਕੋ ? ਉਰ-ਹੇ ਨਰੋ ਜਿਸਨੇ ਨਰਹਰ ਕਹੀਏ ਨਰ ਨਾਰਾਇਨ ਅਵਤਾਰ ਧਾਰਿਆ ਹੈ ਤਿਸਕੋ ਆਖੋ ਹੇ ਨਰੋ ਜਿਨੇ ਨਰ ਹਰੇ ਕਹੀਏ ਨਰਸਿੰਘ ਅਵਤਾਰ ਧਾਰਿਆ ਹੈ ਤਿਸਕੋ ਕਹੋ। ਹਰਿ ਹਰਿ ਕੀ ਭਗਤੀ ਕਾ ਹੀ ਸੰਸਾਰ ਮੈਂ ਵਿਸ਼ੇਸ਼ ਲਾਹਾ ਹੈ ॥ ੯ ॥

ਮ: ੪ ਸਲੋਕ ॥

ਰਾਮ ਨਾਮੁ ਰਮੁ ਰਵਿ ਰਹੇ ਰਮੁ ਰਾਮੋ ਰਾਮੁ ਰਮੀਤਿ ॥

ਰਾਮੋ ਕਹੀਏ ਭਾਈ ਰਮੀਤ ਕਹੀਏ ਰਮਨੇ ਯੋਗ ਜੋ ਰਾਮ ਰਮ ਕਹੀਏ ਰਮਿਆ ਹੂਆ ਰਮ ਕਹੀਏ ਸੁੰਦ੍ਰ ਤਿਸ ਰਾਮ ਨਾਮ ਕੋ ਰਵਿ ਰਹੇ।

ਪ੍ਰਭਿ ਖੇਲ ਕੀਓ ਰੰਗਿ ਰੀਤਿ ॥

ਪ੍ਰਭੂ ਨੇ ਹੀ ਰੰਗਾਂ ਰੰਗਾਂ ਕਾ ਖੇਲ ਕੀਆ ਹੈ ਓਹੀ ਇਸ ਮੈਂ ਰਤਿ ਕਹੀਏ ਰਤ ਰਹਾ ਹੈ।

ਜਿਨ ਲਿਖਿਆ ਧੁਰਿ ਹਰਿ ਪ੍ਰੀਤਿ ॥

ਜਿਨ ਕੋ ਧੁਰੋਂ ਹੀ ਹਰੀ ਨੇ ਪ੍ਰੀਤੀ ਕਾ ਲੇਖ ਲਿਖਿਆ ਹੈ।

ਹਰਿ ਪ੍ਰਭੁ ਸਜਣੁ ਲੋੜਿ ਲਹੁ ਭਾਗਿ ਵਸੈ ਵਡਭਾਗਿ ॥

ਜਿਨ੍ਹਾਂ ਭਾਗਾਂ ਵਾਲਿਆਂ ਦੇ ਮਨ ਮੈਂ ਹਰੀ ਪ੍ਰਭੂ ਵਸਦਾ ਹੈ ਤਿਨ੍ਹਾਂ ਦ੍ਵਾਰੇ ਤੁਮ ਭੀ ਸੱਜਨ ਕੋ ਲੋੜ ਲਹੁ ਤਾਂ ਵਡ ਭਾਗ ਹੋਵੇਂਗੇ।

ਕਿਉ ਪਾਈਐ ਕਿਉ ਦੇਖੀਐ ਮੇਰਾ ਹਰਿ ਪ੍ਰਭੁ ਸੁਘੜੁ ਸੁਜਾਣੀ ॥

ਜਗਜਾਸੂ ਪ੍ਰਸ਼ਨ ਕਰੇ ਹੈ—ਮੇਰਾ ਜੋ ਹਰਿ ਪ੍ਰਭੁ ਸੁਘੜ ਸੁਜਾਨੀ ਤਿਸ ਕੋ ਕਿਉਂ ਦੇਖੀਏ ਔਰ ਨਾਮ ਕੋ ਕਿਉਂ ਪਾਈਏ ? ਉਤ੍ਰ-ਅਗਲੀ ਪੰਗਤੀ ਮੈਂ:-

ਹਰਿ ਮੇਲਿ ਦਿਖਾਏ ਆਪਿ ਹਰਿ ਗੁਰਬਚਨੀ ਨਾਮਿ ਸਮਾਣੀ ॥ ੧੦ ॥

ਆਪ ਜੋ ਹਰੀ ਸਰੂਪ ਗੁਰੂ ਹਰੀ ਨਾਲ ਮਿਲੇ ਹੂਏ ਸੋ ਦਿਖਾਏ ਦੇਤੇ ਹੈਂ ਇਉਂ ਦੇਖੀਏ ਔਰ ਗੁਰ ਬਚਨੋਂ ਸੇ ਹੀ ਰਿਦੇ ਮੈਂ ਨਾਮ ਸਮਾਨੀ ਇਉਂ ਨਾਮ ਪਾਈਏ ॥ ੧੦ ॥

ਸਲੋਕ ਮਹਲਾ ੪ ॥

ਗੁਰ ਬਚਨਿ ਸਭਾਗੈ ਲੀਤਾ ॥

ਗੁਰਾਂ ਕੇ ਬਚਨੋਂ ਸੇ ਸਭਾਗਿਆਂ ਨੇ ਉਸ ਨਾਮ ਕੋ ਲੀਤਾ।

ਸਭਿ ਸੇਵਹੁ ਮੋਹਨੋ ਮਨ ਮੋਹਨੋ ਜਗ ਮੋਹਨੋ ॥੧੧॥

ਸਭ ਸੇਵਹੁ ਮੋਹਨ ਕੋ ਮਨਕਰ ਸਭ ਸੇਵਹੁ ਮਨ ਮੋਹਨ ਕੋ ਤਨ ਕਰ ਸਭ ਸੇਵਹੁ ਜਗ ਮੋਹਨ ਕੋ ਬਾਨੀ ਕਰ ਵਾ ਤਿੰਨੇ ਕਾਲਾਂ ਮੈਂ ਵਾ ਮੋਹਨ ਕੋ ਸੇਵੋ।ਕਿਹਾ ਮੋਹਨ ਤੋ ਕ੍ਰਿਸ਼ਨ ਭੀ ਹੈਂ? ਉਤ੍ਰ—ਮਨਮੋਹਨ ਕੋ ਸੇਵੋ। ਪ੍ਰਸ਼ਨ-ਮਨ ਕੇ ਮੋਹਤ ਕਰਨ ਹਾਰ ਤਾਂ ਮਾਇਆ ਇਸਤ੍ਰੀ ਭੀ ਹੈ?ਉਤ: ਸਭ ਜਗਤ ਕੇ ਮੋਹਨ ਹਾਰ ਅਕਾਲ੍ਹਪੁਰਖ ਕੋ ਸੇਵੋ ਓਹੁ ਮਾਇਆ ਕੇ ਭੀ ਮੋਹਨ ਵਾਲਾ ਹੈ ॥ ੧੧ ॥

ਸਲੋਕ ਮਹਲਾ ੪ ॥

ਮਨੁ ਤਨੁ ਤਾਮਿ ਸਗਾਰਵਾ ਜਾਂ ਦੇਖਾਂ ਹਰ ਨੈਣੇ ॥

ਇਸ ਜੀਵ ਕਾ ਮਨ ਤਨ ਤਾਮਿ ਕਹੀਏ ਤਦ ਸਗਾਰਵਾ ਕਹੀਏ ਸਹਿਤ ਗਉਰਵਾ ਵਡਿਆਈ ਕੇ ਵਾ ਸਗਾਰਵਾ ਕਹੀਏ ਸਫਲਾ ਹੋਵੇ ਜਾਂ ਹਰੀ ਨੈਣੇ ਕਹੀਏ ਨਿਰੰਤੇ ਕੋ ਦੇਖੇ ਵਾ ਜਾਂ ਹਰੀ ਕੋ ਨੇਤ੍ਰਾਂ ਸੇ ਦੇਖੇ ਤਾਂ ਮਨ ਤਨ ਕਾ ਤਾਮਿਸ ਕਹੀਏ ਤਮੋ ਗੁਨ ਗਾਰਵਾ ਕਹੀਏ ਗਾਲ ਦੇਤਾ ਹੈ। ਪਾਠ ਸਗਾਰਵਾ ਹੀ ਰਹੇਗਾ।

ਤੇ ਮਿਲੇ ਨਹੀ ਹਰਿ ਰੇਲ ॥

ਤੇ ਹਰੀ ਮੈਂ ਮਿਲੇ ਹੈਂ ਇਸ ਮੈਂ ਰੌਲਾ ਨਹੀਂ ਵਾ ਹਰੀ ਮੇਂ ਮਿਲੇ ਹੈਂ ਇਸ ਮੇਂ ਰੌਲਾ ਨਹੀਂ ਵਾ ਹਰੀ ਮੇਂ ਮਿਲੇ ਹੈਂ ਰੌਲਾ ਰੂਪ ਪ੍ਰਪੰਚ ਮੈਂ ਨਹੀਂ ਮਿਲੇ।

ਜਿਤੁ ਚੂਕਾ ਜਮ ਝਗੜ ਝਗੋਲ ॥੧੨॥

ਜਿਸ ਕਰਕੇ ਜਮਾਂ ਕਾ ਝਗੜਾ ਭੀ ਚੂਕਾ ਔਰ ਨਰਕਾਂ ਮੈਂ ਝਗੋਲ ਕਹੀਏ ਮੁੰਡਨਾਂ ਭੀ ਚੂਕਾ ਵਾ ਝਗੜਾਲੂ ਜਮ ਕਾ ਨਰਕਾਂ ਮੈਂ ਝਗੋਲਨਾ ਚੂਕਾ ॥ ੧੨ ॥

ਸਲੋਕ ਮਹਲਾ ੪ ॥

ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ॥

ਹਰੀ ਕੇ ਜੋ ਜਨ ਹਰਿ ਹਰਿ ਕੋ ਚਉਂਦਿਆਂ ਕਹੀਏ ਉਚਰਾਦਿਆਂ ਕੋ ਗਵਾਰ ਮੂਰਖ ਨੇ ਤਿਨਕਾ ਪਰਤਾਪ ਹੋਤਾ ਦੇਖ ਕੇ ਪ੍ਰਤੱਖ ਸਰ ਤੀਰ ਮਾਰਨੇ ਵਾਸਤੇ ਸੰਧਿਆ ਵਾ ਈਰਖਾ ਰੂਪੀ ਤੀਰ ਸੰਧਿਆ ਹਰੀ ਕੇ ਜਨ ਤਾਂ ਬਚ ਗਏ ਉਸ ਮਨਮੁਖ ਕੋ ਹੀ ਉਲਟਾ ਲਗਿਆ ਯਾਨੇ ਕੋਈ ਤਕਲੀਫ਼ ਆਕੇ ਬਨ ਗਈ।

ਮਃ ੪ ॥

ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਖੰਨਿ ॥

ਅੱਖੀਆਂ ਕੋ ਪਰੇਮ ਕੀ ਕਸਸ ਆਈ। ਕਿਉਂ ਕਰ? ਹਰਿ ਹਰਿ ਨਾਮੀ ਕੇ ਪੇਖਨੇ ਲੀਏ ਵਾ ਹਰਿ ਹਰਿ ਕੇ ਜਪਨ ਵਾਲਿਆਂ ਕੇ ਪੇਖਨੇ ਲੀਏ।

ਜੇਕਰ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ ॥

ਜੇਕਰ ਵੋਹ ਨੇਤਰ ਹਰਿ ਹਰਿ ਤੇ ਬਿਨਾ ਵਾ ਹਰਿ ਹਰਿ ਨਾਮ ਜਪ ਨੇ ਵਾਲਿਆਂ ਤੇ ਬਿਨਾ ਦੂਜਾ ਦੇਖਦੇ ਹੈਂ ਤਾਂ ਉਨ੍ਹਾਂ ਕੋ ਕੱਢ ਦੇਵੋ ਯਾਨੇ ਨਿਸ਼ਫਲ ਹੈਂ।

ਲੁਡਿ ਲੁਡਿ ਦਰਗਹ ਵੰਞ ॥

ਲੁਡਿ ਲੁਡਿ ਕਹੀਏ ਨਿਫਿਕਰ ਕਰਕੇ ਮਨ ਬੁਧੀ ਰੂਪੀ ਭੁਜਾਂ ਕੋ ਦਰਗਾਹ ਮੇਂ ਵੰਞੇਗਾ।

ਹਰਿ ਦਾਤੇ ਦਾਤਾਰਿ ਹਥਿ ਕਢਿਆ ਮੀਹੁ ਵੁਠਾ ਸੈਸਾਰੇ ॥

ਹਰੀ ਜੋ ਦਾਤਿਆਂ ਕਾ ਦਾਤਾਰ ਤਿਸਨੇ ਜਬ ਕਿਰਪਾ ਰੂਪੀ ਹੱਥ ਕੱਢਿਆ ਯਾਨੇ ਕਿਰਪਾ ਕੀਤੀ ਤਾਂ ਗੁਰੂ ਰੂਪੀ ਮੀਹੁ ਵੂਠਾ ਸੰਸਾਰ ਮੈਂ।

ਅੰਨ ਜੰਮਿਆ ਖੇਤੀ ਭਾਉ ਕਰਿ ਹਰਿ ਨਾਮ ਸਮਾਰੇ ॥

ਭਾਉ ਜੋ ਪਰੇਮ ਕਰਨਾ ਇਹ ਖੇਤੀ ਹੈ ਸੁਭ ਗੁਨਾਂ ਰੂਪੀ ਅੰਨ ਜੰਮਿਆ ਹਰਿ ਨਾਮ ਕੋ ਸਮਾਰਨਾ ਇਹ ਬੋਹਲ ਹੈ

ਜਪਿ ਹਰਿ ਬੈਰਾਗਰੁ ॥

ਹਰੀ ਜੋ ਬੈਰਾਗਰੁ ਕਹੀਏ ਹੀਰਿਆਂ ਵਤ ਬੇ ਕੀਮਤਾ ਸੁਧ ਤਿਸਕੋ ਜਪ।

ਬਿਨਸੈ ਦੁਖ ਦਾਗਰੁ ॥ ੧੪ ॥

ਦੁਖ ਬਿਨਸੈ ਦਾਗਰੁ ਕਹੀਏ ਦਾਗ਼ ਕਲੰਕ ਰੂਪੀ ਬਿਨਸੇ ॥ ੧੪ ॥

ਸਲੋਕ ਮਃ ੪ ॥

ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ ॥ ੨ ॥

ਮੈਂ ਤਾਂ ਸਜਨ ਈਸ਼੍ਵਰ ਕੋ ਬਾਹਰ ਹੀ ਢੂੰਢ ਰਹੀ ਸੀ ਪ੍ਰੰਤੂ ਗੁਰੂ ਕ੍ਰਿਪਾ ਕਰਕੇ ਇਹ ਜਾਨਾ ਸਜਨ ਤਾਂ ਮੈਂਡੈ ਨਾਲ ਹੀ ਹੈ ॥੨॥

ਪਉੜੀ ॥

ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥ ੧੫ ॥ ੧ ॥ ਸੁਧੁ ॥

ਅਬ ਮਹਾਰਾਜ ਵਾਰਾਂ ਕੀ ਸਮਾਪਤੀ ਕਰਤੇ ਹੁਏ ਕਹਤੇ ਹੈਂ ਕੋਈ ਇਸਕੋ ਗਾਵੈ ਰਾਗ ਮੈਂ ਪਾਕੇ ਕੋ ਸੁਣੈ ਸਰਵਨਾਂਸੇ। ਸ਼ਰਧਾ ਧਾਰਕੇ ਕੋਈ ਬਾਨੀ ਸੇ ਸ਼ਰਧਾ ਧਾਰਕੇ ਉਚਰ ਕੇ ਸੁਨਾਵੇ ॥ ੧੫ ॥ ੧ ॥ਸੁਧੁ॥

ਇਨ੍ਹਾਂ ਬਚਨਾਂ ਕੀ ਸ਼ੁਧ ਕਰਨੀ ਯਾਨੇ ਇਹ ਬਚਨ ਸੁਨ ਸੁਨਾਕੇ ਭੁਲਾਵਨੇ ਨਹੀਂ ਇਸ ਸੁਧ ਪਰ ਸਾਖੀ ਹੈ ਬਨੀਏ ਕੀ ਜਿਸਨੇ ਫੇਰ ਪੁਤਰ ਕੋ ਕਥਾ ਸੁਨਨੇ ਭੇਜਿਆ ਥਾ ਉਸਨੇ ਗਊ ਦਾਨਿਆਂ ਉਪਰੋਂ ਹਟਾਈ ਨਾ ਤਬ ਉਸਕੇ ਪਿਤਾ ਨੇ ਕਹਾ ਓਥੇ ਹੀ ਧੋਤੀ ਝਾੜ ਆਇਆ ਕਰ ਐਸੇ ਸਪਸ਼ਟ ਆਮ ਪਰਸਿੱਧ ਹੈ।

## ਰਾਗੁ ਕਾਨੜਾ ਬਾਣੀ ਨਾਮ ਦੇਵ ਜੀਉਕੀ

### ੧ ੴ ਸਤਿਗੁਰਪ੍ਰਸਾਦਿ ॥

ਉਪਦੇਸ਼ ਕਰਤੇ ਹੈਂ:-

**ਐਸੋ ਰਾਮ ਰਾਇ ਅੰਤਰਜਾਮੀ ॥**

ਹੇ ਭਾਈ ਜਨੋਂ ਅੰਤਰਜਾਮੀ ਰਾਮ ਰਾਇ ਐਸਾ ਹੈ।

**ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥ ੧ ॥ ਰਹਾਉ ॥**

ਜਿਸ ਪ੍ਰਕਾਰ ਸੀਸ਼ੇ ਕੇ ਬੀਚ (ਬਦਨ) ਮੁਖ ਕੀ ਛਾਯਾ ਹੈ ਸੋ ਮੁਖ ਹੀ ਪ੍ਰਵਾਨ ਕਰੀਤਾ ਹੈ ਵਾ ਦੇਖੀਤਾ ਹੈ।

**ਬਸੈ ਘਟਾ ਘਟ ਲੀਪ ਨ ਛੀਪੈ ॥**

ਸੋ ਸਰਬ ਘਟੋਂ ਮੇਂ ਏਕ ਰਸ ਬਸਤਾ ਹੈ ਲਿਪਾਇਮਾਨ ਨਹੀਂ ਹੋਤਾ ਔਰ (ਛੀਪੈ) ਛਪਤਾ ਭੀ ਨਹੀਂ ਹੈ।

**ਬੰਧਨ ਮੁਕਤਾ ਜਾਤੁ ਨ ਦੀਸੈ ॥ ੧ ॥**

ਬੰਧਨੋਂ ਸੇ ਰਹਿਤ ਹੈ ਔਰ (ਜਾਤੁ) ਜਨਮਤਾ ਮਰਤਾ ਭੀ ਦ੍ਰਿਸ਼ਟੀ ਨਹੀਂ ਆਵਤਾ ਹੈ ॥ ੧ ॥

**ਪਾਨੀ ਮਹਿ ਦੇਖੁ ਮੁਖ ਜੈਸਾ ॥**

ਜਿਸ ਪ੍ਰਕਾਰ ਪਾਨੀ ਕੇ ਬੀਚ ਮੁਖ ਕਾ ਪ੍ਰਤਿਬਿੰਬ ਦੇਖੀਤਾ ਹੈ।

**ਨਾਮੇ ਕੋ ਸੁਆਮੀ ਬੀਠਲੁ ਐਸਾ ॥ ੨ ॥ ੧ ॥**

ਸ੍ਰੀ ਨਾਮ ਦੇਵ ਜੀ ਕਹਿਤੇ ਹੈਂ ਮੁਝ ਦਾਸ ਕਾ ਬੀਠਲ ਸੁਆਮੀ ਐਸਾ ਹੀ ਭਿੰਨ ਭਿੰਨ ਪ੍ਰਤੀਤ ਹੋਤਾ ਹੈ ਵਾ ਹੋ ਰਹਾ ਹੈ। ਜਿਹ ਭੀ ਪੂਰਬ ਵਤ ਦ੍ਰਿਸ਼ਟਾਂਤ ਹੈ ॥ ੨ ॥ ੧ ॥ ਕਾਨੜਾ ਰਾਗ ਸਮਾਪਤੰ ॥



# ਰਾਗੁ ਕਲਿਆਨ

## ਰਾਗੁ ਕਲਿਆਨ ਮਹਲਾ ੪ ॥

**੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਇਤਨਾ ਕੁ ਮੰਗਲ ਕਰਕੇ ਅਬ ਸਤਿਗੁਰ ਅਰਜਨ ਦੇਵ ਜੀ ਕਲਿਆਨ ਰਾਗ ਕੋ ਨਿਰੂਪਨ ਕਰਤੇ ਹੈਂ । ਪ੍ਰਿਥਮ ਚਤੁਰਥ ਪਾਤਸ਼ਾਹਾ ਕੇ ਸ਼ਬਦ ਕਹੇ ਹੈਂ:-

**ਰਾਮਾ ਰਮ ਰਾਮੈ ਅੰਤੁ ਨ ਪਾਇਆ ॥ ੧ ॥**

ਰਾਮਾ ਹੇ ਭਾਈ ਰਾਮ ਕੇ ਰਮਨੇ ਕਰਕੇ ਉਸ ਕਾ ਅੰਤ ਨਹੀਂ ਪਾਇਆ ॥ ੧ ॥

**ਕਲਿਆਨ ਮਹਲਾ ੪ ॥**

**ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ ॥**

ਗੁਰਮਤ ਕਰਕੇ ਮਤ ਮੈਂ ਹਰਿ ਹਰਿ ਕੀ ਭਗਤੀ ਕਰਨੀ ਬਨੀ ਹੈ।

**ਘਸਿ ਚੰਦਨੁ ਜਸੁ ਘਸਿਆ ॥**

ਈਸ਼੍ਵਰ ਜਸ ਕੋ ਜੋ ਘਸਿਆ ਕਹੀਏ ਉਚਾਰਨਾ ਏਹੀ ਚੰਦਨ ਘਸਾ ਕੇ ਲਾਵਨਾ ਹੈ।

**ਸਭਿ ਸਾਕਤ ਖੋਜਿ ਪਇਆ ॥**

ਸਭ ਸਾਕਤ ਤਿਨ ਕੇ ਦੁਖ ਦੇਨੇ ਕੇ ਖੋਜ ਮੈਂ ਪਏ ਹੈਂ।

**ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ ॥**

ਜੈਸੇ ਪੂਰਬਲੇ ਮੰਦ ਕ੍ਰਿਤਾਂ ਕੇ ਸੰਜੋਗ ਸੇ ਨਰ ਨਿੰਦਕ ਫਕੀਰਾਂ ਕੇ ਢੂੰਢਨੇ ਕੋ ਚੱਲਿਆ ਕਿ ਢੂੰਢ ਕੇ ਦੁੱਖ ਦੇਵਾਂਗਾ ਪ੍ਰਤੱਖ ਨਾਗਨੀ ਪਗਾਂ ਮੈਂ ਛੁਹਿ ਗਈ ਵਾ ਈਰਖਾ ਰੂਪੀ ਨਾਗਨੀ ਵਾ ਮਾਇਆ ਰੂਪੀ ਨਾਗਨੀ ਛੁਹਿ ਗਈ ਤਿਸ ਕਰਕੇ ਜਲ ਗਿਆ।

**ਸਭ ਕਰਿ ਕਰਿ ਝਰਿ ਪਰਿਆ ॥**

ਸਭ ਬਖੀਲੀ ਕੋ ਕਰਕੇ ਕਰਿ ਹੱਥਾਂ ਸਹਿਤ ਹੀ ਝਰ ਪਇਆ।

**ਬਹੁ ਕੀਜੈ ਬਹੁ ਰਸਨਬੇ ॥**

ਹੇ ਈਸ਼੍ਵਰ ਬਹੁਤ ਤੇ ਬਹੁਤ ਰਸਨਬੇ ਕਹੀਏ ਰਸਨਾਂ ਹਮਾਰੀਆਂ ਕਰੀਏ।

**ਕੋਈ ਮੇਲੈ ਪ੍ਰਭ ਮਿਲਬੇ ॥ ॥ ੪ ॥**

ਪ੍ਰਭੂ ਜੋ ਸਾਰੇ ਮਿਲ ਰਹਾ ਹੈ ਤਿਸ ਨਾਲ ਕੋਈ ਮੇਲੇ ਵਾ ਅਸੀ ਜੋ ਮਿਲਨੇ ਵਾਲੇ ਹਾਂ ਹਮਾਰੇ ਕੋ ਕੋਈ ਪ੍ਰਭੂ ਨਾਲ ਮੇਲੇ ॥ ੪ ॥

## ਕਲਿਆਨ ਮਹਲਾ ੪ ॥

## ਤਾਕਉ ਸੁਮਤਿ ਦੇਇ ਪੈ ਕਾਨੈ ॥ ੬ ॥

ਤਿਸ ਕੋ ਕੰਨਾਂ ਕੇ ਪੈ ਕਹੀਏ ਪਾਸ ਸੁਮਤੀ ਦੇਤਾ ਹੈ ਵਾ ਪੈ ਕਹੀਏ ਬਹੁੜੇ ਸੰਸਾਰ ਤੇ ਕਿਨਾਰੇ ਵਾਲੀ ਸੁਮਤੀ ਦੇਤਾ ਹੈ ॥ ੬ ॥

## ਛਕਾ ੧ ॥

ਇਹ ਛੇ ਸ਼ਬਦ ਏਕ ਮੇਲ ਕੇ ਆਏ ਹੈਂ ।

## ਕਲਿਆਨ ਭੋਪਾਲੀ ਮਹਲਾ ੪ ॥

ਭੂਭਾਲੀ ਕਲਜਾਨ ਕੀ ਜ਼ਾਤ ਹੈ ।

## ਰਾਗੁ ਕਲਿਆਨ ਮਹਲਾ ੫ ਘਰੁ ੧ ॥

## ੧ ੴ ਸਤਿਗੁਰਪ੍ਰਸਾਦਿ ॥

## ਅਲਿ ਮਕਰੰਦ ਚਰਨ ਕਮਲ ਕਉ ਮਨੁ ਫੇਰਿ ਫੇਰਿ ਰੀਝੈ ॥

ਅੰਨ੍ਹੈ ॥ ਚਰਨਾਂ ਕਵਲਾਂ ਕੀ ਜੋ ਪ੍ਰਤਖ ਮਕਰੰਦ ਕਹੀਏ ਰੂਪੀ ਵਾ ਸ਼ਰਧਾ ਰੂਪੀ ਧੂੜੀ ਵਾ ਮਕਰੰਦ ਕਹੀਏ ਰਸ ਪਰੇਮ ਰੂਪੀ ਤਿਸਕੇ ਲੈਨੇ ਕਉ ਮਨ ਰੂਪੀ ਹਮਾਰਾ ਅਲੀ ਫੇਰਿ ਫੇਰਿ ਕਹੀਏ ਫਿਰ ਫਿਰ ਕੇ ਯਾਨੇ ਪੁਨਾ ਪੁਨਾ ਰੀਝ ਰਹਾ ਹੈ । ਅਬ ਚਾਤ੍ਰਿਕ ਕਾ ਦ੍ਰਿਸ਼ਟਾਂਤ ਦੇਤੇ ਹੈਂ:-

## ਆਨ ਜਲਾ ਸਿਉ ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ ॥

ਜੈਸੇ ਚਾਤ੍ਰਿਕ ਦਾ ਆਨ ਜਲਕੇ ਨਾਲ ਕੁਝ ਕਾਮ ਨਹੀਂ ਉਸਕੋ ਤਾਂ ਹਰਿ ਕਹੀਏ ਸ੍ਵਾਂਤੀ ਜਲ ਕੀ ਬੂੰਦ ਦੀਜੈ ਤਾਂ ਤ੍ਰਿਪਤ ਹੋਵੇ ਹੈ । ਇਸੀ ਪ੍ਰਕਾਰ ਦ੍ਰਿਸ਼ਟਾਂਤ ਅਗਲੀ ਪੰਗਤੀ ਵਿਚ ਹੈ:-

## ਜਾਚਿਕੁ ਨਾਮੁ ਜਾਚੈ ਜਾਚੈ ॥

ਮੈਂ ਜਾਚਿਕ ਨਾਮ ਕੋ ਹੀ ਜਾਚਤਾ ਹਾਂ ਨਾਮ ਕੋ ਹੀ ਜਾਚਤਾ ਹਾਂ ਵਾ ਜਾਚਨੇ ਵਾਲਾ ਹੋਕੇ ਨਾਮ ਕੋ ਜਾਚਤਾ ਹੂੰ ।

## ਕੇਤੀ ਕੇਤੀ ਮਾਂਗਨਿ ਮਾਗੈ ॥

ਕੇਤੀਆਂ ਮੰਗਨੀਆਂ ਕੋ ਮਾਂਗ ਰਹੀ ਹੈ ।

## ਸਫਲ ਸਫਲ ਸਫਲ ਦਰਸ ਰੇ ਪਰਸਿ ਪਰਸਿ ਗੁਨ ਗਾਈਐ ॥

ਰੇ ਪਿਆਰੇ ਗੁਰੂ ਭੀ ਸਫਲ ਹੈਂ ਉਨਕਾ ਦਰਸ਼ਨ ਭੀ ਸਫਲਾ ਹੈ ਜੇਕਰ ਤੂੰ ਦਰਸ਼ਨ ਕਰੇਂ ਤਾਂ ਤੂੰ ਭੀ ਸਫਲਾ ਹੋ ਜਾਵੇਂਗਾ ਗੁਰਾਂ ਕੇ ਚਰਨਾਂ ਕੋ ਪਰਸ ਪਰਸ ਕੇ ਵਾ ਪਰਸਨੇ ਵਾਲਾ ਹੋਕੇ ਪਰਸਕੇ ਵਾ ਪਰਸਨੇ ਯੋਗ ਗੁਰੂ ਤਿਨ ਕੋ ਪਰਸਕੇ ਗੁਨ ਗੈਨ ਕਰੀਏ ।

## ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈ ਹੈ ॥

ਜਾਂ ਮਨ ਰੂਪੀ ਹੀਰਾ ਗੁਰ ਉਪਦੇਸ਼ ਰੂਪੀ ਹੀਰੇ ਨਾਲ ਬਿਧਾਈਏ ਤਾਂ ਤਤ ਰੂਪ ਹੋਕੇ ਤਤ ਨਾਲ ਮਿਲੀਐ ।

## ਮੇਰੇ ਲਾਲਨ ਕੀ ਸੋਭਾ ॥ ਸਦ ਨਵ ਤਨ ਮਨ ਰੰਗੀ ਸੋਭਾ ॥

ਹੇ ਪਿਆਰੇ ਮੇਰੇ ਲਾਲਨ ਕੀ ਐਸੀ ਸੋਭਾ ਹੈ। ਕੈਸੀ? ਅਗੇ ਕਹੇ ਹੈਂ-ਸਦਾ ਨਵਤਨ ਹੈ ਔਰ ਮਨ ਕੋ ਰੰਗੀ ਕਹੀਏ ਅਨੰਦ ਦੇਨੇ ਵਾਲੀ ਸੋਭਾ ਹੈ ।

ਜੋਗ ਗਿਆਨ ਧਿਆਨ ਸੇਖ ਨਾਗੈ ॥

ਜੋਗੀ ਭੀ ਗਜਾਨੀ ਧਜਾਨੀ ਭੀ ਸੇਖ ਨਾਗ ਭੀ ਇਹ ਸਭ ਤਰੰਗੀ ਈਸ੍ਵਰ ਕੋ ਜਪਤੇ ਹੈਂ।

ਕਲਿਆਨ ਮਹਲਾ ੫ ਘਰੁ ੨ ॥

ੴ ਸਤਿਗੁਰਪ੍ਰਸਾਦਿ ॥

ਤੇਰੈ ਮਾਨਿ ਹਰਿ ਹਰਿ ਮਾਨਿ ॥

ਹੇ ਜੀਵ ਹਰਿ ਹਰਿ ਕੋ ਮਾਨ ਤਾਂ ਤੇਰਾ ਸੰਸਾਰ ਮੈਂ ਮਾਨ ਹੋਵੇਗਾ।

ਨੈਨ ਬੈਨ ਸ੍ਰਵਨ ਸੁਨੀਐ ਅੰਗ ਅੰਗੇ ਸੁਖ ਪ੍ਰਾਨਿ ॥

ਨੈਨਾਂ ਸੇ ਦਰਸ਼ਨ ਕਰ ਗੁਰਾਂ ਕਾ ਬੈਨਾਂ ਸੇ ਉਨਕਾ ਜਸ ਕਥਨ ਕਰ ਸ੍ਰਵਨਾਂ ਸੇ ਸੁਨ ਹੇ ਪ੍ਰਾਨੀ ਅੰਗ ਅੰਗ ਮੈਂ ਸੁਖ ਹੋਵੇਗਾ ਵਾ ਅੰਗੇ ਕਹੀਏ ਹੇ ਪਿਆਰੇ ਅੰਗ ਕਹੀਏ ਸਰੂਪ ਕੀ ਪ੍ਰਾਪਤੀ ਕਰਕੇ ਪ੍ਰਾਨਾਂ ਮੇਂ ਸੁਖ ਹੋਵੇਗਾ।

ਮੇਰ ਤਿਨਹਿ ਸਮਾਨ ॥ ੪ ॥

ਮੇਰ ਕਹੀਏ ਸਮੇਰ ਮੈਂ ਔਰ ਤ੍ਰਿਨਾਂ ਮੈਂ ਵਾ ਮੇਰ ਵਤ ਬਡੇ ਹਸਤੀ ਆਦਿਕਾਂ ਮੈਂ ਤ੍ਰਿਨਾਂ ਵਤ ਨੀਕੇ ਚੀਟੀ ਆਦਿਕਾਂ ਮੈਂ ਸਮਾਨ ਹੀ ਰਮ ਰਹਾ ਹੈ ॥ ੪ ॥

ਕਲਿਆਨ ਮਹਲਾ ੫ ॥

ਗੁਨ ਨਾਦ ਧੁਨਿ ਅਨੰਦ ਬੇਦ ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ ॥੧॥ ਰਹਾਉ ॥

ਅੰਨ੍ਵੈ ॥ ਸੰਤ ਮੰਡਲੀ ਮੈਂ ਮਿਲਕੇ ਅਨੰਦਾਦਿਕ ਬੇਦ ਕੀ ਧੁਨਿ ਕੋ ਅਤੇ ਗੁਨਾਂ ਕਾ ਨਾਦ ਕਹੀਏ ਉਚਾਰਨਾ ਇਸ ਕੋ ਮੁਨੀ ਜਨ ਕਥਤ ਸੁਨਤ ਹੈਂ।

ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ ਨਾਮ ਜਪਤ ਤਹ ਪਾਪ ਖੰਡਲੀ ॥ ੧ ॥

ਸਤਿ ਸੰਗਤ ਮੈਂ ਕੋਈ ਤਾਂ ਗਿਆਨ ਕਥਨ ਕਰ ਰਹਾ ਹੈ ਔਰ ਕੋਈ ਧਜਾਨ ਲਗਾ ਰਹਾ ਹੈ ਕੋਈ ਮਾਨ ਕਹੀਏ ਮੰਨਨ ਕਰ ਰਹਾ ਹੈ ਕੋਈ ਦਾਨ ਦੇ ਰਹਾ ਹੈ ਵਾ ਦਾਨ ਕਿਆ ਕੋਈ ਜਨਾਇ ਰਹਾ ਹੈ ਉਪਦੇਸ਼ ਆਦਿਕ ਜੋ ਮਨ ਕੋ ਔਰ ਰਸਨਾ ਕੋ ਰਸਾ ਕੇ ਨਾਮ ਕੋ ਜਪਤਾ ਹੈ ਤਿਸ ਕੇ ਪਾਪ ਖਡੇ ਜਾਤੇ ਹੈ।

ਜੋਗ ਜੁਗਤਿ ਗਿਆਨ ਭੁਗਤਿ ਸੁਰੋਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ ॥

ਜੋ ਜੋਗ ਰਾਮ ਮੈਂ ਜੁਗਤ ਕਹੀਏ ਜੁੜਦਾ ਹੈ ਓਹੁ ਗਜਾਨ ਭੁਗਤੀ ਕੋ ਖਾਤਾ ਹੈ ਓਹੁ ਸੁਰਤੀਆਂ ਕਰਕੇ ਜੋ ਪ੍ਰਤਿਪਾਦਕ ਸ਼ਬਦ ਕਹੀਏ ਬ੍ਰਹਮ ਤਿਸ ਤਤ ਕਾ ਬੇਤਾ ਹੂਆ ਹੈ ਵਾ ਜਿਸ ਨੇ ਗੁਰ ਸ਼ਬਦ ਮੈਂ ਸੁਰਤ ਪ੍ਰੀਤੀ ਕੀਤੀ ਹੈ ਵੋਹੁ ਤਤ ਕਾ ਬੇਤਾ ਹੂਆ ਹੈ ਜਪ ਤਪ ਕੋ ਅਖੰਡਲੀ ਕਹੀਏ ਇਕ ਰਸ ਕਰਦਾ ਹੈ।

ਕਛੂ ਦੂਖ ਨ ਡੰਡਲੀ ॥ ੫ ॥

ਡੰਡਲੀ ਕਹੀਏ ਡੰਡਕੇ ਦੇਨੇ ਵਾਲੇ ਜਮਦੂਤ ਤਿਨ ਕਾ ਕੁਝ ਦੁਖ ਨਹੀਂ ॥ ੫ ॥

ਕਲਿਆਨੁ ਮਹਲਾ ੫ ॥

ਅਬ ਜਗਜਾਸੂ ਗੁਰਾਂ ਅੱਗੇ ਪ੍ਰਸ਼ਨ ਕਰੇ ਹੈ:-

ਕਉਨ ਬਿਧਿਤਾ ਕੀ ਕਹਾ ਕਰਉ ॥

ਹੇ ਸਤਿਗੁਰੋ ਤਾਂਕੀ ਪ੍ਰਾਪਤੀ ਦੀ ਕਉਨ ਬਿਧੀ ਹੈ ਕਿਆ ਉਦਮ ਕਰਾਂ ?

ਧਰਤ ਧਿਆਨ ਗਿਆਨ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ ॥ ੧ ॥ ਰਹਾਉ ॥

ਕੋਈ ਧਯਾਨ ਕੋ ਧਾਰ ਰਹਾ ਹੈ ਅਤੇ ਕੋਈ ਗਿਆਨ ਕੋ ਕਹਿ ਰਹਾ ਹੈ ਔਰ ਕੋਈ ਸ਼ਾਸਤ੍ਰਾਂ ਕਾ ਗਯਾਤਾ ਹੈ ਜਗਯਾਸੂ ਕਹੇ ਹੈ ਮੈਂ ਅਜਰ ਪਦ ਕੋ ਕੈਸੇ ਜਰਾਂ ?

ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨ ਪਰਉ ॥

ਕੋਈ ਬਿਸ਼ਨੂ ਜੀ ਕੀ ਉਪਾਸ਼ਨਾ ਕਰ ਰਹਾ ਹੈ ਕੋਈ ਮਹੇਸ਼੍ਵਰ ਜੀ ਕੀ ਉਪਾਸ਼ਨਾ ਕਰ ਰਹਾ ਹੈ ਔਰ ਕੋਈ ਸਿਧਾਂ ਮੁਨੀ ਇੰਦ੍ਰ ਕੀ ਉਪਾਸ਼ਨਾ ਵਿਚ ਲੱਗ ਰਹਾ ਹੈ ਇਹ ਮੇਰੇ ਕੋ ਬਤਾਵੇ ਮੈਂ ਇਨ੍ਹਾਂ ਵਿਚੋਂ ਕੈ ਦਰ ਕੀ ਸ਼ਰਨ ਪੜਾਂ ?

ਕਾਹੂ ਪਹਿ ਰਾਜ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ ॥

ਇਨ੍ਹਾਂ ਵਿਚ ਕਿਸੀ ਪਾਸ ਰਾਜ ਹੈ ਕਿਸੀ ਪਾਸ ਸ੍ਵਰਗ ਆਦਿਕ ਹੈਂ ਯਾਨੇ ਸ੍ਵਰਗ ਕੀ ਪ੍ਰਾਪਤੀ ਕਰਨੇ ਵਾਲੇ ਹੈਂ ਪੰ੍ਤੂ ਕੋਟਾਂ ਵਿਚੋਂ ਕੋਈ ਹੀ ਮੁਕਤੀ ਦੇ ਕਹਨੇ ਵਾਲਾ ਹੈ ਸੋ ਮੇਰੇ ਕੋ ਕਹੋ ਓਹ ਕੌਨ ਹੈ ? ਉਤ੍ਰ:-

ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ ॥ ੬ ॥

ਸਪਸ਼੍ਟ ਹੈ ॥ ੬ ॥

ਕਲਿਆਨ ਮਹਲਾ ੫ ॥

ਗਰਭ ਜੋਨਿ ਕਲਿਕਾਲ ਜਾਲ ਦੁਖ ਬਿਨਾਸਨੁ ਹਰਿ ਰਖੇ ॥

ਜੋਨੀਆਂ ਦਵਾਰਾ ਗਰਭ ਮੈਂ ਪੈਣਾ ਕਲਜੁਗ ਕਾ ਕਾਲ ਕਹੀਏ ਸਮਾਂ ਜਾਲਨੇ ਵਾਲਾ ਵਾ ਜਮਾਂ ਕਾ ਜਾਲ ਵਾ ਮੋਹ ਜਾਲ ਇਤਿਆਦਕ ਦੁਖਾਂ ਕਾ ਬਿਨਾਸ ਕਰਕੇ ਹਰੀ ਰਖਨੇ ਵਾਲੇ ਹੈਂ।

ਨਾਮਧਾਰੀ ਸਰਨਿ ਤੇਰੀ ॥

ਹੇ ਈਸ਼੍ਵਰ ਹਮ ਨੇ ਤਾਂ ਤੇਰੇ ਨਾਮ ਕੀ ਸ਼ਰਨ ਧਾਰੀ ਹੈ।

ਸਦਾ ਸੂਖ ਕਲਿਆਨ ॥

ਸਦੀਵ ਕਾਲ ਕਲਯਾਨ ਸੁਖ ਹੂਆ।

ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ ॥

ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ ॥ ੧੦ ॥

ਨਾਮ ਕੀ ਮਹੱਤਤਾ ਕਹੇ ਹੈਂ ਸੁਰਤੀ ਕੇ ਮਤ ਕੀ ਚਤੁਰਾਈ ਸੋਭਾ ਰੂਪ ਸੁੰਦਰ ਰੰਗ ਅਤੇ ਧਨ ਮਾਨ ਆਦਕ ਸਰਬ ਸੂਖ ਅਨੰਦ ਕਲਯਾਨ ਸਰੂਪ ਕਾ ਨਾਮ ਜਪਨੇ ਕਰਕੇ ਸਭ ਪ੍ਰਾਪਤ ਹੋਵੇ ਹੈਂ ॥ ੧੦ ॥

ਕਲਿਆਨ ਮਹਲਾ ੪ ਅਸਟਪਦੀਆ ॥

ੴ ਸਤਿਗੁਰਪ੍ਰਸਾਦਿ ॥

ਅਬ ਕਲਿਆਨ ਕਾ ਸੁਖਮਨਾ ਨਿਰੂਪਨ ਕਰਤੇ ਹੈਂ:-

ਰਾਮਾ ਰਮ ਰਾਮੈ ਸੁਨਿ ਮਨੁ ਭੀਜੈ ॥

ਰਾਮਾ ਹੇ ਭਾਈ ਰਾਮ ਜੋ ਰਮ ਸੁੰਦ੍ਰ ਤਿਸ ਕੇ ਸੁਨਨੇ ਮੈਂ ਮਨ ਭਿਜ ਰਹਾ ਹੈ।

ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮ ਕਾਢਿ ਕਢੀਜੈ ॥

ਜੈਸੇ ਸਰਬ ਕਾਸਟ ਮੈਂ ਅਗਨ ਹੈ ਪਰੰਤੂ ਐਵੇਂ ਨਹੀਂ ਨਿਕਲਤੀ ਕਾਸਟ ਕੇ ਮਥਨੇ ਰੂਪੀ ਸੰਜਮ ਕਰੀਏ ਤਾਂ ਕਾਢ ਲਈਦੀ ਹੈ ਇਸੀ ਪ੍ਰਕਾਰ ਸਰਬ ਅੰਤਸ਼ ਕਰਨ ਮੈਂ ਚੇਤਨ ਰੂਪੀ ਅਗਨ ਹੈ ਪਰੰਚੇ ਇੰਦਰੀਆਂ ਕੇ ਸੰਜਮ ਰੋਕਨੇ ਰੂਪੀ ਮਥਨਾ ਕਰੇ ਤਾਂ ਕਢੀਜੈ ਕਿਆ ਸਖ੍ਯਾਤ ਹੋਤਾ ਹੈ।

ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥

ਨਾਵ ਜੋ ਦਰਵਾਜੇ ਹੈਂ ਇਨ੍ਹਾਂ ਨਾਵਾਂ ਵਿਚ ਜੋ ਦਸ ਦਰ ਕਹੀਏ ਇੰਦਰੇ ਹੈਂ ਤਿਨਕੋ ਰਸਾਂ ਤਰਫੋਂ ਫੀਕੇ ਕਰੇ ਤਾਂ ਦਸਮ ਰੂਪ ਅੰਮ੍ਰਿਤਰਸ ਵਾ ਦਸਵੇਂ ਦਵਾਰ ਵਿਚੋਂ ਚੋਵਤਾ ਹੈ।

ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ॥

ਹੇ ਪਿਆਰੇ ਕ੍ਰਿਪਾ ਕਰੋ ਕ੍ਰਿਪਾ ਕਰੋ ਕ੍ਰਿਪਾ ਕਰੋ ਵਾ ਹੇ ਪਿਆਰੇ ਕ੍ਰਿਪਾ ਕੀ ਆਕਰ ਕ੍ਰਿਪਾ ਕਰਨੇ ਹਾਰ ਕ੍ਰਿਪਾ ਕਰੋ।

ਕਾਇਆ ਨਗਰ ਨਗਰ ਹੈ ਨੀਕੋ ਵਿਚਿ ਸਉਦਾ ਹਰਿ ਰਸ ਕੀਜੈ ॥

ਨਗਰਾਂ ਵਿਚੋਂ ਕਾਇਆਂ ਰੂਪੀ ਨਗਰ ਤਾਂ ਨੀਕੇ ਹੈਂ ਜੇਕਰ ਇਸ ਵਿਚ ਹਰੀ ਰਸ ਲੈਣੇ ਕਾ ਸਉਦਾ ਕੀਜੈ।

ਰਤਨ ਲਾਲ ਅਮੋਲ ਅਮੋਲਕ ॥

ਰਤਨ ਵੈਰਾਗਜ ਭੀ ਅਮੋਲ ਹੈ ਲਾਲ ਪ੍ਰੇਮ ਰੂਪੀ ਆਮੋਲਕ ਹੈ।

ਭਰਿ ਸਾਗਰ ਭਗਤਿ ਕਰੀਜੈ ॥

ਭਰਿ ਕਹੀਏ ਭਲੀ ਪ੍ਰਕਾਰ ਸੰਸਾਰ ਸਾਗਰ ਮੈਂ ਭਗਤੀ ਕਰੀਜੈ।

ਲਾਲਨੁ ਲਾਲੁ ਲਾਲੁ ਹੈ ਰੰਗਨੁ ਮਨੁ ਰੰਗਨੁ ਕਉ ਗੁਰ ਦੀਜੈ ॥

ਹੇ ਲਾਲਨ ਲਾਲ ਪਿਆਰਿਆਂ ਤੋਂ ਪਿਆਰੇ ਹਰੀ ਗੁਰਾਂ ਰੂਪੀ ਜੋ ਰੰਗਨ ਕਹੀਏ ਮੱਟੀ ਹੈ ਲਾਲ ਕਰਨੇ ਵਾਲੀ ਸੋ ਮੱਟੀ ਮਨ ਰੂਪੀ ਬਸਤਰ ਕੇ ਰੰਗਨੇ ਕਉ ਦੀਜੈ ਯਾਨੇ ਗੁਰਾਂ ਕੀ ਪ੍ਰਾਪਤੀ ਕਰੋ।

ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਿਕ ਗਟਕ ਨਿਤ ਪੀਜੈ ॥

ਜੋ ਪੁਰਸ਼ ਰਾਮ ਜੋ ਰਮਿਆ ਹੂਆ ਅਰਾਮ ਦੇਨੇ ਹਾਰ ਤਿਸਕੇ ਰੰਗ ਮੇਂ ਰਾਤੇ ਹੈਂ ਓਹ ਰਸਿਕ ਕਹੀਏ ਤਦਾਤਾਰ ਹੂਏ ਆਤਮ ਰਸ ਕੋ ਗਟ ਗਟ ਕਰਕੇ ਨਿਤਪ੍ਰਤੀ ਪੀਜੈ।

ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨ ਕਾਢਿ ਧਰੀਜੈ ॥

ਬਸੁਧਾ ਜੋ ਸਪਤ ਦੀਪਾਂ ਵਾਲੀ ਇਸ ਵਿਚੋਂ ਤਾਂ ਕੰਚਨ ਕਾਢਿ ਕੇ ਅਗੇ ਧਰੀਏ ਔਰ ਸਪਤ ਸਾਗਰਾਂ ਵਿਚੋਂ ਰਤਨ ਆਦਕ ਕਾਢਿ ਧਰੀਜੈ ਜੋ ਮੇਰੇ ਠਾਕੁਰ ਕੇ ਜਨ ਦਾਸ ਹੈਂ ਸੋ ਇਨ੍ਹਾਂ ਪਦਾਰਥਾਂ ਕੋ ਨਹੀਂ ਚਾਹੁਤੇ।

ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ ਕੋਸਨ ਕਉ ਬਿਥਿ ਦੀਜੈ ॥ ੧ ॥

ਇਹ ਜੀਵ ਨਾਮ ਕੋ ਤਿਆਗ ਕੇ ਧਾਇ ਜਾਨੇ ਵਾਲੀ ਜੋ ਮਾਇਆ ਤਿਸ ਕੇ ਵਾਸਤੇ ਪ੍ਰੀਤੀ ਪੂਰਬਕ ਧਾਵਤ ਹੋਕੇ ਧਾਵਤੇ ਹੈਂ ਆਪਣਾ ਦੇਸ਼ ਛੋਡ ਕੇ ਮਾਇਆ ਵਾਸਤੇ ਲਾਖੋਂ ਕ੍ਰੋੜਾਂ ਕੋਸਾਂ ਕਾ ਬਿਥਿ ਦੇ ਦੇਤੇ ਹੈਂ ਯਾਨੇ ਦੂਰ ਜਾਤੇ ਹੈਂ ॥ ੧ ॥

## ਕਲਿਆਨ ਮਹਲਾ ੪ ॥

### ਸੁਰਗਿ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥

ਹੋਰ ਸਭ ਜੀਵ ਸੁਰਗ ਕੋ ਬੈਕੁੰਠ ਕੋ ਇਤਿਆਦਕ ਸਲੋਕ ਮੁਕਤੀਆਂ ਕੋ ਚਾਹਤੇ ਹੈਂ ਨਿਤਾਪ੍ਰਤੀ ਆਸਾ ਹੀ ਆਸਾ ਕਰਦੇ ਹੈਂ।

### ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ॥

ਜੋ ਹਰੀ ਦਰਸ਼ਨ ਕੇ ਕਾਂਖੀ ਹੈਂ ਜਨ ਯਾਨੇ ਆਤਮਾ ਅਨੰਦ ਜੋ ਚਾਹਤੇ ਹੈਂ ਵੋਹ ਸਲੋਕ ਆਦਿਕ ਮੁਕਤੀ ਨਹੀਂ ਮਾਂਗਤੇ।

### ਮੋਹੁ ਕਾਲਖੁ ਦਾਗ ਲਗੀਜੈ ॥

ਮੋਹੁ ਰੂਪੀ ਕਾਲਖ ਦਾ ਦਾਗ ਵਾ ਮੁਖ ਉਪਰ ਕਾਲਖ ਰੂਪੀ ਦਾਗ ਲਗੀਜੈ।

### ਜਿਉ ਮੁਰਗਾਈ ਪੰਕੁ ਨ ਭੀਜੈ ॥

ਜੈਸੇ ਮੁਰਗਾਈ ਕੇ ਪੰਕ ਕਹੀਏ ਖੰਭ ਜਲ ਮੈਂ ਨਹੀਂ ਭਿਜਤੇ ਵਾ ਪੰਕ ਕਹੀਏ ਚਿੱਕੜ ਮੈਂ ਇਸੀ ਪ੍ਰਕਾਰ ਮਨ ਰੂਪੀ ਉਨ ਕੀ ਨਿਰਲੇਪ ਹੈ ਪਦਾਰਥਾਂ ਰੂਪੀ ਜਲ ਤੇ।

### ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨ ਲੀਜੈ ॥

ਜੈਸੇ ਚੰਦਨ ਕੀ ਵਾਸ਼ਨਾ ਭੁਇ ਅੰਗਮਾਂ ਨੇ ਵੇੜਤ ਕਰ ਰੱਖੀ ਹੈ ਕਿਸ ਪ੍ਰਕਾਰ ਮਿਲਕੇ ਚੰਦਨ ਲਵੇ ਇਸੀ ਪ੍ਰਕਾਰ ਬ੍ਰਹਮ ਰਸ ਰੂਪੀ ਚੰਦਨ ਕੀ ਵਾਸ਼ਨਾ ਕਾਮਾਦਕਾਂ ਰੂਪੀ ਸਰਪਾਂ ਕਰਕੇ ਵਾ ਪਾਂਚ ਕੋਸਾਂ ਰੂਪੀ ਸਰਪਾਂ ਕਰਕੇ ਵੇੜਤ ਹੈ ਕਿਸ ਪ੍ਰਕਾਰ ਮਿਲ ਕੇ ਉਸ ਐਸੇ ਚੰਦਨ ਕੋ ਲੀਜੈ? ਉਤ੍ਰ:-

### ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ ॥

ਜਿਸ ਵਕਤ ਗੁਰਾਂ ਨੇ ਗਿਆਨ ਰੂਪੀ ਕਰਾਰਾ ਕਹੀਏ ਕਰੜਾ ਖੰਡਾ ਕਾਢਕੇ ਮਨ ਰੂਪੀ ਹਾਥ ਮੈਂ ਦੀਆ ਤਾਂ ਇਹ ਜੋ ਕਾਮਾਦਕ ਬਿਖਧਰ ਹੈਂ ਇਨ ਕੋ ਛੇਦਿ ਛੇਦਿ ਕੇ ਬ੍ਰਹਮ ਰਸ ਕੋ ਪਾਨ ਕਰਦਾ ਹੈ। ਪ੍ਰਸ਼ਨ-ਜਨਮ ਜਨਮਾਤ੍ਰਾਂ ਕੇ ਪਾਪ ਕੈਸੇ ਨਵਿਰਤ ਹੋਵਨ? ਉਤ ਦ੍ਰਿਸ਼ਟਾਂਤ:-

### ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰੁ ਭਸਮ ਕਰੀਜੈ ॥

ਜੈਸੇ ਆਨਿ ਆਨਿ ਕਿਆ ਲਿਆਇ ਲਿਆਇ ਕੇ ਸਮਧਾ ਲਕੜੀਆਂ ਬਹੁਤ ਹੀ ਇਕੱਤ੍ਰ ਕੀਨੀਆਂ ਯਾਨੇ ਸਾਰਾ ਦਿਨ ਲਕੜੀਆਂ ਇਕੱਤ੍ਰ ਕਰਦਾ ਰਹੇ ਥੋੜੀ ਕੁ ਅਗਨ ਪਾਈ ਪਲ ਮਾਤ੍ਰ ਮੈਂ ਭਸਮ ਕਰ ਦਿਤੀਆਂ। **ਇਸੀ ਪ੍ਰਕਾਰ:-**

### ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ ॥

ਮਹਾਂ ਉਗ੍ਰ ਕਹੀਏ ਬਡੇ ਭਾਰੀ ਪਾਪ ਸਾਕਤ ਨਰ ਨੇ ਕੀਤੇ ਹੈਂ ਜੋ ਤਿਨ ਕੇ ਸਾੜਨੇ ਲੀਏ ਸਾਧੂਆਂ ਨਾਲ ਮਿਲਕੇ ਨਾਮ ਰੂਪੀ ਲੂਕੀ ਕਹੀਏ ਚੁਆਤੀ ਦੀਜੈ।

### ਸਾਧੂ ਸਾਧ ਸਾਧ ਜਨ ਨੀਕੇ ॥

ਜਿਨ੍ਹਾਂ ਸਾਧੂਆਂ ਨੇ ਸਾਧ ਵਸਤੂ ਸਾਧੀ ਹੈ ਓਹ ਜਨ ਨੀਕੇ ਹੈਂ।

ਪਰਸਨਿ ਪਰਸ ਭਏ ਸਾਧੂ ਜਨ ਜਨ ਹਰਿ ਭਗਵਾਨ ਦਿਖੀਜੈ ॥

ਜੋ ਪ੍ਰਿਥਮ ਨਿਪਰਸ ਥੇ ਯਾਨੇ ਪਰਸਨੇ ਯੋਗ ਨਹੀਂ ਥੇ ਜਬ ਉਨ੍ਹਾਂ ਨਾਲ ਸਾਧੂ ਜਨ ਪਰਸਦੇ ਭਏ ਤਬ ਉਨ੍ਹਾਂ ਜਨਾਂ ਕੋ ਭਗਵਾਨ ਦਿਖ ਆਏ।

ਸਾਕਤ ਸੂਤੁ ਬਹੁ ਗੁਰਝੀ ਭਰਿਆ ਕਿਉ ਕਰਿ ਤਾਨੁ ਤਨੀਜੈ ॥

ਸਾਕਤਾਂ ਰੂਪੀ ਸੂਤ ਬਹੁਤ ਹੀ ਮੰਦ ਸੰਕਲਪਾਂ ਬਿਕਲਪਾਂ ਰੂਪੀ ਗੁਰਝਾਂ ਸੇ ਭਰ ਰਹਾ ਹੈ ਕਿਸ ਪ੍ਰਕਾਰ ਵੁਹ ਈਸ਼੍ਵਰ ਰੂਪ ਤਾਨਾਂ ਤਨਣ ਯਾਨੇ ਨਿਸ਼ਕਪਟ ਹੋਕੇ ਈਸ਼੍ਵਰ ਚਿੰਤਨ ਕਰਨ।

ਤੰਤੁ ਸੂਤੁ ਕਿਛੁ ਨਿਕਸੈ ਨਾਹੀ ॥

ਸਾਕਤਾਂ ਰੂਪੀ ਸੂਤ ਵਿਚੋਂ ਮਨ ਬੁਧੀ ਰੂਪੀ ਤੰਤੂ ਕਿਛੁ ਈਸ਼੍ਵਰ ਤਰਫ ਨਹੀਂ ਨਿਕਲਤਾ।

ਹਮ ਕਿਉਕਰਿ ਮਿਲਹਿ ਮਿਲੀਜੈ ॥ ੨ ॥

ਹਮਾਰੇ ਕੋ ਮਿਲਨੇ ਕੀ ਇੱਛਿਆ ਹੈ। ਕਿਉਂਕਰ ਮਿਲੀਜੈ?॥ ੨ ॥ ਉਤ੍ਰ ਅਗਲੀ ਪੰਗਤੀ ਵਿਚ ਸਪਸ਼ਟ ਹੈ:—

ਕਲਿਆਨ ਮਹਲਾ ੪ ॥

ਰਾਮਾ ਰਮ ਰਾਮੈ ਰਾਮੁ ਰਵੀਜੈ ॥

ਰਾਮਾ ਹੇ ਭਾਈ ਰਾਮ ਜੋ ਰਮਿਆ ਹੂਆ ਰਾਮ ਕਿਆ ਸੁੰਦ੍ਰ ਤਿਸ ਕੋ ਰਵੀਜੈ।

ਸਾਧੂ ਸਾਧ ਸਾਧ ਜਨ ਨੀਕੇ ॥ ੧ ॥ ਰਹਾਉ ॥

ਜਿਨ੍ਹਾਂ ਸਾਧੂਆਂ ਨੇ ਸਾਧ ਵਥ ਸਾਧੀ ਹੈ ਵੁਹ ਜਨ ਨੀਕੇ ਹੈਂ।

ਜੀਅ ਜੰਤ ਸਭੁ ਜਗੁ ਹੈ ਜੇਤਾ ਮਨ ਡੋਲਤ ਡੋਲ ਕਰੀਜੈ ॥

ਜਗਤ ਮੈਂ ਜਿਤਨਾ ਸਭ ਜੀਵ ਜੰਤ ਸੂਖਮ ਅਸਥੂਲ ਹੈ ਇਨ ਕਾ ਮਨ ਡੋਲਨਾ ਹੀ ਡੋਲਨਾ ਕਰ ਰਿਹਾ ਹੈ ਵਾ ਡੋਲ ਕੀ ਨਿਆਈਂ ਡੋਲਨਾ ਕਰ ਰਿਹਾ ਹੈ।

ਜਗੁ ਥੰਮਨ ਕਉ ਥੰਮ ਦੀਜੈ ॥

ਜਗ ਕਹੀਏ ਜੀਵ ਕੇ ਥੰਮਨੇ ਲੀਏ ਗੁਰ ਉਪਦੇਸ਼ ਰੂਪੀ ਨੀਚੇ ਥੰਮਾ ਦੀਜੀਏ। ਦ੍ਰਿਸ਼ਟਾਂਤ ਕਰ ਕਹੇ ਹੈਂ ਕਿ ਨਿੰਮ੍ਰਤਾ ਧਾਰੋ।

ਬਸੁਧਾ ਤਲੈ ਤਲੈ ਸਭ ਊਪਰਿ ਮਿਲਿ ਸਾਧੂ ਚਰਨ ਰੁਲੀਜੈ ॥

ਸਭ ਅੰਗਾਂ ਕੇ ਤਲੇ ਜੋ ਪੈਰ ਤਿਨ੍ਹਾਂ ਕੇ ਤਲੇ ਬਸੁਧਾ ਭਈ ਤਬੀ ਸਭ ਤੇ ਉਪਰ ਹੋਈ ਇਸੀ ਪ੍ਰਕਾਰ ਸਾਧੂਆਂ ਨਾਲ ਮਿਲਕੇ ਤਿਨਕੇ ਚਰਨਾਂ ਤਲੇ ਰੁਲੀਜੈ ਤਬੀ ਉਪਰ ਹੋਵੇਗਾ।

ਅਤਿ ਊਤਮ ਅਤਿ ਊਤਮ ਹੋਵਹੁ ਸਭ ਸਿਸਟਿ ਚਰਨ ਤਲ ਦੀਜੈ ॥

ਸਭ ਸਰਿਸ਼ਟੀ ਕੇ ਚਰਨਾਂ ਤਲੇ ਸਿਰ ਦੀਜੈ ਤਾਂ ਅਤੀ ਊਤਮ ਅਤੀ ਊਤਮ ਹੋਵੇਂਗੇ ਵਾ ਅਤਿ ਊਤਮ ਜੋ ਨਾਮ ਤਿਸ ਕਰਕੇ ਅਤੀ ਊਤਮ ਹੋਵੇਂਗੇ।

**ਗੁਰਮੁਖਿ ਜੋਤਿ ਭਲੀ ਸਿਵ ਨੀਕੀ ਆਨਿ ਪਾਨੀ ਸਕਤਿ ਭਰੀਜੈ ॥**

ਜਿਨ੍ਹਾਂ ਗੁਰਮੁਖਾਂ ਕੋ ਸਿਵ ਕਲਜ਼ਾਨ ਸਰੂਪ ਜੋਤਿ ਭਲੀ ਪਰਾਪਤ ਭਈ ਹੈ ਔਰ ਨੀਕੀ ਕਿਰਿਆ ਕਰਦੇ ਹੈਂ ਉਨ੍ਹਾਂ ਆਗੇ ਸਭ ਸ਼ਕਤੀਆਂ ਪਾਨੀ ਭਰਦੀਆਂ ਹੈਂ ਯਾਨੀ ਸਭ ਦੇਵੀਆਂ ਉਸਕੇ ਅਧੀਨ ਭਈ ਹੈਂ।

**ਮੈਨ ਦੰਤ ਨਿਕਸੇ ਗੁਰ ਬਚਨੀ ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥**

ਗੁਰ ਬਚਨੋਂ ਸੇ ਮੈਨ ਕਹੀਏ ਮੋਮ ਵਤ ਨਰਮ ਦੰਤ ਗਜ਼ਾਨ ਵੈਰਾਗਜ਼ ਰੂਪੀ ਨਿਕਸੇ ਯਾਨੇ ਰਿਦੇ ਮੈਂ ਪੈਦਾ ਭਏ ਸੰਸਾਰ ਰੂਪੀ ਸਾਰ ਕਹੀਏ ਲੋਹੇ ਕੋ ਚਬਿ ਚਬਿ ਕੇ ਯਾਨੇ ਮਿਥਿਆ ਨਿਸਚੇ ਕਰਕੇ ਹਰੀ ਰਸ ਕੋ ਪਾਨ ਕੀਆ। ਦੂਤੀ—ਮੋਮ ਦੰਤ ਕੌਨ ਕਾਮਾਦਿਕ ਸੋ ਗੁਰਬਚਨੋਂ ਸੇ ਨਿਕਸ ਗਏ ਯਾਨੇ ਅਭਾਵ ਹੋ ਗਏ ਸਾਰ ਵਸਤੂ ਕੋ ਚਬਿ ਚਬਿ ਕਿਆ ਉਚਾਰਕੇ ਹਰੀ ਰਸ ਕੋ ਪਾਨ ਕੀਆ।

**ਗੁਨ ਰਾਮ ਨਾਮ ਬਿਸਥੀਰਨ ਕੀਏ ਹਰਿ ਸਗਲ ਭਵਨ ਜਸੁ ਦੀਜੈ ॥**

ਜਿਸ ਨੇ ਰਾਮ ਨਾਮ ਗੁਨ ਬਿਸਥੀਰਨ ਕੀਏ ਹੈਂ ਤਿਸਕੋ ਹਰੀ ਸਰਬ ਭਵਨਾਂ ਮੈਂ ਜਸ ਦੇਵੇ ਹੈ।

**ਸਾਧੂ ਸਾਧ ਸਾਧ ਮਨਿ ਪ੍ਰੀਤਮ ਬਿਨੁ ਦੇਖੇ ਰਹਿ ਨ ਸਕੀਜੈ ॥**

ਜਿਨ੍ਹਾਂ ਸਾਧੂਆਂ ਨੇ ਸਾਧ ਕਹੀਏ ਆਤਮ ਵਸਤੂ ਸਾਧੀ ਹੈ ਵੋਹ ਮੇਰੇ ਮਨ ਕੇ ਪ੍ਰੀਤਮ ਹੈਂ ਤਿਨ ਕੇ ਦੇਖੇ ਬਿਨਾਂ ਰਹਿਆ ਨਹੀਂ ਜਾਤਾ।

**ਜਿਉ ਜਲ ਮੀਨ ਜਲੰ ਜਲ ਪ੍ਰੀਤਿ ਹੈ ਖਿਨੁ ਜਲ ਬਿਨੁ ਫੂਟਿ ਮਰੀਜੈ ॥**

ਜੈਸੇ ਮੀਨ ਜਲ ਮੈਂ ਉਤਪੰਨ ਭਈ ਹੈ ਜਲੰ ਕੋ ਪਾਨ ਕਰਦੀ ਹੈ। ਇਸ ਤੇ ਜਲ ਹੀ ਨਾਲ ਪ੍ਰੀਤੀ ਹੈ ਤਿਸ ਜਲ ਤੇ ਬਿਨਾਂ ਉਸ ਕਾ ਖਿਨ ਕਾਲ ਮੈਂ ਭੀ ਫੂਟਿ ਕਹੀਏ ਦੁਖੀ ਹੋਕੇ ਮਰਨਾ ਹੋਤਾ ਹੈ ਇਸੀ ਪ੍ਰਕਾਰ ਈਸ਼੍ਵਰ ਨਾਮ ਰੂਪੀ ਜਲ ਹੈ ਗੁਰਮੁਖਾਂ ਰੂਪੀ ਮੀਨਾ ਹੈ ਤਿਨ ਕਾ ਨਾਮ ਜਲ ਤੇ ਬਿਨਾ ਮਰਨਾ ਹੋਤਾ ਹੈ।

**ਮਹਾ ਅਭਾਗ ਅਭਾਗ ਹੈ ਜਿਨ ਕੇ ॥**

ਜਿਨ੍ਹਾਂ ਕੇ ਮਹਾਂ ਅਭਾਗ ਤੇ ਅਭਾਗ ਹੈਂ ਯਾਨੇ ਖੋਟਿਆਂ ਤੇ ਭੀ ਖੋਟੇ।

**ਤਿਨਾ ਤਿਸਨਾ ਜਲਤ ਜਲਤ ਨਹੀ ਬੂਝਹਿ ॥**

ਤਿਨ ਕਾ ਤ੍ਰਿਸ਼ਨਾ ਰੂਪੀ ਜਲਤ ਅਗਨਿ ਸੇ ਜਲਨਾ ਹੋ ਰਹਾ ਹੈ ਵੋਹੁ ਨਹੀਂ ਬੁਝਤੀ। ਅਬ ਨਾਮ ਕੀ ਮਹੱਤਤਾ ਕਹੋ ਹੈਂ:-

**ਸਭਿ ਤੀਰਥ ਬਰਤ ਜਗ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ ॥**

ਸਭ ਤੀਰਥ ਯਾਤ੍ਰਾ ਬਰਤ ਯਗ ਪੁੰਨ ਭੀ ਕੀਏ ਹਿਵੈ ਕਹੀਏ ਬਰਫ਼ ਮੈਂ ਤਨ ਕੋ ਗਾਲ ਗਾਲਕੇ ਵਾ ਗਾਲਨੇ ਵਾਲਾ ਹੋਕੇ ਗਾਲ ਕੇ ਛੀਜੈ ਕਿਆ ਕ੍ਰਿਸ ਕੀਆ ਹੈ।

**ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ ॥**

ਓਹੁ ਪੂਰਬ ਸਾਧਨ ਰਾਮ ਨਾਮ ਕੇ ਸਦਰਸ ਨਹੀਂ ਰਾਮ ਨਾਮ ਰੂਪੀ ਤੋਲ ਅਤੁਲ ਹੈ ਪਰੰਚੈ ਗੁਰਮਤ ਕਰਕੇਜੋ ਜਪਤਾ ਹੈ ਉਸ ਕੇ ਤੋਲ ਨਾਲ ਤੋਲੀਏ ਤਾਂ ਓਹੁ ਪੂਰਬ ਸਾਧਨ ਕੋਈ ਨ ਪੁਜੈ ਪੂਜ ਨਹੀਂ ਸਕਤਾ।

**ਤਵ ਗੁਨ ਬ੍ਰਹਮ ਬ੍ਰਹਮ ਤੂ ਜਾਨਹਿ ॥ ੩ ॥**

ਹੇ ਬ੍ਰਹਮਤਵ ਆਪਕੇ ਜੋ ਗੁਨ ਬ੍ਰਹਮ ਕਹੀਏ ਬੇਦ ਕਰਕੇ ਪ੍ਰਤਿਪਾਦਕ ਤਿਨ ਕੋ ਤੂੰ ਹੀ ਜਾਨਹਿ ॥ ੩ ॥

## ਕਲਿਆਨ ਮਹਲਾ ੪ ॥

### ਰਾਮਾ ਰਮ ਰਾਮੋ ਪੂਜ ਕਰੀਜੈ ॥

ਰਾਮਾ ਹੇ ਭਾਈ ਰਾਮ ਜੋ ਰਮ ਸੁੰਦ੍ਰ ਤਿਸ ਕੀ ਪੂਜਾ ਕਰੀਜੈ ।

### ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ ॥

ਇਸ ਕੋ ਚਾਹੀਏ ਜੈਸਾ ਦੇਉ ਹੈ ਤੈਸੇ ਹੀ ਪੁਸ਼ਪਾਂ ਕਰਕੇ ਪੂਜਾ ਕਰੇ ਬ੍ਰਹਮ ਕਹੀਏ ਬੇਦ ਰੂਪੀ ਤਰੋਵਰ ਹੈ । ਨਾਮ ਰੂਪੀ ਸਾਖਾਂ ਹੈਂ ਗੁਨ ਸਤ ਸੰਤੋਖ ਆਦਕ ਪੁਸ਼ਪ ਹੈਂ ਇਨ੍ਹਾਂ ਪੁਸ਼ਪਾਂ ਕੋ ਚੁਨ ਚੁਨ ਕੇ ਧਾਨੇ ਗ੍ਰਹਿਣ ਕਰ ਕਰਕੇ ਆਤਮ ਦੇਉ ਕੋ ਪੂਜੈ ।

### ਆਤਮ ਦੇਉ ਦੇਉ ਹੈ ਆਤਮ ਰਸਿ ਲਾਗੈ ਪੂਜ ਕਰੀਜੈ ॥

ਜੋ ਰਸਿ ਕਹੀਏ ਪ੍ਰੇਮ ਮੈਂ ਲਗਕੇ ਪੂਜਾ ਕਰਦਾ ਹੈ ਉਸ ਨੇ ਇਹ ਨਿਸਚੇ ਕੀਆ ਹੈ ਕਿ ਆਤਮ ਕਹੀਏ ਆਪਨਾ ਆਪ ਦੇਉ ਕਹੀਏ ਪਰਕਾਸ਼ ਰੂਪ ਹੈ ਦੇਉ ਪਰਕਾਸ਼ ਰੂਪ ਆਤਮਾ ਰੂਪ ਹੈ ।

### ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ ॥

ਬਿਵੇਕ ਬੁਧੀ ਵਾਲਾ ਸਭ ਜਗਤ ਮੈਂ ਨਿਰਮਲ ਹੈ ਬਿਚਰਿ ਬਿਚਰਿ ਕਹੀਏ ਬਿਚਾਰ ਬਿਚਾਰ ਕੇ ਆਤਮ ਰਸ ਕੋ ਪਾਨ ਕਰਦਾ ਹੈ ।

### ਨਿਰਮੋਲਕੁ ਅਤਿ ਹੀਰੋ ਨੀਕੋ ਹੀਰੈ ਹੀਰੁ ਬਿਧੀਜੈ ॥

ਜੋ ਈਸ਼੍ਵਰ ਅਤੀ ਹੀਰੇ ਵਤ ਨੀਕਾ ਨਿਰਮੋਲਕ ਹੈ ਉਸ ਕੀ ਪ੍ਰਾਪਤੀ ਤਬ ਹੋਵੇ ਹੈ ਜੇਕਰ ਮਨ ਰੂਪੀ ਹੀਰਾ ਗੁਰ ਉਪਦੇਸ਼ ਰੂਪੀ ਹੀਰੇ ਮੈਂ ਬਿਧੀਜੈ ਮਿਲੇ ।

### ਮਨੁ ਮੋਤੀ ਸਾਲੁ ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ ॥

ਮਨ ਕੋ ਮੋਤੀ ਵਤ ਸਾਲ ਕਹੀਏ ਸੁਧ ਕਰੇ ਗੁਰ ਸ਼ਬਦ ਕਰਕੇ ਜਿਤੁ ਕਹੀਏ ਜਿਸ ਗੁਰ ਸ਼ਬਦ ਕਰਕੇ ਹੀਰਾ ਈਸ਼੍ਵਰ ਪਰਖ ਲਈਦਾ ਹੈ ।

### ਸੰਗਤਿ ਸੰਤ ਸੰਗ ਲਗਿ ਊਚੇ ਜਿਉ ਪੀਪ ਪਲਾਸ ਖਾਇ ਲੀਜੈ ॥

ਸੰਤਾਂ ਕੀ ਸੰਗਤ ਕੇ ਸੰਗ ਲਗਨੇ ਸੇ ਊਚੇ ਹੋਈਦਾ ਹੈ ਜੈਸੇ ਪੀਪਲ ਪਲਾਸ ਮੈਂ ਪੈਦਾ ਹੋਤਾ ਹੈ ਵੋਹੁ ਪਲਾਸ ਕੋ ਖਾਇ ਲੇਤਾ ਹੈ ਇਸੀ ਪ੍ਰਕਾਰ ਜਬ ਅੰਤਸ਼ ਕਰਨ ਰੂਪੀ ਪਲਾਸ ਮੈਂ ਗਜਾਨ ਰੂਪੀ ਪੀਪਲ ਪੈਦਾ ਹੂਆ ਉਸਨੇ ਅੰਤਸ਼-ਕਰਨ ਰੂਪੀ ਪਲਾਸ ਕੇ ਸਹਿਤ ਹੀ ਜਗਤ ਕਾ ਅਭਾਵ ਕਰ ਦੀਆ ਹੈ ।

### ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ ਜੜੀਜੈ ॥

ਨਿਰਮਲ ਹੋਕੇ ਬਹੁਤ ਨਿਰਮਲ ਕਰਮ ਕੀਨੇ ਵਾ ਨਿਰਮਲ ਕਰਨੇ ਵਾਲੇ ਬਹੁਤ ਨਿਰਮਲ ਕਰਮ ਕੀਨੇ ਨਿਤਾ-ਪ੍ਰਤੀ ਹਰੀ ਨਾਮ ਰੂਪੀ ਸਾਖਾਂ ਰਿਦੇ ਮੈਂ ਜੜੀਜੈ ।

### ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ ਬਹੁ ਕਾਰ ਬਾਸੁ ਜਗਿ ਦੀਜੈ॥

ਉਸ ਨਾਮ ਰੂਪੀ ਸਾਖਾ ਕੋ ਧਰਮ ਰੂਪੀ ਫੁਲ ਹੈਂ ਗੁਰਾਂ ਨੇ ਜੋ ਗਜਾਨ ਦ੍ਰਿੜਾਇਆ ਹੈ ਇਹ ਫੁਲ ਹੈ ਕੀਰਤੀ ਰੂਪੀ ਬਾਸਨਾਂ ਕਾ ਜਗਤ ਮੈਂ ਬਹਿਕਾਰ ਕਹੀਏ ਮਹਿਕਾਉਣਾ ਦੀਆ ।

ਏਕ ਜੋਤਿ ਏਕੋ ਮਨਿ ਵਸਿਆ ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ ॥

ਜਿਸ ਕੇ ਮਨ ਮੈਂ ਇਕੋ ਇਕ ਜੋਤੀ ਵਸਿਆ ਹੈ ਉਸ ਨੇ ਸਭ ਇਕ ਬ੍ਰਹਮ ਦ੍ਰਿਸ਼ਟੀ ਕਰੀ ਹੈ।

ਆਤਮ ਰਾਮੁ ਸਭ ਏਕੈ ਹੈ ਪਸਰੇ ਸਭ ਚਰਨ ਤਲੈ ਸਿਰੁ ਦੀਜੈ ॥

ਸਭ ਮੈਂ ਇਕ ਆਤਮ ਰਾਮ ਪਸਰ ਰਹੇ ਹੈਂ ਇਸ ਤੇ ਸਭ ਕੇ ਚਰਨਾਂ ਤਲੇ ਸਿਰ ਦੀਜੈ।

ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ ॥

ਨਾਮ ਤੇ ਬਿਨਾ ਨਰਾਂ ਕੋ ਇਸ ਲੋਕ ਮੈਂ ਭੀ ਜਸ ਰੂਪੀ ਨਕ ਕੇ ਨਕਟੇ ਦੇਖੋ ਪ੍ਰਲੋਕ ਵਿਖੇ ਭੀ ਤਿਨ ਕਾ ਜਸ ਰੂਪੀ ਨਾਕ ਘਸਾ ਘਸਾਕੇ ਯਾਨੇ ਅੱਛੀ ਤਰਾਂ ਵਢਿਆ ਜਾਵੇ ਹੈ।

ਜਬ ਲਗ ਸਾਸੁ ਸਾਸੁ ਮਨ ਅੰਤਰਿ ਤਤੁ ਬੇਗਲ ਸਰਨਿ ਪਵੀਜੈ ॥

ਜਬ ਪ੍ਰਯੰਤ ਮਨ ਕਹੀਏ ਸ਼ਰੀਰ ਅੰਤਰ ਸ੍ਵਾਸ ਹੈਂ ਅੰਤਰ ਜਾਤੇ ਔਰ ਸ੍ਵਾਸ ਬਾਹਰ ਜਾਤੇ ਹੈਂ ਤਬ ਤਤ ਬੇਗਲ ਕਹੀਏ ਸ਼ੀਘ੍ਰ ਹੀ ਸ਼ਰਨ ਮੈਂ ਪਵੀਜੈ।

ਮੈਂ ਸਾਧੂ ਚਰਨ ਪਖੀਜੈ ॥

ਪਖੀਜੈ ਕਹੀਏ ਪੇਖਾਂ ਵਾ ਪਖਾਲਾਂ।

ਮੰਗਤ ਜਨ ਦੀਨ ਖਰੇ ਦਰਿ ਠਾਢੇ ਅਤਿ ਤਰਸਨ ਕਉ ਦਾਨ ਦੀਜੈ ॥

ਖਰੇ ਹਛੇ ਮੰਗਤ ਜਨ ਦੀਨ ਹੁਏ ਆਪ ਕੇ ਦਰ ਮੈਂ ਠਾਢੇ ਹਾਂ ਅਤੀ ਤਰਸਤੇ ਹਾਂ ਹਮਾਰੇ ਕੋ ਨਾਮ ਦਾਨ ਦੀਜੈ।

ਨਿਤ ਉਠਿ ਉਠਿ ਜੂਝ ਕਰੀਜੈ ॥

ਨਿਤਾਪ੍ਰਤੀ ਉਠ ਉਠਕੇ ਕਾਮਾਦਕਾਂ ਨਾਲ ਜੂਝ ਕਰੀਜੈ।

ਗੁਰ ਪੂਰਾ ਕਾਢਿ ਕਢੀਜੈ ॥

ਗੁਰੂ ਪੂਰੇ ਕਾਢਿ ਕਹੀਏ ਖੁਭਣ ਤੇ ਕਢ ਲੈਂਦੇ ਹੈਂ।

ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ ॥

ਬਿਖਿਆਂ ਰੂਪੀ ਜੋ ਅੰਤਰ ਅਗਨੀ ਹੈ ਇਹ ਅਤੀ ਸਬਲ ਹੈ ਇਸ ਕੇ ਦੂਰ ਕਰਨੇ ਲਈਏ ਗੁਰੂ ਹਿਵ ਕਹੀਏ ਬਰਫ ਵਤ ਸੀਤਲ ਸ਼ਬਦ ਦੇਤੇ ਹੈਂ।

ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ ਸਭਿ ਘਟਿ ਘਟਿ ਰਾਮੁ ਰਵੀਜੈ ॥

ਜੈਸੇ ਕਿਰਨਾਂ ਵਾਲਾ ਸੂਰਜ ਸਰਬ ਠਾਈ ਰਵ ਰਹਾ ਹੈ ਤੈਸੇ ਹੀ ਰਾਮ ਘਟਾਂ ਘਟਾਂ ਮੈਂ ਰਮ ਰਹਾ ਹੈ।

ਸਾਧੂ ਸਾਧ ਮਿਲੇ ਰਸ ਪਾਵੈ ਤਤੁ ਨਿਜ ਘਰਿ ਬੈਠਿਆ ਪੀਜੈ ॥

ਸਾਧੂ ਜੋ ਸਾਧਨਾ ਕਰਨੇ ਵਾਲੇ ਜੇਕਰ ਤਿਨ੍ਹਾਂ ਨਾਲ ਮਿਲੈ ਤਾਂ ਰਸ ਪਾਵੈ ਨਿਜ ਘਰ ਕਹੀਏ ਸਰੂਪ ਮੈਂ ਬੈਠਿਆਂ ਹੀ ਤਤ ਕੋ ਪਾਨ ਕਰਦਾ ਹੈ।

ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖ ਸੂਰੀਜੈ ॥

ਜਨਾਂ ਕੋ ਗੁਰਾਂ ਸੇਤੀ ਪ੍ਰੀਤੀ ਲਗੀ ਹੈ ਜੈਸੇ ਚਕਵੀ ਸੂਰਜ ਕੋ ਦੇਖਦੀ ਹੈ।ਅਗੇ ਕਹੇ ਹੈਂ:—

### ਨਿਰਖਤ ਨਿਰਖਤ ਰੈਨ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ ॥

ਜੈਸੇ ਸੂਰਜ ਤਰਫ ਨਿਰਖਦਿਆਂ ਨਿਰਖਦਿਆਂ ਚਕਵੀ ਕੀ ਸਭ ਰੈਨਿ ਨਿਰਖੀ ਕਹੀਏ ਬਤੀਤ ਭਈ ਜਬ ਸੂਰਜ ਮੁਖ ਕਢੇ ਹੈ ਤਬ ਚਕਵੇ ਨਾਲ ਮਿਲਾਪ ਹੋਣੇ ਰੂਪੀ ਅੰਮ੍ਰਿਤ ਕੋ ਚਕਵੀ ਪੀਜੈ ਪਾਨ ਕਰਦੀ ਹੈ ਇਸੀ ਪ੍ਰਕਾਰ ਗੁਰੂ ਰੂਪੀ ਸੂਰਜ ਕੋ ਨਿਰਖਦਿਆਂ ਨਿਰਖਦਿਆਂ ਅਵਸਥਾ ਰੂਪੀ ਰੈਨ ਸਭ ਨਿਰਖੀ ਕਹੀਏ ਬਤੀਤ ਭਈ ਜਬ ਪੂਰਬਲੇ ਕ੍ਰਮ ਆਏ ਗੁਰਾਂ ਨੇ ਮੁਖ ਕੱਢਿਆ ਯਾਨੇ ਕ੍ਰਿਪਾਲੂ ਹੂਏ ਤਾਂ ਜਗਯਾਸੂ ਰੂਪੀ ਚਕਵੀ ਨੇ ਬ੍ਰਹਮ ਰੂਪੀ ਚਕਵੇ ਕਾ ਅੰਮ੍ਰਿਤ ਅਨੰਦ ਪਾਨ ਕਰਿਆ।

### ਸਾਧੂ ਸਾਧ ਸਰਨਿ ਮਿਲਿ ਸੰਗਤਿ ਜਿਤੁ ਹਰਿ ਰਸੁ ਕਾਢਿ ਕਢੀਜੈ ॥

ਸਾਧੂ ਜੋ ਸਾਧ ਸ੍ਰੇਸ਼ਟ ਤਿਨ ਕੀ ਸੰਗਤ ਦੀ ਸ਼ਰਨ ਮੈਂ ਮਿਲੇ ਜਿਸ ਕਰਕੇ ਹਰੀ ਰਸ ਕੋ ਕਢਣੇ ਵਾਲਾ ਹੋਕੇ ਕੱਢਕੇ ਪਾਨ ਕਰਦਾ ਹੈ।

### ਪਰਉਪਕਾਰ ਬੋਲਹਿ ਬਹੁਗੁਣੀਆ ਮੁਖਿ ਸੰਤ ਭਗਤਿ ਹਰਿ ਦੀਜੈ ॥ ੫ ॥

ਬਹੁ ਜੋ ਗੁਨੀਆਂ ਕਹੀਏ ਮਹਾਤਮਾ ਪਰਉਪਕਾਰ ਹਈ ਬੋਲਦੇ ਹੈਂ ਹੇ ਹਰੀ ਤਿਨ੍ਹਾਂ ਮੁਖੀ ਸੰਤਾਂ ਕੀ ਭਗਤੀ ਕਰਨੀ ਦੀਜੈ ॥ ੫ ॥

## ਕਲਿਆਨ ਮਹਲਾ ੪ ॥

### ਭਵਨ ਭਵਨ ਪਵਿਤੁ ਹੋਹਿ ਸਭ ॥

ਜਿਨ੍ਹਾਂ ਭਵਨਾਂ ਮੈਂ ਓਹੁ ਸੰਤ ਭ੍ਰਵਣਾ ਕਰਦੇ ਹੈਂ ਓਹੁ ਸਭ ਪਵਿੱਤ੍ਰ ਹੋਤੇ ਹੈਂ।

### ਧਰਮ ਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ ॥

ਓਹੁ ਸਾਧੂ ਜਨ ਇਸ ਜੀਵ ਉਪਰੋਂ ਧਰਮ ਰਾਜਾ ਕੀ ਕਨੌਡ ਚੁਕਾਇ ਦੇਵੇ ਹੈਂ। ਬਿਖ਼ਿਆਂ ਮੈਂ ਡੁਬਦੇ ਕੋ ਕਢਣੇ ਵਾਲੇ ਹੋਕੇ ਕੱਢਦੇ ਹੈਂ।

### ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ॥

ਜੋ ਜੀਵ ਭਰਮ ਕਰਕੇ ਸੁਭ ਗੁਨਾਂ ਸੇ ਸੂਕੇ ਹੈਂ ਵੋਹੁ ਬਹੁਤ ਉਭਿਸੁਕ ਕਹੀਏ ਖੜਸੁਕ ਕਹੀਦੇ ਹੈਂ।

### ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ॥

ਹੇ ਸੰਤੋ! ਸੁਨਨਾ ਕਰੋ, ਹੇ ਭਾਈ ਜਨੋ! ਸੁਨਨਾ ਕਰੋ ਗੁਰੂ ਕ੍ਰਿਪਾ ਰੂਪੀ ਭੁਜਾਂ ਕਢਕੇ ਕੁਕੀਜੈ ਕਹੀਏ ਕੂਕਦੇ ਹੈਂ ਯਾਨੇ ਉਪਦੇਸ਼ ਦੇ ਰਹੇ ਹੈਂ। ਇਸ ਤੇ ਇਹ ਕਹ:-

### ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ॥

ਜੇਕਰ ਆਤਮ ਕਹੀਏ ਮਨ ਕੋ ਵਾ ਆਤਮ ਸੁਖ ਸੁਖਾਂ ਵਿਚੋਂ ਲੋੜਤੇ ਹੋ।

### ਮਾਇਆ ਮਾਇਆ ਕੇ ਜੋ ਅਧਿਕਾਈ ॥

ਮਾਇਆ ਜੋ ਮਾਇਆ ਕਹੀਏ ਛਲ ਰੂਪ ਇਸਕੇ ਜੋ ਪੁਰਸ਼ ਅਧਿਕਾਈ ਕਹੀਏ ਅਧਿਕਾਰੀ ਹੋਇ ਰਹੇ ਹੈਂ ਵਾ ਅਧਿਕ ਹੀ ਇਸ ਮੈਂ ਲਗ ਰਹੇ ਹੈਂ।

## ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ ॥

ਜਮਾਂ ਕਾ ਪੰਥ ਮਹਾ ਬਿਖੜਾ ਹੈ ਫੇਰ ਕੈਸਾ ਹੈ ਅੰਧੇਰ ਹੈ ਅਗਜਾਨੀ ਨੇ ਉਸ ਪੈ ਚਲਨਾ ਹੈ ਵਾ ਅਗਜਾਨ ਰੂਪੀ ਜੋ ਅੰਧੇਰਾ ਹੈ ਏਹੀ ਮਹਾਂ ਬਿਖੜਾ ਪੰਥ ਹੈ।

## ਨਾਨਕ ਰਾਮ ਰਮ ਰਮੁ ਰਮ ਰਮ ਰਾਮੈ ਤੇ ਗਤਿ ਕੀਜੈ ॥

ਛੇ ਰਾਮ ਪਦ ਹੈਂ ਇਨਕਾ ਐਸੇ ਅਰਥ ਕਰਨਾ ਰਾਮ ਜੋ ਰਮ ਕਹੀਏ ਸੁੰਦ੍ਰ ਪਿਛੈ ਭੀ ਰਮਿਆ ਹੂਆ ਅਬ ਭੀ ਰਮਿਆ ਹੂਆ ਅਗੇ ਕੋ ਭੀ ਰਮਿਆ ਹੂਆ ਤਿਸਕੋ ਰਮ ਕਹੀਏ ਉਚਾਰਕੇ ਹੇ ਜੀਵ ਆਪਨੀ ਗਤੀ ਕੀਜੈ।

## ਰਾਮ ਨਾਮੈ ਰਲੈ ਮਿਲੀਜੈ ॥ ੬ ॥ ਛਕਾ ॥ ੧ ॥

ਜੋ ਨਾਮ ਮੈਂ ਮਿਲੇ ਹੈਂ ਵੋਹੁ ਰਾਮ ਮੈਂ ਰਲੇ ਹੈਂ ॥ ੬ ॥ ਛਕਾ ॥ ੧ । ਏਕੜੇ ਦਾ ਤਾਤ ਪੂਜ ਕਿਆ ਇਕ ਮੇਲ ਦੇ ਸ਼ਬਦ ਆਏ ਹੈਂ, ਛੇ ਬਿਲਾਵਲ ਕੀਆਂ ਅਸਟਪਦੀਆਂ ਔਰ ਛੇ ਨਟ ਨਾਰਾਇਨ ਕੀਆਂ ਅਤੇ ਛੇ ਕਾਨੜੇ ਕੀਆਂ ਛੇ ਇਹ ਕਲਿਆਨ ਕੀਆਂ ਇਹ ਬਾਰਾਂ ਤੇ ਬਾਰਾਂ ਚੌਬੀਸ ਅਸਟਪਦੀਆਂ ਚਤੁਰਥ ਪਾਤਸ਼ਾਹਾ ਕਾ ਸੁਧ ਸੁਖਮਨਾ ਸਾਹਿਬ ਹੈ ਜਿਤਨਾ ਫਲ਼ ਸੁਖਮਨੀ ਸਾਹਿਬ ਜੀ ਕੇ ਪਾਠ ਤੇ ਹੈ ਤਿਤਨਾ ਹੀ ਫਲ਼ ਇਸਕੇ ਪਾਠ ਤੇ ਹੈ।

॥ ਕਲਿਆਨੁ ਰਾਗ ਸਮਾਪਤੰ ॥



# ਰਾਗੁ ਪ੍ਰਭਾਤੀ

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਰਾਗੁ ਪ੍ਰਭਾਤੀ ਬਿਭਾਸ ਮਹਲਾ ੧ ॥

ਪ੍ਰਭਾਤੀ ਔਰ ਬਿਭਾਸ ਇਹ ਦੋਨੋਂ ਮਿਲਵੇਂ ਰਾਗ ਹੈਂ ਯਥਾ ਬਸੰਤ ਹਿੰਡੋਲ ਹੈ ਤਥਾ ਹੀ ਏਹ ਜਾਨਨਾਂ।

## ਚਉਪਦੇ ਘਰੁ ੧ ॥

ਪ੍ਰਸ਼ਨ ਕੀਆ ਇਸ ਜੀਵ ਕਾ ਤਰਨਾ ਕੈਸੇ ਹੋਵੇ ਔਰ ਪ੍ਰਤਿਸ਼੍ਟਾ ਕੈਸੇ ਹੋਵੇ ਅਤੇ ਪੂਜਨੀਕ ਕੈਸ ਹੋਵੇ ? ਤਿਸ ਪਰ ਕਹੇ ਹੈਂ:-

**ਨਾਇ ਤੇਰੈ ਤਰਣਾ ਨਾਇ ਪਤਿ ਪੂਜ ॥ ਨਾਉ ਤੇਰਾ ਗਹਣਾ ਮਤਿ ਮਕਸੂਦ ॥**

ਤੇਰੈ ਕਹੀਏ ਤਿਸ ਈਸ਼੍ਵਰ ਕੇ ਨਾਮ ਕਰਕੇ ਹੀ ਇਸਕਾ ਤਰਨਾ ਹੈ ਨਾਇ ਕਰਕੇ ਹੀ ਪਤ ਅਵਰ ਹੈ ਨਾਮ ਜਪਨੇ ਤੇ ਹੀ ਪੂਜਨੀਕ ਹੋਵੇ ਹੈ ਵਾ ਤੇਰੈ ਕਾ ਅਰਥ ਸਨਮੁਖ ਕਰਨਾ ਹੇ ਈਸ਼੍ਵਰ ਇਹ ਸਭ ਬਾਤ ਤੇਰੇ ਨਾਮ ਕਰਕੇ ਹੀ ਹੋਵੇ ਹੈ ਐਸੇ ਅਰਥ ਕਰਨਾ ਅਤੇ ਤੇਰਾ ਨਾਮ ਹੀ ਗਹਣਾ ਕਹੀਏ ਭੂਖਨ ਰੂਪ ਹੈ ਵਾ ਗਹਣਾ ਕਹੀਏ ਆਸਰਾ ਹੈ ਔਰ ਨਾਮ ਹੀ ਮਤੀ ਮੈਂ ਮਕਸੂਦ ਕਹੀਏ ਨਫਾ ਪ੍ਰਾਪਤ ਕਰਨਹਾਰ ਹੈ।

**ਨਾਇ ਤੇਰੈ ਨਾਉ ਮੰਨੈ ਸਭੁ ਕੋਇ ॥**

ਹੇ ਈਸ਼੍ਵਰ ਤੇਰੇ ਨਾਮ ਕਰ ਕੇ ਇਸ ਜੀਵ ਕਾ ਨਾਮ ਸਭ ਕੋਈ ਮਾਨਤਾ ਹ ਯਾਨੇ ਪਿੱਛੇ ਸੇ ਸਭ ਉਸ ਕੇ ਨਾਮ ਕੋ ਪੂਜਤੇ ਹੈਂ।

**ਅਵਰ ਸਿਆਣਪ ਸਗਲੀ ਪਾਜੁ ॥**

ਨਾਮ ਤੇ ਬਿਨਾ ਅਵਰ ਹੋਰ ਜੇਹੜੀ ਸੰਸਾਰਕ ਸਿਆਨਪ ਹੈ ਸੋ ਸਰਬ ਪਾਜ ਕਹੀਏ ਲੋਕਕ੍ ਦਿਖਲਾਵਾ ਹੈ ਵਾ ਪਾਜ ਵਤ ਲਹਿ ਜਾਨੇ ਵਾਲੀ ਹੈ।

**ਨਾਉ ਤੇਰਾ ਤਾਣ ਨਾਉ ਦੀਬਾਣੁ ॥ ਨਾਉ ਤੇਰਾ ਲਸਕਰੁ ਨਾਉ ਸੁਲਤਾਨੁ ॥**

ਹੇ ਈਸ਼੍ਵਰ ਤੇਰਾ ਨਾਮ ਹੀ ਹਮਾਰੇ ਤਨ ਕਾ ਤਾਣ ਹੈ ਅਤੇ ਨਾਮ ਹੀ ਮਨ ਕਾ ਦੀਬਾਣ ਕਹੀਏ ਆਸਰਾ ਹੈ ਵਾ ਦੀਬਾਨ ਕਹੀਏ ਸਭਾ ਹੈ ਨਾਮ ਹੀ ਤੇਰਾ ਲਸ਼ਕਰ ਹੈ ਵਾ ਸ਼ੁਭ ਗੁਨ ਲਸ਼ਕਰ ਹੈ ਨਾਮ ਹੀ ਹਮ ਨੇ ਸੁਲਤਾਨ ਰਾਜਾ ਰੂਪ ਜਾਨਾ ਹੈ ਵਾ ਗਜਾਨ ਰਾਜਾ।

**ਨਾਇ ਤੇਰੈ ਮਾਣੁ ਮਹਤੁ ਪਰਵਾਣੁ ॥**

ਤੇਰਾ ਨਾਮ ਹੀ ਮਾਨ ਹੈ ਸਮਾਨ ਤੇ ਤੇਰਾ ਨਾਮ ਹੀ ਵਿਸ਼ੇਸ਼ ਤੇ ਮਹਤੁ ਮਰਾਤਬਾ ਹੈ ਨਾਮ ਹੀ ਪ੍ਰਵਾਨ ਨੀਕ ਕਰਨਹਾਰ ਹੈ। ਪ੍ਰਸ਼ਨ-ਜਿਸ ਨਾਮ ਕੀ ਆਪ ਨੇ ਪੂਰਬ ਏਡੀ ਮਹਿਮਾ ਕਰੀ ਵੋਹ ਨਾਮ ਕੈਸੇ ਪ੍ਰਾਪਤ ਹੋਵੇ ? ਉਤ੍ਰ:-

**ਤੇਰੀ ਨਦਰੀ ਕਰਮਿ ਪਵੈ ਨੀਸਾਣੁ ॥**

ਹੇ ਨਦਰੀ ਜੇਕਰ ਤੇਰੀ ਕਰਮ ਕਹੀਏ ਅਨੁਗ੍ਰਹੁ ਕਾ ਨੀਸ਼ਾਨ ਪਵੇ ਤਾਂ ਨਾਮ ਪ੍ਰਾਪਤ ਹੋਤਾ ਹੈ।

**ਨਾਇ ਤੇਰੈ ਸਹਜੁ ਨਾਇ ਸਾਲਾਹ ॥**

ਤੇਰੇ ਨਾਮ ਕਰਕੇ ਹੀ ਸਹਜੁ ਕਹੀਏ ਗਯਾਨ ਹੋਤਾ ਹੈ ਵਾ ਸ਼ਾਂਤੀ ਹੋਤੀ ਹੈ। ਤੇਰੇ ਨਾਮ ਕਰਕੇ ਹੀ ਇਸ ਜੀਵ ਕੀ ਸ਼ਲਾਘਾ ਹੋਤੀ ਹੈ।

**ਨਾਉ ਤੇਰਾ ਅੰਮ੍ਰਿਤੁ ਬਿਖੁ ਉਠਿ ਜਾਇ ॥**

ਤੇਰਾ ਨਾਮ ਅੰਮ੍ਰਿਤ ਰੂਪ ਹੈ ਤਿਸ ਕੇ ਪਾਨ ਕਰਨੇ ਤੇ ਬਿਖਿਆਂ ਰੂਪੀ ਬਿਖ ਉਠ ਜਾਤੀ ਹੈ।

**ਨਾਰੀ ਬੇਰੀ ਘਰ ਦਰ ਦੇਸ ॥ ਮਨ ਕੀਆ ਖੁਸੀਆ ਕੀਚਹਿ ਵੇਸ ॥ ੧ ॥**

ਨਾਰੀ ਇਸਤ੍ਰੀਆਂ ਬੇਰੀ ਕਹੀਏ ਬਗੀਚੇ ਵਾ ਬੇਰੀ ਕਹੀਏ ਬੇਲੀ ਘਰ ਸੁੰਦਰ ਦਰਵਾਜ਼ੇ ਅਤੇ ਆਪਣੇ ਦੇਸ਼ ਇਤਆਦਕ ਮਨ ਕੀਆਂ ਖੁਸ਼ੀਆਂ ਕਰਕੇ ਇਸ ਜੀਵ ਨੇ ਈਸ਼੍ਵਰ ਨਾਮ ਕੋ ਛੋੜ ਕੇ ਵੇਸ ਕੀਤੇ ਵਾ ਇਹ ਪੂਰਬ ਸਭ ਤੇਰੀ ਕਹੀਏ ਬੇੜੀ ਰੂਪ ਹੈਂ ॥ ੧ ॥

**ਪ੍ਰਭਾਤੀ ਮਹਲਾ ੧ ॥**

ਅਬ ਹੋਰ ਨਾਮ ਕੀ ਮਹਿਮਾ ਕਹੇ ਹੈਂ:-

**ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ॥**

ਹੇ ਈਸ਼੍ਵਰ ਤੇਰਾ ਨਾਮ ਰਤਨ ਰੂਪ ਹੈ ਇਸ ਕਾ ਕਰਮ ਕਿਆ ਹੈ ਕਿ ਚਾਂਦਨਾ ਗਯਾਨ ਦਾ ਕਰ ਦੇਣਾ ਜਿਥੈ ਅੰਤਸ਼ ਕਰਨ ਮੈਂ ਨਾਮ ਕੀ ਸੁਰਤਿ ਕਹੀਏ ਪ੍ਰੀਤੀ ਹੈ ਤਿਥੈ ਹੀ ਗਯਾਨ ਕਾ ਲੋਇ ਹੋਤਾ ਹੈ।

**ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ ॥**

ਜਿਸ ਕੀ ਬੁਧੀ ਅੰਧੀ ਹੈ ਵਾ ਕਹੀਏ ਸੋ ਜੀਵ ਰੂਪੀ ਇਸਤ੍ਰੀ ਅੰਧੇਰ ਮੈਂ ਪਰੈ ਪਰ ਰਹੀ ਹੈ ਵਾ ਵਾਪਰੈ ਕਹੀਏ ਵਿਚਾਰੀ। ਸਗਲ ਚੀਜ਼ਾਂ ਉਸ ਪਾਸੋਂ ਖੋਇ ਲਈਦੀਆਂ ਹੈਂ ਵਾ ਸਰਬ ਸੁਭ ਗੁਨ ਉਸ ਨੇ ਖੁਹਾਇ ਲਏ।

**ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੋੜਿ ॥**

**ਤੇਰੇ ਲਾਲ ਕੀਮਤਿ ਤਾ ਪਵੈ ਜਾ ਸਿਰੈ ਹੋਵਹਿ ਹੋਰਿ ॥**

ਸਤਾਂ ਪਤਾਲਾਂ ਕੇ ਔਰ ਇੰਦ੍ਰ ਆਦਿਕ ਪੁਰੀਆਂ ਦੇ ਲਾਖੋਂ ਕਰੋੜ ਪਦਾਰਥ ਛਾਬੇ ਕੇ ਇਕਭਾਰ ਕਹੀਏ ਤਰਫ ਹੋਵਨ ਔਰ ਇਕ ਤਰਫ ਹੇ ਈਸ਼੍ਵਰ ਤੇਰਾ ਨਾਮ ਹੋਵੇ ਤਾਂ ਬਰਾਬਰ ਨਹੀਂ ਉਤਰਤੇ। ਕੈਸੇ ਬਰਾਬਰੀ ਉਤਰੇ ? ਅਗੇ ਕਹੇ ਹੈਂ-ਹੇ ਈਸ਼੍ਵਰ ਤੇਰੇ ਨਾਮ ਕੀ ਕੀਮਤ ਤਾਂ ਪਵੈ ਜਾਂ ਉਸ ਛਾਬੇ ਕੇ ਸਿਰੇ ਪਰ ਤੇਰੇ ਨਾਮ ਸਦਰਸ਼ ਕੋਈ ਹੋਰ ਲਾਲ ਹੋਵੇ ਹੋਰ ਐਸਾ ਲਾਲ ਹੈ ਨਹੀਂ ਇਸ ਪਰ ਕਹੇ ਹੈਂ ਯਥਾ:-ਏਕ ਸਮੇ ਨਾਰਦ ਮੁਨੀ ਜੀ ਰਟਨ ਕਰਤੇ ਹੂਏ ਜੰਗਲਾਂ ਵਿਚੋਂ ਦ੍ਵਾਰਕਾ ਮੈਂ ਆਏ ਹੈਂ ਆਗੇ ਆਵਤੇ ਹੀ ਪ੍ਰਿਥਮ ਰੁਕਮਨਾ ਔਰ ਸਤਭਾਮਾ ਕੋ ਮਿਲੇ ਹੈਂ ਮਹਾਰਾਜ ਜੀਕੀਆਂ ਸੋਲਾਂ ਹਜ਼ਾਰ ਇਕ ਸੌ ਅੱਠ ਰਾਣੀਆਂ ਥੀਆਂ ਪਰੰਤੂ ਆਠ ਮੁਖ ਹੈਸੀਆਂ ਉਨ੍ਹਾਂ ਅੱਠਾਂ ਵਿਚੋਂ ਅਗੇ ਰੁਕਮਣਾ ਔਰ ਸਤਭਾਮਾ ਇਹ ਦੋ ਮੁਖ ਥੀਆਂ ਰਹੇ ਵਿਚਾਰ। ਨਾਰਦ ਜੀ ਨੇ ਤਿਨ੍ਹਾਂ ਕੋ ਕਹਾ ਹੇ ਰੁਕਮਣੇ ਸਤਭਾਮਾ ਇਹ ਨਿਯਮ ਹੈ ਇਹ ਜੀਵ ਜੋ ਵਸਤੂ ਪੂਰਬ ਦਾਨ ਕਰੇ ਹੈ ਓਹੀ ਇਸਕੋ ਇਸ ਜਨਮ ਵਿਖੇ ਆਕੇ ਮਿਲਦੀ ਹੈ ਇਸਤੇ ਇਹ ਜੋ ਸ੍ਰੀ ਕ੍ਰਿਸ਼ਨ ਜੀ ਤ੍ਰਿਲੋਕੀ ਨਾਥ ਰਾਜਾ ਹੈਂ ਇਹ ਤੁਮ ਨੇ ਪੂਰਬ ਜਨਮ ਵਿਖੇ

ਦਾਨ ਕੀਏ ਥੇ ਏਹੀ ਤੁਮਕੋ ਆਕ ਮਿਲੇ ਹੈਂ ਅਬ ਮੇਰ ਕੋ ਇਨ੍ਹਾਂ ਨੂੰ ਪੁੰਨ ਕਰ ਦੇਵੇ ਅਗਲੇ ਜਨਮ ਵਿਖੇ ਪੁਨਾ ਤੁਮਕੋ ਏਹੀ ਪ੍ਰਾਪਤ ਹੋਨਗੇ। ਇਹ ਸੁਨਕੇ ਰੁਕਮਨਾ ਔਰ ਸਤਭਾਮਾ ਨੇ ਕ੍ਰਿਸ਼ਨ ਜੀ ਕੋ ਦਾਨ ਕਰ ਦੀਆ ਨਾਰਦ ਜੀ ਲੈਕੇ ਚਲ ਪੜੇ ਪਿਛੇ ਸੇ ਸੋਲਾਂ ਹਜ਼ਾਰ ਇਕ ਸੌ ਅੱਠ ਰਾਨੀ ਕੋ ਤਕਲੀਫ ਹੋਈ ਨਾਰਦ ਜੀ ਤਰਫ ਦੌੜੀਆਂ ਜਾਕੇ ਕਹਿਨੇ ਲਗੀਆਂ ਹੇ ਮੁਨਿ ਆਪ ਕ੍ਰਿਸ਼ਨ ਜੀਕੋ ਲੈ ਚਲੇ ਹਮ ਕੈਸੇ ਬਚੇਂਗੀਆਂ? ਮੁਨੀ ਨੇ ਕਹਾ ਰੁਕਮਨਾ ਨੇ ਔਰ ਸਤਭਾਮਾ ਨੇ ਹਮਾਰੇ ਕੋ ਦਾਨ ਕਰ ਦੀਏ ਇਹੁ ਸੁਨ ਰਾਨੀਆਂ ਨੇ ਕਹਾ ਫੇਰ ਅਬ ਆਪ ਕਿਸੇ ਪ੍ਰਕਾਰ ਇਨਕੋ ਛੋਡ ਭੀ ਜਾਵੇਂਗੇ? ਮੁਨੀ ਨੇ ਕਹਾ ਇਨਕੇ ਤੁਲ ਔਰ ਕੁਛ ਮਿਲੇ ਤਬ ਛੋਡ ਦੇਵਾਂਗੇ। ਇਹੁ ਸੁਨਕੇ ਰਾਨੀਆਂ ਨੇ ਕਿਆ ਕੀਆ ਜਿਤਨੇ ਕੁ ਦੁਆਰਕਾ ਕੇ ਪਦਾਰਥ ਥੇ ਸੋ ਸਭ ਲਿਆਕੇ ਇਕ ਤਰਫ ਪਾਏ ਇਕ ਤਰਫ ਕ੍ਰਿਸ਼ਨ ਬੈਠਾਏ ਜਬ ਤੱਕੜੀ ਚੁਕੀ ਤਾਂ ਕ੍ਰਿਸ਼ਨ ਜੀ ਵਾਲਾ ਛਾਬਾ ਨੀਵਾਂ ਪਦਾਰਥਾਂ ਵਾਲਾ ਉੱਚਾ ਨਾਰਦ ਜੀਨੇ ਕਹਾ ਔਰ ਕੁਛ ਪਾਵੋ ਰਾਨੀਆਂ ਨੇ ਸਭ ਆਪਨੇ ਭੂਖਨ ਲਾਹ ਕੇ ਪਾਏ ਫੇਰ ਭੀ ਕ੍ਰਿਸ਼ਨ ਜੀ ਵਾਲਾ ਛਾਬਾ ਨੀਚਾ ਪੁਨਾ ਹਾਰਕੇ ਰਾਨੀਆਂ ਸਭ ਨਾਰਦ ਜੀਕੇ ਚਰਨੀ ਪੜੀਆਂ ਕਹਾ ਆਪ ਹੀ ਕਿਰਪਾ ਕਰੋ ਪੁਨਾ ਨਾਰਦ ਜੀ ਨੇ ਕਹਾ ਈਸ਼੍ਵਰ ਕਾ ਨਾਮ ਕਾਗਦ ਪਰ ਲਿਖਕੇ ਇਕ ਪਾਸੇ ਪਾਵੋ ਜਬ ਨਾਮ ਲਿਖਕੇ ਇਕ ਤਰਫ ਪਾਇਆ ਤਾਂ ਓਹ ਨਾਮ ਵਾਲਾ ਛਾਬਾ ਨੀਚੇ ਗਇਆ ਕ੍ਰਿਸ਼ਨ ਜੀ ਵਾਲਾ ਛਾਬਾ ਉਪਰ ਕੋ ਚੜ੍ਹ ਗਿਆ ਮੁਨੀ ਨੇ ਵਿਚਾਰਾ ਈਸ਼੍ਵਰ ਨਹੀਂ ਵਡਾ ਈਸ਼੍ਵਰ ਕਾ ਨਾਮ ਹੀ ਵਡਾ ਹੈ ਯਥਾ-'ਤਿਸਤੇ ਊਪਰ ਊਚਾ ਨਾਉ' ਮੁਨੀ ਜੀ ਨਾਮ ਕੋ ਲੈਕੇ ਚਲੇ ਗਏ।

### ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ ॥ ੨ ॥

ਸਤਿਗੁਰ ਦੇਵ ਜੀ ਕਹੇ ਹੈਂ ਹੇ ਜੀਵ ਤੂੰ ਇਕ ਆਪਕੋ ਮੂਰਖ ਜਾਨ ਅਵਰ ਸੰਸਾਰ ਕੋ ਭਲਾ ਨਿਸਚੇ ਕਰ ਵਾ ਤੂੰ ਏਕ ਮੂਰਖ ਨਾਲੋਂ ਅਵਰ ਸੰਸਾਰ ਕੋ ਭਲਾ ਜਾਨ ਮੂਰਖ ਕੋ ਹੀ ਮਾੜਾ ਨਿਸਚੇ ਕਰ। ਤ੍ਰਿਤੀ-ਮੂਰਖਾਂ ਵਿਚ ਹੀ ਔਰ ਅਵਰ ਭਲੇ ਸੰਸਾਰ ਵਿਚ ਭੀ ਤੂੰ ਇਕ ਈਸ਼੍ਵਰ ਕੋ ਹੀ ਪੂਰਨ ਜਾਨ ॥ ੨ ॥

## ਪ੍ਰਭਾਤੀ ਮਹਲਾ ੧ ॥

### ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥
### ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ॥

ਜਿਸ ਈਸ਼੍ਵਰ ਕੀ ਪਰਾਪਤੀ ਲਈ ਬ੍ਰਹਮਾ ਜੀ ਬੇਦਾਂ ਕੋ ਉਚਾਰ ਰਹੇ ਹੈਂ ਯਾਨੇ ਪੜ੍ਹ ਰਹੇ ਹੈਂ ਔਰ ਜਿਸਕੀ ਪਾਪਤੀ ਵਾਸਤੇ ਸ਼ੰਕਰ ਜੀ ਨੇ ਮਾਇਆ ਤਿਆਗ ਦਿੱਤੀ ਜਿਸਕੀ ਪ੍ਰਾਪਤੀ ਵਾਸਤੇ ਸਿੱਧ ਸੰਸਾਰ ਤੇ ਉਦਾਸੀਨ ਭਏ ਹੈਂ ਜਿਸਕਾ ਦੇਵੀ ਕਹੀਏ ਦੇਵਤਿਆਂ ਨੇ ਵਾ ਦੇਵੀਆਂ ਨੇ ਮਰਮ ਨਹੀਂ ਪਾਇਆ ਤਿਸਕੀ ਪ੍ਰਾਪਤੀ ਤਾਂ ਹੋਤੀ ਹੈ ਜੇਕਰ ਐਸਾ ਸਾਧਨ ਕਰੇ। ਅਗੇ ਕਹੇ ਹੈਂ:-

### ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਚੁ ਹੋਈ ॥

ਬਾਬਾ ਹੇ ਭਾਈ ਮਨ ਵਿਖੇ ਭੀ ਸਾਚਾ ਨਾਮ ਹੋਵੇ ਅਤੇ ਮੁਖ ਕਰਕੇ ਭੀ ਸਾਚਾ ਨਾਮ ਕਹੀਏ ਤਾਂ ਸਚੇ ਕੀ ਪਰਾਪਤੀ ਹੋ ਇਸ ਪਰਕਾਰ ਤਰੀਐ ਸੰਸਾਰ ਤੇ।

### ਅਗਨ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ॥

ਅਗਨੀ ਅਤੇ ਬਿੰਬ ਕਹੀਏ ਜਲ ਔਰ ਪਵਨ ਇਨ ਤੀਨਾਂ ਕੀ ਇਹ ਸੰਸਾਰ ਬਾਣੀ ਕਹੀਏ ਬਨਾਵਟ ਹੈ ਵਾ ਅਗਨ ਵਿਚੋਂ ਤਮੋ ਬਿੰਬ ਵਿਚੋਂ ਸਤੋ ਪਵਨ ਵਿਚੋਂ ਰਜੋ ਇਨ ਤੀਨ੍ਹਾਂ ਕੀ ਇਹ ਸੰਸਾਰ ਬਨਾਵਟ ਹੈ ਇਹ ਤਿੰਨੇ ਨਾਮੀ ਕੇ ਦਾਸ ਹੈਂ ਵਾ ਨਾਮ ਜਪਨੇ ਵਾਲੇ ਕੇ ਦਾਸ ਹੈਂ।

### ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥

ਜੋ ਪੁਰਸ਼ ਐਸੇ ਈਸ਼੍ਵਰ ਨਾਮ ਕੋ ਨਹੀਂ ਲੇਤੇ ਸੋ ਤਸਕਰ ਚੋਰ ਹੈਂ ਪ੍ਰਿਥਵੀ ਕਾ ਜੋ ਪਚਾਸਵਾਂ ਕ੍ਰੋੜ ਹੈ ਤਾਂਬੇ

ਕੀ ਧਰਤੀ ਤਿਸਮੈਂ ਵੋਹੁ ਵਸਤੇ ਹੈਂ ਸਰਪ ਰੂਪ ਹੋਕੇ ਜੋ ਰੇਤ ਅੰਧੀ ਨਾਲ ਉਡਕੇ ਜਾਤਾ ਹੈ ਉਸਕੋ ਉਹ ਸਰਪ ਖਾਤੇ ਹੈਂ ਉਨੰਜਾ ਕ੍ਰੋੜ ਪ੍ਰਿਥਵੀ ਤਾਂ ਚੰਗੀ ਹੈ ਪਚਾਸਵੀਂ ਕ੍ਰੋੜ ਨਿਰਾ ਹੀ ਤਾਂਬੇ ਕਾ ਹੈ ਓਥੇ ਮਨਮੁਖ ਸਰਪ ਰੂਪ ਹੋਕੇ ਰਹਿਤੇ ਹੈਂ। ਇਹ ਜੀਵ ਈਸ਼੍ਵਰ ਕੀ ਸਦਰਸਤਾ ਨਹੀਂ ਕਰ ਸਕੇ। ਇਸ ਮੈਂ ਕਹੇ ਹੈਂ:-

ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥

ਦੇਖੋ ਜੇਕਰ ਕੋਈ ਪੁਰਸ਼ ਕਿਸੇ ਪਰ ਇਕ ਅਧੀ ਚੰਗਿਆਈ ਯਾਨੇ ਉਪਕਾਰ ਕਰ ਦੇਵੇ ਤਾਂ ਓਹੁ ਮਨੋਂ ਚਿਤੋਂ ਕਰਕੇ ਬਹੁਤ ਹੀ ਆਪਨੇ ਆਪ ਕੋ ਬਫਾਵੈ ਕਹੀਏ ਵਡਿਆਵਤਾ ਹੈ ਵਾ ਬਫਾਵੈ ਕਹੀਏ ਹੰਕਾਰ ਕਰਤਾ ਹੈ।

ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥

ਦੇਖੋ ਈਸ਼੍ਵਰ ਨੇ ਇਸ ਜੀਵ ਕੋ ਇਤਨੇ ਗੁਨ ਦੀਏ ਇਤਨੀਆਂ ਚੰਗਿਆਈਆਂ ਕਹੀਏ ਵਡਿਆਈਆਂ ਦਿਤੀਆਂ ਹੈਂ ਫੇਰ ਦੇਕੇ ਪਸਚਾਤਾਪ ਨਹੀਂ ਕਰਦਾ ਇਹ ਜੀਵ ਤਾਂ ਪਸਚਾਤਾਪ ਭੀ ਕਰਦਾ ਹੈ।

ਜੇਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ॥ ੩ ॥

ਜਿਨ ਕੇ ਪਲੇ ਨਾਮ ਧਨ ਵਾ ਆਤਮ ਧਨ ਹੈ ਜੋ ਕੋਈ ਤਿਨ੍ਹਾਂ ਫ਼ਕੀਰਾਂ ਕੋ ਜੀਉ ਪਦ ਭੀ ਕਹਿ ਦੇਵੇ ਆਉ ਮਹਾਰਾਜ ਜੀ ਐਸੇ ਕਹਿ ਦੇਵੇ ਉਸ ਉਪਰ ਯਮਾਂ ਕੀ ਤਲਬੀ ਸਦਾ ਨਹੀਂ ਹੋਤੀ ॥ ੩ ॥

ਪ੍ਰਭਾਤੀ ਮਹਲਾ ੧ ॥

ਜਾਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ ॥

ਜਿਸ ਈਸ਼੍ਵਰ ਕਾ ਰੂਪ ਰੰਗ ਕੋਈ ਨਹੀਂ ਜਾਤ ਪਾਤ ਕੋਈ ਨਹੀਂ ਨਾ ਮੁਖ ਅਤੇ ਮਾਸ ਹੈ।

ਅਉਧੂ ਸਹਜੇ ਤਤੁ ਬੀਚਾਰਿ ॥

ਹੇ ਅਉਧੂ ਕਹੀਏ ਯੋਗੀ ਤੂੰ ਸਹਿਜੇ ਕਿਆ ਗਯਾਨ ਦ੍ਵਾਰਾ ਤਤੁ ਕਾ ਵੀਚਾਰ ਕਰ!

ਨਾਹੀ ਸੁਚਿ ਮਾਲਾ ॥

ਸੁਚ ਪਵਿਤ੍ਰਤਾ ਭੀ ਨਹੀਂ ਔਰ ਮਾਲਾ ਭੀ ਨਹੀਂ।

ਸਿਵ ਜੋਤਿ ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ ॥

ਅੰਨ੍ਹੇ ॥ ਸਤਿਗੁਰੂ ਜੋ ਰਖਵਾਲਾ ਤਿਨਕੇ ਕੰਨਹੁ ਕਿਆ ਪਾਸੋਂ ਸ਼ਿਵ ਕਲਯਾਨ ਸਰੂਪ ਜੋਤੀ ਦੀ ਪ੍ਰਾਪਤੀ ਕੀ ਬੁਧੀ ਪਾਈ।

ਨਾਹੀ ਬਕਬਾਈ ॥

ਈਸ਼੍ਵਰ ਮੈਂ ਬਕਬਾਈ ਕਹੀਏ ਬਕਵਾਦ ਭੀ ਕੋਈ ਨਾਹੀਂ।

ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ ॥

ਉਸ ਈਸ਼੍ਵਰ ਕੋ ਗਤਿ ਅਵਗਤਿ ਕਹੀਏ ਆਵਨੇ ਜਾਨੇ ਕੀ ਚਿੰਤਾ ਨਹੀਂ ਸਤਿਗੁਰੂ ਉਸ ਕੀ ਪ੍ਰਾਪਤੀ ਫੁਰਮਾਈ ਕਹੀਏ ਕਹਿਣੇ ਵਾਲੇ ਹੈਂ।

ਜਾਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ ॥

ਜਿਸ ਈਸ਼੍ਵਰ ਕੋ ਆਸਾ ਭੀ ਨਹੀਂ ਔਰ ਨਿਰਾਸਪਨਾ ਭੀ ਨਾਹੀਂ ਯਾਨੇ ਦ੍ਵੰਦ(ਦੋਨੋਂ)ਹੀ ਨਾਹੀਂ ਤਿਸ ਚਿਤਿ ਕਹੀਏ ਚੇਤਨ ਕੀ ਸੁਰਤਿ ਕਹੀਏ ਗਯਾਤ ਗੁਰਾਂ ਨੇ ਸਮਝਾਈ।

ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ ॥ ੪ ॥

ਜਬ ਪ੍ਰਾਪਤੀ ਕੀ ਬੁਧੀ ਪਾਈ ਤਾਂ ਤੰਤ ਕਹੀਏ ਜੀਵ ਪਰਮ ਤੰਤ ਕਉ ਮਿਲਿਆ ॥ ੪ ॥

## ਪ੍ਰਭਾਤੀ ਮਹਲਾ ੧ ॥

ਤਾਕਾ ਕਹਿਆ ਦਰਿ ਪਰਵਾਣੁ ॥ ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ ॥

ਜਿਸ ਨੇ ਬਿਖ ਅੰਮ੍ਰਿਤ ਕਹੀਏ ਦੁਖ ਸੁਖ ਸਮ ਕਰਕੇ ਜਾਨੇ ਹੈਂ ਤਾਂਕਾ ਕਹਿਆ ਹੂਆ ਈਸ਼੍ਵਰ ਕੇ ਦਰ ਮੈਂ ਪ੍ਰਵਾਨ ਹੈ।

ਕਹਣਾ ਸੁਨਣਾ ਅਕਥ ਘਰਿ ਜਾਏ ॥ ੫ ॥

ਅਕਥ ਘਰ ਮੈਂ ਜਾਣੇ ਕਾ ਕਹਿਣਾ ਸੁਣਨਾ ਕਰੇ ਵਾ ਅਕਥ ਘਰ ਸਤਿਸੰਗਤ ਤਿਥੇ ਜਾਇ ਕੇ ਨਾਮ ਕਾ ਕਹਿਨਾ ਸੁਨਣਾ ਕਰੇ।

## ਪ੍ਰਭਾਤੀ ਮਹਲਾ ੧ ॥

ਰਹਾਉ ਸੇ ਪੰਗਤੀ ਉਠਾਵਨੀ। ਯਥਾ–

ਗੁਰ ਸਮਾਨਿ ਤੀਰਥੁ ਨਹੀ ਕੋਇ ॥ ਸਰੁ ਸੰਤੋਖੁ ਤਾਸੁ ਗੁਰੁ ਹੋਇ ॥

ਹੇ ਪਿਆਰੇ ਇਹ ਨਿਯਮ ਹੈ ਕਿ ਗੁਰਾਂ ਸਮਾਨ ਔਰ ਪਵਿੱਤ੍ਰ ਤੀਰਥ ਸੰਸਾਰ ਮੈਂ ਕੋਈ ਨਹੀਂ ਵਾ ਗੁਰਾਂ ਕਾ ਜੋ ਤੀਰਥ ਸ੍ਰੀ ਅੰਮ੍ਰਿਤਸਰ ਤਿਸ ਕੇ ਸਮਾਨ ਔਰ ਤੀਰਥ ਨਹੀਂ ਕੋਈ ਤਾਸ ਗੁਰਾਂ ਦ੍ਵਾਰੇ ਇਹ ਜੀਵ ਸੰਤੋਖ ਆਦਿਕ ਗੁਨਾਂ ਕਾ ਸਰੋਵਰ ਹੋਇ ਜਾਤਾ ਹੈ। ਪ੍ਰਸ਼ਨ–ਤੀਰਥ ਮੈਂ ਜਲ ਹੋਤਾ ਹੈ ਅਤੇ ਉਸ ਮੈਂ ਮਜਨ ਕਰਤੇ ਹੈਂ ਗੁਰੂ ਰੂਪੀ ਤੀਰਥ ਮੈਂ ਜਲ ਕੌਨ ਅਤੇ ਇਸ਼ਨਾਨ ਕੌਨ ? ਉਤ੍ਰ:–ਆਦ ਸੇ ਸ਼ਬਦ ਲੈਣਾ।

ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥

ਨਾਮ ਅੰਮ੍ਰਿਤ ਨੀਰ ਹੈ ਉਸ ਮੈਂ ਮਜਨ ਕਿਆ ਕਰਨਾ ਹੈ ਜੋ ਗੁਰਾਂ ਦ੍ਵਾਰੇ ਮਨ ਵਿਖੇ ਗਜਾਨ ਹੋਣਾ ਹੈ ਜਿਸ ਨੇ ਐਸੇ ਜਲ ਮੈਂ ਇਸ਼ਨਾਨ ਕੀਆ ਹੈ ਅਠਾਹਠ ਤੀਰਥ ਉਸ ਕਾ ਸੰਗ ਗ੍ਰਹਿਨ ਕਰਤੇ ਹੈਂ ਯਾਨੇ ਹਰ ਵਕਤ ਅਠਾਹਠ ਤੀਰਥ ਉਸ ਕੇ ਚਰਨਾਂ ਵਿਚ ਹੈਂ।

ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੋ ਖੋਜਿ ਲਹੈ ॥

ਜੋ ਸਿੱਖ ਐਸੇ ਗੁਰਾਂ ਕੇ ਉਪਦੇਸ਼ ਕੋ ਸੇਵਨ ਕਰਤਾ ਹੈ ਵੋਹ ਗੁਰੂ ਰੂਪੀ ਤੀਰਥ ਵਿਚੋਂ ਜਵਾਹਰ ਮਾਨਕ ਪ੍ਰਤੱਖ ਵਾ ਅੰਤ੍ਰੀਵ ਜਵਾਹਰ ਗਜਾਨ ਮਾਨਕ ਸ੍ਰਵਨ ਮੰਨਣ ਆਦਿਕਾਂ ਕੋ ਸੋ ਖੋਜ ਲੇਤਾ ਹੈ। ਯਥਾ–(ਮਤਿ ਵਿਚ ਰਤਨ ਜਵਾਹਰ ਮਾਣਕ ਜੇ ਇਕ ਗੁਰ ਕੀ ਸਿਖ ਸੁਣੀ)

ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥

ਗੁਰੂ ਦਰੀਆਵ ਹੈਂ ਪਵਿੱਤ੍ਰ ਵਾ ਦਰੀਆਉ ਕਹੀਏ ਚਲਦੇ ਤੀਰਥ ਹੈਂ ਵਾ ਦਰੀਆਉ ਕਹੀਏ ਦ੍ਰਵੀ ਭੂਤ ਹੈਂ ਸਦਾ ਹੀ ਜਿਨ ਮੈਂ ਨਾਮ ਜਲ ਹੈ ਨਿਰਮਲ ਐਸੇ ਗੁਰਾਂ ਕੇ ਮਿਲਿਆਂ ਦੁਰਮਤਤਾ ਰੂਪੀ ਮੈਲ ਕੋ ਹਰ ਦੇਵੇ ਹੈਂ। ਪ੍ਰਸ਼ਨ–ਗੁਰੂ ਕਿਸ ਦਾ ਨਾਮ ਹੈ ? ਉਤ੍ਰ–

ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ ॥

ਜਿਨ ਕਾ ਹੀਅਲ ਕਹੀਏ ਹਿਰਦੇ ਕਾ ਤਲਾ ਯਾਨੇ ਅਸਥਲ ਸੱਚੇ ਨਾਮ ਵਿਖੇ ਰਤਾ ਹੈ ਸੋ ਐਸੇ ਗੁਰੂ ਪਰਮਲ ਕਿਆ ਚੰਦਨ ਵਤ ਪਵਿੱਤ੍ਰ ਸੁਗੰਧੀਦਾਰ ਕਹੀਦੇ ਹੈਂ।

ਜਾਕੀ ਵਾਸੁ ਬਨਾਸੁ ਪਤਿ ਸਉਰੈ ॥

ਜਿਨ੍ਹਾਂ ਗੁਰਾਂ ਕੀ ਕੀਰਤੀ ਰੂਪੀ ਵਾ ਭਗਤੀ ਰੂਪੀ ਵਾਸ਼ਨਾ ਕੇ ਗ੍ਰਹਿਨ ਕਰਨੇ ਤੇ ਬਨਾਸਪਤੀ ਸੰਸਾਰ ਵਾ ਜਗਜਾਸੂ ਸਉਰੈ ਕਹੀਏ ਸਵਰ ਜਾਤੇ ਹੈਂ।

ਗੁਰਮੁਖਿ ਜੀਅ ਪ੍ਰਾਨ ਉਪਜਹਿ ॥ ੬ ॥

ਗੁਰਾਂ ਦ੍ਵਾਰੇ ਇਸ ਜੀਵ ਕੇ ਪ੍ਰਾਨ ਉਪਜਹਿ ਕਹੀਏ ਉਬਰ ਜਾਤੇ ਹੈਂ ਅਬ ਗੁਰਮੁਖ ਪਦ ਕਾ ਅਰਥ ਗੁਰਾਂ ਦ੍ਵਾਰੇ ਕਰੀ ਜਾਨਾ ॥ ੬ ॥

ਪ੍ਰਭਾਤੀ ਮਹਲਾ ੧ ॥

ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥

ਜਬ ਨਾਮ ਅੰਮ੍ਰਿਤ ਕੋ ਪਾਇਆ ਤਾਂ ਇਹ ਨਿਸਚੇ ਕੀਆ ਆਪਣੇ ਮਧੇ ਜਾਨੇ ਰਿਦੇ ਵਿਚ ਹੀ ਆਪਨਾ ਆਪ ਪਰਗਾਸ ਕਰ ਰਹਾ ਹੈ।

ਕਰਤਾ ਤੂ ਮੇਰਾ ਜਜਮਾਨੁ ॥

ਅਬ ਸਤਿਗੁਰ ਦੇਵ ਜੀ ਪਰੋਹਿਤ ਰੂਪ ਹੋਕੇ ਈਸ਼੍ਵਰ ਕੋ ਜਜਮਾਨ ਰੂਪ ਜਾਨਕੇ ਮਾਂਗਤੇ ਹੈਂ ਕਿਸੀ ਅਸਥਾਨ ਢਾਢੀ ਰੂਪ ਹੋਕੇ ਮਾਂਗਿਆ ਹੈ ਰਹੋ ਵਿਚਾਰ। ਹੇ ਕਰਤਾ ਈਸ਼੍ਵਰ ਤੂੰ ਮੇਰਾ ਜਜਮਾਨ ਰੂਪ ਹੈਂ।

ਇਕ ਦਖਿਣਾ ਹਉ ਤੈਪਹਿ ਮਾਂਗਉ ਦੇਹਿ ਆਪਣਾ ਨਾਮੁ ॥

ਹੇ ਈਸ਼੍ਵਰ ਇਕ ਦਖਣਾ ਮੈਂ ਆਪ ਪਾਸੋਂ ਮਾਂਗਤਾ ਹੂੰ ਕਿਆ ਦਖਨਾ ਆਪਨਾ ਨਾਮ ਜਪਨਾ ਦੇਹਿ ਇਹ ਦਖਨਾ ਮਾਂਗਤਾ ਹੂੰ। ਤੇਰਾ ਨਾਮ ਕੈਸਾ ਹੈ ? ਅਗੇ ਕਹੇ ਹੈਂ:-

ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥
ਦ੍ਰਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥

ਜਿਸ ਨਾਮ ਕਰਕੇ ਪੰਚ ਤਸਕਰ ਕਾਮਾਦਕ ਧਾਵਤ ਰਾਖੇ ਔਰ ਜਿਸ ਨਾਮ ਕਰਕੇ ਮਨ ਕਾ ਅਭਿਮਾਨ ਚੂਕਾ ਅਤੇ ਦੁਰਮਤ ਤਾਕੇ ਸਹਿਤ ਹੀ ਜਿਸ ਨਾਮ ਕਰਕੇ ਬਿਕਾਰਾਂ ਵਾਲੀ ਦ੍ਰਿਸ਼ਟੀ ਭਾਗੀ ਐਸਾ ਹੇ ਈਸ਼੍ਵਰ ਤੇਰਾ ਨਾਮ ਹੈ ਫੇਰ ਕੈਸਾ ਹੈ ਬ੍ਰਹਮ ਗਜਾਨ ਕੀ ਪਰਾਪਤੀ ਕਰਨਹਾਰ ਹੈ।

ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥

ਜਤੁ ਸਤੁ ਰੂਪੀ ਚਾਵਲ ਦੇਹਿ ਦਇਆ ਰੂਪੀ ਕਣਕ ਦੇਣਾ ਕਰ ਧਾਨ ਕਹੀਏ ਧਜਨ ਕੀ ਜੋ ਪ੍ਰਾਪਤੀ ਹੈ ਇਹ ਪਾਤੀ ਕਹੀਏ ਪੱਤਲ ਦੇਵੋ।

ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥

ਨਿਸ਼ਕਾਮ ਕਰਮ ਔਰ ਉਪਾਸ਼ਨਾ ਇਹ ਦੂਧ ਹੈ ਸੰਤੋਖ ਰੂਪੀ ਘ੍ਰਿਤ ਦੇਣਾ ਕਰੋ ਹੇ ਈਸ਼੍ਵਰ ਮੈਂ ਐਸਾ ਆਪ ਪਾਸੋਂ ਦਾਨ ਮਾਂਗਉ।

ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥

ਹੇ ਈਸ਼੍ਵਰ ਖਿਮਾ ਰੂਪੀ ਲਵੇਰੀ ਗਊ ਦੇਵੋ ਧੀਰਜਤਾ ਰੂਪੀ ਬਛਰਾ ਕਰੋ ਵੋਹੁ ਧੀਰਜਤਾ ਰੂਪੀ ਬਛਰਾ ਸਹਜੇ ਹੀ ਆਪ ਕੇ ਜਸ ਰੂਪੀ ਖੀਰ ਕੋ ਪਾਨ ਕਰੇ ਵਾ ਗਜਾਨ ਰੂਪੀ ਖੀਰ ਕੋ ਪਾਨ ਕਰੇ।

ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤ ਰਹੈ ॥ ੭ ॥

ਆਪਕੀ ਸਿਫਤ ਕਰਨੀ ਔਰ ਸ਼੍ਰਮ ਵੈਰਾਗ ਧਾਰਨਾ ਇਹ ਸਰੀਰ ਉਪਰ ਲੈਣੇ ਵਾਸਤੇ ਕਪੜਾ ਮਾਂਗਉ ਹੇ ਹਰੀ ਆਪਕੇ ਗੁਣ ਜੋ ਰਵਤ ਰਹੈ ਕਹੀਏ ਉਚਾਰਨੇ ਹੈਂ ਇਹ ਖੀਰ ਵਿਚ ਮਿਠਾ ਪਾਵੇ ॥ ੭ ॥

ਪ੍ਰਭਾਤੀ ਮਹਲਾ ੪ ॥

ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ ॥

ਇਹ ਜੀਵ ਜੰਮ ਕੇ ਆਵਤਾ ਭੀ ਕਿਸੇ ਨੇ ਨਹੀਂ ਰਖਿਆ ਔਰ ਮਰ ਕਰਕੇ ਜਾਂਵਦਾ ਕਿਉਂ ਕਰ ਰਖਿਆ ਜਾਵੇ ?

ਜਿਸ ਤੇ ਹੋਆ ਸੋਈ ਪਰੁ ਜਾਣੈ ਜਾ ਉਸ ਹੀ ਮਾਹਿ ਸਮਾਇ ॥

ਜਿਸ ਈਸ਼੍ਵਰ ਤੇ ਉਤਪੰਨ ਹੂਆ ਹੈ ਸੋਈ ਉਸ ਕੋ ਪਰ ਭਲੀ ਪ੍ਰਕਾਰ ਜਾਨੇ ਜਾਂ ਉਸ ਕੋ ਜਾਨੇ ਤਾਂ ਉਸ ਹੀ ਮਾਹਿ ਇਹ ਸਮਾਇ।

ਤੂ ਹੈ ਹੈ ਵਾਹੁ ਤੇਰੀ ਰਜਾਇ ॥

ਤੂੰ ਹੈਂ ਅਬ ਹੈਂ ਪਿਛਾਂ ਵਾਹੁ ਅਸਚਰਜ ਰੂਪ ਤੇਰੀ ਰਜਾਇ ਅੱਗੇ ਕੋ ਹੋਵੇਗੀ।

ਜੈਸੇ ਹਰ ਹਟਕੀ ਮਾਲਾਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ॥

ਜਿਸ ਤਰਾਂ ਟਿੰਡਾਂ ਹਰਹਟ ਕਹੀਏ ਹਲਟ ਕੀ ਮਾਲਾ ਨਾਲ ਲਗੀਆਂ ਹੂਈਆਂ ਹੈਂ ਇਕ ਸਖਨੀ ਕਹੀਏ ਖਾਲੀ ਹੂਈ ਨੀਚੇ ਕੋ ਜਾਤੀ ਹੈ ਹੋਰ ਫੇਰ ਭਰੀ ਜਾਤੀ ਹੈਂ ਇਸੀ ਪ੍ਰਕਾਰ ਇਹੁ ਸੰਸਾਰ ਹੈ। ਅਗਲੀ ਪੰਗਤੀ ਮੈਂ ਖੁੱਲ੍ਹਾ ਦ੍ਰਿਸ਼ਟਾਂਤ ਹੈ:-

ਸੁਰਤੀ ਕੈ ਮਾਰਗਿ ਚਲਿਕੈ ਉਲਟੀ ਨਦਰਿ ਪ੍ਰਗਾਸੀ ॥

ਸੁਰਤੀ ਕਹੀਏ ਬੇਦ ਕੇ ਮਾਰਗ ਮੈਂ ਵਾ ਸੁਰਤੀ ਕਹੀਏ ਸੰਤਾਂ ਕੇ ਮਾਰਗ ਮੈਂ ਚਲਨਾ ਕੀਆ ਤਾਂ ਬ੍ਰਿਤੀ ਉਲਟੀ ਸੰਸਾਰ ਤਰਫ਼ੋਂ ਨਦਰਿ ਪ੍ਰਗਾਸੀ ਗਿਆਨ ਰੂਪੀ।

ਕਉਨੁ ਗਿਰਹੀ ਕਉਨੁ ਉਦਾਸੀ ॥

ਉਸ ਕੀ ਦ੍ਰਿਸ਼ਟੀ ਮੈਂ ਗਿਰਹੀ ਕਉਨ ਹੈ ਔਰ ਉਦਾਸੀਨ ਕੌਨ ਹੈ ?

ਜਿਸ ਕੀਆ ਤਾ ਤਿਸਹੀ ਸਉਪਿਕੈ ਏਹੁ ਰਹਿਆ ਨਿਰਬਾਣੁ ॥

ਜਿਸ ਈਸ਼੍ਵਰ ਕੀ ਆਸਾ ਲਗਾਈ ਹੂਈ ਥੀ ਜਬ ਤਿਸੀ ਕੋ ਸਉਪਨੀ ਕੀਤੀ ਤਾਂ ਏਹੁ ਜੀਵ ਨਿਰਬੰਧ ਹੋਇ ਰਹਿਆ।

ਜਿਸ ਤੇ ਹੋਆ ਸੋਈ ਕਰਿ ਮਾਨਿਆ ॥੮॥

ਜਿਸ ਈਸ਼੍ਵਰ ਤੇ ਇਹ ਉਤਪੰਨ ਹੂਆ ਹੈ ਸੋਈ ਉਸੀ ਕੋ ਮਾਨਨਾ ਕਰਿਆ ॥ ੮ ॥

ਪ੍ਰਭਾਤੀ ਮਹਲਾ ੧ ॥

ਦ੍ਰਿਸਟਿ ਬਿਕਾਰੀ ਬੰਧਨ ਬਾਂਧੈ ਹਉ ਤਿਸ ਕੈ ਬਲਿਜਾਈ ॥ ੯ ॥

ਜੋ ਵਿਕਾਰ ਦ੍ਰਿਸ਼ਟੀ ਕੋ ਵੈਰਾਗ ਰੂਪੀ ਬੰਧਨ ਕਰਕੇ ਵਾ ਵਿਚਾਰ ਰੂਪੀ ਬੰਧੇ ਕਰਕੇ ਬਾਂਧਤਾ ਹੈ ਮੈਂ ਤਿਸ ਕੇ ਬਲਿਹਾਰੇ ਜਾਤਾ ਹੂੰ ॥ ੯ ॥

## ਪ੍ਰਭਾਤੀ ਮਹਲਾ ੧ ॥

### ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ ॥

ਇਹ ਮਨ ਮਾਇਆ ਕੇ ਮੰਨਨ ਮੈਂ ਧਾਇਆ ਹੈ ਮਨ ਰੂਪੀ ਪੰਖੀ ਆਕਾਸ਼ ਆਦਿਕ ਕੇ ਪਦਾਰਥਾਂ ਲਈ ਫਿਰਤਾ ਹੈ।

### ਨਗਰੁ ਵੁਠਾ ਸਾਬਾਸਿ ॥

ਸ਼ਰੀਰ ਰੂਪੀ ਨਗਰ ਵੁਠਾ ਸੁਭਗੁਨਾਂ ਸੇ ਤਾਂ ਸਾਬਾਸਿ ਕਹੀਏ ਧੰਨਜਤਾ ਯੋਗ ਹੂਆ।

### ਐਸਾ ਨਾਮੁ ਰਤਨੁ ਨਿਧਿ ਮੇਰੈ ॥ ਗੁਰਮਤਿ ਦੇਹਿ ਲਗਉ ਪਗਿ ਤੇਰੈ ॥

ਹੇ ਈਸ਼੍ਵਰ ! ਤੇਰੇ ਪਗਾਂ ਮੈਂ ਲਗਤਾ ਹਾਂ ਐਸਾ ਜੋ ਨਾਮ ਰਤਨ ਨਿਧੀ ਗੁਰਮਤਿ ਕਰਕੇ ਮੇਰੇ ਕੋ ਦੇਹਿ।

### ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰ ॥
### ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ ॥

ਇਹ ਮਨ ਕੈਸਾ ਹੈ ਜੋਗੀਆਂ ਨਾਲ ਮਿਲਕੇ ਜੋਗੀ ਰੂਪ ਹੈ ਭੋਗੀਆਂ ਨਾਲ ਮਿਲਕ ਭੋਗੀ ਰੂਪ ਹੈ ਮੂਰਖਾਂ ਨਾਲ ਮਿਲਕੇ ਗਵਾਰ ਹੈ ਸਪਸ਼੍ਟ ਇਸੀ ਪ੍ਰਕਾਰ ਮਨ ਗੁਰਾਂ ਨਾਲ ਮਿਲਕੇ ਸਿਰੋਮਨੀ ਕਰਤਾਰ ਰੂਪ ਹੈ।

### ਕਹਉ ਨ ਦੇਖਿਆ ਜਾਇ ॥

ਆਪਨੇ ਆਪ ਕਰਕੇ ਕਿਸੀ ਪ੍ਰਕਾਰ ਭੀ ਨਹੀਂ ਦੇਖਿਆ ਜਾਤਾ।

### ਖੋਟੇ ਪੂਠੇ ਰਾਲੀਐ ॥

ਖੋਟੇ ਮਨਮੁਖ ਦਰਗਾਹ ਮੈਂ ਪੁੱਠੇ ਟੰਗਕੇ ਰੁਲਾਇ ਜਾਤੇ ਹੈਂ ਵਾ ਖੋਟੇ ਕੋ ਪੁੱਠ ਦੇਕੇ ਰੁਲਾਈਦਾ ਹੈ ਜਸੇ ਦੁਆਨੀ ਕਈ ਰਹਿ ਜਾਵੇ ਫੇਰ ਉਸਕੋ ਪੁੱਠ ਦੇਈਦੀ ਹੈ ਵਾ ਪੁਠੀਆਂ ਟੇਢੀਆਂ ਸਰਪ ਆਦਿਕ ਜੂਨੀਆਂ ਮੇਂ ਰੁਲਾਇਆ ਜਾਤਾਹੈ।

### ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥

ਗੁਰਾਂ ਕੀ ਜਾਤੀ ਔਰ ਜਨਮ ਨ ਪੁਛੀਏ ਤਿਨ੍ਹਾਂ ਪਾਸੋਂ ਸਚਾ ਘਰ ਸਰੂਪ ਬਤਾਇ ਕਹੀਏ ਪੁਛ ਲਵੋ।

### ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥੧੦॥

ਜੈਸੇ ਇਹ ਕਰਮ ਕਮਾਵੇ ਹੈ (ਜਥਾ-ਕਰਮ ਦੇਵਤਾ ਨਾਮ ਕਹਾਵੈ) ਜੈਸੇ ਕਰਮ ਕਰੇਗਾ ਉਸ ਅਨੁਸਾਰ ਹੀ ਜਾਤੀ ਪਾਤੀ ਹੈ ॥੧੦॥

## ਪ੍ਰਭਾਤੀ ਮਹਲਾ ੧ ॥

### ਜਾਗਤੁ ਬਿਗਸੈ ਮੂਠੋ ਅੰਧਾ ॥

ਜਾਗਤ ਮਨੁਖਾ ਦੇਹ ਵਾ ਪੜਿਆ ਸੁਨਿਆ ਵਾ ਫ਼ਕੀਰ ਬਨਿਆ ਹੂਆ ਮੂਠੋ ਕਹੀਏ ਲੁਟਿਆ ਗਇਆ ਫੇਰ ਅੰਧਾ ਅਗਯਾਨੀ ਬਿਗਸਦਾ ਹੈ ਬਡੀ ਅਸਚਰਜ ਬਾਤ ਹੈ।

### ਗਲਿ ਫਾਹੀ ਸਿਰਿ ਮਾਰੇ ਧੰਧਾ ॥

ਗਲ ਮੈਂ ਫਾਹੀ ਮੋਹੁ ਆਦਕ ਵਾ ਇਸਤ੍ਰੀ ਰੂਪੀ ਫਾਹੀ ਹੈ ਸਿਰ ਕੋ ਧੰਧਿਆਂ ਮੈਂ ਮਾਰਤਾ ਹੈ ਇਸ ਤੇ ਗਲ ਮੈਂ ਫਾਹੀ ਜਮਾਂ ਕੀ ਪੈਂਦੀ ਹੈ।

ਆਸਾ ਆਵੈ ਮਨਸਾ ਜਾਇ ॥

ਇਹ ਮੰਦ ਆਸਾ ਕਰਕੇ ਹੀ ਜੰਮ ਕੇ ਆਵਤਾ ਹੈ ਮੰਦ ਮਨਸ਼ਾ ਵਾਸ਼ਨਾ ਕਰਕੇ ਹੀ ਜਾਇ ਮਰਕੇ।

ਉਰਝੀ ਤਾਣੀ ਕਿਛੁ ਨ ਬਸਾਇ ॥

ਦੇਹ ਰੂਪੀ ਤਾਣੀ ਵਿਸ਼ਿਆਂ ਮੈਂ ਉਰਝੀ ਹੈ ਵਾ ਜਬ ਅੰਤ ਸਮੇਂ ਸ਼ਰੀਰ ਰੂਪੀ ਤਾਨੀ ਉਰਝੀ ਯਾਨੇ ਮਰਨੇ ਲਗਾ ਉਸ ਵਕਤ ਕਿਛੁ ਭੀ ਬਸਾਇ ਕਿਆ ਪੇਸ਼ ਨਹੀਂ ਜਾਨੀ।

ਜਾਗਸਿ ਜੀਵਣ ਜਾਗਣ ਹਾਰਾ ॥

ਜਾਗਣ ਹਾਰਾ ਜੋ ਗੁਰੂ ਜੀਵਨ ਰੂਪ ਤਿਨ੍ਹਾਂ ਦ੍ਵਾਰੇ ਜਾਗਸਿ।

ਸੁਖ ਸਾਗਰ ਅੰਮ੍ਰਿਤ ਭੰਡਾਰਾ ॥

ਗੁਰ ਸੁਖਾਂ ਕੇ ਸਾਗਰ ਹੈਂ ਨਾਮ ਅੰਮ੍ਰਿਤ ਕਾ ਭੰਡਾਰਾ ਹੈ।

ਕਹਿਓ ਨ ਬੂਝੈ ਅੰਧੁ ਨ ਸੂਝੈ ਭੋਂਡੀ ਕਾਰ ਕਮਾਈ॥

ਇਹ ਜੀਵ ਕਹਿਆ ਹੂਆ ਗੁਰ ਉਪਦੇਸ਼ ਸੋ ਨਹੀਂ ਬੁਝਦਾ ਅੰਧਾ ਹੋ ਰਹਾ ਹੈ ਇਸ ਤੇ ਈਸ਼੍ਵਰ ਨ ਸੂਝੈ ਭੋਂਡੀ ਕਹੀਏ ਭੈੜੀ ਹੀ ਕਾਰ ਕਮਾਈ।

ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ ॥

ਜਿਸ ਕੋ ਪਰਮੇਸ਼੍ਵਰ ਆਪਨੇ ਪ੍ਰੇਮ ਮੈਂ ਪ੍ਰੀਤੀ ਕਰਨੀ ਦੇਤਾ ਹੈ ਉਸ ਕਰਮੀ ਕਿਆ ਜੀਵ ਕੋ ਵਡਿਆਈ ਮਿਲਤੀ ਹ।

ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹ ਘਟਾਈ ॥੧੧॥

ਮਾਇਆ ਦੇ ਮੋਹ ਨੇ ਪ੍ਰੀਤੀ ਘਟਾਈ ਹ ਵਾ ਮਾਇਆ ਦਾ ਮੋਹ ਘਟ ਮੈਂ ਆਈ ਆਇ ਰਹਾ ਹੈ ਇਸ ਕਰਕੇ ਦਿਨ ਦਿਨ ਕਿਆ ਦਿਨ ਰਾਤ੍ਰ ਕੀ ਸੰਗਜਾ ਕਰ ਇਸ ਕੀ ਆਵੈ ਕਹੀਏ ਆਯੂ ਤਿਲ ਤਿਲ ਮੈਂ ਛਿਜ ਰਹੀ ਹੈ ॥੧੧॥

ਪ੍ਰਭਾਤੀ ਮਹਲਾ ੧ ॥

ਅਬ ਸਤਿਗੁਰ ਦੇਵ ਜੀ ਇਹ ਦਿਖਾਵੇਂ ਹੈਂ ਕਿ ਜਗਤ ਕਿਸੀ ਪ੍ਰਕਾਰ ਭੀ ਨਹੀਂ ਛੋਡਦਾ ਯਥਾ ਏਕ ਸਮੇਂ ਸ਼ਿਵਾਂ ਨੇ ਕਹਾ ਹੇ ਦੇਵੀ ਚਲ ਤੇਰੇ ਕੋ ਜਗਤ ਕਾ ਪ੍ਰਕਾਰ ਦਿਖਾਈਏ ਇਹ ਜਗਤ ਕਿਸੀ ਪ੍ਰਕਾਰ ਨਹੀਂ ਛੋਡਦਾ ਚਲ ਪੜੇ ਸ਼ਿਵਜੀ ਮਹਾਰਾਜ ਬੈਲ ਉਪਰ ਅਸਵਾਰ ਹੋ ਗਏ ਦੇਵੀ ਨੀਚੇ ਚਲੀ ਜਾਂਦੀ ਹੈ ਜਬ ਕਿਸੀ ਨਗਰ ਮੈਂ ਗਏ ਤੋ ਅਗੇ ਤੇ ਲੋਕ ਦੇਖਕੇ ਕਹਿਨੇ ਲਗੇ ਦੇਖੋ ਹੇ ਭਾਈ ਇਹਨਾਂ ਦੀ ਕਿਆ ਹਾਲਤ ਕਰ ਰਖੀ ਹੈ ਇਹ ਆਪ ਤਾਂ ਏਡਾ ਜ੍ਵਾਨ ਬੈਲ ਉਪਰ ਬੈਠਾ ਹੈ ਇਸ ਬੁੱਢੀ ਕੋ ਨੀਚੇ ਤੋਰਿਆ ਹੈ ਇਹੁ ਸੁਨਕੇ ਅਗੇ ਜਾਕੇ ਸ਼ਿਵਜੀ ਮਹਾਰਾਜ ਨੇ ਕਹਾ ਹੇ ਦੇਵੀ ਤੂੰ ਉਪਰ ਅਸਵਾਰ ਹੋਵੇ ਮੈਂ ਨੀਚੇ ਚਲਤਾ ਹੂੰ ਇਹੁ ਸੁਨਕੇ ਦੇਵੀਉਪਰ ਅਸਵਾਰ ਭਈ ਸ਼ਿਵਜੀ ਨੀਚੇ ਚਲ ਪੜੇ ਅਗੇ ਗਏ ਦੇਖਕੇ ਕਹਿਨੇ ਲਗੇ ਦੇਖੋ ਹੇ ਭਾਈ ਇਸ ਕੋ ਸ਼ਰਮ ਨਹੀਂ ਆਵਤੀ ਇਹ ਇਸਤ੍ਰੀ ਜ੍ਵਾਨ ਉਪਰ ਬੈਠ ਗਈ ਹੈ ਆਪ ਨੀਚੇ ਚਲਾ ਜਾਤਾ ਹੈ ਇਹੁ ਸੁਨਕੇ ਸ਼ਿਵਜੀ ਨੇ ਕਹਾ ਹੇ ਦੇਵੀ ਆਪਾਂ ਦੋਨੋਂ ਹੀ ਚੜ੍ਹ ਬੈਠਤੇ ਹਾਂ ਦੋਨੋਂ ਹੀ ਚੜ੍ਹ ਬੈਠੇ ਲੋਕ ਦੇਖਕੇ ਕਹਿਨੇ ਲਗੇ ਦੇਖੋ ਹੇ ਭਾਈ ਇਸ ਕੋ ਸ਼ਰਮ ਨਹੀਂ ਆਵਤੀ ਇਹ ਬ੍ਰਿਧ ਭਇਆ ਹੈ ਫੇਰ ਭੀ ਇਸਤ੍ਰੀ ਕਾ ਮੋਹੁ ਨਹੀਂ ਤਿਆਗਤਾ ਅਗੇ ਬੈਠਾ ਰਖੀ ਹੈ ਵਿਸਾਹ ਨਹੀਂ ਕਰਦਾ। ਇਸ ਪਰਕਾਰ ਕਾ ਚਲਿਤ੍ਰ ਕਰ ਦਿਖਾਇਆ ਰਜਧਾਨੀ ਕੈਲਾਸ ਪਰ ਆਕੇ ਕਹਿਨੇ ਲਗੇ ਹੇ ਦੇਵੀ ਸੰਸਾਰ ਐਸਾ ਹੈ ਕਿਸੀ ਪਰਕਾਰ ਭੀ ਨਹੀਂ ਛੋਡਤਾ। ਏਹੀ ਪਰਕਾਰ ਮਹਾਰਾਜ ਵਿਚ ਮੈਂ ਕਹਿਤੇ ਹੈਂ:-

**ਮਸਟਿ ਕਰਉ ਮੂਰਖਿ ਜਗਿ ਕਹੀਆ ॥**

ਹੇ ਈਸ਼੍ਵਰ ਜੇਕਰ ਹਮ ਮਸਟਿ ਕਹੀਏ ਮੋਨ ਕਰਦੇ ਹੈਂ ਤਾਂ ਜਗਤ ਮੂਰਖ ਹੀ ਕਹਿਤਾ ਹੈ ਕਿ ਇਹ ਮੂਰਖ ਹੈ ਇਸ ਕੋ ਠੀਕ ਠੀਕ ਬੋਲਨਾ ਨਹੀਂ ਆਵਤਾ ਇਸ ਤੇ ਇਸ ਨੇ ਮੋਨ ਧਾਰ ਰਖਿਆ ਹੈ।

**ਅਧਿਕ ਬਕਉ ਤੇਰੀ ਲਿਵ ਰਹੀਆ ॥**

ਹੇ ਈਸ਼੍ਵਰ ਜੇਕਰ ਫੇਰ ਹਮ ਮਉਨ ਕੋ ਤਿਆਗ ਕੇ ਅਧਿਕ ਹੀ ਉਚੀ ਸੁਰ ਸੇ ਆਪਕੇ ਜਸ ਕੋ ਬਕਤੇ ਹਾਂ ਤਾਂ ਅੱਗੋ ਤੇ ਕਹਿਤੇ ਹੈਂ:-

**ਤੇਰੀ ਕਿਆ ਲਿਵ ਰਹੀ ਹੈ ॥**

ਯਾਨੇ ਤੇਰੀ ਲਿਵ ਕਿਆ ਲਗਤੀ ਹੈ ਤੂੰ ਹੋਰ ਕੋ ਉਪਦੇਸ਼ ਦੇ ਰਹਾ ਹੈਂ।

**ਨਿੰਦਕੁ ਨਿੰਦੇ ਮੁਝੈ ਪਿਆਰਾ ॥**

ਜੋ ਨਿੰਦਕ ਨਿੰਦਾ ਕਰਦਾ ਹੈ ਵੋਹ ਮੁਝੇ ਪਿਆਰਾ ਹੈ ਕਿਉਂਕਰ (ਬਿਨ ਮਜੂਰੀ ਭਾਰ ਪਹੁਚਾਵਣਿਆ) ਜੋ ਹਮਾਰੇ ਪਾਪ ਥੇ ਸੋ ਉਨ੍ਹਾਂ ਵਿਚੋਂ ਉਸ ਨੇ ਭੀ ਹਿੱਸਾ ਵੰਡਾਇ ਲਿਆ।

**ਜਿਸੁ ਨਿੰਦਹਿ ਸੋਈ ਬਿਧਿ ਜਾਣੈ ॥**

ਜਿਸ ਕੋ ਮਨਮੁਖ ਨਿੰਦਤਾ ਹੈ ਸੋਈ ਓਹੁ ਪੁਰਸ਼ ਬਿਧੀ ਜਾਨਤਾ ਹੈ ਕਿ ਨਿੰਦਕ ਕਿਤਨੀ ਮਾਰ ਖਾਤਾ ਹੈ ਵਾ ਜਿਸ ਪ੍ਰਕਾਰ ਹਮਾਰੀ ਨਿੰਦਿਆ ਕਰਦੇ ਹੈਂ ਸੋ ਉਸ ਨਿੰਦਿਆ ਕੋ ਹਮ ਬਿਧੀ ਪੂਰਬਕ ਚੰਗੀ ਜਾਨਤੇ ਹਾਂ।

**ਕਾਰਣ ਨਾਮ ਅੰਤਰਿ ਗਤਿ ਜਾਣੈ ॥**

ਨਾਮ ਜੋ ਸਰਬ ਸੁਖਾਂ ਦਾ ਕਾਰਨ ਤਿਸ ਕੋ ਅੰਤਰ ਹੀ ਗਤ ਪ੍ਰਾਪਤ ਜਾਨੇ।

**ਊਤਮੁ ਆਖਿ ਨ ਊਚਾ ਹੋਇ ॥**

ਆਪਣੇ ਆਪ ਊਤਮ ਆਖਨੇ ਸੇ ਊਚਾ ਨਹੀਂ ਹੋਤਾ।

**ਮਨਮੁਖੁ ਖੂਲਿ ਮਹਾ ਬਿਖੁ ਖਾਇ ॥**

ਮਨ ਮੁਖ ਖੁਲ੍ਹਕੇ ਮਹਾਂ ਵਿਸ਼ਿਆਂ ਕੋ ਖਾਤਾ ਹੈ ਵਾ ਪਾਠੰਤ੍ਰ "ਭੂਲ ਮਹਾਂ ਬਿਖ ਖਾਇ।"

**ਹੀਣੌ ਨੀਚ ਬੁਰੌ ਬੁਰਿਆਰ ॥**

ਹੀਨਾ ਹੈ ਗੁਣਾਂ ਸੇ ਇਸ ਤੇ ਨੀਚ ਬੁਰੇ ਕਰਮਾਂ ਕਰਕੇ ਬੁਰਿਆਈ ਕਾ ਆਲਾ ਹੋ ਰਹਾ ਹੈ।

**ਉਸਤਤਿ ਨਿੰਦਾ ਸਬਦੁ ਵੀਚਾਰੁ ॥ ੧੨ ॥**

ਉਸਤਤੀ ਔਰ ਨਿੰਦਿਆ ਗੁਰਸ਼ਬਦ ਕਰਕੇ ਤਿਆਗ ਦਿਤੀ ਵਾ ਸਮ ਵੀਚਾਰੀ ॥ ੧੨ ॥

**ਪ੍ਰਭਾਤੀ ਮਹਲਾ ੧ ॥**

**ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ ॥**

ਸੂਮ ਕੀ ਬਾਤ ਕਹੇ ਹੈਂ ਸੂਮ ਦੂਜੇ ਕੋ ਐਸੇ ਕਹੇ ਹੈ ਖਾਇ ਲਿਆ ਤਾਂ ਮੈਲ ਹੀ ਵਧਾਇ ਲਈ ਕੁਝ ਪ੍ਰਾਪਤ ਨਹੀਂ ਹੂਆ ਪਹਿਨ ਲਿਆ ਤਾਂ ਘਰ ਕੀ ਹਾਨੀ ਹੀ ਕਰ ਲਈ ਐਸੇ ਸੂਮ ਕਹੇ ਹੈ ਵਾ ਇਸ ਜੀਵ ਨੇ ਈਸ਼੍ਵਰ ਨਾਮ ਤੇ

ਬਿਨਾ ਖਾਇ ਲਿਆ ਤਾਂ ਮੈਲ ਹੀ ਵਧਾਇ ਲਈ ਵਿਸ੍ਟਾ ਕਰ ਦਿੱਤੀ ਵਾ ਮੈਲ ਕਹੀਏ ਪੇਟ ਵਧਾਇ ਲਇਆ। ਨਾਮ ਤੇ ਬਿਨਾ ਬਸਤ੍ਰ ਪਹਿਰ ਲਏ ਨਿਸ਼ਫਲ ਹੈਂ ਘਰ ਸਰੂਪ ਕੀ ਹਾਨੀ ਕਰ ਲਈ।

**ਬਕਿ ਬਕਿਵਾਦੁ ਚਲਾਇਆ ॥**

ਬਕ ਕਹੀਏ ਬਿਅਰਥ ਹੀ ਬਕਵਾਦ ਚਲਾਇਆ।

**ਬਾਬਾ ਐਸਾ ਬਿਖਮੁ ਜਾਲਿ ਮਨਿ ਵਾਸਿਆ ॥**

ਬਾਬਾ ਹੇ ਭਾਈ ਐਸਾ ਬਿਖਮ ਕਰਨ ਮੋਹ ਰੂਪੀ ਜਾਲ ਇਸ ਕੇ ਮਨ ਮੈਂ ਵਸ ਰਹਾ ਹੈ।

**ਬਿਬਲੁ ਝਾਗਿ ਸਹਜਿ ਪਰਗਾਸਿਆ ॥**

ਬਿ, ਵਿਸ਼ੇਸ ਕਰਕੇ ਵੈਰਾਗਜ ਕੇ ਬਲ ਕਰਕੇ ਵਿਸ਼ੇ ਵਿਕਾਰਾਂ ਕੋ ਝਾਗ ਕਹੀਏ ਲੰਘਿਆ ਵਾ ਪਾਠੰਤ੍ਰ ਬਿਮਲ ਹੋਵੇ ਹੈ ਅਰਥ ਵਿਸ਼ੇਸ਼ ਕਰਕੇ ਮਲ ਕੋ ਝਾਗ ਲੰਘਿਆ ਤਾਂ ਸਹਿਜ ਕਹੀਏ ਗਜਾਨ ਪ੍ਰਗਾਸਿਆ।

**ਅਜਰ ਜਰੈ ਨੀਝਰੁ ਝਰੈ ਅਮਰ ਅਨੰਦ ਸਰੂਪ ॥**

ਅੰਨ੍ਹੈ ॥ ਅਮਰ ਅਨੰਦ ਸਰੂਪ ਕਾ ਜਬ ਅਨੰਦ ਨੀਝਰ ਇਕ ਰਸ ਝਰਿਆ ਤਾਂ ਅਜਰ ਕਹੀਏ ਕਾਮਾਦਕਾਂ ਕੋ ਜਰਿਆ।

**ਨਾਨਕੁ ਜਲੁ ਕੌ ਮੀਨੁ ਸੈ ਥੇ ਭਾਵੈ ਰਾਖਹੁ ਪ੍ਰੀਤਿ ॥ ੧੩ ॥**

ਮੈਂ ਨਾਮ ਜਲ ਕਾ ਮੀਨ ਸੈ ਕਹੀਏ ਹਾਂ ਸੈ ਕਿਆ ਆਪ ਕੋ ਜੈਸੇ ਭਾਵੇ ਤੈਸੇ ਹੀ ਹਮਾਰੇ ਕੋ ਪ੍ਰੀਤੀ ਵਿਚ ਰਖੋ ॥ ੧੩ ॥

## ਪ੍ਰਭਾਤੀ ਮਹਲਾ ੧ ॥

**ਗੀਤ ਨਾ ਹਰਖ ਚਤੁਰਾਈ ॥**

ਗੀਤਾਂ ਕੇ ਨਾਦ ਕਹੀਏ ਅਲਾਪਨੇ ਵਾ ਨਾਦ ਪੂਰਨੇ ਹਰਖ ਪੂਰਬਕ ਚਤੁਰਾਈਆਂ ਕਰਨੀਆਂ।

**ਰਹਸ ਰੰਗ ਫੁਰਮਾਇਸਿ ਕਾਈ ॥**

ਰੰਗਾਂ ਮੈਂ ਰਹਸ ਕਹੀਏ ਰਹਿਨਾ ਫੁਰਮਾਇਸਾਂ ਚਲਾਵਨੀਆਂ ਇਹ ਸਭ ਨਾਮ ਤੇ ਬਿਨਾ ਕਾਈ ਕਿਆ ਹੈਂ। ਕਾਈ ਅਵਿਦਿਆ ਰੂਪ ਹੈਂ ਵਾ ਕਾਈ ਦੇਹ ਅਧਜਾਸ ਮੈਂ ਲਗਨਾ।

**ਪੈਨਣੁ ਖਾਣਾ ਚੀਤਿ ਨ ਪਾਈ ॥**

ਇਸ ਕੋ ਚਾਹੀਏ ਪਹਿਰਨਾ ਅਤੇ ਖਾਣਾਂ ਈਸ਼ੂਰ ਨਾਮ ਬਿਨਾ ਚਿਤ ਵਿਖੇ ਨਾ ਪਵੇ।

**ਸਾਚੁ ਸਹਜੁ ਸੁਖੁ ਨਾਮਿ ਵਸਾਈ ॥**

ਨਾਮ ਕੀ ਪ੍ਰੀਤੀ ਰਿਦੇ ਮੈਂ ਵਸਾਈ ਤਾਂ ਸਹਿਜੇ ਹੀ ਸਾਚ ਸੁਖ ਹੂਆ।

**ਜੋਗ ਬਿਨੋਦ ਸ੍ਵਾਦ ਆਨੰਦਾ॥ਮਤਿ ਸਤ ਭਾਇ ਭਗਤਿ ਗੋਬਿੰਦਾ ॥**

ਅੰਨ੍ਹੈ ॥ ਮਤੀ ਮੈਂ ਸਤ ਨਿਸਚੇ ਕਰਕੇ ਗੋਬਿੰਦ ਕੀ ਭਗਤੀ ਜੋ ਭਾਈ ਹੈ ਏਹੀ ਜੋਗ ਦਾ ਅਨੰਦ ਹੈ ਏਹੀ ਬਿਨੋਦਾਂ ਕਾ ਸ੍ਵਾਦ ਹੈ।

**ਕੀਰਤਿ ਕਰਮ ਕਾਰ ਨਿਜ ਸੰਦਾ ॥ ਅੰਤਰਿ ਰਵਤੌ ਰਾਜ ਰਵਿੰਦਾ ॥**

ਕੀਰਤੀ ਰੂਪੀ ਕਰਮ ਜੋ ਕਾਰ ਕਹੀਏ ਕਰਨਾ ਹੈ ਏਹੀ ਨਿਜ ਸੰਦਾ ਕਹੀਏ ਆਪਣੇ ਕੰਮ ਆਵਨੇ ਵਾਲਾ ਹੈ। ਰਾਜਰਵਿੰਦਾ ਕਹੀਏ ਜੋ ਰਾਜਿਆਂ ਕਾ ਰਾਜਾ ਹੈ ਤਿਸ ਕੋ ਅੰਤ੍ਰ ਰਵਤੌ ਕਹੀਏ ਉਚਾਰੇ ਵਾ ਜੋ ਰਵੀ ਅਤੇ ਇੰਦ੍ਰ ਕਾ ਰਾਜਾ ਹੈ।

ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰਧਾਰੀ ॥

ਪਿਰੀ ਜੋ ਪ੍ਰਿਉ ਕਹੀਏ ਪਿਆਰਾ ਹੈ ਤਿਸ ਕੇ ਪ੍ਰੇਮ ਕੀ ਪ੍ਰੀਤੀ ਉਰਧਾਰੀ ॥

ਦੀਨਾ ਨਾਥ ਪੀਉ ਬਨਵਾਰੀ ॥

ਪੀਉ ਕਹੀਏ ਪਤੀ ਹੈ।

ਤ੍ਰਿਪਤਿ ਤਰੰਗ ਤਤੁ ਬੀਚਾਰੀ ॥

ਜੋ ਤਤੁ ਕਾ ਵੀਚਾਰੀ ਹੂਆ ਹੈ ਵੋਹ ਤਰੰਗ ਕਹੀਏ ਸੰਕਲਪ ਬਿਕਲਪਾਂ ਤੇ ਤ੍ਰਿਪਤ ਹੂਆ ਹੈ।

ਅਕਥੋ ਕਥਉ ਕਿਆ ਮੈ ਜੋਰੁ।

ਹੇ ਅਕਥ ਰੂਪ ਜੋ ਮੈਂ ਆਪਕੇ ਜਸ ਕੋ ਕਥਾਂ ਕਿਆ ਮੇਰੇ ਮੈਂ ਜ਼ੋਰ ਹੈ।

ਭਗਤਿ ਕਰੀ ਕਰਾਇ ਮੋਰੁ ॥

ਜਾਂ ਮੋਰੁ ਕਹੀਏ ਮੇਰੇ ਪਾਸੋਂ ਭਗਤੀ ਕਰਵਾਵੇ ਤਾਂ ਮੈਂ ਕਰਾਂ।

ਜਿਨਿ ਚਾਖਿਆ ਪੂਰਾ ਪਦੁ ਹੋਇ॥ ੧੪ ॥

ਜਿਨ੍ਹਾਂ ਨੇ ਗੁਰਉਪਦੇਸ਼ ਕੋ ਚਾਖਿਆ ਹੈ ਤਿਨ ਕੋ ਪੂਰਾ ਪਦ ਪ੍ਰਾਪਤ ਹੂਆ ਹੈ॥ ੧੪ ॥

ਪ੍ਰਭਾਤੀ ਮਹਲਾ ੧ ॥

ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰ ਨ ਰਾਂਗਨਹਾਰ ॥

ਜਬ ਗੁਰ ਸ਼ਬਦ ਮਨ ਮੈਂ ਮਾਨਿਆਂ ਤਾਂ ਅੰਦਰ ਹੀ ਦੇਖਿਆ ਇਹ ਨਿਸਚੇ ਕੀਆ ਕਿ ਗੁਰਾਂ ਬਿਨਾ ਮਨ ਬਸਤ੍ਰ ਕੋ ਨਾਮ ਰੰਗ ਮੈਂ ਰੰਗਨ ਹਾਰ ਔਰ ਕੋਈ ਨਹੀਂ।

ਮੇਰਾ ਪ੍ਰਭੁ ਰਾਂਗਿ ਘਣੈ ਅਤਿ ਰੂੜੌ ॥

ਮੇਰਾ ਪ੍ਰਭੁ ਘਣੇ ਰਾਂਗ ਕਹੀਏ ਅਨੰਦ ਵਾਲਾ ਹੈ ਅਤੀ ਰੂੜੌ ਕਹੀਏ ਸੁੰਦਰ ਹੈ।

ਅਤਿ ਰਸ ਲਾਲ ਸਗੂੜੌ ॥

ਅਤੀ ਲਾਲ ਕਹੀਏ ਪਿਆਰੇ ਕਾ ਰਸ ਸਹਿਤ ਗੂੜ੍ਹਾ ਕੇ ਹੈ।

ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣ ਹਾਰਾ ॥

ਗਗਨ ਕਹੀਏ ਚੇਤਨ ਰੂਪੀ ਕੂਪ ਉਪਰ ਹੈ ਅੱਗੇ ਭੀ ਕੂਆ ਹੈ ਤਿਸ ਵਿਚੋਂ ਜਿਸ ਕੀ ਬੁਧੀ ਪਨਿਹਾਰੀ ਹੂਈ ਹੈ ਯਾਨੇ ਨਾਮ ਜਲ ਭਰਨੇ ਵਾਲੀ ਸੋ ਅੰਮ੍ਰਿਤ ਪੀਵਨ ਹਾਰਾ ਹੂਆ।

ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ ॥

ਜਿਸ ਕਾ ਰਿਦਾ ਕੇਵਲ ਰਸ ਪ੍ਰੇਮ ਕਰਕੇ ਬਿਗਸਿਆ ਹੈ ਤਿਸ ਮੈਂ ਕਰਨਾ ਆਦਕ ਕਿਰਨਾਂ ਪਸਰੀਆਂ ਹੈਂ ਪਰੰਚੇ ਜਿਸ ਕੇ ਸਸਿ ਘਰ ਕਹੀਏ ਸਭੋ ਵਸਿਣ ਅੰਤਸ ਕਰਨ ਮੈਂ ਗਜਾਨ ਸੂਰਜ ਸਮਾਇਆ ਹੈ।

ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ ॥

ਅਤੀ ਜਿਸ ਕੀ ਬੁਧੀ ਰਸ ਪ੍ਰੇਮ ਪੂਰਬਕ ਨਾਮ ਰੂਪੀ ਚਲੂਲ ਗਾਹੜੇ ਰੰਗ ਮੈਂ ਰਾਤੀ ਹੈ ਤਿਸ ਕੋ ਦੂਜਾ ਸੰਸਾਰਕ ਕੋਈ ਰੰਗ ਨਹੀਂ ਚੜ੍ਹਦਾ।

ਨਾਨਕ ਰਸਨਿ ਰਸਾਏ ਰਾਤੇ ॥ ੧੫ ॥

ਜੋ ਰਸਨਿ ਆਦਕ ਇੰਦ੍ਰੀਆਂ ਕੋ ਰਸਾਇ ਕੇ ਰਾਤੇ ਹੈਂ॥ ੧੫ ॥

ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥

ਬਾਰਾਂ ਪੰਥਾਂ ਮੈਂ ਰਾਵਲ ਕਹੀਏ ਯੋਗੀ ਖਪ ਜਾਤੇ ਹੈਂ ਚਹੁ ਤੇ ਛੇਟਸ ਨਾਮਾਂ ਵਿਖੇ ਸੰਨਿਆਸੀ ਖਪ ਜਾਵਹਿ। ਸਿਰਖੁਥੈ ਨਾਮ ਹੈ ਜੈਨੀਆਂ ਕਾ।

ਪ੍ਰਭਾਤੀ ਮਹਲਾ ੧ ॥

ਅਉ ਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ ॥

ਜਿਨਕੀ ਏਕ ਭਾਇ ਕਹੀਏ ਇਕ ਰਸ ਲਿਵ ਲਾਗੀ ਤਿਨ੍ਹਾਂ ਨੇ ਅਉ ਕਹੀਏ ਬਹੁੜੋ ਹਠਿ ਕਹੀਏ ਰਿਦੇ ਕੇ ਮਹਿ ਨਾਮ ਕੀ ਭਿਖਿਆ ਜਾਚੀ ਹੈ।

ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਾਰ ਕਰਾਏ॥ ੧੬ ॥

ਬ੍ਰਹਮਨ ਕਿਰਿਆ ਕਰਕੇ ਵਾਦ ਕਹੀਏ ਬਿਅਰਥ ਹੀ ਪੜ੍ਹਦੇ ਹੈਂ ਵਾ ਵਾਦਾਂ ਕੋ ਪੜ੍ਹਦੇ ਹੈਂ ਕਰਮਾਂ ਰੂਪੀ ਕਰਨੀ ਆਪ ਕਰਤੇ ਹੈਂ ਔਰ ਪਾਸੋਂ ਕਰਾਏਂ ॥ ੧੬ ॥

ਪ੍ਰਭਾਤੀ ਮਃ ੧ ॥

ਹਰਿ ਜਪਿ ਜਾਪੁ ਜਪਉ ਜਪ ਮਾਲੀ ॥

ਜਪ ਮਾਲਾ ਲੈਕੇ ਹਰੀ ਕਾ ਜਾਪ ਜੋ ਜਪਨੇ ਯੋਗ ਤਿਸਕੋ ਜਪੋ !

ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ॥ ੧੭ ॥

ਜਿਸ ਕੇ ਸਤ ਸਾਇਰ ਪੰਜ ਗਜਾਨ ਇੰਦ੍ਰੇ ਦੋ ਮਨ ਬੁਧੀ ਨਿਰਮਲ ਨਾਮ ਕਰਕੇ ਭਰੇ ਹੈਂ ਉਸਕੀ ਬ੍ਰਿਤੀ ਰੂਪੀ ਨਉਕਾ ਉਲਟੀ ਹੈ ਤਰਨੇ ਮੈਂ ਆਇਆ ਹੈ ਵਾ ਔਰ ਕੋ ਭੀ ਤਰਾਵੈ ॥ ੧੭ ॥

ਪ੍ਰਭਾਤੀ ਮਹਲਾ ੪ ਬਿਭਾਸ ॥

ੴ ਸਤਿਗੁਰਪ੍ਰਸਾਦਿ ॥

ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ ਉਨਮਨਿ ਨਾਮਿ ਲਗਾਨ ॥

ਜੋ ਗੁਰਮਤ ਮੈਂ ਰਸਕਿ ਤਦਾਕਾਰ ਹੋਕੇ ਰਸਕਿ ਹਰੀ ਕੇ ਗੁਨ ਗੈਨ ਕਰਤਾ ਹੈ ਉਸ ਕੀ ਲਿਵ ਬ੍ਰਿਤੀ ਉਨ ਮਨ ਜੋ ਨਾਮੀ ਤਿਸ ਵਿਖੇ ਲਗੀ ਹੈ।

ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪਨਾ ॥

ਕਿਸ ਕਿਸ ਬਿਧੀ ਕਰਕੇ ਅਪਨਾ ਪ੍ਰਭੂ ਪਾਈਏ ? ਉਤ੍ਰ ਅਗਲੀ ਪੰਗਤੀ ਮੈਂ ਸਪਸ਼ਟ ਹੈ:-

ਮੇਰਾ ਮਨੁ ਸਾਧੂ ਧੂਰਿ ਰਵਾਲ ॥

ਮੇਰਾ ਮਨ ਰਵਾਲ ਕਹੀਏ ਨਿੰਮ੍ਰਤਾ ਕੋ ਧਾਰਕੇ ਸਾਧੂ ਧੂਰ ਕੋ ਚਾਹੁਤਾ ਹੈ।

ਰਿਨਿ ਬਾਧੇ ਬਹੁ ਬਿਧਿ ਬਾਲ ॥

ਵੋਹੁ ਬਾਲ ਕਹੀਏ ਅਗਜਾਤ ਵਾ ਬਾਲ ਕਹੀਏ ਰੋਮ ਰੋਮ ਕਰਕੇ ਬਹੁ ਬਿਧ ਕੇ ਰਿਣ ਵਿਖੇ ਬਾਂਧੇ ਹੂਏ ਹੈਂ ਰਿਖ ਡੰਡ ਆਦਕ ਰਿਣ ਹੈਂ।

ਗੁਨ ਗਾਏ ਰਸਕ ਰਸੀਕ ॥

ਰਸਕ ਜੋ ਸੰਤ ਤਿਨ੍ਹਾਂ ਦ੍ਵਾਰੇ ਰਸੀਕ ਕਹੀਏ ਤਦਾਕਾਰ ਹੋਕੇ ਗੁਨ ਗਾਏ।

ਜਿਨਾ ਗੁਰਮੁਖਿ ਖਿਨੁ ਹਰਿ ਪੀਕ ॥

ਜਿਨ੍ਹਾਂ ਗੁਰਮੁਖਾਂ ਨੇ ਖਿਨ ਖਿਨ ਮੈਂ ਹਰੀ ਨਾਮਾਂ ਕੋ ਪੀਕ ਕਹੀਏ ਪਾਨ ਕੀਆ ਹੈ।

ਮੇਰੈ ਮਨਿ ਹਰਿ ਹਰਿ ਰਾਮ ਨਾਮੁ ਰਸੁ ਟੀਕ ॥

ਮੇਰਾ ਮਨ ਹਰਿ ਹਰਿ ਦੇ ਰਾਮ ਨਾਮ ਰਸ ਮੈਂ ਟੀਕ ਕਹੀਏ ਟਿਕਿਆ ਹੈ ਵਾ ਟੀਕ ਕਹੀਏ ਸਿਰੋਮਨੀ ਹੂਆ ਹੈ।

ਹਰਿ ਹਰਿ ਨਾਮੁ ਪੀਆ ਰਸੁ ਝੀਕ ॥

ਹਰਿ ਹਰਿ ਕਾ ਨਾਮ ਰਸ ਪਾਨ ਕੀਆ ਝੀਕ ਕਹੀਏ ਡੀਕ ਲਾਕੇ।

ਤਿਨ ਮਸਤਿਕ ਊਜਲੁ ਟੀਕ ॥

ਤਿਨ ਕੇ ਮਸਤਕ ਪਰ ਜਸ ਰੂਪੀ ਉਜਲ ਟਿਕਾ ਨਿਕਲਿਆ ਹੈ।

ਜਿਉ ਵਿਚਿ ਉਡਵਾ ਸਸਿ ਕੀਕ ॥

ਹਰ ਜਨਾਂ ਕੀ ਐਸੇ ਸਭ ਜਗ ਅੰਦਰ ਸੋਭਾ ਭਈ ਹੈ ਜੈਸੇ ਉਡਵਾ ਕਹੀਏ ਤਾਰਿਆਂ ਵਿਚ ਸਸੀ ਚੰਦ੍ਰਮਾਂ ਸਿਰੋਮਨੀ ਕੀਕ ਕਹੀਏ ਕੀਤਾ ਗਇਆ ਹੈ।

ਨਾਮ ਬਿਨਾ ਨਕਟੇ ਨਕ ਕੀਕ ॥

ਨਾਮ ਤੇ ਬਿਨਾ ਜਸ ਰੂਪੀ ਨੱਕ ਤੇ ਨਕਟੇ ਰਹਿਤ ਕੀਕ ਕਿਆ ਕੀਤੇ ਗਏ।

ਗੁਰ ਬਚਨ ਧਿਆਇਓ ਘਰੀ ਮੀਕ ॥

ਗੁਰਬਚਨਾਂ ਕਰਕੇ ਮੀਕ ਕਹੀਏ ਇਕ ਇਕ ਘਰੀ ਮੈਂ ਧਿਆਇਆ।

ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ ॥

ਜੈਸੇ ਬਾਸਨਾ ਕਾ ਬਸਨਾ ਕਹੀਏ ਨਾਪਾ ਯਾਨੇ ਕਸਤੂਰੀ ਮ੍ਰਿਗ ਦੀ ਨਾਭੀ ਮੇਂ ਵਸਤੀ ਹੈ ਵੋਹ ਭ੍ਰਮ ਦਾ ਭ੍ਰਮਾਇਆ ਹੂਆ ਉਜਾੜ ਕੋ ਗ੍ਰਹਨ ਕਰੇ ਹੈ ਇਸੀ ਪ੍ਰਕਾਰ ਬ੍ਰਹਮਾਨੰਦ ਹੈ ਅੰਦਰ ਇਸਕੇ ਇਹ ਬਾਹਰ ਬਾਹਰ ਬਨਾ ਮੈਂ ਢੂੰਢਤਾ ਹੈ।

ਹਰਿ ਜਪਿਓ ਹਰਿ ਪ੍ਰਭ ਵਡਫਾ ॥

ਹਰਿ ਹਰਿ ਪ੍ਰਭੂ ਵਡਫਾ ਕਹੀਏ ਵੱਡਾ ਸੋ ਜਪਿਆ ਵਾ ਫਾਹੇ ਕੇ ਬਢਨੇ ਵਾਲਾ।

ਕਾਇਆ ਨਗਰਿ ਵਸਿਓ ਘਰਿ ਮੰਦਰਿ ਜਪਿ ਸੋ ਭਾਗੁ ਗੁਰਮੁਖਿ ਕਰਪਫਾ ॥

ਕਾਇਆ ਰੂਪੀ ਨਗਰ ਮਹਿ ਘਰਿ ਕਹੀਏ ਸਰੂਪ ਮੰਦਰ ਅਧਿਸ਼੍ਰਾਨ ਸੋ ਵਸਿਓ ਹੈ ਤਿਸ ਕੋ ਜਪ ਕਰਕੇ ਮੁਖੀ ਗੁਰਾਂ ਕੀ ਸੋਭਾ ਕੋ ਕਰਪਫਾ ਕਹੀਏ ਕਰਦੇ ਹਾਂ ਵਾ ਮੁਖੀ ਗੁਰਾਂ ਨੇ ਹਮਾਰੀ ਸੋਭਾ ਸੰਸਾਰ ਮੈਂ ਕਰਪਫਾ ਕਹੀਏ ਕੀਤੀ।

ਮੁਖ ਊਜਲ ਗੁਰਮੁਖਿ ਤਰਫਾ ॥

ਮੁਖ ਉੱਜਲ ਹੂਆ ਅਤੇ ਗੁਰਮੁਖ ਤਰਫਾ ਕਹੀਏ ਤਰ ਗਏ।

ਪ੍ਰਭ ਜਾਨਿਓ ਜਨ ਤੇ ਸੁਖਫਾ ॥

ਪ੍ਰਭੂ ਜੋ ਸੁਖੀ ਸੋ ਜਨਾਂ ਸੇ ਜਾਨਿਆ ਜਾਤਾ ਹੈ।

ਜਪਿ ਮਨ ਰਾਮ ਨਾਮੁ ਅਰਧਾਂਭਾ ॥

ਹੇ ਮਨ ਪਿਆਰੇ ਰਾਮ ਨਾਮ ਜੋ ਅਰਧਾਂਭਾ ਕਹੀਏ ਅਰਾਧਨੇ ਯੋਗ ਸੋ ਜਪ।

ਉਪਜੰਪਿ ਉਪਾਇ ਨ ਪਾਈਐ ਕਤਹੂੰ ॥

ਹੋਰ ਉਪਾਵਾਂ ਕੇ ਕਰਨ ਤੇ ਈਸ਼੍ਵਰ ਕੇ ਉਪ ਕਹੀਏ ਸਮੀਪ ਜੰਪ ਕਹੀਏ ਜਾਨਾ ਨਹੀਂ ਪਾਈਦਾ।

ਰਾਮ ਨਾਮ ਰਸੁ ਰਾਮ ਰਸਾਇਨੁ ਰਸੁ ਪੀਆ ਗੁਰਮਤਿ ਰਸਭਾ ॥

ਰਾਮ ਕਾ ਜੋ ਰਾਮ ਨਾਮ ਰਸਾਂ ਵਿਚੋਂ ਉਤਮ ਰਸਾਇਣ ਰਸ ਸੋ ਰਸ ਗੁਰਮਤ ਮੈਂ ਰਸਭਾ ਕਹੀਏ ਰਸ ਕਰਕੇ ਪਾਨ ਕੀਆ।

ਹਰਿ ਉਰਧਾਰਿਓ ਗੁਰਿ ਹਰਿਭਾ ॥

ਹਰਿ ਹਰਿ ਕੋ ਭਾ ਪ੍ਰੇਮ ਪੂਰਬਕ ਗੁਰਾਂ ਦ੍ਵਾਰੇ ਉਰ ਮੈਂ ਧਾਰਿਓ।

ਤੇ ਮਨਮੁਖ ਭੂੰਭਰ ਭਰਭਾ ॥

ਤੇ ਕਹੀਏ ਸੋ ਮਨਮੁਖ ਵਿਸ਼ਿਆਂ ਰੂਪੀ ਭੂੰਭਰ ਕਹੀਏ ਸੁਆਹ ਕਰਕੇ ਵਾ ਲਾਨਤਾਂ ਰੂਪੀ ਸੁਆਹ ਕਰਕੇ ਭਰ ਰਹੇ ਹੈਂ।

ਪ੍ਰਭਾਤੀ ਮਹਲਾ ੫ ਬਿਭਾਸ ॥

ੴ ਸਤਿਗੁਰਪ੍ਰਸਾਦਿ ॥

ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥

ਹੇ ਮਨ ਪਿਆਰੇ ਹਰੀ ਨੇ ਹੀ ਸਭ ਤਨ ਸਾਜਣਾ ਕੀਆ ਹੈ। ਕੈਸੇ ? ਅੱਗੇ ਕਹੇ ਹੈਂ:-

ਜੋਤਿ ਨਿਵਾਜਿਆ ॥

ਜੋਤਿ ਸ਼ਕਤੀ ਪਾਇਕੇ ਨਿਵਾਜਿਆ ਕਿਆ ਵਡਿਆਇਆ ॥ ੧੨ ॥

ਸਤਿਗੁਰ ਭੇਟੈ ਜਮਨ ਤੇਟੈ ॥ ੧੫ ॥

ਸਤਿ ਗੁਰੂ ਭੇਟੈ ਤਾਂ ਜਮਾਂ ਕੇ ਤੇਟੈ ਕਹੀਏ ਅੜਿੱਕੇ ਨਹੀਂ ਆਵਤਾ ॥ ੧੫ ॥

ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ ॥

ੴ ਸਤਿਗੁਰਪ੍ਰਸਾਦਿ ॥

ਪ੍ਰਸ਼ਨ ਕੀਆ ਇਸ ਜੀਵ ਕਾ ਤਰਨਾ ਕਿਉਂ ਨਹੀਂ ਹੋਤਾ। ਉੱਤ੍ਰ:-

ਦੁਬਿਧਾ ਬਉਰੀ ਮਨੁ ਬਉਰਾਇਆ ॥

ਦੁਬਿਧਾ ਜੋ ਬਉਰੀ ਹੈ ਇਸ ਕਰਕੇ ਜੀਵ ਕਾ ਮਨ ਬਉਰਾਇਆ ਹੋ ਰਹਾ ਹੈ।

ਲਪਟਿ ਰਹੀ ਫੁਨਿ ਬੰਧੁ ਨ ਪਾਇਆ ॥

ਦੁਬਿਧਾ ਬਉਰੀ ਇਸ ਜੀਵ ਕੇ ਲੰਪਟ ਹੋ ਰਹੀ ਹੈ ਇਸ ਨੇ ਸੰਤੋਖ ਰੂਪੀ ਬਧ ਨਹੀਂ ਪਾਇਆ ਵਾ ਇਸ ਕਰਕੇ ਪੁਨਾ ਬੰਧਨਾਂ ਮੈਂ ਪਾਇਆ ਹੈ।

ਨਾ ਮਨੁ ਮਰੈ ਨ ਮਾਇਆ ਮਰੈ ॥

ਨਾ ਤਾਂ ਮਨ ਮਾਇਆ ਤਰਫੋਂ ਮਰਦੀ ਹੈ ਨਾਂ ਮਾਇਆ ਮਨ ਤਰਫੋਂ ਮਰਦੀ ਹੈ।

ਜਿਨਿ ਕਿਛੁ ਕੀਆ ਸੋਈ ਜਾਣੈ ॥

ਜਿਸ ਨੇ ਕਿਛ ਕੀਆ ਉਦਮ ਸੋਈ ਜਾਣੈ ਦੁਬਿਧਾ ਕੀ ਨਿਵਰਤੀ।

ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥

ਜੈਸੇ ਤੂੰ ਆਪਣੇ ਮਨਕੋਦੇਖਦਾ ਹੈਂ ਤੈਸੇ ਹੀ ਪਰਾਏ ਮਨ ਕੋ ਦੇਖ ਯਾਨੇ ਕਿ ਜੈਸਾ ਕੁਬੋਲ ਕਰਕੇ ਮੇਰੇ ਮਨ ਕੋ ਦੁਖ ਹੋਵੇ ਹੈ ਤੈਸਾ ਹੀ ਕੁਬੋਲ ਬੋਲਨੇ ਸੇ ਪਰਾਏ ਕੇ ਮਨ ਕੋ ਦੁਖ ਹੈ ਵਾ ਜੇਹੜੇ ਪਦਾਰਥਾਂ ਕੋ ਮਨ ਦੇਖਦਾ ਹੈ ਪਰ ਭਲੀ ਪ੍ਰਕਾਰ ਮਨ ਤੈਸਾ ਹੀ ਹੋ ਜਾਤਾ ਹੈ।

ਜੈਸੀ ਮਨਸਾ ਤੈਸੀ ਦਸਾ ॥

ਜੈਸੀ ਮਨਸਾ ਕਹੀਏ ਵਾਸ਼ਨਾ ਹੋਵੇ ਹੈ ਤੈਸੀ ਹੀ ਦਸ਼ਾ ਹੋਤੀ ਹੈ।

ਰਾਗਿ ਨਾਦਿ ਮਨੁ ਦੂਜੈ ਭਾਇ ॥

ਮਨ ਦੂਜੇ ਭਾਵ ਮੈਂ ਲਗ ਰਹਾ ਹੈ ਰਾਗਾਂ ਕਾ ਨਾਦ ਕਹੀਏ ਅਲਾਪਨਾ ਨਿਸ਼ਫਲ ਹੈ।

ਨਿਜ ਘਰਿ ਵਾਸੁ ਅਮਰ ਪਦ ਪਾਵੈ ॥੧॥

ਨਿਜ ਘਰ ਜੋ ਅਮਰ ਤਿਸ ਮੈ ਵਾਸਾ ਪਾਵੈ ॥ ੧ ॥

ਐਸਾ ਜਾਪੁ ਜਪਉ ਜਪ ਮਾਲੀ ॥

ਜਪ ਮਾਲੀ ਲੈਕੇ ਐਸਾ ਜਾਪ ਜਪੋ।

ਸਗਲ ਸਰੋਵਰ ਜੋਤਿ ਸਮਾਣੀ ॥

ਸਰਬ ਸਰੋਵਰ ਕਹੀਏ ਸਰੀਰਾਂ ਮੈਂ ਇਕ ਦੀ ਜੋਤ ਸਮਾਨੀ ਹੈ।

ਧਾਵਤੁ ਰਾਖੈ ਠਾਕਿ ਰਹਾਏ ॥

ਧਾਵਤ ਰਾਖੈ ਇੰਦ੍ਰੀਆਂ ਕੋ ਠਾਕ ਰਹਾਏ ਮਨ ਕੋ।

ਬਿਸਮ ਬਿਨੋਦ ਰਹੇ ਪਰਮਾਦੀ ॥

ਇਹ ਜੀਵ ਬਿਸਮ ਕਹੀਏ ਵਿਸ਼ਿਆਂ ਕੇ ਬਿਨੋਦ ਕੌਤਕਾਂ ਮੈਂ ਲਗਨੇ ਕਰਕੇ ਪਰਮਾਦੀ ਕਹੀਏ ਮੂਰਖ ਹੋਏ ਰਹੇ ਹੈਂ ਵਾ ਅਗਲੀ ਪੰਗਤੀ ਨਾਲ ਮੇਲਕੇ ਅਰਥ ਕਰਨਾ ਕੈਸੇ—ਬਿਸਮ ਬਿਨੋਦ ਰਹੇ ਪਰਮਾਦੀ ॥

ਗੁਰਮਤਿ ਮਾਨਿਆ ਏਕ ਲਿਵਲਾਗੀ।

ਬਿਸਮ ਬਿਨੋਦ ਕਹੀਏ ਅਸਚਰਜ ਰੂਪੀ ਜਿਸ ਕੇ ਵਿਨੋਦ ਕੌਤਕ ਹੈਂ ਤਿਸ ਏਕ ਮੈਂ ਗੁਰਮਤ ਕਰਕੇ ਲਿਵ ਲਗਨੀ ਮੰਨੀ ਤਾਂ ਪਰਮ ਆਦੀ ਮੈਂ ਇਸਥਿਤ ਹੋਇ ਰਹੇ।

ਦੇਖਿ ਨਿਵਾਰਿਆ ਜਲ ਮਹਿ ਆਗੀ ॥

ਜਲ ਆਦਿਕ ਤਤਾਂ ਮੈਂ ਪੂਰਨ ਦੇਖਕੇ ਤ੍ਰਿਸ਼ਨਾ ਅਗਨ ਕੋ ਨਿਵਾਰਿਆ ਵਾ ਆਗੀ ਕਹੀਏ ਅਗਜਾਨਤਾਈ ਕੋ ਨਿਵਾਰਿਆ ਵਾ ਆਗੀ ਕਹੀਏ ਅਗਨ ਜਲ ਆਦਿਕ ਤਤਾਂ ਮੈਂ ਦੇਖਕੇ ਆਪਾ ਭਾਉ ਕੋ ਨਿਵਾਰਿਆ । ੨ ॥

ਪ੍ਰਭਾਤੀ ਮਹਲਾ ੧ ॥

ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਬ ਕੁੰਭ ਕਰੈ ॥

ਨਿਵਲੀ ਕਹੀਏ ਨੇਤੀਧੋਤੀ ਕਰਮ ਕਰਨੇ ਭੁਯੰਗਮ ਨਾੜਕਾ ਭੱਠੀ ਵਤ ਤਪਾਣੀ ਰੇਚਕ ਉਤਾਰਨੇ ਪੂਰਕ ਚੜ੍ਹਾਵਨੇ ਕੁੰਭ ਕਰੈ ਅਸਥਿਤ ਠਹਰਾਵਨੇ ਕਰੇ ।

ਅੰਧਾ ਭਰਿਆ ਭਰਿ ਭਰਿ ਧੋਵੈ ॥

ਅੰਧਾ ਅਗਜਾਨੀ ਭਰਿ ਕਹੀਏ ਪਾਪਾਂ ਸੇ ਭਰਿਆ ਹੂਆ ਭਰਿ ਕਹੀਏ ਭਲੀ ਪ੍ਰਕਾਰ ਸਕਾਮ ਕਰਮਾਂ ਰੂਪੀ ਜਲ ਭਰਕੇ ਧੋਵੰਦਾ ਹੈ ।

ਜਿਉ ਬਾਜੀਗਰੁ ਭਰਮਿ ਭੁਲੈ ॥

ਇਹ ਸਭ ਸੰਸਾਰ ਬਾਜੀਗਰ ਦੀ ਮਾਇਆ ਵਤ ਹੈ ਇਸ ਕੇ ਭਰਮ ਮੈਂ ਭੂਲ ਰਹਾ ਹੈ ।

ਖਟੁ ਕਰਮ ਨਾਮੁ ਨਿਰੰਜਨੁ ਸੋਈ ॥

ਸੋਈ ਨਿਰੰਜਨ ਕੇ ਨਾਮ ਕੋ ਹੀ ਖਟੁ ਕਰਮ ਨਿਸਚੇ ਕਰੇ ।

ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਗਾਰ ॥

ਚੰਡਾਲ ਕਾ ਮਜਨ ਕੀਆ ਹੂਆ ਝੂਠਾ ਹੈ ਉਸਨੇ ਕਿਆ ਪਵਿਤ੍ਰ ਹੋਕੇ ਬ੍ਰਹਮਨ ਰੂਪ ਹੋ ਜਾਨਾ ਹੈ ਹੋਰ ਜੋ ਚਾਰ ਸ੍ਰੇਸ਼੍ਟ ਸੀਗਾਰ ਕਰਦਾ ਹੈ ਟਿਕੇ ਟੁਕੇ ਲਗਾਵਨੇ ਸਭ ਨਿਸਫਲ ਹੈਂ । ਇਸ ਪ੍ਰਕਾਰ ਅਗੇ ਕਹੇ ਹੈਂ:-

ਝੂਠੀ ਮਨ ਕੀ ਮਤਿ ਹੈ ਕਰਣੀ ਬਾਦ ਬਿਬਾਦ ॥

ਨਿਗੁਰੇ ਕੀ ਇਸੀ ਪ੍ਰਕਾਰ ਮਨ ਕੀ ਮਤੀ ਝੂਠੀ ਹੈ ਉਸਨੇ ਕਿਆ ਪਵਿਤ੍ਰ ਹੋ ਜਾਨਾ ਹੈ ਮਨਮੁਖਾਂ ਕੀ ਜੋ ਕਰਨੀ ਹੈ ਬਿਵਾਦ ਕਹੀਏ ਝਗੜਾ ਰੂਪ ਸੋ ਬਾਦ ਬਿਅਰਥ ਹੈ ।

ਬਿਖੁ ਵਾਤੀ ਜੀਵਣ ਬਾਦਿ ॥ ੩ ॥

ਵਾਤੀ ਕਹੀਏ ਮੁਖ ਮੈਂ ਵਿਖ ਹੈ ਕੌੜੇ ਬਚਨ ਇਸਤੇ ਜੀਵਨਾ ਬਾਦ ਹੈ ॥ ੩ ॥

ਪ੍ਰਭਾਤੀ ਮਹਲਾ ੧ ॥ ਦਖਣੀ

ਦਖਣੀ ਛੰਤ ਕੀ ਚਾਲ ਹੈ । ਅਬ ਸਤਿਗੁਰ ਦੇਵ ਜੀ ਏਹ ਕਹੇ ਹੈਂ ਇਹ ਜੀਵ ਸੁਤੰਤ੍ਰ ਨਹੀਂ ਪਤੰਤ੍ਰ ਹੈਂ । ਯਥਾ- ਰਹਾਉ ਸੇ ਪੰਗਤੀ ਉਠਾਨੀ ।

ਕੋਈ ਜਾਣਿ ਨ ਭੂਲੈ ਭਾਈ ॥

ਹੇ ਭਾਈ ਕੋਈ ਜਾਨਕੇ ਨਹੀਂ ਭੁਲਦਾ ਈਸ੍ਵਰ ਕੇ ਅਧੀਨ ਹੈ । ਇਸ ਤੇ ਕਹੇ ਹੈਂ-

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੋਭਾਇਆ ॥

ਦੇਖੋ ਗਉਤਮ ਜੋ ਤਪਾ ਤਿਸਕੀ ਇਸਤ੍ਰੀ ਅਹਿਲਿਆ ਤਿਸ ਕੋ ਦੇਖਕੇ ਇੰਦ੍ਰ ਸ੍ਵਰਗ ਮੈਂ ਰਹਿਨੇ ਵਾਲਾ ਦੇਵਤਾ ਲੁਭਾਇਮਾਨ ਹੂਆ ਤਿਸ ਪਾਸ ਕਿਆ ਅਪੱਛਰਾਂ ਨਹੀਂ ਸੀਆਂ ? ਅਰਥਾਤ ਅਪੱਛਰਾਂ ਹੈਸੀਆਂ ਪ੍ਰੰਤੂ ਉਸਕੇ ਅਧੀਨ ਨਹੀਂ ।

**ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥ ੧ ॥ ਰਹਾਉ ॥**

ਜਬ ਸ਼ਰੀਰ ਹਜ਼ਾਰ ਭਗਾਂ ਕੇ ਚਿਹਨ ਹੂਏ ਤਾਂ ਮਨ ਵਿਖੇ ਪਸ਼ਚਾਤਾਪ ਕਰਤਾ ਭਇਆ ਜਾਨਾ ਅਬ ਮੈਂ ਸਭਾ ਮੈਂ ਕੈਸੇ ਜਾਇਕਰ ਬੈਠਾਂਗਾ। ਪ੍ਰਸਿਧ ਸਾਖੀ ਹੈ।

**ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥**

ਔਰ ਦੇਖੋ ਤਿਸ ਹਰੀ ਚੰਦ ਪ੍ਰਿਥਵੀ ਪਤੀ ਰਾਜੇ ਨੇ ਇਤਨੇ ਪੁੰਨ ਕੀਏ ਜੇਕਰ ਉਨਕੋ ਕਾਗਦਿ ਲੇਕਰ ਲਿਖੀਏ ਤਾਂ ਉਨ ਪੁੰਨਾਂ ਕੀ ਕੀਮਤ ਨਹੀਂ ਪਾਈ ਜਾਂਦੀ ਵਾ ਉਸਨੇ ਮਸਤਿਕ ਰੂਪੀ ਕਾਗਦ ਕੀ ਕੀਮਤ ਨਾ ਪਾਈ ਕਿ ਮੇਰੇ ਮਸਤਕ ਮੈਂ ਕਿਆ ਲਿਖਾ ਹੈ।

**ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ ॥**

ਜੇਕਰ ਹਰੀ ਚੰਦ ਅਵਗਨ ਜਾਨਤਾ ਕਿ ਇਨ੍ਹਾਂ ਪੁੰਨਾਂ ਦੇ ਕਰਨ ਤੇ ਅਉਗਨਾਂ ਦੀ ਉਤਪਤੀ ਹੈ ਤਾਂ ਓਹੁ ਕਿਉਂ ਪੁੰਨ ਕਰਦਾ ਅਤੇ ਕਿਉਂ ਨਿਖਾਸ ਨਾਮੇ ਮੰਡੀ ਵਿਖੇ ਜਾਕੇ ਬਿਕਦਾ। ਇਸਤੇ ਕੋਈ ਜਾਨਕੇ ਨਹੀਂ ਭੁਲਤਾ ਹੈ ਭਾਈ।

**ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥**
**ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪ ਪਛਾਨੈ ॥**

ਔਰ ਦੇਖੋ ਭਗਵਾਨ ਨੇ ਬਾਵਨ ਰੂਪ ਧਾਰਕੇ ਬਹਾਨੇ ਕਰਕੇ ਯਾਨੇ ਕਹਾ ਹਮ ਕੁਟੀਆ ਪਾਕੇ ਤੇਰੇ ਦਰ ਮੈਂ ਚਿੰਤਨ ਕਰਾਂਗੇ ਇਸ ਬਹਾਨੇ ਕਰਕੇ ਅਢਾਈ ਕਦਮ ਪ੍ਰਿਥਵੀ ਮਾਂਗੀ। ਜੇਕਰ ਉਸ ਵਕਤ ਬਲ ਰਾਜਾ ਭਗਵਾਨ ਕੇ ਰੂਪ ਕੋ ਪਛਾਨ ਲੇਤਾ ਤਾਂ ਕਿਉਂ ਛਲਾ ਜਾਤਾ ਔਰ ਕਿਉਂ ਪਯਾਲ ਮੈਂ ਜਾਤਾ। ਇਸਤੇ ਆਪਨੇ ਆਪ ਕੋਈ ਜਾਨਕੇ ਨਹੀਂ ਭੂਲਤਾ।

**ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ ॥**

ਰਾਜਾ ਜਨਮੇਜਾ ਪਰੀਖਤ ਕਾ ਪੁੱਤ੍ਰ ਹੂਆ ਹੈ ਪਾਂਡਵਾਂ ਕੀ ਕੁਲ ਵਿਚੋਂ ਹੂਆ ਹੈ ਇਸ ਕੀ ਸਾਖੀ ਬਿਸਥਾਰ ਸੇ ਗਉੜੀ ਰਾਗ ਵਿਖੇ ਦੇਖਨੀ ਇਸ ਜਨਮੇਜਾ ਕੋ ਬ੍ਯਾਸ ਜੀ ਨੇ ਮੱਤਾਂ ਦੇਕੇ ਬਰਜ ਬਰਜ ਕੇ ਪੜ੍ਹਾਇਆ।

**ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥**

ਤਿਸ ਜਨਮੇਜਾ ਨੇ ਜਗ ਕਰਕੇ ਅਠਾਰਾਂ ਕੁਲਾਂ ਕੇ ਬ੍ਰਾਹਮਣ ਘਾਤ ਕੀਏ ਤਿਸਕਾ ਇਹ ਕਿਰਤ ਚਲਾਇਆ ਨ ਚਲਿਆ ਯਾਨੇ ਨਿਵਿਰਤ ਨ ਹੂਆ, ਇਸ ਤੇ ਕੋਈ ਜਾਨਕੇ ਨਹੀਂ ਭੁਲਦਾ, ਸਭ ਬਾਤ ਈਸ਼੍ਵਰ ਕੇ ਅਧੀਨ ਹੈ।

**ਗਣਤ ਨ ਗਣੀ ਹੁਕਮੁ ਪਛਾਨਾ ਬੋਲੀ ਭਾਇ ਸੁਭਾਈ ॥**

ਕਰਮਾਂ ਕੀ ਗਿਨਤੀ ਨ ਗਨੇ ਹੁਕਮ ਕੋ ਪਛਾਨੇ ਸੁਭਾਵਕ ਹੀ ਭਾਇ ਪ੍ਰੇਮ ਬੋਲੀ ਬੋਲੇ।

**ਸਚੁ ਕਰਣੀ ਕਰਿ ਕਾਰ ਕਮਾਵੈ ॥ ੫ ॥**

ਸਚੀ ਕਰਨੀ ਦੀ ਕਾਰ ਕੋ ਕਮਾਵਨਾ ਕਰੇ ॥ ੫ ॥

**ਪ੍ਰਭਾਤੀ ਮਹਲਾ ੧ ॥**

**ਸਚੁ ਜੀਬਾ ਹਰਿ ਰਸਨ ਰਸਾਈ ॥**

ਹਰੀ ਰਸ ਮੈਂ ਰਸਨਾ ਰਸਾਈ ਓਹੁ ਜਿਹਬਾ ਸਚੁ ਕਹੀਏ ਸਫਲੀ ਹੈ।

**ਕਰਮ ਧਰਮ ਪ੍ਰਭਿ ਮੇਰੈ ਕੀਏ ॥ ਨਾਮੁ ਵਡਾਈ ਸਿਰਿ ਕਰਮਾ ਦੀਏ ॥**

ਕਰਮ ਧਰਮ ਆਦਕ ਸਭ ਮੇਰੇ ਪ੍ਰਭੂ ਨੇ ਕੀਏ ਹੈਂ ਪਰੰਚੈ ਨਾਮ ਕੀ ਵਡਿਆਈ ਸਭ ਕਰਮਾਂ ਕੇ ਸਿਰ ਦਿਤੀ ਹੈ।

**ਸਤਿਗੁਰ ਕੈ ਵਸਿ ਚਾਰਿ ਪਦਾਰਥ ॥ ਤੀਨਿ ਸਮਾਏ ਏਕਿ ਕ੍ਰਿਤਾਰਥ ॥**

ਸਤਿਗੁਰਾਂ ਕੇ ਵਸ ਚਾਰ ਪਦਾਰਥ ਹੈਂ ਧਰਮ ਅਰਥ ਕਾਮ ਮੋਖ ਤੀਨ ਧਰਮ ਅਰਥ ਕਾਮ ਇਨਕੀ ਇਛਿਆ ਸਮਾ ਗਈ ਤਾਂ ਏਕ ਮੋਖ ਕੋ ਪਾਕੇ ਕ੍ਰਿਤਾਰਥ ਹੂਆ ਵਾ ਤਿੰਨ ਗੁਨ ਸਮਾਏ ਤਾਂ ਏਕ ਕੋ ਪਾਕੇ ਕ੍ਰਿਤਾਰਥ ਹੂਆ ਵਾ ਤ੍ਰਿਤੀ ਤੀਨ ਸ੍ਰਵਨ ਆਦਕ ਰਿਦੇ ਮੈਂ ਸਮਾਏ ਤਾਂ ਏਕ ਕੋ ਪਾਕੇ ਕ੍ਰਿਤਾਰਥ ਹੂਆ।

**ਦਰਗਹ ਦਾਨਾ ਬੀਨਾ ਇਕੁ ਆਪੇ ਨਿਰਮਲ ਗੁਰ ਕੀ ਬਾਣੀ ॥**

ਜਿਸਨੇ ਨਿਰਮਲ ਗੁਰ ਕੀ ਬਾਨੀ ਧਾਰੀ ਹੈ ਤਿਸ ਨੇ ਅੰਤਸ਼ ਕਰਨ ਰੂਪੀ ਗਹ ਜਗਾਂ ਦੇ ਦਰ ਅੰਦਰ ਇਕੁ ਦਾਨਾ ਬੀਨਾ ਈਸ਼੍ਵਰ ਆਪਨਾ ਰੂਪ ਨਿਸਚੇ ਕੀਆ ਹੈ।

**ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ ॥**

ਜਲ ਅਤੇ ਅਗਨੀ ਪਵਨ ਇਨ ਤੀਨੋਂ ਕੋ ਮਿਲਾਕੇ ਇਹ ਤਰੰਗ ਰੂਪ ਜਗਤ ਉਪਾਇਆ ਹੈ।

**ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ ॥**

ਐਸਾ ਬਲ ਛਲ ਕਹੀਏ ਬਲ ਬੁਲ ਤਿਨ ਤਤਾਂ ਕੋ ਦੀਆ ਸ਼ਰੀਰ ਕੇ ਬਨਾਨੇ ਕਾ ਹੁਕਮੀ ਨੇ ਆਪਨੇ ਹੁਕਮ ਕਰਕੇ ਤਿਨ੍ਹਾਂ ਤਤਾਂ ਕੋ ਠਾਕ ਰਖਿਆ ਹੈ ਵਿਰੋਧੀ ਤਤ ਹੈਂ।

## ਪ੍ਰਭਾਤੀ ਮਹਲਾ ੩ ॥ ਅਸਟਪਦੀਆ ਬਿਭਾਸ

## ੴ ਸਤਿਗੁਰਪ੍ਰਸਾਦਿ ॥

**ਗੁਰ ਪ੍ਰਸਾਦੀ ਵੇਖਿ ਤੂ ਹਰਿ ਮੰਦਰੁ ਤੇਰੈ ਨਾਲਿ ॥**

ਹੇ ਜੀਵ ਗੁਰਾਂ ਕੀ ਪ੍ਰਸਾਦੀ ਕ੍ਰਿਪਾ ਕਰਕੇ ਵੇਖ ਤੂੰ ਹਰੀ ਜੋ ਮੰਦਰ ਅਧਿਸ੍ਠਾਨ ਰੂਪ ਸੋ ਤੇਰੇ ਨਾਲ ਹੀ ਹੈ ਵਾ ਹਰਿ ਮੰਦਰ ਨਾਮ ਹੈ ਸ਼ਰੀਰ ਕਾ ਇਸ ਸ਼ਰੀਰ ਮੇਂ ਹੀ ਹਰੀ ਤੇਰੇ ਨਾਲ ਹੈ।

**ਹਰਿਮੰਦਰੁ ਸਬਦੇ ਖੋਜੀਐ ॥**

ਹਰੀ ਜੋ ਮੰਦਰ ਅਧਿਸ੍ਠਾਨ ਰੂਪ ਤਿਸਕੋ ਗੁਰ ਸ਼ਬਦ ਕਰਕੇ ਖੋਜੀਐ ਵਾ ਗੁਰ ਸਬਦ ਕੋ ਖੋਜੀਐ ਤਾਂ ਇਹ ਹਰਿ ਮੰਦਰ ਸ਼ਰੀਰ ਸਫਲਾ ਹੋਤਾ ਹੈ।

**ਗਿਆਨਿ ਰਤਨ ਪ੍ਰਗਟ ਹੋਇ ॥**

ਗਿਆਨ ਰੂਪੀ ਰਤਨ ਪ੍ਰਗਟ ਹੋਵੇ ਤਾਂ ਇਹ ਸਫਲਾ ਹੋਤਾ ਹੈ।

**ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥**

ਮਨਮੁਖ ਲੋਕ ਮੂਲ ਕਦਾਚਿਤ ਭੀ ਇਸ ਬਾਤ ਕੋ ਨਹੀਂ ਜਾਨਤੇ ਹੈਂ ਓਹੁ ਇਹ ਕਹਿਤੇ ਹੈਂ ਮਾਨਸ ਦੇਹ ਭੀ ਕਦੀ ਹਰਿ ਮੰਦਰ ਹੋਈ ਹੈ ਕਿੰਤੂ ਨਹੀਂ।

**ਹਰਿਮੰਦਰੁ ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ ॥**

ਪੂਰਬ ਵਜਸਟੀ ਹਰਿ ਮੰਦਰ ਕਹਾ ਅਬ ਸਮਸ੍ਰੀ ਹੀ ਹਰਿ ਮੰਦਰ ਕਹਤੇ ਹੈਂ ਇਹੁ ਸਭ ਜਗਤ ਹਰਿ ਮੰਦਰ ਹੈ ਪਰੰਚੈ ਗੁਰਾਂ ਬਿਨਾ ਇਨਕੋ ਘੋਰ ਅੰਧਾਰ ਹੈ। ਡਾਰੇ ਕੀ ਟਿੱਪੀ ਵਿਚੋਂ ਐੜਾ ਨਿਕਸਾ ਹੈ।

ਮਨ ਲੋਹਟ ਹੈ ॥

ਇਹੁ ਮਨ ਲੋਹੇ ਵਤ ਹੋਇ ਰਹਾ ਹੈ ।

ਬਿਭਾਸ ਪ੍ਰਭਾਤੀ ਮਹਲਾ ੫ ॥ ਅਸਟਪਦੀਆ

ੴ ਸਤਿਗੁਰਪ੍ਰਸਾਦਿ ॥

ਚੂਗਹਿ ਚੋਗ ਅਨੰਦ ਸਿਉ ਜੁਗਤਾ ॥

ਪੂਰਬ ਮਾਤਾ ਪਿਤਾ ਆਦਕ ਨਾਲ ਮਿਲਕੇ ਵਿਸ਼ਿਆਂ ਰੂਪੀ ਚੋਗ ਚੁਗਤੇ ਹੈਂ ਅਨੰਦ ਨਾਲ ਜੁੜਕੇ ।

ਮਨ ਮੀਠ ਮੋਹਾਰਾ ॥

ਮਨ ਮੈਂ ਮੋਹ ਮਿਠਾ ਲਗ ਰਹਾ ਹੈ ।

ਗੁਨ ਗਾਹਕ ਮੇਰੇ ਪ੍ਰਾਨ ਅਧਾਰਾ ॥

ਮੇਰਾ ਪ੍ਰਾਨਾਂ ਕਾ ਅਧਾਰ ਹੀ ਗੁਨਾਂ ਦੀ ਗਾਹਕੀ ਕਰਨ ਹਾਰ ਹੈ ।

ਧਰ ਏਕਾ ਮੈ ਟਿਕ ਏਕਸੁ ਕੀ ॥

ਮੈਂ ਇਕੋ ਇਕ ਕਾ ਧਰ ਆਸਰਾ ਟਿਕਿਆ ਹੈ ਵਾ ਮਨ ਬਾਨੀ ਕਰਕੇ ।

ਛਲਨਾਗਨਿ ਸਿਉ ਮੇਰੀ ਟੂਟਨਿ ਹੋਈ ॥

ਛਲਨਾਗਨੀ ਜੋ ਮਾਇਆ ਤਿਸ ਨਾਲੋਂ ਮੇਰੀ ਪ੍ਰੀਤੀ ਟੁਟਨੀ ਹੋਈ ਹੈ ।

ਮੁਖਿ ਮੀਠੀ ਖਾਈ ਕਉਰਾਇ ॥

ਮੁਖ ਤੇ ਤਾਂ ਮੀਠੀ ਜਾਨਕੇ ਖਾਈ ਪਰੰਚੇ ਅੰਤ ਕੋ ਕਉੜੀ ਨਿਕਸੀ ।

ਲੋਭ ਮੋਹ ਸਿਉ ਗਈ ਵਿਖੋਟਿ ॥

ਲੋਭ ਮੋਹ ਕੇ ਸਹਿਤ ਹੀ ਵਿ ਵਿਸ਼ੇਸ਼ ਕਰਕੇ ਖੋਟ ਤਾਈ ਗਈ ਵਾ ਲੋਕ ਮੋਹੁ ਸਾਥ ਜੋ ਵਿਖੋਟਿ ਕਹੀਏ ਪ੍ਰਤੀਤੀ ਥੀ ਸੋ ਗਈ ।

ਮਹਾਂ ਚੰਡਾਲ ॥

ਕਾਮਾਦਕ ਹੈਂ ।

ਦਸ ਨਾਰੀ ਮੈ ਕਰੀ ਦੁਹਾਗਨਿ ॥ ਗੁਰ ਕਹਿਆ ਏਹ ਰਸਹਿ ਬਿਖਾਗਨਿ ॥

ਦਸ ਨਾਰੀਆਂ ਇੰਦਰੀਆਂ ਮੈਂ ਦੁਹਾਗਨੀਆਂ ਕਹੀਏ ਛੁਟੜਾਂ ਕਰ ਦਿਤੀਆਂ ਗੁਰਾਂ ਨੇ ਹਮਾਰੇ ਕੋ ਇਹ ਇੰਦ੍ਰੀਆਂ ਬਿਸ਼ੇ ਰਸ ਰੂਪੀ ਅਗਨ ਸੇ ਭਰੀਆਂ ਕਹੀਆਂ ਹੈ ।

ਇਨ ਸਨਬੰਧੀ ਰਸਾਤਲਿ ਜਾਇ ॥

ਜੋ ਇਨ ਇੰਦਰੀਆਂ ਕੇ ਸਨਬੰਧੀ ਹੂਏ ਹੈਂ ਵੋਹੁ ਰਸਾਤਲ ਕਹੀਏ ਨਰਕਾਂ ਮੈਂ ਜਾਤੇ ਹੈਂ ।

ਇਹੁ ਮੂਰਖ ਹੋਡੀ ॥

ਇਹ ਮੂਰਖਨੀ ਹੈ ਹੋਡੀ ਕਹੀਏ ਹਠ ਵਾਲੀ ਵਾ ਇਹੁ ਮੂਰਖਾਂ ਦੀ ਹੋਡੀ ਕਹੀਏ ਜਿੰਦ ਹੈ ।

ਏਕ ਗ੍ਰਿਹ ਮਹਿ ਦੁਇ ਨ ਖਟਈ ॥
ਇਕ ਗ੍ਰਹਿ ਕਹੀਏ ਸ਼ਰੀਰ ਮੈਂ ਦੋ ਨਹੀਂ ਖਟਾਂਵਦੇ ਯਾਨੇ ਮਿਲਦੇ ਕੌਨ ਨਾਮ ਅਤੇ ਕ੍ਰੋਧ।

ਤੂ ਠਾਕੁਰ ਇਹੁ ਗ੍ਰਿਹੁ ਸਭੁ ਤੇਰਾ ॥ ੧੭ ॥
ਗੁਰਾਂ ਨੇ ਇਹ ਕਹਾ ਤੂੰ ਠਾਕੁਰ ਸੁਆਮੀ ਹੈਂ ਇਹੁ ਗ੍ਰਿਹੁ ਸਭ ਤੇਰਾ ਹੈ ਤੂੰ ਹੁਕਮ ਚਲਾਨੇ ਵਾਲਾ ਹੈਂ ॥ ੧ ॥

ਪ੍ਰਭਾਤੀ ਮਹਲਾ ੫ ॥

ਭਗਉਤੀ ਮੁਦ੍ਰਾ ॥
ਭਗਉਤੀ ਕਹੀਏ ਰਾਸਧਾਰੀਆਂ ਕਾ ਮੁਦ੍ਰਾ ਕਹੀਏ ਚੇਹਨ ਬਨਾ ਲਿਆ।

ਵਰਮੀ ਮਾਰੀ ਸਾਪੁ ਨ ਮੂਆ ॥
ਦ੍ਰਿਸਟਾਂਤ ਸਪਸ੍ਰ ਹੈ ਵਰਮੀ ਸ਼ਰੀਰ ਕੇ ਮਾਰਨੇ ਤੇ ਯਾਨੇ ਦੁਖ ਦੇਨੇ ਕਰਕੇ ਮਨ ਰੂਪੀ ਸਾਂਪ ਨਹੀਂ ਮੂਆ।

ਪੂੰਅਰਤਾਪ ॥
ਪੂੰਅਰਤਾਪ ਕਹੀਏ ਪੰਚ ਧੂਨੀਆਂ ਲਗਾਇ ਲਈਆਂ।

ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥
ਅਪਦਾ ਵਿਪਤਾ ਕਾ ਮਾਰਿਆ ਯਾਨੇ ਕੋਈ ਵਿਵਹਾਰ ਵਿਚ ਘਾਟਾ ਪੈ ਗਿਆ ਉਠਕੇ ਫਕੀਰ ਹੂਆ।

ਪੰਚ ਚੰਡਾਲ ਨਾਲੇ ਲੈ ਆਇਆ ॥
ਪੰਚ ਚੰਡਾਲ ਕਾਮਾਦਕ ਆਪਨੇ ਨਾਲ ਹੀ ਲੈ ਆਇਆ ਇਨਕੋ ਘਰ ਮੈਂ ਛੋਡਕੇ ਨਹੀਂ ਆਇਆ।

ਕਾਨ ਫਰਾਇ ਹਿਰਾਏ ਟੂਕਾ ॥
ਕੰਨਾਂ ਕੋ ਫੜਾ ਕੇ ਟੂਕ ਦੀ ਤਰਫ ਹਿਰਾਏ ਕਹੀਏ ਦੇਖਦਾ ਹੈ।

ਬਨਿਤਾ ਛੋਡਿ ਬਦ ਨਦਰਿ ਪਰਨਾਰੀ ॥
ਅਪਨੀ ਬਨਿਤਾ ਔਰਤ ਕੋ ਛੋਡਕੇ ਪਰਨਾਰੀ ਉਪਰ ਬਦ ਕਹੀਏ ਖੋਟੀ ਨਦਰ ਕਰਤਾ ਹੈ।

ਵੇਸਿ ਨ ਪਾਈਐ ਮਹਾ ਦੁਖਿਆਰੀ ॥
ਹੇ ਮਹਾਂ ਦੁਖਿਆਰੀ ਇਨ੍ਹਾਂ ਵੇਸਾਂ ਦੇ ਕਰਨ ਤੇ ਈਸ਼ਵਰ ਨਹੀਂ ਪਾਈਦਾ।

ਅੰਤਰਿ ਕਲਪ ਭਵਾਈਐ ਜੋਨੀ ॥ ੮ ॥ ੩ ॥ ੨ ॥ ੭ ॥ ੧੨ ॥
ਜੇਕਰ ਅੰਤਰ ਕਲਪਨਾ ਹੈ ਤਾਂ ਜੋਨੀਆਂ ਅੰਦ੍ਰ ਭਵਾਈਐ ਵਾ ਕਲਪ ਤਕ ਯਾਨੇ ਬ੍ਰਹਮਾ ਕੇ ਦਿਨ ਤਕ ਜੋਨੀਆਂ ਅੰਦ੍ਰ ਭਵਾਈਤਾ ਹੈ ॥ ੮ ॥ ੩ ॥ ੨ ॥ ੭ ॥ ੧੨ ॥

ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ ॥

ੴ ਸਤਿਗੁਰਪ੍ਰਸਾਦਿ ॥

ਅਬ ਸ੍ਰੀ ਭਗਤ ਕਬੀਰ ਜੀ ਆਪਣੀ ਸਿਧਾਂਤ ਵਾ ਲਾਭ ਕੀ ਦਸ਼ਾ ਪ੍ਰਗਟ ਕਰ ਉਚਾਰਨ ਕਰਤੇ ਹੈਂ:-

ਮਰਨ ਜੀਵਨ ਕੀ ਸੰਕਾ ਨਾਸੀ ॥

ਹੇ ਭਾਈ ਮਰਨੇ ਔ ਜੀਵਨੇ ਕੀ ਹਮਾਰੀ ਸੰਕਾ ਨਾਸ ਹੋ ਗਈ ਹੈ ਯਥਾ "ਮਰਨੇ ਕੀ ਚਿੰਤਾ ਨਹੀ ਜੀਵਨ ਕੀ ਨਹੀ ਆਸ"

ਆਪਨ ਰੰਗ ਸਹਜਿ ਪਰਗਾਸੀ ॥ ੧ ॥

(ਸਹਜਿ)ਗਿਆਨ ਕਰਕੇ ਆਪਣੇ ਸਰੂਪ(ਰੰਗ) ਅਨੰਦ ਕੀ ਪਰਕਾਸ਼ਤਾ ਭਈ ਹੈ ॥ ੧ ॥

ਪ੍ਰਗਟੀ ਜੋਤਿ ਮਿਟਿਆ ਅੰਧਿਆਰਾ ॥

ਅਬ ਹਮਾਰੇ ਮਨ ਮੈਂ ਗਿਆਨ ਕੀ ਜੋਤ ਪ੍ਰਗਟੀ ਹੈ ਤਿਸ ਕਰਕੇ ਅਗਿਆਨ ਅੰਧੇਰਾ ਮਿਟ ਗਿਆ ਹੈ।

ਰਾਮ ਰਤਨ ਪਾਇਆ ਕਰਤ ਬੀਚਾਰਾ ॥

ਵੀਚਾਰ ਕੋ ਕਰਤਿਆਂ ਹੋਇਆਂ ਹਮਨੇ ਰਾਮ ਨਾਮ ਰੂਪੀ ਰਤਨ ਪਾਇਆ ਹੈ।

ਜਹ ਅਨੰਦੁ ਦੁਖੁ ਦੂਰਿ ਪਇਆਨਾ ॥

ਜਿਸ ਮੇਰੀ ਬੁਧੀ ਮੈਂ ਇਹੁ ਅਨੰਦ ਭਇਆ ਹੈ ਤਿਸ ਤੇ ਸਰਬ ਦੁਖ ਦੂਰ ਹੋ ਗਿਆ ਹੈ।

ਮਨੁ ਮਾਨਕੁ ਲਿਵ ਤਤੁ ਲੁਕਾਨਾ ॥ ੨ ॥

ਤਿਸੀ ਤੇ ਮਨ ਜੋ ਮਾਣਕ ਰੂਪ ਸੁਧ ਥਾ ਸੋ ਪਰਮਾਤਮਾ ਕੇ (ਤਤੁ) ਸਰੂਪ ਕੀ ਲਿਵ ਕਰਕ ਤਿਸਕੇ ਬੀਚ ਲੁਕ ਗਿਆ ਹੈ ਭਾਵ ਅਭੇਦ ਹੂਆ ਹੈ ॥ ੨ ॥

ਜੋ ਕਿਛੁ ਹੋਆ ਸੋ ਤੇਰਾ ਭਾਣਾ ॥

ਜੋ ਕਿਛ ਹੂਆ ਹੈ ਸੋ ਸਭ (ਤੇਰਾ) ਭਾਣਾ ਜਾਨਿਆ ਹੈ ਭਾਵ ਇਹ ਸਭ ਤਿਸ ਕੇ ਭਾਣੇ ਮੈਂ ਹੀ ਹੋਤਾ ਹੈ।

ਜੋ ਇਵ ਬੂਝੈ ਸੁ ਸਹਜਿ ਸਮਾਣਾ ॥ ੩ ॥

ਇਸ ਪਰਕਾਰ ਜਿਸਨੇ ਸਮਝਿਆ ਹੈ ਸੋਈ (ਸਹਜਿ) ਸ਼ਾਂਤ ਪਦ ਮੇਂ ਸਮਾਇਆ ਹੈ ॥ ੩ ॥

ਕਹਤੁ ਕਬੀਰ ਕਿਲਬਿਖ ਗਏ ਖੀਣਾ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਮੇਰੇ ਸਰਬ ਪਾਪ (ਖੀਣ) ਨਾਸ ਹੋ ਗਏ ਹੈਨ।

ਮਨੁ ਭਇਆ ਜਗਜੀਵਨ ਲੀਣਾ ॥ ੪ ॥ ੨ ॥

ਮੇਰਾ ਮਨ ਜਗਜੀਵਨ ਵਾਹਿਗੁਰੂ ਮੈਂ ਲੀਨ ਭਇਆ ਹੈ ॥ ੪ ॥ ੨ ॥

ਪ੍ਰਭਾਤੀ ॥

ਹਿੰਦੂ ਔ ਮੁਸਲਮਾਨ ਦੋਨੋਂ ਕੀ ਭ੍ਰਾਤੀ ਕਹਿਕਰ ਏਕ ਦ੍ਵੈਤ ਰੂਪ ਕੇ ਨਿਸਚੇ ਹੇਤ ਉਪਦੇਸ਼ ਕਰਤੇ ਹੈਂ:-

**ਅਲਹੁ ਏਕ ਮਸੀਤਿ ਬਸਤੁ ਹੈ ਅਵਰ ਮੁਲਕ ਕਿਸ ਕੇਰਾ ॥**

ਹੇ ਮੁਸਲਮਾਨੋਂ ਹਮ ਤੁਮ ਸੇ ਪੂਛਤੇ ਹਾਂ ਜੇਕਰ(ਅਲਹੁ) ਖੁਦਾਇ ਏਕ ਮਸੀਤ ਮੈਂ ਬਸਤਾ ਹੈ ਤਾਂ ਤੁਮ ਕਹੋ ਔਰ ਮੁਲਖ ਕਿਸਕਾ ਹੈ ਭਾਵ ਇਹ ਸਰਬ ਮੈਂ ਵਹੁ ਪੂਰਨ ਹੈ।

**ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥ ੧ ॥**

ਹਿੰਦੂ ਮੂਰਤ ਆਦੀ ਨਾਮ ਮਾਤ੍ਰ ਮੇਂ ਹੀ ਹਰੀ ਕੋ ਨਿਵਾਸੀ ਜਾਨਤੇ ਹੈਂ ਭਾਵ ਇਹ ਪਰੀਪੂਰਨ ਰੂਪ ਨਹੀਂ ਜਾਨਤੇ ਹੈਂ ਤਾਂਤੇ ਦੋਨੋਂ ਮੇਂ ਹੀ ਤਤ ਸਰੂਪ ਪ੍ਰਾਪਤਿ ਹੂਆ ਹਮ ਨੇ ਨਹੀਂ ਦੇਖਾ ਹੈ ॥ ੧ ॥ ਹੇ ਭਾਈ ਐਸੇ ਬੇਨਤੀ ਕਰੋ :-

**ਅਲਹ ਰਾਮ ਜੀਵਉ ਤੇਰੇ ਨਾਈ ॥**

ਹੇ (ਅਲਹ) ਸਰਬ ਇੰਦ੍ਰੀ ਉਤੇ ਅਗੋਚਰ (ਰਾਮ) ਵਿਆਪਕ ਸਰੂਪ ਤੇਰੇ ਨਾਮੋਂ ਕੇ ਜਪਨੇ ਕਰਕੇ ਜੀਵਤਾ ਹੂੰ।

**ਤੂ ਕਰਿ ਮਿਹਰਾਮਤਿ ਸਾਈ ॥ ੧ ॥ ਰਹਾਉ ॥**

ਤਾਂਤੇ ਹੇ ਮੇਰੇ ਸਾਂਈ ਤੂੰ ਮੁਝ ਪਰ ਕਿਰਪਾ ਕਰ।

**ਦਖਨ ਦੇਸ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥**

ਹਿੰਦੂ ਲੋਕ ਦਖਣ ਦੇਸ਼ ਮੇਂ ਰਾਮੇਸਰ ਆਦਿਕੋਂ ਮੇਂ ਹਰੀ ਕਾ ਨਿਵਾਸ ਮਾਨਤੇ ਹੈਂ ਔਰ ਮੁਸਲਮਾਨ ਪਸਚਮ ਦਿਸਾ ਮੈਂ ਮਕੇ ਕੋ ਅਲਹ ਕਾ ਮੁਕਾਮ ਜਾਨਤੇ ਹੈਂ ਭਾਵ ਇਹ ਦੋਨੋਂ ਕੀ ਭੂਲ ਹੈ।

**ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥ ੨॥**

ਤਾਂਤੇ ਹੇ ਲੋਕੋ ਵੀਚਾਰ ਦਵਾਰੇ ਆਪਣੇ ਦਿਲ ਮੈਂ ਖੋਜਕਰ ਸਰਬ ਕੇ ਦਿਲੋਂ ਮੈਂ ਵਿਆਪਕ ਕੋ ਖੋਜੋ ਜੋ ਕਿਆ ਖੋਜੋ ਕਿ ਏਹੁ ਅੰਤਸ਼ ਕਰਨ ਤਿਸਕੇ ਮੁਕਾਮ ਕਾ ਅਸਥਾਨ ਹੈ ॥ ੨ ॥

**ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹਰਮ ਜਾਨਾ ॥**

ਬ੍ਰਹਮਣ ਤੋ ਬਰਸ ਮੈਂ ਚੌਬੀਸ ੨੪ (ਗਿਆਸ) ਇਕਾਦਸੀ ਰਾਮ ਨੌਮੀ ੨੫ ਨਰ ਸਿੰਘ ਚੌਦਹ ੨੬ ਜਨਮ ਅਸ਼ਟਮੀ ੨੭ ਬਾਵਨ ਦਵਾਦਸ਼ੀ ੨੮ ਗਨੇਸ਼ ਚੌਥ ੨੯ ਸ਼ਿਵਰਾਤ੍ਰੀ ੩੦ ਆਦਕੋਂ ਕੋ ਪਰਮੇਸ਼ਵਰ ਕਾ ਦਿਨ ਜਾਨ ਕਰ ਬ੍ਰਤ ਰਾਖਤੇ ਹੈਂ ਔਰ ਕਾਜੀਓਂ ਨੇ (ਮਹਰਮ) ਮਹੀਨਾ ਰਮਜਾਨ ਕਾ ਅਰਥਾਤ ਰੋਜਿਓਂ ਕਾ ਸਰੇਸ਼ਟ ਜਾਣਿਆਂ ਹੈ।

**ਗਿਆਰਹਿ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥ ੩ ॥**

ਤਾਂਤੇ ਭਰਮ ਕਰ ਭੂਲੇ ਹੂਏ ਗਿਆਰਹ ਮਹੀਨਿਓਂ ਕੋ ਤੋ ਅਸਾਰ (ਮਿਥਿਆ) ਜਾਨ ਕਰ (ਪਾਸ) ਕਿਨਾਰੇ ਕਰ ਰਾਖਤੇ ਹੈਂ ਔਰ ਏਕ ਮਹੀਨੇ ਮੈਂ ਹੀ (ਨਿਧਾਨਾ) ਨਿਧੋਂ ਕਾ ਖਜ਼ਾਨਾ ਪਰਮੇਸ਼੍ਵਰ ਕੋ ਜਾਣਿਆਂ ਹੈ ॥ ੩ ॥

**ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ ॥**

ਉੜੀਸੇ ਦੇਸ ਮੈਂ ਜਾਇ ਕਰ ਜਗਨ ਨਾਥ ਜੀ ਕਾ ਦਰਸ਼ਨ ਔ ਸਮੁੰਦਰ ਕਾ ਇਸ਼ਨਾਨ ਕੀਆ ਹੈ ਔਰ ਮਸੀਤ ਮੈਂ ਜਾਇ ਸੀਸ ਨਿਵਾਇਆ ਤੋ ਕਿਆ ਹੈ ਭਾਵ ਕੁਛ ਨਹੀਂ ਹੈ।

**ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥ ੪ ॥**

ਦਿਲ ਮੈਂ ਕਪਟ ਧਾਰਕੇ ਨਿਵਾਜ ਪੜ੍ਹਤੇ ਹੂਏ ਸਮਾ (ਗੁਜਾਰੇ) ਬੀਤਾਵਤਾ ਹੈ ਤੋ ਕਿਆ ਹੈ ਔਰ ਜੇਕਰ ਹਜ

ਵਾਸਤੇ ਕਾਬ ਮੇਂ ਜਾਵੈ ਤਬ ਕਿਆ ਹੈ ਭਾਵ ਕੁਛ ਲਾਭ ਨਹੀਂ ਹੋਤਾ ਹੈ ਭਾਵ ਏਹ ਚਿਤ ਕੀ ਸਫਾਈ ਔਰ ਬ੍ਰਹਮ ਦ੍ਰਿਸ਼ਟੀ ਕਰਕੇ ਯਥਾਰਥ ਲਾਭ ਹੋਤਾ ਹੈ॥ ੪ । ਪ੍ਰਸ਼ਨ–ਤੁਮਾਰੇ ਨਿਸਚੇ ਮੈਂ ਕਿਆ ਹੈ ? ਉਤ੍ਰ:–

**ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ ॥**

ਸੰਸਾਰ ਮੈਂ (ਏਤੇ) ਜਿਤਨੇ ਭਾਵ ਬਹੁਤ (ਅਉਰਤ) ਇਸਤ੍ਰੀਓਂ (ਮਰਦ) ਪੁਰਸ਼ ਹਰੀ ਕੇ(ਸਾਜੇ) ਰਚੇ ਹੂਏ ਹੈਂ ਸੋ ਇਹੁ ਸਰਬ ਵਾਸਤਵ ਤੇ ਤੁਮਾਰੇ ਹੀ ਸਰੂਪ ਹੈਂ।

**ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥ ੫ ॥**

ਤਾਂਤੇ ਮੈਂ ਕਬੀਰ ਤਿਸ ਰਾਮ ਔਰ ਅਲਹ ਕਾ (ਪੂੰਗਰਾ) ਬਚਾ ਹੂੰ ਅਰਥਾਤ ਤਿਸਕਾ ਬਾਲਕਾ ਹੂੰ ਭਾਵ ਇਹ ਰਾਮ ਔਰ ਅਲਹ ਕ ਹਮ ਨੇ ਏਕ ਰੂਪ ਹੀ ਜਾਨਿਆ ਹੈ ਤਾਂਤੇ ਹਿੰਦੂਓਂ ਮੇਂ ਜੋ ਸੰਤ ਹੈਂ ਸਭ ਹਮਾਰੇ ਗੁਰੂ ਹੈਂ ਔਰ ਮੁਸਲਮਾਨੋਂ ਮੇਂ ਜੋ ਫਕੀਰ ਹੈਂ ਸੋ ਸਭ ਪੀਰ ਹੈਂ॥ ੫ ॥

**ਕਹਤ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ ॥**

ਸ੍ਰੀ ਕਬੀਰ ਜੀ ਕਹਿਤੇ ਹੈਂ (ਨਰ) ਪੁਰਸੋਂ ਔਰ ਹੇ(ਨਰਵੈ) ਇਸਤ੍ਰੀਓ ਤੁਮ ਹਮਾਰੇ ਬਚਨ ਕੋ ਸਰਵਨ ਕਰੋ ਵਾ ਹੇ ਨਰੋ (ਨਰਵੈ) ਨਿਰਨੇ ਸੁਨੋ ਏਕ ਵਾਹਿਗੁਰੂ ਕੀ ਹੀ ਸਰਨ ਪੜੋ।

**ਕੇਵਲ ਨਾਮ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥ ੬ ॥ ੨ ॥**

ਤਾਂਤੇ ਹੇ ਪ੍ਰਾਣੀਓ (ਕੇਵਲ) ਏਕ ਨਾਮ ਕੋ ਹੀ ਜਬ ਨਿਸਚੇ ਕਰਕੇ ਜਪੋਗੇ ਤਬ ਹੀ ਸੰਸਾਰ ਸਮੁੰਦਰ ਸੇ ਤੁਮਾਰ ਤਰਨਾ ਹੋਏਗਾ॥ ੬ ॥ ੨ ॥

## ਪ੍ਰਭਾਤੀ ॥

ਵਾਹਿਗੁਰੂ ਸਾਥ ਸਰਬ ਸੰਸਾਰ ਕੀ ਅਭੇਦਤਾ ਉਚਾਰਨ ਕਰਤੇ ਹੈਂ:–

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**

ਪ੍ਰਥਮ (ਅਲਹ) ਵਾਹਿਗੁਰੂ ਨੇ ਏਕ (ਨੂਰ) ਚੇਤਨਸਤਾ ਕਰ (ਕੁਦਰਤਿ) ਸ਼ਕਤੀ ਰੂਪ ਮਾਇਆ ਭਾਵ ਪੁਰਖ ਪ੍ਰਕਿਰਤੀ ਕਰਕੇ ਸੰਪੂਰਨ (ਬੰਦੇ)ਜੀਵੋਂ ਕੋ ਉਤਪਤ ਕੀਆ ਹੈ।

**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧ ॥**

ਜਬ ਏਕ (ਨੂਰ) ਚੇਤਨ ਹੀ ਸਰਬ ਜਗਤ ਉਪਜਿਆ ਹੈ ਤਬ ਇਨਮੈਂ ਸੇ ਭਲੇ ਕੌਣ ਕਹੀਏ ਔਰ ਮੰਦੇ ਕਿਨ ਕੋ ਕਹੀਏ ਭਾਵ ਸਰਬ ਰੂਪ ਓਹੀ ਹੈ॥ ੧ ॥ ਅਬ ਦ੍ਰਿਸ਼ਟਾਂਤੋਂ ਸੇ ਅਭੇਦਤਾ ਦਿਖਾਵਤੇ ਹੈਂ:–

**ਲੋਗਾ ਭਰਮਿ ਨ ਭੂਲਹੁ ਭਾਈ ॥**

ਹੇ ਭਾਈ ਲੋਕੋ ਭਰਮ ਮੈਂ ਲਾਗ ਕਰ ਨਹੀਂ ਭੂਲੋ।

**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥ ੧ ॥ ਰਹਾਉ ॥**

(ਖਾਲਿਕੁ)ਸ੍ਰਿਸਟੀ (ਖਾਲਕ) ਪ੍ਰਮਾਤਮਾ ਮੈਂ ਕਲਪਤ ਰੂਪ ਹੋ ਕਰ ਔ ਸ੍ਰਿਸਟੀ ਮੈਂ ਖਾਲਕ ਅਧਿਸਟਾਨ ਰੂਪ ਹੋ ਕਰ ਸਰਬ ਅਸਥਾਨੋ ਮੇਂ ਪੂਰਨ ਹੋਇ ਰਹਿਆ ਹੈ। ਭਾਵ ਇਹ ਤਿਸਤੇ ਬਿਨਾ ਕੋਈ ਪਦਾਰਥ ਨਹੀਂ ਹੈ ਸਰਬ ਰੂਪ ਓਹੀ ਹੈ।

**ਮਾਟੀ ਏਕ ਅਨੇਕ ਭਾਂਤਿ ਕਰ ਸਾਜੀ ਸਾਜਨ ਹਾਰੈ ॥**

ਜੈਸੇ (ਸਾਜਨ ਹਾਰ) ਘੁਮਾਰ ਨੇ ਏਕ (ਮਾਟੀ) ਮ੍ਰਿਤਕਾ ਸੇ ਅਨੇਕ ਭਾਂਤੋਂ ਕੇ ਧਾਰਨੇ ਹਾਰੇ ਪਾਤਰੋਂ ਕੀ ਰਚਨਾ (ਸਾਜੀ) ਰਚੀ ਹੈ।

ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥ ੨ ॥

ਤਿਨ ਮੈਂ ਤੇ ਮਿਟੀ ਕੇ ਪਾਤਰੋਂ ਮੇਂ ਭੀ ਕਛੁ (ਪੋਚ) ਨੂਨਤਾ ਨਹੀਂ ਹੈ ਔਰ ਨਾ ਕਛੁ ਘੁਮਾਰ ਮੇਂ ਹੀ ਨੂਨਤਾ ਹੈ। ਤੈਸੇ ਹੀ ਸੰਪੂਰਨ ਰਚਨਾ ਪਾਂਚ ਤਤੋਂ ਕੀ ਹੈ ਔਰ ਸਰਬ ਕਾ ਕਰਤਾ ਭੀ ਬ੍ਰਹਮਾ ਹੀ ਹੈ ਐਸੇ ਭੀ ਏਕਤਾ ਸਿਧ ਭਈ ॥੨॥

ਸਭੁ ਮਹਿ ਸਚਾ ਏਕੋ ਸੋਈ ਤਿਸਕਾ ਕੀਆ ਸਭੁ ਕਛੁ ਹੋਈ ॥

ਤਾਂਤੇ ਸਭਨੋਂ ਮੈਂ ਏਕ ਸੋਈ ਸਚ ਸਰੂਪ ਹੈ ਔਰ ਤਿਸੀ ਕਾ ਕੀਆ ਹੂਆ ਸਭ ਕਿਛ ਹੋਤਾ ਹੈ।

ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ ੩ ॥

ਜੋ ਤਿਸਕੇ ਹੁਕਮ ਕੋ ਪਛਾਨਤਾ ਹੈ ਸੋਈ ਤਿਸ ਏਕ ਰੂਪ ਕੋ ਜਾਨਤਾ ਹੈ ਔਰ ਜੋ ਜਾਨਤਾ ਹੈ ਸੋਈ ਤਿਸਕਾ ਬੰਦਾ ਦਾਸ ਕਹੀਤਾ ਹੈ ॥ ੩ ॥

ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥

(ਅਲਹੁ) ਵਾਹਿਗੁਰੂ ਜੋ ਅਲਖ ਸਰੂਪ ਹੈ ਸੋ ਗੁਰੋਂ ਬਿਨਾ ਲਖਿਆ ਨਹੀਂ ਜਾਤਾ ਹੈ ਤਾਂਤੇ ਗੁਰੋਂ ਨੇ ਮੁਝ ਕੋ ਗਿਆਨ ਰੂਪ ਮੀਠਾ ਗੁੜ ਦੀਆ ਹੈ।

ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥ ੪ ॥ ੩ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਿਸ ਕਰਕੇ ਮੇਰੀ ਸਰਬ ਸੰਕਾ ਨਾਸੀ ਹੈ ਕਿਉਂਕਿ ਅਬ ਸਰਬ ਸਰੂਪ ਨਿਰੰਜਨ ਕੋ ਮੈਂ ਨੇ ਦੇਖਿਆ ਹੈ ॥ ੪ ॥ ੩ ॥

ਪ੍ਰਭਾਤੀ ॥

ਕਿਸੀ ਮੁਲਾਂ ਕੋ ਮੁਰਗੀ ਮਾਰਤੇ ਹੁਏ ਦੇਖ ਕਰ ਉਚਾਰਨ ਕਰਤੇ ਭਏ ਕਿ ਤੂੰ ਪਾਪ ਕਿਉਂ ਕਰਤਾ ਹੈਂ? ਤਬ ਤਿਸ ਨੇ ਕਹਾ ਹਮਾਰੀ ਕਿਤਾਬੋਂ ਮੇਂ ਲਿਖਾ ਹੈ ਹਲਾਲ ਖਾਣਾ ਅੱਛਾ ਹੈ ਔਰ ਸਭ ਮੈਂ ਏਕੁ ਖੁਦਾਇ ਹੈ। ਨ ਕੋਈ ਮਾਰਤਾ ਹੈ ਨ ਮਰਤਾ ਹੈ ਜੇ ਆਪ ਮਰਤਾ ਹੈ ਔਰ ਮਰਤਾ ਮਾਨੋਗੇ ਤੋ ਬੇਦ ਔ ਪੁਰਾਨ ਕਤਾਬਾਂ ਸਭ ਝੂਠੇ ਹੋ ਜਾਣਗੇ। ਤਬ ਸ੍ਰੀ ਕਬੀਰ ਜੀ ਤਿਸਕੋ ਕਹਿਤੇ ਹੈਂ।

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥

ਬੇਦੋਂ ਔਰ ਕਤੇਬੋਂ ਕੋ ਝੂਠਾ ਮਤ ਕਹੋ ਹੇ ਮੁਲਾਂ ਝੂਠਾ ਵਹੀ ਹੈ ਜੋ ਤਿਨ੍ਹੋਂ ਕੇ ਸਿਧਾਂਤ ਕੋ ਵੀਚਾਰਤਾ ਨਹੀਂ ਹੈ।

ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥

ਜੇਕਰ ਤਿਨੋਂ ਕੇ ਲਿਖੇ ਅਨੁਸਾਰ ਸਭ ਮੇਂ ਏਕ ਖੁਦਾਇ ਹੀ ਵਿਆਪਕ ਹੂਆ ਕਹਿਤਾ ਹੈਂ ਤਬ ਤੂ ਮੁਰਗੀ ਕੋ ਕਿਉਂ ਮਾਰਤਾ ਹੈਂ? ਤਾਂ ਤੇਰੇ ਰਿਧੇ ਮੇਂ ਤਿਨ ਕੇ ਕਹਿਨੇ ਪਰ ਨਿਸਚਾ ਨਹੀਂ ਹੈ ॥ ੧ ॥

ਮੁਲਾਂ ਕਹਹੁ ਨਿਆਉ ਖੁਦਾਈ ॥

ਹੇ ਮੁਲਾਂ ਮੈਂ ਤੇਰੇ ਕੋ (ਖੁਦਾਈ) ਖੁਦਾਇ ਵਾਲਾ ਨਿਆਉਂ ਕਹਿਤਾ ਹੂੰ।

ਤੇਰੇ ਮਨ ਕਾ ਭਰਮੁ ਨ ਜਾਈ ॥ ੧ ॥ ਰਹਾਉ ॥

ਜਿਸ ਤੇ ਤੇਰੇ ਮਨ ਕਾ ਭਰਮਣਾ ਦੂਰ ਹੋ ਜਾਵੇ ਵਾ ਤੂੰ ਖੁਦਾਈ ਨਿਆਉਂ ਮੁਖ ਤੇ ਉਚਾਰਨ ਕਰਤਾ ਹੈਂ ਜੋ ਨ ਕੋਈ ਮਰਤਾ ਹੈ ਨਾ ਮਾਰਤਾ ਹੈ ਇਹੁ ਬਾਤ ਯਦਪਿ ਸੱਚੀ ਹੈ ਪਰੰਤੂ ਇਸਕੋ ਕਹਿਨੇ ਕਰਕੇ ਤੇਰੇ ਮਨ ਕਾ ਭਰਮ ਨਹੀਂ ਜਾਤਾ ਹੈ ਭਾਵ ਯੇਹ ਇਹੁ ਤੇਰਾ ਕਥਨਾ ਧਾਰਨਾ ਤੇ ਬਿਨਾ ਹੈ।

**ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥**

ਜੇਕਰ ਕਹੇਂ ਤੂੰ ਕਿ ਬਿਸਮਿਲਾ ਕਹਿਨੇ ਤੇ ਹਲਾਲ ਹੋ ਜਾਤਾ ਹੈ ਤਬ ਤਿਸ ਪਰ ਕਹਿਤੇ ਹੈਂ ਜੀਵ ਕੋ ਪਕੜ ਕਰਕੇ ਆਨਿਆ ਔ ਛੁਰੀ ਫੇਰ ਕਰ ਤਿਸਕੀ ਦੇਹੀ ਨਾਸ ਕਰੀ ਪੀਛੇ ਤੇ ਮਾਟੀ ਕੋ (ਬਿਸਮਿਲਿ) ਹਲਾਲ ਕਰ ਲੀਆ ।

**ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥ ੨ ॥**

ਅਨਾਹਿਤ ਰੂਪ (ਜੋਤਿ) ਚੇਤਨ ਸਤਾ ਵਾਸ਼ਨਾ ਅਨੁਸਾਰ ਜਨਮੋਂ ਮੇਂ ਜਾਇ ਲਾਗੀ ਤਾਂਤੇ ਕਹੁ ਮੁਲਾਂ ਤੈਨੇ ਕਿਸ ਕੋ ਹਲਾਲੁ ਕੀਆ ਹੈ?

**ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥**

ਮੂੰਹ ਧੋਇ ਕਰਕੇ ਉਜੂ ਕਰਕੇ ਸਰੀਰ ਕੋ (ਪਾਕ) ਪਵਿਤ੍ਰ ਕੀਆ ਤੋ ਕਿਆ ਹੂਆ ਔਰ ਮਸੀਤ ਮੈਂ ਜਾਇ ਕਰ ਧਰਤੀ ਪਰ ਸਿਰ ਲਾਇਆ ਭਾਵ ਨਿਮਾਜ ਪੜ੍ਹੀ ਤੋ ਕਿਆ ਹੈ ਭਾਵ ਨਿਸਫਲ ਹੈ ।

**ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥ ੩ ॥**

ਜੇਕਰ ਚਿਤ ਮੈਂ ਤੋ ਕਪਟ ਹੈ ਔ ਬਾਹਰਿ ਤੇ ਨਿਵਾਜ਼ ਮੈਂ ਸਮਾ ਗੁਜਾਰਤੇ ਹੋ ਤੋ ਕਿਆ ਹੈ ਔ (ਕਾਬੈ) ਮਕੇ ਮੈਂ ਹਜ ਕਰਨੇ ਕੋ ਗਇਆ ਤੋ ਕਿਆ ਭਾਵ ਕਿਸੇ ਅਰਥ ਨਹੀਂ ਹੈ । ੩ ॥

**ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸਕਾ ਮਰਮੁ ਨ ਜਾਨਿਆ ॥**

ਤੂੰ ਪਾਪ ਕਰਕੇ (ਨਾਪਾਕ) ਅਪਵਿਤ੍ਰ ਹੈਂ ਔ (ਪਾਕ) ਪਵਿਤ੍ਰ ਰੂਪ ਵਾਹਿਗੁਰੂ ਕੋ ਨਹੀਂ ਸਮਝਿਆ ਔਰ ਤਿਸਕੇ ਭੇਦ ਕੋ ਭੀ ਨਹੀਂ ਜਾਨਿਆ ਹੈ ਭਾਵ ਨਾਮ ਰੂਪ ਕਾ ਯਥਾਰਥ ਗਿਆਨ ਹੂਆ ਔ ਨ ਪ੍ਰਾਪਤੀ ਕੇ ਸਾਧਨ ਜਾਨੇ ਹੈਂ ।

**ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥ ੪ ॥ ੪ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਮੁਲਾ (ਭਿਸਤਿ) ਸੁਰਗੋਂ ਕੇ ਸੁਖੋਂ ਕੇ ਦੇਣੇ ਵਾਲੇ ਕਰਮੋਂ ਸੇ (ਚੂਕਾ) ਭੁਲਾ ਹੈ (ਦੋਜਕ) ਨਰਕੋਂ ਮੈਂ ਪ੍ਰਾਪਤ ਕਰਨੇ ਵਾਲੇ ਕਰਮੋਂ ਕੇ ਸਾਥ ਤੇਰਾ ਮਨ ਮਾਨਿਆ ਹੈ ਭਾਵ ਓਹ ਨਰਕੋਂ ਮੈਂ ਪ੍ਰਾਪਤ ਹੋਵੇਗਾ ॥ ੪ ॥ ੪ ॥

**ਪ੍ਰਭਾਤੀ ॥**

ਵਾਹਿਗੁਰੂ ਕੇ ਸਨਮੁਖ ਆਰਤੀ ਉਚਾਰਨ ਕਰਤੇ ਹੈਂ:-

**ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰਿ ਅਧਪਤਿ ਆਦਿ ਸਮਾਈ ॥**

ਹੇ ਦੇਵੋਂ ਕੇ (ਦੇਵ) ਪ੍ਰਕਾਸ਼ ਰੂਪ (ਸੁੰਨ) ਅਫੁਰ ਵਾਹਿਗੁਰੂ ਮੈਂ ਤੇਰੀ (ਸੰਧਿਆ) ਆਰਤੀ ਕਰਤਾ ਹੂੰ ਹੇ ਸਰਬ ਕੇ ਪਤੀ ਸਰਬ ਕੀ ਆਦਿ ਅਧਿਸ਼ਟਾਨ ਤੇਰੀ ਹੀ ਸਤਾ ਹਮ ਨੇ ਸਰਬ ਮੈਂ ਸਮਾਈ ਹੋਈ ਜਾਣੀ ਹੈ ।

**ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ ॥ ੧ ॥**

ਸਿਧ ਜੋ ਸਮਾਧੀ ਲਗਾਇ ਰਹੇ ਤਿਨੋਂ ਨੇ ਭੀ ਤੇਰਾ ਅੰਤ ਨਹੀਂ ਪਾਯਾ ਹੈ ਤਾਂਤੇ ਓਹ ਭੀ ਤੇਰੀ ਸਰਣਾਈ ਲਾਗ ਰਹੇ ਹੈਂ ॥ ੧ ॥

**ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥**

ਹੇ ਨਿਰੰਜਨ ਪੁਰਖ ਜੀ ਮੇਰੀ ਆਰਤੀ ਕਰੀ ਹੂਈ ਕੋ ਅੰਗੀਕਾਰ ਕਰ ਲੇਵੋ ਕਿਉਂਕਿ ਮੈਂ ਸਤਿਗੁਰੋਂ ਕੋ (ਭਾਈ) ਪ੍ਰੇਮੀ ਹੋ ਕਰਕੇ ਪੂਜਨ ਕਰਤਾ ਹੂੰ । ਤੂੰ ਕੈਸਾ ਹੈਂ ?

ਗਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥ ੧ ॥ ਰਹਾਉ ॥

ਆਪ ਕੇ ਆਗੇ ਬ੍ਰਹਮਾ ਖੜਾ ਹੋਕਰ ਬੇਦੋਂ ਕੋ ਵੀਚਾਰਤਾ ਹੈ ਹੇ ਅਲਖ ਰੂਪ ਤਿਸਤੇ ਭੀ ਤੂੰ ਲਖਿਆ ਨਹੀਂ ਜਾਤਾ ਹੈਂ।

ਤਤੁ ਤੇਲ ਨਾਮ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ॥

(ਤਤੁ) ਸੋ ਪ੍ਰੇਮ ਜੋ ਸਾਸ਼ਤ੍ਰੋਂ ਮੇਂ ਕਥਨ ਕੀਆ ਹੈ ਸੋ ਤੇਲ ਵਾ ਤਤੁ ਮਿਥਜਾ। ਵੀਚਾਰ ਰੂਪੀ ਮੈਨੇ ਤੇਲ ਕੀਆ ਔ ਨਾਮ ਕੇ ਜਾਪ ਕੀ ਵਤੀ ਕਰੀ ਹੈ।

ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨ ਹਾਰਾ ॥੨॥

ਹੇ ਜਗਦੀਸ਼੍ਵਰ ਜਬ ਆਪ ਕੀ ਜੋਤ ਲਗਾਇ ਕਰ ਜਗਾਇਆ ਤਦ (ਉਜ੍ਯਾਰਾ) ਪ੍ਰਕਾਸ਼ ਹੂਆ ਹੈ ਤਾਂਤੇ ਇਸ ਦੀਪਕ ਕਰਕੇ ਹਮ ਨੇ ਹੇ ਸਰਬ ਕੇ (ਬੂਝਣਹਾਰੇ) ਵਾਹਿਗੁਰੂ ਤੁਝਕੋ (ਬੂਝੈ) ਜਾਨਿਆ ਹੈ ॥ ੨ ॥

ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗ ਪਾਨੀ ॥

(ਸ਼ਬਦ) ਭਾਵ ਵਾਕ ਆਦਿਕ ਪਾਚੋਂ ਇੰਦ੍ਰੀਓਂ ਕਾ ਪ੍ਰਕਾਸ਼ਕ ਜਾਣਨਾ ਇਹੀ (ਅਨਾਹਦ) ਏਕ ਰਸ (ਸਬਦ) ਬਾਜੇ ਬਜੇ ਹੈਂ ਵਾ ਪਾਂਚ ਪ੍ਰਕਾਰ ਅਨਾਹਦ ਸ਼ਬਦੋਂ ਰੂਪੀ ਵਾਜੇ ਹੈਂ ਤਾਂਤੇ ਇਸ ਪ੍ਰਕਾਰ ਹੇ ਸਾਰਿੰਗ ਪਾਨੀ ਤੁਝ ਕੋ ਹਮ ਨੇ ਅਪਨੇ ਸਾਥ ਜਾਨਿਆ ਹੈ।

ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਣੀ ॥ ੩ ॥ ੫ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਨਿਰਬਾਣ ਰੂਪ ਨਿਰੰਕਾਰ ਮੈਂ ਦਾਸ ਨੇ ਇਸ ਪ੍ਰਕਾਰ ਕਰਕੇ ਆਪ ਕੀ ਆਰਤੀ ਕਰੀ ਹੈ ॥ ੩ ॥ ੫ ॥

## ਪ੍ਰਭਾਤੀ ਬਾਣੀ ਭਗਤ ਨਾਮ ਦੇਵ ਜੀ ਕੀ

ੴ ਸਤਿਗੁਰਪ੍ਰਸਾਦਿ ॥

ਮਨ ਕੋ ਬੰਧਨ ਔ ਮੁਕਤਿ ਕਾ ਕਾਰਣ ਨਿਰੂਪਨ ਕਰਕੇ ਸ੍ਵੈ ਅਨਭਵ ਉਚਾਰਨ ਕਰਤੇ ਹੈਂ:-

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ ॥

ਇਸ ਮਨ ਕੀ (ਬਿਰਥਾ) ਦਸ਼ਾ ਮਨ ਹੀ ਜਾਨੇ ਹੈ (ਕੈ) ਅਥਵਾ (ਬੂਝਲ) ਸਤਿਗੁਰੋ ਵਾ ਹੇ ਪ੍ਰਮੇਸ਼ਰ ਤੇਰੇ ਆਗੇ ਹੀ ਉਚਾਰਨ ਕਰੀਏ।

ਅੰਤਰਜਾਮੀ ਰਾਮੁ ਰਵਾਈ ਮੈ ਡਰੁ ਕੈਸੇ ਚਹੀਐ ॥ ੧ ॥

ਹੇ ਅੰਤਰਯਾਮੀ ਤੁਝ ਸੇ ਭੂਲੇ ਹੂਏ ਮਨ ਤੇ ਆਪ ਕਾ ਰਾਮ ਨਾਮ ਅਰਥ ਮੈਂ (ਰਵਾਈ) ਜਪਾਵਨਾ ਕਰਤਾ ਹੂੰ ਤਬ ਮੁਝਕੋ ਜਨਮ ਮਰਨ ਕਾ ਵਾ ਜਮੋਂ ਕਾ ਭੈ ਕੈਸੇ ਹੋਣਾ ਚਾਹੀਏ? ਭਾਵ ਭੈ ਨਹੀਂ ਹੋਤਾ ਹੈ ॥ ੧ ॥

ਬੇਧੀਅਲੇ ਗੋਪਾਲ ਗੋਸਾਈ ॥

ਹੇ ਗੋਪਾਲ ਗੁਸਾਈਂ ਅਬ ਮੇਰਾ ਮਨ ਤੇਰੇ ਸਾਥ (ਬੇਧੀਅਲੇ) ਮਿਲਾ ਹੈ।

ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥ ੧ ॥ ਰਹਾਉ ॥

ਹੇ ਮੇਰੇ ਪ੍ਰਭੂ ਸਰਬ ਅਸਥਾਨੋਂ ਮੈਂ ਤੂੰ (ਰਵਿਆ) ਵਿਆਪਕ ਹੋਇ ਰਹਿਆ ਹੈਂ।

**ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥**

ਏਹ ਮਨ ਹੀ (ਹਾਟੁ) ਦੁਕਾਨ ਰੂਪ ਭਾਵ ਧਨ ਆਦ ਪਦਾਰਥੋਂ ਕੋ ਇਕੱਤ੍ਰ ਕਰਨੇ ਵਾਲਾ ਕ੍ਰਿਪਨ ਹੋਇ ਰਿਹਾ ਹੈ ਪੁਨਾ ਇਹੁ (ਮਾਨੈ) ਮਨ ਹੀ (ਪਾਟੁ) ਪਟਣ ਭਾਵ ਨਗਰ ਆਦੀ ਵਾ ਰੇਸ਼ਮ ਸਬੰਧ ਤੇ ਸਰਬ ਸਉਦਾ ਰੂਪ ਹੋ ਰਹਾ ਹੈ ਪੁਨਾ ਮਨ ਹੀ ਪਾਸਾਰੀ ਰੂਪ ਹੈ।

**ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥ ੨ ॥**

ਇਹ ਮਨ ਹੀ ਨਾਨਾ ਪ੍ਰਕਾਰ ਕੇ ਭੇਦੋਂ ਮੇਂ ਬਸਤਾ ਹੈ ਤਿਸੀ ਤੇ (ਸੰਸਾਰੀ) ਭਾਵ ਜਨਮ ਮਰਨ ਕਾ ਭਾਗੀ ਹੂਆ ਭ੍ਰਮ ਰਹਾ ਹੈ ॥ ੨ ॥

**ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥**

ਜਬ ਗੁਰੋਂ ਕੇ ਸ਼ਬਦ ਬੀਚ ਇਹੁ ਮਨ ਰਾਤਾ ਤਬ ਇਸ ਕੀ (ਦੁਬਿਧਾ) ਦ੍ਵੈਤ ਭਾਵਨਾ (ਸਹਜਿ) ਸੁਭਾਵ ਕਹੀਏ (ਸਮਾਣੀ) ਲੈ ਹੋਇ ਗਈ ਹੈ।

**ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥ ੩ ॥**

ਹੁਕਮ ਔ ਹੁਕਮ ਕੇ ਕਰਨੇ ਵਾਲਾ ਔ ਹੁਕਮ ਮਾਨਨੇ ਵਾਲਾ ਸੰਪੂਰਣ ਰੂਪ ਆਪ ਹੀ ਵਾਹਿਗੁਰੂ ਤੂੰ ਹੈਂ ਐਸ੍ਰ ਸਮ ਦ੍ਰਿਸ਼ਟੀ ਕਰ ਵੀਚਾਰਵਾਨ ਹੋ ਕਰਕੇ ਹਮ ਨਿਰਭੈ ਭਏ ਹੈਂ ਭਾਵ ਯਮ ਕੇ ਵਾ ਜਨਮ ਮ੍ਰਿਤ ਕੇ ਭੈ ਸੇ ਰਹਿਤ ਹੁਏ ਹੈਂ।

**ਜੋ ਜਨ ਜਾਨ ਭਜਹਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ ॥**

ਹੇ (ਪੁਰਖੋਤਮੁ) ਵਾਹਿਗੁਰੂ ਜੋ ਜਨ ਤੇਰੇ ਕੋ ਸਭ ਮੈਂ ਪੂਰਣ ਜਾਨ ਕਰਕੇ ਸਿਮਰਨ ਕਰਤੇ ਹੈਂ (ਤਾਚੀ) ਤਿਨ੍ਹੋਂ ਕੀ ਬਾਣੀ (ਅਬਿ) ਬਿਸੇਸ ਕਰਕੇ (ਗਤੁ) ਮੁਕਤਿ ਕਰਨੇ ਵਾਲੀ ਹੈ।

**ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥ ੧ ॥ ੪ ॥**

ਸ੍ਰੀ ਨਾਮ ਦੇਵ ਜੀ ਕਹਿਤੇ ਹੈਂ ਜਗਤ ਕੇ ਜਗਜੀਵਨ ਅਲਖ ਔ (ਬਿਡਾਣੀ) ਅਸਚਰਜ ਰੂਪ ਪ੍ਰਮੇਸ਼ਰ ਤੁਝ ਕੋ ਹਮ ਨੇ ਰਿਦੇ ਮੇਂ ਪਾ ਲੀਆ ਹੈ ॥ ੪ ॥ ੧ ॥

**ਪ੍ਰਭਾਤੀ ॥**

ਸਨਮੁਖ ਬੇਨਤੀ ਕਰਤੇ ਹੈਂ:-

**ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾਕਾ ਅੰਤੁ ਨ ਜਾਨਿਆ ॥**

ਹੇ ਵਾਹਿਗੁਰੂ ਤੂੰ ਸਰਬ ਕੀ ਆਦਿ ਔ ਜੁਗੋਂ ਕੇ ਭੀ ਆਦਿ ਪੁਨਾ ਸਤਿਜੁਗ ਦ੍ਵਾਪਰ ਆਦੀ ਜੁਗੋਂ ਕੇ ਸਾਥ (ਜੁਗੁ) ਜੁੜਿਆ ਹੂਆ ਭਾਵ ਵਿਆਪਕ ਸਰੂਪ ਜੋ ਤੂੰ ਹੈਂ ਤਿਸ (ਤਾਕਾ) ਤੇਰਾ ਅੰਤੁ ਨਹੀਂ ਜਾਣਿਆ ਹੈ।

**ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥ ੧ ॥**

ਤੇਰਾ ਸਰੂਪ ਸਰਬ ਮੈਂ ਨਿਰੰਤਰ (ਰਵਿ) ਪੂਰਨ ਹੋਇ ਰਹਿਆ ਹੈ ਹੇ ਰਾਮ ਇਸ ਪ੍ਰਕਾਰ ਕਰਕੇ ਤੁਝਕੋ ਬੇਦੋਂ ਨੇ ਉਚਾਰਨ ਕੀਆ ਹੈ ॥ ੧ ॥

**ਗੋਬਿੰਦੁ ਗਾਜੈ ਸਬਦੁ ਬਾਜੈ ॥**

ਹੇ ਗੋਬਿੰਦ (ਸਬਦੁ) ਬ੍ਰਹਮ ਆਨੰਦ ਸਰੂਪ ਤੇਰਾ ਨਾਮ (ਗਾਜੈ) ਜਪਨੇ ਤੇ ਤੂੰ (ਬਾਜੈ) ਸਾਖਜਾਤ ਹੂਆ ਹੈਂ।

**ਆਨਦ ਰੂਪੀ ਮੇਰੋ ਰਾਮਈਆ ॥ ੧ ॥ ਰਹਾਉ ॥**

ਹੇ ਆਨੰਦ ਸਰੂਪ ਮੇਰੇ ਰਾਮਈਆ।

ਬਾਵਨ ਬੀਖੂ ਬਾਨੈ ਬੀਖੇ ਬਾਸ ਤੇ ਸੁਖ ਲਾਗਿਲਾ ॥

ਜੈਸੇ ਬਾਵਨ ਚੰਦਨ ਕੇ (ਬੀਖੂ) ਬ੍ਰਿਛ ਕੀ ਔ ਬਨ ਕੇ (ਬੀਖੇ) ਬ੍ਰਿਛੋਂ ਕੋ ਸੁਖੈਨ ਹੀ ਸੁਗੰਧੀ ਮਹਕਾਰੁ ਲਾਗਤਾ ਹੈ ਲਾਗਲਾ ਜੈਪੁਰ ਕੀ ਬੋਲੀ ਹੈ ਯਥਾ:-"ਆਵੇਲਾ ਜਾਵੇਲਾ" ਆਦੀ ਤੈਸੇ ਸੰਸਾਰ ਬਨ ਮੇਂ ਤੇਰੇ ਸੰਤ ਚੰਦਨ ਕੇ ਸਬੰਧ ਕਰਕੇ ਸੰਸਾਰੀ ਜੀਵ ਬ੍ਰਿਛੋਂ ਕੋ ਹੇ ਵਾਹਿਗੁਰੂ ਤੇਰੇ ਜਸ ਕੀ ਸੁਗੰਧੀ ਪ੍ਰਵੇਸ਼ ਹੋਤੀ ਹੈ ਸੋ ਤੂੰ ਕੈਸਾ ਹੈਂ ?

ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥ ੨ ॥

ਸਰਬ ਜੀਵੋਂ ਕੀ ਆਦਿ ਔਰ (ਪਰਮਲਾਦਿ) ਚੰਦਨ ਰੂਪ ਸੰਤੋਂ ਕੀ ਭੀ ਆਦਿ ਰੂਪ ਤੂੰ ਹੀ ਹੈਂ ਔਰ ਕਾਸਟ ਰੂਪ ਅੰਨਯ ਜੀਵ ਔ ਚੰਦਨ ਰੂਪ ਸੰਤ ਸਰਬ ਰੂਪ ਤੂੰ ਹੀ ਹੋਇ ਰਹਿਆ ਹੈਂ ॥ ੨ ॥

ਤੁਮਚੇ ਪਾਰਸੁ ਹਮਚੇ ਲੋਹਾ ਸੰਗੇ ਕੰਚਨੁ ਭੈਇਲਾ ॥

ਤੁਮ ਤੋ (ਚੇ) ਪੁਨਾ ਪਾਰਸ ਰੂਪ ਹੋ ਔਰ ਪੁਨਾ ਹਮ ਲੋਹਾ ਰੂਪ ਥੇ ਪਰੰਤੂ ਤੁਮਾਰੇ ਸਾਥ ਮਿਲਨੇ ਕਰਕੇ (ਕੰਚਨ) ਸੂਰਨ ਵਤ ਭਾਵ ਸੁਧ ਰੂਪ ਹੂਆ ਹੂੰ ।

ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥ ੩ ॥ ੨ ॥

ਸ੍ਰੀ ਨਾਮ ਦੇਵ ਜੀ ਕਹਿਤੇ ਹੈਂ ਹੇ (ਲਾਲੁ) ਪਿਆਰੇ ਤੂੰ ਜੋ ਪਰਮ ਦਇਆਲ ਰਤਨ ਸਰੂਪ ਹੈਂ ਤਾਂਤੇ ਅਬ ਮੈਂ ਤੇਰੀ ਕ੍ਰਿਪਾ ਤੇ ਤੇਰੇ ਸਚ ਸਰੂਪ ਮੈਂ ਸਮਾਇਆ ਹੂੰ ।

ਪ੍ਰਭਾਤੀ ॥

ਜੀਵੋਂ ਕੀ ਬਾਸ਼ਨਾ ਅਨਸਾਰ ਗਤੀ ਕਹਿ ਕਰ ਬੇਨਤੀ ਉਚਾਰਨ ਕਰਤੇ ਹੈਂ:-

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥

ਹੇ (ਅਕੁਲ) ਕਲਪਨਾ ਤੇ ਰਹਿਤ ਪੁਰਖ ਤੈਨੇ ਏਕ ਚਲਿਤ੍ਰ ਰੂਪ ਏਹੁ ਜਗਤ ਉਤਪਤਿ ਕੀਆ ਹੈ ।

ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥ ੧ ॥

ਹੇ ਬ੍ਰਹਮ ਪੁਨਾ ਤੁਮ ਨੇ ਅਪਨਾ ਸਰੂਪ ਘਟੋਂ ਘਟੋਂ ਕੇ ਬੀਚ ਲੁਕਾਇਆ ਹੈ ਭਾਵ ਗੁਪਤ ਰਖਿਆ ਹੈ ॥ ੧ ॥

ਜੀਅ ਕੀ ਜੋਤਿ ਨ ਜਾਨੈ ਕੋਈ ॥

ਹੇ ਜੋਤੀ ਸਰੂਪ ਤੇਰੀ (ਜੀਅ) ਚੇਤਨਸਤਾ ਕੋ ਕੋਈ ਨਹੀਂ ਜਾਨਤਾ ਹੈ ।

ਤੈ ਮੈ ਕੀਆ ਸੁ ਮਾਲੂਮੁ ਹੋਈ ॥ ੧ ॥ ਰਹਾਉ ॥

ਜੋ ਤੈਨੇ ਕੀਆ ਹੈ ਸੋ (ਮੈ) ਮੈਨੂੰ ਜਗਤ ਕੇ ਰਚਨੇ ਕੀ ਰੀਤੀ ਜੋ ਮੈਨੇ ਕੀਆ ਹੈ ਸੋ ਤੈਨੂੰ ਮਲੂਮ (ਹੋਈ) ਹੋਤਾ ਹੈ ।

ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥

ਜੈਸੇ ਮਾਟੀ ਤੇ ਘੜਾ ਉਤਪਤਿ ਕੀਆ ਹੂਆ ਹੈ ਸੋ ਘੜਾ ਮ੍ਰਿਤਕਾ ਰੂਪ ਹੀ ਹੈ ।

**ਆਪ ਹੀ ਕਰਤਾ ਬੀਠੁਲੁ ਦੇਉ ॥ ੨ ॥**

ਤੈਸੇ ਹੇ ਕਰਤਾ ਬੀਠਲ ਦੇਵ ਤੈਨੇ ਆਪ ਤੇ ਹੀ ਜਗਤ ਕੋ ਉਪਾਇਆ ਹੈ ਭਾਵ ਇਹਿ ਸਰਬ ਰੂਪ ਤੂੰ ਹੀ ਹੈਂ।

**ਜੀਅ ਕਾ ਬੰਧਨੁ ਕਰਮੁ ਬਿਆਪੈ ॥**

ਇਸ ਜੀਵ ਕੋ ਅਪਨੇ ਕੀਏ ਹੂਏ ਕਰਮ ਕਾ ਹੀ ਬੰਧਨੁ ਵਿਆਪਤਾ ਹੈ।

**ਜੋ ਕਿਛੁ ਕੀਆ ਸੁ ਆਪੈ ਆਪੈ ॥ ੩ ॥**

ਕਿਉਂਕਿ ਜੋ ਕਿਛੁ ਇਸਨੇ ਕੀਆ ਹੈ ਸੋ ਆਪਣੇ ਆਪ ਹੀ ਕੀਆ ਹੈ ॥ ੩ ॥

**ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥**

ਸ੍ਰੀ ਨਾਮ ਦੇਵ ਜੀ ਕਹਿਤੇ ਹੈਂ ਤਾਂਤੇ ਇਹੁ ਜੀਵ ਜੋ ਚਿਤਵਤਾ ਹੈ ਭਾਵ ਜੈਸੀ ਵਾਸ਼ਨਾ ਕਰਤਾ ਹੈ ਸੋ ਤੈਸੀ ਹੀ ਗਤੀ ਕੋ ਪਾਵਤਾ ਹੈ।

**ਅਮਰੁ ਹੋਇ ਸਦ ਆਕੁਲ ਰਹੈ ॥ ੪ ॥ ੩ ॥**

ਹੇ (ਆਕੁਲ) ਪੂਰਨ ਸਰੂਪ ਅਕਾਲ ਪੁਰਖ ਜਬ ਇਹੁ ਜੀਵ ਤੇਰੇ ਮੇਂ ਰਹੇ ਭਾਵ ਆਪ ਕਾ ਧਿਆਨੁ ਔ ਭਜਨ ਕਰੇ ਤਬ ਜਨਮ ਮਰਨ ਤੇ ਰਹਿਤ ਅਮਰ ਸਰੂਪ ਹੋ ਜਾਤਾ ਹੈ ਭਾਵ ਆਪ ਹੀ ਮੇਂ ਲੀਨ ਹੋ ਜਾਤਾ ਹੈ ॥ ੪ ॥ ੩ ॥

## ਪ੍ਰਭਾਤੀ ਭਗਤ ਬੇਣੀ ਜੀ ਕੀ

**੧ ੳ ਸਤਿਗੁਰਪ੍ਰਸਾਦਿ ॥**

ਏਕ ਪਖੰਡੀ ਵੈਸ਼ਨਵ ਕੋ ਦੇਖ ਕਰ ਤਿਸ ਕੇ ਪਖੰਡ ਕਰਮ ਕੋ ਨਿਸ਼ੇਧ ਕਰਕੇ ਉਪਦੇਸ਼ ਕਰਤੇ ਹੈਂ:-

**ਤਨਿ ਚੰਦਨੁ ਮਸਤਕਿ ਪਾਤੀ ॥**

ਤੇਰੇ ਤਨ ਮੈਂ ਚੰਦਨ ਲਗਾ ਹੂਆ ਹੈ ਔਰ ਮਸਤਕ ਮੈਂ ਤੁਲਸੀ ਕੇ ਪਤ੍ਰ ਲਗਾਏ ਹੂਏ ਹੈਂ।

**ਰਿਦ ਅੰਤਰਿ ਕਰ ਤਲ ਕਾਤੀ ॥**

ਰਿਦੇ ਰੂਪੀ ਕਰਿ ਕੀ ਤਲੀ ਮੈਂ ਈਰਖਾ ਰੂਪੀ ਕਾਤੀ ਧਰੀ ਹੋਈ ਹੈ।

**ਠਗ ਦਿਸਟਿ ਬਗਾ ਲਿਵਲਾਗਾ ॥**

ਠਗੀ ਕੀ ਦ੍ਰਿਸ਼ਟੀ ਮੈਂ ਬਗਲੇ ਵਤ (ਲਿਵ) ਬ੍ਰਿਤੀ ਕੋ ਲਗਾਇ ਰਹਿਆ ਹੈ ਭਾਵ ਬਾਹਰ ਤੇ ਇੰਦਰੀਆਂ ਸੰਕੋਚ ਕਰ ਪਖੰਡ ਦਿਖਲਾਇ ਰਹਾ ਹੈ।

**ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥ ੧ ॥**

ਦੇਖਨੇ ਮੈਂ ਤੋ ਐਸਾ ਬੈਸਨਵ ਬਨਾ ਹੂਆ ਹੈ ਮਾਨੋਂ ਮੁਖ ਤੇ ਪ੍ਰਾਨੋਂ ਕਾ ਸਮਦਾਯਾ ਭੀ ਭਾਗ ਗਿਆ ਹੈ ਭਾਵ ਸਵਾਸ ਹੀ ਦੂਰ ਹੋ ਗਏ ਹੈਂ ਭਾਵ ਯੇਹਿ ਅਤਿ ਸੂਖਸਮ ਬੋਲਤਾ ਹੈ ॥ ੧ ॥

**ਕਲਿ ਭਗਵਤ ਬੰਦ ਚਿਰਾਮੰ ॥**

ਹੇ ਭਾਈ ਬਾਹਰ ਤੇ ਤੋ ਤੂੰ (ਕਲਿ) ਸੁੰਦਰ ਸਰੂਪ ਭਗਵੰਤ ਕੇ ਲੋਕੋਂ ਕੇ ਦਿਖਲਾਵੈ ਹੇਤ (ਚਿਰਾਮੰ) ਚਿਰਕਾਲ ਪ੍ਰਯੰਤ ਬੰਦਨਾ ਕਰਤਾ ਹੈਂ।

## ਕੂਰ ਦ੍ਰਿਸਟਿ ਰਤਾ ਨਿਸਿ ਬਾਦੰ ॥ ੧ ॥ ਰਹਾਉ ॥

ਪ੍ਰੰਤੂ ਅੰਤ੍ਰੀਵ ਤੇ ਕੂਰੀ ਦ੍ਰਿਸ਼ਟੀ ਮੈਂ ਤੇਰਾ ਮਨ ਰਤਾ ਹੂਆ ਹੈ ਤਾਂਤੇ ਤੇਰੇ ਦਿਨ ਰਾਤ੍ਰ ਬਿਅਰਥ ਬੀਤਤੇ ਹੈਂ।

## ਨਿਤ ਪ੍ਰਤਿ ਇਸਨਾਨੁ ਸਰੀਰੰ ॥

ਨਿਤੰਪ੍ਰਤੀ ਸਰੀਰ ਸੇ ਇਸ਼ਨਾਨ ਭੀ ਕਰਤਾ ਹੈ।

## ਦੁਇ ਧੋਤੀ ਕਰਮ ਮੁਖਿ ਖੀਰੰ ॥

ਦੋ ਧੋਤੀਆਂ ਰਾਖਤਾ ਹੈ ਭਾਵ ਪਵਿਤ੍ਰ ਰਹਿਤਾ ਹੈ ਪੁਨਾ ਮੁਖ ਕਰਕੇ ਦੁਧ ਪੀਂਦਾ ਹੈ ਭਾਵ ਦੂਧਾਧਾਰੀ ਕਹਾਉਂਦਾ ਹੈ।

## ਰਿਦੈ ਛੁਰੀ ਸੰਧਿਆਨੀ ॥

ਰਿਦੈ ਮੈਂ ਹਿੰਸਾ ਰੂਪੀ ਛੁਰੀ ਜੋੜੀ ਹੂਈ ਹੈ।

## ਪਰ ਦਰਬੁ ਹਿਰਨ ਕੀ ਬਾਨੀ ॥ ੨ ॥

ਔ ਪਰ ਦਰਬੁ ਹਿਰਨੇ ਕੀ ਬਾਣੀ ਬੋਲਤਾ ਹੈ ॥ ੨ ॥

## ਸਿਲਿ ਪੂਜਸਿ ਚਕ੍ਰ ਗਣੇਸੰ ॥

ਪੁਨਾ (ਸਿਲਿ)ਸਾਲਗਰਾਮ ਪੂਜਤਾ ਹੈ ਔ ਗਨੇਸ਼ ਚਕ੍ਰ ਵਾ ਗਨੇਸ਼ ਕੀ ਪੂਜਾ ਕਰਦਾ ਦਵਾਰਕਾ ਮੈਂ ਜਾਇ ਕਰ (ਚਕ੍ਰ) ਛਾਪੇ ਆਦੀ ਲਗਵਾਤਾ ਹੈ।

## ਨਿਸਿ ਜਾਗਸਿ ਭਗਤਿ ਪ੍ਰਵੇਸੰ ॥

ਰਾਤ੍ਰੀ ਮੈਂ ਜਾਗਤਾ ਹੈ ਆਪਨੇ ਮੈਂ ਭਗਤੀ ਕਾ ਪਰਵੇਸ਼ ਹੂਆ ਦਿਖਲਾਵਤਾ ਹੈ।

## ਪਗ ਨਾਚਸਿ ਚਿਤੁ ਅਕਰਮੰ ॥

ਪੈਰੋਂ ਕਰਕੇ ਤੋ ਤੂੰ ਨਾਚਤਾ ਹੈਂ ਔ ਚਿਤ ਕੁਕਰਮੋਂ ਮੈਂ ਲਗਾ ਹੂਆ ਹੈ।

## ਏ ਲੰਪਟ ਨਾਚ ਅਧਰਮੰ ॥ ੩ ॥

ਹੇ ਵਿਸ਼ਅਹੁ ਮੈਂ ਲੰਪਟ ਹੂਏ ਹੂਏ ਇਹੁ ਤੇਰਾ ਨਾਚ ਕਰਨਾ ਅਧਰਮ ਰੂਪ ਹੈ।

## ਮ੍ਰਿਗ ਆਸਣੁ ਤੁਲਸੀ ਮਾਲਾ ॥

ਮਿਰਗ ਕੇ ਮਿਰਗਾਨ ਕਾ ਤੋ ਆਸਨ ਕੀਆ ਹੈ ਔ ਤੁਲਸੀ ਕੀ ਮਾਲਾ ਹਾਥ ਮੈਂ ਧਾਰੀ ਹੂਈ ਹੈ।

## ਕਰ ਊਜਲ ਤਿਲਕੁ ਕਪਾਲਾ ॥

(ਕਰ) ਹਾਥ ਮੈਂ ਤੁਲਸੀ ਕੀ ਮਾਲਾ ਔ ਮਸਤਕ ਪਰ ਚੰਦਨ ਕਾ ਉਜਲ ਤਿਲਕ ਕੀਆ ਹੂਆ ਹੈ।

## ਰਿਦੈ ਕੂੜੁ ਕੰਠਿ ਰੁਦ੍ਰਾਖੰ ॥

ਰਿਦੇ ਮੈਂ ਝੂਠੇ ਸੰਕਲਪ ਧਾਰੇ ਹੈਂ ਔ ਕੰਠ ਮੈਂ ਰੁਦਰਾਖ ਕੀ ਮਾਲਾ ਪਹਿਨੀ ਹੈ।

## ਰੇ ਲੰਪਟਿ ਕ੍ਰਿਸਨੁ ਅਭਾਖੰ ॥ ੪ ॥

ਹੇ ਵਿਸ਼ਅਹੁ ਮੈਂ ਲੰਪਟਿ ਕ੍ਰਿਸ਼ਨ ਸੋ ਤੂੰ ਅਭਾਖ ਹੈਂ ਭਾਵ ਓਹਿ ਤਿਸ ਕੇ ਨਾਮ ਕੋ ਪਰੇਮ ਸੇ ਨਹੀਂ ਉਚਾਰਨ ਕਰਤਾ ਹੈਂ ॥੪॥

**ਜਿਨਿ ਆਤਮ ਤਤੁ ਨ ਚੀਨਿਆ ॥**

ਹੇ ਭਾਈ ਜਿਨ੍ਹੋਂ ਨੇ ਆਪਨੇ ਆਪ ਸਾਰ ਸਰੁਪ ਕੋ ਨਹੀਂ ਜਾਣਿਆ ਹੈ।

**ਸਭ ਫੋਕਟ ਧਰਮ ਅਬੀਨਿਆ ॥**

ਤਿਨ ਅਗਿਆਨ ਕਰ (ਅਬੀਨਿਆ) ਅੰਧਿਉਂ ਕੇ ਸੰਪੂਰਨ ਪਖੰਡ ਕਰਮ (ਫੋਕਟ) ਫੋਕ ਰੂਪ ਭਾਵ ਨਿਸਫਲ ਹੈਂ। ਐਸੇ ਬਚਨ ਸੁਨਕਰ ਵੈਸ਼ਨੋ ਸਰਨ ਹੋਕਰ ਪੂਛਤਾ ਭਇਆ ਪਰਮੇਸਵਰ ਕੇ ਮਿਲਨੇ ਕਾ ਕੌਨ ਮਾਰਗ ਹੈ ? ਤਬ ਭਗਤ ਜੀ ਕਹਿਤੇ ਹੈਂ:-

**ਕਹੁ ਬੇਣੀ ਗੁਰਮੁਖਿ ਧਿਆਵੈ ॥**

ਸ੍ਰੀ ਬੇਣੀ ਜੀ ਕਹਿਤੇ ਹੈਂ ਹੇ ਭਾਈ ਗੁਰੋਂ ਦਵਾਰੇ ਵਾਹਿਗੁਰੂ ਕੇ ਨਾਮ ਕੋ ਧਿਆਵਣਾ ਕਰੇ ਤਬ ਸਰੂਪ ਕੀ ਪ੍ਰਾਪਤੀ ਹੋਤੀ ਹੈ।

**ਬਿਨੁ ਸਤਿਗੁਰ ਬਾਟ ਨ ਪਾਵੈ ॥ ੫ ॥ ੧ ॥**

ਸਤਿਗੁਰੋਂ ਤੋਂ ਬਿਨਾ ਪਰਮੇਸਰ ਕੇ ਪਾਵਣੇ ਕਾ ਮਾਰਗ ਇਹੁ ਜੀਵ ਨਹੀਂ ਪਾਵਤੇ ਹੈਂ ਤਾਂਤੇ ਸਤਿਗੁਰੋਂ ਕੀ ਸਰਨ ਹੋ ॥ ੫ ॥ ੧ ॥ ਪ੍ਰਭਾਤੀ ਰਾਗ ਸਮਾਪਤੰ ॥

# ਰਾਗੁ ਜੈਜਾਵੰਤੀ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਏਹ ਮੰਗਲ ਹੈ।

## ਰਾਗੁ ਜੈਜਾਵੰਤੀ ਮਹਲਾ ੯ ॥

ਇਹ ਜੋ ਜੈਜਾਵੰਤੀ ਰਾਗ ਮੈਂ ਪ੍ਰਭਾਤੀ ਕੇ ਅੰਤ ਵਿਖੇ ਆਕੇ ਨੌਮੇ ਮਾਤਸ਼ਾਹ ਕੇ ਸ਼ਬਦ ਧਰੇ ਹੈਂ ਇਹ ਸਭ ਮਰਯਾਦਾ ਸ੍ਰੀ ਗੁਰੂ ਗੋਬਿੰਦ ਸਿੰਘ ਦਸਮੇਸ ਗੁਰੂ ਜੀ ਨੇ ਰਖੀ ਹੈ ਜਬ ਏਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਮਦਮੇ ਸਾਹਿਬ ਵਿਖੇ ਦਸਮੇਸ ਗੁਰੂ ਜੀ ਨੇ ਅਪਨੇ ਮੁਖਾਰ ਬਿੰਦ ਸੇ ਨੌਂ ਮਹੀਨਿਆਂ ਅਤੇ ਅੱਠਾਂ ਦਿਨਾਂ ਮੇਂ ਉਚਰਿਆ ਹੈ ਉਸ ਵਕਤ ਇਹ ਮਰਯਾਦਾ ਵਿਧੀ ਪੂਰਬਕ ਸ਼ਬਦ ਰਖਨੇ ਕੀਏ ਨਹੀਂ ਤਾਂ ਐਸੇ ਭੀ ਕਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇਖੀਦੇ ਹੈਂ ਲਿਖਤ ਕੇ ਜਿਨ ਮੈਂ ਕਿਤੇ ਤਾਂ ਇਹ ਨੌਮੀ ਪਾਤਸ਼ਾਹੀ ਕੇ ਸ਼ਬਦ ਜੈਜਾਵੰਤੀ ਕੇ ਗਉੜੀ ਰਾਗ ਮੈਂ ਰਖੇ ਪੜੇ ਹੈਂ ਔਰ ਕਿਸੀ ਮੈਂ ਏਹੀ ਜੈਜਾਵੰਤੀ ਕੇ ਸ਼ਬਦ ਜੈਤਸਰੀ ਰਾਗ ਮੈਂ ਰਖੇ ਪੜੇ ਹੈਂ ਸੋ ਸਭ ਲਿਖਨੇ ਕਰਕੇ ਇਹ ਰੀਤੀ ਭਈ ਹੈ ਰਹੋ ਵਿਚਾਰ ॥

ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥ ੨ ॥ ੪ ॥

ਛਿਨ ਛਿਨ ਦੀ ਸੰਗਿਆ ਕਰਕੇ ਜੈਸੇ ਕਾਲੁ ਸਮਾ ਕਲ ਗਇਆ ਤੈਸੇ ਹੀ ਆਜ ਚਲਾ ਜਾਨਾ ਹੈ ॥ ੨ ॥ ੪ ॥

ਸਰਬ ਰਾਗ ਸੰਪੂਰਨ ਭਏ ਸਤਿਗੁਰ ਕੇ ਪ੍ਰਸਾਦਿ ॥
ਪੜੇ ਸੁਨੇ ਜੋ ਪ੍ਰੀਤ ਯੁਤ ਸੋ ਪਾਏ ਮਨਹੁ ਬਿਲਾਸ ॥

॥ ਸਰਬ ਰਾਗ ਸਮਾਪਤੰ ॥

# ਸਲੋਕ ਸਹਸ ਕ੍ਰਿਤੀ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲਮੂਰਤਿ ਅਜੂਨੀਸੈਭੰਗੁਰਪ੍ਰਸਾਦਿ ॥

## ਸਲੋਕ ਸਹਿਸ ਕ੍ਰਿਤੀ ਮਹਲਾ ੧ ॥

ਸਹਸ ਕ੍ਰਿਤੀ ਦਾ ਕਿਆ ਅਰਥ ਲੌਕਕ ਭਾਸ਼ਾ ਸੁਖੈਨ ਹੀ ਸੰਸਕ੍ਰਿਤੀ (ਪਾਠ) ਨਹੀਂ ਕੀਆ। ਰਹੋ ਵਿਚਾਰੁ ॥ ਜਬ ਸਤਿਗੁਰ ਨਾਨਕ ਦੇਵ ਜੀ ਅਵਤਾਰ ਧਾਰਕੇ ਪ੍ਰਿਥਵੀ ਕਾ ਭਾਰ ਦੂਰ ਕਰਨੇ ਲਈ ਸਤਿਨਾਮ ਕਾ ਚਕ੍ਰ ਫਿਰਾਇਆ ਯਾਨੇ ਰਟਨ ਕਰਕੇ ਸਰਬ ਕੋ ਸਾਂਝਾ ਉਪਦੇਸ਼ ਕੀਆ। ਇਸ ਪਰਕਾਰ ਰਟਨ ਕਰਤਿਆਂ ਕੋ ਸਤਿਗੁਰਾਂ ਨੂੰ ਸ੍ਰੀ ਕਾਂਸ਼ੀ ਜੀ ਨੇ ਅਰਾਧਿਆ ਮਹਾਰਾਜ ਕਾਂਸ਼ੀ ਮੈਂ ਜਾ ਪ੍ਰਾਪਤ ਹੁਏ। ਅਗੇ ਕਾਂਸ਼ੀ ਮੈਂ ਇਕ ਗੋਪਾਲ ਦੱਤ ਨਾਮੇ ਪੰਡਿਤ ਥਾ ਉਸਕੋ ਬਹੁਤ ਹੀ ਵਿਦਿਆ ਕਾ ਹੰਕਾਰ ਥਾ ਅਤੇ ਪ੍ਰਿਥਮ ਉਸਨੇ ਭਵਿੱਖਤ ਪੁਰਾਨ ਮੈਂ ਇਹ ਪੜ੍ਹਿਆ ਥਾ ਕਿ ਕਲਜੁਗ ਮੈਂ ਨਾਨਕ ਨਾਮੇ ਅਵਤਾਰ ਹੋਨਾ ਹੈ। ਸੋ ਮਹਾਰਾਜ ਜਬ ਆਏ ਸੁਨੇ ਤਾਂ ਗੋਪਾਲ ਦੱਤ ਬਡੇ ਬਡੇ ਪੰਡਿਤਾਂ ਸੰਯੁਕਤ ਚਲਕੇ ਆਇਆ। ਬਡੇ ਹੰਕਾਰ ਸਹਿਤ ਆਕੇ ਮਹਾਰਾਜ ਕੋ ਕਹਿਨੇ ਲਗਾ ਆਪ ਨਾਨਕ ਅਵਤਾਰ ਕਹਾਵਤੇ ਹੋ, ਈਸ਼ਵਰ ਰੂਪ ਹੋ ਤਾਂ ਹਮਾਰੇ ਨਾਲ ਉਤ੍ਰ ਪ੍ਰਸ਼ਨ ਯਾਨੇ ਚਰਚਾ ਆਦਿਕ ਵਿਬਾਦ ਕਰੀਏ। ਇਹੁ ਸੁਨਕੇ ਸਤਿਗੁਰਾਂ ਨੇ ਕਿਆ ਕੀਆ ਇਕ ਪਾਸ ਮ੍ਰਿਤੂ ਹੂਆ ਕੂਕਰ ਪੜਾ ਥਾ ਮਹਾਰਾਜ ਨੇ ਉਸ ਕੂਕਰ ਕੇ ਤਨ ਕੋ ਹਸਤ ਕਮਲੋਂ ਸੇ ਇਕ ਛਟੀ ਲਗਾਈ ਉਸ ਛਟੀ ਦੇ ਲਗਨੇ ਸੇ ਓਹੁ ਕੂਕਰ ਉਠ ਖੜਿਆ। ਕੂਕਰ ਕੋ ਕਹਾ ਇਹ ਬ੍ਰਾਹਮਣ ਵਿਟਿੰਡਾ ਵਾਦ ਕਰਨੇ ਹਾਰੇ ਤੇਰੇ ਭ੍ਰਾਤਾ ਆਏ ਹੈਂ ਤੂੰ ਇਨ੍ਹਾਂ ਨਾਲ ਚਰਚਾ ਕਰ। ਇਹੁ ਸੁਨਕੇ ਗੁਰੂ ਜੀ ਕੀ ਸ਼ਕਤੀ ਕਰਕੇ ਵੋਹੁ ਕੂਕਰ ਸਭ ਸ੍ਰੁਤੀਆਂ ਸਿਮਰਤੀਆਂ ਉਚਾਰਨੇ ਲਗਾ ਜੋ ਜੋ ਤਿਨ੍ਹਾਂ ਪੰਡਿਤਾਂ ਨੇ ਪ੍ਰਸ਼ਨ ਕੀਏ ਸੋ ਸਭ ਕੇ ਕੂਕਰ ਨੇ ਉਤ੍ਰ ਦੀਏ। ਪੁਨਾ ਸਤਿਗੁਰਾਂ ਕਹਾ ਅਬ ਹਮਾਰੇ ਪਾਸੋਂ ਪੁਛੋ। ਇਹੁ ਸੁਨਕੇ ਗੋਪਾਲ ਦੱਤ ਮਹਾਰਾਜਕੀ ਚਰਨੀ ਗਿਰਾ। ਕਹਤਾ ਭਇਆ ਹੇ ਦੀਨਾ ਨਾਥ ਹਮ ਨੇ ਇਹ ਠੀਕ ਨਿਸਚੇ ਕੀਆ ਹੈ ਆਪ ਈਸ਼ਵਰ ਅਵਤਾਰ ਹੋ ਹਮਾਰੀ ਭੂਲ ਮਾਫ਼ ਕਰੋ ਪਰੰਚੇ ਹੇ ਪ੍ਰਭੋ ਇਹ ਕ੍ਰਿਪਾ ਕਰਕੇ ਕਹੋ ਇਸ ਕੂਕਰ ਕੋ ਹਮਾਰਾ ਭ੍ਰਾਤਾ ਕੈਸੇ ਬਨਾਇਆ ? ਮਹਾਰਾਜ ਨੇ ਕਹਾ ਹੇ ਗੋਪਾਲ ਦੱਤ ਸੁਣ ਤੁਮਾਰਾ ਭ੍ਰਾਤਾ ਇਸ ਕਰਕੇ ਹੈ ਜਿਸ ਤਰਾਂ ਤੁਮ ਅਬ ਹਮਾਰੇ ਪਾਸ ਚਰਚਾ ਕਰਨੇ ਆਏ ਹੋ ਇਸੀ ਤਰਾਂ ਪਿਛਲੇ ਜਨਮ ਵਿਖੇ ਇਹ ਕੂਕਰ ਤੁਮਾਰਾ ਭ੍ਰਾਤਾ ਥਾ ਕੋਈ ਫਕੀਰ ਬਿਰਕਤ ਮਹਾਤਮਾ ਏਥੇ ਚਲਕੇ ਆਏ ਤੁਮਾਰੇ ਭ੍ਰਾਤਾ ਨੇ ਤਿਨਕੋ ਆਕੇ ਅਕਾਇਆ ਕਹਾ ਤੁਮ ਮੇਰੇ ਨਾਲ ਚਰਚਾ ਕਰੋ। ਮਹਾਤਮਾ ਨੇ ਕਹਾ ਤੂੰ ਕਿਉਂ ਕੂਕਰ ਵਤ ਭਉਂਕਤਾ ਹੈਂ ? ਤਿਨਕੇ ਸਰਾਪ ਕਰ ਇਹ ਕੂਕਰ ਹੂਆ ਪੜਾ ਹੈ। ਇਸ ਤੇ ਤੁਮ ਨੇ ਅਬ ਤੇ ਲੈਕੇ ਕਿਸੀਭੀ ਆਏ ਗਏ ਫ਼ਕੀਰ ਕੋ ਦੁਖ ਨਾ ਦੇਣਾ। ਤਿਨ੍ਹਾਂ ਕਹਿਆ ਸਤਬਚਨ ਮਹਾਰਾਜ। ਇਸ ਪਰਕਾਰ ਮਹਾਰਾਜ ਨੇ ਕੂਕਰ ਕੋ ਸਦ ਗਤ ਕੋ ਪ੍ਰਾਪਤ ਕੀਆ ਪੁਨਾ ਗੋਪਾਲ ਦੱਤ ਨੇ ਕਹਾ ਹੇ ਦੀਨਾ ਨਾਥ ਆਪ ਆਪਨੇ ਮੁਖਾਰ ਬਿੰਦ ਸੇ ਹਮਾਰੇ ਕੋ ਉਪਦੇਸ ਕਰੋ ਜਿਸਕਰ ਉਧਾਰ ਹੋਵੇ ਹਮ ਪਾਖੰਡੀ ਹੰਕਾਰੀ ਹੋਇ ਰਹੇ ਹਾਂ। ਅਬ ਸਤਿਗੁਰ ਦੇਵ ਜੀ ਪਖੰਡ ਕੀ ਨਿਸ਼ੇਦੀ ਕਰਕੇ ਗੋਪਾਲ ਦੱਤ ਕੋ ਕਹੇ ਹੈਂ ਤੂੰ ਗੁਰ ਸ਼ਰਨ ਕੋ ਲੈ ਤਬ ਉਧਾਰ ਹੋਵੇਗਾ:-

**ਪੜਿ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥**

ਹੇ ਗੋਪਾਲ ਦੱਤ ਪਖੰਡ ਕੋ ਤਿਆਗ ਕੇ ਪੁਸਤਕ ਪੜ੍ਹਨੇ ਔਰ ਤਿੰਨ ਕਾਲ ਸੰਧਿਆ ਕਰਨੀ ਸਫਲੀ ਹੈ। ਪਖੰਡਕੇ ਸਹਿਤ ਹੋਕੇ ਪੁਸਤਕ ਪੜ੍ਹਨੇ ਸੰਧਿਆ ਤਿੰਨ ਕਾਲ ਕਰਨੀ ਅਤੇ ਬਾਦੰ ਕਹੀਏ ਝਗੜੇ ਕਰਨੇ ਵਾ ਇਹ ਸਭ ਬਾਦੰ ਕਹੀਏ ਬਿਅਰਥ ਹੈਂ। ਸਿਲਾਕੋ ਪੂਜਨਾ ਬਗਲੇ ਕੀ ਨਿਆਈਂ ਨੇਤ੍ਰ ਮੂਟਕੇ ਸਮਾਧੀ ਲਗਾਵਨੀ ਵਾ ਬਗਲ ਕਹੀਏ

ਕਿਨਾਰੇ ਬੈਠਕੇ ਸਮਾਧੀ ਲਗਾਨੀ ਵਾ ਜਬ ਸਮਾਧੀ ਲਗਾਵਨੀ ਉਸ ਵਕਤ ਠਾਕਰਾਂ ਕੀ ਪੂਜੰਕੀ ਕੋ ਬਗਲ ਮੈਂ ਧਰ ਲੈਣਾ ਕਿ ਕੋਈ ਉਠਾਕੇ ਨ ਲੈ ਜਾਵੇ ਸੋ ਇਹ ਸਭ ਨਿਸ਼ਫਲ ਹੈਂ ਈਸ਼੍ਵਰ ਨਾਮ ਬਿਨਾ।

### ਮੁਖਿ ਝੂਠਿ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥

ਮੁਖ ਸੇ ਐਸਾ ਝੂਠ ਬਕਨਾ ਸਾਰੰ ਕਹੀਏ ਸੂਰਨ ਕੇ ਭੂਖਨ ਗਹਿਨੇ ਵਤ ਕਰਕੇ ਦਿਖਾਇ ਦੇਨਾ ਯਥਾ ਇਸ ਪਰ ਕਹਾ ਹੈ।ਕਿਸੀ ਰਾਜਾ ਨੇ ਵਜ਼ੀਰ ਕੋ ਪੂਛਾ ਐ ਵਜ਼ੀਰ ਮੇਰੇ ਹਾਥ ਕੀ ਹਥੇਲੀ ਪਰ ਰੋਮ ਕਿਉਂ ਨਹੀਂ ਆਏ? ਵਜ਼ੀਰ ਨੇ ਕਹਾ ਐ ਹਜ਼ੂਰ ਆਪ ਹਾਥੋਂ ਸੇ ਪੁੰਨ ਬਹੁਤ ਕਰਤੇ ਹੋ ਇਸ ਕਰਕੇ ਰੋਮ ਘਸ ਗਏ। ਪੁਨਾ ਰਾਜਾ ਨੇ ਕਹਾ ਐ ਵਜ਼ੀਰ ਫੇਰ ਤੇਰੇ ਹਾਥ ਕੇ ਰੋਮ ਕਿਉਂ ਨਹੀਂ?ਵਜ਼ੀਰ ਨੇ ਕਹਾ ਐ ਹਜ਼ੂਰਮੈਂ ਆਪ ਪਾਸੋਂ ਹੱਥਾਂ ਵਿਚ ਦਾਨ ਲੇਤਾ ਹੂੰ ਇਸ ਕਰਕੇ ਮੇਰੇ ਘਸ ਗਏ। ਪੁਨਾ ਰਾਜਾ ਨੇ ਕਹਾ ਔਰ ਲੋਕੀ ਕੇ ਭੀ ਹੱਥਾਂ ਪਰ ਰੋਮ ਨਹੀਂ ਦੇਖੀਦੇ ਇਹ ਕਿਆ ਕਾਰਨ ? ਵਜ਼ੀਰ ਨੇ ਕਹਾ ਉਨਕੇ ਇਸ ਤੇ ਨਹੀਂ ਉਨ ਕੋ ਧਨ ਨਹੀਂ ਮਿਲਤਾ ਓਹੁ ਭੁਖੇ ਹੀ ਸਾਰਾ ਦਿਨ ਹੱਥਾਂ ਕੋ ਮਲਤੇ ਰਹਿਤੇ ਹੈਂ ਇਸ ਕਰਕੇ ਉਨਕੇ ਘਸ ਗਏ। ਇਹੁ ਸੁਣ ਰਾਜਾ ਬੜਾ ਪਰਸੰਨ ਹੂਆ ਕਹਾ ਐ ਵਜ਼ੀਰ ਆਪ ਬੜੇ ਦਾਨਾ ਹੋ ਇਹ ਝੂਠ ਕੋ ਹੀ ਸਚ ਕਰ ਦਿਖਲਾਇਆ ਹੇ ਗੋਪਾਲ ਦੱਤ ਐਸੇ ਤੁਮ ਲੋਕ ਹੋ (ਰਹੋ ਵਿਚਾਰ) ਤ੍ਰੈਪਾਲ ਕਹੀਏ ਤ੍ਰਿਪਦੀ ਗਾਯਤ੍ਰੀ ਕੋ ਤੁਮ ਤਿਹਾਲ ਕਹੀਏ ਤਿੰਨੇ ਵਕਤ ਵਿਚਾਰਤੇ ਹੋ ਓਹ ਨਿਸ਼ਫਲ ਹੈ ਵਾ ਦੂਤੀ ਤ੍ਰੈਲੋਕਾਂ ਦੀ ਪਾਲਨਾ ਕਰਨੇਹਾਰ ਈਸ਼੍ਵਰ ਸੋ ਐਸੇ ਤੁਮਾਰੇ ਹਾਲ ਕੋ ਵਿਚਾਰ ਰਹਾ ਹੈ ।

### ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥

ਗਲ ਮੈਂ ਮਾਲਾ ਡਾਲ ਲੀਤੀ ਲਿਲਾਟ ਕਹੀਏ ਮਸਤਕ ਪਰ ਤਿਲਕ ਲਗਾਇ ਲੇਨਾ ਦਿਖਾਲੇ ਮਾਤ੍ਰ ਅਤੇ ਦੁਇ ਧੋਤੀਆਂ ਪਾਇ ਲੈਣੀਆਂ ਇਕ ਇਸ਼ਨਾਨ ਕਰਕੇ ਸੁਕਨੀ ਪਾਇ ਦੇਣੀ। ਬਸਤ੍ਰ ਕਪਾਟੰ, ਪਾਟੰ ਕਹੀਏ ਪਟ ਕੇ ਬਸਤ੍ਰ ਰਖਨੇ ਪਵਿਤ੍ਰ ਜਾਣਕੇ ਵਾ ਦੁਇ ਧੋਤੀਆਂ ਭੀ ਰਖਣੀਆਂ ਅਤੇ ਬਸਤਰ। ਕਪਾਟੰ ਕਹੀਏ ਮਸਤਕ ਉਪਰ ਉਪਰਨਾ ਰਖਣਾ ਪੂਜਾ ਕਰਨੇ ਵਕਤ। ਪਾਠ ਬਸਤ੍ਰ ਕਪਾਟੰ ਐਸੇ ਹੈ ।

### ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥

ਹੇ ਗੋਪਾਲ ਦੱਤ ਜੋ ਪੁਰਸ਼ ਬ੍ਰਹਮ ਕੀ ਪ੍ਰਾਪਤੀ ਕੇਕ੍ਰਮ ਜਾਨਤਾ ਹੈ ਵੋਹੁ ਪੁਰਸ਼ ਇਹ ਪੂਰਬੋਕਤ ਸਭ ਬਾਹਜ ਕ੍ਰਮਾਂ ਕੋ ਫੋਕਟ ਨਿਸ਼ਫਲ ਯਾਨੇ ਖਾਲੀ ਜਾਨਤਾ ਹੈ ਨਿਸਚੇ ਕਰਕੇ। ਪੁਨਾ ਗੁਪਾਲ ਦੱਤ ਨੇ ਪ੍ਰਸ਼ਨ ਕੀਆ ਹੇ ਮਹਾਰਾਜ ਪੂਰਬ ਕ੍ਰਮ ਸਿਲਾਂ ਆਦਕਾਂ ਦਾ ਪੂਜਨਾ ਤਾਂ ਆਪ ਨੇ ਅੰਗੀਕਾਰ ਨਹੀਂ ਕੀਆ ਫੇਰ ਈਸ਼੍ਵਰ ਕੀ ਪ੍ਰਾਪਤੀ ਦੀ ਬਾਟ ਕੋ ਇਹ ਜੀਵ ਕੈਸੇ ਪਾਵੇ ? ਉਤ੍ਰ:-

### ਕਹੁ ਨਾਨਕ ਨਿਸਚੌ ਧ੍ਯਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥ ੧ ॥

ਹੇ ਗੁਪਾਲ ਦੱਤ ਜੋ ਪੁਰਸ਼ ਸਤਿਗੁਰਾਂ ਦਵਾਰੇ ਨਿਸਚੇ ਪੂਰਬਕ ਈਸ਼੍ਵਰ ਕੋ ਧਿਆਵਤਾ ਹੈ ਵੋਹੁ ਤਾਂ ਗਿਆਨ ਭਗਤੀ ਆਦਕ ਬਾਟ ਕਹੀਏ ਰਸਤੇ ਕੋ ਪਾਇ ਲੇਵੇ ਹੈ ਸਤਿਗੁਰਾਂ ਦਵਾਰੇ ਧਿਆਏ ਬਿਨਾ ਗਯਾਨ ਭਗਤੀ ਆਦਕ ਬਾਟ ਕੋ ਨਹੀਂ ਪਾਵਤਾ ਇਸਤੇ ਸਤਿਗੁਰਾਂ ਕੀ ਸ਼ਰਨ ਲਵੇ ਜਿਸਤੇ ਉਧਾਰ ਹੋਵੇ ॥ ੧ ॥ ਪੁਨਾ ਗੋਪਾਲ ਦੱਤ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਇਸ ਜੀਵ ਕਾ ਜਨਮ ਨਿਸਫਲ ਕੈਸੇ ਚਲਾ ਜਾਤਾ ਹੈ ਔਰ ਸਫਲਾ ਕੈਸੇ ਹੋਤਾ ਹੈ ਤਿਸ ਪਰ ਗੁਰੂ ਜੀ ਕਹੇ ਹੈਂ:-

### ਨਿਹ ਫਲੰਤਸ੍ਯ ਜਨਮਸ੍ਯ ਜਾਵਦ ਬ੍ਰਹਮ ਨ ਬਿੰਦਤੇ ॥
### ਸਾਗਰੰ ਸੰਸਾਰਸ੍ਯ ਗੁਰਪ੍ਰਸਾਦੀ ਤਰਹਿਕੇ ॥

ਹੇ ਗੋਪਾਲ ਦੱਤ ਜਾਵਦ ਬ੍ਰਹਮ ਕੋ ਨਹੀਂ ਬਿੰਦਤੇ ਕਹੀਏ ਜਾਨਤਾ ਤਾਵਦ ਤਸ੍ਯ ਪੁਰਸਸ੍ਯ ਜਨਮਸ੍ਯ ਨਿਹਫਲੰਤ ਯਾਨੇ ਜਬ ਤਕ ਬ੍ਰਹਮ ਕੋ ਨਹੀਂ ਜਾਨਤਾ ਤਬ ਤਿਸ ਪੁਰਸ਼ ਕਾ ਜਨਮ ਨਿਸ਼ਫਲ ਹੈ। ਸੰਸਾਰ ਸਾਗਰ ਕੋ ਗੁਰਾਂ ਕੀ

ਪਰਸਾਦੀ ਕਹੀਏ ਕਿਰਪਾ ਕਰਕੇ ਕਈਕ ਪੁਰਸ਼ ਤਰ ਗਏ। ਪੁਨਾ ਗੁਪਾਲ ਦੱਤ ਨੇ ਕਹਾ ਓਹ ਈਸ਼੍ਵਰ ਕੈਸਾ ਹੈ ? ਤਿਸ ਪਰ ਕਹੇ ਹੈਂ:-

ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥ ੨ ॥

ਹੇ ਗੋਪਾਲ ਦੱਤ ਓਹੁ ਈਸ਼੍ਵਰ ਕੈਸਾ ਹੈ ਕਾਰਣ ਕਹੀਏ ਪ੍ਰਪੰਚ ਦੇ ਕਰਨੇ ਕੋ ਓਹੁ ਸਮਰਥ ਹੈ ਤਿਸਕਾ ਤੁਮਕੋ ਇਹ ਵੀਚਾਰ ਕਹਤੇ ਹਾਂ ਇਹ ਕਾਰਣੁ ਕਹੀਏ ਪ੍ਰਪੰਚ ਤਿਸਕੇ ਵਸ ਹੈ ਜਿਸਨੇ ਪ੍ਰਪੰਚ ਮੈਂ ਕਲਾ ਕਹੀਏ ਸ਼ਕਤੀ ਧਾਰ ਰਖੀ ਹੈ। ਪੁਨਾ ਗੋਪਾਲ ਦੱਤ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਇਹ ਪੂਰਬ ਬਾਤ ਤਾਂ ਆਪਕੀ ਹਮ ਨੇ ਠੀਕ ਜਾਨੀ ਪਰੰਚੋ ਅਸ਼ਾਧਾਰਨ ਧਰਮ ਔਰ ਸਾਧਾਰਨ ਧਰਮ ਕਹੋ ਅਸਾਧਾਰਨ ਕਹੀਏ ਭਿੰਨ ਭਿੰਨ ਯਾਨੇ ਯੋਗੀ ਦਾ ਧਰਮ ਕਿਆ ਹੈ ? ਬ੍ਰਾਹਮਨ ਦਾ ਧਰਮ ਕਿਆ ਹੈ ? ਇਸ ਪ੍ਰਕਾਰ ਕਹੋ ਅਤੇ ਸਾਧਾਰਨ ਨਾਮ ਹੈ ਸਾਂਝੇ ਕਾ ਯਾਨੇ ਸਰਬ ਕਾ ਸਾਂਝਾ ਧਰਮ ਕਹੋ ॥ ੨ ॥ ਅਬ ਪ੍ਰਿਥਮ ਸਤਿਗੁਰ ਦੇਵ ਜੀ ਅਸਾਧਾਰਨ ਧਰਮ ਕਹਿਤੇ ਹੈਂ, ਫੇਰ ਸਾਧਾਰਨ ਕਹਿਨਗੇ:-

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰਤ ਬ੍ਰਹਮਣਹ ॥
ਖ੍ਯ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥

ਜੋਗੀ ਦਾ ਸਬਦੰ ਕਹੀਏ ਧਰਮ ਕਿਆ ਹੈ ਗਜਾਨਵਾਨ ਹੋਣਾ ਔਰ ਗਜਾਨ ਦਾ ਹੀ ਆਗੇ ਸਰਬ ਕੋ ਸਬਦੰ ਕਈ ਉਪਦੇਸ਼ ਦੇਣਾ। ਬ੍ਰਾਹਮਨ ਕਾ ਸਬਦੰ ਕਹੀਏ ਧਰਮ ਕਿਆ ਹੈ ਬੇਦ ਪੜ੍ਹਨਾ ਔਰ ਕੋ ਪੜ੍ਹਾਨਾਦਾਨ ਦੇਨਾ ਔਰ ਲੈਨਾ ਯਗਜ ਕਰਨਾ ਅਤੇ ਕਰਵਾਵਨਾ ਇਹ ਖਟ ਕ੍ਰਮ ਬ੍ਰਾਹਮਨ ਕੇ ਹੈਂ। ਖ੍ਯਤ੍ਰੀ ਕਾ ਸ਼ਬਦੰ ਕਹੀਏ ਧਰਮ ਕਿਆ ਹੈ ਸੂਰ ਬੀਰ ਹੋਣਾ ਅਤੇ ਸੂਰਤਣਤਾਈ ਕਾ ਹੀ ਅਗੇ ਔਰ ਕੋ ਸਬਦੰ ਕਹੀਏ ਉਪਦੇਸ਼ ਦੇਣਾ ਧਰਮ ਕੇ ਨਮਿੱਤ ਯੁਧ ਕਰੇ ਇਹ ਧਰਮ ਹੈ। ਸੂਦਰ ਕਾ ਸਬਦੰ ਕਹੀਏ ਧਰਮ ਕਿਆ ਹੈ ਪਰਾਈ ਕ੍ਰਿਤ ਕਰਨੀ ਯਾਨੇ ਪਰਾਈ ਕ੍ਰਿਤ ਕਰਕੇ ਆਪਣੀ ਉਪਜੀਵਕਾ ਕਰਨੀ ਸੂਦਰ ਕਾ ਧਰਮ ਹੈ ਵਾ ਕ੍ਰਿਤਹ ਕਾ ਅਰਥ ਕ੍ਰਿਖੀ ਵਿੱਕਰੀ ਕਰਨੇ ਯਾਨੇ ਵੈਸ਼ ਕਾ ਕਿਆ ਧਰਮ ਹੈ ਕ੍ਰਿਖੀ ਖੇਤੀ ਆਦਿਕ ਦਾ ਵਜਾਪਾਰ ਕਰਨਾ ਹੱਟੀ ਉਪਰ ਵਿੱਕਰੀ ਆਦਿਕ ਕਰਨੀ। ਇਹ ਪੂਰਬੋਕਤ ਅਸ਼ਾਧਾਰਨ ਕਹਾ। ਅਬ ਸਤਿਗੁਰ ਦੇਵ ਜੀ ਸਾਧਾਰਨ ਕਹਿਤੇ ਹੈਂ:-

ਸਰਬ ਸਬਦੰਤ ਏਕ ਸਬਦੰ ਜੇ ਕੋ ਜਾਨਸਿ ਭੇਉ ॥
ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਉ ॥ ੩ ॥

ਹੇ ਗੋਪਾਲ ਦੱਤ ਸਰਬ ਜੀਵਾਂ ਕਾ ਸਾਂਝਾ ਸਬਦੰ ਕਹੀਏ ਅਕਾਲ ਪੁਰਖ ਵਾਹਿਗੁਰੂ ਕੋ ਜਾਨਨਾਂ ਪਰਮੇਸ਼ੂਰ ਕੋ ਭਾਵੇਂ ਕੋਈ ਜਾਨ ਲੇਵ ਇਹੁ ਸਭ ਕਾ ਸਾਂਝਾ ਹੈ ਹੇ ਗੋਪਾਲ ਦੱਤ ਜੋ ਕੋਈ ਇਸ ਹਮਾਰੇ ਕਹੇ ਹੂਏ ਭੇਉ ਕਹੀਏ ਤਾਤਪ੍ਰਜ ਕੋ ਜਾਨੇ ਹੈ ਹੇ ਗੋਪਾਲ ਦੱਤ ਤਾਂਕਾ ਦਾਸ ਹੋ ਜੇਕਰ ਤਰਨਾ ਹੈ ਸੋ ਪੁਰਸ਼ ਨਿਰੰਜਨ ਦੇਉ ਕਾ ਸਰੂਪ ਹੈ। ਪੁਨਾ ਗੋਪਾਲ ਦੱਤ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਇਹ ਪੂਰਬ ਆਪ ਨੇ ਅਸਾਧਾਰਨ ਧਰਮ ਅਤੇ ਸਾਧਾਰਨ ਠੀਕ ਕਹਾ ਹੈ ਪਰੰਚੋ ਆਪ ਕ੍ਰਿਪਾ ਕਰਕੇ ਮਹਾਂ ਵਾਕ ਦਾ ਉਪਦੇਸ਼ ਕਰੀਏ ਆਪ ਦੇ ਮੁਖਾਰਬਿੰਦ ਸੇ ਹਮ ਸੁਣਨਾ ਚਾਹਤੇ ਹਾਂ ॥ ੩ ॥ ਤਿਸ ਪਰ ਗੁਰੂ ਜੀ ਅਬ ਮਹਾਂ ਵਾਕ ਦਾ ਉਪਦੇਸ਼ ਕਹਿਤੇ ਹੈਂ:-

ਏਕ ਕ੍ਰਿਸ੍ਨੰਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥
ਆਤਮ ਸ੍ਰੀ ਬਾਸ੍ਵ ਦੇਵਸ੍ਯ ਜੇ ਕੋਈ ਜਾਨਸਿ ਭੇਵ ॥

ਅੱਖਰਾਂ ਮੈਂ ਖ਼ਿਆਲ ਕਰਨਾ ਏਕ ਜੋ ਕ੍ਰਿਸ਼ਨ ਦੇਵ ਹੈ ਸਰਬ ਦੇਵਤਿਆਂ ਕਾ ਭੀ ਦੇਵਤਾ ਰੂਪ ਤ ਕਹੀਏ ਸੋ ਆਤਮਹ ਕਹੀਏ ਜੀਵਾਤਮਾ ਰੂਪ ਹੈ ਵਾਚ ਕੋ ਤਿਆਗ ਕੇ ਵਾ ਏਕ ਜੋ ਕ੍ਰਿਸ਼ਨ ਦੇਵ ਹੈ ਸਰਬ ਦੇਵਤਿਆਂ ਕੇ ਅਤੇ

ਅਦੇਵਤਿਆਂ ਕੇ ਯਾਨੇ ਦੈਂਤਾਂ ਕੇ ਰਾਜਾ ਰੂਪ ਸੋ ਆਤਮਹ ਕਹੀਏ ਜੀਵ ਰੂਪ ਭਏ ਔਰ ਆਤਮੰ ਕਹੀਏ ਜੀਵਾਤਮਾ ਸ੍ਰੀ ਸੌਭਨੀਕ ਬਾਸ ਦੇਵ ਕਾ ਰੂਪ ਹੈ ਯਾਨੇ ਤਤਤ੍ਰੈ ਤ੍ਰੈਤਤ ਹੈ ਇਹ ਅਭੇਦਤਾ ਹੈ ਗੋਪਾਲ ਦੱਤ ਜੋ ਕੋਈ ਇਸ ਅਭੇਦਤਾ ਕੇ ਭੇਵ ਕਹੀਏ ਤਾਤਪ੍ਰਜ ਕੋ ਜਾਨਤਾ ਹੈ

## ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਵ ॥ ੪ ॥

ਤਾਂ ਕੀ ਦ੍ਰਿਸਟੀ ਮੈਂ ਕੋ ਕਹੀਏ ਕੌਨ ਦਾਸ ਭਾਵ ਹੈ ਅਤੇ ਕੌਨ ਗੁਰੂ ਭਾਵ ਹੈ ਯਾਨੇ ਗੁਰੂ ਪਨਾ ਔਰ ਚੇਲਾ ਪਨਾ ਸਭ ਨਿਵਰਤ ਹੂਆ ਸੋਈ ਨਿਰੰਜਨ ਦੇਉ ਕਾਰੂਪ ਹੈ॥੪॥ ਇਹ ਚਤੁਰ ਸਲੋਕੀ ਗੀਤਾ ਹੈ ਇਸ ਪਰਕਾਰੁਜਬ ਸਤਿਗੁਰਦੇਵ ਨੇ ਇਹ ਸੁਨਾਈ ਤਾਂ ਸੁਨਕੇ ਗੋਪਾਲ ਦੱਤ ਮਹਾਰਾਜ ਕੇ ਚਰਨੀ ਗਿਰਾ ਇਹ ਚਤੁਰ ਸਲੋਕੀ ਗੀਤਾ ਲੈਕੇ ਚਲਾ ਗਿਆ ਵਡਾ ਕ੍ਰਿਤ ਕ੍ਰਿਤ ਹੂਆ।

## ਸਲੋਕ ਸਹਸ ਕ੍ਰਿਤੀ ਮਹਲਾ ੫ ॥

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲਮੂਰਤਿ ਅਜੂਨੀਸੈਭੰ ਗੁਰਪ੍ਰਸਾਦਿ॥

ਸਹਿਸ ਕ੍ਰਿਤੀ ਪਦ ਕਾ ਪੂਰਬ ਅਰਥ ਕਰ ਆਏ। ਇਹ ਪੰਚਮ ਪਾਤਸ਼ਾਹਾ ਕੇ ਸਹਿਸ ਕ੍ਰਿਤੀ ਸਲੋਕ ਚਲੇ ਆਦਮੈਂ ਬਡਾ ਮੰਗਲ ਉਚਾਰਤੇ ਹੈਂ ਇਕ ਜੋ ਅਦੁਤੀ ਪਰਮਾਤਮਦੇਵ ਓਅੰ ਕਹੀਏ ਮੰਗਲ ਸਰੂਪ ਤਿਸਕਾ ਮੰਤਰ ਸਤਾਂ ਨਾਮਾਂ ਵਾਲਾ ਹੈ ਸਤ ਨਾਮ ਕੌਨਸੇ ਕਰਤਾ ੧, ਪੁਰਖ ੨, ਨਿਰਭਉ ੩, ਨਿਰਵੈਰੁ ੪, ਅਕਾਲ ਮੂਰਤਿ ੫, ਅਜੂਨੀ ੬, ਸੈਭੰ ੭। ਬੇਨਤੀ ਕੀਤੀ ਇਸ ਮੰਤਰ ਕੀ ਸਫਲਤਾ ਕੈਸੇ ਹੋਵੇ? ਉਤ੍ਰ–ਗੁਰਾਂ ਕੀ ਪ੍ਰਸਾਦਿ ਕਹੀਏ ਕ੍ਰਿਪਾ ਹੋਵੇ ਤਾਂ ਇਸ ਮੰਤਰ ਕੀ ਸਫਲਤਾ ਹੋਵੇ ਹੈ। ਇਤਨਾਕੁ ਮੰਗਲ ਕਰਕੇ ਅਬ ਸਤਿਗੁਰ ਅਰਜਨ ਦੇਵ ਜੀ ਉਚਾਰਤੇ ਹੈਂ ਇਸ ਕੀ ਸਾਖੀ ਐਸੇ ਹੈ ਪੂਰਬ ਜੋ ਕਹਾ ਚਤੁਰ ਸਲੋਕੀ ਗੀਤਾ ਲੈਕੇ ਗੋਪਾਲ ਦੱਤ ਚਲਾ ਗਿਆ ਸੋ ਓਹੁ ਦਿਨ ਪਾਕੇ ਸ਼ਰੀਰ ਤਿਆਗ ਗਇਆ ਪਿਛੇ ਸੇ ਗੋਪਾਲ ਦੱਤ ਕੇ ਦੋ ਪੋਤੇ ਭਏ ਹਰੀ ਲਾਲ ਨਾਮੇ ਅਤੇ ਹਰੀ ਕ੍ਰਿਸ਼ਨਲਾਲ ਨਾਮੇ ਤਿਨਕੇ ਪਾਸ ਵੋਹੁ ਚਤੁਰਸਲੋਕੀ ਗੀਤਾ ਰਹੀ ਸੋ ਤਿਨ੍ਹਾਂ ਨੇ ਕਿਸੀ ਪਾਸੋਂ ਇਹ ਸੁਨਾ ਕਿ ਸਤਿਗੁਰ ਨਾਨਕ ਦੇਵ ਜੀ ਕੀ ਪਵਿਤ੍ਰ ਗੱਦੀ ਉਪਰ ਅਬ ਸ੍ਰੀ ਗੁਰੂ ਪੰਚਮ ਪਾਦਸ਼ਾਹਾ ਹੈਂ ਗੁਰੂਅਰਜਨ ਦੇਵ ਜੀ ਸੋ ਅਬ ਸ੍ਰੀ ਅੰਮਰਤਸਰ ਵਿਖੇ ਰਾਮ ਸਰੋਵਰ ਪਰ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਵਾਇ ਰਹੇ ਹੈਂ ਜਗਤ ਕੇ ਉਧਾਰ ਲਈ ਜਹਾਜ ਰਚ ਰਹੇ ਹੈਂ ਇਸ ਪਰਕਾਰ ਕੀ ਮਹਿਮਾ ਸੁਨਕੇ ਹਰਿਲਾਲ ਅਤੇ ਕ੍ਰਿਸ਼ਨ ਲਾਲ ਜੀ ਚਤੁਰ ਸਲੋਕੀ ਗੀਤਾ ਲੈਕੇ ਸ੍ਰੀ ਅੰਮਰਤਸਰ ਜੀ ਮੈਂ ਆਏ ਆਕੇ ਪ੍ਰਿਥਮ ਤਾਂ ਸਰੋਵਰ ਵਿਖੇ ਇਸ਼ਨਾਨ ਕੀਆ ਫੇਰ ਰਾਮ ਸਰ ਜੀ ਮੈਂ ਆਵਤੇ ਭਏ ਆਕੇ ਮਹਾਰਾਜ ਕੋ ਨਿਮਸਕਾਰ ਕੀਤੀ ਔਰ ਚਤੁਰ ਸਲੋਕੀ ਗੀਤਾ ਕੀ ਮਹਾਰਾਜ ਅਗੇ ਭੇਟਾ ਰਖੀ ਪੁਨਾ ਹਾਥ ਜੋੜਕੇ ਬੇਨਤੀ ਕੀਤੀ ਹੇ ਦੀਨਾ ਨਾਥ ਇਹ ਚਤੁਰ ਸਲੋਕੀ ਗੀਤਾ ਕਾ ਉਪਦੇਸ਼ ਦੇਕਰ ਹਮਾਰੇ ਬਡਿਆਂ ਕਾ ਉਧਾਰ ਕੀਆ ਹੈ ਆਪਕੇ ਵਡੇ ਸਤਿਗੁਰਾਂ ਨੇ ਸੋ ਵੈਸੇ ਹੀ ਅਬ ਆਪ ਆਪਣੇ ਮੁਖਾਰਬਿੰਦ ਸੇ ਐਸਾ ਉਪਦੇਸ਼ ਕਰੀਏ ਜਿਸ ਕਰਕੇ ਮਾਤਾ ਪਿਤਾ ਭ੍ਰਾਤਾ ਆਦਕਾਂ ਨਾਲੋਂ ਮੋਹ ਟੁਟ ਜਾਵੇ ਔਰ ਈਸ਼੍ਵਰ ਚਿੰਤਨ ਕਰੀਏ ਇਸ ਪਰਕਾਰ ਕੀ ਬੇਨਤੀ ਕੋ ਸੁਨਕੇ ਅਬ ਸਤਿਗੁਰ ਅਰਜਨ ਦੇਵ ਜੀ ਹਰਿ ਲਾਲ ਅਤੇ ਕ੍ਰਿਸ਼ਨ ਲਾਲ ਕੋ ਕਹੇ ਹੈਂ:–

## ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥
## ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਯ੍ਤੇ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਇਨ ਸੰਬੰਧੀਆਂ ਕਾ ਮੋਹ ਤਿਆਗੋ ਮਾਤਾ ਕਤੰਚਕਹੀਏ ਕਿਸਕੇ ਹੈਂ ਵਾਕਤੰਚਕਹੀਏ ਕਿਆ ਹੈਂ ਮਾਤਾ ਵਾ ਕਤੰਚ ਕਹੀਏ ਕਦਕੇ ਹੈਂ ਵਾ ਕਤੰਚ ਕਹੀਏ ਕਿਤਨੇਹੀ ਮਾਤ ਹੂਏ ਕਿਤਨੇਹੀ ਪਿਤਾ ਹੂਏ ਇਹਕਤੰਚ

ਪਦ ਕੇ ਚਾਰ ਅਰਥ ਹੈਂ ਸਾਰੇ ਹੀ ਨਿਸਚੇ ਕਰਨੇ। ਬਨਿਤਾ ਕਹੀਏ ਇਸਤ੍ਰੀ ਕੇ ਔਰ ਸੁਤ ਕਹੀਏ ਪੁਤ੍ਰ ਕੇ ਬਿਨੋਦ ਕੌਤਕ ਕਤੰਚ ਕਿਆ ਹੈਂ। ਭ੍ਰਾਤਾ ਅਤੇ ਮਿਤ੍ਰ ਔਰ ਬੰਧਵ ਵਿਖੇ ਹਿਤ ਕਰਨਾ ਇਹ ਕਤੰਚ ਕਹੀਏ ਕਿਆ ਹੈ ਕੁਟੰਬ ਕਾ ਮੋਹ ਕਤੰਚ ਕਹੀਏ ਕਿਆ ਹੈ।

**ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੀ ਕਰੋਤਿ ॥**
**ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ ॥ ੧ ॥**

ਚਪਲ ਕਹੀਏ ਚੰਚਲ ਰੂਪ ਜੋ ਮੋਹਨੀ ਕਹੀਏ ਮਾਇਆ ਹੈ ਸੋ ਕਤੰਚ ਕਿਆ ਹੈ ਪੇਖੰਤੇ ਕਹੀਏ ਦੇਖਦਿਆਂ ਦੇਖਦਿਆਂ ਤਿਆਗ ਕਰੋਤੀ ਕਹੀਏ ਕਰ ਜਾਤੀ ਹੈ ਯਾਨੇ ਇਕ ਪਲ ਮੇਂ ਜੀਵ ਕੋ ਇਹ ਰੰਕ ਕਰ ਜਾਤੀ ਹੈ ਇਸਤੇ ਹੇ ਹਰਿ ਲਾਲ ਕ੍ਰਿਸ਼ਨ ਲਾਲ ਇਸਕਾ ਤਿਆਗ ਹੀ ਸਰੇਸਟ ਹੈ। ਪੁਨਾ ਹਰਿ ਲਾਲ ਨੇ ਔਰ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਫੇਰ ਇਸ ਜੀਵ ਕੇ ਸੰਗ ਕੇਹੜੀ ਵਸਤੂ ਰਹਿਤੀ ਹੈ ? ਤਿਸ ਪਰ ਕਹਾ ਭਗਵਾਨ ਕਾ ਸਿਮਰਨ ਹੀ ਇਸਕੇ ਸੰਗ ਰਹਿਤਾ ਹੈ। ਪੁਨਾ ਕਹਾ ਉਹ ਸਿਮਰਨ ਕਿਥੋਂ ਲੱਭੇ ? ਤਿਸ ਪਰ ਕਹਾ ਅਚੁਤ ਕਹੀਏ ਅਗਿੜ ਈਸ਼ਵਰ ਕੇ ਜੋ ਤਨਹ ਕਹੀਏ ਪੁਤਰ ਫਕੀਰ ਤਿਨ ਕੀ ਸਤਸੰਗਤ ਵਿਚੋਂ ਭਗਵਾਨ ਕਾ ਸਿਮਰਨ ਲਭਦਾ ਹੈ ਇਸਤੇ ਸਤ ਸੰਗਤ ਕਰੋ। ੧ ॥ ਪੂਰਬ ਮਾਤਾ ਪਿਤਾ ਵਿਚੋਂ ਦ੍ਰਿਸਟੀ ਉਠਾਈ ਅਬ ਫੇਰ ਪੂਰਬ ਕਹੇ ਕੋ ਹੀ ਸਪਸਟ ਕਰ ਕਹਿਤੇ ਹੈਂ:-

**ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥**
**ਧ੍ਰਿਗ ਸਨੇਹੰ ਬਨਿਤਾ ਬਿਲਾਸ ਸੁਤਹ ਧ੍ਰਿਗ ਸ੍ਨੇਹੰ ਗ੍ਰਿਹਾਰਥਕਹ ॥**

ਅਬ ਸਤਿਗੁਰਦੇਵ ਜੀ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਮਾਤਾ ਪਿਤਾ ਮੈਂ ਜੋ ਸਨੇਹ ਕਰਨਾ ਹੈ ਇਸਕੋ ਧ੍ਰਿਕਾਰ ਹੈ ਅਤੇ ਭ੍ਰਾਤਾ ਬਾਂਧਵਾ ਮੈਂ ਸਨੇਹ ਕਰਨਾ ਇਸਕੋ ਭੀ ਧ੍ਰਿਕਾਰ ਹੈ ਬਨਿਤਾ ਕਹੀਏ ਇਸਤ੍ਰੀ ਔਰ ਸੁਤ ਪੁਤਰ ਕੇ ਬਿਲਾਸੋਂ ਮੇਂ ਸਨੇਹ ਕਰਨਾ ਧ੍ਰਿਕਾਰ ਹੈ ਔਰ ਜੋ ਗ੍ਰਿਹ ਕੇ ਅਰਥ ਕਹੀਏ ਵਾਸਤੇ ਸਨੇਹ ਕਰਨਾ ਵਾ ਗ੍ਰਿਹ ਮੈਂ ਭੀ ਅਤੇ ਅਰਥ ਕਹੀਏ ਦ੍ਰਬ ਵਿਚ ਭੀ ਜੋ ਸਨੇਹ ਕਰਨਾ ਇਸ ਕੋ ਭੀ ਧ੍ਰਿਕਾਰ ਹੈ। ਪੁਨਾ ਹਰ ਲਾਲ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਫੇਰ ਸਤ ਸਨੇਹ ਕੌਨ ਹੈ ? ਉੱਤ੍ਰ:-

**ਸਾਧ ਸੰਗ ਸ੍ਨੇਹ ਸਤਿ ॥ ਸੁਖਯੰ ਬਸੰਤਿ ਨਾਨਕਹ ॥ ੨ ॥**

ਜੋ ਸਾਧ ਸੰਗ ਮੈਂ ਸਨੇਹ ਕਰਨਾ ਹੈ ਇਹ ਸਤ ਹੈ ਜੋ ਸਨੇਹ ਕਰਦਾ ਹੈ ਵੋਹ ਪੁਰਸ਼ ਸੁਖ ਮੈਂ ਬਸਦਾ ਹੈ ॥ ੨ ॥ ਨਾਨਕ ਜੋ ਪਦ ਹੈ ਇਹ ਗਦੀ ਕੀ ਬਹੁਲਤਾ ਹੈ ਨਾਨਕ ਪਦ ਕਰਕੇ ਏਥੇ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਜਾਨਣੇ। ਅਬ ਸਤਿਗੁਰ ਦੇਵ ਜੀ ਦੇਹ ਤ੍ਰਫੋਂ ਦ੍ਰਿਸਟੀ ਦੂਰ ਕਰਵਾਵਤੇ ਹੈਂ ਕਿ ਦੇਹ ਹੰਗਤਾ ਤਿਆਗੋ:-

**ਮਿਥੵੰਤ ਦੇਹੰ ਖੀਣੰਤ ਬਲਨੰ ॥ ਬਰਧੰਤਿ ਜਰੂਆ ਹਿਤੵੰਤ ਮਾਇਆ ॥**

ਹੇ ਹਰਿ ਲਾਲ ਕ੍ਰਿਸ਼ਨ ਲਾਲ ਇਸਦੇ ਹਥੀ ਕਿਆ ਹੰਗਤਾ ਕਰਨੀ ਹੈ ਇਹ ਤਾਂ ਤਿੰਨ ਕਾਲ ਹੀ ਮਿਥਿਆ ਹੈ ਦਿਨ ਦਿਨ ਪ੍ਰਤੀ ਇਸ ਕਾ ਬਲ ਖੀਣਾ ਹੂਆ ਜਾਤਾ ਹੈ ਜਰੂਆ ਕਹੀਏ ਬਿਰਧ ਪਨਾ ਬਰਧੰਤਿ ਕਹੀਏ ਬਧਤਾ ਆਵਤਾ ਹੈ ਦੇਖੋ ਇਹ ਜੀਵ ਐਸਾ ਪਰਮਾਦੀ ਅਜੇ ਭੀ ਮਾਇਆ ਵਿਖੇ ਹਿਤ ਕਰਦਾ ਹੈ।

**ਅਤੵੰਤ ਆਸਾ ਆਥਿਤ ਭਵਨੰ ॥ ਗਨੰਤ ਸ੍ਵਾਸਾ ਭੈਯਾਨ ਧਰਮੰ ॥**

ਦੇਖੋ ਇਸ ਜੀਵ ਕੋ ਅਜੇ ਭੀ ਅਤੵੰਤ ਕਹੀਏ ਬਹੁਤ ਆਸਾ ਲਗ ਰਹੀ ਹੈ ਇਹ ਸੰਸਾਰ ਮੈਂ ਹੈ ਕੈਸਾ ਜੈਸੇ ਕੋਈ ਅਥ੍ਰਿਤੀ ਪੁਰਸ਼ ਭਵਨ ਮੈਂ ਆਇ ਜਾਵੇ ਦਿਨ ਚੜ੍ਹੇ ਨਾਲ ਹੀ ਉਠਕੇ ਆਪਣੇ ਰਸਤੇ ਪੜ ਜਾਤਾ ਹੈ ਐਸੇ ਹੀ ਇਹ ਜੀਵ ਭਵਨਾਂ ਵਿਚ ਹੈ। ਜਿਨ੍ਹਾਂ ਜਮਦੂਤਾਂ ਕਾ ਭੈਯਾਨ ਕਹੀਏ ਭਿਆਨਕਤਾਈ ਦੇਣੇ ਕਾ ਧਰਮ ਹੈ ਵਾ ਭੈਯਾਨਕ ਜੋ ਧਰਮ-ਰਾਜ ਸੋ ਇਸ ਕੇ ਸ੍ਵਾਸਾਂ ਕੋ ਗਨੰਤ ਕਿਆ ਗਿਨ ਰਹਾ ਹੈ।

## ਪਤੰਤਿ ਮੋਹ ਕੂਪ ਦੁਰਲਭ੍ਹੰ ਦੇਹੰ ਤਤ ਆਸ੍ਰਯੰ ਨਾਨਕ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਇਹ ਜੀਵ ਮੋਹੁ ਵਿਚ ਪਤੰਤ ਕਹੀਏ ਪੜ ਰਹਾ ਹੈ ਵਾ ਦੂਤੀ ਮੋਹੁ ਕਰਕੇ ਸੰਸਾਰ ਰੂਪੀ ਕੂਪ ਵਿਖੇ ਪੜ ਰਹਾ ਹੈ। ਪੁਨਾ ਹਰਿਲਾਲ ਕ੍ਰਿਸ਼ਨ ਲਾਲ ਪੰਗਤੀ ਕੇ ਵਿਚ ਹੀ ਪ੍ਰਸ਼ਨ ਕਰਦੇ ਹੈਂ ਹੇ ਮਹਾਰਾਜ ਫੇਰ ਤਤ ਕਹੀਏ ਤਿਸ ਐਸੀ ਦੁਰਲਭ ਦੇਹ ਕਾ ਆਸਰਾ ਕੌਣ ਹੈ? ਅਬ ਸਤਿਗੁਰ ਦੇਵ ਜੀ ਉਤ੍ਰ ਦੇਤੇ ਹੈਂ ਤਿਸ ਦੁਰਲਭ ਦੇਹ ਕਾ ਆਸਰਾ ਇਹ ਹੈ ਸੁਣੋ:-

## ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥ ੩ ॥

ਮਨ ਕਰਕੇ ਵੀ ਗੋਬਿੰਦ ਕੋ ਜਪੇ ਤਨ ਕਰਕੇ ਭੀ ਗੋਬਿੰਦ ਕੋ ਗ੍ਰਹਨ ਕਰੇ ਬਾਣੀ ਕਰਕੇ ਭੀ ਗੋਬਿੰਦ ਕੋ ਉਚਾਰੇਂ ਇਹ ਆਸਰਾ ਹੈ ਪੁਨਾ ਗੋਪਾਲ ਕੀ ਕ੍ਰਿਪਾ ਕਰਕੇ ਇਹ ਦੁਰਲਭ ਦੇਹ ਉਧਰ ਜਾਤੀ ਹੈ ਵਾ ਦੂਤੀ ਗੋਬਿੰਦ ਜੋ ਗੋ, ਕਹੀਏ ਵੇਦਾਂ ਕਰਕੇ ਜਾਨਨੇ ਯੋਗ ਤਿਸ ਗੋਬਿੰਦ ਗੋਪਾਲ ਕੀ ਕ੍ਰਿਪਾ ਹੋਵੇ ਤਾਂ ਸਤਸੰਗਤ ਕਰਕੇ ਉਧਰ ਜਾਤਾ ਹੈ ॥ ੩ ॥ ਅਬ ਫੇਰ ਸਤਿਗੁਰ ਦੇਵ ਜੀ ਪੂਰਬ ਰੀਤੀ ਸੇ ਦੇਹ ਤਰਫੋਂ ਦ੍ਰਿਸ਼ਟੀ ਦੂਰ ਕਰਨੇ ਲਈ ਕਹੇ ਹੈਂ:-

## ਕਾਚ ਕੋਟ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥
## ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥

ਅੰਨ੍ਹੈ ॥ ਇਹ ਸ਼ਰੀਰ ਈਸ਼ਵਰ ਨੇ ਪਿਤਾ ਕੇ ਬਿੰਦ ਰੂਪੀ ਤੋਯੰ ਕਹੀਏ ਜਲ ਕਰਕੇ ਔਰ ਮਾਤਾ ਕੀ ਰਕਤ ਕਰਕੇ ਕਚ ਕਾ ਕੋਟਿ ਰਚਿਆ ਹੈ ਵਾ ਕੱਚਾ ਕੋਟਿ ਰਚਿਆ ਹੈ ਚਰਮ ਕਾ ਯਾਨੇ ਤੁਚਾ ਕਾ ਇਸ ਕੋਟ ਉਪਰ ਲੇਪਨੰ ਕਹੀਏ ਪੋਚਾ ਫੇਰਿਆ ਹੈ ਫੇਰ ਈਸ਼ਵਰ ਨੇ ਇਸ ਸ਼ਰੀਰ ਰੂਪੀ ਕਚਕੇ ਕੋਟ ਦੇ ਨਵ ਦਵਾਰੇ ਰਖੇ ਹੈਂ। ਕੌਣ ? ਨੌਂ ਗੋਲਕਾਂ ਇਹ ਦਵਾਰੇ ਭੀਤ ਕਹੀਏ ਪੜਦੇ ਸੇ ਰਹਿਤ ਕੀਏ ਹੈਂ ਵਾਯੂ ਇਨ੍ਹਾਂ ਦਵਾਰਾ ਨਿਕਸਦੀ ਹੈ ਅਗੇ ਤੇ ਬੰਦ ਨਹੀਂ ਕੀਏ। ਬਾਇ ਕਹੀਏ ਵਾਯੂ ਰੂਪੀ ਇਸ ਕੋਟ ਕੇ ਨੀਚੇ ਅਸਥੰਭਨਹ ਕਹੀਏ ਥੰਮ੍ਹਾ ਦੀਆ ਹੈ ਯਾਨੇ ਏਹ ਸਰੀਰ ਰੂਪੀ ਕੋਟਿ ਵਾਯੂ ਕੇ ਆਸਰੇ ਖੜਾ ਹੈ।

## ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ ॥

ਤਾਂਤੇ ਹੇ ਹਰਿਲਾਲ ਕ੍ਰਿਸ਼ਨ ਲਾਲ ਐਸੀ ਨਿਕੰਮੀ ਖਿਨਭੰਗਰ ਦੇਹ ਕੋ ਪਾਕੇ ਈਸ਼ਵਰ ਚਿੰਤਨ ਕਰਨਾ ਚਾਹੀਏ ਤਬ ਏਹ ਸਫਲੀ ਹੋਤੀ ਹੈ ਇਹ ਜੀਵ ਪ੍ਰਮਾਦੀ ਹੋਇ ਰਹਾ ਹੈ ਐਸੀ ਦੇਹੀ ਕੋ ਪਾਇਕੇ ਗੋਬਿੰਦ ਜੀ ਕੇ ਨਾਮ ਕੋ ਨਹੀਂ ਸਿਮਰਤੇ ਇਹ ਅਗਯਾਨੀ ਆਪਨੇ ਆਪ ਕੋ ਸੰਸਾਰ ਮੈਂ ਅਸਥਿਰ ਜਾਨਤਾ ਹੈ ਕਿ ਮੈਂ ਨੇ ਕੁਝ ਕਾਲ ਰਹਿਨਾ ਹੈ। ਪੁਨਾ ਹਰਿਲਾਲ ਤੇ ਕ੍ਰਿਸ਼ਨ ਲਾਲ ਨੇ ਕਹਾ ਹੇ ਦੀਨਾ ਨਾਥ ਫੇਰ ਐਸੀ ਦੁਰਲਭ ਦੇਹੀ ਕਾ ਕੈਸੇ ਉਧਾਰ ਹੋਵੇ ਤਿਸ ਪਰ ਸਤ ਸੰਗਤ ਕੋ ਉਧਾਰ ਕਾ ਮੁਖ੍ਯ ਰਖਕੇ ਕਹੇ ਹੈਂ:-

## ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ ॥
## ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ ॥ ੪ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਇਸ ਦੁਰਲਭ ਦੇਹੀ ਕਾ ਉਧਾਰ ਸਾਧ ਸ਼ਰਨ ਲੈਨੇ ਕਰ ਹੋਵੇ ਹੈ। ਸਾਧ ਸਰਨ ਮੈਂ ਕੈਸੇ ਸੋ ਕਹੇ ਹੈਂ ਹਰਿ ਹਰਿ ਕੋ ਮਨ ਕਰ ਜਪੇ ਹਰਿ ਹਰਿ ਕੋ ਤਨ ਕਰ ਜਪੇ ਹਰਿ ਹਰਿ ਕੋ ਬਾਨੀ ਕਰ ਜਪੇ ਵਾ ਹਰਿ ਜੋ ਹਰੇਕ ਦੇ ਹਰੇ ਕਰਨਹਾਰ ਤਿਸ ਹਰੀ ਕਾ ਹਰਿ ਹਰਿ ਨਾਮ ਜਪੇ ਓਥੇ ਤਬ ਇਸ ਦੁਰਲੱਭ ਦੇਹੀ ਕਾ ਉਦਾਰ ਹੋਤਾ ਹੈ ।੪।। ਪੁਨਾ ਹਰਿ ਲਾਲ ਅਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਆਪਨੇ ਪੂਰਬ ਜਿਸ ਹਰੀ ਕਾ ਨਾਮ ਜਪਨਾ ਕਹਾ ਉਹ ਈਸ਼ਵਰ ਕੈਸਾ ਹੈ ? ਉਸਕੀ ਮਹਿਮਾ ਕਹੋ ! ਤਿਸ ਪਰ ਕਹੇ ਹੈਂ:-

ਸੁਭੰਤ ਤੁਯੰ ਅਚੁਤ ਗੁਨਗੵ ਪੂਰਨੰ ਬਹੁਲੋ ਕ੍ਰਿਪਾਲਾ ॥
ਗੰਭੀਰੰ ਊਚੈ ਸਰਬਗਿ ਅਪਾਰਾ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਤੁਯੰ ਕਹੀਏ ਸੋ ਈਸ਼੍ਵਰ ਸੁਭੰਤ ਨਾਮ ਸੋਭਨੀਕ ਹੈ ਵਾ ਤੂੰ ਹੇ ਈਸ਼੍ਵਰ ਸੋਭਨੀਕ ਹੈਂ ਅਚੁਤ ਅਗਿੜ ਹੈ ਗੁ ਨਗੵ ਕਹੀਏ ਗੁਨਾਂ ਕਾ ਗਿਆਤਾ ਹੈਂ ਸਰਬ ਮੈਂ ਪੂਰਨ ਹੈਂ ਬਹੁਲੋ ਕਹੀਏ ਬਹੁਲਤਾ ਕਰਕੇ ਕ੍ਰਿਪਾਲੂ ਹੈਂ ਯਥਾ—"ਰੋਖ ਰੁਹਾਨ ਕੀ ਰੋਜ਼ੀ ਨਾ ਟਾਰੇ।" ਵਾ ਕੱਕੇ ਦੇ ਪੈਰ ਮੈਂ ਯਕਾਰ ਅਧਕ ਹੋਤਾ ਹੈ ਯਾਂ ਤੇ ਐਸੇ ਅਰਥ ਕਰਨਾਂ ਬਹੁਤ ਲੋਕਾਂ ਕੋ ਪਾਲਨੇ ਵਾਲਾ ਹੈ ਗੰਭੀਰੰ ਕਹੀਏ ਨਿਰਹੱਲ ਹੈ ਸਰਬ ਤੇ ਊਚਾ ਹੈ ਸਰਬਗਿ ਕਹੀਏ ਸਰਬ ਕਾ ਗਜਾਤਾ ਹੈ ਅਲਪੱਗ ਨਹੀਂ ਅਪਾਰ ਹੀ ਗੁਨਾਂ ਵਾਲਾ ਹੈ।

ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥ ਅਨਾਥ ਨਾਥੇ ਨਾਨਕ ਸਰਣੰ ॥ ੫ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਜਿਨ੍ਹਾਂ ਨੇ ਐਸੇ ਈਸ਼੍ਵਰ ਕੇ ਚਰਨਾਂ ਕਵਲਾਂ ਮੈਂ ਬਿਸਰਾਮ ਕਹੀਏ ਇਸਥਿਤੀ ਕੀਤੀ ਹੈ ਵੋਹ ਭ੍ਰਿਤਿਆਂ ਕਹੀਏ ਦਾਸ ਉਸਕੋ ਪ੍ਰਿਅੰ ਕਹੀਏ ਪਿਆਰੇ ਹੈਂ ਫੇਰ ਕੈਸਾ ਹੈ ? ਅਨਾਥਾਂ ਕਾ ਅਨਾਥ ਸਵਾਮ ਹੈ॥੫॥ ਸਤਿਗੁਰ ਅਰਜਨ ਦੇਵ ਜੀ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਐਸੇ ਅਕਾਲ ਪੁਰਖ ਕੀ ਤੁਮ ਭੀ ਸ਼ਰਨ ਲੈਵੋ ਔਰ ਕਾ ਸੰਗ ਤਿਆਗੋ। ਪੁਨਾ ਹਰਿ ਲਾਲ ਕ੍ਰਿਸ਼ਨ ਲਾਲ ਨੇ ਕਹਾ ਹੇ ਮਹਾਰਾਜ ਆਪ ਨੇ ਕਹਾ ਹੈ ਉਸ ਕੀ ਸ਼ਰਨ ਲਵੋ ਹਮ ਏਹ ਪੂਛਤੇ ਹੈਂ ਜੋ ਜੀਵ ਜੰਤ ਉਸ ਕੀ ਸ਼ਰਨ ਕਾ ਆਸਰਾ ਲੇਤਾ ਹੈ ਯਾਨੇ ਦੁਖ ਮੈਂ ਉਸ ਕੋ ਯਾਦ ਕਰਦਾ ਹੈ ਉਸ ਕੀ ਵੋਹ ਰਖਯਾ ਕਰਤਾ ਹੈ ਵਾ ਨਹੀਂ? ਤਿਸ ਪਰ ਗੁਰਾਂ ਕਹਾ ਰਖਿਆ ਕਰਤਾ ਹੈ ਪੁਨਾ ਤਿਨ੍ਹਾਂ ਕਹਾ ਕਿਸੀ ਕੀ ਦੁਖ ਪਏ ਮੈਂ ਰਖਯਾ ਕੀਤੀ ਭੀ ਹੈ ਜੇਕਰ ਕੀਤੀ ਹੈ ਤਾਂ ਕ੍ਰਿਪਾ ਕਰਕੇ ਸੁਨਾਵੋ? ਜਬ ਐਸੇ ਕਹਾ ਅਬ ਸਤਿਗੁਰ ਦੇਵ ਜੀ ਇਸ ਪਰ ਮ੍ਰਿਗਣੀ ਦੀ ਸਾਖਾ ਸੁਨਾਵਤੇ ਹੈਂ:—

ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ ਆਵਧਹ ॥
ਅਹੋਜਸੵ ਰਖੇਣ ਗੋਪਾਲਹ ਨਾਨਕ ਰੋਮ ਨਾ ਛੇਦੵਤੇ ॥ ੬ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਤੁਮ ਸੁਨੋਂ ਯਥਾ ਮ੍ਰਿਗਨੀ ਕੇ ਲਖ ਕਹੀਏ ਨਿਸ਼ਾਨੇ ਕੋ ਪੇਖੰਤ ਕਹੀਏ ਦੇਖਕੇ ਬਧਿਕ ਕਹੀਏ ਅਹੇੜੀ ਨੇ ਆਵਧਹ ਕਹੀਏ ਬਾਣ ਪ੍ਰਹਾਰੇਣ ਕਹੀਏ ਮਾਰੇ ਪਰੰਚੇ ਸੁਣੋ ਅਹੋ ਅਤੀ ਅਸਚਰਜੇਨ ਜਸ ਕਹੀਏ ਜਿਸ ਕੋ ਗੋਪਾਲ ਰਖਿਆ ਚਾਹੇ ਤਿਸਕਾ ਰੋਮ ਭੀ ਛੇਦੵਤੇ ਕਹੀਏ ਵਿੰਗਾ ਨਹੀਂ ਹੋਤਾ ॥੬॥ ਦੇਖੋ ਉਸ ਮ੍ਰਿਗਨੀ ਕਾ ਰੋਮ ਭੀ ਵਿੰਗਾ ਨਹੀਂ ਹੂਆ, ਕੈਸੇ? ਇਸ ਪਰ ਸਾਖੀ ਕਹੇ ਹੈਂ ਯਥਾ ਇਕ ਹਰਨੀ ਬਨ ਮੈਂ ਰਹਿਤੀ ਥੀ ਪ੍ਰਸੂਤ ਹੋਨੇ ਵਾਲੀ ਥੀ ਤਿਸ ਬਨ ਕੇ ਚਾਰ ਰਸਤੇ ਥੇ ਫੰਧਕ ਨੇ ਆਕੇ ਉਸ ਬਨ ਕੇ ਚਾਰੇ ਹੀ ਰਸਤੇ ਰੋਕ ਲੀਏ ਕੈਸੇ ਇਕ ਰਸਤੇ ਵਿਖੇ ਤਾਂ ਜਾਲੀ ਲਾਇ ਦਿਤੀ ਇਕ ਮੈਂ ਕੂਕਰ ਖੜਾ ਕਰ ਦੀਆ ਤ੍ਰਿਤੀ. ਮੈਂ ਅਗਨੀ ਬਾਲ ਦਿਤੀ ਚੌਥੇ ਰਸਤੇ ਪਰ ਆਪ ਖੜਾ ਹੂਆ ਅਬ ਐਸੀ ਅਉਖੀ ਘਾਟੀ ਮੈਂ ਉਸ ਹਰਨੀ ਕੇ ਚਿਤ ਮੈਂ ਈਸ਼ਵਰ ਚਿੰਤਨ ਯਾਦ ਆਇ ਕਹਿਨੇ ਲਗੀ ਐਸੇ ਸਮੇ ਵਿਚ ਹੇ ਈਸ਼ਵਰ ਆਪ ਤੇ ਬਿਨਾ ਮੇਰੀ ਕੌਣ ਰਖਿਆ ਕਰ ਸਕਤਾ ਹੈ ਮੈਂ ਤਾਂ ਸਭ ਆਸਰੇ ਛੋਡਕੇ ਅਬ ਆਪਕੀ ਹੀ ਸ਼ਰਨ ਲਈ ਹੈ ਤਾਂਤੇ ਕ੍ਰਿਪਾ ਕਰੋ ! ਇਸ ਬੇਨਤੀ ਕੋ ਸੁਨਕੇ ਈਸ਼ਵਰ ਨੇ ਵਾਯੂ ਔਰ ਮੇਘ ਕੋ ਹੁਕਮ ਦੀਆ ਵਾਯੂ ਨੇ ਚਲਕੇ ਉਸ ਜਾਲੀ ਕੋ ਤਰੋੜ ਦੀਆ ਵੋਹ ਜਾਲੀ ਉਡਕੇ ਅਗਨ ਮੈਂ ਪਰਵੇਸ਼ ਕਰ ਸੜ ਗਈ ਮੇਘਾ ਨੇ ਅਗਨ ਬੁਝਾਇ ਦਿਤੀ ਓਹੁ ਫੰਧਕ ਜਬ ਮ੍ਰਿਗਣੀ ਦੇ ਤੀਰ ਮਾਰਨੇ ਲਾਗਾ ਤਬ ਉਹ ਤੀਰ ਈਸ਼ਵਰ ਨੇਤ ਸੇ ਉਲਟ ਕੇ ਕੂਕਰ ਕੇ ਢੂਹੇ ਮੈਂ ਬੱਜਾ ਕੂਕਰ ਮਿਰਤੂ ਹੂਆ ਫੰਧਕ ਜਿਥੇ ਖੜਾ ਥਾ ਓਥੇ ਪਾਸ ਇਕ ਭਾਰੀ ਝਾੜ ਥਾ ਉਸ ਝ ੜ ਵਿਚੋਂ ਨਿਕਸਕੇ ਇਕ ਸਰਪ ਨੇ ਫੰਧਕ ਦੇ ਡੰਗ ਮਾਰਿਆ ਓਹੁ ਭੀ ਮਿਰਤੂ ਕੋ ਪ੍ਰਾਪਤ ਹੂਆ ਇਸ ਪਰਕਾਰ ਚਾਰੇ ਹੀ ਰਸਤੇ ਫ਼ਾਰਗ ਭਏ।

ਦੇਖੋ ਹੇ ਹਰਿਲਾਲ ਕ੍ਰਿਸ਼ਨ ਲਾਲ ਐਸੀਆਂ ਘਾਟੀਆਂ ਵਿਚੋਂ ਈਸ਼ਵਰ ਹੀ ਰਖਨੇ ਵਾਲਾਹੈ ਮਾਤਾ ਪਿਤਾ ਨਹੀਂ ਸਹਾਇਕ ਇਸ ਤੇ ਉਸਕੀ ਸ਼ਰਨ ਗ੍ਰਹਨ ਕਰੋ। ਪੁਨਾ ਹਰਿ ਲਾਲ ਨੇ ਅਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਜਿਸ ਪੁਰਸ਼ ਕੀ ਅਉਧ ਪੁੱਜੀ ਹੋਵੇ ਈਸ਼ਵਰ ਉਸਕੋ ਮਾਰਨਾ ਚਾਹੇ ਤਾਂ ਉਹ ਆਪਣੇ ਪ੍ਰਯਤਨ ਕਰਕੇ ਬਚ ਸਕਦਾ ਹੋਵੇਗਾ ? ਜਬ ਐਸੀ ਬੇਨਤੀ ਕੀਤੀ ਅਬ ਤਿਸ ਪਰ ਸਤਿਗੁਰ ਦੇਵ ਜੀ ਪਰੀਛਤ ਰਾਜਾ ਕੀ ਸਾਖੀ ਸੁਨਾਵਤੇ ਹੈਂ ਕਿ ਜਿਸ ਕੋ ਈਸ਼ੁਰ ਮਾਰਨਾ ਚਾਹੇ ਵੋਹੁ ਭਾਵੇਂ ਲਾਖੋਂ ਹੀ ਪਇਆ ਪ੍ਰਯਤਨ ਕਰੇ ਉਸਕੋ ਕੋਈ ਨਹੀਂ ਰਖ ਸਕਤਾ:-

ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥
ਬਿਖਮ ਥਾਨ ਬਸੰਤ ਊਚਹ ਨਹਿ ਸਿਮਰੰਤ ਮਰਣੰ ਕਦਾਂਚਹ ॥

ਸੁਨੋਂ ਪਰੀਛਤ ਰਾਜਾ ਬਹੁਤ ਹੀ ਜਤਨ ਕਰਦਾ ਭਇਆ ਸ੍ਰਿੰਗੀ ਰਿਖ ਦੇ ਸਰਾਪ ਦੀ ਨਿਵਰਤੀ ਲੀਏ ਕਿ ਮਰਨੇ ਕਾ ਦਿਨ ਕਿਸੀ ਪ੍ਰਕਾਰ ਟਲ ਜਾਵੇ ਫੇਰ ਬਲਵੰਤ ਕਾਰੀ ਕਹੀਏ ਬਡਾ ਬਲੀ ਚਾਰੋਂ ਦਿਸ਼ਾ ਮੇਂ ਯਾਨੇ ਚਾਰੋਂ ਤਰਫੀਂ ਸੂਰ ਬੀਰ ਨੌਕਰ ਸੇਂਵਦੇ ਭਏ ਅਰਥਾਤ ਨੌਕਰ ਪਹਿਰੇ ਖੜਾਏ ਕਿ ਕਿਸੀ ਤ੍ਰਫ ਦੀ ਤੱਛਕ ਨ ਆ ਜਾਵੇ। ਊਚਾ ਬਿਖਮ ਕਹੀਏ ਕਠਨ ਅਸਥਾਨ ਬਨਾਕੇ ਯਾਨੇ ਗੰਗਾ ਜੀ ਮੈਂ ਧੌਲਰ ਉਸਾਰਕੇ ਬਸਦਾ ਭਇਆ ਕਦਾਂਚਹ ਕਹੀਏ ਕਦੇ ਭੀ ਜੋ ਮਰਨੇ ਕੋ ਨਾ ਸਿਮਰਦਾ ਭਇਆ ਯਾਨੇ ਇਹ ਕਦੇ ਭੀ ਯਾਦ ਨਹੀਂ ਕੀਆ ਕਿ ਮੁਝੇ ਮ੍ਰਿਤੂ ਹੋ ਜਾਨਾ ਹੈ।

ਹੋਵੰਤਿ ਆਗਿਆ ਭਗਵਾਨ ਪੁਰਖਹ ॥ ਨਾਨਕ ਕੀਟੀ ਸਾਸ ਅਕਰਖਤੇ ॥ ੭ ॥

ਸੁਨੋਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਜਬ ਭਗਵਾਨ ਪੁਰਖ ਕੀ ਆਗਜਾ ਹੋਵੰਤਿ ਕਹੀਏ ਹੋਈ ਤਾਂ ਕੀਟੀ ਕਹੀਏ ਤਛਕ ਨੇ ਯਾਨੇ ਤੱਛਕ ਜਾਤੀ ਕੇ ਸਰਪ ਨੇ ਹੀ ਆਕੇ ਸਵਾਸ ਅਕਰਖਤੇ ਕਹੀਏ ਖੈਂਚ ਲੀਏ ਵਾ ਤੱਛਕ ਨੇ ਕੀਟੀ ਕਾ ਰੂਪ ਧਾਰਕੇ ਸਵਾਸ ਖੈਂਚ ਲੀਏ ॥੭॥ ਕੈਸੇ? ਇਸ ਪਰ ਕਹੇ ਹੈਂ ਜਬ ਸ੍ਰਿੰਗੀ ਰਿਖ ਦੇ ਸਰਾਪ ਕਰਕੇ ਸਤਵੇਂ ਦਿਨ ਪਰੀਛਤ ਰਾਜਾ ਕਾ ਤੱਛਕ ਸਰਪ ਦਵਾਰਾ ਮਰਨਾ ਹੂਆ ਤਾਂ ਓਹੁ ਤੱਛਕ ਸਤਵੇਂ ਦਿਨ ਰਿਖੀ ਦੇ ਸਰਾਪ ਅਨੁਸਾਰ ਮਾਰਨੇ ਕੋ ਚਲਾ ਹੈ ਧਨੰਤਰ ਵੈਦ ਕੋ ਪਤਾ ਪੜਿਆ ਕਿ ਆਜ ਪ੍ਰੀਛਤ ਕੇ ਮਾਰਨੇ ਲੀਏ ਤੱਛਕ ਚਲਾ ਹੈ ਧਨੰਤ੍ਰ ਨੇ ਵਿਚਾਰਾ ਵੋਹ ਰਾਜਾ ਬੜਾ ਧਰਮਾਤਮਾ ਹੈ ਇਸ ਤੱਛਕ ਨੇ ਉਸਕੋ ਜਾਕੇ ਮਾਰਨਾ ਹੈ ਇਹ ਬਾਤ ਅਯੋਗ ਹੈ ਚਲੋ ਉਸਕੋ ਬਚਾਨੇ ਕਾ ਉਪਾਵ ਕਰੀਏ ਇਹ ਵਿਚਾਰਕੇ ਧਨੰਤਰ ਜੀ ਅਬ ਪਰੀਛਤ ਕੇ ਬਚਾਨੇ ਵਾਸਤੇ ਚਲੇ ਹੈਂ ਔਰ ਤੱਛਕ ਮਾਰਨੇ ਵਾਸਤੇ ਚਲਾ ਹੈ ਆਵਤੇ ਹੂਏ ਇਹ ਦੋਨੋਂ ਮਾਰਗ ਮੇਂ ਕੱਠੇ ਹੋ ਗਏ ਤੱਛਕ ਨੇ ਧਨੰਤਰ ਕੋ ਪੂਛਾ ਤੁਮਨੇ ਕਹਾਂ ਜਾਨਾ ਹੈ ਧਨੰਤਰ ਨੇ ਕਹਾ ਤੁਮਨੇ ਕਹਾਂ ਜਾਨਾ ਹੈ ਤੱਛਕ ਨੇ ਕਹਾ ਮੈਂ ਤਾਂ ਪਰੀਛਤ ਰਾਜਾ ਕੇ ਹਤਨੇ ਲੀਏ ਜਾਤਾ ਹੂੰ ਧਨੰਤਰ ਨੇ ਕਹਾ ਓਹੁ ਧਰਮਾਤਮਾ ਰਾਜਾ ਹੈ ਮੈਂ ਉਸਕੇ ਬਚਾਨੇ ਲੀਏ ਜਾਤਾ ਹੂੰ ਤੱਛਕ ਨੇ ਕਹਾ ਮੈਂ ਬਡਾ ਬਲੀ ਹਾਂ ਤੇਰੇ ਮੇਂ ਉਸਕੇ ਬਚਾਨੇ ਕੀ ਕਿਆ ਸ਼ਕਤੀ ਹੈ ਧਨੰਤ੍ਰ ਨੇ ਕਹਾ ਜੇਕਰ ਤੈਨੇ ਮੇਰੀ ਸ਼ਕਤੀ ਦੇਖਨੀ ਹੈ ਤਾਂ ਤੂੰ ਇਸ ਪਿਪਲ ਕੇ ਦਰਖ਼ਤ ਕੋ ਭਸਮ ਕਰ ਦੇਹ ਇਹ ਸੁਨਕੇ ਤੱਛਕ ਨੇ ਉਸ ਬ੍ਰਿਛ ਕੋ ਫੁਕਾਰਾ ਮਾਰਕੇ ਸੁਆਹ ਕਰ ਦੀਆ ਧਨੰਤ੍ਰ ਨੇ ਕਹਾ ਤੇਰੇ ਮੇਂ ਹੰਕਾਰ ਨਾ ਰਹਿ ਜਾਵੇ ਔਰ ਫੂਕ ਫਾਕ ਮਾਰ ਲੈ ਯਾਨੇ ਭਾਵੇਂ ਸੁਆਹ ਵੀ ਉਡਾਇ ਦੇਹ ਤੱਛਕਨੇ ਸਭ ਸੁਆਹ ਭੀ ਉਡਾਇ ਦਿਤੀ। ਧਨੰਤ੍ਰ ਕੀ ਨਿਗਾਹ ਅਗੇ ਅੰਮ੍ਰਤ ਥਾ ਜਬ ਧਨੰਤਰ ਨੇ ਉਸ ਤਰਫ ਕੋ ਨਿਗਾਹ ਕੀਤੀ ਸਭ ਬ੍ਰਿਛ ਹਰਾ ਖੜਾ ਨਜ਼ਰ ਆਇਆ ਇਸ ਪ੍ਰਕਾਰ ਕਾ ਚਲਿਤ੍ਰ ਦੇਖਕੇ ਤੱਛਕ ਨੇ ਵਿਚਾਰਿਆ ਇਹ ਤਾਂ ਬੜੀ ਬਲਾਇ ਹੈ ਇਸਨੇ ਤਾਂ ਪਰੀਛਤ ਕੋ ਬਰ ਜ਼ਰੂਰ ਜਿਊਂਦਾ ਕਰ ਦੇਣਾ ਹੈ ਇਸ ਕੀ ਹੀ ਪ੍ਰਿਥਮ ਖਬਰ ਲੈਣੀ ਚਾਹੀਏ ਪਰੀਛਤ ਤਕ ਇਸਕੋ ਪਹੁੰਚਨੇ ਹੀ ਨਹੀਂ ਦੇਤੇ ਪੁਨਾ ਤੱਛਕ ਨੇ ਕਿਆ ਕੀਆ ਆਗੇ ਆਗੇ ਜਾਕੇ ਰਸਤੇ ਮੇਂ ਬੜੀ ਸੁੰਦ੍ਰ ਬੈਂਤ ਕੀ ਛਟੀ ਕਾ ਰੂਪ ਧਾਰਕੇ ਪੜ ਗਿਆ ਪਿਛੇ ਸੇ ਧਨੰਤ੍ਰ ਗਇਆ ਕਿਆ ਦੇਖਦਾ ਹੈ ਵਡੀ ਸੁੰਦਰ ਖੂੰਡੀ ਪੜੀ ਹੈ ਧਨੰਤ੍ਰ ਨੇ ਵਿਚਾਰਿਆ ਇਹ ਤਾਂ ਨਿਰਮੋਲਕ ਹੈ ਉਠਾਇ ਲਈ ਉਠਾਕੇ ਚਲ ਪੜਾ ਜਾਂਦੇ ਕੇ ਪਿਠ ਪਿਛੇ ਖੁਰਕ ਹੂਈ ਧਨੰਤ੍ਰ ਨੇ ਕਿਆ ਕੀਆ ਸੁਤੇ ਸਿਧ ਹੀ ਪਿਠ ਪਿਛੇ ਖੂੰਡੀ ਨਾਲ ਖੁਰਕਣੇ ਲਾਗਾ ਉਸੀ ਵਕਤ ਤੱਛਕ ਨੇ ਰੂਪ ਬਦਲਾਇ

ਕੇ ਪਿਠ ਮੈਂ ਡੰਗ ਮਾਰਕੇ ਮਿਰਤੂ ਕੋ ਪ੍ਰਾਪਤ ਕੀਆ ਨਿਗਾਹ ਅਗੇ ਅੰਮ੍ਰਿਤ ਥਾ ਪਿਛੇ ਨਿਗਾ ਨਹੀਂ ਗਈ ਆਗੇ ਗਿਆ ਜਬ ਸ੍ਰੀਮਤ ਭਾਗਵਤ ਕਾ ਭੋਗ ਪੈਨ ਲਗਾ ਸੁਕਦੇਵ ਜੀ ਨੇ ਰਾਜਾ ਕੇ ਗਲ ਮੈਂ ਫੂਲ ਪਾਇ ਰਾਜਾ ਨੇ ਲੈਕੇ ਫੂਲ ਸੂੰਘੇ ਤੱਛਕ ਨੇ ਕੀਟੀ ਕਾ ਰੂਪ ਧਾਰਕੇ ਡੰਗ ਮਾਰਿਆ ਦੇਖੋ ਹੇ ਹਰਿ ਲਾਲ ਕ੍ਰਿਸ਼ਨ ਲਾਲ ਜਦ ਭਗਵਾਨ ਕੀ ਆਗਿਆ ਭਈ ਤਾਂ ਕੋਈ ਭੀ ਬਚਾਇ ਨ ਸਕਿਆ ਵਾ ਧਨੰਤ੍ਰ ਕੇ ਭੀ ਦੇਖੋ ਕੀਟੀ ਨੇ ਹੀ ਸ੍ਵਾਸ ਖੈਂਚੇ ਇਸ ਤੇ ਈਸ਼ਵਰ ਕੀ ਸ਼ਰਨ ਲਵੇ।

**ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ ॥**
**ਮਿਟੰਤਿ ਤਤ੍ਰਾਗਤ ਭਰਮ ਮੋਹੰ ॥**

ਪੁਨਾ ਹਰਿ ਲਾਲ ਅਤੇ ਕ੍ਰਿਸ਼ਨ ਲਾਲ ਨੇ ਪ੍ਰਸ਼ਨ ਕੀਆ ਹੇ ਪ੍ਰਭੂ ਕਲਯੁਗ ਮੈਂ ਕੌਨ ਕਰਮ ਕਰਨੇ ਯੋਗਜ ਹੈਂ ? ਸਤਿਗੁਰ ਅਰਜਨ ਦੇਵ ਜੀ ਕਹੇ ਹੈਂ ਇਹ ਕਰਮ ਕਰਨੇ ਯੋਗਜ ਹੈਂ ਸਬਦੰ ਕਹੀਏ ਬ੍ਰਹਮ ਮੈਂ ਰਤੰ ਕਹੀਏ ਪ੍ਰੀਤੀ ਕਰੇ ਵਾ ਸਬਦੰ ਕਹੀਏ ਗੁਰ ਉਪਦੇਸ਼ ਮੈਂ ਪ੍ਰੀਤੀ ਕਰੇ ਔਰ ਜੀਵਾਂ ਉਪਰ ਮਇਆ ਕਹੀਏ ਦਇਆ ਕਰਨੇ ਮੈਂ ਹਿਤ ਕਰੇ ਈਸ਼੍ਵਰ ਕੀ ਕੀਰਤੀ ਕਰਨੇ ਮੈਂ ਪ੍ਰੇਮ ਧਾਰੇ ਇਹ ਕਰਮ ਕਲੀ ਮੈਂ ਕ੍ਰਿਤੁਆ ਕਹੀਏ ਕਰਨੇ ਯੋਗਜ ਹੈਂ। ਪ੍ਰਸ਼ਨ-ਜੋ ਇਸਪੂਰਬ ਕਰਮ ਕੋ ਕਰਤੇ ਹੈਂ ਤਿਨਕੋ ਕਿਆ ਫਲ ਪ੍ਰਾਪਤ ਭਇਆ ਹੈ? ਉਤ੍ਰ-ਤਤ੍ਰਾਗਤ ਕਹੀਏ ਤਿਸਕਾ ਭ੍ਰਮ ਅਤੇ ਮੋਹ ਸਭ ਮਿਟ ਜਾਂਦਾ ਹੈ ਵਾ ਦੁਤੀ ਤਿਸਕਾ ਗਤ ਅਵਗਤ ਯਾਨੇ ਆਉਣਾ ਜਾਣਾ ਭ੍ਰਮ ਮੋਹੁ ਸਭ ਮਿਟ ਜਾਂਦਾ ਹੈ। ਪੁਨਾ ਪ੍ਰਸ਼ਨ ਕੀਆ ਉਸ ਪੁਰਸ਼ ਕੀ ਦ੍ਰਿਸ਼ਟੀ ਕਿਆ ਹੂਈ ਹੈ ਔਰ ਉਸਕੋ ਵਿਸ਼ੇਸ਼ ਫਲ ਕਿਆ ਹੂਆ ਹੈ ? ਉਤ੍ਰ-

**ਭਗਵਾਨ ਰਮਣੰ ਸਰਬਤ੍ਰ ਥਾਨਿੰ੍ ॥**
**ਦ੍ਰਿਸਟਿ ਤੁਯੰ ਅਮੋਘ ਦਰਸਨੰ ॥**

ਤਿਸ ਕੀ ਇਹ ਦ੍ਰਿਸ਼ਟੀ ਭਈ ਹੈ ਕਿ ਭਗਵਾਨ ਸਰਬਤ੍ਰ ਅਸਥਾਨਾਂ ਮੈਂ ਰਮ ਰਹਾ ਹੈ ਅਮੋਘ ਕਹੀਏ ਸਫਲ ਦਰਸ਼ਨ ਈਸ਼ਵਰ ਕਾ ਦ੍ਰਿਸਟ ਤੁਯੰ ਕਹੀਏ ਦ੍ਰਿਸਟੀ ਆਂਵਦਾ ਹੈ ਵਾ ਤੁਯੰ ਕਹੀਏ ਤਿਸਕਾ।

**ਬਸੰਤ ਸਾਧ ਰਸਨਾ ॥ ਹਰਿ ਹਰਿ ਹਰਿ ਹਰੇ ਨਾਨਕ ਪ੍ਰਿਅੰ ਜਾਪੁ ਜਪਨਾ ॥ ੮ ॥**

ਪ੍ਰਸ਼ਨ-ਜਿਸ ਭਗਵਾਨ ਕਾ ਪੂਰਬ ਸਫਲ ਦਰਸ਼ਨ ਕਹਾ ਵੋਹੁ ਕਹਾਂ ਬਸਤਾ ਹੈ? ਉਤ੍ਰ-ਸਾਧੂਆਂ ਕੀ ਰਸਨਾ ਉਪਰ ਬਸਦਾ ਹੈ। ਪ੍ਰਸ਼ਨ-ਸਾਧੂਆਂ ਕੀ ਰਸਨਾ ਉਪਰ ਕੈਸੇ ਬਸਦਾ ਹੈ ਵੋਹੁ ਤੋ ਸਾਰੇ ਬਿਆਪਕ ਹੈ? ਉਤ੍ਰ-ਹਰੀ ਜੋ ਹਰੇਕ ਦੇ ਹਰੇ ਕਰਨ ਹਾਰ ਤਿਸ ਹਰੀ ਕੇ ਜਾਪ ਕੋ ਪ੍ਰਿਯੰ ਕਹੀਏ ਪਿਆਰਾ ਜਾਨਕੇ ਜਪਨਾ ਕਰਦੇ ਹੈਂ ਯਥਾ-"ਪ੍ਰਭੁ ਜੀ ਬਸਹਿ ਸਾਧ ਕੀ ਰਸਨਾ"

**ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਹਤ੍ਰ ਗਗਨੰ ॥**
**ਘਟੰਤ ਬਸੁਧਾ ਗਿਰਿ ਤਰ ਸਿ ਖੰਡੰ ॥**

ਅਬ ਸਤਿਗੁਰ ਦੇਵ ਜੀ ਹਰਿ ਲਾਲ ਤੇ ਕ੍ਰਿਸ਼ਨ ਲਾਲ ਕੋ ਮੁਖਜ ਰਖਕਰ ਸਰਬਕੋ ਸਾਂਝਾ ਉਪਦੇਸ਼ ਕਰਦੇ ਹੈਂ ਕਿ ਹੇ ਪਆਰਿਓ ਸੰਸਾਰ ਮੈਂ ਦੋ ਬਸਤੂਆਂ ਇਕ ਰਸ ਰਹਿਨੇ ਵਾਲੀਆਂ ਹੈਂ ਹੋਰ ਸਭ ਘਟਨੇ ਵਾਲੀਆਂ ਹੈਂ ਇਸ ਤੇ ਜ ਚੀਜ਼ ਸਦਾ ਹੀ ਨਾ ਘਟੇ ਤਿਸ ਕੋ ਅੰਗੀਕਾਰ ਕਰੋ ਜੋ ਅਨਿਸਥਰ ਹੈ ਤਿਸਕੋ ਤਿਆਗੋ। ਸੋ ਕੌਨ ਕਹੇ ਹੈਂ ਇਹ ਨਾਨਾ ਪ੍ਰਕਾਰ ਕੇ ਸੁੰਦਰ ਰੂਪ ਭੀ ਘਟੰਤ ਕਹੀਏ ਘਟਨੇ ਵਾਲੇ ਹੈਂ ਯਾਨੇ ਇਕ ਰਸ ਰਹਿਨੇ ਵਾਲੇ ਨਹੀਂ ਸੱਤ ਦੀਪ ਭੀ ਘਟੰਤ ਕਹੀਏ ਨਾਸ ਰੂਪ ਹੈਂ ਵਾ ਜੋ ਪ੍ਰਤਖ ਪ੍ਰਕਾਸ਼ਤ ਦੀਵਾ ਹੈ ਇਹ ਭੀ ਘਟੰਤ ਰਵਿ ਸੂਰਜ ਸਸੀਅਰ ਕਹੀਏ ਚੰਦਰਮਾਂ ਵਾ ਇਨਕੇ ਅਰੀ ਬੈਰੀ ਰਾਹੂ ਕੇਤੂ ਇਹ ਭੀ ਘਟੰਤ ਨਿਛੱਤਰ ਸਤਾਈ ਹੈਂ ਇਹ ਭੀ ਘਟੰਤ ਵ ਨਿਛੱਤ੍ਰ ਤਾਰੇ ਭੀ ਘਟੰਤ ਗਗਨੰ ਕਹੀਏ ਅਕਾਸ ਭੀ ਘਟੰਤ ਬਸੁਧਾ ਪ੍ਰਿਥਵੀ ਘਟੰਤ ਗਿਰ ਪਰਬਤ ਤਰੂ ਬ੍ਰਿਛ ਔਰ ਸੇ ਨੌਖੰਡ ਇਤਜਾਦਕ ਸਭੀ ਘਟੰਤ।

**ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥**
**ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥**

ਲਲਨਾ ਕਹੀਏ ਇਸਤ੍ਰੀ ਅਤੇ ਸੁਤ ਭ੍ਰਾਤਾ ਇਨਕਾ ਹਿਤ ਭੀ ਘਟੰਤ ਵਾ ਇਹ ਸਭ ਇਸਤ੍ਰੀ ਪੁਤਰ ਭ੍ਰਾਤਾ ਹਿਤੂ ਘਟਨੇ ਵਾਲੇ ਹੈਂ ਕਨਿਕ ਨਾਮ ਸ੍ਵਰਨ ਅਤੇ ਮਾਣਕ ਆਦਕ ਪਦਾਰਥ ਇਤ੍ਯਾਦੀ ਜੋ ਮਾਇਆ ਸ੍ਵਰੂਪੰ ਕਹੀਏ ਮਇਆਵਕੀ ਰੂਪ ਹੈ ਸੋ ਸਭ ਨਾਸ ਹੈ ਅਘਟ ਕੇਹੜੀ ਵਸਤੂ ਹੈ ਸੋ ਕਹੇ ਹੈਂ ।

**ਨਹ ਘਟੰਤ ਕੇਵਲ ਗੋਪਾਲ ਅਚੁਤ ॥ ਅਸਥਿਰੰ ਨਾਨਕ ਸਾਧ ਜਨ ॥ ੯ ॥**

ਕੇਵਲ ਕਹੀਏ ਫ਼ਕਤ ਵਾ ਸ਼ੁਧ ਜੋ ਗੋਪਾਲ ਅਚੁਤ ਕਹੀਏ ਅਗਿੜ ਸੋ ਨਹੀਂ ਘਟਦਾ ਯਾਨੇ ਸਦਾ ਇਕ ਰਸ ਹੈ ਸਤਿਗੁਰ ਦੇਵ ਜੀ ਕਹੇ ਹੈਂ ਐਸੇ ਈਸ੍ਵਰ ਕੇ ਜੋ ਸਾਧੂ ਜਨ ਹੈਂ ਸੋ ਭੀ ਉਸਕਾ ਸਰੂਪ ਹੋਨੇ ਕਰ ਅਸਥਿਤ ਹੈਂ ਯਥਾ—'ਭੇਦ ਨ ਜਾਣਹੁ ਮਾਣਸ ਦੇਹਾ' ॥੯॥ ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਪ੍ਰਭੂ ਜੀ ਇਸ ਜੀਵ ਕੋ ਕਿਸ ਕਰਮ ਦੇ ਕਰਨੇ ਮੈਂ ਦੇਰੀ ਕਰਨੀ ਚਾਹੀਏ ਔਰ ਕਿਸਦੇ ਕਰਨੇ ਮੇਂ ਨਾ ਦੇਰੀ ਕਰਨੀ ਚਾਹੀਏ? ਤਿਸ ਪਰ ਸਤਿਗੁਰੂ ਜੀ ਕਹੇ ਹੈਂ:—

**ਨਹ ਬਿਲੰਬ ਧਰਮੰ ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥**

ਇਸਕੋ ਚਾਹੀਏ ਧਰਮ ਕਰਨੇ ਮੇਂ ਬਿਲੰਬ ਕਹੀਏ ਦੇਰੀ ਨ ਕਰੇ ਪਤਾ ਨਹੀਂ ਮਨ ਬੇਈਮਾਨ ਹੋ ਜਾਵੇ ਔਰ ਪਾਪ ਕਰਨੇ ਮੇਂ ਬਿਲੰਬ ਕਹੀਏ ਦੇਰੀ ਕਰੇ ਪਤਾ ਨਹੀਂ ਪਾਪ ਕਰਨੇ ਤੇ ਹਟ ਹੀ ਜਾਵੇ ਦੂਜੀ ਇਸਕੋ ਚਾਹੀਏ ਨਾਮ ਕੋ ਦ੍ਰਿੜ ਕਰੇ ਯਾਨੇ ਸੰਗ੍ਰਹ ਕਰੇ ਔਰ ਲੋਭ ਕੋ ਤ੍ਯਾਗ ਦੇਵੇ। ਪ੍ਰਸ਼ਨ—ਇਹ ਪੂਰਬ ਚੀਜ਼ਾਂ ਕਿੱਥੋਂ ਪ੍ਰਾਪਤ ਹੋਵੇਂ? ਉਤ੍ਰ:—

**ਸਰਣਿ ਸੰਤੰ ਕਿਲ ਬਿਖ ਨਾਸੰ ॥ ਪ੍ਰਾਪਤੰ ਧਰਮ ਲਖ੍ਹਿਣ ॥**

ਇਹ ਪੂਰਬ ਚੀਜ਼ਾਂ ਸੰਤਾਂ ਕੀ ਸ਼ਰਨ ਵਿਚੋਂ ਪ੍ਰਾਪਤ ਹੋਵੇਂ ਹੈਂ ਔਰ ਕਿਲ ਵਿਖ ਕਹੀਏ ਪਾਪ ਨਸ਼੍ਟ ਹੋ ਜਾਤੇ ਹੈਂ ਧਰਮ ਕੇ ਜੋ ਲਖ੍ਹਿਣ ਕਹੀਏ ਚਿੰਨ ਯਥਾ ਸੁਕਤਾਵਲੀ ਮੇਂ ਕਹੇ ਹੈਂ ਸੋ ਪ੍ਰਾਪਤ ਹੋਤੇ ਹੈਂ। ਪ੍ਰਸ਼ਨ—ਸੰਤ ਸ਼ਰਨ ਕੈਸੇ ਪ੍ਰਾਪਤ ਹੋਵੇ? ਉਤ੍ਰ:—

**ਨਾਨਕ ਜਿਹ ਸੁ ਪ੍ਰਸੰਨ ਮਾਧਵਹ ॥ ੧੦ ॥**

ਸਤਿਗੁਰ ਦੇਵ ਜੀ ਕਹੇ ਹੈਂ ਜਿਸ ਉਪਰ ਸੋ ਮਾਧਵ ਈਸ੍ਵਰ ਪ੍ਰਸੰਨ ਹੋਵੇ ਉਸਕੋ ਸਤ ਸੰਗਤ ਪਾਪਤ ਹੋਵੇ ਹੈ ॥੧੦॥ ਪੂਰਬ ਨਹ ਬਿਲੰਬ ਧਰਮੰ ਪਰ ਸੰਛੇਪਤੇ ਸਾਖੀ ਹੈ ਯਥਾ ਕੋਈ ਸੂਮ ਪੁਰਸ਼ ਥਾ ਵੋਹ ਖਜੂਰ ਤੇ ਚੜ੍ਹਕੇ ਫਲ ਖਾਨੇ ਲੱਗਾ, ਫਲ ਖਾਂਦੇ ਖਾਂਦੇ ਕੀ ਨੀਚੇ ਕੋ ਦ੍ਰਿਸ਼ਟੀ ਪਰ ਗਈ ਦੁਰੇਡਾ ਦੇਖਕੇ ਡਰ ਪਰਾ ਫਲ ਖਾਨਾ ਭੀ ਭੂਲ ਗਿਆ ਤਿਸ ਵਕਤ ਤਿਸਨੇ ਮਨ ਮੇਂ ਇਹ ਸੰਕਲਪ ਕੀਆ ਕਿ ਜੇਕਰ ਈਸ੍ਵਰ ਮੇਰੇ ਕੋ ਏਥੇ ਸੇ ਰਾਜੀ ਬਾਜੀ ਹੀ ਉਤਾਰ ਦੇਵੇ ਤਾਂ ਮੈਂ ਈਸ੍ਵਰ ਨਮਿਤ ਸੌ ਚਾਦਰ ਪੁੰਨ ਕਰਾਂ। ਇਹ ਸੰਕਲਪ ਕਰਨੇ ਤੇ ਅੱਧੇ ਬ੍ਰਿਖ ਤੇ ਨੀਚੇ ਕੋ ਆਇ ਗਿਆ ਪੁਨਾ ਫੇਰ ਪਚਾਸ ਚਾਦਰਾਂ ਕਾ ਸੰਕਲਪ ਰਹਾ ਜਬ ਸਾਰੇ ਬ੍ਰਿਖ ਤੇ ਨੀਚੇ ਆਇਆ ਫੇਰ ਪੰਝੀ ਚਾਦਰ ਕਾ ਸੰਕਲਪ ਰਹਾ ਜਬ ਘਰ ਮੇਂ ਆਇ ਗਿਆ ਫੇਰ ਪੰਜ ਹੀ ਚਾਦਰਾਂ ਕਾ ਸੰਕਲਪ ਰਹਾ ਆਪਣੇ ਗੁਰੂ ਕੋ ਕਹਣੇ ਲੱਗਾ ਹੇ ਮਹਾਰਾਜ ਜੀ ਪੰਜ ਚਾਦਰਾਂ ਕੀ ਅਰਦਾਸ ਜਲਦੀ ਕਰੋ ਸੰਤਾਂ ਪੁਛਾ ਕਿਉਂ ਤੇਰੇ ਕੋਈ ਮਗਰ ਪੜਾ ਹੈ? ਤਿਸਨੇ ਕਹਾ ਹੇ ਗੁਰੋ ਮੈਂ ਨੇ ਸੌ ਚਾਦਰ ਕਾ ਸੰਕਲਪ ਕੀਆ ਥਾ ਤਿਨ੍ਹਾਂ ਵਿਚੋਂ ਸਿਰਫ ਪੰਜ ਦਾ ਹੀ ਸੰਕਲਪ ਰਹਾ ਤਿਸਤੇ ਮੁਝੇ ਜਾਨਾ ਹੈ ਕਿ ਇਤਨਾ ਸੰਕਲਪ ਭੀ ਕਿਤੇ ਨਿਵਿਰਤ ਨ ਹੋਇ ਜਾਇ ਇਸੀ ਤੇ ਗੁਰੂ ਜੀ ਨੇ ਕਹਾ ਹੈ "ਨਹ ਬਿਲੰਬ ਧਰਮੰ" 'ਬਿਲੰਬ ਪਾਪੰ' ਇਸ ਪਰ ਭੀ ਸੰਛੇਪ ਤੇ ਸਾਖੀ ਹੈ, ਇਕ ਰਾਜਾ ਬੜਾ ਧਰਮਾਤਮਾ ਤਿਸਨੇ ਸੰਤਾਂ ਪਾਸੋਂ ਉਪਦੇਸ਼ ਲਿਆ ਹੂਆ ਥਾ ਸੋ ਇਕ ਸਮੇਂ ਕਿਸੀ ਦੇਸ ਕੋ ਚਲਿਆ ਗਿਆ ਉਸ ਤਰਫ ਬਹੁਤ ਦਿਨ ਲੱਗ ਗਏ ਜਿਸ ਸ਼ਹਿਰ ਕਾ ਵੋਹ ਰਾਜਾ ਥਾ ਉਸ ਸ਼ਹਿਰ ਮੇਂ ਰਾਤ੍ਰੀ ਕੋ ਰਾਸ ਕਾ ਤਮਾਸ਼ਾ ਪੜਦਾ ਥਾ ਰਾਜਾ ਕੀ ਕੰਨਿਆ ਰਾਣੀ ਕੋ ਕਹਣੇ ਲਗੀ ਹੇ ਮਾਤਾ ਮੈਂ ਰਾਸ ਕਾ ਤਮਾਸ਼ਾ ਦੇਖਣਾ ਚਾਹਤੀ ਹੂੰ ਮੇਰੀਆਂ ਸਖੀਆਂ ਸਭ ਵੇਖ ਰਹੀਆਂ ਹੈਂ ਰਾਣੀ ਨੇ ਕਹਾ ਆਪਾਂ ਰਾਜੇ ਹਾਂ ਆਪਣੇ ਕੋ ਲੋਕਾਂ ਮੇਂ ਜਾਕੇ ਤਮਾਸ਼ਾ

ਦੇਖਣਾ ਅਧਿਕਾਰ ਨਹੀਂ ਲੜਕੀ ਖਹਿੜੇ ਪੜ ਗਈ ਰਾਣੀ ਨੇ ਕਿਆ ਕੀਆ ਮਰਦ ਵਾਲੀ ਬਰਦੀ ਪਹਿਰਾਕੇ ਲੜਕੀ ਕੋ ਭੇਜ ਦੀਆ ਜਬ ਰਾਤ੍ਰੀ ਕੋ ਤਮਾਸ਼ਾ ਦੇਖਕੇ ਵੋਹ ਲੜਕੀ ਆਪਣੇ ਮਹਲ ਕੋ ਆਈ ਤਾਂ ਨਿੰਦ੍ਰਾ ਸੇ ਬਹੁਤ ਵਿਆਕੁਲ ਥੀ ਤਿਸਨੇ ਕਿਆ ਕੀਆ ਵੋਹ ਬਰਦੀ ਗਾਤ ਉਪਰੋਂ ਲਾਹੀ ਨਹੀਂ ਸਣੇ ਬਰਦੀ ਆਪਣੀ ਮਾਤਾ ਨਾਲ ਸੈਨ ਕਰ ਗਈ ਔਰ ਦਰਵਾਜਾ ਖੁਲ੍ਹਾ ਰਹਾ ਈਸ਼੍ਵਰ ਨੇਤ ਸੇ ਉਸੀ ਰਾਤ੍ਰੀ ਕੋ ਰਾਜਾ ਆਇ ਗਿਆ ਆਕੇ ਕਿਆ ਦੇਖਦਾ ਹੈ ਰਾਣੀ ਕੇ ਨਾਲ ਕੋਈ ਮਰਦ ਪੜਾ ਹੈ ਰਾਜਾ ਨੇ ਵਿਚਾਰਾ ਦੇਖੋ ਮੈਂ ਚਾਰ ਦਿਨ ਬਾਹਰ ਗਿਆ ਥਾ ਪਿਛੇ ਸੇ ਰਾਣੀ ਨੇ ਕਿਆ ਮਾੜਾ ਕਾਮ ਕੀਆ ਬਿਭਚਾਰ ਕਰ ਲੀਆ ਐਸਾ ਚਿਤ ਕਰੇ ਹੈ ਮੈਂ ਇਨ ਦੋਨੋਂ ਕੋ ਤਲਵਾਰ ਸੇ ਬਸ ਕਰ ਦੇਵਾਂ ਪੁਨਾ ਰਾਜਾ ਨੇ ਵਿਚਾਰਕੇ ਫ਼ਕੀਰਾਂ ਕਾ ਇਹ ਉਪਦੇਸ਼ ਹੈ ਪਾਪ ਮੇਂ ਦੇਰੀ ਕਰਨੀ ਰਾਜੇ ਨੇ ਵਿਚਾਰਾ ਕਿ ਇਨਕੋ ਮੈਂ ਧੀਰਜ ਸੇ ਦੇਖਾਂ ਇਹ ਕਿਆ ਕਰੇਂਗੇ ਇਤਨੇ ਕੋ ਰਾਣੀ ਕਾ ਨੇਤ੍ਰ ਖੁਲ੍ਹਾ ਰਾਜਾ ਕੋ ਦੇਖਾ ਰਾਣੀ ਨੇ ਕਹਾ ਉੱਠ ਪੁੱਤ੍ਰੀ ਤੇਰੇ ਪਿਤਾ ਕੀ ਖਬਰ ਲਈਏ ਲੜਕੀ ਉਠ ਖੜੀ ਪੁਨਾਂ ਰਾਜਾ ਨੇ ਸਭ ਹਾਲ ਪੂਛਾ ਰਾਣੀ ਨੇ ਸੁਨਾਇ ਦੀਆ ਸੁਨਕੇ ਰਾਜਾ ਨੇ ਵਡਾ ਹੀ ਪਸਚਾਤਾਪ ਕੀਆ ਕਿ ਜੇਕਰ ਮੈਂ ਤਲਵਾਰ ਮਾਰਤਾ ਤਾਂ ਮੈਂ ਈਸ਼ਵਰ ਕੀ ਦਰਗਾਹ ਮੈਂ ਡੰਡ ਕਾ ਭਾਗੀ ਹੋਤਾ ਇਸ ਤੇ ਪਾਪ ਕਰਨੇ ਮੈਂ ਦੇਰੀ ਕਰੇ । ਪੁਨ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਪ੍ਰਸ਼ਨ ਕੀਆ ਇਹ ਜੀਵ ਮਰਦਾ ਜਨਮਦਾ ਕਿਉਂ ਹੈ? ਤਿਸ ਪਰ ਸਤਿਗੁਰ ਦੇਵ ਜੀ ਕਹੇ ਹੈਂ:—

ਮਿਰਤ ਮੋਹੰ ਅਲਪ ਬੁਧੰ ਰਚੰਤਿ ਬਨਿਤਾ ਬਿਨੋਦ ਸਾਹੰ ॥

ਇਹ ਅਲਪ ਕਹੀਏ ਤੁਛ ਬੁਧੀ ਜੋ ਪੁਰਸ਼ ਹੈ ਮੋਹੁ ਕਰਕੇ ਬਨਿਤਾ ਕਹੀਏ ਇਸਤ੍ਰੀ ਆਦਕਾਂ ਦੇ ਬਿਨੋਦ ਕਹੀਏ ਕੌਤਕਾਂ ਮੈਂ ਰਚ ਰਹਾ ਹੈ ਕੈਸੇ ਰਚ ਰਹਾ ਹੈ ਸਾਹੰ ਹੰਸਾ ਅਰਥਾਤ ਇਹ ਮੇਰਾ ਰੂਪ ਹੈ ਮੈਂ ਇਨਕਾ ਰੂਪ ਹੂੰ ਇਸਤੇ ਮਿਰਤ ਕਹੀਏ ਮਰਤਾ ਹੈ ਵਾ ਮਿਰਤ ਲੋਕ ਮੈਂ ।

ਜੋਬਨ ਬਹਿਕ੍ਰਮ ਕਨਿਕ ਕੁੰਡਲਹ ॥
ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤੰ੍ਤ ਮਾਇਆ ਬ੍ਯਾਪਿਤੰ ॥

ਜੋਬਨ ਦੀ ਬਹਿਕ੍ਰਮ ਕਹੀਏ ਅਵਸਥਾ ਵਾ ਜੋਬਨ ਭੀ ਅਤੇ ਬਹਿਕ੍ਰਮ ਕਹੀਏ ਬਲ ਕਨਿਕ ਕਹੀਏ ਸ੍ਵਰਨ ਕੇ ਕੁੰਡਲ ਪਾਵਨੇ ਬਚਿਤ੍ਰ ਕਹੀਏ ਨਾਨਾਂਤਰਾਂ ਕੇ ਮੰਦਰ ਹੈਂ ਅਤੇ ਸੋਭਨੀਕ ਬਸਤ੍ਰ ਹੈਂ ਇਤੰ੍ਤ ਕਹੀਏ ਇਸ ਪ੍ਰਕਾਰ ਕੀ ਇਸਕੋ ਮਾਇਆ ਬਯਾਪਤ ਹੋ ਰਹੀ ਹੈ ਵਾ ਇਤੰ੍ਤ ਕਹੀਏ ਅੰਤ ਵੰਤ ਹੋਨੇ ਵਾਲੀ ਮਾਇਆ ਬਯਾਪ ਰਹੀ ਹੈ । ਪ੍ਰਸ਼ਨ— ਫੇਰ ਤਰਨਾ ਕੈਸੇ ਹੋਵੇ? ਉਤ੍ਰ:—

ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨ ਏ ਨਮਹ ॥ ੧੧ ॥

ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ਸੰਤਾਂ ਕੀ ਸ਼ਰਨ ਲੈਕੇ ਐਸੇ ਕਹੋ ਹੇ ਅਚੁਤ ਕਹੀਏ ਅਗਿੜ ਰੂਪ ਭੋ ਕਹੀਏ ਹੇ ਭਗਵਾਨ ਆਪਕੋ ਏ ਕਹੀਏ ਤਾਈ ਮੇਰੀ ਨਮਹ ਕਹੀਏ ਨਿਮਸ਼ਕਾਰ ਹੈ ਮੇਰੇ ਉਪਰ ਕ੍ਰਿਪਾ ਕਰੋ ॥੧੧॥ ਅਬ ਆਗੇ ਸਲੋਕ ਮੇਂ ਸਤਿਗੁਰ ਦੇਵ ਜੀ ਇਹ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਇਸ ਸੰਸਾਰ ਕਾ ਤਿਆਗ ਹੀ ਸ੍ਰੇਸ਼ਟ ਹੈ ਇਸ ਮੈਂ ਨਾਨਾ ਪ੍ਰਕਾਰ ਕੇ ਦ੍ਵੰਦ ਵਾਦ ਬਨੇ ਹੀ ਰਹਿਤੇ ਹੈਂ । ਕੈਸੇ ? ਸੋ ਕਹੇ ਹੈਂ ੲ—

ਜਨਮੰਤ ਮਰਣੰ ਹਰਖੰਤ ਸੋਗੰ ਭੋਗੰਤ ਰੋਗੰ ॥
ਊਚੰਤ ਨੀਚੰ ਨਾਨਾ ਸੁ ਮੂਚੰ ॥

ਜੇਕਰ ਜਨਮਿਆ ਹੈ ਤਾਂ ਮਰਣਾ ਭੀ ਨਾਲ ਹੈ ਔਰ ਯਦੀ ਹਰਖੰਤ ਕਹੀਏ ਅਨੰਦ ਬਨ ਰਹਾ ਹੈ ਤਾਂ ਕਦੀ ਸੋਗ ਭੀ ਨਾਲ ਹੀ ਹੈ ਜੇਕਰ ਭੋਗ ਭੋਗੀਦੇ ਹੈਂ ਤਾਂ ਓਥੇ ਰੋਗ ਭੀ ਨਾਲ ਹੈ ਜੇ ਉਚਾ ਹੈ ਯਾਨੇ ਬਡਾ ਹੈ ਤਾਂ ਓਥੇ ਨੀਚੰ ਕਹੀਏ ਨੀਵਾਂ ਹੋਣਾ ਭੀ ਨਾਲ ਹੀ ਹੈ ਜੇਕਰ ਮੂਚੰ ਕਹੀਏ ਬਿਸਥਾਰ ਵਾਲਾ ਹੈ ਤਾਂ ਨਾਨਾ ਕਹੀਏ ਨਿੱਕਾ ਹੋਣਾ ਭੀ ਨਾਲ ਹੀ ਹੈ ।

ਰਾਜੰਤ ਮਾਨੰ ਅਭਿਮਾਨੰਤ ਹੀਨੰ ॥

ਪਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥

ਅੰਨ੍ਹੈ ॥ ਜੇਕਰ ਰਾਜ ਹੈ ਤਾਂ ਹੀਨਤਾਈ ਭੀ ਨਾਲ ਹੈ ਅਤੇ ਜੇਕਰ ਮਾਨ ਹੈ ਤਾਂ ਨਾਲ ਅਭਿਮਾਨੰ ਕਹੀਏ ਅਪਮਾਨ ਭੀ ਹੈ। ਇਤਿਆਦੀ ਜੋ ਪੂਰਬ ਕਹਾ ਪ੍ਰਵਿਰਤੀ ਮਾਰਗ ਹੈ ਜੋ ਜੋ ਇਸਮੇਂ ਵਰਤੰਤ ਕਹੀਏ ਵਰਤਣਗੇ ਸੋ ਬਿਨਾਸ ਹੋਵੇਂਗੇ ਵਾ ਇਹ ਸਭ ਪ੍ਰਵਿਰਤੀ ਮਾਰਗ ਬਿਨਾਸ ਰੂਪ ਹੈ ਇਸ ਮੈਂ ਜੀਵ ਵਰਤ ਰਹੇ ਹੈਂ। ਪ੍ਰਸ਼ਨ—ਅਸਥਿਤ ਰੂਪ ਕੌਨ ਹੈਂ ? ਉਤ੍ਰ:—

ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ॥

ਜੋ ਸਾਧੂਆਂ ਕੇ ਸੰਗ ਮੈਂ ਗੁਵਿੰਦ ਕਾ ਭਜਨ ਕਰੇ ਹੈਂ ਵੋਹ ਅਸਥਿਰ ਹੈਂ।

ਨਾਨਕ ਭਗਵੰਤ ਭਜਨਾਸਨੰ ॥ ੧੨ ॥

ਸੰਤ ਕਿਹੜੇ ਹੈਂ ਸਤਿਗੁਰ ਦੇਵ ਜੀ ਕਹੇ ਹੈਂ ਜੋ ਆਠੋ ਜਾਮ ਭਗਵੰਤ ਕੋ ਭਜਨਾਸਨੰ ਕਹੀਏ ਭਜਤੇ ਹੈਂ ਵਾ ਭਗਵੰਤ ਕੇ ਭਜਨ ਦਾ ਹੀ ਅਸਨੰ ਕਿਆ ਭੋਜਨ ਛਕਦੇ ਹੈਂ ਵਾ ਭਗਵੰਤ ਕੇ ਭਜਨ ਮੇਂ ਜਿਨ੍ਹੋਂ ਨੇ ਆਸਨ ਕੀਆ ਹੈ ਵਾ ਭਜਨ ਤੇ ਬਿਨਾ ਜਿਨਕੋ ਆਸ਼ ਨਾ ਯਾਨੇ ਕਿਸੀ ਕੀ ਆਸ਼ਾ ਨਹੀਂ ॥ ੧੨ ॥ ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਮਤੀ ਮੇਂ ਤਤ ਗਿਆਨ ਕੈਸੇ ਹੋਵੇ ? ਤਿਸ ਪਰ ਗੁਰੂ ਜੀ ਕਹੇਂ ਹੈਂ:—

ਕਿਰਪੰਤ ਹਰੀਅੰ ਮਤਿ ਤਤੁ ਗਿਆਨੰ ॥

ਬਿਗਸੀਧ੍ਹਿ ਬੁਧਾ ਕੁਸਲ ਥਾਨੰ ॥

ਹਰੀ ਕੀ ਕ੍ਰਿਪਾ ਹੋਵੇ ਤਾਂ ਮਤ ਮੇਂ ਤਤ ਗਿਆਨ ਹੁੰਦਾ ਹੈ ਤਤ ਗਿਆਨ ਕਰਕੇ ਕੁਸਲ ਕਹੀਏ ਸੁਖ ਰੂਪ ਅਸਥਾਨ ਦੀ ਯਾਨੇ ਸਰੂਪ ਕੀ ਪ੍ਰਾਪਤੀ ਦੀ ਬੁਧੀ ਬਿਗਸ ਆਂਵਦੀ ਹੈ।

ਬਸ੍ਹਿੰਤ ਰਿਖਿਅੰ ਤਿਆਗਿ ਮਾਨੰ ॥

ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ ॥

ਰਿਖਿਅੰ ਕਹੀਏ ਇੰਦਰੀਆਂ ਕੋ ਵਸੀ ਕਰਦਾ ਹੈ ਮਾਨ ਕੋ ਤਿਆਗ ਦੇਤਾ ਹੈ ਰਿਦਾ ਸੀਤਲ ਹੋ ਜਾਤਾ ਹੈ ਪਰੰਚੇ ਜਬ ਸੰਤਾਂ ਦਵਾਰੇ ਹਰੀ ਕ੍ਰਿਪਾ ਸੇ ਗਿਆਨ ਕੋ ਦ੍ਰਿੜ ਕਰਦਾ ਹੈ।

ਰਹੰਤ ਜਨਮੰ ਹਰਿ ਦਰਸ ਲੀਣਾ ॥

ਬਾਜੰਤ ਨਾਨਕ ਸਬਦ ਬੀਣਾ ॥ ੧੩ ॥

ਜਨਮ ਮਰਨ ਤੇ ਰਹਿਤ ਹੂਆ ਹਰੀ ਦਰਸ਼ਨ ਮੇਂ ਲੀਨ ਹੂਆ ਸ਼ਬਦ ਕਹੀਏ ਉਪਦੇਸ਼ ਬੀਣਾ ਕਹੀਏ ਸੁੰਦਰ ਬਾਜੰਤ ਕਹੀਏ ਉਚਾਰਨ ਕੀਆ ਵਾ ਐਸੇ ਅੰਨ੍ਹੈ ਕਰਕੇ ਇਹ ਲਾਵਨੇ ਜਬ ਹਰੀ ਕੀ ਕ੍ਰਿਪਾ ਭਈ ਤਬ ਬੀਣਾ ਕਹੀਏ ਸੁੰਦਰ ਸ਼ਬਦ ਗੁਰਾਂ ਕਾ ਉਚਾਰਿਆ ਤਿਸ ਕਰਕੇ ਮਤ ਮੇਂ ਤਤ ਗਿਆਨ ਹੂਆ ਤਾਂ ਇਹ ਪੂਰਬ ਚੀਜ਼ਾਂ ਪ੍ਰਾਪਤ ਭਈਆਂ ਐਸੇ ਕਰਨਾ ਅਰਥ ਓਹੀ ਹੈ ॥ ੧੩ ॥

ਕਹੰਤ ਬੇਦਾ ਗੁਣੰਤ ਗੁਣੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥

ਦ੍ਰਿੜੰਤ ਸੁ ਬਿਦਿਆ ਹਰਿ ਹਰਿ ਕ੍ਰਿਪਾਲਾ ॥

ਈਸ਼ਵਰ ਕੇ ਜਸ ਕੇ ਗੁਣਾਂ ਕੋ ਬੇਦ ਕਹਿਤੇ ਹੈਂ ਗੁਣੀਆਂ ਜੋ ਸੰਤ ਸੋ ਗੁਣੰਤ ਕਹੀਏ ਵਿਚਾਰਦੇ ਹੈਂ ਬਹੁ ਬਿਧ ਕੇ ਜੋ ਈਸ਼ਵਰ ਕੇ ਨਾਮ ਤਿਨ ਕੋ ਬਾਲਾ ਕਹੀਏ ਜਗਯਾਸੂ ਬਹੁਤ ਪ੍ਰਕਾਰ ਸੇ ਸੁਨ ਰਹੇ ਹੈਂ। ਜਿਨ ਤੇ ਹਰਿ ਹਰਿ ਕ੍ਰਿਪਾਲੂ ਹੂਆ ਹੈ ਵੋਹੁ ਬ੍ਰਹਮ ਵਿਦਿਆ ਕੋ ਦ੍ਰਿੜ ਕਰਦੇ ਹੈਂ।

**ਨਾਮ ਦਾਨ ਜਾਚੰਤ ॥ ਨਾਨਕ ਦੈਨਹਾਰ ਗੁਰ ਗੋਪਾਲਾ ॥ ੧੪ ॥**

ਸਤਿਗੁਰ ਦੇਵ ਜੀ ਕਹੇ ਹੈਂ ਹਮ ਤਾਂ ਨਾਮ ਕਾ ਦਾਨ ਜਾਚੰਤ ਕਹੀਏ ਮਾਂਗਤੇ ਹਾਂ ਪਰੰਚੈ ਐਸਾ ਦਾਨ ਦੇਨੇ ਵਾਲੇ ਗੁਪਾਲ ਸਰੂਪ ਗੁਰੂ ਹੀ ਹੈਂ ਤਾਂ ਤੇ ਹੇ ਹਰਿ ਲਾਲ ਕ੍ਰਿਸ਼ਨ ਲਾਲ ਗੁਰਸ਼ਰਨ ਲਵੋ ॥ ੧੪ ॥

**ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕਕਹ ॥**
**ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤ ਮਾਇਆ ਸਨਬੰਧਨਹ ॥**

ਅਬ ਸਤਿਗੁਰ ਦੇਵ ਜੀ ਏਹ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਇਹ ਮਤਾਂ ਜਾਨੋ ਕਿ ਮਾਤਾ ਪਿਤਾ ਆਦਕਾਂ ਦੀ ਹਮ ਪ੍ਰਤਿਪਾਲਨਾ ਕਰਤੇ ਹਾਂ ਵਾ ਵੋਹੁ ਹਮਾਰੀ ਪ੍ਰਤਿਪਾਲਣਾ ਕਰਤੇ ਹੈਂ ਮਾਤਾ ਪਿਤਾ ਭ੍ਰਾਤਾ ਕੀ ਭੀ ਚਿੰਤਾ ਨ ਕਰੇ ਨਾ ਕੁਛ ਲੋਕਕ ਚਿੰਤਾ ਹੀ ਕਰੇ ਕਿ ਲੋਕ ਕਹਨ ਆਪਣੇ ਬਜ਼ੁਰਗਾਂ ਦੀ ਰੀਤੀ ਛੋਡ ਬੈਠਾ ਬਨਿਤਾ ਇਸਤ੍ਰੀ ਸੁਤ ਪੁਤ੍ਰ ਅਤੇ ਮਿਤ੍ਰ ਇਨਕੀ ਭੀ ਕੁਛ ਚਿੰਤਾ ਨਾ ਕਰੇ ਇਹ ਜਿਤਨਾ ਮਇਆਵਕੀ ਸਨਬੰਧ ਹੈ ਸੋ ਸਭ ਪ੍ਰਵਿਰਤੀ ਹੈ ਵਾ ਇਹ ਸਭ ਪ੍ਰਵਿਰਤੀ ਮਾਇਆ ਕੇ ਸਨਬੰਧ ਕਰਕੇ ਹੈ।

**ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿ ਪਾਲਕਹ ॥ ੧੫ ॥**

ਏਕ ਜੋ ਭਗਵਾਨ ਪੁਰਖ ਦਇਆਲੂ ਸੋ ਸਰਬ ਜੀਵਾਂ ਕੀ ਪ੍ਰਤਿਪਾਲਨਾ ਕਰ ਰਹਾ ਹੈ ਇਸ ਸੇ ਸਰਬ ਚਿੰਤਾ ਤਿਆਗਕੇ ਤਿਸਕਾ ਚਿੰਤਨ ਕਰੋ ਵਾ ਐਸੇ ਅਰਥ ਕਰ ਦੇਨਾ। ਹਰਿ ਲਾਲ ਅਤੇ ਕ੍ਰਿਸ਼ਨ ਲਾਲ ਨੇ ਕਹਾ ਹੇ ਮਹਾਰਾਜ ਆਪਕੀ ਕਿਰਪਾ ਕਰਕੇ ਹਮਾਰੇ ਕੋ ਮਾਤਾ ਪਿਤਾ ਆਦਕਾਂ ਦੀ ਕੋਈ ਚਿੰਤਾ ਨਹੀਂ ਅਰਥ ਓਹੀ ਹੈ ॥ ੧੫ ॥

**ਅਨਿਤ੍ ਵਿਤੰ ਅਨਿਤ੍ ਚਿਤੰ ਅਨਿਤ੍ ਆਸਾ ਬਹੁ ਬਿਧਿ ਪ੍ਰਕਾਰੰ ॥**
**ਅਨਿਤ੍ ਹੇਤੰ ਅਹੰਬੰਧੰ ਭਰਮ ਮਾਇਆ ਮਲਨੰ ਬਿਕਾਰੰ ॥**

ਅਬ ਸਤਿਗੁਰ ਦੇਵ ਜੀ ਹਰਿ ਲਾਲ ਤੇ ਕ੍ਰਿਸ਼ਨ ਲਾਲ ਕੋ ਵੈਰਾਗਜ ਜੱਨਜ ਉਪਦੇਸ਼ ਕਰਤੇ ਹੈਂ। ਵਿਤੰ ਕਹੀਏ ਧਨ ਭੀ ਅਨਿਤ ਹੈ ਯਾਨੇ ਨਿਤ ਰਹਿਨੇ ਵਾਲਾ ਨਹੀਂ ਅਤੇ ਤਿਸ ਧਨ ਕੀ ਚਿਤੰ ਕਹੀਏ ਚਿਤਵਨੀ ਭੀ ਅਨਿਤ ਹੈ ਵਾ ਤਿਸ ਧਨ ਮੈਂ ਲਗਨੇ ਵਾਲਾ ਚਿਤ ਭੀ ਅਨਿਤ ਹੈ। ਬਹੁ ਬਿਧ ਕੀ ਜੋ ਆਸਾ ਹੈ ਅਤੇ ਬਹੁ ਪ੍ਰਕਾਰ ਕੇ ਕਰਨੇ ਵਾਲੇ ਅਨਿਤ ਹੈਂ ਅਤੇ ਪਦਾਰਥੋਂ ਕਾ ਹੇਤੰ ਕਯਾ ਹਿਤ ਸੋ ਭੀ ਅਨਿਤ ਹੈ ਹੰਗਤਾ ਕਰਕੇ ਭਰਮ ਰੂਪ ਮਾਇਆ ਕੇ ਬੰਧਨ ਪੜ ਰਹੇ ਹੈਂ ਇਸਤੇ ਵਿਕਾਰੋਂ ਸੇ ਮਲੀਨ ਹੋ ਰਹੇ ਹੈਂ। ਪ੍ਰਸ਼ਨ–ਇਨਮੈਂ ਲਗਨੇ ਸੇ ਫਲ ਕਿਆ ਹੋਤਾ ਹੈ? ਉਤ੍ਰ:–

**ਫਿਰੰਤਿ ਜੋਨਿ ਅਨੇਕ ਜਠਰਾਗਨਿ ਨਹ ਸਿਮਰੰਤ ਮਲੀਨ ਬੁਧੰ ॥**
**ਹੇ ਗੋਬਿੰਦ ਕਰਤ ਮਇਆ ਨਾਨਕ ਪਤਿਤ ਉਧਾਰਣ ਸਾਧ ਸੰਗਮਹ ॥ ੧੬ ॥**

ਜੋਨੀਓਂ ਦਵਾਰੇ ਅਨੇਕ ਹੀ ਜਠਰ ਅਗਨੀ ਮੇਂ ਫਿਰਦਾ ਹੈ ਇਹ ਮਲੀਨ ਬੁੱਧੀ ਜੀਵ ਈਸ਼ਵਰ ਕੋ ਫੇਰ ਭੀ ਨਹੀਂ ਸਿਮਰਤਾ ॥੧੬॥ ਪ੍ਰਸ਼ਨ–ਐਸੇ ਪਾਪੀ ਕਾ ਕੈਸੇ ਉਧਾਰ ਹੋਵੇ? ਉਤ੍ਰ–ਸਤਿ ਸੰਗਤ ਕਰਕੇ, ਸਤਿਸੰਗਤ ਕੀ ਤਾਂ ਪ੍ਰਾਪਤੀ ਹੋਵੇ ਹੈ ਜੇਕਰ ਇਸ ਪਰਕਾਰ ਈਸ਼ਵਰ ਆਗੇ ਪ੍ਰਾਰਥਨਾ ਕਰੇ ਕਿ ਹੇ ਗੁਵਿੰਦ ਮੇਰੇ ਉਪਰ ਮਾਇਆ ਕਰਤ ਕਹੀਏ ਕਰੋ ਆਪ ਕੀ ਸਾਧ ਸੰਗਤ ਹੀ ਪਾਪੀਆਂ ਕੋ ਉਧਾਰਨੇ ਵਾਲੀ ਹੈ ਇਸ ਤੇ ਸਾਧ ਸੰਗਤ ਬਖਸ਼ੋ। ਅਬ ਸਤਿਗੁਰ ਦੇਵ ਜੀ ਹਰਿ ਲਾਲ ਤੇ ਕ੍ਰਿਸ਼ਨ ਲਾਲ ਕੋ ਕਹੇ ਹੈਂ ਕਿ ਇਹ ਜੀਵ ਐਸੀ ਭੈੜੀ ਮੌਤ ਕਰਕੇ ਮਰ ਜਾਵੇ ਤਾਂ ਹਛਾ ਹੈ ਮਗਰ ਗ੍ਰਹਿ ਕੀ ਜੋ ਚਿੰਤਾ ਹੈ ਸੋ ਬਹੁਤ ਹੀ ਦੁਖਦਾਈ ਹੈ। ਕੈਸੇ ? ਕਹੇਂ ਹੈ:–

**ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ ਬੈਸ੍ਵਾਂਤਰਹ ॥**
**ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰਤ ਮਰਣਹ ॥**

ਜੇਕਰ ਅਚਾਨਕ ਗਿਰ ਕਹੀਏ ਪਰਬਤ ਉਪਰੋਂ ਗਿਰੰਤ ਕਹੀਏ ਗਿਰ ਜਾਵੇ ਯਾਨੇ ਡਿਗ ਪੜੇ ਪਾਤਾਲੰ ਕਹੀਏ

ਡੂੰਘੀ ਜਗਹ ਮੈਂ ਆਕੇ ਪਤਿਤ ਕਹੀਏ ਪੜ ਜਾਵੇ ਇਸ ਮੌਤ ਕਰਕੇ ਮਰ ਜਾਵੇ ਤਾਂ ਭੀ ਐਸਾ ਦੁਖ ਨਹੀਂ ਔਰ ਜੇਕਰ ਦੇਦੀਪ੍ਯ ਕਹੀਏ ਪ੍ਰਜਵਲਤ ਵੈਸੰਤਰ ਕਰਕੇ ਜਲੰਤ ਕਹੀਏ ਸੜ ਮਰੇ ਵਾ ਦੀਵੇ ਕਾ ਵੈਸੰਤਰ ਦੇ ਕੇ ਜਲ ਜਾਵੇ ਯਾਨੇ ਸੁਲਘ ਸੁਲਘ ਕੇ ਸੜ ਜਾਵੇ ਤ੍ਰਾਂ ਐਸਾ ਦੁਖ ਨਹੀਂ ਅਤੇ ਜੇਕਰ ਅਗਾਧ ਤੋਯੰ ਕਹੀਏ ਜਲਕੇ ਤਰੰਗੀ ਕਹੀਏ ਪ੍ਰਵਾਹ ਮੇਂ ਬਹੰਤ ਕਹੀਏ ਰਿੜ ਜਾਵੇ ਤੋ ਭੀ ਐਸਾ ਦੁਖ ਨਹੀਂ ਜੈਸਾ ਕਿ ਗ੍ਰਿਹ ਕੀ ਚਿੰਤਾ ਦਾ ਦੁਖ ਮਾੜ੍ਹਾ ਹੈ ਇਹ ਜਨਮ ਅਤੇ ਮਰਨ ਕੇ ਦੇਣੇ ਵਾਲਾ ਹੈ।

ਅਨਿਕ ਸਾਧਨੰ ਨ ਸਿਧ੍ਯਤੇ ਨਾਨਕ ॥
ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥ ੧੭ ॥

ਸਤਿਗੁਰ ਦੇਵ ਜੀ ਕਹੇ ਹੈਂ ਹੇ ਹਰਿਲਾਲ ਕ੍ਰਿਸ਼ਨ ਲਾਲ ਇਹ ਗ੍ਰਿਹ ਐਸਾ ਹੈ ਅਨੇਕ ਹੀ ਸਾਧਨਾਂ ਕਰਕੇ ਭੀ ਇਹ ਗ੍ਰਿਹ ਸਿਧ ਨਹੀਂ ਹੋਤਾ ਯਾਨੇ ਭਰੀਤਾ ਨਹੀਂ ਵਾ ਇਸਮੇਂ ਲ਼ਗਨੇ ਕਰਕੇ ਇਹ ਜੀਵ ਅਨੇਕ ਭੀ ਸਾਧਨ ਕਰਨੇ ਤੇ ਨਹੀਂ ਸਿਧ੍ਯਤੇ ਕਹੀਏ ਕਲਯਾਨ ਕੋ ਪ੍ਰਾਪਤ ਹੋਤਾ। ਪ੍ਰਸ਼ਨ–ਫੇਰ ਤਰੇ ਕੈਸੇ? ਉਤ੍ਰ–ਸਾਧੂ ਜੋ ਇਸ ਜੀਵ ਕੇ ਸਜਨ ਅਸਥੰਭੰ ਕਹੀਏ ਇਸਥਿਤ ਰੂਪ ਅਤੇ ਅਸਥੰਭੰ ਕਹੀਏ ਇਸਥਿਤ ਕਰਨੇ ਹਾਰ ਤਿਨ ਕਾ ਸ਼ਬਦ ਲਵੇ ਤਾਂ ਇਹ ਭੀ ਅਸਥੰਭੰ ਕਹੀਏ ਇਸਥਿਤ ਹੋ ਜਾਤਾ ਹੈ ਯਾਨੇ ਗ੍ਰਿਹ ਆਦਕਾਂ ਦੇ ਦੁਖ ਤੇ ਛੁਟ ਜਾਤਾ ਹੈ। ਦੁਤੀ–ਸਾਧੂ ਜੋ ਸਜਨ ਤਿਨਕੇ ਸਬਦ ਕਰਕੇ ਇਹ ਜੀਵ ਮਨ ਕਰ ਭੀ ਇਸਥਿਤ ਤਨ ਕਰ ਭੀ ਇਸਥਿਤ ਬਾਨੀ ਕਰ ਭੀ ਇਸਥਿਤ ਹੋਤਾ ਹੈ ॥ ੧੭ ॥ ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਪ੍ਰਭੂ ਇਸ ਜੀਵ ਕੇ ਜਨਮ ਜਨਮਾਂਤ੍ਰਾਂ ਕੇ ਪਾਪ ਅਨੇਕ ਦਲਿਦ੍ਰ ਦੁਖ ਕੈਸੇ ਦੂਰ ਹੋਵੇਂ? ਅਬ ਸਤਿਗੁਰ ਦੇਵ ਜੀ ਕਹੇ ਹੈਂ ਹਰੀ ਨਾਮ ਕਰਕੇ ਸਭੀ ਨਵਿਰਤ ਹੋ ਜਾਤੇ ਹੈਂ। ਕੈਸੇ? ਇਸ ਪਰ ਦ੍ਰਿਸਟਾਂਤ ਦੇ ਕਰ ਕਹੇ ਹੈਂ:–

ਘੋਰ ਦੁਖੰ ਅਨਿਕ ਹਤੰ ਜਨਮ ਦਾਰਿਦੰ ਮਹਾ ਬਿਖਾਦੰ ॥
ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ॥

ਜੇਕਰ ਘੋਰ ਕਹੀਏ ਭਯਾਨਕ ਦੁਖ ਹੋਵੇਂ ਅਨੇਕ ਵਾਰੀ ਹਤ ਹੋਵੇ ਵਾ ਅਨੇਕ ਹੱਤਿਆ ਕੀਤੀ ਹੋਵੇ ਜੰਮਣਾ ਮਰਨਾ ਰੂਪੀ ਦਲਿਦ੍ਰ ਪੜਾ ਹੋਵੇ ਵਾ ਜੰਮਣਾ ਮਰਨਾ ਭੀ ਹੋਵੇ ਅਤੇ ਦਲਿਦ੍ਰ ਭੀ ਨਾਨਾਂ ਪ੍ਰਕਾਰ ਕੇ ਪੜੇ ਹੋਵਨ ਮਹਾ ਕਹੀਏ ਵਡੇ ਵਿਖਿਆਂ ਕੋ ਭੀ ਅਦਨ ਕਰਤਾ ਹੋਵੇ ਵਾ ਮਹਾਂ ਕਹੀਏ ਭਾਰੇ ਆਧ ਵਿਆਧ ਕੇ ਵਿਖੇ ਭੀ ਪੜਾ ਹੋਵੇ। ਸਤਿਗੁਰ ਦੇਵ ਜੀ ਕਹੇ ਹੈਂ ਇਤਿਆਦੀ ਸਗਲ ਹਰੀ ਨਾਮ ਸਿਮਰਨੇ ਤੇ ਮਿਟ੍ਯ ਜਾਤੇ ਹੈਂ। ਕੈਸੇ?:–

ਪਾਵਕ ਕਾਸ਼ਟ ਭਸਮੰ ਕਰੋਤਿ ॥ ੧੮ ॥

ਜਿਸ ਤਰਾਂ ਪਾਵਕ ਅਗਨੀ ਥੋੜੀ ਜੇਹੀ ਹੀ ਕਰੋੜ ਮਨਾਂ ਭਾਰ ਕਾਸ਼ਟ ਕੇ ਭਸਮ ਕਰੋਤੀ ਕਰ ਦੇਤੀ ਹੈ ਇਸ ਤਰਾਂ ਹਰੀ ਨਾਮ ਹੈ ਇਸਤੇ ਜਪੋ ॥ ੧੮ ॥ ਅਬ ਸਤਗੁਰਦੇਵ ਜੀ ਨਾਮ ਕੀ ਵਡਿਆਈ ਕਹੇ ਹੈਂ ਕਿ ਈਸ਼ਵਰ ਕਾ ਨਾਮ ਐਸਾ ਹੈ:–

ਅੰਧਕਾਰ ਸਿਮਰੰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ ॥
ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ ॥

ਈਸ਼੍ਵਰ ਨਾਮ ਕੇ ਸਿਮਰਨੇ ਤੇ ਅੰਧਕਾਰ ਕਹੀਏ ਅਗਜਾਨ ਮੈਂ ਗਜਾਨ ਕਾ ਪ੍ਰਕਾਸ਼ ਹੋਤਾ ਹੈ ਨਾਮ ਆਦਿਕ ਗੁਨਾਂ ਕੇ ਰਮਨੇ ਕਰਕੇ ਅਘ ਪਾਪ ਖੰਡਨ ਹੋ ਜਾਤੇ ਹੈਂ ਨਾਮ ਰਿਦੇ ਮੈਂ ਬਸੇ ਤਾਂ ਦੂਤ ਕਾਮਾਦਕ ਵਾ ਜਮਦੂਤ ਭੈ ਭੀਤ ਹੋ ਜਾਤੇ ਹੈਂ ਨਾਮ ਜਪਨੇ ਵਾਲਾ ਕਰਮ ਭੀ ਮਹਾਂ ਨਿਰਮਲ ਕਰਨੇ ਵਾਲੇ ਕਰਦਾ ਹੈ।

ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ ਦਰਸਨਹ ॥
ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥ ੧੯ ॥

ਜੋ ਈਸ਼੍ਵਰ ਨਾਮ ਦਾ ਸ੍ਰੋਤਾ ਹੈ ਵੋਹ ਜਨਮ ਮਰਨ ਤੇ ਰਹਿਤ ਹੈ ਤਿਸ ਕੋ ਸਮੂਹ ਸੁਖ ਪ੍ਰਾਪਤ ਭਏ ਹੈਂ ਅਤੇ ਅਮੋਘ ਕਹੀਏ ਸਫਲਾ ਦਰਸ਼ਨ ਭਗਵਾਨ ਕਾ ਹੂਆ ਹੈ ਜਿਸ ਭਗਵਾਨ ਕਾ ਪੂਰਬ ਐਸਾ ਨਾਮ ਕਹਾ ਸੋ ਭਗਵਾਨ ਕੈਸੇ ਹੈਂ ਸ਼ਰਨ ਆਇਆਂ ਕੀ ਰੱਖਯ ਕਰਨੇ ਯੋਗਯ ਹੈਂ ਸੰਤਾਂ ਕੇ ਪਿਆਰੇ ਹੈਂ ਸੋ ਕਹੀਏ ਹੇ ਭਗਵਾਨ ਮੇਰੇ ਉਪਰ ਖੇਮੰ ਕਹੀਏ ਖਿਮਾ ਕਰੋਤੀ ਕਰੋ ਯਾਨੇ ਐਸਾ ਨਾਮ ਬਖਸ਼ੋ ॥ ੧੯ ॥ ਅਬ ਆਗੇ ਸਤਿਗੁਰ ਦੇਵਜੀ ਗੁਰ ਸੇਵਾ ਕੀ ਵਡਿਆਈ ਕਹੇ ਹੈਂ ਔਨ੍ਹੈ ਕਰਕੇ ਪੰਗਤੀ ਉਠਾਨੀ ਹੈ। ਸ਼ਲੋਕ ਕੇ ਅੰਤ ਕੀਆਂ ਦੋ ਪੰਗਤੀਆਂ ਉਠਾਨੀਆਂ।

ਪਾਰਬ੍ਰਹਮ ਪੁਰਖ ਦਾਤਾਰਹ ॥ ਨਾਨਕ ਗੁਰ ਸੇਵਾ ਕਿੰ ਨ ਲਭ੍ਤੇ ॥

ਸਤਿਗੁਰ ਦੇਵ ਜੀ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਇਸ ਜੀਵ ਕੋ ਚਾਹੀਏ ਗੁਰ ਸੇਵਾ ਕਰਨੀ ਦੇਵੀ ਦੇਵਤੇ ਮੈਂ ਨ ਭਟਕੇ। ਸੁਨੋ ਪਾਰਬ੍ਰਹਮ ਪੁਰਖ ਦਾਤੇ ਕਾ ਸਰੂਪ ਜੋ ਸਤਿਗੁਰੂ ਤਿਨ ਕੀ ਸੇਵਾ ਤੇ ਕਿੰ ਕਹੀਏ ਕਿਆ ਨਹੀਂ ਲਭਤਾ ਕਿੰਤੂ ਸਭ ਕੁਛ ਲਭਤਾ ਹੈ। ਕੈਸੇ ? ਕਹੇ ਹੈਂ:-

ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ॥ ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ॥
ਭਗਤੵੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥ ੨੦ ॥

ਸਤਿਗੁਰਾਂ ਕੀ ਸੇਵਾ ਕੈਸੀ ਹੈ ਜੋ ਸਰਬ ਤੇ ਪਿੱਛੇ ਹੋਤੇ ਹੈਂ ਜੀਵ ਯਾਨੇ ਨਯੂਨ ਜਾਤੀ ਵਾਲੇ ਤਿਨ ਕੋ ਸਰਬ ਤੇ ਅਗ੍ਰਣੀਵਹ ਕਹੀਏ ਅੱਗੇ ਕਰ ਦੇਤੀ ਹੈ ਯਾਨੇ ਸਰਬ ਕਰਕੇ ਪੂਜਨੇ ਯੋਗਯ ਕਰ ਦੇਤੀ ਹੈ ਨਿਰਾਸ਼ਿਆਂ ਕੀ ਆਸਾ ਪੂਰਨ ਕਰ ਦੇਤੀ ਹੈ ਜੋ ਨਿਰਧਨ ਹੈ ਪ੍ਰਤੱਖ ਧਨ ਕਰਕੇ ਵਾ ਆਤਮ ਧਨ ਕਰਕੇ ਸੋ ਗੁਰ ਸੇਵਾ ਸੇ ਧਨਵੰਤ ਭਯੰ ਕਹੀਏ ਹੋ ਜਾਤੇ ਹੈਂ ਅਤੇ ਜੋ ਰੋਗੀ ਹੈ ਤਿਸ ਕੇ ਰੋਗ ਕੋ ਖੰਡਨ ਕਰਨੇ ਵਾਲੀ ਹੈ ਔਰ ਜੋ ਭਗਤ ਹੈਂ ਤਿਨ ਕੋ ਗੁਰਾਂ ਕੀ ਸੇਵਾ ਭਗਤੀ ਦਾਨ ਬਖਸ਼ਦੀ ਹੈ ਭਗਤੀ ਕੌਨ ਸੀ ਰਾਮ ਨਾਮ ਕੇ ਗੁਨ ਕੀਰਤਨ ਗੈਨ ਕਰਨੇ। ਇਹ ਗੁਰ ਸੇਵਾ ਕਾ ਫਲ ਹੈ। ੨੦ ॥ ਅਬ ਈਸ਼੍ਵਰ ਕੀ ਸਮਰਥਾ ਕਹੇ ਹੈਂ:-

ਅਧਰੰ ਧਰੰ ਧਾਰਣਹ ਨਿਰਧਨੰ ਧਨ ਨਾਮ ਨਰਹਰਹ ॥
ਅਨਾਥ ਨਾਥ ਗੋਬਿੰਦਹ ਬਲ ਹੀਣ ਬਲ ਕੇਸਵਹ ॥

ਵੋਹ ਪ੍ਰਮਾਤਮ ਦੇਵ ਹੇ ਹਰਿ ਲਾਲ ਕ੍ਰਿਸ਼ਨ ਲਾਲ ਕੈਸਾ ਹੈ ਜੋ ਧਰੰ ਕਹੀਏ ਆਸਰੇ ਤੇ ਅਧਰ ਹੈ ਤਿਨ ਕੋ ਵੋਹ ਈਸ਼੍ਵਰ ਧਾਰਣਹ ਕੀਏ ਆਸਰਾ ਦੇਨੇ ਵਾਲਾ ਹੈ। ਦੁਤੀ-ਅਧਰੰ ਜੋ ਅਕਾਸ਼ ਤਿਸਕੋ ਭੀ ਧਰੰ ਕਹੀਏ ਆਸਰਾ ਧਾਰਣ ਕਹੀਏ ਦੇਨੇ ਵਾਲਾ ਹੈ। ਤ੍ਰਿਤੀ-ਆਪ ਵੋਹੁ ਅਧਰ ਹੈ ਔਰਾਂ ਕੋ ਧਰੰ ਕਹੀਏ ਆਸਰਾ ਧਾਰਣਹ ਕਹੀਏ ਦੇਨੇ ਵਾਲਾ ਹੈ ਮੈਂ ਨਿਰਧਨ ਕੋ ਨਰ ਹਰ ਕਾ ਨਾਮ ਹੀ ਧਨ ਹੈ ਵਾ ਜੋ ਜੀਵ ਨਿਰਧਨ ਹੈਂ ਤਿਨਕਾ ਧਨ ਨਰ ਹਰ ਕਾ ਨਾਮ ਹੈ ਅਨਾਥਾਂ ਕੇ ਨਾਥ ਹੈਂ ਗੁਵਿੰਦ ਜੋ ਬਲ ਹੀਣ ਹੈਂ ਤਿਨਕਾ ਬਲ ਕੇਸਵ ਹੈ।

ਸਰਬ ਭੂਤ ਦਇਆਲ ਅਚੁਤ ਦੀਨ ਬਾਂਧਵ ਦਾਮੋਦਰਹ ॥
ਸਰਬਗ੍ਯ ਪੂਰਨ ਪੁਰਖ ਭਗਵਾਨਹ ਭਗਤ ਵਛਲ ਕਰੁਣਾਮਯਹ ॥

ਵੋਹੁ ਈਸ਼੍ਵਰ ਫੇਰ ਕੈਸਾ ਹੈ ਸਰਬ ਭੂਤ ਕਹੀਏ ਜੀਵੋਂ ਪਰ ਦਇਆਲੂ ਹੈ ਅਚੁਤ ਅਗਿੜ ਹੈ ਵੋਹੁ ਦਾਮੋਦਰ ਦੀਨਾਂ ਕਾ ਬਾਂਧਵ ਰੂਪ ਹੈ ਵੋਹੁ ਪੂਰਨ ਪੁਰਖ ਭਗਵਾਨ ਸਰਬਗ੍ਯ ਕਹੀਏ ਸਰਬ ਕਾ ਗਯਾਤਾ ਹੈ ਭਗਤਾਂ ਕਾ ਵਛਲ ਕਹੀਏ ਵਤਸਲ ਪਿਆਰਾ ਹੈ ਕਰੁਣਾਮਯਹ ਕਹੀਏ ਕ੍ਰਿਪਾ ਸਰੂਪ ਹੈ।

ਘਟਿ ਘਟਿ ਬਸੰਤ ਬਾਸੁ ਦੇਵਹ ਪਾਰਬ੍ਰਹਮ ਪਰਮੇਸੁਰਹ ॥
ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ ॥ ੨੧ ॥

ਜੋ ਪਾਰਬ੍ਰਹਮ ਪ੍ਰਮੇਸ਼ੂਰ ਘਟਾਂ ਘਟਾਂ ਕੇ ਵਸਨੇ ਵਾਲੇ ਹੈਂ ਸਤਿਗੁਰ ਦੇਵ ਜੀ ਕਹੇ ਹੈਂ ਮੈਂ ਤਾਂ ਤਿਸ ਕ੍ਰਿਪਾਲੂ ਕੇ ਪ੍ਰਸਾਦ ਕੋ ਜਾਚਤਾ ਹੂੰ। ਕਿਆ ਪ੍ਰਸਾਦ ਕਰਨ? ਤਿਸ ਨਾਰਾਇਣ ਕਾ ਨਾਮ ਨਾ ਵਿਸਰੇ ਨਾ ਬਿਸਰੇ ਨਿਸਚੇ ਵਾ ਮਨ ਬਾਣੀ ਕਰਕੇ ਵਾ ਅਗੇ ਪਿਛੇ ਨਾ ਬਿਸਰੇ ॥ ੨੧ ॥ ਅਬ ਸਤਿਗੁਰ ਦੇਵ ਜੀ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਈਸ਼ੂਰ ਆਗੇ ਐਸੀ ਆਪਣੀ ਨਿੰਮ੍ਰਤਾ ਜਨਾਵੇ:-

ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ ॥ ਤਵ ਪ੍ਰਸਾਦਿ ਸਿਮਰਤੇ ਨਾਮੰ ॥

ਹੇ ਈਸ਼ੂਰ ਨਾ ਮੈਂ ਸਮਰਥ ਹਾਂ ਨਾ ਮੈਂ ਆਪਕਾ ਸੇਵਕ ਹਾਂ ਹੇ ਪਰਮ ਪੁਰਖੋਤਮ ਨਾ ਆਪ ਵਿਚ ਮੇਰੀ ਪ੍ਰੀਤੀ ਹੈ ਤਵ ਆਪਕੀ ਪ੍ਰਸਾਦ ਕ੍ਰਿਪਾ ਕਰਕੇ ਨਾਮ ਕੋ ਸਿਮਰਤੇ ਹਾਂ।

ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥ ੨੨ ॥

ਨਾਮ ਸਿਮਰਿਆ ਗੁਰਾਂ ਦ੍ਵਾਰੇ ਸਫਲਾ ਹੈ ਗੁਰਾਂ ਕੀ ਪ੍ਰਾਪਤੀ ਤਬ ਹੋਵੇ ਹੈ ਹੇ ਹਰਿ ਹਰਿ ਜਬ ਆਪ ਕ੍ਰਿਪਾਲ ਹੋਵੋ ॥ ੨੨ ॥

ਭਰਣ ਪੋਖਣ ਕਰੰਤ ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ ॥
ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ ॥

ਭਰਨਾ ਔਰ ਪੋਖਣ ਕਹੀਏ ਪੁਸਟ ਕਰਨਾ ਬਿਸਰਾਮ ਕਹੀਏ ਇਸਥਿਤੀ ਦੇਨੀ ਛਾਦਨ ਕਹੀਏ ਬਸਤ੍ਰ ਇਤਿ ਆਦੀ ਦਾਨ ਜੀਆਂ ਕੋ ਦੇਵੰਤ ਦੇ ਰਹਾ ਹੈ। ਇਹ ਰਤਨ ਵਤ ਅਮੋਲਕ ਮਨੁਖਾ ਜਨਮ ਈਸ਼ੂਰ ਨੇ ਆਪਨੇ ਚੇਤਨੇ ਵਾਸਤੇ ਚਤੁਰ ਸਿਰਜਿਆ ਹੈ।

ਵਰਤੰਤਿ ਸੁਖ ਆਨੰਦ ਪ੍ਰਸਾਦਹ ॥

ਤਿਸਕੀ ਪ੍ਰਸਾਦ ਕਹੀਏ ਕ੍ਰਿਪਾ ਕਰਕੇ ਇਹ ਜੀਵ ਸੁਖ ਅਨੰਦ ਮੈਂ ਵਰਤਦਾ ਹੈ।

ਸਿਮਰੰਤ ਨਾਨਕ ਹਰਿ ਹਰਿ ਹਰੇ ॥ ਅਨਿਤ੍ ਰਚਨਾ ਨਿਰਮੋਹਤੇ ॥ ੨੩ ॥

ਐਸੇ ਹਰਿ ਹਰਿ ਕੋ ਇਹ ਜੀਵ ਸਿਮਰਨਾ ਕਰੇ ਅਨਿਤ ਜੋ ਰਚਨਾ ਹੈ ਇਸਕੇ ਮੋਹੁ ਤੇ ਨਿਰ ਕਹੀਏ ਰਹਿਤ ਹੋਵੇ। ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਕਹਾ ਹੇ ਪ੍ਰਭੂ ਜੋ ਈਸ਼ੂਰ ਚਿੰਤਨ ਨਹੀਂ ਕਰਤੇ ਵੋਹੁ ਵਡੇ ਸੁਖੀ ਭਾਸਤੇ ਹੈਂ ਇਹ ਕਿਆ ਕਾਰਨ ਹੈ? ਤਿਸ ਪਰ ਕਹੇ ਹੈਂ:-

ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥
ਬਿਪਰੀਤ ਬੁਧੵੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥ ੨੪ ॥

ਪਰਾ ਉਤ ਕ੍ਰਿਸਟੀ ਜੋ ਪੂਰਬਲਾ ਦਾਨ ਦਿਤਾ ਹੂਆ ਹੈ ਤਿਸ ਕਰਕੇ ਏਥੇ ਮਹੀਪਤ ਜੋ ਰਾਜੇ ਸੋ ਸੁਖ ਭੋਗਤੇ ਹੈਂ। ਏਥੇ ਮਾਰਤ ਕਹੀਏ ਮਿਰਤੂ ਲੋਕ ਮੈਂ ਇਨਕੀ ਬੁਧੀ ਬਿਪਰੀਤ ਕਹੀਏ ਵਿਪਰਜੇ ਹੋ ਰਹੀ ਹੈ ਵਾ ਲੋਕਾਂ ਕੋ ਬੇ ਨਿਆਂ ਮਾਰਤੇ ਹੈਂ ਇਸਤੇ ਬੁਧੀ ਵਿਪਰਜ ਹੋ ਰਹੀ ਹੈ ਇਸਤੇ ਪੁਨਾ ਨਰਕਾਂ ਮੇਂ ਪੜੇ ਹੂਏ ਚਿਰੰਕਾਲ ਦੁਖ ਭੋਗਤੇ ਹੈਂ ॥ ੨੪ ॥

ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸੵ ਸਿਮਰਣ ਰਿਦੰਤਰਹ ॥
ਆਰੋਗੵੰ ਮਹਾਰੋਗੵੰ ਬਿਸਿਮ੍ਰਿਤੇ ਕਰੁਣਾਮਯਹ ॥ ੨੫ ॥

ਜਸੵ ਕਹੀਏ ਜੋ ਪੁਰਸ਼ ਗੁਵਿੰਦ ਕੀ ਅਨੁਗ੍ਰਹੁ ਤੇ ਬ੍ਰਿਥਾ ਕਹੀਏ ਰਹਿਤ ਹੈ ਯਾਨੇ ਜਿਸ ਪਰ ਈਸ਼੍ਵਰ ਕੀ ਕ੍ਰਿਪਾ ਨਹੀਂ ਅਤੇ ਗੁਵਿੰਦ ਕੇ ਸਿਮਰਨ ਤੇ ਰਿਦੇ ਮੇਂ ਅੰਤਰਾ ਕਹੀਏ ਭੇਦ ਹੈ ਯਾਨੇ ਰਿਦੇ ਮੇਂ ਸਿਮਰਨ ਨਹੀਂ ਕਰਦਾ ਜੇਕਰ ਵੋਹ ਪੁਰਸ਼ ਅਰੋਗੀ ਹੈ ਤੋ ਭੀ ਉਸਕੋ ਮਹਾਂ ਰੋਗੀ ਜਾਨੋ ਕਰਨਾ ਸਰੂਪ ਕੋ ਬਿ ਸਿੰਮ੍ਰਿਤ ਕੀਆ ਹੈ। ਦੂਤੀ ਅੰਨੈ ਕਰ- ਜਸੵ ਕਹੀਏ ਜਿਸਕੇ ਰਿਦੇ ਅੰਤ੍ਰ ਸਿਮਰਨ ਹੈ ਜੇਕਰ ਉਸਕੋ ਮਹਾਂ ਰੋਗੀ ਬ੍ਰਿਥਾ ਕਹੀਏ ਪੀੜਾ ਹੈ ਤੋ ਭੀ ਵੋਹ ਗੁਵਿੰਦ ਕੀ ਅਨੁਗ੍ਰਹੁ ਹੀ ਜਾਨਤਾ ਹੈ ਜੇਕਰ ਓਹੁ ਮਹਾਂ ਰੋਗੀ ਹੈ ਤੋ ਭੀ ਅਰੋਗੀ ਹੈ ਕਿਉਂਕਰ 'ਬਿ' ਵਿਸ਼ੇਸ ਕਰਕੇ ਕਰਨਾ ਸਰੂਪ ਕੋ ਸਿਮਰਨ ਕਰਤਾ ਹੈ। ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਪ੍ਰਭੂ ਜੀ ਇਸ ਮਨੁਖਾ ਦੇਹ ਧਾਰਨ ਕਾ ਕਿਆ ਧਰਮ ਹੈ ? ਤਿਸ ਪਰ ਗੁਰੂ ਜੀ ਕਹੇ ਹੈਂ:—

ਰਮਣੰ ਕੇਵਲੰ ਕੀਰਤਨੰ ਸੁ ਧਰਮੰ ਦੇਹ ਧਾਰਣਹ ॥
ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਰਤੇ ॥

ਸੋ ਇਸ ਦੇਹ ਧਾਰਨੇ ਕਾ ਧਰਮ ਏਹ ਹੈ ਕੇਵਲ ਫਕਤ ਈਸ਼੍ਵਰ ਕੀ ਕੀਰਤੀ ਕੋ ਰਮਨਾ ਕਰੇ। ਸੰਤ ਤਾਂ ਇਸ ਦੇਹ ਕਰਕੇ ਨਾਰਾਇਨ ਕਾ ਨਾਮ ਅੰਮ੍ਰਿਤ ਪਾਨ ਕਰਤੇ ਹੈਂ ਪਾਨ ਕਰਤੇ ਹੂਏ ਤ੍ਰਿਪਤ ਨਹੀਂ ਹੋਤੇ ॥ ੨੬ ॥ ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਪ੍ਰਭੂ ਜੀ ਐਸੇ ਜੋ ਸੰਤ ਤਿਨ ਕਾ ਸੁਭਾਵ ਕੈਸੇ ਹੈ? ਤਿਸ ਪਰ ਕਹੇ ਹੈਂ:—

ਸਹਣ ਸੀਲ ਸੰਤੰ ਸਮ ਮਿਤ੍ਰਸੵ ਦੁਰਜਨਹ ॥
ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪ ਤਿਸਟਤੇ ॥

ਦੂਜੇ ਕਾ ਕਬੋਲ ਬੋਲ ਸਹਨ ਕਹੀਏ ਸਹਾਰਨਾ ਅਤੇ ਸੀਲ ਕਹੀਏ ਕੋਮਲ ਰਹਿਨਾ ਇਹ ਸੰਤ ਕਾ ਸੁਭਾਵ ਹੈ ਮਿੱਤ੍ਰ ਅਤੇ ਦੁਰਜਨ ਕਹੀਏ ਸਤ੍ਰ ਇਨ ਮੇਂ ਸਮ ਦ੍ਰਿਸ਼ਟੀ ਹੋਕੇ ਰਹੇ ਹੈ ਆਗੇ ਸਪਸ਼ਟ ਕਰਕੇ ਏਹੀ ਕਹੇ ਹੈਂ। ਇਕ ਪੁਰਸ਼ ਤਾਂ ਸੰਤਾਂ ਕੇ ਨਜ਼ਦੀਕ ਅਨੇਕ ਪ੍ਰਕਾਰ ਕੇ ਭੋਜਨਾਂ ਕਾ ਥਾਲ ਲੇਕੇ ਖੜੇ ਹੈਂ ਔਰ ਇਕ ਨਿੰਦਕ ਆਵਧ ਕਹੀਏ ਸ਼ਸਤ੍ਰ ਲੈਕੇ ਉਪ ਕਹੀਏ ਸਮੀਪ ਤਿਸਟਤੇ ਕਹੀਏ ਇਸਥਤ ਹੈਂ ਜੋ ਤਾਂ ਅਨਿਕ ਪ੍ਰਕਾਰ ਕੇ ਭੋਜਨ ਲਈ ਖੜੇ ਹੈਂ ਉਨ੍ਹਾਂ ਉੱਪਰ ਪ੍ਰਸੰਨ ਨਹੀਂ ਜੋ ਨਿੰਦਕ ਸ਼ਸਤ੍ਰ ਲੈਕੇ ਬਧਨੇ ਵਾਸਤੇ ਸਮੀਪ ਖੜੇ ਹੈਂ ਉਨ੍ਹਾਂ ਉਪਰ ਦੁਖੀ ਨਹੀਂ ਇਹ ਸੁਭਾਵ ਹੈ।

ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ ॥
ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥

ਐਸੇ ਸੰਤਾਂ ਕਾ ਹੇ ਹਰਿ ਲਾਲ ਕ੍ਰਿਸ਼ਨ ਲਾਲ ਤ੍ਰਿਰਸਕਾਰ ਕਹੀਏ ਨਿਰਾਦਰ ਨਹੀਂ ਭਵੰਤਿ ਕਹੀਏ ਹੋਤਾ ਇਸ ਲੋਕ ਮੇਂ ਔਰ ਜੇਕਰ ਪਤਾਲ ਮੈਂ ਚਲੇ ਜਾਨ ਤਾਂ ਉੱਥੇ ਭੀ ਉਨਕਾ ਮਾਨ ਭੰਗਨ ਨਹੀਂ ਭਵੰਤਿ ਕਹੀਏ ਹੋਤਾ ਔਰ ਜੇਕਰ ਸ੍ਵਰਗ ਮੇਂ ਚਲੇ ਜਾਨ ਤਾਂ ਓਥੇ ਭੀ ਸੋਭਾ ਤੇ ਹੀਣੇ ਨਹੀਂ ਭਵੰਤਿ ਕਹੀਏ ਹੋਤੇ ਔਰ ਸੰਸਾਰਕ ਦੁਖ ਭੀ ਨਹੀਂ ਪੋਹ ਸਕਤੇ।

ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ ਨਾਨਕ ਸੇ ਪ੍ਰਾਨੀ ਸੁਖ ਬਾਸਨਹ ॥ ੨੮ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਜੋ ਪ੍ਰਾਨੀ ਐਸੇ ਸੰਤਾਂ ਨਾਲ ਮਿਲਕੇ ਗੁਬਿੰਦ ਕਾ ਨਾਮ ਜਪਤੇ ਹੈਂ ਸੋ ਪ੍ਰਾਨੀ ਸੁਖਾਂ ਕੇ ਬਾਸਨ ਕਹੀਏ ਪਾਤ੍ਰ ਹੂਏ ਹੈਂ ਵਾ ਸੁਖਾਂ ਮੈਂ ਬਸਨਾ ਹੂਆ ਹੈ ਵਾ ਬਸਨਾ ਨਹੀਂ ਰਹੀ ॥ ੨੮ ॥ ਪੂਰਬ ਜਿਨ ਸੰਤੋਂ ਕੀ

ਮਹਿਮਾ ਕਹੀ ਅਬ ਤਿਨਕੋ ਸੈਨਾ ਰੂਪ ਕਰਕੇ ਵਰਨਨ ਕਰੇ ਹੈਂ ਸੈਨਾ ਕਾ ਰਾਜਾ ਹੋਵੇ ਹੈ ਸੰਤਾਂ ਰੂਪੀ ਸੈਨਾ ਕਾ ਰਾਜਾ ਕੌਨ ਅਕਾਲ ਪੁਰਖ ਸੰਤ ਉਸਕੀ ਸੈਨਾ ਸੋ ਸੰਤਾਂ ਰੂਪੀ ਸੈਨਾ ਕੈਸੀ ਹੈ ?:—

ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ ॥
ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰਸਬਦ ਕਰ ਚਰਮਣਹ ॥

ਸਾਧੂ ਜੋ ਫਕੀਰ ਸਮੂਹ ਇਹ ਈਸ਼੍ਵਰ ਰੂਪੀ ਰਾਜਾ ਕੀ ਸੈਨਾ ਹੈ ਇਹ ਕੈਸੀ ਸੈਨਾ ਹੈ ਅਜਿਤ ਸੂਰਮੇਂ ਹੈਂ। ਪ੍ਰਸ਼ਨ—ਸੈਨਾ ਕੀ ਲੋਹ ਕੀ ਸੰਜੋਇ ਹੋਤੀ ਹੈ ? ਉਤ੍ਰ—ਜੋ ਨਿੰਮ੍ਰਤਾ ਧਾਰੀ ਹੈ ਏਹੀ ਸੰਤਾਂ ਰੂਪੀ ਸੈਨਾ ਨੇ ਤਨ ਪਰ ਸੰਨਾਹ ਕਹੀਏ ਸੰਜੋਇ ਪਹਰੀ ਹੈ। ਪ੍ਰਸ਼ਨ—ਸੈਨਾ ਪਾਸ ਸ਼ਸਤ੍ਰ ਹੋਤੇ ਹੈਂ ? ਉਤ੍ਰ- ਜੋ ਗੁਵਿੰਦ ਕੇ ਗੁਨ ਰਮਨ ਕਰਨੇ ਹੈਂ ਏਹੀ ਆਵਧਹ ਕਹੀਏ ਸ਼ਸਤ੍ਰ ਹੈਂ। ਜੋ ਗੁਰ ਸ਼ਬਦ ਕੀ ਓਟ ਲਈ ਹੈ ਏਹੀ ਕਰ ਕਹੀਏ ਹਥ ਮੇਂ ਚਰਮਣਹ ਕਹੀਏ ਢਾਲ ਪਕੜੀ ਹੈ। ਜਬ ਯੁੱਧ ਕਰਨੇ ਜਾਤੇ ਹੈਂ ਉਸ ਵਕਤ ਚਾਰ ਪ੍ਰਕਾਰ ਕੀ ਫੌਜ ਹੋਤੀ ਹੈ ਘੋੜੇ ਆਦਕਾਂ ਉਪਰ ਚੜ੍ਹਕੇ ਜਾਤੇ ਹੈਂ ਸੋ ਇਸ ਤਰਫ ਕੌਣ ਹੈਂ ? ਅਗੇ ਕ ਹੈਂ:—

ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥
ਬਿਚਰਤੇ ਨਿਰਭੰ ਸਤ੍ਰ ਸੈਨਾ ਧਾਯੰਤੇ ਗੁਪਾਲ ਕੀਰਤਨਹ ॥

ਜੋ ਤਾਂ ਮਹਾਤਮਾ ਸ੍ਰਵਨ ਕਰਤੇ ਹੈਂ ਓਹ ਤਾਂ ਅਸ੍ਵ ਕਹੀਏ ਘੋੜਿਆਂ ਉਪਰ ਆਰੂੜਤੇ ਕਹੀਏ ਇਸਥਤ ਹੈ ਅਤੇ ਜੋ ਮੰਨਨ ਕਰਤੇ ਹੈਂ ਵੋਹ ਰਥਾਂ ਪਰ ਆਰੂੜਤੇ ਕਹੀਏ ਇਸਥਿਤ ਹੈਂ ਜੋ ਨਿਦਿਧਯਾਸਨ ਕਰਤੇ ਹੈਂ ਵੋਹ ਨਾਗਹ ਕਹੀਏ ਹਾਥੀਆਂ ਉਪਰ ਆਰੂੜਤੇ ਕਹੀਏ ਇਸਥਤ ਹੈਂ ਬਾਕੀ ਜੋ ਵੈਰਾਗਯ ਵਿਵੇਕ ਵਾਲੇ ਹੈਂ ਵੋਹ ਪੈਰ ਪਿਆਦੇ ਹੈਂ ਪ੍ਰਭੂ ਕੋ ਜੋ ਬੁਝਨਾ ਇਹ ਮਾਰਗ ਮੇਂ ਚਲਨਾ ਹੈ ਐਸੇ ਸੰਤ ਸ਼ਤ੍ਰ ਜੋ ਕਾਮਾਦਕਾਂ ਦੀ ਸੈਨਾ ਤਿਸ ਮੇਂ ਨਿਰਭੈ ਹੋਕੇ ਬਿਚਰ ਰਹੇ ਹੈਂ ਗੁਪਾਲ ਕਾ ਜੋ ਕੀਰਤਨ ਕਰਨਾ ਹੈ ਏਹ ਧਾਯੰਤੇ ਕਹੀਏ ਧਾਵਣੀ ਹੈ ਜੈਸੇ ਸੈਨਾ ਕੀ ਧਾਵਨੀ ਹੋਤੀ ਹੈ।

ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸ੍ਯੰ ਕਰੋਤਿ ਪੰਚ ਤਸਕਰਹ ॥ ੨੯ ॥

ਬਿਸ੍ਵ ਕਹੀਏ ਸੰਪੂਰਨ ਸੰਸਾਰ ਕੋ ਜੋ ਮਿਥਿਯਾ ਨਿਸਚੇ ਕਰਨਾ ਏਹ ਜਿਤਨਾ ਹੈ ਪੰਚ ਤਸਕਰ ਜੋ ਕਾਮਾਦਕ ਇਨ ਕੋ ਵਸ ਕਰਨਾ ਇਹ ਵੈਰੀ ਕੋ ਬੰਧਨਾ ਹੈ ॥੨੯॥ ਐਸੇ ਸੰਤ ਉਪਦੇਸ਼ ਕੈਸਾ ਕਰਤੇ ਹੈਂ? ਸੋ ਅੱਗੇ ਕਹੇ ਹੈਂ:—

ਮ੍ਰਿਗ ਤ੍ਰਿਸਨਾ ਗੰਧਰਬ ਨਗਰੰ ਦ੍ਰੁਮ ਛਾਯਾ ਰਚਿ ਦੁਰਮਤਿਹ ॥
ਤਤਹ ਕੁਟੰਬ ਮੋਹ ਮਿਥ੍ਯਾ ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥੩੦॥

ਐਸਾ ਉਪਦੇਸ਼ ਕਰਤੇ ਹੈਂ ਹੇ ਦੁਰਮਤੀਏ ਤੂੰ ਕਿਸ ਮੇਂ ਰਚ ਰਹਾ ਹੈਂ ਇਹ ਤਾਂ ਐਸੀ ਖੇਡ ਹੈ ਜੈਸੇ ਮ੍ਰਿਗ ਤ੍ਰਿਸ਼ਨਾ ਕਾ ਜਲ ਝੂਠਾ ਹੈ ਅਤੇ ਜੈਸੇ ਗੰਧਰਬ ਨਗਰੀ ਝੂਠੀ ਹੈ ਔਰ ਜੈਸੇ ਦ੍ਰੁਮ ਕਹੀਏ ਬ੍ਰਿਛ ਕੀ ਛਾਇਆ ਅਨਿਸਥਰ ਹੋਤੀ ਹੋਤੀ ਹੈ ਤਤਹ ਕਹੀਏ ਤੈਸੇ ਹੀ ਕੁਟੰਬ ਕਾ ਮੋਹੁ ਮਿਥਿਆ ਹੈ ਤਾਂਤੇ ਤੇਰੇ ਕੋ ਚਾਹੀਏ ਰਾਮ ਕਾ ਰਾਮ ਨਾਮ ਸਿਮਰ ਜੋ ਸਦਾ ਸੰਗੀ ਹੈ ॥ ੩੦ ॥ ਅਬ ਸਤਿਗੁਰ ਦੇਵ ਜੀ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਐਸੀ ਨਿੰਮ੍ਰਤਾ ਧਾਰਕੇ ਈਸ਼੍ਵਰ ਅੱਗੇ ਬੇਨਤੀ ਕਰੇ:—

ਨਚ ਬਿਦਿਆ ਨਿਧਾਨ ਨਿਗਮੰ ਨਚ ਗੁਣਗ੍ਯ ਨਾਮ ਕੀਰਤਨਹ ॥
ਨਚ ਰਾਗ ਰਤਨ ਕੰਠੰ ਨਹ ਚੰਚਲ ਚਤੁਰ ਚਾਤੁਰਹ ॥

ਹੇ ਈਸ਼੍ਵਰ ਮੈਂ ਨਿਗਮ ਕਹੀਏ ਬੇਦੋਂ ਕੀ ਬਿਦਿਆ ਕਾ ਭੀ ਨਿਧਾਨ ਕਹੀਏ ਖਜ਼ਾਨਾ ਨਚ ਕਹੀਏ ਨਹੀਂ ਵਾ

ਨਿਗਮ ਦੀ ਵਿਦਿਆ ਮੇਂ ਨਿਧਾਨ ਕਹੀਏ ਚਤੁਰ ਨਹੀਂ ਅਤੇ ਰੁਣਗ੍ਯ ਕਹੀਏ ਗੁਣਾਂ ਕਾ ਗਜਾਤਾ ਭੀ ਮੈਂ ਨਚ ਨਾਮ ਨਹੀਂ ਔਰ ਆਪਕੇ ਨਾਮ ਕਾ ਕੀਰਤਨ ਭੀ ਕਰਨਾ ਨਹੀਂ ਜਾਨਤਾ ਔਰ ਰਾਗ ਜੋ ਰਤਨ ਰੂਪ ਤਿਸਕੇ ਗੈਨ ਕਰਨੇ ਵਾਲਾ ਮੇਰਾ ਕੰਠ ਭੀ ਚੰਗਾ ਨਚ ਕਹੀਏ ਨਹੀਂ ਔਰ ਨਾ ਮੈਂ ਚੰਚਲ ਹਾਂ ਵਿਵਹਾਰ ਮੇਂ ਨਾ ਚਾਤੁਰ ਹਾਂ ਸ਼ਾਸਤ੍ਰਾਂ ਮੇਂ ਨਾ ਚਾਤੁਰ ਹਾਂ ਪ੍ਰਮਾਰਥਾਂ ਮੈਂ।

ਭਾਗ ਉਦਿਮ ਲਬਧੰ ਮਾਇਆ ਨਾਨਕ ਸਾਧ ਸੰਗਿ ਖਲ ਪੰਡਿਤਹ ॥ ੩੧ ॥

ਹੇ ਈਸ਼੍ਵਰ ਇਤਿਆਦਕ ਮਾਇਆ ਕਾ ਜੋ ਲਭਣਾ ਹੈ ਵਾ ਭਗਤੀ ਰੂਪੀ ਮਾਇਆ ਸੋ ਭਾਗਾਂ ਦੇ ਉਦਮ ਕਹੀਏ ਉਦੇ ਹੋਨੇ ਕਰਕੇ ਲਭਣਾ ਹੈ ਵਾ ਦੂਤੀ ਭਾਗਾਂ ਕਰਕੇ ਅਤੇ ਦੂਜੇ ਉਦਮ ਕਰਕੇ ਲਭਣਾ ਹੈ ਪ੍ਰੰਤੂ ਕ੍ਰਿਪਾ ਕਰਕੇ ਹਮਾਰੇ ਕੋ ਤਾਂ ਸਾਧ ਸੰਗਤ ਦੇਵੋ ਆਪਕੀ ਸਾਧ ਸੰਗਤਿ ਕਰਕੇ ਖਲ ਕਹੀਏ ਮੂਰਖ ਭੀ ਪੰਡਿਤ ਹੋ ਜਾਤਾ ਹੈ ॥ ੩੧ ॥

ਕੰਠ ਰਮਣੀਯ ਰਾਮ ਰਾਮ ਮਾਲੰ ਹਸਤ ਊਚ ਪ੍ਰੇਮ ਧਾਰਣੀ ॥
ਜੀਹ ਭਣਿਜੋ ਉਤਮ ਸਲੋਕ ਉਧਰੰ ਨੈਨ ਨੰਦਨੀ ॥ ੩੨ ॥

ਰਾਮ ਰਾਮ ਰੂਪੀ ਕੰਠ ਮੇਂ ਰਮਣੀਕ ਸੁੰਦ੍ਰ ਮਾਲਾ ਧਾਰੀ ਹੈ ਅਤੇ ਜਿਸਨੇ ਪ੍ਰੇਮ ਰੂਪੀ ਹਸਤ ਊਚ ਕਹੀਏ ਗੋਮੁਖੀ ਧਾਰਨੀ ਕੀਤੀ ਹੈ ਔਰ ਜਿਹਬਾ ਕਰਕੇ ਜਸ ਮਈ ਉੱਤਮ ਸ਼ਲੋਕ ਭਣਿਜੈ ਕਹੀਏ ਉਚਾਰਦਾ ਹੈ ਵੋਹੁ ਨੈਨ ਨੰਦਨੀ ਕਹੀਏ ਮਾਇਆ ਤੇ ਉਧਰਿਆ ਹੈ ਯਾਨੇ ਬਚਿਆ ਹੈ ਨੈਨਾਂ ਕੋ ਜੋ ਨੰਦ ਦੇਨੇ ਵਾਲੀ ਹੋਵੇ ਸੋ ਕਹੀਏ ਨੈਨ ਨੰਦਨੀ ॥ ੩੨ ॥ ਰਹੋ ਵਿਚਾਰ। ਅਬ ਸਤਿਗੁਰ ਦੇਵ ਜੀ ਕਹੇ ਹੈਂ, ਹੇ ਹਰਿ ਲਾਲ ਕ੍ਰਿਸ਼ਨ ਲਾਲ ਜੋ ਗੁਰ ਮੰਤ੍ਰ ਤੇ ਹੀਨਾ ਹੈ ਯਾਨੇ ਨਿਗੁਰਾ ਹੈ ਸੋ ਐਸਾ ਹੈ ਸੁਨੋ:-

ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਨੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਸਰਪਨਹ ਤੁਲਿ ਖਲਹ ॥ ੩੩ ॥

ਜੋ ਪ੍ਰਾਨੀ ਗੁਰਮੰਤ੍ਰ ਤੇ ਹੀਨਾ ਹੈ ਤਿਸ ਕੇ ਜਨਮ ਧਾਰੇ ਕੋ ਧ੍ਰਿਕਾਰ ਹੈ ਅਤੇ ਭ੍ਰਸ਼੍ਟ ਹੈ ਕੂਕਰ ਔਰ ਸੂਕਰ ਸੂਰ, ਗਰਧਭਹ ਗਧਾ ਸਰਪਨਹ ਕਹੀਏ ਸਰਪ ਵੋਹ ਖਲ ਮੂਰਖ ਨਿਗੁਰਾ ਇਨ ਕੇ ਤੁਲਜ ਹੈ ॥੩੩॥ ਦੂਤੀ-ਇਨ ਤੇ ਭੀ ਮਾੜਾ ਹੈ ਕੈਸੇ ਕਹੇ ਹੈਂ ਕੂਕਰ ਮੈਂ ਇਹ ਗੁਨ ਹੈ ਯਥਾ-"ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ" ਇਹ ਗੁਨ ਹੈ ਔਰ ਸੂਕਰ ਮੈਂ ਇਹ ਗੁਨ ਹੈ ਯਥਾ-"ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ" ਔਰ ਗਧੇ ਮੈਂ ਇਹ ਗੁਨ ਹੈ ਕਾਰਜ ਕੇ ਗਮਨ ਸਮੇਂ ਗਧਾ ਬਾਵੇਂ ਅੰਗ ਬੋਲੇ ਤਾਂ ਕਾਰਜ ਕੀ ਸਿੱਧੀ ਲਿਖੀ ਹੈ ਔਰ ਕਾਕ ਮੈਂ ਇਹ ਗੁਨ ਹੈ ਜਹਾਜ ਮੇਂ ਦਿਸ਼ਾ ਭ੍ਰਮ ਵੇਲੇ ਉਡਕੇ ਦਿਸ਼ਾ ਬਤਾਤਾ ਹੈ ਮੱਕੇ ਕੀ ਤਰਫ ਕੋ ਕਾਗ ਜਾਤਾ ਹੈ ਵਾ ਕਾਗ ਜਬ ਮੈਥੁਨ ਕਰਤਾ ਹੈ ਤਬ ਲੁਕ ਕਰਕੇ ਕਰਤਾ ਹੈ ਕਿਸੀ ਨੇ ਮੈਥਨ ਕਰਦੇ ਦੇਖਾ ਨਹੀਂ ਔਰ ਸਰਪ ਮੰਤ੍ਰ ਕਰਕੇ ਵਸ ਹੋਤਾ ਹੈ ਯਥਾ "ਖਲ ਕੋ ਮੰਤ੍ਰ ਨ ਮੂਰ" ਇਸ ਤੇ ਖਲ ਇਨ ਕੇ ਤੁਲਜ ਭੀ ਨਹੀਂ ਇਨ ਤੇ ਭੀ ਮਾੜਾ ਹੈ ਇਹ ਭ੍ਰਿਸ਼ਟ ਹੈਂ। ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਪ੍ਰਭੂ ਜੀ ਕੋਈ ਐਸੀ ਪ੍ਰਕਾਰ ਕਹੀਏ ਜਿਸ ਕਰਕੇ ਇਹ ਜੀਵ ਜਮਦੂਤਾਂ ਕੋ ਨਾ ਦੇਖੇ ? ਤਿਸ ਪਰ ਕਹੇ ਹੈਂ:-

ਚਰਣਾਰ ਬਿੰਦ ਭਜਨੰ ਰਿਦਯੰ ਨਾਮ ਧਾਰਣਹ ॥
ਕੀਰਤਨੰ ਸਾਧ ਸੰਗੇਣ ਨਾਨਕ ਨਹ ਦ੍ਰਿਸਟੰਤਿ ਜਮਦੂਤਨਹ ॥ ੩੪ ॥

ਜੋ ਪੁਰਸ਼ ਭਗਵਾਨ ਕੇ ਚਰਨਾਰ ਬਿੰਦੋਂ ਕਾ ਭਜਨ ਕਰਤਾ ਹੈ ਅਤੇ ਰਿਦੇ ਮੈਂ ਨਾਮ ਕੋ ਧਾਰਤਾ ਹੈ ਔਰ ਸਾਧ ਸੰਗਤ ਮੇਂ ਮਿਲਕੇ ਭਗਵਾਨ ਕੀ ਕੀਰਤੀ ਕਰਤਾ ਹੈ ਵੋਹੁ ਪੁਰਸ਼ ਜਮਦੂਤਾਂ ਕੋ ਨਹੀਂ ਦੇਖਦਾ ॥੩੪॥ ਅਬ ਸਤਿਗੁਰ ਦੇਵ ਜੀ ਏਹ

ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਏਕ ਵਸਤੂ ਸੰਸਾਰ ਮੇਂ ਦੁਰਲਭ ਹੈ ਹੋਰ ਚੀਜ਼ਾਂ ਦੁਰਲਭ ਨਹੀਂ ਕੈਸੇ? ਕਹੇ ਹੈਂ:-

ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥
ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਧਨ ਰੂਪ ਅਤੇ ਸੁੰਦਰ ਰੂਪ ਇਹ ਭੀ ਸੰਸਾਰ ਮੇਂ ਦੁਰਲਭ ਚੀਜ਼ ਨਚ ਕਹੀਏ ਨਹੀਂ ਯਾਨੇ ਮਿਲ ਜਾਤੇ ਹੈਂ ਔਰ ਸ੍ਵਰਗ ਦਾ ਰਾਜ ਭੀ ਦੁਰਲਭ ਚੀਜ਼ ਨਚ ਕਹੀਏ ਨਹੀਂ ਅਤੇ ਭੋਜਨ ਸੁੰਦਰ ਬਿੰਜਨੰ ਕਹੀਏ ਸਲੂਣੇ ਭੀ ਦੁਰਲਭ ਨਹੀਂ ਔਰ ਸ੍ਵਛ ਕਹੀਏ ਨਿਰਮਲ ਅੰਬਰ ਕਹੀਏ ਬਸਤ੍ਰ ਇਹ ਭੀ _ਰਲਭ ਨਚ ਕਹੀਏ ਨਹੀਂ।

ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤਾ ਬਾਧਵਹ ਨਚ ਦੁਰਲਭੰ ਬਨਿਤਾ ਬਿਲਾਸਹ ॥
ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ ॥

ਸੁਤ ਪੁਤ੍ਰ ਅਤੇ ਮਿੱਤ੍ਰ ਭ੍ਰਾਤਾ ਔਰ ਬਾਂਧਵ ਇਨਕੀ ਪ੍ਰਾਪਤੀ ਹੋਨੀ ਭੀ ਦੁਰਲਭ ਨਚ ਕਹੀਏ ਨਹੀਂ ਔਰ ਬਨਿਤਾ ਕਹੀਏ ਇਸਤ੍ਰੀ ਆਦਕ ਦੇ ਬਿਲਾਸ ਭੀ ਦੁਰਲਭ ਨਚ ਕਹੀਏ ਨਹੀਂ ਔਰ ਵਿਦਿਆ ਮੇਂ ਪ੍ਰਬੀਨੰ ਕਹੀਏ ਚਤੁਰ ਹੋਨਾ ਇਹ ਭੀ ਦੁਰਲਭ ਨਚ ਕਹੀਏ ਨਹੀਂ ਔਰ ਚਤੁਰ ਬਾਕਾਂ ਦਾ ਹੋਣਾ ਚੰਚਲ ਔਰ ਸ਼ਾਸਤ੍ਰਕ ਜੁਗਤੀਆਂ ਕਾ ਹੋਣਾ ਇਹ ਭੀ ਦੁਰਲਭ ਨਚ ਕਹੀਏ ਨਹੀਂ।

ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧਿੰ ਸਾਧ ਸੰਗਿ ਕ੍ਰਿਪਾ ਪ੍ਰਭੰ ॥ ੩੫ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਸੰਸਾਰ ਮੇਂ ਇਕ ਭਗਵਾਨ ਕਾ ਨਾਮ ਦੁਰਲਭ ਹੈ ॥੩੫॥ ਪ੍ਰਸ਼ਨ-ਤਿਸਕੀ ਪ੍ਰਾਪਤੀ ਕੈਸੇ? ਉਤ੍ਰ-ਸਾਧ ਸੰਗਤ ਵਿੱਚੋਂ ਲਭਦਾ ਹੈ ਸਾਧ ਸੰਗ ਕੀ ਪ੍ਰਾਪਤੀ ਪ੍ਰਭੂ ਦੀ ਕ੍ਰਿਪਾ ਤੇ ਹੋਵੇ ਹੈ। ਪ੍ਰਸ਼ਨ-ਜਿਸ ਭਗਵਾਨ ਕਾ ਐਸਾ ਦੁਰਲਭ ਨਾਮ ਕਹਾ ਵੋਹ ਭਗਵਾਨ ਕਹਾਂ ਰਹੇ ਹੈ? ਉਤ੍ਰ:-

ਜਤ ਕਤਹ ਤਤਹ ਦ੍ਰਿਸਟੰ ਸ੍ਵਰਗ ਮਰਤ ਪਯਾਲ ਲੋਕਹ ॥
ਸਰਬਤ੍ਰ ਰਮਣੰ ਗੋਬਿੰਦਹ ਨਾਨਕ ਲੇਪ ਛੇਪ ਨ ਲਿਪ੍ਤੇ ॥ ੩੬ ॥

ਜਤ ਕਤ ਕਹੀਏ ਜਿਥੇ ਕਿਤੇ ਦੇਖੀਏ ਤਤਹ ਕਹੀਏ ਤਹਾਂ ਹੀ ਭਗਵਾਨ ਦ੍ਰਿਸ਼ਟੀ ਆਂਵਦਾ ਹੈ ਯਥਾ-"ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਂਈ" ਸ੍ਵਰਗ ਲੋਕ ਮੇਂ ਮਰਤ ਕਹੀਏ ਮ੍ਰਿਤੂ ਲੋਕ ਮੇਂ ਪਯਾਲ ਕਹੀਏ ਪਤਾਲ ਲੋਕ ਮੇਂ ਵੋਹ ਗੁਵਿੰਦ ਸਰਬਤ੍ਰ ਮੇਂ ਰਮ ਰਹਾ ਹੈ ਸਤਿਗੁਰ ਦੇਵ ਜੀ ਕਹੇ ਹੈਂ ਉਸਕੋ ਮਾਇਆ ਰੂਪੀ ਛੇਪ ਕਹੀਏ ਛਾਪੇ ਕਾ ਲੇਪ ਨਹੀਂ ਲਿਪਜਤੇ ਕਹੀਏ ਲਗਤਾ ॥ ੩੬ ॥ ਅਬ ਸਤਿਗੁਰ ਦੇਵ ਜੀ ਇਹ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਜੇਕਰ ਹਰਿ ਹਰਿ ਸਰੂਪ ਗੁਰੂ ਕ੍ਰਿਪਾਲੂ ਹੋਵਨ ਤਾਂ ਪੁੱਠੀਆਂ ਗੱਲਾਂ ਭੀ ਸਿੱਧੀਆਂ ਹੋ ਜਾਤੀਆਂ ਹੈਂ। (ਇਹ ਅੰਤ ਕੀ ਪੰਗਤੀ ਹੈ।) ਕੈਸੇ ? ਕਹੇ ਹੈਂ:-

ਬਿਖਯਾ ਭਯੰਤਿ ਅੰਮ੍ਰਿਤੰ ਦ੍ਰੁਸਟਾ ਸਖਾ ਸ੍ਵਜਨਹ ॥
ਦੁਖੰ ਭਯੰਤਿ ਸੁਖੰ ਭੈ ਭੀਤੰਤ ਨਿਰਭਯਹ ॥

ਬਿਖਜਾ ਅੰਮ੍ਰਿਤ ਰੂਪ ਹੋ ਜਾਤੀ ਹੈ ਜੈਸੇ ਮੀਰਾਂ ਬਾਈ ਕੋ ਜੋ ਦੁਸ਼੍ਟ ਹੈਂ ਵੈਰੀ ਸੋ ਸਖਾ ਕਹੀਏ ਪਿਆਰੇ ਸ੍ਵਜਨ ਹੋ ਜਾਤੇ ਹੈਂ ਦੁਖਾਂ ਸੇ ਸੁਖ ਭਯੰਤ ਕਹੀਏ ਹੋ ਜਾਤੇ ਹੈਂ ਜਿਸ ਭੈ ਕਰਕੇ ਭਿਤੱਤ ਹੋਣਾ ਹੈ ਤਿਸਤੇ ਨਿਰਭੈ ਹੋ ਜਾਤਾ ਹੈ।

ਥਾਨ ਬਿਹੂਨ ਬਿਸ੍ਰਾਮ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥ ੩੭ ॥

ਜੇਕਰ ਸਰੂਪ ਥਾਨ ਤੇ ਵਿਹੂਨ ਹੈ ਤਾਂ ਨਾਮ ਮੇਂ ਬਿਸਰਾਮ ਹੋਤਾ ਹੈ ਜੇਕਰ ਹਰਿ ਹਰਿ ਸਰੂਪ ਗੁਰੂ ਕ੍ਰਿਪਾਲੂ ਹੋਨ ਤਾਂ ਇਹ ਪੂਰਬ ਬਾਤਾਂ ਹੋਤੀਆਂ ਹੈਂ ॥ ੩੭ ॥ ਅਬ ਸਤਿਗੁਰ ਦੇਵ ਜੀ ਏਹ ਕਹੇ ਹੈਂ ਈਸ਼੍ਵਰ ਅਗੇ ਐਸੀ ਬੇਨਤੀ ਕਰੋ:-

ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ ॥
ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਤੇ ॥ ੩੮ ॥

ਜੋ ਈਸ਼੍ਵਰ ਸਰਬ ਕੋ ਸੀਤਲਤਾ ਦੇਨੇ ਵਾਲਾ ਹੈ ਵੋਹੀ ਮੈਨੂੰ ਸੀਤਲਤਾ ਬਖਸ਼ੇਗਾ । ਜੋ ਸਰਬ ਪਾਵਨ ਕਹੀਏ ਪਵਿਤ੍ਰ ਕਰਨਹਾਰ ਹੈ ਸੋ ਮੈਨੂੰ ਭੀ ਪਵਿਤ੍ਰ ਕਰੇਗਾ ਜੋ ਸਰਬ ਕੋ ਕਰਤਬ ਬਖਸ਼ ਰਹਾ ਹੈ ਸੋ ਮੇਰੇ ਕੋ ਭੀ ਸੁਭ ਕਰਤਾ ਕਹੀਏ ਕਰਤਬ ਬਖਸ਼ੇਗਾ । ਤਿਸਕੋ ਮਾਇਆ ਰੂਪੀ ਛੇਪ ਕਹੀਏ ਛਾਪੇ ਕਾ ਲੇਪ ਨਹੀਂ ਲਿਪ੍ਤੇ ਕਹੀਏ ਲਗਤਾ । ਦੂਤੀ ਅਰਥ ਗਿਆਨ ਵਾਨ ਕੀ ਦ੍ਰਿਸ਼ਟੀ ਕਹੇ ਹੈਂ ਗਿਆਨ ਵਾਨ ਐਸੇ ਕਹੇ ਹੈਂ-ਜੋ ਸਰਬ ਮੇਂ ਸੀਤਲਤਾ ਹੈ ਸੋ ਮੇਰੀ ਹੀ ਸੀਤਲਤਾ ਕੀਤੀ ਹੋਈ ਹੈ ਅਤੇ ਜੋ ਸਰਬ ਮੇਂ ਪਾਵਨਤਾ ਹੈ ਸੋ ਮੇਰੀ ਹੀ ਪਾਵਨਤਾ ਹੈ ਔਰ ਸਰਬ ਕੇ ਜੋ ਕਰਤਬ ਸੋ ਮੇਰੇ ਹੀ ਕਰਤ ਕਹੀਏ ਕੀਤੇ ਹੂਏ ਹੈਂ ਮੇਰੇ ਸ੍ਵਰੂਪ ਕੋ ਮਾਇਆ ਰੂਪੀ ਛਾਪੇ ਕਾ ਲੇਪ ਨਹੀਂ ਲਿਪਤਾ। ਅਬ ਏਹ ਕ ਹੈਂ ਜੈਸੇ ਸਾਧੂ ਸ੍ਵਜਨ ਸੀਤਲ ਹੈਂ ਐਸਾ ਸੰਸਾਰ ਮੇਂ ਕੁਝ ਭੀ ਸੀਤਲ ਨਹੀਂ ॥ ੩੮ ॥

ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥
ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥ ੩੯ ॥

ਐਸਾ ਸੰਸਾਰ ਮੇਂ ਚੰਦ ਦੇਵਤਾ ਭੀ ਸੀਤਲ ਨਹੀਂ ਔਰ ਐਸਾ ਬਾਵਨ ਚੰਦਨ ਭੀ ਸੀਤਲ ਨਹੀਂ ਅਤੇ ਐਸੀ ਸੀਤ ਰੁਤ ਮਘਰ ਪੋਹ ਆਦਿਕ ਦੀ ਭੀ ਸੀਤਲ ਨਹੀਂ ਸਤਿਗੁਰ ਦੇਵ ਜੀ ਕਹੇ ਹੈਂ ਜੈਸੇ ਸਾਧੂ ਸ੍ਵਜਨ ਸੀਤਲ ਹੈਂ ਐਸੀ ਕੋਈ ਭੀ ਵਸਤੂ ਸੀਤਲ ਨਹੀਂ ॥ ੩੯ ॥ ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਕਹਾ ਹੇ ਪ੍ਰਭੂ ਜੀ ਆਪ ਨੇ ਪੂਰਬ ਸੰਤ ਸਜਨ ਸਰਬ ਤੇ ਸੀਤਲ ਕਹੇ ਸੰਤ ਸੱਜਨ ਕਿਸ ਦਾ ਨਾਮ ਹੈ ਉਨਕੇ ਲਖਨ ਕਹੋ? ਅਬ ਸਤਿਗੁਰ ਦੇਵ ਜੀ ਲਖਨ ਕਹੇ ਹੈਂ:-

ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥

ਰਾਮ ਕੇ ਰਾਮ ਨਾਮ ਕਾ ਮੰਤ੍ਰ ਜਪਤੇ ਹੈਂ ਇਸੀ ਤੇ ਸਰਬਤ੍ਰ ਮੇਂ ਪੂਰਨ ਜਾਣਕੇ ਧਿਆਨ ਕਰਤੇ ਹੈਂ। ਗਿਆਨ ਕਰਕੇ ਸੁਖ ਦੁਖ ਮੇਂ ਸਮ ਰਹਿਤੇ ਹੈਂ ਇਸੀ ਹੇਤੂ ਸੇ ਨਿਰਮਲ ਜੋ ਨਿਰਵੈਰ ਈਸ਼੍ਵਰ ਤਿਸ ਮੇਂ ਜੁਗਤਿ ਕਹੀਏ ਜੁੜੇ ਹੈਂ ।

ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥

ਸਰਬਤ੍ਰ ਜੀਵਾਂ ਉਪਰ ਵੋਹ ਦਇਆਲੂ ਹੈਂ ਇਸੀ ਹੇਤੂ ਸੇ ਪੰਚ ਦੋਖ ਜੋ ਕਾਮਾਦਕ ਸੋ ਬਿਵਰਜ ਦੀਏ ਗੋਪਾਲ ਕੇ ਕੀਰਤਨ ਕਾ ਭੋਜਨ ਛਕਤੇ ਹੈਂ ਇਸੀ ਹੇਤੂ ਸੇ ਮਾਯਾ ਤੇ ਐਸੇ ਅਲਪ ਕਹੀਏ ਅਲੇਪ ਹੈਂ ਜੈਸੇ ਜਲਤੇ ਕਮਲ ਰਹਿਤਾ ਹੈ।

ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਨੰ ਆਪੁ ਤ੍ਯਾਗਿ ਸਗਲ ਰੇਣੁਕਹ ॥

ਮਿਤ੍ਰ ਕੇ ਅਤੇ ਸ਼ਤ੍ਰੂ ਕੋ ਸਮ ਹੀ ਉਪਦੇਸ਼ ਦੇਤੇ ਹੈਂ ਇਸੀ ਹੇਤੂ ਸੇ ਭਗਵੰਤ ਕੀ ਭਗਤੀ ਮੇਂ ਭਾਵਨੀ ਹੈ ਪਰਾਈ

ਨਿੰਦਿਆ ਨਹੀਂ ਸ੍ਰੋਤ ਕਹੀਏ ਸੁਨਤੇ ਸ੍ਰਵਨਾਂ ਸੇ ਇਸੀ ਹੇਤੂ ਸੇ ਆਪਾ ਭਾਵ ਤਜਾਗਕੇ ਸਰਬ ਕੀ ਰੇਨ ਹੋਏ ਹੈਂ।

**ਖਟ ਲਖ੍ਣ ਪੂਰਨ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥ ੪੦ ॥**

ਇਹ ਪੂਰਬ ਛੇ ਪੰਗਤੀਆਂ ਮੇਂ ਖਟ ਲਖਨ ਆਏ ਹੈਂ ਜੋ ਪੁਰਖ ਇਨ ਖਟ ਲਖਨੋਂ ਸੇ ਪੂਰਨ ਹੈ ਸਤਿਗੁਰ ਦੇਵ ਜੀ ਕਹੇ ਹੈਂ ਤਿਨਕਾ ਨਾਮ ਸਾਧੂ ਸੱਜਨ ਹੈ ਵਾ ਪੂਰਬ ਇਸੀ ਹੇਤੂ ਸੇ ਇਹ ਪਦ ਹਟਾਕੇ ਖਟ ਤੇ ਖਟ ਬਾਰਾਂ ਲਖਨ ਕਰਨੇ ਜੋ ਇਨ੍ਹਾਂ ਬਾਰਾਂ ਕਰਕੇ ਪੂਰਨ ਹੋਂ ਤਿਨਕਾ ਨਾਮ ਸਾਧੂ ਸੱਜਨ ਹੈ॥ ੪੦ ॥ ਅਬ ਸਤਿਗੁਰ ਦੇਵ ਜੀ ਏਹ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਇਸ ਸੰਸਾਰ ਕੀ ਐਸੇ ਗਤੀ ਹੈ ਸੁਨੋ:–

**ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥**
**ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥ ੪੧ ॥**

ਜੈਸੇ ਅਜਾ ਕਹੀਏ ਬਕਰੀ ਕੰਦ ਮੂਲ ਕੋ ਭੋਗੰਤ ਕਹੀਏ ਖਾਂਦੀ ਹੈ ਪਰ ਜੇਕਰ ਕੇਹਰ ਕਹੀਏ ਸ਼ੇਰ ਕੇ ਸਮੀਪ ਬਸਤੀ ਹੈ ਤਾਂ ਸਭ ਖਾਧਾ ਨਿਸਫਲ ਚਲਾ ਜਾਤਾ ਹੈ ਤਤ੍ਰ ਕਹੀਏ ਤਿਸੀ ਪ੍ਰਕਾਰ ਕੀ ਗਤੀ ਸੰਸਾਰ ਕੀ ਹੈ ਸੋਗ ਅਤੇ ਹਰਖ ਇਸਕੋ ਵਿਆਪਤੇ ਹੀ ਰਹਿਤੇ ਹੈਂ॥੪੧॥ ਕੇਹਰ ਸਮੀਪ ਬਕਰੀ ਬਸਤੀ ਹੈ ਇਸ ਪਰ ਸਾਖੀ ਯਥਾ ਇਕ ਬੀਰਬਲ ਹੂਆ ਹੈ ਅਕਬਰ ਕਾ ਵਜ਼ੀਰ ਥਾ ਬੜਾ ਅਕਲਮੰਦ ਇਕ ਸਮੇਂ ਬੀਰਬਲ ਪਾਸੋਂ ਖੁਨਾਮੀ ਹੋ ਗਈ ਰਾਜਾ ਨੇ ਵਿਚਾਰਿਆ ਇਸ ਕੋ ਦੇਸ਼ ਨਿਕਾਲਾ ਦੇਣਾ ਚਾਹੀਏ ਬੀਰਬਲ ਕੋ ਪਤਾ ਲਗ ਗਿਆ ਕਿ ਰਾਜਾ ਨੇ ਮੇਰੇ ਕੋ ਦੇਸ਼ ਨਿਕਾਲਾ ਦੇਣਾ ਹੈ ਬੀਰਬਲ ਨੇ ਵਿਚਾਰਾ ਜੇਕਰ ਮੈਂ ਪ੍ਰਦੇਸ ਮੇਂ ਚਲਾ ਗਿਆ ਪਿਛੋਂ ਰਾਜਾ ਨੇ ਲੋਕਾਂ ਕੋ ਦੁਖ ਦੇਣਾ ਹੈ ਇਹ ਜਾਣਕੇ ਬੀਰਬਲ ਸ਼ਹਿਰ ਮੇਂ ਹੀ ਲੁਕ ਰਹਿਆ ਇਕ ਸਮੇਂ ਰਾਜਾ ਕੋ ਬੀਰਬਲ ਕੀ ਲੋੜ ਪਈ ਪੁਛਿਆ ਕਹਾਂ ਹੈ ਕਿਸੀ ਨੇ ਕਹਾ ਐ ਹਜ਼ੂਰ ਹੈ ਤਾਂ ਸ਼ਹਿਰ ਵਿਚ ਹੀ ਮਗਰ ਪਤਾ ਨਹੀਂ ਕਿਸਕੇ ਗ੍ਰਹਿ ਵਿਖੇ ਹੈ। ਰਾਜਾ ਨੇ ਵਿਚਾਰਾ ਵੋਹ ਬਹੁਤ ਚਤੁਰ ਹੈ ਉਸਕੇ ਢੂੰਡਨੇ ਕੀ ਕੋਈ ਜੁਗਤੀ ਕਰੀਏ ਕਿਆ ਕੀਆ ਲੋਕਾਂ ਕੋ ਬੁਲਾਕੇ ਇਕ ਇਕ ਬੱਕਰਾ ਦੀਆ ਤੋਲਕੇ ਔਰ ਨਾਲੇ ਉਨਕੀ ਖੁਰਾਕ ਭੀ ਭਿੰਨ ਭਿੰਨ ਦਿੱਤੀ ਕਹਾ ਇਹ ਖੁਰਕ ਇਨਕੋ ਖੁਲਾਤੇ ਰਹਿਣਾ ਔਰ ਅੱਠਵੇਂ ਦਿਨ ਫੇਰ ਇਹ ਤੋਲੇ ਜਾਣਗੇ ਜਿਸਕਾ ਘੱਟ ਵਧ ਨਿਕਲਾ ਤਿਸਕੋ ਸਜ਼ਾ ਮਿਲੇਗੀ। ਸਭ ਲੋਕ ਚਿੰਤਾ ਮੇਂ ਪੜ ਗਏ ਕਿ ਇਹ ਰਾਜਾ ਨੇ ਕਿਆ ਕੀਆ ਨਾਲੇ ਖੁਰਾਕ ਭੀ ਇਨਕੇ ਖੁਲਾਨੇ ਕੋ ਦਿੱਤੀ ਔਰ ਫੇਰ ਕਹਾ ਅੱਠਵੇਂ ਦਿਨ ਤੋਲੇ ਜਾਣਗੇ ਜਿਸ ਘਰ ਮੇਂ ਬੀਰਬਲ ਥਾ ਓਹ ਭੀ ਘਰ ਵਾਲਾ ਏਹੀ ਚਿੰਤਾ ਕਰੇ ਬੀਰਬਲ ਨੇ ਕਹਾ ਤੂੰ ਇਸਕੋ ਭਾਵੇਂ ਕਿਤਨਾ ਹੀ ਖੁਲਾਤਾ ਰਹੋ ਪ੍ਰੰਤੂ ਦਿਨ ਮੇਂ ਇਕ ਵੇਰੀ ਇਸਕੋ ਸ਼ੇਰ ਕੇ ਸਾਹਮਣੇ ਕਰ ਲਿਆਇਆ ਕਰ ਫੇਰ ਨ ਵਧੇ ਨ ਘਟੇ ਤਿਸ ਨੇ ਵੈਸੇ ਹੀ ਕੀਆ ਜਬ ਅੱਠਵੇਂ ਰੋਜ਼ ਬੁਲਾਕੇ ਰਾਜਾ ਤੋਲਣੇ ਲੱਗਾ ਤਾਂ ਸਭ ਕੇ ਬੱਕਰੇ ਘਟ ਵਧ ਹੂਏ ਜਿਸ ਘਰ ਮੇਂ ਬੀਰਬਲ ਥਾ ਉਸਕਾ ਬੱਕਰਾ ਪੂਰਾ ਰਹਾ ਰਾਜਾ ਨੇ ਜਾਨਾ ਇਹ ਜੁਗਤੀ ਬੀਰ ਬਲ ਪਾਸ ਹੈ ਤਾਂ ਲਭ ਲੀਆ ਤਾਤਪ੍ਰਜ ਕਿਆ ਬੱਕਰੇ ਕੋ ਖਾਨਾ ਪੀਨਾ ਨਹੀਂ ਲਗਿਆ। ਅਬ ਸਤਿਗੁਰ ਦੇਵ ਜੀ ਇਹ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਇਹ ਜੀਵ ਐਸਾ ਪ੍ਰਮਾਦੀ ਹੋ ਰਿਹਾ ਹੈ।

**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥**
**ਭਰਮ ਮੋਹੰ ਮਾਨ ਅਪਮਾਨੰ ਮਦੰ ਮਾਯਾ ਬਿਆਪਤੰ ॥**

ਛਲ ਕਰਨੇ ਅੰਤ੍ਰ ਹੋਰ ਬਾਹਰ ਹੋਰ ਪਰਾਏ ਕੇ ਛਿਦ੍ਰ ਕਹੀਏ ਦੋਸ਼ ਦੇਖਕੇ ਹਸਨਾ ਔਰ ਪਰਾਏ ਕੇ ਕਾਰਜ ਮੈਂ ਕ੍ਰੋੜ ਵਿਘਨ ਹੀ ਕਰ ਦੇਣੇ ਅਪਰਾਧ ਕਰਨੇ ਇਸ ਪ੍ਰਕਾਰ ਸੇ ਇਹ ਜੀਵ ਕਿਲਬਿਖ ਕਹੀਏ ਪਾਪਾਂ ਸੇ ਮਲੀਨ ਹੋ ਰਹਾ ਹੈ। ਭਰਮ ਅਤੇ ਮੋਹ ਮਾਨ ਔਰ ਅਪਮਾਨ ਮਦ ਹੰਕਾਰ ਇਤਿ ਆਦਿਕ ਮਾਇਆ ਇਸਕੋ ਵਿਆਪ ਰਹੀ ਹੈ ਵਾ ਇਹ ਸਭ ਮਾਇਆ ਕਰਕੇ ਬਿਆਪ ਰਹੇ ਹੈਂ।

**ਮ੍ਰਿਤੁ ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੈ ਨ ਸਿਧ੍ਯਤੇ ॥**
**ਨਿਰਮਲੰ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ ॥**

ਪੂਰਬ ਛਲ ਆਦਕੋਂ ਦਾ ਫਲ ਕਹੇ ਹੈਂ ਮ੍ਰਿਤੁ ਮਰਨਾ ਅਤੇ ਜਨਮ ਹੋਤਾ ਹੈ ਨਰਕਾਂ ਮੇਂ ਭ੍ਰਮਤਾ ਹੈ ਅਨੇਕ ਉਪਾਵਾਂ ਕਰਕੇ ਭੀ ਨਹੀਂ ਸਿਧ੍ਯਤੇ ਕਹੀਏ ਕਲਯਾਨ ਕੋ ਪ੍ਰਾਪਤ ਹੋਤਾ। ਪ੍ਰਸ਼ਨ–ਇਹ ਫੇਰ ਨਿਰਮਲ ਕੈਸੇ ਹੋਵੈ ? ਉਤ੍ਰ–ਜੇਕਰ ਸਾਧ ਸੰਗਤ ਮੇਂ ਗੋਪਾਲ ਕੇ ਨਾਮ ਕੋ ਜਪੇ ਤਾਂ ਨਿਰਮਲ ਹੋਤਾ ਹੈ।

**ਰਮੰਤਿ ਗੁਣ ਗੋਬਿੰਦ ਨਿਤਪ੍ਰਤਹ ॥ ੪੨ ॥**

ਗੁਵਿੰਦ ਕੇ ਨਾਮ ਕੋ ਨਿਤਾਪ੍ਰਤੀ ਰਮੰਤ ਕਹੀਏ ਉਚਾਰੇ ॥ ੪੨ ॥ ਪ੍ਰਸ਼ਨ–ਇਸ ਜੀਵ ਕਾ ਤਰਨਾ ਕੈਸੇ ਹੋਵੈ ?:–

**ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ ॥**
**ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥**

ਅੰਨ੍ਹੈ॥ ਜੋ ਪਰਮੇਸ਼ਵਰ ਸਾਰੇ ਰਮਣ ਕਹੀਏ ਰਮ ਰਹਾ ਹੈ ਸੀਲ ਸੁਭਾਵ ਕਰਕੇ ਤਿਸ ਸੁਆਮੀ ਕੀ ਸਰਨ ਲਵੇ ਤਾਂ ਤਰਨਾ ਹੋਵੇ ਹੈ, ਵੋਹੁ ਕੈਸਾ ਹੈ ?ਕਾਰਨ ਕਹੀਏ ਪ੍ਰਪੰਚ ਦੇ ਕਰਨੇ ਕੋ ਸਮਰਥ ਹੈ ਵੋਹੁ ਪ੍ਰਭੂ ਪੂਰਨ ਸਰਬ ਕੋ ਖਾਣ ਪਾਨ ਰੂਪੀ ਦਾਨ ਦੇ ਰਹਾ ਹੈ।

**ਨਿਰਾਸ ਆਸ ਕਰਣੰ ਸਗਲ ਅਰਥ ਆਲਯਹ ॥**
**ਗੁਣ ਨਿਧਾਨ ਸਿਮਰੰਤਿ ਨਾਨਕ ਸਗਲ ਜਾਚੰਤ ਜਾਚਿਕਹ ॥ ੪੩ ॥**

ਜੋ ਨਿਰਾਸੇ ਹੈਂ ਤਿਨ ਕੀ ਆਸ਼ਾ ਪੂਰਨ ਕਰਤਾ ਹੈ ਵੋਹੁ ਈਸ਼ਵਰ ਸਗਲ ਅਰਥੋਂ ਕਾ ਆਲਯਹ ਕਹੀਏ ਘਰ ਹੈ। ਸਤਿਗੁਰ ਦੇਵ ਜੀ ਕਹੇ ਹੈਂ ਜਿਸ ਪਾਸੋਂ ਸਗਲ ਜੀਵ ਜਾਚਕ ਰੂਪ ਹੂਏ ਜਾਚੰਤ ਕਹੀਏ ਮਾਂਗਤੇ ਹੈਂ ਤਿਸ ਗੁਨ ਨਿਧਾਨ ਕੋ ਸਿਮਰਨਾਂ ਕਰੇ ॥ ੪੩॥ ਅਬ ਸਤਿਗੁਰਦੇਵ ਜੀ ਕਹੇ ਹੈਂ ਈਸ਼ਵਰ ਕੀ ਮਇਆ ਹੋਵੇ ਤਾਂ ਦੁਖਦਾਈ ਚੀਜ਼ਾਂ ਭੀ ਸੁਖਦਾਈ ਹੋ ਜਾਤੀਆਂ ਹੈਂ, ਕੈਸੇ ? ਕਹੇ ਹੈਂ, ਅੰਤ ਕੀ ਪੰਗਤੀ ਉਠਾਣੀ:–

**ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ ਪ੍ਰਭ ਮਇਆ ॥**
**ਸਾਧ ਸੰਗਮ ਰਾਮ ਰਾਮ ਰਮਣੰ ਧਰਮ ਲਖ੍ਣ ॥**

ਐਸੇ ਅੰਨ੍ਹੈ ਕੀਤੇ ਗਏ ਅਰਥ ਹਰਿ ਹਰਿ ਦਯਾਲ ਕੇ ਚਰਨਾਂ ਕੀ ਸ਼ਰਨ ਲਈ ਤਾਂ ਪ੍ਰਭੂ ਕੀ ਮਇਆ ਹੋਈ ਤਿਸ ਮਇਆ ਕਰਕੇ ਸਾਧ ਸੰਗਤ ਮੇਂ ਰਾਮ ਰਾਮ ਕੋ ਰਮਣਾ ਕੀਆ ਤਿਸ ਕਰਕੇ ਧਰਮ ਕੇ ਲਖ੍ਣ ਕਹੀਏ ਚਿੰਨ੍ਹ ਪ੍ਰਾਪਤ ਹੂਏ ਤਾਂ ਇਹ ਬਾਤਾਂ ਪ੍ਰਾਪਤ ਭਈਆਂ, ਕੈਸੇ ? ਕਹੇ ਹੈਂ:–

**ਦੁਰਗਮ ਸਥਾਨ ਸੁਗਮੰ ਮਹਾਂ ਦੂਖ ਸਰਬ ਸੂਖਣਹ ॥**
**ਦੁਰਬਚਨ ਭੇਦ ਭਰਮੰ ਸਾਕਤ ਪਿਸਨੰਤ ਸੁਰਜਨਹ ॥**

ਜੋ ਦੁਰਗਮ ਕਹੀਏ ਕਠਨ ਅਸਥਾਨ ਹੈਂ ਸੋ ਸੁਗਮ ਕਹੀਏ ਸੁਖੈਨ ਰੂਪ ਹੋਤੇ ਭਏ ਮਹਾਂ ਦੁਖਾਂ ਤੇ ਸਰਬ ਸੁਖ ਹੀ ਹੋ ਗਏ ਦੁਰਬਚਨਾਂ ਤੇ ਸੁਬਚਨ ਹੋ ਗਏ ਭੇਦ ਤੇ ਅਭੇਦ ਹੋ ਗਿਆ ਭਰਮੋਂ ਤੇ ਅਭਰਮ ਹੁਆ ਸਾਕਤਾਂ ਤੇ ਅਸਾਕਤ ਹੋ

ਗਏ ਪਿਸਨੰਤ ਕਹੀਏ ਚੁਗਲ ਖੋਰਾਂ ਤੇ ਸੁਰਜਨ ਹੋਤੇ ਭਏ। ਦੂਤੀ ਇਕਠਾ ਕਰਨਾ—ਸਾਕਤ ਜੋ ਪਿਸਨੰਤ ਦੁਰਬਚਨਾਂ ਅਤੇ ਭੇਦ ਭ੍ਰਮ ਦੇ ਕਹਿਨੇ ਵਾਲੇ ਸੋ ਸੁਰਜਨ ਹੋਤੇ ਭਏ।

ਅਸਿਥੰਤ ਸੋਗ ਹਰਖੰ ਭੈਖੀਣੰਤ ਨਿਰਭਵਹ ॥
ਭੈਅਟਵੀਅੰ ਮਹਾਨ ਗਰਬਾਸੰ ॥ ੪੪ ॥

ਸੋਗ ਅਤੇ ਹਰਖ ਤਰਫੋਂ ਅਸਥਿਤ ਹੋ ਜਾਤਾ ਹੈ ਜਿਸ ਭੈ ਕਰਕੇ ਖੀਣਾ ਹੋ ਰਹਾ ਥਾ ਤਿਸ ਤੇ ਨਿਰਭੈ ਹੋਤਾ ਭਇਆ ਜੋ ਸੰਸਾਰ ਰੂਪੀ ਅਟਵੀਅੰ ਕਹੀਏ ਬਨ ਭੈ ਦਾਇਕ ਹੈ ਇਹ ਮਹਾਂ ਨਗਰ ਕੀ ਤਰਹ ਵਸੋਂ ਪਰਤੀਤ ਹੋਤੀ ਹੈ॥੪੪॥ ਅਬ ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਪਾਂਚ ਕਾਮਾਦਕ ਬਡੇ ਪ੍ਰਬਲ ਹੈ ਇਨ੍ਹਾਂ ਨੇ ਬਡਿਆਂ ਬਡਿਆਂ ਕੋ ਮਾਰਾ ਹੈ ਇਸ ਤੇ ਇਨਕੋ ਤੁਮ ਮਾਰੋ। ਕੈਸੇ ? ਭਿੰਨ ਭਿੰਨ ਕਹੋਂ, ਆਸੁਰੀ ਸੰਪਤਾ ਕਾ ਰਾਜਾ ਜੋ ਮੋਹੁ ਪ੍ਰਿਥਮ ਤਿਸਕੀ ਪਰਬਲਤਾ ਕਹੇਂ ਹੈਂ:—

ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥
ਗਣ ਗੰਧਰਬ ਦੇਵ ਮਾਨੁਖੵੰ ਪਸੁ ਪੰਖੀ ਬਿਮੋਹਨਹ ॥

ਹੇ ਮੋਹੁ ਤੂੰ ਕੈਸਾ ਹੈਂ ਸੰਗ੍ਰਾਮੰ ਕਹੀਏ ਰਣ ਭੂਮਕਾ ਮੇਂ ਤੂੰ ਅਜਿਤ ਸੂਰਮਾਂ ਹੈਂ ਜੋ ਅਤਿਸੈ ਕਰਕੇ ਬਹੁਤ ਬਲੀ ਹੈਂ ਤਿਨ ਕੋ ਭੀ ਤੈਨੇ ਮਰਦਨ ਕੀਆ ਹੈ ਵਾ ਦੂਤੀ ਜੋ ਸੰਗਾਮ ਮੇਂ ਅਜਿਤ ਸੂਰਮੇਂ ਹੈਂ ਤਿਨਕੇ ਭੀ ਮਰਦਨ ਕਰਨੇ ਮੇਂ ਤੂੰ ਹੇ ਮੋਹ ਅਤਿਸੈ ਕਰਕੇ ਬਹੁਤ ਬਲੀ ਹੈਂ। ਗਣ ਨੰਦੀ ਭ੍ਰਿੰਗੀ ਆਦਕ ਗੰਧਰਬ ਅਤੇ ਦੇਵਤੇ ਮਾਨੁਖ ਪਸ਼ੂ ਪੰਖੀ ਇਤਿਆਦੀ ਸਭ ਤੈਨੇ ਬਿ ਵਿਸ਼ੇਸ ਕਰਕੇ ਮੋਹਤ ਕੀਏ ਹੈਂ। ਪੁਨਾ ਹਰਿ ਲਾਲ ਕ੍ਰਿਸ਼ਨ ਲਾਲ ਨੇ ਕਹਾ ਐਸੇ ਮੋਹ ਪਾਸੋਂ ਕੈਸੇ ਛੁਟੇ ? ਸਤਿਗੁਰ ਦੇਵ ਜੀ ਕਹੇ ਹੈਂ ਐਸੇ ਈਸ਼ੂਰ ਆਗੇ ਕਹੋ:—

ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ ॥ ੪੫ ॥

ਸਤਿਗੁਰ ਦੇਵ ਜੀ ਕਹੇ ਹੈਂ ਜਗਤ ਈਸ਼ੂਰ ਕੀ ਸ਼ਰਨ ਲੈਕੇ ਐਸੇ ਕਹੋ ਹੇ ਹਰਿ ਕਰਨਹਾਰ ਇਨ ਮੋਹ ਆਦਕੋਂ ਦੇ ਭੀ ਆਪ ਹੀ ਕਰਨਹਾਰ ਹੋ ਆਪਕੋ ਨਮਸ਼ਕਾਰ ਹੈ ਇਸਤੇ ਛੁਡਾਵੋ ॥ ੪੫ ॥ ਅਬ ਕਾਮ ਦਾ ਪ੍ਰਤਾਪ ਕਹੇ ਹੈਂ:—

ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥ ਚਿਤ ਹਰਣੰ ਤ੍ਰੈ ਲੋਕ ਗੰਮੵੰ ਜਪ ਤਪ ਸੀਲ ਬਿਦਾਰਣਹ ॥ ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥

ਹੇ ਕਾਮ ਤੂੰ ਕੈਸਾ ਦੁਸ਼ੂ ਹੈਂ ਇਸ ਜੀਵ ਕਾ ਨਰਕਾਂ ਮੇਂ ਬਿਸਰਾਮ ਕਰਵਾ ਦੇਤਾ ਹੈਂ ਬਹੁਤ ਜੋਨੀਆਂ ਮੇਂ ਭ੍ਰਮਾਵਤਾ ਹੈਂ ਜੀਵ ਕੇ ਚਿਤ ਕੋ ਹਰ ਲੇਤਾ ਹੈਂ ਤਿੰਨੇ ਹੀ ਲੋਕਾਂ ਮੇਂ ਤੇਰੀ ਗੰਮਤਾ ਹੈ ਜਪ ਤਪ ਸੀਲ ਕੋ ਤੂੰ ਬਿਦੀਰਨ ਕਰ ਦੇਤਾ ਹੈਂ ਫੇਰ ਤੇਰਾ ਅਲਪ ਕਹੀਏ ਤੁਛ ਸੁਖ ਹੈ ਜੀਵ ਕੋ ਤੂੰ ਵਿਤ ਕਹੀਏ ਧਨ ਤੇ ਅਵਿਤ ਕਰ ਦੇਤਾ ਹੈਂ ਵਾ ਤੂੰ ਅਵਿਤ ਹੈਂ ਯਾਨੇ ਤੇਰੇ ਅਵੇਵ ਨਹੀਂ ਅਤੇ ਚੰਚਲ ਹੈਂ ਫੇਰ ਤੂੰ ਊਚਿਆਂ ਨੀਚਿਆਂ ਸਰਬ ਮੇਂ ਸਮਾ ਰਹਾ ਹੈਂ ਵਾ ਜਦੋਂ ਤੇਰੀ ਦਮਕ ਆਵਤੀ ਹੈ ਉਸ ਵਕਤ ਇਹ ਜੀਵ ਊਚ ਨੀਚ ਕਾ ਵਿਚਾਰ ਨਹੀਂ ਕਰਦਾ ਮਾਤਾ ਅਤੇ ਇਸਤ੍ਰੀ ਕੋ ਤੁਲਜ ਜਾਨਤਾ ਹੈ ਵਾ ਤੇਰੇ ਸੰਗ ਕਰਕੇ ਇਹ ਜੀਵ ਊਚ ਨੀਚ ਜੋਨੀਆਂ ਮੇਂ ਸਮਾਵਤਾ ਹੈ। ਪ੍ਰਸ਼ਨ—ਐਸੇ ਕਾਮ ਦਾ ਭੈ ਕੈਸੇ ਨਾਸ ਹੋਵੇ ? ਉਤ੍ਰ:—

ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥ ੪੬ ॥

ਹੇ ਕਾਮ ਤਵ ਕਹੀਏ ਤੇਰਾ ਭੈ ਸਾਧੂਆਂ ਕੀ ਸੰਗਤ ਮੇਂ ਬਿਮੁੰਚਿਤ ਕਹੀਏ ਨਾਸ ਹੋਤਾ ਹੈ ਸਾਧੂ ਕੇਹੜੇ ਹੈਂ ਜਿਨ੍ਹਾਂ ਨੇ ਨਾਰਾਇਣ ਕੀ ਓਟ ਲਈ ਹੈ ॥ ੪੬ ॥ ਅਬ ਕ੍ਰੋਧ ਕਾ ਪ੍ਰਤਾਪ ਕਹੇ ਹੈਂ:—

ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥
ਬਿਖਯੰਤ ਜੀਵੰ ਵਸ੍ਯੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ ॥

ਹੇ ਕ੍ਰੋਧ ਤੂੰ ਕੈਸਾ ਹੈਂ ਕਲਹ ਕਹੀਏ ਲੜਾਈ ਕਾ ਤਾਂ ਤੂੰ ਮੂਲ ਕਾਰਨ ਹੈਂ ਹੇ ਕ੍ਰੋਧ ਤੇਰੇ ਕਰਕੇ ਜੀਵ ਕੇ ਰਿਦੇ ਮੇਂ ਕਦੰਚ ਕਹੀਏ ਕਦੀ ਭੀ ਕਰੁਣਾ ਕ੍ਰਿਪਾ ਨਹੀਂ ਉਪਰਜਤੇ ਕਹੀਏ ਉਤਪੰਨ ਹੋਤੀ। ਤੈਨੇ ਬਿਖਯੰਤ ਕਹੀਏ ਵਿਸ਼ਈ ਜੀਵ ਵਸੀਕਾਰ ਕਰੋਤੀ ਜਥਾ ਕਹੀਏ ਜੈਸੇ ਬਾਂਦਰ ਦਰ ਦਰ ਮੇਂ ਨਿਰਤਕਾਰੀ ਕਰਤੇ ਹੈਂ ਤੈਸੇ ਹੀ ਇਹ ਜੀਵ ਤੇਰੀ ਕ੍ਰਿਪਾ ਕਰਕੇ ਨਾਚ ਕਰ ਰਹੇ ਹੈਂ

ਅਨਿਕ ਸਾਸਨ ਤਾੜੰਤਿ ਜਮਦੂਤਹ ॥ ਤਵ ਸੰਗੇ ਅਧਮੰ ਨਰਹ ॥

ਹੇ ਕ੍ਰੋਧ ਤੇਰੀ ਕ੍ਰਿਪਾ ਕਰਕੇ ਹੀ ਪ੍ਰਲੋਕ ਮੇਂ ਜਮਦੂਤ ਇਸਕੋ ਅਨੇਕ ਸਾਸਨਾਂ ਕਹੀਏ ਤਾੜਨਾ ਕਰਕੇ ਤਾੜਦੇ ਹੈਂ ਤਵ ਕਹੀਏ ਤੇਰੇ ਸੰਗ ਇਹ ਨਰ ਅਧਮੰ ਕਹੀਏ ਨੀਚ ਹੋ ਰਹੇ ਹੈਂ ਵਾ ਜੋ ਅਧਮ ਕਹੀਏ ਨੀਚ ਹੈਂ ਤਿਨਕੋ ਤੇਰੀ ਸੰਗਤ ਹੈ। ਪ੍ਰਸ਼ਨ—ਐਸੇ ਦੁਖਦਾਈ ਕ੍ਰੋਧ ਸੇ ਕੈਸੇ ਬਚੇ? ਉਤ੍ਰ—ਐਸੀ ਬੇਨਤੀ ਕਰੇ:-

ਦੀਨ ਦੁਖਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯਾ ਕਰੋਤਿ ॥ ੪੭ ॥

ਹੇ ਦੀਨਾਂ ਕੇ ਦੁਖ ਭੰਜਨ ਦਯਾਲੂ ਪ੍ਰਭੂ ਸਰਬ ਜੀਵਾਂ ਕੀ ਇਸ ਕ੍ਰੋਧ ਤੇ ਰਖਯਾ ਕਰੋ॥ ੪੭ ॥ ਅਬ ਲੋਭ ਕਾ ਪ੍ਰਤਾਪ ਕਹਤੇ ਹੈਂ—

ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥
ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥

ਹੇ ਲੋਭ ਤੂੰ ਆਪਣੇ ਸੰਗ ਵਿਚੋਂ ਸਿਰਮੌਰ ਕਹੀਏ ਸ਼ਿਰੋਮਣੀ ਲੰਪਟ ਹੈਂ ਵਾ ਹੇ ਲੋਭ ਤੂੰ ਸਿਰੋਮਣੀਆਂ ਕੇ ਸੰਗ ਭੀ ਲੰਪਟ ਹੈਂ ਹੇ ਲੋਭ ਤੇਰੇ ਵਿਚ ਅਨੇਕ ਹੀ ਸੰਕਲਪਾਂ ਬਿਕਲਪਾਂ ਰੂਪੀ ਲਹਿਰਾਂ ਕੇ ਕਲੋਲਤੇ ਕਹੀਏ ਤਰੰਗ ਉਠਤੇ ਹੈਂ ਹੇ ਲੋਭ ਤੇਰੀ ਕ੍ਰਿਪਾ ਕਰਕੇ ਇਹ ਜੀਵ ਬਹੁਤ ਪ੍ਰਕਾਰ ਸੇ ਧਾਵਤੇ ਹੈਂ ਅਤੇ ਅਨੇਕ ਪ੍ਰਕਾਰੋਂ ਕਰਕੇ ਬਹੁਤ ਹੀ ਡੋਲਤੇ ਹੈਂ।

ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥
ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥

ਹੇ ਲੋਭ ਨਚ ਕਹੀਏ ਨਹੀਂ ਤੇਰੇ ਕੋ ਮਿੱਤ੍ਰਾਂ ਕੀ ਲੱਜਯਾ ਨਚ ਕਹੀਏ ਨਹੀਂ ਤਵ ਤੇਰੇ ਕੋ ਇਸਟ ਕੀ ਲੱਜਾ ਨਚ ਕਹੀਏ ਨਹੀਂ ਤੇਰੇ ਕੋ ਬਾਂਧਵ ਕੀ ਲੱਜਾ ਨਚ ਕਹੀਏ ਨਹੀਂ ਤਵ ਤੇਰੇਕੋ ਮਾਤਾ ਪਿਤਾ ਕੀ ਲੱਜਾ ਨਹੀਂ ਯਾਨੇ ਸਭ ਕੋ ਤੂੰ ਠਗ ਲੇਤਾ ਹੈਂ ਜੋ ਮਿੱਤ੍ਰ ਕਾ ਧਨ ਲੇਨਾ ਹੈ ਇਹ ਤਾਂ ਅਕਰਨ ਚੀਜ਼ ਕਾ ਕਰੋਤੀ ਕਹੀਏ ਕਰਨਾ ਹੈ ਜੋ ਇਸਟ ਨਾਲ ਛਲ ਬਲ ਕਰਨਾ ਹੈ ਇਹ ਅਖਾਦ ਚੀਜ਼ ਕਾ ਖਾਨਾ ਹੈ ਜੋ ਮਾਤਾ ਪਿਤਾ ਕਾ ਧਨ ਲੇਨਾ ਹੈ ਇਹ ਅਸਾਜ ਚੀਜ਼ ਕਾ ਸਾਜਨਾ ਹੈ ਫੇਰ ਤੂੰ ਕੈਸਾ ਹੈਂ ਸਰਬ ਮੈਂ ਸਮਜਯਾ ਕਹੀਏ ਸਮਾਇ ਰਹਾ ਹੈਂ ਵਾ ਸੰਮਕ ਭਲੀ ਪਰਕਾਰ ਤੂੰ ਅਜਯ ਹੋ ਰਹਾ ਹੈਂ। ਪ੍ਰਸ਼ਨ—ਐਸੇ ਲੋਭ ਤੇ ਕੈਸੇ ਬਚੇ ? ਉਤ੍ਰ ਐਸੇ ਕਹੇ:—

ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪ੍ਤਿ ਨਾਨਕ ਹਰਿ ਨਰਹਰਹ ॥ ੪੮ ॥

ਹੇ ਸੁਆਮੀ ਆਪ ਕੀ ਸ਼ਰਣ ਆਇ ਹਾਂ ਤ੍ਰਾਹਿ ਤ੍ਰਾਹਿ ਕਹੀਏ ਰਖਿਆ ਕਰੋਤੀ ਰਖਿਆ ਕਰੋਤੀ ਹੇ ਹਰੀ ਨਰਾਂ

ਕੇ ਹਰੇ ਕਰਨਹਾਰ ਆਪ ਅਗੇ ਬਿਰ੍ਰਾਪ੍ਰਿ ਕਹੀਏ ਬੇਨਤੀ ਕਰਤੇ ਹਾਂ ਇਸ ਲੋਭ ਤੇ ਰਖੋ ॥ ੪੮ ॥ ਅਬ ਹੰਕਾਰ ਕਾ ਪਰਤਾਪ ਕਹੇਂ ਹੈਂ:-

ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥
ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥

ਹੇ ਹੰਕਾਰ ਤੂੰ ਕੈਸਾ ਦੁਸ਼ਟ ਹੈਂ ਜਨਮ ਮਰਨ ਕਾ ਤੂੰ ਮੂਲ ਹੈਂ ਫੇਰ ਤੂੰ ਪਾਪ ਆਤਮਾ ਹੈਂ ਤੇਰੀ ਕ੍ਰਿਪਾ ਕਰਕੇ ਇਹ ਜੀਵ ਮਿਤ੍ਰ ਕੋ ਤਜ ਦੇਤਾ ਹੈ ਸਤ੍ਰੂ ਕੋ ਦ੍ਰਿੜ ਕਰਦਾ ਹੈ ਅਨੇਕ ਪਰਕਾਰ ਕੀ ਮਾਇਆ ਕਾ ਬਿਸਥੀਰਨ ਕਰਦਾ ਹੈ ।

ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥
ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥

ਹੇ ਹੰਕਾਰ ਤੇਰੀ ਕ੍ਰਿਪਾ ਕਰਕੇ ਇਹ ਜੀਵ ਜੋਨੀਆਂ ਮੇਂ ਆਵਤੇ ਜਾਤੇ ਥਕ ਪੈਂਦੇ ਹੈਂ ਬਹੁਤ ਹੀ ਦੁਖਾਂ ਸੁਖਾਂ ਕੋ ਭੋਗਤੇ ਹੈਂ । ਤੇਰੀ ਕ੍ਰਿਪਾ ਸੇ ਇਹ ਜੀਵ ਭ੍ਰਮ ਕਰਕੇ ਸੰਸਾਰ ਰੂਪੀ ਜੋ ਉਦਿਆਨ ਕਹੀਏ ਉਜਾੜ ਭਯਾਨਕ ਇਸ ਮੇਂ ਰਮ ਰਹੇ ਹੈਂ ਤੂੰ ਮਹਾਂ ਬਡਾ ਬਿਕਟ ਕਠਨ ਹੈਂ ਤੂੰ ਅਸਾਧ ਰੋਗ ਹੈਂ । ਪ੍ਰਸ਼ਨ-ਇਹ ਜੋ ਪੂਰਬ ਹੰਕਾਰ ਆਦਕ ਆਪ ਨੇ ਅਸਾਧ ਰੋਗ ਕਹੇ ਇਨਕੀ ਨਵਿਰਤੀ ਕਰਨੇ ਵਾਲਾ ਬੈਦਜ ਕੌਨ ਹੈ ? ਉਤ੍ਰ:-

ਬੈਦੰ ਪਾਰਬ੍ਰਹਮ ਪ੍ਰਮੇਸਵਰ ਆਰਾਧਿ ਨਾਨਕ ਹਰਿ ਹਰਿ ਹਰੇ ॥ ੪੯ ॥

ਤਿਨ ਅਸਾਧ ਰੋਗਾਂ ਦੀ ਨਵਿਰਤੀ ਕਰਨੇ ਵਾਲੇ ਬੈਦ ਪਾਰਬ੍ਰਹਮ ਪਰਮੇਸ਼ਰ ਹੀ ਹੈਂ ਸਤਿਗੁਰ ਦੇਵਜੀ ਕਹੇ ਹੈਂ ਹੇ ਜੀਵ ਤਿਸ ਹਰਿ ਹਰਿ ਕੋ ਅਰਾਧ ਤਬ ਸਭ ਰੋਗ ਨਵਿਰਤ ਹੋ ਜਾਣਗੇ ॥੪੯॥ ਪ੍ਰਸ਼ਨ-ਕੈਸੇ ਅਰਾਧੇ ? ਉਤ੍ਰ-ਐਸੀ ਬੇਨਤੀ ਪੂਰਬਕ ਉਸਤਤੀ ਉਚਾਰੇ:-

ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ੍ਗੁਰੋ ॥
ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ ॥

ਹੇ ਪ੍ਰਾਨਾਂ ਕੇ ਨਾਥ ਗੋਬਿੰਦ ਕ੍ਰਿਪਾ ਕੇ ਨਿਧਾਨ ਖਜ਼ਾਨੇ ਜਗਤ ਕੇ ਗੁਰੂ ਹੇ ਸੰਸਾਰ ਕੇ ਤਾਪ ਹਰਨ ਹਾਰ ਕਰਨਾ ਸਰੂਪ ਮੇਰੇ ਸਭ ਦੁਖ ਹਰੋ ।

ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥
ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥ ੫੦ ॥

ਹੇ ਦਯਾਲੂ ਸਰਨ ਆਇਆਂ ਕੀ ਰਖਯਾ ਕਰਨੇ ਯੋਗਜ ਦੀਨਾਂ ਕੇ ਨਾਥ ਮੇਰੇ ਉਪਰ ਇਹ ਦਯਾ ਕਰੋ ਸ਼ਰੀਰ ਕੇ ਸ੍ਵਸਥ ਕਹੀਏ ਸੁਖ ਸਮੇਂ ਭੀ ਔਰ ਖੀਨ ਕਹੀਏ ਦੁਖ ਸਮੇਂ ਭੀ ਹੇ ਰਾਮ ਦਾਮੋਦਰ ਮਾਧਵੇ ਆਪ ਕੋ ਸਿਮਰਤੇ ਰਹੀਏ॥੫੦॥

ਚਰਨ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ ॥
ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ ॥ ੫੧ ॥

ਚਰਨਾਂ ਕਮਲਾਂ ਕੀ ਸਰਨ ਲੈਕੇ ਗੋਪਾਲ ਕੇ ਕੀਰਤਨ ਕੋ ਰਮਨ ਕਹੀਏ ਉਚਾਰੇ ਸਤਿਗੁਰ ਦੇਵ ਜੀ ਕਹੇ ਹੈਂ ਭੈ ਦਾਇਕ ਜੋ ਮਹਾਂ ਦੁਤਰ ਸੰਸਾਰ ਸਾਗਰ ਇਸ ਤੇ ਸਾਧ ਸੰਗਤ ਕਰਕੇ ਤਰਨਾ ਹੋਤਾ ਹੈ॥੫੧॥ ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਪ੍ਰਭੂ ਜੀ ਭਿੰਨ ਭਿੰਨ ਅੰਗਾਂ ਕੀ ਕੈਸੇ ਰਖਯਾ ਹੋਵੇ ਯਾਨੇ ਕੈਸੇ ਸਫਲੇ ਹੋਨ ? ਅਬ ਸਤਿਗੁਰ ਦੇਵ ਜੀ ਅਸਤੋਤ੍ਰ ਮੰਤ੍ਰ ਰੂਪ ਕਹੇ ਹੈਂ:-

ਸਿਰ ਮਸ੍ਤਕ ਰਖ੍ਯ੍ਯਾ ਪਾਰਬ੍ਰਹਮੰ ਹਸਤ ਕਾਯਾ ਰਖ੍ਯ੍ਯਾ ਪਰਮੇਸ੍ਵਰਹ ॥
ਆਤਮ ਰਖ੍ਯ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯ੍ਯਾ ਜਗਦੀਸ੍ਵਰਹ ॥

ਪਾਰਬ੍ਰਹਮੰ ਪਾਰਬ੍ਰਹਮੰ ਐਸੇ ਉਚਾਰਨੇ ਤੇ ਸਿਰ ਅਤੇ ਮਸਤਕ ਦੀ ਰਖਜਾ ਹੋਵੇ ਹੈ। ਪ੍ਰਮੇਸ੍ਵਰਹ ਪ੍ਰਮੇਸ੍ਵਰਹ ਐਸੇ ਉਚਾਰਨ ਤੇ ਹਸਤ ਔਰ ਕਾਯਾ ਕੀ ਰਖਜਾ ਹੋਤੀ ਹੈ। ਗੋਪਾਲ ਸੁਆਮੀ ਗੋਪਾਲ ਸੁਆਮੀ ਐਸੇ ਉਚਾਰਨ ਤੇ ਧਨ ਔਰ ਐਸੇ ਉਚਾਰਨ ਤੇ ਆਤਮ ਕਹੀਏ ਮਨ ਕੀ ਰਖਜਾ ਹੋਤੀ ਹੈ।

ਸਰਬ ਰਖ੍ਯ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥
ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥ ੫੨ ॥

ਗੁਰੂ ਦਯਾਲੂ ਗੁਰੂ ਦਯਾਲੂ ਐਸੇ ਉਚਾਰਨ ਤੇ ਸਰਬ ਹੀ ਅੰਗਾਂ ਦੀ ਰਖਜਾ ਹੋਤੀ ਹੈ ਭੈ ਦਾਇਕ ਦੁਖ ਭੀ ਬਿਨਾਸ ਹੋ ਜਾਤੇ ਹੈਂ ਜੋ ਭਗਤਾਂ ਕਾ ਵਤਸਲ ਪਿਆਰਾ ਹੈ ਅਨਾਥਾਂ ਕਾ ਨਾਥ ਹੈ ਤਿਸ ਅਚੁਤ ਪੁਰਖ ਕੀ ਸਰਨ ਗ੍ਰਹਨ ਕਰੇ। ਦੂਤੀ ਅਰਥ ਐਸੇ ਕਰਨਾ ਸਿਰ ਔਰ ਮਸਤਕ ਰਖਜਾ ਹੂਆ ਤਾਂ ਸਫਲਾ ਹੈ ਜੇਕਰ ਪਾਰਬ੍ਰਹਮ ਕਾ ਨਾਮ ਜਪੇ ਸਪਸ਼੍ਟ॥੫੨॥ ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੈ ਮਹਾਰਾਜ ਇਹ ਪੂਰਬ ਤਾਂ ਆਪ ਕਾ ਕਹਿਣਾ ਸਭ ਠੀਕ ਹੈ ਪਰੰਚੇ ਇਹ ਜੋ ਸਮੁੰਦ੍ਰ ਹੈ ਇਸਕੇ ਜਲ ਕੋ ਕੌਨ ਥੰਮਤਾ ਹੈ ? ਤਿਸ ਪਰ ਗੁਰੂ ਜੀ ਕਹੇ ਹੈਂ:–

ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥
ਜੇਨ ਕਲਾ ਸਸਿ ਸੂਰ ਨਖ੍ਯ੍ਯਤ੍ਰ ਜੋਤੵੰ ਸਾਸੰ ਸਰੀਰ ਧਾਰਣੰ ॥

ਹੇ ਹਰਿ ਲਾਲ ਕ੍ਰਿਸ਼ਨ ਲਾਲ ਸੁਨੋਂ ਜੇਨ ਕਹੀਏ ਜਿਸ ਈਸ੍ਵਰ ਨੇ ਕਲਾ ਸ਼ਕਤੀ ਕਰਕੇ ਅਕਾਸ ਕੋ ਬਿਨ ਥੰਮਾਂ ਧਾਰਨ ਕੀਆ ਹੈ ਔਰ ਜਿਸ ਨੇ ਅਪਨੀ ਸ਼ਕਤੀ ਸੇ ਬੈਸੰਤਰ ਕੋ ਕਾਸਟ ਮੈਂ ਬੇਸਟੰ ਕਹੀਏ ਵੇਸ਼੍ਟਤ ਕੀਆ ਹੈ ਜੇਨ ਕਹੀਏ ਜਿਸਨੇ ਅਪਨੀ ਕਲਾ ਸ਼ਕਤੀ ਸੇ ਸਸੀ ਔਰ ਸੂਰਜ ਨਖਤ੍ਰ ਤਾਰਿਆਂ ਮੈਂ ਜੋਤੵੰ ਕਹੀਏ ਪ੍ਰਕਾਸ਼ ਕੀਆ ਹੈ ਅਤੇ ਸਰੀਰ ਮੈਂ ਸ੍ਵਾਸਾਂ ਕੋ ਧਾਰਨ ਕੀਆ ਹੈ।

ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥
ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ ॥ ੫੩ ॥

ਜਿਸਨੇ ਆਪਨੀ ਕਲਾ ਸੇ ਮਾਤ ਗਰਭ ਮੈਂ ਪ੍ਰਤੀਪਾਲਾ ਕੀਤੀ ਹੈ ਜਠਰ ਅਗਨੀਰੂਪੀ ਰੋਗ ਛੇਦਨ ਨਹੀਂ ਕਰਦਾ ਤਾਤਪ੍ਰਜ ਕਿਆ ਜਿਸ ਕੀ ਸ਼ਕਤੀ ਕਰਕੇ ਇਹ ਪੂਰਬ ਗੱਲਾਂ ਹੋਤੀਆਂ ਹੈਂ ਤੇਨ ਕਹੀਏ ਤਿਸੀ ਕੀ ਕਲਾ ਸੇ ਸਰੋਵਰ ਸਮੁੰਦਰ ਅਸ ਥੰਭੰ ਕਹੀਏ ਇਸਥਤ ਹੈ ਤੋਯਣਹ ਕਹੀਏ ਜਲ ਕਾ ਤਰੰਗ ਕਹੀਏ ਪ੍ਰਵਾਹ ਛੇਦਨ ਨਹੀਂ ਕਰਤਾ ॥੫੩॥ ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਵੋਹ ਐਸਾ ਈਸ਼੍ਵਰ ਕੈਸਾ ਹੈ? ਕੁਛ ਮਹਿਮਾਂ ਕਹੋ। ਤਿਸ ਪਰ ਕਹੇ ਹੈਂ:–

ਗੁਸਾਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ ॥
ਲਬਧੵੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਣਹ ॥ ੫੪ ॥

ਵੋਹ ਗੁਸਾਈਂ ਈਸ਼੍ਵਰ ਗਰਿਸ੍ਟ ਕਹੀਏ ਭਾਰੀ ਰੂਪ ਵਾਲਾ ਹੈ ਯਾਨੇ ਦੇਸ ਕਾਲ ਵਸਤੂ ਪ੍ਰਛੇਦ ਤੋਂ ਰਹਿਤ ਹੈ ਜੋ ਸਰਬਤ੍ਰ ਕਹੀਏ ਸਾਰੇ ਹੀ ਜੀਵਣਹ ਕਹੀਏ ਜੀਵ ਉਸਕੋ ਸਿਮਰਤੇ ਹੈਂ ਤਿਸ ਪਰਮੇਸ਼੍ਵਰ ਕੀ ਪ੍ਰਾਪਤੀ ਕਾ ਸ੍ਵਛ ਮਾਰਗ ਜੋ ਭਗਤੀ ਸੋ ਸਾਧ ਸੰਗਤ ਵਿਚੋਂ ਲਭਦਾ ਹੈ ॥ ੫੪ ॥ ਅਬ ਸਤਿਗੁਰ ਦੇਵ ਜੀ ਇਹ ਕਹੇ ਹੈਂ ਓਹੁ ਪ੍ਰਮੇਸ਼੍ਵਰ ਐਸਾ ਹੈ ਜੋ ਚਾਹੇ ਸੋ ਕਰ ਸਕਤਾ ਹੈ, ਕੈਸੇ ? ਕਹੇ ਹੈਂ:–

**ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ॥**
**ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ ॥**

ਜੇਕਰ ਓਹ ਚਾਹੇ ਤਾਂ ਮਸਕੰ ਕਹੀਏ ਮਛਰ ਟੱਕਰ ਸੈਲ ਪਰਬਤ ਕੋ ਭਗਨੰਤ ਕਹੀਏ ਭੰਨ ਦੇਵੇ ਔਰ ਪਪੀਲਕਹ ਕਹੀਏ ਕੀੜੀ ਕਰਦਮੰ ਕਹੀਏ ਚਿੱਕੜ ਕੋ ਤਰ ਜਾਵੇ ਜੇ ਚਾਹੇ ਤਾਂ ਪਿੰਗਲਾ ਪੁਰਸ਼ ਛਾਲ ਮਾਰਕੇ ਸਾਗਰ ਕੋ ਲੰਘ ਜਾਵੇ ਔਰ ਅੰਧਕਾਰ ਮੈ ਤਮ ਕਹੀਏ ਅਤਿਸੈ ਕਰਕੇ ਪ੍ਰਕਾਸ਼ ਹੋ ਜਾਤਾ ਹੈ। ਦੂਤੀ—ਈਸ਼੍ਵਰ ਚਾਹੇ ਤਾਂ ਮੱਛਰਵਤ ਗਰੀਬ ਪੁਰਸ਼ ਸੈਲਾਂ ਕੋ ਕਿਆ ਬਡੇ ਬਡੇ ਗਜਿਆਂ ਕੋ ਭੰਨ ਦੇਤਾ ਹੈ ਯਾਨੇ ਵਸ ਕਰ ਲੇਤਾ ਹੈ ਵਾ ਜੀਵ ਰੂਪੀ ਮੱਛਰ ਹੰਕਾਰ ਰੂਪੀ ਸੈਲ ਕੋ ਭੰਨ ਦੇਤਾ ਹੈ ਔਰ ਪਪੀਲਕਹ ਕਹੀਏ ਬ੍ਰਿਤੀ ਮੋਹ ਰੂਪੀ ਕਰਦਮੰ ਚਿਕੜ ਕੋ ਤਰ ਜਾਤੀ ਹੈ ਅਤੇ ਜੋ ਪਿੰਗਲਾ ਹੈ ਸਾਧਨ ਸੰਪਤੀ ਤੇ ਰਹਿਤ ਹੈ ਸੋ ਸੰਸਾਰ ਸਾਗਰ ਕੋ ਤਰ ਲੰਘ ਜਾਤਾ ਹੈ ਤਮ ਕਹੀਏ ਅਤੀਸੈ ਅਗਯਾਨ ਰੂਪੀ ਅੰਧਕਾਰ ਮੈਂ ਗਯਾਨ ਕਾ ਪ੍ਰਕਾਸ਼ ਹੋ ਜਾਤਾ ਹੈ।

**ਸਾਧ ਸੰਗੇਣਿ ਸਿਮਰੰਤਿ ਗੋਬਿੰਦ ਸਰਣਿ ਨਾਨਕ ਹਰਿ ਹਰਿ ਹਰੇ ॥ ੫੫ ॥**

ਪਰੰਚੇ ਜੇਕਰ ਹਰਿ ਹਰਿ ਕੀ ਸ਼ਰਨ ਲੈਕੇ ਸਾਧ ਸੰਗਤ ਮੈਂ ਗੋਬਿੰਦ ਕੋ ਸਿਮਰੇ ਤਾਂ ਇਹ ਪੂਰਬ ਬਾਤ ਹੋਤੀ ਹੈ॥੫੫॥ ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਵੈਸ਼ਨਵ ਕਾ ਕਿਆ ਲੱਖਨ ਹੈ ? ਤਿਸ ਪਰ ਗੁਰੂ ਜੀ ਕਹੇ ਹੈਂ:—

**ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ ॥**
**ਆਵਧ ਹੀਣੰ ਜਥਾ ਸੂਰਾ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥ ੫੬ ॥**

ਜੈਸੇ ਤਿਲਕ ਤੇ ਹੀਨਾ ਬ੍ਰਾਹਮਨ ਸੋਭਾ ਨਹੀਂ ਪਾਤਾ ਜੈਸੇ ਅਮਰ ਕਹੀਏ ਹੁਕਮ ਤੇ ਹੀਨਾ ਰਾਜਾ ਸੋਭਾ ਨਹੀਂ ਪਾਤਾ ਅਤੇ ਜੈਸੇ ਆਵਧ ਕਹੀਏ ਸ਼ਸਤ੍ਰ ਤੇ ਹੀਨ ਸੂਰਮਾਂ ਹੈ ਤੈਸੇ ਹੀ ਧਰਮ ਤੇ ਹੀਨ ਵੈਸ਼ਨਵ ਨਿਕੰਮਾ ਹੈ॥੫੬॥ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਕਹਾ ਹੇ ਪ੍ਰਭ ਜੀ ਨ੍ਰਿਗੁਨ ਬ੍ਰਾਹਮਣ ਕਾ ਰੂਪ ਕੈਸਾ ਹੈ ? ਤਿਸ ਪਰ ਕਹੇ ਹੈਂ:—

**ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ਅਸ੍ਚਰਜ ਰੂਪੰ ਰਹੰਤ ਜਨਮੰ॥ ਨੇਤ ਨੇਤ ਕਥੰਤਿ ਬੇਦਾ॥**

ਨਾ ਸੰਖ ਹੈ ਨਾ ਚੱਕ੍ਰ ਹੈ ਨਾ ਗਦਾ ਹੈ ਨਾ ਸਿਆਮ ਰੰਗ ਹੈ ਕਿਆ ਹੈ ਅਸਚਰਜ ਰੂਪ ਹੈ ਜਨਮ ਮਰਨ ਤੇ ਰਹਿਤ ਹੈ ਬੇਦ ਤਿਸਕੋ ਨੇਤ ਨੇਤ ਕਹੀਏ ਬੇਅੰਤ ਬੇਅੰਤ ਕਰਕੇ ਕਥਤੇ ਹੈਂ।

**ਊਚ ਮੂਚ ਅਪਾਰ ਗੋਬਿੰਦਹ॥**
**ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ ॥ ੫੭ ॥**

ਉਚਾ ਹੈ ਮੂਚ ਕਹੀਏ ਬਿਸਥਾਰ ਵਾਲਾ ਹੈ ਅਪਾਰ ਹੈ ਗੋਬਿੰਦ ਰਹਿੰਦਾ ਕਹਾਂ ਹੈ ਓਹੁ ਅਚੁਤ ਕਹੀਏ ਅਗਿੜ ਸਾਧਾਂ ਕੇ ਰਿਦੇ ਮੈਂ ਬਸਤਾ ਹੈ ਪਰੰਚੇ ਸਤਿਗੁਰ ਦੇਵ ਜੀ ਕਹੇ ਹੈਂ ਬਡਭਾਗੀ ਹੀ ਉਸ ਕੋ ਬੂਝਤੇ ਹੈਂ॥੫੭॥ਅਬ ਸਤਿਗੁਰ ਦੇਵ ਜੀ ਸੰਸਾਰ ਕੋ ਬਨ ਰੂਪ ਕਰਕੇ ਕਥਨ ਕਰਤੇ ਹੈਂ:—

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥**
**ਬਿਖਮਸਥਾਨ ਮਨਮੋਹ ਮਦਿਰੰ ਮਹਾ ਅਸਾਧ ਪੰਚ ਤਸਕਰਹ॥**

ਹੇ ਹਰਿ ਲਾਲ ਕ੍ਰਿਸ਼ਨ ਲਾਲ ਇਹ ਜੀਵ ਸੰਸਾਰ ਰੂਪੀ ਉਦਿਆਨ ਕਹੀਏ ਉਜਾੜ ਬਨ ਹੈਂ ਬਸ ਰਹਾ ਹੈ। ਪ੍ਰਸ਼ਨ—ਸੰਸਾਰ ਕੋ ਬਨ ਕਹਾ ਬਨ ਮੈਂ ਤਾਂ ਸ੍ਵਾਨ ਗਿਦੜ ਗਧੇ ਇਤਿਆਦਿਕ ਰਹਿਤੇ ਹੈਂ ਇਸ ਤਰਫ ਕੌਨ ਹੈਂ ? ਉਤ੍ਰ— ਜੋ ਸੰਬੰਧੀ ਲੋਭ ਬਸਿਸ੍ਰ ਹੈਂ ਓਹੁ ਤਾਂ ਸ੍ਵਾਨ ਹੈਂ ਅਤੇ ਜੋ ਸੰਬੰਧੀ ਆਲਸ ਬਸਿਸ੍ਰ ਹੈਂ ਸੋ ਸਿਆਲ ਕਹੀਏ ਗਿਦੜ ਰੂਪ ਹੈਂ

ਔਰ ਜੋ ਸਨਬੰਧੀ ਇਸਤ੍ਰੀ ਪੁਤ੍ਰ ਆਦਕ ਦੇ ਬਾਹਰ ਹੈਂ ਯਾਨੇ ਉਨਕੋ ਖਟ ਕੇ ਖਵਾਵਨੇ ਵਾਲੇ ਹੈਂ ਓਹੁ ਖਰਹ ਕਹੀਏ ਗਧੇ ਹੈਂ ਉਜਾੜ ਮੈਂ ਬਿਖਮ ਕਹੀਏ ਕਠਨ ਅਸਥਾਨ ਹੋਤੇ ਹੈਂ ਔਰ ਮਦਰਾ ਹੋਤੀ ਹੈ ਬ੍ਰਿਖਾਂ ਨਾਲ ਇਸ ਤ੍ਰਫ ਮਨ ਹੀ ਬਿਖਮ ਥਾਨ ਹੈ ਅਤੇ ਮੋਹ ਰੂਪੀ ਮਦਰਾ ਹੈ ਉਜਾੜ ਮੈਂ ਚੋਰ ਹੋਤੇ ਹੈਂ ਮਹਾਂ ਜੋ ਅਸਾਧ ਪੰਚ ਕਾਮ ਆਦਕ ਏਹੀ ਤਸਕਰ ਹੈਂ।

ਹੀਤ ਮੋਹ ਭੈ ਭਰਮ ਭ੍ਰਮਣੰ ਅਹੰਫਾਂਸ ਤੀਖ੍ਯ਼ਨ ਕਠਿਨਹ ॥
ਪਾਵਕ ਤੋਅ ਅਸਾਧ ਘੋਰੰ ਅਗਮ ਤੀਰ ਨਹ ਲੰਘਨਹ ॥

ਉਜਾੜ ਮੈਂ ਭੈ ਹੋਤਾ ਹੈ ਅਤੇ ਭ੍ਰਮਣਾ ਹੋਤਾ ਹੈ ਇਸ ਤ੍ਰਫ ਹੀਤ ਮੋਹ ਕਹੀਏ ਹਿਤ ਪਿਆਰ ਏਹੀ ਭੈ ਹੈ ਭਰਮ ਰੂਪੀ ਭ੍ਰਮਣਾ ਹੈ ਉਜਾੜ ਮੈਂ ਪਕੜ ਕੇ ਫਾਹੀ ਪਾ ਦੇਤੇ ਹੈਂ ਇਸ ਤ੍ਰਫ ਅਹੰ ਕਹੀਏ ਹੰਗਤਾ ਹੀ ਫਾਸੀ ਹੈ ਇਹ ਕੈਸੀ ਹੈ ਪੈਣੇ ਮੈਂ ਤਾਂ ਤੀਖਨ ਹੈ ਤੋੜਨ ਮੈਂ ਕਠਨ ਹੈ। ਉਜਾੜ ਮੈਂ ਅਗਨ ਹੋਤੀ ਹੈ ਅਤੇ ਜਲ ਹੋਤਾ ਹੈ ਇਸਤ੍ਰਫ ਤ੍ਰਿਸ਼ਨਾ ਰੂਪੀ ਪਾਵਕ ਅਗਨ ਹੈ ਪਦਾਰਥਾਂ ਰੂਪੀ ਤੋਇ ਕਹੀਏ ਜਲ ਹੈ ਕੈਸਾ ਅਸਾਧ ਹੈ ਅਤੇ ਘੋਰੰ ਕਹੀਏ ਭਿਆਨਕ ਹੈ ਵਾ ਤ੍ਰਿਸਨਾ ਅਗਨ ਅਸਾਧ ਹੈ ਪਦਾਰਥਾਂ ਰੂਪੀ ਜਲ ਘੋਰ ਭਿਆਨਕ ਹੈ ਸੰਸਾਰ ਕਾ ਤੀਰਾ ਅਗਮ ਹੈ ਲੰਘਿਆ ਨਹੀਂ ਜਾਤਾ ਕੈਸੇ ਲੰਘੀਦਾ ਹੈ ? ਅਗੇ ਕਹੇ ਹੈਂ:-

ਭਜੁ ਸਾਧ ਸੰਗਿ ਗੋੁਪਾਲ ਨਾਨਕ ਹਰਿ ਚਰਣ ਸਰਣ ਉਧਰਣ ਕ੍ਰਿਪਾ ॥ ੫੮ ॥

ਸਾਧ ਸੰਗਤ ਕੇ ਚਰਨਾਂ ਕੀ ਸਰਨ ਲੈਕੇ ਹਰਿ ਗੁਪਾਲ ਕੋ ਭਜ ਤਾਂ ਤਿਨ ਕੀ ਕਿਰਪਾ ਸੇ ਉਧਰ ਜਾਵੇਂਗਾ ॥੫੮॥

ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ ਖੰਡਣਹ ॥
ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ ॥ ੫੯ ॥

ਜਿਸ ਪਰ ਗੁਵਿੰਦ ਗੁਪਾਲ ਕਿਰਪਾ ਕਰਤਾ ਹੈ ਤਿਸਕੇ ਸਗਲ ਹੀ ਰੋਗ ਖੰਡਨ ਹੋ ਜਾਤੇ ਹੈਂ। ਜਿਨ੍ਹਾਂ ਨੇ ਪੂਰਨ ਪਰਮੇਸਰ ਕੀ ਸ਼ਰਨ ਲਈ ਹੈ ਸੋ ਸਾਧ ਸੰਗ ਮੈਂ ਮਿਲ ਕੇ ਗੁਨਾਂ ਕੋ ਰਮਤੇ ਹੈਂ ॥੫੯॥ ਅਬ ਸਤਿਗੁਰ ਦੇਵ ਜੀ ਰਾਜਨੀਤ ਕੀ ਬਾਰਤਾ ਕਹੇਹੈਂ:-

ਸਿਆਮਲੰ ਮਧੁਰ ਮਾਨੁਖੵੰ ਰਿਦਯੰ ਭੂਮਿ ਵੈਰਣਹ ॥
ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ ॥ ੬੦ ॥

ਸ਼ਿਆਮ ਰੰਗ ਵਾਲਾ ਹੋਵੇ ਅਤੇ ਮਧੁਰਾ ਹੋਵੇ ਜੋ ਮਾਨੁਖ ਤਿਸ ਕੇ ਰਿਦੇ ਰੂਪੀ ਮੈਂ ਅਵੱਸ ਮੇਵ ਹੀ ਵੈਰ ਰਹਿਤਾ ਹੈ ਤਿਸ ਕਾ ਜੋੜਾ ਦੂਜੇ ਅੱਗੇ ਨਿਵੰਤ ਕਹੀਏ ਨਿਵਨਾ ਹੈ ਸੋ ਮਿਥਿਆ ਹੋਵੰਤਿ ਕਹੀਏ ਹੋਵੇ ਹੈ ਸੰਤ ਜੋ ਸੱਜਨ ਐਸੇ ਪੁਰਸ਼ ਪਾਸੋਂ ਚਿਤੰਨ ਰਹਿਤੇ ਹੈਂ ਯਾਨੇ ਬਚੇ ਰਹਿਤੇ ਹੈਂ। ਦੂਤੀ ਅਰਥ-ਸ਼ਿਆਮ ਰੰਗ ਵਾਲੇ ਜੋ ਭਗਵਾਨ ਮਧੁਰ ਕਹੀਏ ਸੁੰਦਰ ਜਿਸ ਮਨੁਖ ਕੇ ਰਿਦੇ ਰੂਪੀ ਭੂਮੀ ਮੇਂ ਐਸੀ ਮੂਰਤੀ ਵਸ ਰਹੀ ਹੈ ਤਿਸ ਮੈਂ ਵੈਰ ਨਹ ਕਹੀਏ ਨਹੀਂ। ਤਿਸ ਐਸੇ ਮਹਾ-ਤਮਾ ਅਗੇ ਜੋ ਨਿਵਤਾ ਹੈ ਯਾਨੇ ਉਸਕੋ ਨਿਮਸਕਾਰ ਕਰਦਾ ਹੈ ਤਿਸ ਕੋ ਸੰਸਾਰ ਮਿਥਿਆ ਰੂਪ ਹੋ ਜਾਤਾ ਹੈ ਸੰਤ ਸੱਜਨ ਐਸੇ ਸਰੂਪ ਕੋ ਚਿੰਤਨ ਕਰਦੇ ਹੈਂ ਵਾ ਚੇਤਨ ਕਾ ਰੂਪ ਹੈਂ ॥ ੬੦ ॥ ਅਬ ਸਤਿਗੁਰ ਦੇਵ ਜੀ ਇਸ ਜੀਵ ਕੀ ਪ੍ਰਮਾਦਤਾਈ ਕਹੇ ਹੈਂ:-

ਅਚੇਤ ਮੂੜਾ ਨ ਜਾਣੰਤ ਘਟੰਤ ਸਾਸਾ ਨਿਤਪ੍ਰਤੇ ॥
ਛਿਜੰਤ ਮਹਾ ਸੁੰਦਰੀ ਕਾਇਆ ਕਾਲ ਕੰਨਿਆ ਗ੍ਰਾਸਤੇ ॥

ਇਹ ਮੂੜ੍ਹਾ ਅਚੇਤ ਕਹੀਏ ਅਗਜਾਤ ਹੋ ਰਹਾ ਹੈ,ਇਹ ਨਹੀਂ ਜਾਨਤਾ ਕਿ ਨਿਤਪ੍ਰਤੀ ਮੇਰੇ ਸ੍ਵਾਸ ਘਟਦੇ ਜਾਂਦੇ ਹੈਂ

ਮਹਾਂ ਜੋ ਸੁੰਦਰੀ ਕਾਇਆ ਇਹ ਛਿਜੰਤ ਕਹੀਏ ਨਾਸ ਹੋਰਹੀ ਹੈ ਕਾਲ ਕੀ ਕੰਨਿਆਂ ਕੌਨ ਮ੍ਰਿਤੂ ਇਸ ਕੋ ਗ੍ਰਾਸ ਰਹੀ ਹੈ ਵਾ ਕਾਲ ਕੀ ਕੰਨਿਆ ਕੌਨ ਬ੍ਰਿਧ ਵਸਥਾ ਸੋ ਇਸ ਕੋ ਗ੍ਰਾਸ ਰਹੀ ਹੈ ਵਾ ਇਸ ਦੇਹ ਰੂਪੀ ਕੰਨਜਾ ਕਾ ਕਾਲ ਨੇ ਗ੍ਰਾਸ ਹੀ ਕਰਨਾ ਹੈ।

ਰਚੰਤਿ ਪੁਰਖਹ ਕੁਟੰਬ ਲੀਲਾ ਅਨਿਤ ਆਸਾ ਬਿਖਿਆ ਬਿਨੋਦ ॥
ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ ਸਰਨਿ ਨਾਨਕ ਕਰੁਣਾਮਯਹ ॥ ੬੧ ॥

ਇਹ ਪੁਰਖ ਕੁਟੰਬ ਕੀ ਲੀਲਾ ਮੈਂ ਰਚ ਰਹਾ ਹੈ ਅਨਿਤ ਪਦਾਰਥਾਂ ਕੀ ਆਸਾ ਲਗ ਰਹੀ ਹੈ ਵਿਸ਼ਿਆਂ ਕੇ ਬਿਨੋਦਾਂ ਮੈਂ ਲਗ ਰਹਾ ਹੈ। ਭ੍ਰਮ ਕਾ ਭ੍ਰਮਾਇਆ ਹੂਆ ਬਹੁਤ ਹੀ ਜਨਮਾਂ ਮੈਂ ਰਹਿ ਗਿਆ ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ਅਬ ਐਸੀ ਬੇਨਤੀ ਕਰੇ ਹੇ ਕਰਨਾ ਸਰੂਪ ਮੈਂ ਆਪ ਕੀ ਸ਼ਰਨ ਹਾਂ ਅਬ ਮੇਰੇ ਕੋ ਤਾਰੋ ॥੬੧॥ ਅਬ ਸਤਿਗੁਰ ਦੇਵ ਜੀ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਆਪਨੀ ਜਿਹਬਾ ਕੋ ਐਸਾ ਉਪਦੇਸ਼ ਕਰੇ:-

ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ॥ ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ ॥
ਗੋਬਿੰਦ ਦਾਮੋਦਰ ਮਾਧਵੇ ॥ ੬੨ ॥

ਹੇ ਜੇਹਬਾ ਹੇ ਰਸਾਂ ਕੀ ਗੇ ਕਹੀਏ ਗਿਆਤੀ ਮਧੁਰ ਕਹੀਏ ਮਿਠੇ ਰਸ ਤੇਰੇ ਕੋ ਪਿਯ ਲਗ ਰਹੇ ਹੈਂ ਔਰ ਸਤ ਬਲਨੇ ਤਰਫੋਂ ਤੂੰ ਹਤ ਹੋ ਰਹੀ ਹੈਂ। ਪਰਮ ਕਹੀਏ ਬਡੇ ਬਡੇ ਤੂੰ ਬਾਦੰ ਕਹੀਏ ਝਗੜੇ ਕਰ ਰਹੀ ਹੈਂ। ਏਥਹ ਕਹੀਏ ਇਸ ਅਸਥਾਨ ਤੇ ਤੂੰ ਅਵਰਤ ਹੋ ਰਹੀ ਹੈਂ, ਕਿਸਤੇ ਸ਼ੁਧ ਅਛਰਾਂ ਤੇ ਵਾ ਇਥੇ ਸ਼ੁਧ ਅਛਰਾਂ ਮੈਂ ਆ ਕਹੀਏ ਆਕੇ ਤੂੰ ਵਰਤ ਸੁਧ ਅਛਰ ਕੇਹੜੇ ਗੋਬਿੰਦ ਦਾਮੋਦਰ ਮਾਧਵੇ ਇਨ ਮੈਂ ਆਕੇ ਵਰਤ ॥ ੬੨ ॥

ਗਰਬੰਤਿ ਨਾਰੀ ਮਦੋਨ ਮਤੰ ॥ ਬਲਵੰਤ ਬਲਾਤ ਕਾਰਣਹ ॥

ਸਤਿਗੁਰ ਦੇਵ ਜੀ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਇਹ ਨਾਰੀਆਂ ਈਸ੍ਵਰ ਤੇ ਭੁਲੀਆਂ ਹੋਈਆਂ ਗਰਬ ਕਰ ਰਹੀਆਂ ਹੈਂ। ਮਦ ਕਰਕੇ ਉਨਮਤ ਹੋ ਰਹੀਆਂ ਹੈਂ। ਇਹ ਨਾਰੀਆਂ ਬਲਵੰਤ ਪੁਰਸ਼ਾਂ ਕੋ ਭੀ ਬਲਾਤ ਕਹੀਏ ਬਲਾਈ ਕਾ ਕਾਰਨ ਹੈਂ। ਦੂਤੀ—ਇਹ ਜੀਵ ਨਾਰੀਆਂ ਕਾ ਗਰਬ ਕਰ ਰਹੇ ਹੈਂ ਕਿ ਮੇਰੀਆਂ ਸੁੰਦਰ ਇਸਤ੍ਰੀਆਂ ਹੈਂ ਅਤੇ ਮਦ ਕਰਕੇ ਉਨਮਤ ਹੈਂ ਔਰ ਬਲਵੰਤ ਹੋ ਰਹੇ ਹੈਂ ਜੀਵਾਂ ਕੋ ਬਲਾਈ ਕਾ ਕਾਰਨ ਹੈਂ।

ਚਰਨ ਕਮਲ ਨਹ ਭਜੰਤਿ ਤ੍ਰਿਣ ਸਮਾਨਿ ਧ੍ਰਿਗੁ ਜਨਮਨਹ ॥

ਇਹ ਜੀਵ ਭਗਵਾਨ ਕੇ ਚਰਨ ਕਮਲ ਨਹੀਂ ਭਜਤੇ ਇਸਤੇ ਤ੍ਰਿਨ ਸਮਾਨ ਜਨਮ ਹੈ ਧ੍ਰਿਕਾਰ ਹੈ।

ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ ॥
ਨਾਨਕ ਅਨਿਕ ਬਾਰ ਨਮੋ ਨਮਹ ॥ ੬੩ ॥

ਹੇ ਪਪੀਲਕਾ ਕਹੀਏ ਜਿਹਬੇ ਵਾ ਹੇ ਪਪੀਲਕਾ ਕਹੀਏ ਜੀਵ ਰੂਪੀ ਕੀੜੀਏ ਨਿੰਮ੍ਰਤਾ ਵਾਲੀਏ ਗ੍ਰਸਟੇ ਕਹੀਏ ਭਾਰੀ ਜੋ ਗੋਬਿੰਦ ਤਿਸ ਕਾ ਜੋ ਸਿਮਰਨ ਹੈ ਏਹੀ ਤੁਯੰ ਕਹੀਏ ਤੇਰਾ ਧਨ ਹੈ ਵਾ ਜੇਕਰ ਉਸਕੋ ਸਿਮਰਨ ਕਰੇ ਤਾਂ ਤੂੰ ਧੰਨਯਤਾ ਯੋਗਯ ਹੋ ਜਾਵੇਂ ਹਮਾਰੀ ਤਾਂ ਉਸ ਕੋ ਅਨੇਕ ਵਾਰੀ ਨਮਸ਼ਕਾਰ ਹੈ ਮਨ ਤਨ ਕਰਕੇ ॥੬੩॥ ਅਬ ਸਤਿਗੁਰ ਦੇਵ ਜੀ ਕਹੇ ਹੈਂ ਹੇ ਹਰਿ ਲਾਲ ਕ੍ਰਿਸ਼ਨ ਲਾਲ ਜੇਕਰ ਹਰੀ ਸਰੂਪ ਗੁਰੂ ਦਯਾਲ ਹੋ ਜਾਏਂ ਤਾਂ ਇਹ ਗੱਲਾਂ ਹੋ ਜਾਤੀਆਂ ਹੈਂ:-

ਤ੍ਰਿਣੰਤ ਮੇਰ ਸਹਕੰਤ ਹਰੀਅੰ ॥ ਬੂਡੰਤ ਤਰੀਅੰ ॥ ਊਣੰਤ ਭਰੀਅੰ ॥

ਮੇਰ ਪਰਬਤ ਸੇ ਤ੍ਰਿਨ ਹੋ ਜਾਤਾ ਹੈ। ਸਹਕੰਤ ਕਹੀਏ ਸਹ ਤੇ ਹਰੀਅੰ ਕਹੀਏ ਸ਼ੇਰ ਹੋਜਾਤਾ ਹੈ ਵਾ ਤ੍ਰਿਣ ਸੇ ਮੇਰ ਹੋ ਜਾਤਾ ਹੈ ਸਹਕੰਤ ਕਹੀਏ ਸੂਕੇ ਤੇ ਹਰਾ ਹੋ ਜਾਤਾ ਹੈ ਬੂਡਤਾ ਹੂਆ ਤਰ ਜਾਤਾ ਹੈ ਊਨੇ ਸੇ ਭਰ ਜਾਤਾ ਹੈ।

ਅੰਧਕਾਰ ਕੋਟਿ ਸੂਰ ਉਜਾਰੰ ॥ ਬਿਨਵੰਤਿ ਨਾਨਕ ਹਰਿ ਗੁਰ ਦਯਾਰੰ ॥ ੬੪ ॥

ਪ੍ਰਤਖ ਅੰਧਕਾਰ ਮੇਂ ਕੋਟ ਸੂਰਜਾਂ ਕਾ ਉਜਾਲਾ ਹੋ ਜਾਤਾ ਹੈ ਬਿਨਵੰਤ ਕਹੀਏ ਬੇਨਤੀ ਪੂਰਬਕ ਸਤਿਗੁਰ ਦੇਵ

ਜੀ ਕਹੇ ਹੈਂ ਜੇਕਰ ਹਰੀ ਸਰੂਪ ਗੁਰੂ ਦਯਾਲੂ ਹੋ ਜਾਣ । ਦੂਤੀ ਅਰਥ–ਤ੍ਰਿਨ ਕਹੀਏ ਗਰੀਬ ਤੇ ਮੇਰਵਤ ਧਨਾਢਜ ਹੋ ਜਾਤਾ ਹੈ ਸ਼ੁਭ ਗੁਣਾਂ ਤੇ ਸੁਕਾ ਹੂਆ ਗੁਣਾਂ ਕਰ ਰਹਾ ਹੋ ਜਾਤਾ ਹੈ ਵਾ ਤ੍ਰਿਨ ਕੀ ਨਿਆਈਂ ਜੀਵ ਇਸਤੇ ਮੇਰ ਕੂਟਸਥ ਰੂਪ ਹੋ ਜਾਤਾ ਹੈ ਅਤੇ ਸਹਕੰਤ ਕਹੀਏ ਸਹ ਵਤ ਜੋ ਆਪਨੇ ਆਪ ਕੋ ਕਰਤਾ ਭੋਗਤਾ ਜੀਵ ਮਾਨ ਰਹਾ ਥਾ ਤਿਸਤੇ ਹਰੀਅੰ ਕਹੀਏ ਸ਼ੇਰ ਰੂਪ ਬ੍ਰਹਮ ਰੂਪ ਹੋ ਜਾਤਾ ਹੈ ਸੰਸਾਰ ਸਮੁੰਦ੍ਰ ਮੇਂ ਡੁੱਬਿਆ ਜਾਤਾ ਤਰ ਜਾਤਾ ਹੈ ਗੁਣਾਂ ਸੇ ਊਨਾ ਭਰ ਜਾਤਾ ਹੈ। ਅੰਧਕਾਰ ਅਗਜਾਨ ਮੇਂ ਕੋਟ ਸੂਰਜਾਂ ਵਤ ਗਜਾਨ ਕਾ ਉਜਾਲਾ ਹੋ ਜਾਤਾ ਹੈ॥੬੪॥ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਮਹਾਰਾਜ ਬ੍ਰਾਹਮਨ ਕੇ ਸੰਗ ਕਰਕੇ ਅਤੇ ਦਰਸ਼ਨ ਕਰਕੇ ਜੀਵ ਕਾ ਉਧਾਰ ਹੋ ਸਕਤਾ ਹੈ ਵਾ ਨਹੀਂ? ਤਿਸ ਪਰ ਗੁਰੂ ਜੀ ਕਹੇ ਹੈਂ:–

**ਬ੍ਰਹਮਣਹ ਸੰਗਿ ਉਧਰਣੰ ॥ ਬ੍ਰਹਮ ਕਰਮ ਜਿ ਪੂਰਣਹ ॥**

ਅੰਨ੍ਹੈ ॥ ਸਤਿਗੁਰ ਦੇਵ ਜੀ ਕਹੇ ਹੈਂ ਹਮ ਏਹ ਨਹੀਂ ਕਹਿਤੇ ਕਿ ਬ੍ਰਾਹਮਨ ਕੇ ਸੰਗ ਕਰਕੇ ਜੀਵ ਨਹੀਂ ਉਧਰਤਾ ਪ੍ਰੰਤੂ ਹਮਾਰਾ ਆਸ਼ਾ ਤਾਂ ਏਹ ਹੈ ਜੇਕਰ ਬ੍ਰਹਮ ਕੀ ਪ੍ਰਾਪਤੀ ਕੇ ਕਰਮਾਂ ਸੇ ਪੂਰਨ ਹੈ ਤਾਂ ਬ੍ਰਾਹਮਨ ਕੇ ਸੰਗ ਕਰਕੇ ਬਰ ਜ਼ਰੂਰ ਹੀ ਉਧਰਨਾ ਹੋਤਾ ਹੈ।

**ਆਤਮ ਰਤੰ ਸੰਸਾਰ ॥ ਗਹੰਤੇ ਨਰ ਨਾਨਕ ਨਿਹਫਲਹ ॥ ੬੫ ॥**

ਜੇਕਰ ਆਤਮ ਕਹੀਏ ਮਨ ਕੀ ਰਤੰ ਕਹੀਏ ਪ੍ਰੀਤੀ ਕਰਕੇ ਨਰ ਸੰਸਾਰ ਕੋ ਗਹੰਤੇ ਕਹੀਏ ਗ੍ਰਹਨ ਕਰਤਾ ਹੈ ਗੁਰੂ ਜੀ ਕਹੇਂ ਨਿਸਫਲ ਹੈ ਓਹ ਉਸਕਾ ਸੰਗ ਭੀ ਮਾੜਾ ਹੈ ॥ ੬੫ ॥ ਜੀਵ ਕੀ ਪ੍ਰਮਾਦਤਾਈ ਕਹੇ ਹੈਂ:–

**ਪਰਦਰਬ ਹਿਰਣੰ ਬਹੁ ਵਿਘਨ ਕਰਣੰ ॥ ਉਚਰਣੰ ਸਰਬ ਜੀਅਕਹ ॥**

ਪਰਾਏ ਦਰਬ ਕੋ ਹਿਰਤੇ ਹੈਂ ਪਰਾਏ ਕਾਰਜ ਮੇਂ ਬਹੁਤ ਵਿਘਨ ਕਰਤੇ ਹੈਂ ਸਰਬ ਬਚਨ ਆਪਨੀ ਜੀਅਕਹ ਕਹੀਏ ਉਪਜੀਵਕਾ ਵਾਸਤੇ ਉਚਾਰਤੇ ਹੈਂ ਵਾ ਸਰਬ ਜੀਵਾਂ ਕੋ ਮਾੜੀ ਉਚਰਣੰ ਕਹੀਏ ਉਚਾਟ ਲਾਇ ਦੇਣੀ ਵਾ ਤ੍ਰਿਤੀ ਐਸੇ ਬਚਨ ਕਹਿਣੇ ਸਰਬ ਜੀਵਾਂ ਕੇ ਚਿਤ ਉਚਰਣੰ ਕਹੀਏ ਉਚਾਲ ਦੇਨੇ ਵਾ ਚਤੁਰਥ ਸਰਬ ਜੀਵਾਂ ਕੋ ਉ ਵਿਸ਼ਸ਼ ਕਰਕੇ ਚਰਨੰ ਕਹੀਏ ਚਰ ਜਾਤੇ ਹੈਂ।

**ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ॥ ਕਰਮ ਕਰਤਾ ਸਸੂਕਰਹ ॥ ੬੬ ॥**

ਐਸੀ ਤ੍ਰਿਸ਼ਨਾ ਲਗ ਰਹੀ ਹੈ ਇਹ ਭੀ ਲੈ ਲਵਾਂ ਇਹ ਭੀ ਲੈ ਲਵਾਂ ਇਸ ਕਾ ਮਨ ਮਾਇਆ ਤਰਫੋਂ ਅਤ੍ਰਿਪਤ ਹੈ ਯਾਨੇ ਤ੍ਰਿਪਤ ਨਹੀਂ,ਇਹ ਜੀਵ ਸੂਕਰਾਂ ਵਤ ਅਪਵਿਤ੍ਰ ਕਰਮ ਕਰਤਾ ਹੈ।੬੫॥ਪੁਨਾ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਹੇ ਦੀਨਾਂ ਨਾਥ ਇਸ ਜੀਵ ਕਾ ਉਧਰਨਾ ਕੈਸੇ ਹੋਵੇ ਅਤੇ ਅਨੇਕ ਪਾਪ ਇਸਕੇ ਕੈਸੇ ਦੂਰ ਹੋਵਨ ? ਤਿਸ ਪਰ ਸਮਾਪਤ ਕਰਤੇ ਹੂਏ ਸਤਿਗੁਰ ਦੇਵ ਜੀ ਸ਼ਲੋਕ ਕਹੇ ਹੈਂ:–

**ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥**

**ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥ ੬੭ ॥ ੪ ॥**

ਜੋ ਮਤੇ ਕਹੀਏ ਮਤੀ ਕਰਕੇ ਭਗਵਾਨ ਕੇ ਚਰਨਾਂ ਮੇਂ ਸਮੇਵ ਕਹੀਏ ਸਮਾਏ ਹੈਂ ਵਾ ਜੋ ਸੰ ਭਲੀ ਪ੍ਰਕਾਰ ਏਵ ਨਿਸਚੇ ਕਰਕੇ ਚਰਨਾਂ ਮੇਂ ਮਤੇ ਕਹੀਏ ਮਸਤ ਹੂਏ ਹੈਂ ਭੈ ਦਾਇਕ ਜੋ ਦੁਸਤਰ ਪ੍ਰਪੰਚ ਇਸਤੇ ਵੋਹ ਉਧਰ ਗਏ ਸਾਧ ਸੰਗਤ ਕਰਕੇ ਅਨੇਕ ਹੀ ਪਾਤਿਕ ਕਹੀਏ ਪਾਪ ਹਰੇ ਜਾਤੇ ਹੈਂ ਸਤਿਗੁਰ ਦੇਵ ਜੀ ਕਹੇ ਹੈਂ ਇਸ ਮੇਂ ਸੰਸਾ ਨਹੀਂ। ਜਬ ਇਸ ਪ੍ਰਕਾਰ ਇਹ ਸੰਸਕ੍ਰਿਤੀ ਸਲੋਕ ਹਰਿ ਲਾਲ ਤੇ ਕ੍ਰਿਸ਼ਨ ਲਾਲ ਕੋ ਸ਼੍ਰਵਨ ਕਰਾਏ ਤਬ ਵੋਹ ਚਰਨਾਂ ਮੇਂ ਗਿਰੇ ਕ੍ਰਿਤ ਕ੍ਰਿਤ ਹੋ ਗਏ ਬਨਾਰਸ ਕੋ ਜਾਤੇ ਭਏ। ਇਹ ਸਤਾਹਠ ਸ਼ਲੋਕ ਹਾਂ ਚੋਕਾ ਅੰਕ ਇਸ ਤੇ ਹੈ ਜੋ ਪਿਛਲੇ ਚਾਰ ਸਲੋਕ ਹੈਂ ਪਹਿਲੇ ਪਾਤਸ਼ਾਹਾ ਕੇ ਇਹ ਤਿਨਕਾ ਅੰਕ ਹੈ ਵਿਚ ਹੀ ॥ ੬੭ ॥ ੪ ॥ ਸਲੋਕ ਸਹਸ ਕ੍ਰਿਤੀ ਸਮਾਪਤੰ ॥

ਯਥਾ "ਦਾਸਨ ਦਾਸ ਕਰੋ ਹਮ ਰਾਮਾ।"

# ਗਾਥਾ

## ਮਹਲਾ ੫ ਗਾਥਾ

### ੧ ਓ ਸਤਿਗੁਰਪ੍ਰਸਾਦਿ ॥

ਏਕ ਸਮੇ ਸਿੱਖਾਂ ਨੇ ਪੰਚਮ ਪਾਤਸ਼ਾਹ ਜੀ ਅਗੇ ਬੇਨਤੀ ਕੀਤੀ ਹੇ ਪ੍ਰਭੂ ਜੀ ਆਪ ਕਿਰਪਾ ਕਰਕੇ ਕੋਈ ਸੁੰਦਰ ਵੈਰਾਗਜ ਜੱਨਜ਼ ਕਥਾ ਸਰਵਨ ਕਰਵਾਵੋ ਤਿਸ ਬੇਨਤੀ ਕੋ ਸੁਨਕੇ ਅਬ ਸਤਿਗੁਰ ਅਰਜਨ ਦੇਵ ਜੀ ਇਹ ਗਾਥਾ ਕਹੀਏ ਕਥਾ ਸੁਨਾਤੇ ਹੈਂ ਵਾ ਗਾਥਾ ਛੰਦ ਕੀ ਚਾਲ ਹੈ। ਅਬ ਸਤਿਗੁਰ ਦੇਵ ਜੀ ਇਸ ਦੇਹ ਕੋ ਅਪਵਿੱਤਰ ਦਿਖਲਾ ਕੇ ਇਸ ਤਰਫੋਂ ਦ੍ਰਿਸ਼ਟੀ ਚੁਕਾਵਤੇ ਹੈਂ:-

ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ ॥
ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥ ੧ ॥

ਹੇ ਸਿੱਖੋ ਸੁਨੋਂ ਇਹ ਐਸਾ ਨਿਕੰਮਾ ਸ਼ਰੀਰ ਜਿਸ ਨਾਲ ਪਰਸਨੇ ਕਰਕੇ ਐਸੀਆਂ ਸੁੰਦਰ ਪਵਿੱਤਰ ਵਸਤੂਆਂ ਅਪਵਿੱਤ੍ਰ ਹੋ ਜਾਤੀਆਂ ਹੈ ਕੈਸੇ ਕਰਪੂਰ ਕਹੀਏ ਕਪੂਰ ਜੋ ਹੈ ਪੁਹਪ ਕਹੀਏ ਪੁਸ਼ਪ ਜੋ ਹੈ ਇਨਤੇ ਅਨੰਤ੍ ਔਰ ਜੋ ਜੋ ਸੁਗੰਧੀਆਂ ਹੈਂ ਇਸ ਮਨੁਖਾ ਦੇਹ ਨਾਲ ਪਰਸਨੇ ਕਰ ਇਹ ਮਲੀਨ ਹੋ ਜਾਤੀਆਂ ਹੈਂ ਇਸ ਸ਼ਰੀਰ ਮੈਂ ਹੈ ਕਿਆ ਮਜਾ ਕਹੀਏ ਮਿੱਝ ਰੁਧਰਿ ਕਹੀਏ ਲਹੂ ਦੁਰਗੰਧ ਕਹੀਏ ਵਿਸ਼ਟਾ ਇਤਯਾਦੀ ਸਮੱਗਰੀ ਹੈ ਇਸ ਮੈਂ ਸਤਿਗੁਰ ਦੇਵ ਜੀ ਕਹੇ ਹੈਂ ਅਥਿ ਕਹੀਏ ਐਸੇ ਸ਼ਰੀਰ ਕਾ ਇਹ ਅਗਜਾਨੀ ਗਰਬ ਕਰ ਰਹੇ ਹੈਂ ॥ ੧ ॥ ਸਾਧੂਆਂ ਬਿਨਾ ਜੀਵ ਕਲਜਾਨ ਕੋ ਪ੍ਰਾਪਤ ਨਹੀਂ ਹੋਤਾ ਭਾਵੇਂ ਕਿਤਨੇ ਪ੍ਰਯਤਨ ਕਰੇ ਏਹ ਕਹੇ ਹੈਂ:-

ਪਰਮਾਣੋ ਪਰਜੰਤ ਅਕਾਸਹ ਦੀਪ ਲੋਅ ਸਿ ਖੰਡਣਹ ॥
ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ ॥ ੨ ॥

ਅੰਨੈ ॥ ਨੈਣ ਕਹੀਏ ਨੇਤ੍ਰਾਂ ਕੇ ਭਾਰੇਣ ਕਹੀਏ ਫਰਕਣੇ ਮਾਤ੍ਰ ਮੈਂ ਭਾਵੇਂ ਪਰਵਾਣੋ ਕਹੀਏ ਸੂਖਮ ਰੂਪ ਧਾਰਕੇ ਅਕਾਸ਼ ਅਤੇ ਸੱਤੇ ਦੀਪ ਔਰ ਚੌਦਾਂ ਲੋਕ ਸਿ ਨੌਂ ਖੰਡ ਇਨ੍ਹਾਂ ਪਰਜੰਤ ਗਛੇਣ ਕਹੀਏ ਫਿਰ ਆਵੇ ਪਰੰਚੇ ਬਿਨਾ ਸਾਧੂਆਂ ਤੇ ਸਤਿਗੁਰ ਦੇਵ ਜੀ ਕਹੇ ਹੈਂ ਸਿਧ੍ਯਤੇ ਕਹੀਏ ਕਲਜਾਨ ਨਹੀਂ ਹੋਤੀ ॥ ੨ ॥

ਜਾਣੋ ਸਤਿ ਹੋਵੰਤੋ ਮਰਣੋ ਦ੍ਰਿਸਟੇਣ ਮਿਥਿਆ ॥
ਕੀਰਤਿ ਸਾਥਿ ਚਲੰਥੋ ਭਣੰਤਿ ਨਾਨਕ ਸਾਧ ਸੰਗੇਣ ॥ ੩ ॥

ਹੇ ਸਿੱਖੋ ਇਹ ਬਾਤ ਤੁਮ ਜਾਣੋ ਮਰਨਾ ਸਤ ਹੈ ਇਹ ਜੋ ਦ੍ਰਿਸਟ ਆਇ ਰਹਿਆ ਹੈ ਸੋ ਇਹ ਮਿਥਿਆ ਹੈ ਈਸ਼ਵਰ ਕੀ ਕੀਰਤੀ ਹੀ ਇਸਕੇ ਸਾਥ ਚਲੇਗੀ ਇਸ ਕਰਕੇ ਕੀਰਤੀ ਕੋ ਸਾਧ ਸੰਗ ਮੈਂ ਮਿਲਕੇ ਭਣੰਤ ਕਹੀਏ ਕਥਨ ਕਰੇ ॥ ੩ ॥ ਪ੍ਰਸ਼ਨ-ਇਹ ਫੇਰ ਕੀਰਤੀ ਕਿਉਂ ਨਹੀਂ ਕਹਿਤਾ ? ਉਤ੍ਰ:-

ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ ॥
ਲਬਧ੍ੰ ਸਾਧ ਸੰਗੇਣ ਨਾਨਕ ਸੁਖ ਅਸਥਾਨੰ ਗੋਪਾਲ ਭਜਣੰ ॥ ੪ ॥

ਮਾਇਆ ਨੇ ਇਸਕਾ ਚਿਤ ਭ੍ਰਮਾਇ ਲਿਆ। ਇਸਟ ਕਹੀਏ ਪਿਆਰੇ ਮਿਤ੍ਰਾਂ ਮੈਂ ਅਤੇ ਬਾਧਵਾਂ ਮੈਂ ਲਗ ਰਹਾਹੈ। ਜੇਕਰ ਸਾਧ ਸੰਗ ਮੈਂ ਮਿਲਕੇ ਗੁਪਾਲ ਕਾ ਭਜਨ ਕਰੇ ਸਤਿਗੁਰੂ ਜੀ ਕਹੇ ਹੈਂ ਤਬ ਸੁਖ ਦਾ ਅਸਥਾਨ ਲਭਦਾ ਹੈ ॥ ੪ ॥ ਅਬ ਸਤਿਗੁਰ ਦੇਵ ਜੀ ਦ੍ਰਿਸ਼ਟਾਂਤ ਦੇ ਕੇ ਕਹੇ ਹੈਂ ਹੇ ਸਿੱਖੋ ਜੋ ਹੰਕਾਰੀ ਜੀਵ ਹੋਤਾ ਹੈ ਵੋਹ ਭਾਵੇਂ ਸਾਧ ਸੰਗਤ ਮੈਂ ਹੀ ਵਸਦਾ ਹੈ ਤਾਂ ਭੀ ਨਹੀਂ ਸੁਧਰਤਾ, ਕੈਸੇ ? ਕਹੇ ਹੈਂ:-

ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥
ਨਿਕਟਿ ਬਸੰਤੋ ਬਾਂਸੋ ਨਾਨਕ ਅਹੰਬੁਧਿ ਨ ਬੋਹਤੇ ॥ ੫ ॥

ਜੈਸੇ ਮੈਲਾਗਰ ਕਹੀਏ ਬਾਵਨ ਚੰਦਨ ਕੇ ਸੰਗ ਕਰਕੇ ਨਿੰਮ ਬ੍ਰਿਖ ਜੋ ਕਉੜੱਤਨ ਵਾਲਾ ਸੋ ਚੰਦਨ ਰੂਪ ਹੀ ਹੋ ਜਾਤਾ ਹੈ ਬਾਂਸ ਭੀ ਉਸ ਚੰਦਨ ਕੇ ਨਿਕਟ ਬਸਤਾ ਹੈ ਪਰੰਚੇ ਹੰਗਤਾ ਬੁਧੀ ਕਰਕੇ ਵੋਹ ਬਾਂਸ ਬੋਹਤੇ ਕਹੀਏ ਸੁਗੰਧੀ ਵਾਲਾ ਨਹੀਂ ਹੋਤਾ ਹੰਗਤਾ ਕਿਆ ਚਾਰ ਅਉਗੁਨ ਹੈਂ ਯਥਾ ਉਚਾ ੧, ਗੰਢਾ ੨, ਖਾਲੀ ੩, ਕੁਲ ਘਾਤੀ ੪ ਇਹ ਅਉਗਣ ਹੈਂ। ਇਹ ਦ੍ਰਿਸ਼ਟਾਂਤ ਇਸੀ ਪ੍ਰਕਾਰ ਮੈਲਾਗਰ ਜੋ ਸੰਤ ਤਿਨਕੇ ਸੰਗ ਨਿੰਮੁ ਬ੍ਰਿਖ ਜੋ ਜਗਜਾਸੂ ਸੋ ਤਾਂ ਚੰਦਨ ਕਿਆ ਸੰਤਾਂ ਰੂਪੀ ਹੀ ਹੋ ਜਾਤਾ ਹੈ ਸੰਤਾਂ ਰੂਪੀ ਚੰਦਨ ਕੇ ਨਿਕਟ ਹੀ ਨਿੰਤਾ ਪ੍ਰਤੀ ਬਾਂਸ ਵਤ ਅਹੰਬੁਧੀ ਵਾਲਾ ਸਾਕਤ ਵਸਤਾ ਹੈ ਵੋਹ ਸੁਗੰਧੀ ਵਾਲਾ ਨਹੀਂ ਹੋਤਾ ਯਾਨੇ ਸੰਤ ਰੂਪ ਨਹੀਂ ਹੋਤਾ ਕਿਉਂ ਤਿਸ ਮੈਂ ਭੀ ਚਾਰ ਔਗੁਨ ਹੈਂ ਯਥਾ ਉਚਪਨਾ ਕਿਆ ਹੰਕਾਰੀ ਗੰਢਾ ਕਿਆ ਵਰਨਾਸ਼੍ਰਮ ਕੀਆ ਖਾਲੀ ਕਿਆ ਗੁਨਾਂ ਰਹਤ ਹੈ ਕੁਲ ਘਾਤੀ ਕਿਆ ਈਰਖਾ ਬਖੀਲੀ ਕਰਕੇ ਅਪਨੇ ਸਨਬੰਧੀਆਂ ਕੋ ਹੀ ਦੁਖ ਦੇਨਾ ॥ ਪਪ । ਇਸ ਗਾਥੇ ਮੈਂ ਕਿਆ ਗੁੰਥਨ ਕਰਿਆ ਹੈ ? ਸੋ ਕਹੇ ਹੈਂ:-

ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥
ਹਤੰ ਪੰਚ ਸਤ੍ਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ ॥ ੬ ॥

ਇਸ ਗਾਥੇ ਕਹੀਏ ਛੰਦ ਮੈਂ ਗੁਪਾਲ ਕੀ ਕਥਾ ਗੁੰਫ ਕਹੀਏ ਗੁੰਥਨ ਕਰੀ ਹੈ ਜੋ ਇਸ ਗਾਥੇ ਕੋ ਮਥੰ ਕਹੀਏ ਵਿਚਾਰੇਗਾ ਤਿਸਕਾ ਮਾਨ ਹੰਕਾਰ ਇਹ ਗਾਥਾਂ ਮਰਦਨ ਕਰ ਦੇਤੀ ਹੈ ਵਾ ਜਿਸ ਕਾ ਮਾਨ ਮਰਦਨ ਹੂਆ ਹੋਵੇ ਇਸ ਕੋ ਵਿਚਾਰਦਾ ਹੈ, ਵੋਹ ਪੁਰਸ਼ ਪੰਚ ਜੋ ਸ਼ਤ੍ਰ ਕਾਮਾਦਕ ਤਿਨਕੋ ਹਤਨ ਕਰ ਦੇਵੇਗਾ। ੬ ॥ ਪ੍ਰਸ਼ਨ-ਕਿਸ ਬਾਤ ਕਰਕੇ ? ਉਤ੍ਰ-ਸਤਿ ਗੁਰ ਦੇਵ ਜੀ ਕਹੇ ਹੈਂ ਹਰੀ ਕੇ ਪ੍ਰੇਮ ਰੂਪੀ ਬਾਣੋਂ ਕਾ ਪ੍ਰਹਾਰ ਕਰਕੇ।

ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ ॥
ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ ॥ ੭ ॥

ਸਾਧੂਆਂ ਕੇ ਜੋ ਬਚਨ ਹੈਂ ਏਹ ਇਕ ਸੁਖ ਦਾ ਪੰਥਾ ਕਹੀਏ ਮਾਰਗ ਹੈ ਪਰੰਚੇ ਇਨ੍ਹਾਂ ਬਚਨਾਂ ਕੋ ਬਡੇ ਕਰਮਾਂ ਵਾਲਾ ਹੀ ਲਹੰਥਾ ਕਹੀਏ ਲੈਤਾ ਹੈ ਸਤਿਗੁਰ ਦੇਵ ਜੀ ਕਹੇ ਹੈਂ ਜੋ ਹਰੀ ਕੀ ਕੀਰਤੀ ਕੋ ਰਮਨ ਕਰਤਾ ਹੈ ਵੋਹ ਜਨਮ ਮਰਨ ਤੇ ਰਹਿਤ ਹੋ ਜਾਵੇ ਹੈ ॥ ੭ ॥ ਅਬ ਸਤਿਗੁਰ ਦੇਵ ਜੀ ਸਿੱਖਾਂ ਪ੍ਰਤੀ ਕਹੇ ਹੈਂ ਇਹ ਮਨੁਖਾ ਜਨਮ ਹੱਥੋਂ ਗਇਆ ਹੂਆ ਪੁਨਾ ਨਹੀਂ ਆਵਤਾ, ਕੈਸੇ ? ਦ੍ਰਿਸ਼ਟਾਂਤ ਦੇ ਕਰ ਕਹੇ ਹੈਂ:-

ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ ॥
ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥ ੮ ॥

ਭੁਰਿਜੇਣ ਕਹੀਏ ਸਿਸਰ ਰੁਤ ਮੇਂ ਯਾਨੇ ਵੈਸਾਖ ਫਗਨ ਮੇਂ ਜੋ ਪੇਡ ਨਾਲੋਂ ਪਤ੍ਰ ਝੜ ਪੜਦੇ ਹੈਂ ਵੋਹ ਪਤ੍ਰ ਪੁਨਾ ਪੇਡ ਕੀ ਸੰਮਤਾ ਕਹੀਏ ਸ਼ਾਖਾ ਨਾਲ ਨਹੀਂ ਜੜੇ ਜਾਤੇ ਇਸੀ ਪ੍ਰਕਾਰ ਅਵਸਥਾ ਸਿਸਰ ਰੁਤ ਹੈ ਮਨੁਖਾ ਦੇਹ ਰੂਪੀ ਪਤ੍ਰ ਝੜਿਆ ਹੂਆ ਪੁਨਾ ਨਹੀਂ ਪ੍ਰਾਪਤ ਹੋਤਾ। ਜੋ ਨਾਮ ਤੇ ਬਿਹੂਨ ਹੈ ਵੋਹ ਸੰਸਾਰ ਰੂਪੀ ਨਦੀ ਵਿਚ ਬਿਖਮਤਾ ਕਹੀਏ ਕਠਨ ਜਨਮ ਮਰਨ ਰੂਪੀ ਨੀਰ ਮੇਂ ਬਾਸਰੋ ਕਹੀਏ ਦਿਨ ਅਤੇ ਰਾਤ੍ਰੀ ਬਹੰਤਿ ਕਹੀਏ ਬਹੇ ਜਾਤੇ ਹੈਂ ॥ ੮ ॥ ਪ੍ਰਸ਼ਨ-ਫੇਰ ਮਨੁਖਾ ਦੇਹ ਕੈਸੇ ਸਫਲੀ ਹੋਵੇ? ਉਤ੍ਰ- ਸਤ ਸੰਗਤ ਮੇਂ ਸ਼ਰਧਾ ਕਹੇ। ਸ਼ਰਧਾ ਕਹਨੀ ਕੈਸੇ ਲਭਦੀ ਹੈ? ਸੋ ਕਹੇ ਹੈਂ:-

ਭਾਵਨੀ ਸਾਧ ਸੰਗੇਣ ਲਭੰਤੰ ਬਡ ਭਾਗਣਹ ॥
ਹਰਿ ਨਾਮ ਗੁਣ ਰਮਣੰ ਨਾਨਕ ਸੰਸਾਰ ਸਾਗਰ ਨਹ ਬਿਆਪਣਹ ॥ ੯ ॥

ਸਾਧ ਸੰਗ ਮੈਂ ਭਾਵਨੀ ਕਰਨੀ ਬਡੇ ਭਾਗਾਂ ਕਰਕੇ ਲਭਦੀ ਹੈ ਜੋ ਸ਼ਰਧਾ ਧਾਰਕੇ ਹਰੀ ਕੇ ਨਾਮ ਗੁਣ ਰਮਤਾ ਹੈ ਗੁਰੂ ਜੀ ਕਹੇ ਹੈਂ ਤਿਸ ਕੋ ਪੁਨਾ ਸੰਸਾਰ ਸਾਗਰ ਕਾ ਦੁਖ ਨਹੀਂ ਵਿਆਪਤਾ ॥ ੯॥ ਇਹ ਕਥਾ ਕੈਸੀ ਹੈ ? ਕਹੇ ਹੈਂ:-

ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥
ਸੰਸਾਰ ਕਾਮ ਤਜਣੰ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥ ੧੦ ॥

ਇਹ ਗਾਥਾ ਕਹੀਏ ਕਥਾ ਗੂੜ ਕਹੀਏ ਗੁਝ ਹੈ ਅਪਾਰ ਰੂਪ ਕੀ ਪ੍ਰਾਪਤੀ ਕਰਨੇ ਵਾਲੀ ਹੈ ਕੋਈ ਬਿਰਲਾ ਹੀ ਜਨ ਇਸ ਗਾਥਾ ਕੋ ਸਮਝਤਾ ਹੈ ਵਿਰਲਾ ਕੌਨ ਕਹੇ ਹੈਂ ਜਿਸ ਨੇ ਸੰਸਾਰਕ ਕਾਮਨਾ ਤਿਆਗ ਦਿਤੀਆਂ ਸਾਧ ਸੰਗ ਮਹਿ ਗੋਬਿੰਦ ਕੋ ਰਮਨਾ ਕਰਤਾ ਹੈ ਵੋਹ ਇਸ ਕੋ ਸਮਝਤਾ ਹੈ ॥ ੧੦ ॥ ਇਹ ਸਾਧੋਂ ਕੇ ਬਚਨ ਹੈਂ ਇਹ ਕਹੇ ਹੈਂ:-

ਸੁਮੰਤ੍ਰ ਸਾਧ ਬਚਨ ਬਚਨਾ ਕੋਟਿ ਦੋਖ ਬਿਨਾਸਨਹ ॥
ਹਰਿ ਚਰਣ ਕਮਲ ਧ੍ਯਾਨੰ ਨਾਨਕ ਕੁਲ ਸਮੂਹ ਉਧਾਰਣਹ ॥ ੧੧ ॥

ਇਹ ਜੋ ਸਾਧੂਆਂ ਕੇ ਬਚਨ ਹੈਂ ਏਹ ਸੁ ਸ੍ਰੇਸ੍ਟ ਮੰਤ੍ਰ ਹੈ ਕ੍ਰੋੜ ਹੀ ਦੋਖਾਂ ਦੇ ਬਿਨਾਸ ਕਰਨੇ ਵਾਲਾ ਹੈ ਜੋ ਇਸ ਮੰਤ੍ਰ ਕੋ ਲੇਕਰ ਹਰੀ ਕੇ ਚਰਨ ਕਵਲੋਂ ਮੈਂ ਧਯਾਨ ਕਰਤਾ ਹੈ ਵੋਹ ਸਮੂਹ ਕੁਲਾਂ ਕੋ ਉਧਾਰ ਲੇਵੇ ਹੈ ॥੧੧॥ ਇਹ ਪੂਰੋਕਤ ਮੰਤ੍ਰ ਹਰੀ ਨਾਮ ਤੋਂ ਬਿਨਾ ਨਿਸਫਲ ਹੈ ਜਿਨ ਮੇਂ ਕੀਰਤਨ ਹੈ ਵੋਹੀ ਸੁੰਦਰ ਹੈਂ ਏਹ ਕਹੇ ਹੈਂ:-

ਸੁੰਦਰ ਮੰਦਰ ਸੈਣਹ ॥ ਜੇਣ ਮਧ੍ਯ ਹਰਿ ਕੀਰਤਣਹ ॥

ਸੈਣਹ ਕਹੀਏ ਸੋਈ ਮੰਦਰ ਸੁੰਦਰ ਹੈਂ ਜੇਣ ਕਹੀਏ ਜਿਨ੍ਹਾਂ ਕੇ ਮਧ ਹਰੀ ਕਾ ਕੀਰਤਨ ਹੈ।

ਮੁਕਤੇ ਰਮਣ ਗੋਬਿੰਦਹ ॥ ਨਾਨਕ ਲਬਧ੍ਯੰ ਬਡਭਾਗਣਹ ॥ ੧੨ ॥

ਜੋ ਗੋਵਿੰਦ ਕੋ ਰਮਤੇ ਹੈਂ ਵੋਹ ਮੁਕਤ ਹੈਂ ਪਰੰਚੇ ਗੋਵਿੰਦ ਕਾ ਰਮਣਾ ਬਡੇ ਭਾਗਾਂ ਸੇ ਲਭਦਾ ਹੈ ॥ ੧੨॥ ਪ੍ਰਸ਼ਨ- ਜਿਸ ਗੋਵਿੰਦ ਕਾ ਰਮਣਾ ਆਪ ਨੇ ਬਡੇ ਭਾਗਾਂ ਸੇ ਪ੍ਰਾਪਤ ਹੋਣਾ ਕਹਾ ਤਿਸਕੀ ਪ੍ਰਾਪਤੀ ਕਿੱਥੋਂ ਹੋਵੇ ਹੈ? ਉਤ੍ਰ:-

ਹਰਿ ਲਬਧੋ ਮਿਤ੍ਰ ਸੁ ਮਿਤੋ ॥ ਬਿਦਾਰਨ ਕਦੇ ਨ ਚਿਤੋ ॥

ਹਰੀ ਜੋ ਸੁਮਿਤ੍ਰ ਹੈ ਸੁਮਿਤ੍ਰਾਂ ਸੰਤਾਂ ਵਿਚੋਂ ਲਭਦਾ ਹੈ ਜੋ ਹਰੀ ਮਿਤ੍ਰ ਕਦੀ ਭੀ ਚਿਤ ਕੋ ਬਿਦੀਰਨ ਨਹੀਂ ਕਰਦਾ ਵਾ ਸੰਤ ਕੇਹੜੇ ਜਿਹੜੇ ਕਦੀ ਵੀ ਚਿਤ ਵਿਚੋਂ ਬਿਦਾਰਨ ਕਹੀਏ ਵਿਸਾਰਦੇ ਨਹੀਂ ਵਾ ਕਿਸੀ ਕੇ ਚਿਤ ਕੋ ਬਿਦਾਰਨ ਕਹੀਏ ਢਾਂਵਦੇ ਨਹੀਂ ਵਾ ਜਿਨ੍ਹੂੰ ਕੋ ਭਗਵਾਨ ਕਦੀ ਭੀ ਚਿਤੋਂ ਬਿਦਾਰਣ ਕਹੀਏ ਵਿਸਾਰਦਾ ਨਹੀਂ।

ਜਾਕਾ ਅਸਥਲੁ ਤੋਲੁ ਅਮਿਤੋ ॥
ਸੋਈ ਨਾਨਕ ਸਖਾ ਜੀਅ ਸੰਗਿ ਕਿਤੋ ॥ ੧੩ ॥

ਜਾਕਾ ਕਹੀਏ ਜਿਸ ਈਸ਼ਵਰ ਕੇ ਸਤਸੰਗਤ ਰੂਪੀ ਅਸਥਲ ਕਹੀਏ ਅਸਥਾਨ ਕਾ ਵਾ ਸਰੂਪ ਰੂਪੀ ਅਸਥਾਨ ਕਾ ਤੋਲ ਅਮਿਤ ਹੈ ਸੋਈ ਈਸ਼ਵਰ ਹਮ ਨੇ ਆਪਣੇ ਜੀ ਕੇ ਸੰਗ ਕਾ ਸਖਾ ਕਹੀਏ ਮਿਤ੍ਰ ਕੀਤਾ ਹੈ ॥੧੩॥ ਅਬ ਸਤਿਗੁਰ ਦੇਵ ਜੀ ਇਹ ਕਹੇ ਹੈਂ ਯਥਾ ਇਕ ਹੀ ਸਤ ਪੁਤ੍ਰ ਕੇ ਪੈਦਾ ਹੋਨੇ ਪਰ ਸਭ ਅਪਜਸ ਮਿਟ ਜਾਤਾ ਹੈ ਇਸ ਕਰਕੇ ਸਤ ਪੁਤ੍ਰ ਇਕ ਹੀ ਬਹੁਤ ਹੈ ਇਸੀ ਪਰਕਾਰ ਇਕ ਹੀ ਗੁਰ ਮੰਤਰ ਕਰਕੇ ਸਭ ਪਾਪ ਮਿਟ ਜਾਤੇ ਹੈਂ ਇਸ ਕਰਕੇ ਇਕ ਗੁਰ ਮੰਤ੍ਰ ਹੀ ਬਹੁਤ ਹੈ।

**ਅਪਜਸੰ ਮਿਟੰਤ ਸਤ ਪੁਤ੍ਰਹ ॥ ਸਿਮਰਤਬ੍ਯ ਰਿਦੈ ਗੁਰਮੰਤ੍ਰਣਹ ॥**

ਜੈਸੇ ਸਤ ਕਹੀਏ ਸ੍ਰੇਸਟ ਪੁਤ੍ਰ ਕੇ ਪੈਦਾ ਹੋਨੇ ਕਰਕੇ ਸਭ ਅਪਜਸ ਮਿਟ ਜਾਤਾ ਹੈ ਤੈਸੇ ਹੀ ਰਿਦੇ ਮੈਂ ਗੁਰਮੰਤ੍ਰ ਸਿਮਰਤਬ੍ਯ ਕਹੀਏ ਸਿਮਰਨੇ ਯੋਗ੍ਯ ਹੈ ਸਭ ਪਾਪਾਂ ਕੋ ਮਿਟਾ ਦੇਤਾ ਹੈ।

**ਪ੍ਰੀਤਮ ਭਗਵਾਨ ਅਚੁਤ ॥ ਨਾਨਕ ਸੰਸਾਰ ਸਾਗਰ ਤਾਰਣਹ ॥ ੧੪ ॥**

ਹੇ ਜੀਵ ਭਗਵਾਨ ਜੋ ਅਚੁਤ ਤਿਸਕੋ ਪ੍ਰੀਤਮ ਕਰ ਸੰਸਾਰ ਸਾਗਰ ਤੇ ਤਾਰਨੇ ਵਾਲਾ ਹੈ ॥ ੧੪ ॥ ਅਬ ਗੁਰਮੁਖਾਂ ਦੇ ਗੁਣ ਕਹੇ ਹੈਂ:-

**ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥**

ਗੋਵਿੰਦ ਬਿਸਰ ਜਾਵੇ ਤਦ ਤਾਂ ਗੁਰਮੁਖਾਂ ਦਾ ਮਰਨਾ ਹੋਤਾ ਹੈ ਹਰੀ ਨਾਮ ਕੇ ਧਿਆਵਨੇ ਕਰਕੇ ਜੀਵਨਾ ਹੋਤਾ ਹੈ। ਪ੍ਰਸ਼ਨ-ਐਸਾ ਹਰੀ ਕਿੱਥੋਂ ਲਭਦਾ ਹੈ ? ਉਤ੍ਰ:-

**ਲਭਣੰ ਸਾਧ ਸੰਗੇਣ ॥ ਨਾਨਕ ਹਰਿ ਪੂਰਬਿ ਲਿਖਣਹ ॥ ੧੫ ॥**

ਜਿਸਕੇ ਮਸਤਕ ਮੇਂ ਪੂਰਬਲਾ ਲੇਖ ਸ੍ਰੇਸਟ ਲਿਖਿਆ ਹੂਆ ਹੈ ਤਿਸਕੋ ਸਾਧ ਸੰਗਤ ਵਿਚੋਂ ਹਰੀ ਲਭਦਾ ਹ ॥ ੧੫ ॥ ਜਿਸ ਸਾਧ ਸੰਗ ਵਿਚੋਂ ਹਰੀ ਕਾ ਲਭਨਾ ਕਹਾ ਸੋ ਸੰਤ ਕੈਸੇ ਹੈਂ ? ਕਹੇ ਹੈਂ:-

**ਦਸਨ ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ ॥ ਬ੍ਯਾਧਿ ਉਪਾੜਣ ਸੰਤੰ ॥**

ਜੈਸੇ ਗਾਰੁੜੀ ਪੁਰਸ਼ ਗਾਰੁੜੀ ਮੰਤਰ ਕਰਕੇ ਭੁਜੰਗ ਕੋ ਦਸਨ ਕਹੀਏ ਦੰਦੋਂ ਤੇ ਵਿਹੂਨ ਕਰ ਦੇਤਾ ਹੈ ਅਤੇ ਉਸ ਕੀ ਵਿਖ ਭੀ ਨਿਵਾਰ ਦੇਤਾ ਹੈ ਇਸੀ ਪਰਕਾਰ ਗਾਰੁੜੀ ਜੋ ਸੰਤ ਸੋ ਉਪਦੇਸ਼ ਰੂਪੀ ਗਾਰੁੜੀ ਮੰਤ੍ਰ ਕਰਕੇ ਜੀਵ ਰੂਪੀ ਸਰਪ ਕੋ ਕਾਮਾਦਕਾਂ ਰੂਪੀ ਦੰਦੋਂ ਸੇ ਭੀ ਵਿਹੂਨ ਕਰ ਦੇਤੇ ਹੈਂ ਅਤੇ ਵਿਸ਼ਿਆਂ ਰੂਪੀ ਵਿਖ ਭੀ ਨਿਵਾਰ ਦੇਤੇ ਹੈਂ ਵਾ ਦ੍ਰਿਸ਼ਟਾਂਤ ਅਗੇ ਕਹੇਂ ਹੈਂ ਇਸੀ ਪ੍ਰਕਾਰ ਨਾਨਾ ਪਰਕਾਰ ਕੇ ਬਿਆਧ ਕਹੀਏ ਰੋਗਾਂ ਕੋ ਸੰਤ ਉਪਾੜ ਦੇਤੇ ਹੈਂ।

**ਨਾਨਕ ਲਬਧ ਕਰਮਣਹ ॥ ੧੬ ॥**

ਐਸੇ ਸੰਤ ਪੂਰਬਲੇ ਕਰਮੋਂ ਸੇ ਲਭਤੇ ਹੈਂ ॥ ੧੬ ॥ ਪ੍ਰਸ਼ਨ-ਜਿਸ ਭਗਵਾਨ ਕੋ ਪਾਕੇ ਸੰਤ ਐਸੇ ਹੂਏ ਹੈਂ ਵੋਹੁ ਭਗਵਾਨ ਕਹਾਂ ਹੈ ?ਉਤ੍ਰ:-

**ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ ॥**
**ਤਥ ਲਗਣੰ ਪਰੇਮ ਨਾਨਕ ਪਰਸਾਦੰ ਗੁਰ ਦਰਸਣਹ ॥ ੧੭ ॥**

ਜਿਥੇ ਕਿਥੇ ਓਹ ਰਮ ਰਹਾ ਹੈ ਤਿਸਕੀ ਸਰਣ ਲੈਨੇ ਤੇ ਸਰਬ ਤਰਾਂ ਕਾ ਜੀਵਨਾ ਹੋਤਾ ਹੈ। ਸਤਿਗੁਰ ਦੇਵ ਜੀ ਕਹੇ ਹੈਂ ਹਮਾਰਾ ਪਰੇਮ ਤਾਂ ਤਬ ਕਹੀਏ ਤਿਸ ਮੇਂ ਲਗ ਰਹਾ ਹੈ ਪਰੰਤੂ ਗੁਰਾਂ ਕੀ ਪਰਸਾਦ ਕਹੀਏ ਕ੍ਰਿਪਾ ਸੇ ਤਿਸਕਾ ਦਰਸ਼ਨ ਹੋਤਾ ਹੈ ॥ ੧੭ ॥

**ਚਰਨਾਰ ਬਿੰਦ ਮਨ ਬਿਧ੍ਯੰ ॥ ਸਿਧ੍ਯੰ ਸਰਬ ਕੁਸਲਣਹ ॥**
**ਗਾਥਾ ਗਾਵੰਤਿ ਨਾਨਕ ਭਬ੍ਯੰ ਪਰਾਪੂਰਬਣਹ ॥ ੧੮ ॥**

ਜਿਸਕਾ ਭਗਵਾਨ ਕੇ ਚਰਨਾਰ ਬਿੰਦੋਂ ਮੇਂ ਮਨ ਬਿਧ੍ਯੰ ਕਹੀਏ ਤਦਾਕਾਰ ਹੂਆ ਹੈ ਸਰਬ ਕੁਸਲ ਆਨੰਦ ਅਤੇ ਸਿਧ੍ਯੰ ਕਹੀਏ ਕਲਜਾਨ ਇਹ ਸਭ ਪ੍ਰਾਪਤ ਹੂਏ ਹੈਂ ਵਾ ਸਰਬ ਕੁਸਲ ਤਿਸਕੋ ਸਿਧ੍ਯੰ ਕਹੀਏ ਪ੍ਰਾਪਤ ਹੂਏ ਹੈਂ। ਇਸ ਗਾਥਾ ਕਹੀਏ ਕਥਾ ਕੋ ਗੈਨ ਕਰਤੇ ਹੈਂ ਭਬ੍ਯੰ ਕਹੀਏ ਚਤੁਰ ਪੁਰਸ਼ ਪਰਾਪੂਰਬਣਹ ਕਹੀਏ ਉਤਰੋ ਉਤਰੀ ਯਾਨੇ ਆਪਸ ਮੇਂ ॥ ੧੮ ॥ ਪ੍ਰਸ਼ਨ-ਇਹ ਜੀਵ ਸੰਸਾਰ ਤੇ ਕੈਸੇ ਉਧਰੇ ? ਉਤ੍ਰ:-

ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ ॥
ਸੰਸਾਰ ਸਾਗਰੰ ਨਾਨਕ ਪੁਨਰਪਿ ਜਨਮ ਨ ਲਭ੍ਯ੍ਤੇ ॥ ੧੯ ॥

ਜੋ ਸਾਧ ਸੰਗ ਮੇਂ ਗਵਨ ਕਰਕੇ ਤਿਨ ਕੇ ਸ਼ੁਭ ਬਚਨਾਂ ਕੋ ਰਮਤਾ ਹੈ ਵੋਹ ਉਧਰ ਜਾਤਾ ਹੈ ਸੰਸਾਰ ਸਾਗਰ ਮੈਂ ਤਿਸਕੋ ਪੁਨਾ ਅਪੀ ਨਿਸਚੇ ਜਨਮ ਨਹੀਂ ਲਭ੍ਯ੍ਤੇ ਕਹੀਏ ਪ੍ਰਾਪਤ ਹੋਤਾ ਹੈ ॥ ੧੯ ॥

ਬੇਦ ਪੁਰਾਣ ਸਾਸਤ੍ਰ ਬੀਚਾਰੰ ॥ ਏਕੰਕਾਰ ਨਾਮ ਉਰਧਾਰੰ ॥

ਜੋ ਬੇਦਾਂ ਪੁਰਾਨਾਂ ਸ਼ਾਸਤਰਾਂ ਕੇ ਸਿਧਾਂਤ ਕੋ ਬੀਚਾਰ ਕੇ ਏਕੰਕਾਰ ਕੇ ਨਾਮ ਕੋ ਉਰ ਮੈਂ ਧਾਰਤਾ ਹੈ ਉਸਕੋ ਕਿਆ ਫਲ ? ਸੋ ਕਹੇ ਹੈਂ:-

ਕੁਲਹ ਸਮੂਹ ਸਗਲ ਉਧਰੰ ॥ ਬਡਭਾਗੀ ਨਾਨਕ ਕੋ ਤਾਰੰ ॥ ੨੦ ॥

ਵੋਹ ਪੁਰਸ਼ ਕੁਲਹ ਸਮੂਹ ਕਹੀਏ ਇਸ ਮੂੰਹ ਤੇ ਸਮੂਹ ਜੀਵਾਂ ਕੋ ਉਧਾਰਤਾ ਹੈ ਵਾ ਸਗਲ ਆਪਨੀ ਕੁਲ ਕੋ ਭੀ ਅਤੇ ਸਮੂਹ ਔਰ ਜੀਵਾਂ ਕੋ ਵੀ ਉਧਾਰ ਲੇਤਾ ਹੈ ॥ ੨੦ ॥ ਸਤਿਗੁਰ ਦੇਵ ਜੀ ਕਹੇ ਹੈਂ ਓਹ ਕੋਈ ਬਡਭਾਗੀ ਆਪਨੇ ਆਪ ਕੋ ਭੀ ਤਾਰ ਲੇਤਾ ਹੈ ॥੨੦॥ ਨਾਮ ਕੀ ਮਹਿਮਾ ਗੁਰੂ ਜੀ ਔਰ ਕਹੇ ਹੈਂ:-

ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥
ਲਬਧਿਅੰ ਸਾਧ ਸੰਗੇਣ ਨਾਨਕ ਵਡਭਾਗੀ ਭੇਟੰਤਿ ਦਰਸਨਹ ॥ ੨੧ ॥

ਜੋ ਗੋਬਿੰਦ ਕੇ ਨਾਮ ਕੋ ਸਿਮਰਤਾ ਹੈ ਵੋਹ ਸਮੂਹ ਕੁਲਾਂ ਕੋ ਉਧਾਰਤਾ ਹੈ ਪਰੰਚੇ ਗੋਬਿੰਦ ਕਾ ਸਿਮਰਨ ਸਾਧ ਸੰਗ ਵਿਚੋਂ ਲਭਦਾ ਹੈ ਜਿਸਕੋ ਸਿਮਰਨ ਲਭਿਆ ਹੈ ਵੋਹ ਵਡਭਾਗੀ ਦਰਸ਼ਨ ਕੋ ਭੇਟਦਾ ਹੈ ॥ ੨੧ ॥

ਸਰਬ ਦੋਖ ਪਰੰ ਤਿਆਗੀ ਸਰਬ ਧਰਮ ਦ੍ਰਿੜੰਤਣਃ ॥
ਲਬਧੇਣਿ ਸਾਧਿ ਸੰਗੇਣਿ ਨਾਨਕ ਮਸਤਕਿ ਲਿਖ੍ਣਃ ॥ ੨੨ ॥

ਜਿਸਨੇ ਸਰਬ ਦੋਖ ਪਰੇ ਤਿਆਗ ਦੀਏ ਅਤੇ ਸਰਬ ਧਰਮ ਕੋ ਦ੍ਰਿੜ ਕਰਿਆ ਹੈ ਤਿਸਕੋ ਮਸਤਕ ਦੇ ਲਿਖੇ ਅਨੁਸਾਰ ਸਾਧ ਸੰਗ ਵਿਚੋਂ ਈਸ਼ਰ ਲਭਿਆ ਹੈ ॥ ੨੨ ॥ ਓਹ ਈਸ਼੍ਵਰ ਕੈਸਾ ਹੈ? ਅਗੇ ਕਹੇ ਹੈਂ:-

ਹੋਯੋ ਹੈ ਹੋਵੰਤੋ ਹਰਨ ਭਰਣ ਸੰਪੂਰਣਃ ॥
ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥ ੨੩ ॥

ਓਹ ਈਸ਼੍ਵਰ ਹੈ ਕਹੀਏ ਅਬ ਹੋਯੋ ਪੀਛੇ ਹੋਵੰਤੋ ਆਗੇ ਕੋ ਸੰਪੂਰਨ ਜੀਵਾਂ ਕੋ ਨੇਤ੍ਰ ਕੇ ਫੁਰਕਨੇ ਮਾਤ੍ਰ ਮੇਂ ਹਰਨੇ ਭਰਨੇ ਵਾਲਾ ਹੈ ਐਸੇ ਭਗਵਾਨ ਕੀ ਪ੍ਰੀਤੀ ਦੀ ਪ੍ਰਾਪਤੀ ਕਾ ਕਾਰਨ ਸਾਧੂ ਹੀ ਹੈਂ ਸਤ ਮਨਿ ਸਚੇ ਕਰਕੇ ਜਾਨੋਂ ॥ ੨੩ ॥

ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਃ ॥
ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥ ੨੪ ॥

ਜੋ ਇਸਤ੍ਰੀ ਪੁਤਰ ਆਦਕੋਂ ਦੇ ਸੁਖੇਣ ਕਹੀਏ ਸੁਖਦਾਇਕ ਬਚਨ ਜਾਨ ਕੇ ਰਤਨੰ ਕਹੀਏ ਰਤ ਰਹੇ ਹੈਂ ਔਰ ਕਸੁੰਭੇ ਰੰਗ ਵਤ ਜੋ ਪਦਾਰਥ ਤਿਨ ਮੈਂ ਰਚ ਰਹੇ ਹੈਂ ਤਿਨ ਕੋ ਸੋਗ ਅਤ ਰੋਗ ਔਰ ਵਿਜੋਗ ਨਹੀਂ ਰਹਿਤੇ ਹੈਂ। ਸੁਪਨ ਮਾਤ੍ਰ ਮੇਂ ਭੀ ਸੁਖ ਨਹੀਂ ਹੋਤਾ। ਦੂਤੀ ਅਰਥ-ਸੁਖਦਾਇਕ ਬਚਨ ਜੋ ਸੰਤਾਂ ` ਤਿਨ ਮੇਂ ਜੋ ਤੇ ਹੈਂ ਵੋਹ ਕਸੁੰਭੇ ਰੰਗ ਵਤ ਜੋ ਪਦਾਰਥ ਤਿਨ ਮੇਂ ਰਚਾ 'ਨ' ਯਾਨੇ ਰਤਤਾ ਨਹੀਂ ਰੋਗ ਸੋਗ ਦਾ ਉਸ ਨਾਲੋਂ ਵਿਯੋਗ ਹੋ ਗਿਆ ਸੁਖ ਰੂਪ ਹੂਆ ਹੈ ਸੁਪਨ ਰੂਪ ਸੰਸਾਰ ਕੀ ਪ੍ਰਾਪਤੀ ਨਹੀਂ ਹੋਤੀ ॥ ੨੪ ॥ ਗਾਥਾ ਸੰਪੂਰਣੰ ॥

# ਫੁਨਹੇ

## ਫੁਨਹੇ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

ਇਹ ਫੁਨਹੇ ਨਾਮੰ ਛੰਦ ਸਤਿਗੁਰ ਅਰਜਨ ਦੇਵ ਜੀ ਨੇ ਮਉ ਨਾਮੇ ਨਗਰ ਮੇਂ ਉਚਾਰਿਆ ਹੈ ਸੋ ਕੈਸੇ ਸੰਛੇਪ ਤੇ ਸਾਖੀ ਐਸੇ ਹੈ ਮਉ ਨਾਮੇ ਨਗਰ ਮੇਂ ਸਤਿਗੁਰ ਅਰਜਨ ਦੇਵ ਜੀ ਬਿਵਾਹੇ ਹੂਏ ਥੇ ਯਥਾ ਜਿਥੇ ਜਮਾਤ੍ਰਾ ਬਿਵਾਹਨੇ ਵਾਸਤੇ ਜਾਤਾ ਹੈ ਓਥੇ ਅੱਗੇ ਗ੍ਰਾਮ ਕੀਆਂ ਲੜਕੀਆਂ ਇਕ ਕਿੱਲਾ ਜ਼ਿਮੀਨ ਮੇਂ ਗਾਡ ਦੇਤੀਆਂ ਹੈਂ ਵੋਹ ਜਮਾਤ੍ਰੇ ਪਾਸੋਂ ਪੈਰ ਕੇ ਇਕ ਠੇਡੇ ਨਾਲ ਪੁਟਵਾਵਤੀ ਹੈਂ ਜੇ ਤਾਂ ਇਕ ਹੀ ਠੇਡੇ ਨਾਲ ਪਟ ਦੇਵੇ ਤਬ ਤਾਂ ਹਸਦੀਆਂ ਨਹੀਂ ਜੇਕਰ ਨ ਪੱਟਿਆ ਜਾਵੇ ਤਦ ਹਸਦੀਆਂ ਹੈਂ ਇਸੀ ਪ੍ਰਕਾਰ ਜਬ ਮਉ ਨਗਰ ਦੀਆਂ ਲੜਕੀਆਂ ਨੇ ਇਹ ਸੁਨਾ ਕਿ ਏਥੇ ਸਤਿਗੁਰ ਅਰਜਨ ਦੇਵ ਜੀ ਨੇ ਆਵਨਾ ਹੈ ਵੋਹ ਆਪਨੇ ਆਪ ਕੋ ਅਵਤਾਰ ਕੇ ਪੁੱਤ੍ਰ ਅਖਵਾਵਤੇ ਹੈਂ ਔਰ ਬਡੇ ਕਰਾਮਾਤ ਵਾਲੇ ਅਖਵਾਵਤੇ ਹੈਂ ਤਿਨ ਕੀ ਪ੍ਰੀਖਿਆ ਅੱਛੀ ਤਰਾਂ ਲੈਣੀ ਚਾਹੀਏ ਮਾਤਾ ਗੰਗਾ ਜੀ ਮਹਾਰਾਜ ਜੀ ਕੇ ਮਹਲ ਹੂਏ ਹੈਂ ਮਾਤਾ ਗੰਗਾ ਜੀ ਕੇ ਵੇਹੜੇ ਮੇਂ ਇਕ ਬ੍ਰਿਖ ਖੜਾ ਥਾ ਉਸ ਬ੍ਰਿਖ ਕੋ ਊਪਰ ਸੇ ਕਾਟ ਦੀਆ ਹਥ ਭਰ ਕਾ ਮੂਲ ਜ਼ਮੀਨ ਉੱਪਰ ਰਖ ਲੀਆ ਉਸੀ ਕੋ ਕੀਲਾ ਰੂਪ ਕਰਕੇ ਸਭ ਲੜਕੀਆਂ ਨੇ ਕਲਪ ਲੀਆ। ਜਿਸ ਵਕਤ ਸਤਿਗੁਰ ਅਰਜਨ ਦੇਵ ਜੀ ਬਿਵਾਹ ਕੇ ਵਾਸਤੇ ਗਏ ਤਬ ਤਿਨ੍ਹਾਂ ਲੜਕੀਆਂ ਨੇ ਕਹਾ ਹੇ ਮਹਾਰਾਜ ਇਹ ਕੀਲਾ ਉਖੇੜੋ ਜਬ ਇਤਨਾ ਸੁਨਾ ਉਸ ਵਕਤ ਮਹਾਰਾਜ ਨੇ ਜਾਨਾ ਹਮਾਰੇ ਊਪਰ ਇਨ ਕਾ ਨਿਸਚਾ ਨਹੀਂ ਇਨ੍ਹਾਂ ਨੇ ਹਮਾਰੇ ਕੋ ਕੁਝ ਨਹੀਂ ਜਾਨਾ ਮਹਾਰਾਜ ਨੇ ਜਬ ਉਸ ਕੋ ਚਰਨ ਛੁਹਾਇਆ ਉਸੀ ਵਕਤ ਓਹੁ ਨਿਕਲ ਕੇ ਬਾਹਰ ਜ਼ਮੀਨ ਪਰ ਪੜਾ ਮਹਾਰਾਜ ਨੇ ਓਦੋਂ ਉਸ ਨਗਰ ਕੋ ਸਰਾਪ ਦੀਆ ਕਿ ਜੈਸੇ ਇਸ ਕੀਆਂ ਜੜਾਂ ਨਿਕਲੀਆਂ ਹੈ ਤੈਸੇ ਹੀ ਇਸ ਮਉ ਨਾਮੇ ਨਗਰ ਨੇ ਜੜਾਂ ਤੇ ਉਖੜਨਾ ਹੈ ਇਸ ਪਰਕਾਰ ਚਲਿਤ੍ਰ ਦੇਖ ਸੁਨ ਕੇ ਵੋਹੁ ਲੜਕੀਆਂ ਅਸਚਰਜ ਭਈਆਂ ਤਿਨ ਮੇਂ ਮਾਤਾ ਗੰਗਾ ਜੀ ਕੀ ਭਗਨੀ ਇਕ ਹਰਿਹਾਂ ਨਾਮੇ ਮਹਾਰਾਜ ਜੀ ਕੀ ਸਾਲੀ ਥੀ ਤਿਸ ਕੋ ਮਹਾਰਾਜ ਊਪਰ ਸ਼ਰਧਾ ਭਈ ਤਿਸ ਨੇ ਚਰਨ ਪਕੜੇ ਕਹਾ ਹੇ ਮਹਾਰਾਜ ਬਖ਼ਸ਼ੋ ਆਪ ਨੇ ਐਸਾ ਸਰਾਪ ਕਿਉਂ ਦੀਆ ਸਤਿਗੁਰਾਂ ਨੇ ਕਹਾ ਹੇ ਹਰਿਹਾਂ ਇਸ ਨਗਰ ਨੇ ਉਜੜਨਾ ਹੀ ਹੈ ਐਸੇ ਹੀ ਲਿਖਾ ਥਾ। ਹਰਿਹਾਂ ਨੇ ਕਹਾ ਕਿਸ ਨੇ ਲਿਖਾ ਹੈ ? ਮਹਾਰਾਜ ਅਬ ਕਹੇ ਹੈਂ:-

**ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥**

ਅਗੰਮ ਰੂਪ ਈਸ਼ਵਰ ਕੇ ਹਾਥ ਮੇਂ ਹੁਕਮ ਰੂਪੀ ਕਲਮ ਹੈ ਜੀਵਾਂ ਕੇ ਮਸਤਕ ਉਪਰ ਸ਼ੁਭ ਅਸ਼ੁਭ ਲੇਖ ਲਿਖਨ ਮੇਂ ਵੋਹੁ ਕਲਮ ਆਵਤੀ ਆ ਰਹੀ ਹੈ ਵਾ ਭਗਵਾਨ ਕੇ ਹਾਥ ਮੇਂ ਅਗੰਮ ਕਲਮ ਪਕੜੀ ਹੂਈ ਹੈ ਤਬ ਹਰਿਹਾਂ ਕਹੈ ਓਹੁ ਹੈ ਕਿਥੇ ਹਮ ਉਸ ਪਾਸੋਂ ਜਾਕੇ ਬਖ਼ਸ਼ਾਈਏ ? ਸਤਿਗੁਰਾਂ ਕਹਾ ਓਹੁ ਈਸ਼ਵਰ ਸਰਬ ਕੇ ਸੰਗ ਉਰਝ ਕਿਆ ਮਿਲ ਰਹਾ ਹੈ ਅਨੂਪਮ ਰੂਪ ਸਭ ਮੇਂ ਆ ਰਹਾ ਹੈ।

**ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥**
**ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥ ੧ ॥**

ਹੇ ਹਰਿਹਾਂ ਤੁਹਾਰੀਆਂ ਕਹੀਏ ਤਿਸ ਪਰਮੇਸਰ ਕੀ ਉਸਤਤੀ ਬੇਅੰਤ ਹੈ ਮੁਖ ਤੇ ਨਹੀਂ ਕਹੀ ਜਾਤੀ ਸਤਿਗੁਰ। ਦੇਵ ਜੀ ਕਹੇ ਹੈਂ ਹਮਾਰੀ ਬੁਧੀ ਤਿਸ ਕੇ ਦਰਸ਼ਨ ਕੋ ਦੇਖਕੇ ਮੋਹਤ ਹੋ ਗਈ ਤਿਸ ਉਪਰੋਂ ਮੈਂ ਬਲਿਹਾਰੇ ਜਾਤੀ ਹੂੰ ਤਾਤ-ਪ੍ਰਜ ਕਿਆ ਇਸ ਸਾਰੇ ਫੁਨਹੇ ਮੇਂ ਗੁਰੂ ਜੀ ਈਸ਼ਵਰ ਕੋ ਕੰਤ ਰੂਪ ਕਹਿਣਗੇ ਆਪਣੇ ਆਪ ਕੋ ਇਸਤ੍ਰੀ ਰੂਪ। ਦੁਤੀ-

ਹਰਿਹਾਂ ਨੇ ਕਹਾ ਹੇ ਮਹਾਰਾਜ ਆਪ ਈਸ਼ਵਰ ਅਵਤਾਰ ਹੋ ਤੁਮਾਰੀ ਉਸਤਤੀ ਮੁਖ ਕਰਕੇ ਨਹੀਂ ਕਹੀ ਜਾਤੀ ਮੈਂ ਆਪ ਕੇ ਦਰਸ਼ਨ ਕੋ ਹੀ ਵੇਖਕੇ ਮੋਹਤ ਹੋ ਗਈ ਆਪ ਉਪਰੋਂ ਮੈਂ ਬਲਿਹਾਰੇ ਜਾਤੀ ਹੂੰ ਆਪ ਮੇਰਾ ਹੀ ਉਧਾਰ ਕਰਨੇ ਲੀਏ ਏਥੇ ਆਏ ਹੋ ॥੧॥ ਅਬ ਸਤਿਗੁਰਦੇਵਜੀ ਕਹੇ ਹੈਂ ਹੇ ਹਰਿਹਾਂਐਸੀ ਇਛਿਆ ਸੰਯੁਕਤ ਹੋਕੇਭਗਵਾਨ ਆਗੇਬੇਨਤੀ ਕਰੇ:—

ਸੰਤ ਸਭਾ ਮਹਿ ਬੈਸ ਕਿ ਕੀਰਤਿ ਮੈ ਕਹਾਂ ॥
ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥

ਹੇ ਈਸ਼੍ਵਰ ਸੰਤੋਂ ਕੀ ਸਭਾ ਮੈਂ ਬੈਸ ਕੇ ਕਿ ਕਹੀਏ ਜੋ ਆਪਕੇ ਕੀਰਤਨ ਕੋ ਮੈ ਕਹਾਂ ਸਭ ਸੀਗਾਰ ਜਪ ਤਪ ਆਦਕ ਆਪਕੋ ਅਰਪ ਦਿਆਂ ਇਹੁ ਸਭ ਜੀਉ ਕਹੀਏ ਜੀਵਨਾਂ ਭੀ ਆਪਕੋ ਹੀ ਦਿਵਾਂਕਹੀਏ ਦੇ ਦੇਵਾਂ।

ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥
ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥ ੨ ॥

ਹੇ ਪਤੀ ਆਪਕੀ ਆਸਾ ਕਰਕੇ ਪਿਆਸੀ ਕਹੀਏ ਇਛਾ ਵਾਲੀ ਹੂਈ ਬੁਧੀ ਰੂਪੀ ਸੇਜਾ ਵਾ ਸ਼ਰਧਾ ਰੂਪੀ ਛੇਜਾ ਮੈਨੇ ਵਿਛਾਵਨੀ ਕੀਤੀ ਹੈ ਸਤਿਗੁਰ ਦੇਵ ਜੀ ਕਹੇ ਹੈਂ ਹੇ ਹਰਿਹਾਂ ਜੇਕਰ ਮਸਤਕ ਦੇ ਭਾਗ ਸ੍ਰੇਸ਼ਟ ਹੋਵਨ ਤਾਂ ਸਾਜਨ ਭਗਵਾਨ ਪਾਈਦਾ ਹੈ ਵਾ ਹਰਿਹਾਂ ਕਹੀਏ ਹੇ ਭਾਈ ਸਰਬ ਕੋ ਸਾਂਝਾ ਉਪਦੇਸ ਹੈ ॥ ੨ ॥ ਅਬ ਉਤਮ ਮਧਮ ਸਖੀਆਂ ਕੇ ਸੰਵਾਦ ਦਵਾਰੇ ਉਪਦੇਸ਼ ਕਹੇ ਹੈਂ ਉਤਮ ਸਖੀ ਕਹੇ ਹੈ ਮਧਮ ਕੋ ਹੇ ਸਖੀ ਇਸ ਪ੍ਰਕਾਰ ਕੇ ਸੀਗਾਰ ਕੀਏ ਹੂਏ ਤਾਂ ਸਫਲੇ ਹੈਂ ਜੇ ਘਰ ਮੈਂ ਕੰਤ ਆ ਜਾਵੇ ਨਹੀਂ ਤਾਂ ਨਿਸਫਲ ਹੈਂ, ਕੈਸੇ ? ਕਹੇ ਹੈਂ:—

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥

ਦ੍ਰਿਸਟਾਂਤ—ਹੇ ਸਖੀ ਜੈਸੇ ਇਸਤ੍ਰੀ ਨੇ ਪਤੀ ਕੀ ਪ੍ਰਸੰਨਤਾ ਲਈ ਕੱਜਲ ਨੇਤ੍ਰਾਂ ਮੈਂ ਪਾਇਆ ਹਾਰ ਗਲੇ ਮੈਂ ਪਾਇਆ ਤੰਬੋਲ ਕਹੀਏ ਪਾਨਾਂ ਕਾ ਬੀੜਾ ਮੁਖ ਮੈਂ ਚੱਬਿਆ ਇਤਯਾਦਕ ਸਭੈ ਕੁਛ ਸਾਜਨਾ ਕੀਆ ਹੋਰ ਤਾਂ ਕਿਆ ਸੋਲਾਂ ਪ੍ਰਕਾਰ ਕੇ ਸੀਗਾਰ ਕੀਤੇ ਕਿ ਕਹੀਏ ਜੋ ਅੰਜਨ ਭੀ ਪਾਇਆ ਇਹ ਸਪਸ਼ਟਤਾ ਹੈ।

ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥ ੩ ॥

ਇਨ੍ਹਾਂ ਸੀਗਾਰਾਂ ਕਰਕੇ ਜੇ ਤਾਂ ਘਰ ਮੈਂ ਕੰਤ ਆ ਜਾਵੇ ਯਾਨੇ ਪ੍ਰਸੰਨ ਹੋ ਜਾਵੇ ਤਬ ਤਾਂ ਇਹ ਸੀਗਾਰ ਸਭ ਸਫਲੇ ਕਰਨੇ ਪਾਈਤੇ ਹੈਂ ਹੇ ਹਰਿਹਾਂ ਕੰਤ ਤੇ ਬਾਝ ਕਹੀਏ ਬਿਨਾਂ ਸਭ ਬ੍ਰਿਥੇ ਹੀ ਜਾਤੇ ਹੈਂ ॥ ੩ ॥ ਇਸੀ ਪ੍ਰਕਾਰ ਅੰਤਰੀਵ ਹੇ ਸਖੀ ਕੱਜਲ ਕਿਆ ਸਮਾਧੀ ਲਗਾਵਨੀ ਹਾਰ ਕਿਆ ਹਰਿ ਹਰਿ ਕਰਨਾ ਤੰਬੋਲ ਕਿਆ ਮਹਾਂਵਾਕ ਉਚਾਰਨੇ ਇਹ ਸਭ ਕਿਛ ਸਾਜਿਆ ਹੈ ਅਤੇ ਸੋਲਾਂ ਸੀਗਾਰ ਭੀ ਕੀਏ ਕੌਨ ਸੇ ਦਸੇ ਇੰਦਰੇ ਪੰਜ ਪਰਾਨ ਇਕ ਮਨ ਇਨਕੋ ਦਮਨ ਕਰਨਾ ਵਾ ਇਹ ਭੀ ਸੋਲਾਂ ਸੀਗਾਰ ਹੈਂ। ਯਥਾ ਦੋਹਰਾ—ਤ੍ਰੈ ਕਾਲੇ ਦੋ ਉਜਲੇ ਪਤਲੇ ਪੰਚ ਪ੍ਰਕਾਰ। ਚਾਰ ਪੁਸ਼ਟ ਦੋ ਕਠਨ ਹੈਂ ਸੋਲਾਂ ਏਹ ਸੀਗਾਰ ॥ ਤ੍ਰੈ ਕਾਲੇ ਕਹੀਏ ਤਿੰਨ ਕਾਲ ਭਜਨ ਕਰਨਾ ਦੋ ਲੋਕ ਪਰਲੋਕ ਉਜਲੇ ਹੋ ਜਾਤੇ ਹੈਂ ਪੰਚ ਪ੍ਰਕਾਰ ਕੇ ਕਾਮਾਦਿਕ ਇਹ ਪਹਿਲੇ ਸੂਖਮ ਕਰਨੇ ਚਾਰ ਸਾਧਨ ਪੁਸ਼ਟ ਕਰਨੇ ਦੋ ਜੀਵ ਈਸ਼੍ਵਰ ਕਹੀਏ ਕੀ ਏਕਤਾ ਕਠਨ ਹੈ ਇਨ ਕੋ ਇਕ ਕਰਨਾ ਇਹ ਸੋਲਾਂ ਸੀਗਾਰ ਹੈਂ ਕਿ ਕਹੀਏ ਜੋ ਸ਼ਾਸਤ੍ਰ ਗਯਾਨ ਰੂਪੀ ਅੰਜਨ ਭੀ ਪਾਇਆ। ਹੇ ਸਖੀ ਜੇ ਤਾਂ ਇਨ੍ਹਾਂ ਦੇ ਕਰਨੇ ਤੇ ਕੰਤ ਈਸ਼੍ਵਰ ਘਰ ਮੈਂ ਆ ਜਾਵੇ ਯਾਨੇ ਸਖਯਾਤ ਹੋ ਆਵੇ ਤਬ ਤਾਂ ਇਹ ਸਭ ਕਿਛ ਸਾਧਨ ਸਫਲੇ ਕਰਨੇ ਪਾਈਦੇ ਹੈਂ ਹਰਿਹਾਂ ਕਹੀਏ ਹੇ ਭਾਈ ਕੰਤ ਤੇ ਬਿਨਾ ਇਹ ਸਭ ਬਿਰਥੇ ਜਾਤੇ ਹੈਂ। ਜਿਸਕੋ ਪਤੀ ਕੀ ਪ੍ਰਾਪਤੀ ਭਈ ਹੈ ਤਿਸਕਾ ਸਭ ਸਫਲਾ ਹੈ ਏਹ ਕਹੇ ਹੈਂ:—

**ਜਿਸੁ ਘਰਿ ਵਸਿਆ ਕੰਤੁ ਸਾ ਵਡ ਭਾਗਣੇ ॥ ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ।**

ਜਿਸ ਕੇ ਘਰਿ ਰਿਦੇ ਮੈਂ ਕੰਤ ਵਸਿਆ ਹੈ ਯਾਨੇ ਸਖਜਾਤ ਹੂਆ ਹੈ ਸਾ ਹੀ ਜੀਵ ਰੂਪੀ ਇਸਤ੍ਰੀ ਵਡਿਆਂ ਭਾਗਾਂ ਵਾਲੀ ਹੈ ਤਿਸ ਕਾ ਹਭ ਕਹੀਏ ਸਭ ਸੀਗਾਰ ਕੀਤਾ ਹੂਆ ਸਫਲਾ ਬਨਿਆ ਹੈ ਸਾ ਓਹੀ ਸੁਹਾਗਨ ਹੈ।

**ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ ॥**

**ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ॥ ੪ ॥**

ਜਿਸਕੋ ਪਤੀ ਕੀ ਪ੍ਰਾਪਤੀ ਭਈ ਹੈ ਓਹੁ ਉਤਮ ਸਖੀ ਕਹੇ ਹੈ ਹਉ ਕਹੀਏ ਮੈਂ ਹੇ ਸਖੀ ਅਚਿੰਤ ਹੋ ਕਰਕੇ ਸ਼ਾਂਤੀ ਨਿੰਦਰਾ ਮੈਂ ਸੁਤੀ ਹੂੰ ਸਭ ਮੇਰੇ ਮਨ ਕੀਆਂ ਆਸਾਂ ਪੂਰਨ ਭਈਆਂ ਹੈਂ। ਹੇ ਹਰਿ ਹਾਂ ਦੇਖ ਜਾਂ ਕੰਤ ਪਤੀ ਭਗਵਾਨ ਘਰ ਮੈਂ ਆਏ ਤਾਂ ਸਭ ਕੁਛ ਸਫਲਾ ਕਰਨਾ ਪਾਇ ਲਿਆ॥ ੪ ॥ ਅਬ ਜਗਜਾਸੂ ਕਾ ਕਥਨ ਕਹੇ ਹੈਂ:-

**ਆਸਾ ਇਤੀ ਆਸ ਕਿ ਆਸ ਪੁਰਾਈਐ ॥**

**ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥**

ਜਗਯਾਸੂ ਕਹੇ ਹੈ ਮੈਂ ਆਸ਼ਕ ਕੋ ਮਾਸ਼ੂਕ ਦੀ ਇਤੀ ਕਹੀਏ ਬੇਅੰਤ ਹੀ ਆਸਾ ਲਗ ਰਹੀ ਹੈ ਮੇਰੀ ਆਸਾ ਪੂਰਨ ਕਰੀਏ। ਸਤਿਗੁਰ ਦੇਵ ਜੀ ਕਹੇ ਹੈਂ ਇਸ ਆਸਾ ਕੋ ਪੂਰਨ ਕਰਨੇ ਵਾਲਾ ਗੁਰੂ ਹੀ ਹੈ ਜਬ ਸਤਿਗੁਰ ਦਇਆਲ ਭਏ ਤਬ ਪੂਰਾ ਮਾਸ਼ੂਕ ਪਾਈਤਾ ਹੈ। ਅਬ ਸਤਗੁਰ ਦੇਵ ਜੀ ਕਹੇ ਹੈਂ ਐਸੀ ਨਿੰਮਰਤਾ ਧਾਰਕੇ ਕਹੇ:-

**ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ ॥**

**ਹਰਿਹਾਂ ਸਤਿਗੁਰ ਭਏ ਦਇਆਲ ਤ ਮਨੁ ਠਹਰਾਇਆ ॥ ੫ ॥**

ਹੇ ਈਸ਼੍ਵਰ ਮੇਰੇ ਤਨ ਮੈਂ ਭੀ ਔਗੁਨ ਬਹੁਤ ਹੈਂ ਅਤੇ ਕਿ ਕਹੀਏ ਜੋ ਮਨ ਮੈਂ ਭੀ ਔਗੁਣ ਛਾ ਰਹੇ ਹੈਂ ਜੋ ਐਸੇ ਕਹੇ ਹੈ ਹੇ ਹਰਿਹਾਂ ਤਿਸ ਪਰ ਸਤਿਗੁਰੂ ਦਇਆਲੂ ਭਏ ਹੈਂ ਤ ਕਹੀਏ ਤਿਸੀ ਕਾ ਮਨ ਠਹਰਿਆ ਹੈ ॥ ੫ ॥

**ਕਹੁ ਨਾਲਕ ਬੇਅੰਤੁ ਬੇਅੰਤੁ ਧਿਆਇਆ ॥**

**ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ ॥**

ਸਤਿਗੁਰ ਦੇਵ ਜੀ ਕਹੇ ਹੈਂ ਜਿਸ ਨੇ ਬੇਅੰਤ ਭਗਵਾਨ ਕੋ ਬੇਅੰਤ ਰੂਪ ਹੀ ਕਰਕੇ ਧਿਆਇਆ ਹੈ ਇਸ ਦੁਸਤਰ ਸੰਸਾਰ ਤੇ ਤਿਸਕੋ ਸਤਿਗੁਰਾਂ ਨੇ ਤਰਾਇਆ ਹੈ।

**ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ ॥**

**ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥੬॥**

ਅੰਨ੍ਹੈ ॥ ਹੇ ਹਰਿਹਾਂ ਜਾਂ ਸਤਿਗੁਰ ਭਏ ਦਇਆਲ ਤਿਨ੍ਹਾਂ ਤੇ ਹਰੀ ਕਾ ਅੰਮ੍ਰਿਤ ਨਾਮ ਪਾਇਆ ਤਿਸ ਕਰ ਪੂਰਾ ਪਾਇਆ ਤਾਂ ਮਿਟਿਆ ਆਵਾਗਉਨ ਜਨਮਨਾ ਮਰਨਾਂ ॥ ੬ ॥ ਉਤਮ ਸਖੀ ਮਧਮ ਸਖੀ ਕੋ ਸੰਬਾਦ ਕਹੇ ਹੈਂ:-

**ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ ॥**

**ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ ॥**

ਉਤਮ ਸਖੀ ਕਹੇ ਹੈ ਮੇਰੇ ਮਾਨ ਰੂਪੀ ਹਾਥ ਮੈਂ ਜਬ ਪ੍ਰੇਮ ਰੂਪੀ ਪਦਮ ਕਵਲ ਪ੍ਰਾਪਤ ਹੂਆ ਤਬ ਮੇਰੇ ਰਿਦੇ ਰੂਪੀ ਆਂਗਨ ਕਹੀਏ ਵੇਹੜੇ ਮੈਂ ਸੁਖ ਬਸਿਆ। ਦੂਤੀ-ਹੇ ਸਖੀ ਜਿਸ ਭਗਵਾਨ ਕੇ ਹਾਥ ਮੈਂ ਪਦਮ ਸੰਖ ਚਕ੍ਰ ਆਦਕ ਹੈਂ ਵੋਹ ਜਬ ਮੇਰੇ ਰਿਦੇ ਰੂਪੀ ਆਂਗਨ ਮੈਂ ਬਾਸਨਾ ਕਹੀਏ ਬਸਿਆ ਤਬ ਸੁਖ ਹੂਆ। ਹੇ ਸਖੀ ਜਾਂ ਮੇਰੇ ਕੰਠ ਮੈਂ ਰਤਨ ਰੂਪ ਭਗਵਾਨ ਮਿਲਿਆ ਤਾਂ ਉਸਕੋ ਦੇਖਕੇ ਸਰਬ ਦੁਖ ਨਾਸ ਭਏ।

ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥
ਹਰਿਹਾਂ ਰਿਧਿ ਸਿਧਿ ਨਵਨਿਧਿ ਬਸਹਿ ਜਿਸੁ ਸਦਾ ਕਰਿ ॥ ੭ ॥

ਹੇ ਸਖੀ ਅਬ ਹਮ ਗੁਪਾਲ ਕੇ ਸੰਗ ਬਸਦੀਆਂ ਹਾਂ ਓਹੁ ਹਰੀ ਸਰਬ ਸੁਖਾਂ ਕੀ ਰਾਸ ਕਹੀਏ ਖਾਣੀ ਹੈ।ਹੇ ਹਰਿਹਾਂ ਰਿਧੀਆਂ ਅਤੇ ਅਠ ਸਿਧੀਆਂ ਨੌ ਨਿਧੀਆਂ ਜਿਸ ਭਗਵਾਨ ਕੇ ਸਦਾ ਹੀ ਕਰ ਕਹੀਏ ਹਥ ਮੇਂ ਵਸਦੀਆਂ ਹੈਂ ਭਗਤਾਂ ਕੋ ਛੇੜੀ ਦੇਨੇ ਲੀਏ ॥ ੭ ॥ ਅਬ ਜੀਵ ਕੀ ਪ੍ਰਮਾਦਤਾਈ ਕਾ ਫਲ ਕਹੋ ਹੈਂ:-

ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥
ਨਿਤ ਪ੍ਰਤਿ ਹਿਰਹਿ ਪਰਦਰਬੁ ਛਿਦ੍ਰ ਕਤ ਢਾਕੀਅਹਿ ॥

ਜੋ ਪਰਾਈ ਤ੍ਰਿਆ ਕੋ ਰਾਵਣ ਕਹੀਏ ਭੋਗਣ ਜਾਤੇ ਹੈਂ ਸੇਈ ਪੁਰਸ਼ ਲਾਜੀਅਹਿ ਕਹੀਏ ਲੱਜਿਆਮਾਨ ਹੋਣਗੇ ਵਾ ਪਰਤ੍ਰਿਆ ਕੌਣ ਮਾਇਆ ਜੋ ਇਸਕੇ ਰਮਨ ਕਰਨੇ ਮੇਂ ਯਾਨੇ ਇਕੱਤ੍ਰ ਕਰਨੇ ਮੇਂ ਜਾਤੇ ਹੈਂ ਸੇਈ ਪੁਰਸ਼ ਤਾ ਲਾਜੀਅਹਿ ਕਹੀਏ ਤਲੇ ਨੀਚੇ ਨਰਕਾਂ ਮੇਂ ਦਿਤੇ ਜਾਣਗੇ। ਜੋ ਨਿਤਾਪ੍ਰਤੀ ਪਰਾਏ ਦ੍ਰਬ ਕੋ ਹਿਰਹਿ ਕਹੀਏ ਚੁਰਾਤੇ ਹੈਂ ਤਿਨਕੇ ਛਿਦ੍ਰ ਕਹੀਏ ਦੋਸ਼ ਕਤ ਕਹੀਏ ਕੈਸੇ ਢਕੇ ਜਾਣਗੇ ਕਿੰਤੂ ਅੰਤ ਕੋ ਬਰ ਜ਼ਰੂਰ ਹੀ ਪ੍ਰਗਟ ਹੋ ਜਾਵਿੰਗੇ। ਪ੍ਰਸ਼ਨ—ਇਹ ਜੀਵ ਫੇਰ ਕੈਸੇ ਪਵਿਤ੍ਰ ਹੋਵਨ ? ਉਤ੍ਰ:-

ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥
ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ ॥ ੮ ॥

ਜੋ ਹਰੀ ਗੁਨ ਰਮਤੇ ਹੈਂ ਓਹ ਪਵਿਤ੍ਰ ਹੈਂ ਔਰ ਸਗਲ ਕੁਲਾਂ ਕੋ ਤਾਰ ਲਿਆ ਹੈ। ਹਰਿਹਾਂ ਹੇ ਪਿਆਰੇ ਵਾ ਹਰਿਹਾਂ ਪ੍ਰਤੀ ਕਹੋ ਹੈਂ ਹੇ ਹਰਿਹਾਂ ਨਾਮ ਕੋ ਸੁਨਨੇ ਵਾਲੇ ਭੀ ਪੁਨੀਤ ਭਏ ਓਹੀ ਪਾਰਬ੍ਰਹਮ ਕੋਵਿਚਾਰਤੇ ਹੈਂ॥੮॥ਗੁਰਮੁਖਾਂ ਕੀ ਬਾਤ ਕਹੋ ਹੈਂ:-

ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ ॥ ਦਹਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ ॥

ਗੁਰਮੁਖਾਂ ਕੋ ਉਪਰ ਆਕਾਸ਼ ਭੀ ਸੁਖਦਾਈ ਬਨ ਰਹਾ ਹੈ ਬੱਦਲ ਛਾਇਆ ਕਰਦੇ ਹੈਂ ਅਤੇ ਤਲੇ ਧਰ ਪ੍ਰਿਥਵੀ ਭੀ ਸੋਭਨੀਕ ਬਨ ਰਹੀ ਹੈ ਕੰਡਾ ਕਾਠ ਨਹੀਂ। ਦੂਜੀ—ਉਪਰ ਰਿਦਾ ਅਕਾਸ਼ ਭੀ ਸ੍ਰੇਸਟ ਬਣ ਰਹਾ ਹੈ ਤਲੇ ਧਰ ਕੌਨ ਬੁਧੀ ਭੀ ਸੋਭਨੀਕ ਬਨ ਰਹੀ ਹੈ ਜਗਯਾਸੂ ਰੂਪੀ ਸਖੀ ਕਹੋ ਹੈ ਜੋ ਭਗਵਾਨ ਦਸੋਂ ਦਿਸ਼ਾਂ ਮੇਂ ਬਿਜਲੀ ਵਤ ਚਮਕ ਰਹਾ ਹੈ ਤਿਸਕੇ ਮੁਖ ਕੋ ਮੈਂ ਤਾਂ ਜੋਹਤੀ ਕਹੀਏ ਦੇਖਦੀ ਹਾਂ।

ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ ॥
ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥ ੯ ॥

ਮੈਂ ਬਿਦੇਸ ਕਹੀਏ ਦੇਸਾਂ ਬਿਦੇਸਾਂ ਮੇਂ ਖੋਜਦੀ ਫਿਰਦੀ ਹਾਂ ਪਤੀ ਕੋ ਕੈਸੇ ਪਾਈਏ ? ਉਤ੍ਰ ਦੇਤੇ ਹੈਂ—ਹੇ ਹਰਿਹਾਂ ਜੇਕਰ ਮਸਤਕ ਦੇ ਸ੍ਰੇਸ਼ਟ ਭਾਗ ਹੋਵਨ ਤਾਂ ਭਗਵਾਨ ਕੇ ਦਰਸ਼ਨ ਮੇਂ ਸਮਾਈਤਾ ਹੈ ॥ ੮ ॥ ਪੁਨਾ ਹਰਿਹਾਂ ਨੇ ਬੇਨਤੀ ਕੀਤੀ ਹੇ ਪ੍ਰਭੂ ਜੀ ਸੰਸਾਰ ਮੇਂ ਅਸਲੀ ਸ੍ਰੇਸ਼ਟ ਪਵਿਤ੍ਰ ਸੋਭਨੀਕ ਅਸਥਾਨ ਕੌਨ ਹੈ ?ਤਿਸ ਪਰ ਗੁਰੂ ਪੰਚਮ ਪਾਤਸ਼ਾਹ ਸ੍ਰੀ ਅੰਮ੍ਰਿਤਸਰ ਜੀ ਕੀ ਉਸਤਤੀ ਕਹੋ ਹੈਂ:-

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥

ਹਰਿਹਾਂ ਹਮ ਨੇ ਤਾਂ ਸੰਸਾਰ ਮੇਂ ਸਭੇ ਥਾਨ ਡਿਠੇ ਹੈਂ ਪਰੰਤੂ ਤੁਧ ਕਹੀਏ ਤਿਸ ਸ੍ਰੀ ਅੰਮ੍ਰਿਤਸਰ ਵਰਗਾ ਨਹੀਂ

ਕੋਈ। ਕਿਉਂ ਨਹੀਂ ? ਇਸ ਮੈਂ ਵਿਸ਼ੇਸ਼ਤਾ ਕਹੇ ਹੈਂ ਇਹ ਈਸ਼੍ਵਰ ਰਚਤ ਹੈ ਪ੍ਰਥਮ ਤਾਂ ਇਹ ਬਿਧਾਤੇ ਪੁਰਖ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਤਿਨ੍ਹੋਂ ਨੇ ਬਧਾ ਹੈ ਅੰਮ੍ਰਿਤ ਰੂਪ ਹੋਕੇ ਏਥੇ ਫਲੇ ਹੈਂ। ਦੂਤੀ-ਬਿਧਾਤੇ ਪੁਰਖ ਸ੍ਰੀ ਗੁਰੂ ਅਮਰ ਦੇਵ ਜੀ ਤਿਨ੍ਹੋਂ ਨੇ ਬੱਧਾ ਹੈ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੋ ਆਗਯਾ ਦਿੱਤੀ ਸੀ ਵਾ ਬਿਧਾਤ ਪੁਰਖ ਗੁਰੂ ਅਰਜਨ ਦੇਵ ਜੀ ਤਿਨ੍ਹੋਂ ਨੇ ਬੱਧਾ ਵਾ ਪ੍ਰਤੱਖ ਬਿਧਾਤੇ ਪੁਰਖ ਵਿਸ਼ਨੂ ਨੇ ਬਧਾ ਟੋਕਰੀ ਢੋਈ ਇਸੀ ਤੇ ਹਰਿ ਕੀਆਂ. ਪਉੜੀਆਂ ਨਾਮ ਪੜਾ ਤ ਕਹੀਏ ਪੁਨਾ ਤਬੀ ਸੋਭਨੀਕ ਹੂਆ ਹੈ।

ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥

ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥ ੧੦ ॥

ਅਪਾਰ ਹੀ ਸੰਘਨੀ ਵਸੋਂ ਹੋਵੇਗੀ ਇਹ ਭਵਿੱਖਤ ਕੀ ਬਾਰਤਾ ਕਹੀ ਹੈ ਓਦੋਂ ਵਸੋਂ ਨਹੀਂ ਥੀ ਅਬ ਹੈ ਇਹ ਭਵਿਖਤ ਕੀ ਬਾਤ ਹੈ ਇਹ ਰਾਮ ਦਾਸ ਪੁਰਾ ਅਨੂਪਮ ਹੈ। ਸਤਿਗੁਰ ਦੇਵ ਜੀ ਕਹੇ ਹੈਂ ਹੇ ਹਰਿਹਾਂ ਰਾਮਦਾਸ ਸਰ ਮੈਂ ਨਾਵਨੇ ਕਰਕੇ ਸਰਬ ਹੀ ਕਸਮਲ ਚਲੇ ਜਾਤੇ ਹੈਂ ॥ ੧੦ ॥ ਅਬ ਹਰਿ ਜਨਾਂ ਕੀ ਬਾਤ ਕਹੇ ਹੈਂ:-

ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥

ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥

ਜਗਯਾਸੂ ਰੂਪੀ ਚਾਤ੍ਰਿਕ ਦਾਸੁ ਚਿਤ ਚਿਤ ਯਾਨੇ ਸੇਸ਼੍ਟ ਚਿਤ ਸੋ ਸਾਜਨ ਈਸ਼੍ਵਰ ਕੋ ਚਾਹੁਤਾ ਹੈ। ਜਿਸ ਸਾਜਨ ਕੇ ਸੰਗ ਪ੍ਰਾਨ ਲਗ ਰਹੇ ਹੈਂ ਤਿਸੀ ਕੋ ਓਹੁ ਆਹੀਐ ਕਹੀਏ ਚਾਹੁਤਾ ਹੈ।

ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ ॥

ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ ॥ ੧੧ ॥

ਜੈਸੇ ਪਪੀਹਾ ਬਨਾਂ ਬਨਾਂ ਮੈਂ ਫਿਰਤਾ ਹੈ ਜਲ ਕੀ ਸ੍ਵਾਂਤੀ ਬੂੰਦ ਕੇ ਕਾਰਨ ਇਸੀ ਪ੍ਰਕਾਰ ਹੇ ਹਰਿਹਾਂ ਹਰੀ ਕੇ ਜਨ ਨਾਮ ਰੂਪੀ ਸ੍ਵਾਂਤੀ ਬੂੰਦ ਕੋ ਚਾਹੁਤੇ ਹੈਂ ਹਮ ਤਿਨ੍ਹਾਂ ਉਪਰੋਂ ਬਲਿਹਾਰੇ ਜਾਤੇ ਹਾਂ ॥ ੧੧ ॥

ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ ॥ ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ ॥

ਮਿਤ੍ਰ ਜੋ ਭਗਵਾਨ ਤਿਸਕਾ ਚਿਤ ਅਨੂਪਮ ਹੈ ਉਸ ਕਾ ਮਰੰਮ ਕਹੀਏ ਭੇਤ ਨਹੀਂ ਜਾਨਿਆ ਜਾਤਾ ਜੋ ਅਪਾਰ ਹੀ ਗੁਨੀ ਮਹਾਤਮਾ ਤਿਸਕੇ ਨਾਮ ਦੇ ਗਾਹਕ ਹੈਂ ਸੋ ਤਤ ਰੂਪ ਕੋ ਪਛਾਨਤੇ ਹੈਂ।

ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥

ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥ ੧੨ ॥

ਜਾਂ ਚੇਤਨ ਮੈਂ ਚੇਤਨ ਰੂਪ ਹੋਕੇ ਵਾ ਚਿਤ ਚੇਤਨ ਮੈਂ ਸਮਾਏ ਤਾਂ ਘਨਾ ਰੰਗ ਕਹੀਏ ਅਨੰਦ ਹੋਵੇ ਹੈ। ਹੇ ਹਰਿਹਾਂ ਜੇਕਰ ਚੰਚਲ ਚੋਰ ਕਾਮਾਦਕਾਂ ਕੋ ਮਾਰੇ ਤਾਂ ਸਚਾ ਆਤਮ ਧਨ ਪਾਵੇ ਵਾ ਨਾਮ ਧਨ ਵਾ ਸੁਭ ਗੁਨ ਧਨ ॥ ੧੨ ॥ ਅਬ ਉਤਮ ਮਧਮ ਸਖੀ ਦਾ ਕਥਨ ਕਹੇ ਹੈਂ ਮਧਮ ਸਖੀ ਉਤਮ ਕੋ ਕਹੇ ਹੈ:-

ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥ ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥

ਹੇ ਉਤਮ ਸਖੀ ਮੈਂ ਪ੍ਰਤਖ ਸੁਪਨ ਮੈਂ ਵਾ ਬ੍ਰਿਤੀ ਕੀ ਇਕਾਗ੍ਰਤਾ ਰੂਪੀ ਸੁਪਨ ਮੈਂ ਊਭੀ ਕਹੀਏ ਦੋ ਰੂਪ ਹੋ ਗਈ ਇਕ ਮੈਂ ਇਕ ਪਤੀ। ਉਤਮ ਨੇ ਕਹਾ ਤੈਨੇ ਫੇਰ ਉਸਕਾ ਅੰਚਲਾ ਕਹੀਏ ਪੱਲਾ ਕਿਉਂ ਨ ਪਕੜਿਆ; ਮਧਮ ਕਹੇ ਹੈ ਇਸਤੇ ਪੱਲਾ ਨਹੀਂ ਪਕੜਿਆ ਗਿਆ ਸੁੰਦ੍ਰ ਪੁਰਖ ਕੋ ਬਿਰਾਜਮਾਨ ਪੇਖਿਆ ਦੇਖਕੇ ਮੇਰਾ ਮਨ ਨਹੀਂ ਬੰਚਲਾ ਕਹੀਏ ਠਗਿਆ ਗਇਆ।

ਖੋਜਉ ਤਾਕੇ ਚਰਣ ਕਹਹੁ ਕਤ ਪਾਈਐ ॥
ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥ ੧੩ ॥

ਹੁਣ ਮੈਂ ਤਿਸ ਕੇ ਚਰਨਾਂ ਕੋ ਖੋਜਦੀ ਹਾਂ ਕਹੁ ਕੈਸੇ ਪਾਇਆ ਜਾਵੇ ? ਹੇ ਹਰਿਹਾਂ ਮੱਧਮ ਕਹੇ ਹੈ ਹੇ ਸਖੀ ਸੋਈ ਜਤਨ ਬਤਾਈਏ ਜਿਸ ਕਰਕੇ ਪ੍ਰਿਉ ਕੋ ਪਾਈਏ ਉਤਮ ਨੇ ਕਹਾ ਵੈਸੇ ਹੀ ਫੇਰ ਬ੍ਰਿਤੀ ਠਹਿਰਾਇ ॥ ੧੩ । ਇਸ ਜੀਵ ਕੇ ਇੰਦ੍ਰੇ ਨਿਸਫਲ ਚਲ ਜਾਤੇ ਹੈਂ ਇਹ ਕਹੇ ਹੈਂ:-

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥

ਜੋ ਨੈਨ ਸਾਧਾਂ ਕਾ ਦਰਸ਼ਨ ਨਹੀਂ ਦੇਖਦੇ ਸੋ ਨੈਨ ਬਿਹਾਲਿਆ ਕਹੀਏ ਦੁਖੀ ਹੋਤੇ ਹੈਂ ਜੋ ਕਰਨ ਕੰਨ ਨਾਦ ਸ਼ਬਦ ਕੋ ਨਹੀਂ ਸੁਨਤੇ ਓਹਨਾਂ ਕਰਨਾਂ ਮੈਂ ਸਿੱਕਾ ਢਾਲਕੇ ਘਾਲਿਆ ਕਹੀਏ ਪਾਕੇ ਮੁੰਦ ਦੇਵੇ।

ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿਹਾਂ ਜਬ ਬਿਸਰੈ ਗੋਬਿਦਰਾਇ ਦਿਨੋ ਦਿਨੁ ਘਟੀਐ ॥ ੧੪ ॥

ਜੋ ਰਸਨਾ ਨਾਮ ਕੋ ਨਹੀਂ ਜਪਤੀ ਤਿਸ ਕੋ ਤਿਲ ਤਿਲ ਮਾਤ੍ਰ ਕਟ ਦੇਈਏ। ਹੇ ਹਰਿਹਾਂ ਜਾਂ ਗੁਵਿੰਦਰਾਇ ਬਿਸਰ ਜਾਵੇ ਤਾਂ ਦਿਨੋ ਦਿਨ ਘਾਟਾ ਹੀ ਹੈ ॥ ੧੪ ॥ ਅਬ ਸਤਿਗੁਰ ਦੇਵ ਜੀ ਦ੍ਰਿਸ਼ਟਾਂਤ ਦੇ ਕਰਕੇ ਜੀਵ ਕੀ ਪ੍ਰਮਾਦ-ਤਾਈ ਕਹੇ ਹੈਂ:-

ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ ॥

ਜੈਸੇ ਪੰਕਜ ਕਹੀਏ ਕਮਲ ਪੰਕ ਕਹੀਏ ਚਿਕੜ ਮੇਂ ਫਸ ਰਹੇ ਹੈਂ ਮਹਾਂ ਮਦ ਕਹੀਏ ਸੁਗੰਧੀ ਮੈਂ ਗੁੰਫਿਆ ਕਹੀਏ ਗੁੰਥਨ ਹੋ ਰਹੇ ਹੈਂ ਤਿਸ ਚਿਕੜ ਕੇ ਸੰਗ ਉਨ ਕਵਲੋਂ ਕੇ ਅੰਗ ਉਰਝ ਰਹੇ ਹੈਂ ਤਿਨਕਵਲੋਂ ਕੋ ਸੁੰਫਿਆ ਕਹੀਏ ਖਿੜਨਾ ਬਿਸਰ ਗਇਆ।

ਹੈਕੋਊਐਸਾ ਮੀਤੁ ਜਿ ਤੋਰੈ ਬਿਖਮਗਾਂਠਿ॥ਨਾਨਕਇਕੁਸ੍ਰੀਧਰਨਾਥੁ ਜਿ ਟੂਟੇ ਲੇਇਸਾਂਠਿ॥੧੫॥

ਐਸਾ ਕੋਈ ਮਿਤ੍ਰ ਹੈ ਜਿਹੜਾ ਉਸ ਚਿਕੜ ਰੂਪੀ ਬਿਖਮ ਕਠਨ ਗਾਂਠ ਕੋ ਤੋੜ ਦੇਵੇ ? ਉਤ੍ਰ ਦੇਤੇ ਹੈਂ-ਇਕ ਸ੍ਰੀਧਰ ਨਾਥ ਹੀ ਹੈ ਜਿਹੜਾ ਟੂਟੇ ਹੂਏ ਕਮਲ ਕੋ ਮੇਘਾਂ ਨੂੰ ਹੁਕਮ ਦੇਕੇਸਾਂਠਿ ਕਹੀਏ ਸੰਠ ਲੇਵੇ॥੧੫॥ਮੇਘਬਰਖਾ ਕਰਨ ਸਭ ਚਿਕੜ ਧੋਇਆ ਜਾਵੇ ਇਸੀ ਪ੍ਰਕਾਰ ਦ੍ਰਿਸ਼ਟਾਂਤ ਕਹੇ ਹੈਂ:-

(ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ)

ਜੀਵਾਂ ਰੂਪੀ ਪੰਕਜ ਕਹੀਏ ਕਵਲ ਹੈਂ ਮੋਹੁ ਰੂਪੀ ਪੰਕ ਕਹੀਏ ਚਿਕੜ ਮੇਂ ਫਸ ਰਹੇ ਹੈਂ ਮਹਾਂ ਮਦ ਹੰਕਾਰ ਮੈਂ ਗੁੰਫਿਆ ਕਹੀਏ ਗੁੰਥਨ ਹੋ ਰਹੇ ਹੈਂ ਉਸ ਮੋਹੁ ਰੂਪੀ ਚਿਕੜ ਕੇ ਸੰਗ ਇਨਕੇ ਅੰਗ ਉਰਝ ਰਹੇ ਹੈਂ ਈਸ਼ਵਰ ਕੀ ਤਰਫ ਸੁੰਫਿਆ ਕਹੀਏ ਖਿੜਨਾ ਇਨਕੋ ਭੂਲ ਗਿਆ ।

(ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥ ਨਾਨਕ ਇਕ ਸ੍ਰੀ ਧਰਨਾਥੁ ਜਿ ਟੂਟੇ ਲੇਇ ਸਾਂਠਿ)

ਕਹੇ ਹੈਂ ਕੋਈ ਐਸਾ ਮਿਤ੍ਰ ਹੈ ਜੇਹੜਾ ਜੀਵ ਰੂਪੀ ਕਵਲ ਦੀ ਮੋਹ ਰੂਪੀ ਚਿਕੜ ਦੀ ਬਿਖਮ ਗਾਂਠ ਕੋ ਤੋੜੇ?ਉਤ੍ਰ-ਐਸਾ ਇਕ ਸ੍ਰੀਧਰ ਨਾਥ ਹੈ ਜੇਹੜਾ ਗੁਰੂ ਰੂਪੀ ਮੇਘ ਕੋ ਹੁਕਮ ਦੇ ਕੇ ਉਪਦੇਸ਼ ਰੂਪੀ ਬਰਖਾ ਕਰਵਾਕੇ ਟੂਟੇ ਹੂਏ ਜੀਵ ਰੂਪੀ ਕਵਲ ਕੋ ਸਾਰ ਲੇਵੇ ਵਾ ਦੂਤੀ ਅਰਥ ਦ੍ਰਿਸਟਾਂਤ ਸਹਿਤ:-

(ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ)

ਜੈਸੇ ਪੰਕ ਨਾਮ ਹੈ ਭਉਰਿਆਂ ਕਾ ਭੌਰੇ ਪੰਕਜ ਕਹੀਏ ਕਵਲ ਮੈਂ ਫਸ ਰਹੇ ਹੈਂ ਮਹਾਂ ਮਦ ਸੁਗੰਧੀ ਲੈਨੇ ਮੇਂ ਗੁੰਫਿਆ ਕਹੀਏ ਗੁੰਥਨ ਹੋ ਰਹੇ ਹੈਂ ਉਸ ਕਵਲ ਕੇ ਸੰਗ ਹੀ ਉਨ ਭੌਰਿਓਂ ਕੇ ਅੰਗ ਉਰਝ ਰਹੇ ਹੈਂ ਭੌਰਿਆਂ ਕੋ ਸੁੰਫਿਆ ਕਹੀਏ ਉਡਣਾ ਬਿਸਰ ਗਇਆ।

(ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥ ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ)

ਐਸਾ ਕੋਈ ਮਿਤ੍ਰ ਹੈ ਜੇਹੜਾ ਉਨ ਭੌਰਿਆਂ ਕੀ ਸੁਗੰਧੀ ਰੂਪੀ ਬਿਖਮ ਗਾਂਠ ਕੋ ਤੋੜ ਦੇਵੇ? ਉਤ੍ਰ--ਇਕ ਸ੍ਰੀਧਰ ਨਾਥ ਹੀ ਹੈ ਜੇਹੜਾ ਸੂਰਜ ਕੋ ਹੁਕਮ ਦੇਕੇ ਉਨ ਟੁਟਿਆਂ ਭੌਰਿਆਂ ਕੋ ਸੰਠ ਲੇਵੇ ਯਾਨੇ ਸੂਰਜ ਚੜ੍ਹੇ ਤੇ ਕਵਲ ਖਿੜੇ ਤੇ ਭੌਰੇ ਦੌੜੇ। ਇਸ ਪ੍ਰਕਾਰ ਦ੍ਰਿਸਟਾਂਤ ਕਹੇ ਹੈਂ:-

(ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆਂ ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ)

**ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ ॥**

ਜੀਵਾਂ ਰੂਪੀ ਪੰਕ ਕਹੀਏ ਭੌਰੇ ਇਸਤ੍ਰੀ ਪੁਤਰ ਆਦਕ ਰੂਪੀ ਪੰਕਜ ਕਹੀਏ ਕਵਲ ਮੈਂ ਫਸ ਰਹੇ ਹੈਂ ਇਸਤ੍ਰੀ ਆਦਕ ਦੇ ਮੁਖ ਰੂਪੀ ਮਹਾਮਦ ਮੈਂ ਗੁੰਥਨ ਹੋ ਰਹੇ ਹੈਂ ਇਸਤ੍ਰੀ ਆਦਕ ਦੇ ਅੰਗ ਸੰਗ ਉਰਝ ਰਹੇ ਹੈਂ ਈਸ਼ਵਰ ਸੁੰਫਿਆ ਕਹੀਏ ਉਡਨਾ ਇਨਕੋ ਬਿਸਰ ਗਿਆ ਹੈ।

(ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥ ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ)

ਕੋਈ ਐਸਾ ਮਿਤ੍ਰ ਹੈ ਜੇਹੜਾ ਇਸਤ੍ਰੀ ਪੁਤ੍ਰ ਦੇ ਮੁਖ ਦੇਖਨੇ ਰੂਪੀ ਬਿਖਮ ਗਾਂਠ ਕੋ ਤੋੜ ਦੇਵੇ? ਉਤ੍ਰ-ਸਤਿਗੁਰ ਦੇਵ ਜੀ ਕਹੇ ਹੈਂ ਇਕ ਸ੍ਰੀ ਲਖਮੀ ਕੋ ਧਾਰਨ ਹਾਰ ਨਾਥ ਭਗਵਾਨ ਹੈ? ਜੇਹੜੇ ਗੁਰੂ ਰੂਪੀ ਸੂਰਜ ਕੋ ਹੁਕਮ ਦੇਨ ਓਹ ਉਪਦੇਸ਼ ਰੂਪੀ ਕਿਰਨਾਂ ਫੈਲਾਵਣ ਕਹਿਣ ਇਨ ਮੈਂ ਕਿਆ ਫਸ ਰਹਾ ਹੈ? ਯਥਾ ਐਸੇ ਕਹਿਣ-"ਕਿਆ ਦਾਰਾ ਸੁਖ ਤਜੋ ਰਵੋ ਭੈ ਕੋ ਧਾਰ ਉਰ।" ਇਸ ਪ੍ਰਕਾਰ ਜੀਵ ਰੂਪੀ ਟੂਟੇ ਹੂਏ ਭੌਰੇ ਕੋ ਸੰਠ ਦੇਤੇ ਹੈਂ ਉਡਕੇ ਈਸ਼੍ਵਰ ਕੀ ਤਰਫ ਕੋ ਚਲਾ ਜਾਤਾ ਹੈ।" "ਦਾਸਨ ਦਾਸ ਕਰੋ ਹਮ ਰਾਮਾ।" ਅਬ ਜਗਜਾਸੂ ਦਾ ਕਥਨ ਕਹੇ ਹੈਂ:-

**ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥ ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥**

ਜਗਜਾਸੂ ਕਹੇ ਹੈ ਮੈਂ ਅਨੇਕ ਦਸ਼ਾਂ ਮੇ ਯਾਨੇ ਬਨ ਤੀਰਥਾਂ ਮੇਂ ਧਾਵਤਾ ਹਾਂ ਪ੍ਰਭੂ ਦੇ ਪ੍ਰੇਮ ਵਾਸਤੇ ਕਿ ਪ੍ਰਭੂ ਕਾ ਪ੍ਰੇਮ ਪ੍ਰਾਪਤ ਹੋਵੇ ਪਰੰਚੇ ਪੰਚ ਦੂਤ ਤਿਸ ਤਰਫ ਭੀ ਸਤਾਵਤੇ ਹੈਂ ਕਿਸ ਬਿਧੀ ਸੇ ਮਾਰਨੇ ਕਹੀਏ? ਉਤ੍ਰ:-

**ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ ॥**
**ਹਰਿਹਾਂ ਮਹਾ ਬਿਖਾਦੀ ਘਾਤ ਪੂਰਣ ਗੁਰੁ ਪਾਈਐ ॥ ੧੯ ॥**

ਪ੍ਰਭੂ ਕਾ ਜੋ ਨਾਮ ਗੁਰਾਂ ਦ੍ਵਾਰੇ ਧਿਆਵਨਾ ਹੈ ਏਹ ਤੀਖਣ ਬਾਣ ਚਲਾਏ ਹੇ ਹਰਿਹਾਂ ਇਸ ਪ੍ਰਕਾਰ ਮਹਾ ਬਿਖਾਦੀ ਜੋ ਕਾਮਾਦਕ ਵਿਸ਼ਿਆਂ ਦੇ ਅਦਨ ਕਰਨੇ ਹਾਰ ਪੂਰਨ ਗੁਰਾਂ ਦ੍ਵਾਰੇ ਪਾਈਦਾ ਹੈ ॥ ੧੯॥

**ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ ॥ ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ ॥**

ਸਤਿਗੁਰਾਂ ਨੇ ਜੋ ਨਾਮ ਗਜਾਨ ਦੀ ਦਾਤ ਕੀਤੀ ਹੈ ਸੋ ਮੂਲ ਕਹੀਏ ਕਦੇ ਭੀ ਨਹੀਂ ਨਿਖੁਟਦੀ ਖਾਵਹੁ ਕਹੀਏ ਖਾਂਦੀ ਹੈ ਆਪ ਭੁੰਚਹੁ ਕਹੀਏ ਹੋਰ ਸਭਨਾਂ ਕੋ ਭੁੰਚਤ ਹੈ ਗੁਰਮੁਖਿ ਇਸ ਪ੍ਰਕਾਰ ਸੰਸਾਰ ਤੇ ਛੁਟ ਗਏ। ਕੌਨਸੀ ਦਾਤ ਦਿੱਤੀ ਹੈ ?ਸੋ ਵਿਚ ਹੀ ਕਹਿਤੇ ਹੈਂ:--

**ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ॥ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ॥੧੭॥**

ਹਰੀ ਕਾ ਨਾਮ ਅੰਮ੍ਰਿਤ ਨਿਧਾਨ ਕਹੀਏ ਖ਼ਜ਼ਾਨਾ ਗੁਰਾਂ ਤੁਸਿ ਕਹੀਏ ਪ੍ਰਸੰਨ ਹੋਕੇ ਦਿੱਤਾ ਹੈ ਸਤਿਗੁਰ ਦੇਵ ਜੀ ਕਹੇ ਹੈਂ ਤਿਸ ਨਾਮ ਕੋ ਹੇ ਜੀਵ ਤੂੰ ਸਦਾ ਹੀ ਅਰਾਧ ਕਰੇ ਭੀ ਮਰ ਨਹੀਂ ਜਾਏਂਗਾ ਯਾਨੇ ਅਮਰਹੋ ਜਾਵੇਂਗਾ॥ ੧੭ ॥ ਐਸੇ ਨਾਮ ਕੇ ਜਪਨੇ ਵਾਲੇ ਭਗਤ ਲੋਕ ਹੈਂ ਤਿਨਕੀ ਬਾਤ ਕਹੇ ਹੈਂ:-

**ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ॥ ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ॥**

ਜਿਥੇ ਭਗਤ ਜਨ ਜਾਤੇ ਹੈਂ ਸੋਈ ਥਾਨ ਸੁਹਾਵਣਾ ਹੋ ਜਾਤਾ ਹੈ ਕਿਉਂਕਰ ਸਗਲੇ ਜੀਵਾਂ ਕੋ ਸੁਖ ਹੋਤਾ ਹੈ ਭਗਤ ਜਨਾਂ ਨਾਲ ਮਿਲਕੇ ਹਰੀ ਨਾਮ ਕੋ ਧਿਆਵਤੇ ਹੈਂ।

**ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ॥ ਸਾਜਨ ਮਨਿ ਆਨੰਦੁ ਨਾਨਕ ਨਾਮੁ ਜਪਿ॥੧੮॥**

ਭਲੇ ਜੀਵ ਤਾਂ ਭਗਤਾਂ ਕੇ ਜੈਕਾਰੇ ਕਰਦੇ ਹੈਂ ਔਰ ਨਿੰਦਕ ਈਰਖਾ ਕਰਕੇ ਪਚ ਮੂਏ ਸੋਈ ਕਹੇ ਹੈਂ ਸਾਜਨਾਂ ਕੇ ਮਨ ਮੇਂ ਅਨੰਦ ਭਇਆ ਹੈ ਨਾਮ ਕੇ ਜਪਨੇ ਕਰ॥ ੧੮ ॥

**ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ॥ ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ॥**

ਪਾਵਨ ਜੋ ਨਾਮ ਪਤਿਤਾਂ ਕੋ ਪੁਨੀਤ ਕਰਨੇ ਵਾਲਾ ਤਿਸ ਕੋ ਇਹ ਜੀਵ ਕਤਹ ਕਹੀਏ ਕਦੇ ਵੀ ਨਹੀਂ ਸੇਵਨ ਕਰਦੇ ਝੂਠੇ ਜੋ ਪਦਾਰਥਾਂ ਕੇ ਰੰਗ ਕਹੀਏ ਅਨੰਦ ਇਹ ਖੁਆਰ ਕਰਨੇ ਵਾਲੇ ਹੈਂ ਵਾ ਖੁਆਰ ਕਹੀਏ ਨਾਸ ਰੂਪ ਹੈਂ ਹੇ ਜੀਵ ਇਨਕੋ ਤੂੰ ਕਹਾਂ ਖੇਵੀਐ ਕਹੀਏ ਸਹਾਰੇਂਗਾ? ਇਹ ਤਾਂ ਐਸੇ ਹੈਂ। ਕਹੇ ਹੈਂ:-

**ਹਰਿ ਚੰਦਉਰੀ ਪੇਖਿ ਕਾਹਿ ਸੁਖੁ ਮਾਨਿਆ॥**
**ਹਰਿਹਾਂ ਹਉ ਬਲਿਹਾਰੀ ਤਿਨ ਜਿ ਦਰਗਹਿ ਜਾਨਿਆ॥ ੧੯ ॥**

ਹੇ ਜੀਵ ਇਹ ਪਦਾਰਥ ਹਰਿ ਚੰਦਉਰੀ ਕਹੀਏ ਗੰਧਰਬ ਨਗਰ ਵਤ ਹੈਂ ਇਨ ਕੋ ਪੇਖਕੇ ਤੈਂ ਨੇ ਕਿਸ ਵਾਸਤੇ ਸੁਖ ਮੰਨਿਆ ਹੈ ? ਹੇ ਹਰਿਹਾਂ ਹਮ ਤਾਂ ਤਿਨ੍ਹਾਂ ਉਪਰੋਂ ਬਲਿਹਾਰੇ ਜਾਤੇ ਹਾਂ ਜੋ ਈਸ਼ਵਰ ਕੀ ਦਰਗਾਹ ਮੈਂ ਜਾਨੇ ਗਏ ਯਾਨੇ ਜਸ ਹੂਏ॥ ੧੯ ॥ ਨਾਮ ਤੇ ਬਿਨਾ ਕਰਮਾਂ ਮੈਂ ਨਿਸਫਲਤਾ ਕਹੇ ਹੈਂ:-

**ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨ॥**
**ਮਹਾ ਦ੍ਰੁਗੰਧਤ ਵਾਸੁ ਸਠ ਕਾ ਛਾਰੁ ਤਨ॥**

ਘਨੇ ਗਵਾਰ ਨੇ ਅਨੇਕ ਹੀ ਕਰਮ ਕੀਤੇ ਬਿਕਾਰਾਂ ਕੀ ਉਤਪਤੀ ਕਰਨੇ ਹਾਰ ਮਹਾਂ ਦੁਰਗੰਧੀ ਬਿਸ਼ਿਆਂ ਮੈਂ ਵਾਸਾ ਕਰ ਰਹਾ ਹੈ ਵਾ ਮਹਾਂ ਦੁਰਗੰਧਤ ਕੌਨ ਮਾਤਾ ਕਾ ਉਦਰ ਤਿਸ ਮੈਂ ਵਾਸਾ ਹੋਤਾ ਹੈ ਸਠ ਮੂਰਖ ਦਾ ਤਨ ਛਾਰ ਹੋ ਜਾਨਾ ਹੈ ਯਾਨੇ ਨਿਸਫਲ ਚਲਿਆ ਜਾਨਾ ਹੈ।

**ਫਿਰਤਉ ਗਰਬ ਗੁਬਾਰਿ ਮਰਣੁ ਨਹ ਜਾਨਈ॥**
**ਹਰਿਹਾਂ ਹਰਿ ਚੰਦਉਰੀ ਪੇਖਿ ਕਾਹੇ ਸਚੁ ਮਾਨਈ॥ ੨੦ ॥**

ਇਹ ਗਵਾਰ ਪੁਰਸ਼ ਗਰਬ ਕਰਦਾ ਫਿਰਦਾ ਹੈ ਮਰਨਾ ਨਹੀਂ ਜਾਨਤਾ ਹੈ ਹਰਿਹਾਂ ਇਹ ਸੰਸਾਰ ਹਰਿ ਚੰਦ ਉਰੀ ਕਹੀਏ ਹਰੀ ਚੰਦ ਕੀ ਨਗਰੀ ਵਤ ਹੈ ਇਸ ਕੋ ਪੇਖ ਕੇ ਕਿਸ ਵਾਸਤੇ ਸਚਾ ਮਾਨਨਾ ਹੈ॥੨੦॥ ਜਿਸ ਕੀ ਅਵਸਥਾ ਪੂਰੀ ਭਈ ਹੈ ਅਤੇ ਈਸ਼ਵਰ ਮਾਰਨਾ ਚਾਹੇ ਤਿਸਕੋ ਕੋਈ ਨਹੀਂ ਰਖ ਸਕਤਾ ਏਹ ਕਹੇ ਹੈਂ:-

ਜਿਸ ਕੀ ਪੂਜੈ ਅਉਧ ਤਿਸੈ ਕਉਨੁ ਰਾਖਈ ॥
ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ ॥

ਜਿਸ ਪੁਰਸ਼ ਕੀ ਅਉਧ ਅਵਸਥਾ ਪੁਜ ਗਈ ਤਿਸ ਕੋ ਕਉਨ ਰਖ ਸਕਦਾ ਹੈ ਭਾਵ ਬੈਦਕ ਭੀ ਅਨੇਕ ਉਪਾਵ ਕਰ ਲੈਨ ਕਹਾਂ ਤਕ ਤਿਸ ਵਾਸਤੇ ਦੁਆਈਆਂ ਭਾਖਈ ਕਹੀਏ ਕਥਨ ਕਰਨਗੇ।

ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ ॥
ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥ ੨੧ ॥

ਹੇ ਗਵਾਰ ਇਕ ਈਸ਼੍ਵਰ ਕੋ ਚੇਤਨ ਹੀ ਤੇਰੇ ਕਾਜ ਆਵੇਗਾ। ਹੇ ਹਰਿਹਾਂ ਈਸ਼ਵਰ ਨਾਮ ਬਿਨਾ ਇਸ ਤਨ ਨੇ ਛਾਰ ਹੋ ਜਾਨਾ ਹੈ ਯਾਨੇ ਨਿਸਫਲ ਚਲਾ ਜਾਨਾ ਹੈ ਹੋਰ ਸਭ ਕੀਤਾ ਕਰਾਇਆ ਭੀ ਬਿਰਥਾ ਜਾਵੇਗਾ ॥ ੨੧ ॥

ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ ॥
ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ ॥

ਹੇ ਜੀਵ ਨਾਮ ਰੂਪੀ ਅਉਸ਼ਧੀ ਅਪਾਰ ਹੀ ਅਮੋਲਕ ਹੈ ਤਿਸਕੋ ਪੀਜਈ ਕਿਆ ਪਾਨ ਕਰੀਏ ਇਸ ਅਉਸ਼ਧੀ ਕੋ ਸੰਤ ਜਨ ਮਿਲ ਮਿਲ ਕੇ ਖਾਤੇ ਹੈਂ ਔਰ ਭੀ ਸਗਲਿਆਂ ਕੋ ਦੀਜਈ ਕਹੀਏ ਦੇਤੇ ਹੈਂ।

ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥
ਹਰਿਹਾਂ ਹਉ ਬਲਿਹਾਰੀ ਤਿਨ੍ ਜਿ ਹਰਿ ਰੰਗੁ ਰਾਵਣੇ ॥ ੨੨ ॥

ਜਿਸਕੋ ਐਸੇ ਸੰਤ ਪਰਾਪਤ ਹੂਏ ਹੈਂ ਤਿਸਨੇ ਹੀ ਨਾਮ ਕੋ ਪਾਵਨਾ ਕੀਆ ਹੈ ਹੇ ਹਰਿਹਾਂ ਹਉ ਤਿਨ੍ਹਾਂ ਉਪਰੋਂ ਬਲਿਹਾਰੇ ਜਾਤੇ ਹਾਂ ਜੇਹੜੇ ਹਰੀ ਕੇ ਰੰਗ ਕਹੀਏ ਅਨੰਦ ਕੋ ਰਾਵਤੇ ਹੈਂ ॥ ੨੨ ॥ ਯਥਾ—ਕਿਸੀ ਕੋ ਦਵਾਈ ਦੇਨੇ ਵਾਸਤੇ ਵੈਦਜ ਇਕਤ੍ਰ ਹੂਏ ਹੈਂ ਜੇ ਤਾਂ ਤਿਨ ਮੇਂ ਈਸ਼੍ਵਰ ਆਪ ਸਹਾਇਤਾ ਕਰਨੇ ਵਾਸਤੇ ਖਲੋਇ ਗਿਆ ਹੈ ਤਬ ਤਾਂ ਓਹ ਦਵਾਈ ਰਾਸ ਆਵਤੀ ਹੈ ਜੇਕਰ ਈਸ਼੍ਵਰ ਵਿਚ ਨਹੀਂ ਖਲੋਇਆ ਤਾਂ ਓਹੁ ਰਾਸ ਨਹੀਂ ਆਵਤੀ। ਏਹ ਕਹੇ ਹੈਂ:—

ਵੈਦਾ ਸੰਦਾ ਸੰਗੁ ਇਕਠਾ ਹੋਇਆ ॥ ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥

ਪ੍ਰਤੱਖ ਵੈਦਾਂ ਕਾ ਸੰਗ ਇਕਤ੍ਰ ਹੂਆ ਜੇ ਤਾਂ ਈਸ਼ਵਰ ਆਪ ਵਿਚ ਸਹਾਇਤਾ ਵਾਸਤੇ ਖਲੋਇਆ ਹੈ ਤਬ ਤਾਂ ਅਉਸ਼ਦੀ ਰਾਸ ਸੁਤ੍ਰਤਾਈ ਮੈਂ ਆਵੇਗੀ ਜੇ ਨਹੀਂ ਖਲੋਇਆ ਤਬ ਮਰ ਹੀ ਜਾਨਾ ਹੈ। ਦੂਤੀ—ਇਸੀ ਪ੍ਰਕਾਰ ਸੰਤਾਂ ਰੂਪੀ ਵੈਦਾਂ ਦਾ ਸੰਗ ਇਕੱਠਾ ਹੋ ਰਹਾ ਹੈ ਨਾਮ ਰੂਪੀ ਅਉਸ਼ਦੀ ਹੈ ਵਾ ਕਰਮ ਉਪਾਸ਼ਨਾ ਆਦਕ ਰੂਪੀ ਅਉਸ਼ਦੀ ਹੈ ਵੋਹ ਅਉਸ਼ਦੀ ਤਬ ਤਾਂ ਰਾਸ ਕਹੀਏ ਸੁਤ੍ਰਤਾਈ ਮੈਂ ਆਵੇ ਜੇਕਰ ਵਿਚ ਆਪ ਈਸ਼੍ਵਰ ਸਹਾਇਤਾ ਵਾਸਤੇ ਖਲੋਇਆ ਹੈ ਜਗਜਾਸੂ ਰੋਗੀ ਹੈ ਜੇ ਨਹੀਂ ਖਲੋਇਆ ਤਾਂ ਸੁਤ੍ਰਤਾਈ ਮੈਂ ਨਹੀਂ ਆਵਤੀ ਉਲਟਾ ਉਪਦੇਸ਼ ਹੂਆ ਸੰਸਾਰ ਸਮੁੰਦਰ ਮੈਂ ਗਿਰ ਪੜਾ।

ਜੋ ਜੋ ਓਨਾ ਕਰਮ ਸੁ ਕਰਮ ਹੋਇ ਪਸਰਿਆ ॥
ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥ ੨੩ ॥

ਜੇਕਰ ਵਿਚ ਆਪ ਖਲੋਇਆ ਤਾਂ ਜੋ ਜੋ ਉਨ੍ਹਾਂ ਕਾ ਸਮਾਨ ਕਰਮ ਥਾ ਸੋ ਸੁਕਰਮ ਕਹੀਏ ਸ੍ਰੇਸ਼ਟ ਕਰਮ ਹੋਕੇ ਪਸਰਿਆ ਕਹੀਏ ਫੈਲਿਆ ਹੇ ਹਰਿਹਾਂ ਦੁਖ ਮੰਨਕੇ ਰੋਗ ਤਨ ਕੇ ਸਭ ਪਾਪ ਪੂਰਬਲੇ ਵਾ ਪਾਪ ਜੋ ਦੁਖ ਰੋਗ ਰੂਪ ਸੋ ਸਭ ਤਨ ਤੇ ਖਿਸਕ ਗਏ ਯਾਨੇ ਅਭਾਵ ਭਏ ॥ ੨੩ ॥ ਫੁਨਹੇ ਸਮਾਪਤੰ ॥

# ਚਉਬੋਲੇ

## ਚਉਬੋਲੇ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

ਚਉਬੋਲੇ ਛੰਦ ਕੀ ਚਾਲ ਹੈ ਵਾ ਜਿਸ ਮੈਂ ਚਉ ਕਹੀਏ ਚਾਰ ਭਗਤਾ ਬੋਲਨ ਚਾਰ ਕੌਨ (ਸੰਮਨ ੧, ਮੂਸਨ ੨, ਜਮਾਲ ੩, ਪਤੰਗ ੪। ਇਹ ਚਉਬੋਲੇ ਸਤਿਗੁਰ ਅਰਜਨ ਦੇਵ ਜੀ ਨੇ ਲਾਹੌਰ ਮੈਂ ਉਚਾਰਿਆ ਹੈ ਸੋ ਕੈਸੇ ਸੰਛੇਪਤੇ ਸਾਖੀ ਐਸੇ ਹੈ-ਸੰਮਨ ਅਤੇ ਮੂਸਨ ਇਹ ਦੋ ਭਗਤ ਹੂਏਹੈਂ ਲਾਹੌਰਮੈਂ ਪੰਚਮਪਾਤਸ਼ਾਹਕੇ ਇਹ ਨਿਤਾਪ੍ਰਤੀ ਸਤਿਗੁਰ ਅਰਜਨ ਦੇਵ ਜੀ ਕੋ ਅਰਾਧਨ ਕਿ ਗੁਰੂ ਜੀ ਏਥੇ ਆਕੇ ਦਰਸ਼ਨ ਦੇਣ ਮਹਾਰਾਜ ਪ੍ਰੇਮ ਕੇ ਬੱਧੇ ਹੂਏ ਪੰਜ ਚਾਰ ਸਿੱਖਾਂ ਕੇ ਸੰਯੁਕਤ ਲਾਹੌਰ ਮੈਂ ਜਾਤੇ ਭਏ ਸੰਮਨ ਅਤੇ ਮੂਸਨ ਨੇ ਰਾਤ੍ਰੀ ਕੋ ਤਾਂ ਮਹਾਰਾਜ ਜੀ ਕੋ ਭੋਜਨ ਪ੍ਰੇਮ ਨਾਲ ਛਕਾਇਆ ਦੂਜੇ ਦਿਨ ਵਾਸਤੇ ਘਰ ਮੈਂ ਰਸਤ ਹੈ ਨਹੀਂ ਤਿਨ੍ਹਾਂ ਨੇ ਆਪਸ ਮੈਂ ਸਲਾਹ ਕੀਤੀ ਕਿ ਕਿਸੀ ਸ਼ਾਹੂਕਾਰ ਦੇ ਘਰੋਂ ਚਲਕੇ ਰਸਤ ਲਿਆਈਏ ਤਿਨਕੇ ਪਾਸ ਹੀ ਇਕ ਧਨਾਢ ਸ਼ਾਹੂਕਾਰ ਦਾ ਘਰ ਥਾ ਤਿਸ ਦੇ ਕੋਠੇ ਨਾਲ ਪਉੜੀ ਲਾਕੇ ਕੋਠੇ ਪਰ ਚੜ੍ਹ ਗਏ ਅਸਾੜ ਕੇ ਦਿਨ ਥੇ ਸ਼ਾਹੂਕਾਰ ਘਰ ਦਾ ਬਾਰ ਲਾਕੇ ਬਾਹਰ ਪੜੇ ਥੇ ਤਿਨ੍ਹੋਂ ਨੇ ਕਿਆ ਕੀਆ ਮੋਘੇ ਥਾਂਈ ਲੱਜ ਗੇਰੀ ਮੂਸਨ ਨੇ ਲੱਜ ਪਕੜ ਲਈ ਸੰਮਨ ਨੀਚੇ ਉਤਰ ਗਿਆ ਸੰਮਨ ਨੇ ਕਿਆ ਕੀਆ ਜਿਤਨੀ ਰਸਤ ਕੀ ਲੋੜ ਥੀ ਤਿਤਨੀ ਲੈਕੇ ਵਾਪਸ ਹੋਨੇ ਲਗਾ ਜਬ ਉਪਰ ਕੋ ਆਇਆ ਤਾਂ ਉਸ ਮੋਘੇ ਦਾ ਮੁਖ ਸਉੜਾ ਥਾ ਤਿਸ ਸੰਮਨ ਕਾ ਸੀਸ ਉਸਮੈਂ ਫਸ ਗਿਆ ਉਪਰ ਚੜ੍ਹਾ ਨ ਜਾਵੇ ਤਿਸ ਵਕਤ ਸੰਮਨ ਨੇ ਕਹਾ ਹੇ ਪਿਤਾ ਜੀ ਆਪ ਐਸੇ ਕਰੋ ਮੇਰਾ ਸੀਸ ਉਪਰ ਸੇ ਕਪ ਲੇਵੋ ਕਿਉਂ ਜੇਕਰ ਮੈਂ ਅਬ ਅੰਦਰ ਹੀ ਰਹਾ ਤਾਂ ਦਿਨ ਉਦੇ ਸ਼ਾਹੂਕਾਰ ਅਤੇ ਸਾਰਾ ਸ਼ਹਿਰ ਇਹ ਕਹੇਗਾ ਦੇਖੋ ਇਹ ਗੁਰੂ ਜੀ ਕੇ ਭਗਤਾਂ ਕੇ ਹਾਲ ਹੈਂ ਇਸਮੈਂ ਗੁਰਾਂ ਕੀ ਬਦਨਾਮੀ ਹੈ ਜੇ ਸਿਰ ਕਪ ਲਿਆ ਤਾਂ ਮੈਂ ਸਿਆਨ ਮੈਂ ਨਹੀਂ ਆਨਾ ਪਿਤਾ ਨੇ ਸਿਰ ਕਪਕੇ ਘਰ ਮੈਂ ਲਿਆਂਦਾ ਅਤੇ ਧੜ ਨੀਚੇ ਗ੍ਰਹਿ ਮੈਂ ਜਾ ਗਿਰਾ ਜਬ ਦਿਨ ਉਦੇ ਹੂਆ ਤਾਂ ਸਾਹੂਕਾਰ ਵੇਖਕੇ ਅਸਚਰਜ ਹੂਏ ਬਡੇ ਭੈਮਾਨ ਹੂਏ ਜਾਨਾ ਇਹ ਖ਼ੂਨ ਹਮਾਰੇ ਸਿਰ ਲਗੇਗਾ ਤਿਨ੍ਹਾਂ ਨੇ ਕਿਆ ਕੀਆ ਉਸ ਧੜ ਕੋ ਚੁਕਕੇ ਆਪਣੀ ਕੰਧ ਦੇ ਪਿਛੇ ਗੇਰ ਦੀਆ। ਮੂਸਨ ਨੇ ਇਸ ਤਰਫ ਆਕੇ ਭੋਜਨ ਤਿਆਰ ਕੀਆ ਲਿਖਾ ਹੈ ਯਥਾ ਦੋਹਰਾ-ਛਲੁ ਕਰ ਬਲ ਕਰ ਬੁਧਿ ਕਰ ਜੋ ਸੰਤਨ ਮੁਖਿ ਦੇਇ। ਹੁੰਡੀ ਕੇਰੇ ਦਾਮ ਜਿਉ ਹਰਿ ਪਾਸੋਂ ਗਿਣਲੇਇ ॥੧॥ ਜੈਸੇ ਕਿਸੀ ਪਾਸ ਆਪਣੀ ਹੁੰਡੀ ਧਰੀ ਹੋਵੇ ਉਸ ਪਾਸੋਂ ਪੁਨਾ ਜਬ ਲੈਣੀ ਹੋਵੇ ਤਾਂ ਗਿਣਕੇ ਰੁਪੈ ਲਈਦੇ ਹੈਂ ਇਸੀ ਪਰਕਾਰਓਹੁ ਪੁਰਸ਼ ਹਰੀ ਪਾਸੋਂ ਗਿਣ ਲੇਤਾ ਹੈ। ਰਹੋਵਿਚਾਰ। ਭੋਜਨ ਤਿਆਰ ਕਰਕੇ ਮਹਾਰਾਜ ਜੀ ਕੇ ਆਗੇ ਜਾਕੇ ਦੋਨੋਂ ਹਾਥ ਜੋੜ ਕੇ ਬੇਨਤੀ ਕੀਤੀ ਹੇ ਪ੍ਰਭੂ ਜੀ ਭੋਜਨ ਤਿਆਰ ਹੈ। ਮਹਾਰਾਜ ਜੀ ਨੇ ਕਹਾ ਸੰਮਨ ਕਿਉਂ ਨਹੀਂ ਬੁਲਾਨੇ ਆਇਆ? ਮੂਸਨ ਨੇ ਕਹਾ ਹੇ ਮਹਾਰਾਜ ਪੁਤਰ ਅਤੇ ਪਿਤਾ ਕੀ ਅਭੇਦਤਾ ਹੈ ਇਹ ਕਿਆ ਵਿਚਾਰ ਹੈ ਕੋਈ ਆਏ ਗਿਆ ਮਹਾਰਾਜ ਚਲ ਪੜੇ ਘਰ ਮੈਂ ਆਇ ਪੁਨਾ ਮੂਸਨਾ ਹਾਥ ਸੁਚੇ ਕਰਾਨੇ ਲਗਾ ਮਹਾਰਾਜ ਨੇ ਕਹਾ ਆਗੇ ਹਮਾਰੇ ਹਾਥ ਸੁਚੇ ਸੰਮਨ ਕਰਾਤਾ ਥਾ ਓਹੁ ਕਹਾਂ ਹੈ ਮੂਸਨ ਨੇ ਕਹ ਇਸ ਮੈਂ ਆਪ ਕੋਈ ਵਿਚਾਰ ਨ ਕਰੋ ਏਥੇ ਕਿਤੇ ਖੇਡਦਾ ਹੋਵੇਗਾ। ਪੁਨਾ ਥਾਲ ਪਰੋਸਕੇ ਮਹਾਰਾਜ ਜੀ ਕੇ ਆਗੇ ਧਰਿਆ ਫੇਰ ਮਹਾਰਾਜ ਜੀ ਨੇ ਮੂਸਨ ਕੋ ਪੂਛਾ ਸੰਮਨ ਕਿਉਂ ਨਹੀਂ ਆਇਆ ਜਬ ਤਕ ਓਹ ਆਵਤਾ ਨਹੀਂ ਤਬ ਤਕ ਹਮ ਭੋਜਨ ਨਹੀਂ ਪਾਤੇ ਉਸਕੋ ਬੁਲਾਓ ਮੂਸਨ ਨੇ ਕਹਾ ਹੇ ਮਹਾਰਾਜ ਅਬ ਓਹ ਆਪਕੇ ਹੀ ਬੁਲਾਨੇ ਯੋਗ ਹੈ ਮੇਰਾ ਬੁਲਾਇਆ ਓਹੁ ਨਹੀਂ ਆਵੇਗਾ। ਪੁਨਾ ਸਤਿਗੁਰਾਂ ਨੇ ਕਹਾ ਹੇ ਸੰਮਨ ਤੂੰ ਕਹਾਂ ਹੈਂ ਆਓ ਹਮਾਰੇ ਕੋ ਅੰਨ ਛਕਾਵੋ

ਇਤਨੀ ਅਵਾਜ਼ ਸੇ ਸੰਮਨ ਕੀ ਧੜ ਪਿਛੇ ਪੜੀ ਥੀ ਸਿਰ ਘਰ ਮੇਂ ਪੜਾ ਥਾ ਦੋਨੋਂ ਹੀ ਜੁੜਕੇ ਸਬੂਤ ਬਨਕੇ ਆਕੇ ਗੁਰੂ ਜੀ ਕੇ ਚਰਨਾਂ ਮੈਂ ਨਿਮਸ਼ਕਾਰ ਕੀਤੀ ਬਡਾ ਪ੍ਰੇਮ ਨਾਲ ਭੋਜਨ ਛਕਾਇਆ। ਪੁਨਾ ਗੁਰੂ ਜੀ ਭੋਜਨ ਛਕਕੇ ਪਾਸਲੇ ਘਰ ਮੇਂ ਬਿਰਾਜ ਗਏ ਅਬ ਮੂਸਨ ਜੋ ਪਿਤਾ ਸੋ ਸੰਮਨ ਪੁਤ੍ਰ ਪ੍ਰਤੀ ਕਹੇ ਹੈ ਮੂਸਨ ਨੇ ਸਮਝਾ ਕਿ ਇਸ ਨੇ ਆਪਨੇ ਮਨ ਮੈਂ ਇਹ ਹੰਕਾਰ ਨਾ ਕੀਆ ਹੋਵੇ ਕਿ ਮੈਨੇ ਗੁਰਾਂ ਕੋ ਸਿਰ ਦੀਆ ਹੈ:-

ਸੰਮਨ ਜਉ ਇਸ ਪ੍ਰੇਮ ਕੀ ਦਮ ਕਿ੍ਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ੍ ਕਾਟਿ ॥ ੧ ॥

ਮੂਸਨ ਪਿਤਾ ਕਹੇ ਹੈਂ ਹੇ ਸੰਮਨ ਪੁਤ੍ਰ ਤੂੰ ਅਪਨੇ ਮਨ ਮੇਂ ਇਹ ਹੰਕਾਰ ਨ ਕਰੀਂ ਕਿ ਮੈਨੇ ਸਿਰ ਦੀਆ ਹੈ ਗੁਰਾਂ ਨਮਿਤ। ਸੁਨ ਹੇ ਸੰਮਨ ਜੇਕਰ ਇਸ ਸਤਿਗੁਰਾਂ ਕੇ ਪ੍ਰੇਮ ਕੀ ਦਮ ਕਿ੍ਹੁ ਕਹੀਏ ਦਮੜਿਆਂ ਸੇ ਸਾਟ ਕਹੀਏ ਸੱਟਾ ਬੱਟਾ ਹੋ ਜਾਤਾ ਯਾਨੇ ਦਮੜਿਆਂ ਕਰਕੇ ਗੁਰਾਂ ਕਾ ਪ੍ਰੇਮ ਮਿਲ ਜਾਂਦਾ ਤਾਂ ਦੇਖ ਰਾਵਨ ਜੋ ਰਾਜਾ ਸੋ ਰੰਕ ਕਹੀਏ ਕੰਗਾਲ ਨਹੀਂ ਥਾ ਜਿਸ ਕੀ ਸਭ ਲੰਕਾ ਸ੍ਵਰਨ ਕੀ ਥੀ ਫੇਰ ਭੀ ਜਿਸ ਨੇ ਸ਼ਿਵਜੀ ਮਹਾਰਾਜ ਕੋ ਸਿਰ ਕੱਟ ਕੱਟਕੇ ਦਿੱਤੇ ਸ਼ਿਵਜੀ ਧਨ ਕਰਕੇ ਪ੍ਰਸੰਨ ਨਹੀਂ ਹੂਏ ਸਿਰ ਦੇਨੇ ਕਰਕੇ ਹੀ ਪ੍ਰਸੰਨ ਹੂਏ ਇਸੀ ਪ੍ਰਕਾਰ ਸਤਿਗੁਰਦੇਵ ਜੀ ਕਾ ਪ੍ਰੇਮ ਸਿਰ ਦੇਨੇ ਕਰਕੇ ਹੀ ਮਿਲਦਾ ਹੈ ਧਨ ਕਰਕੇ ਨਹੀਂ ਮਿਲਦਾ। ਦੂਤੀ ਅਰਥ–ਹੇ ਸੰਮਨ ਪੁਤ੍ਰ ਜੇਕਰ ਇਸ ਕਹੀਏ ਈਸ਼੍ਵਰ ਕੇ ਪ੍ਰੇਮ ਕੀ ਇਸ ਜੀਵ ਦੇ ਰਿਦੇ ਮੈਂ ਦਮ ਕਿਹੁ ਕਹੀਏ ਥੋੜੀ ਭੀ ਸਾਟ ਕਹੀਏ ਸੱਟ ਹੋਤੀ ਕਹੀਏ ਹੋ ਜਾਵੇ ਯਾਨੇ ਪੜ ਜਾਵੇ ਤਾਂ ਓਹੁ ਰਾਵਨ ਕਹੀਦੇ ਰਾਜਾ ਰੂਪ ਯਾਨੇ ਈਸ਼੍ਵਰ ਰੂਪ ਹੁਤੇ ਕਹੀਏ ਹੋਗਿਆ ਸੁ ਰੰਕ ਕਹੀਏ ਕੰਗਾਲ ਜੀਵ ਪਨਾ ਨਹੀਂ ਪਰੰਚੈ ਜਿਸ ਨੇ ਹੰਕਾਰ ਰੂਪੀ ਸਿਰਕੋ ਕੱਟ ਦੀਆਹੈ॥ ੧ ॥ ਅਬ ਦੋ ਸਲੋਕਾਂ ਮੇਂ ਸੰਮਨ ਪੁਤਰ ਕਹੇ ਹੈ ਕਿ ਪਿਤਾ ਨੇ ਇਹ ਨ ਜਾਨ ਲਿਆ ਹੋਵੇ ਕਿ ਸੰਮਨ ਨੇ ਸਿਰ ਦੇਕੇ ਹੰਕਾਰ ਕੀਆ ਹੈ। ਯਥਾ ਸੰਮਨ ਕਾ ਕਹਿਣਾ:-

ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥ ੨ ॥

ਹੇ ਪਿਤਾ ਜੀ ਆਪ ਨੇ ਇਹ ਨ ਜਾਣਨਾ ਕਿ ਪੁਤਰ ਨੇ ਹੰਕਾਰ ਕੀਆ ਹੈ ਮੈ ਨੇ ਹੰਕਾਰ ਨਹੀਂ ਕੀਆ ਸੁਨੋਂ ਸਤਿਗੁਰਾਂ ਕੀ ਪ੍ਰੀਤੀ ਮੇਂ ਮੇਰਾ ਮਨ ਖੱਚਤ ਹੋ ਰਿਹਾ ਹੈ ਪਰੇਮ ਮੇਂ ਤਨ ਖੱਚਤ ਹੋ ਰਿਹਾ ਹੈ ਵਾ ਸਤਿਗੁਰਾਂ ਦੇ ਪ੍ਰੇਮ ਦੀ ਪ੍ਰਾਤੀ ਮੈਂ ਤਨ ਖੱਚਤ ਹੋ ਰਿਹਾ ਹੈ ਸਤਿਗੁਰਾਂ ਕੇ ਪ੍ਰੇਮ ਦਾ ਬੀਚਾਰ ਯਾਨੇ ਬਿਥ ਰਾਈ ਮਾਤ੍ਰ ਭੀ ਨਹੀਂ ਹੋਤਾ ਸਤਿਗੁਰਾਂ ਕੇ ਚਰਨਾਂ ਕਮਲਾਂ ਮੇਂ ਸਦਾ ਹੀ ਮੇਰਾ ਮਨ ਬੇਧਿਓ ਤਦਾਕਾਰ ਹੋ ਰਿਹਾ ਹੈ ਇਸ ਬਾਤ ਕੋ ਹੇ ਪਿਤਾ ਜੀ ਸੁ ਕਹੀਏ ਸਰੇਸਟ ਰਤੀ ਕੇ ਸੰਜੋਗ ਸੇ ਬੂਝਨਾ ਹੋਤਾ ਹੈ ਵਾ ਜਿਨਕਾ ਸਰੇਸਟ ਰਤੀ ਨਾਲ ਸੰਜੋਗ ਹੂਆ ਹੈ ਓਹੁ ਇਸ ਬਾਤ ਕੋ ਬੂਝਤੇ ਹੈਂ ਵਾ ਸੁਰਤਿ ਕਹੀਏ ਗਿਆਨ ਵਾਲੇ ਜੋ ਸੰਤ ਹੈਂ ਤਿਨ੍ਹਾਂ ਨਾਲ ਸੰਜੋਗ ਹੋਣੇ ਕਰਕੇ ਇਸ ਬਾਤ ਕਾ ਬੂਝਨਾ ਹੋਤਾ ਹੈ ਵਾ ਜਿਨ ਕਾ ਸੁਰਤੀ ਕਹੀਏ ਬੇਦ ਕੇ ਸਿਧਾਂਤ ਨਾਲ ਸੰਜੋਗ ਹੂਆ ਹੈ ਓਹੁ ਇਸ ਬਾਤ ਕੋ ਬੂਝਤੇ ਹੈਂ॥੨॥ ਅਬ ਫੇਰ ਸੰਮਨ ਹੀ ਕਹਿਤਾ ਹੈ:-

ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ॥ ੩ ॥

ਸੰਮਨ ਕਹੇ ਹੈ ਹੇ ਪਿਤਾ ਜੀ ਸੁਨੋਂ ਸਾਗਰ ਕਹੀਏ ਸਮੁੰਦਰ ਅਤੇ ਮੇਰ ਕਹੀਏ ਸੁਮੇਰ ਪਰਬਤ ਉਦਿਆਨ ਕਹੀਏ ਉਜਾੜ ਅਤੇ ਬਨ ਨੌ ਖੰਡ ਬਸੁਧਾ ਕਹੀਏ ਪ੍ਰਿਥਵੀ ਤੇ ਭ੍ਰਮ ਆਵੇ ਹੇ ਮੂਸਨ ਪਿਤਾ ਜੀ ਪਿਰੰਮ ਕਹੀਏ ਮਿਰੀ ਜੋ ਸਤਿਗੁਰ ਅਰਜਨ ਦੇਵ ਜੀ ਤਿਨਕੇ ਉਪਰੋਂ ਇਨਕੋ ਮੈਂ ਇਕ ਕਰਮ ਕਹੀਏ ਕਰਮ ਕਰਕੇ ਭੀ ਨਹੀਂ ਗਿਨਤਾ ਯਾਨੇ ਸਤਿਗੁਰਾਂ ਕੇ ਪਰੇਮ ਆਗੇ ਇਹ ਤੁਛ ਹੈਂ ॥ ੩ ॥ ਅਬ ਮੂਸਨ ਸੰਮਨ ਪ੍ਰਤੀ ਕਹੇ ਹੈ:-

ਮੂਸਨ ਮਸਕਰ ਪਰੇਮ ਕੀ ਰਹੀ ਜੁ ਅੰਬਰ ਛਾਇ ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥ ੪ ॥

ਮੂਸਨ ਕਹੇ ਹੈ ਹੇ ਸੰਮਨ ਪੁਤ੍ਰ ਸੁਨੋਂ ਜੋ ਰਾਗ ਦ੍ਵੈਸ਼ ਰੂਪੀ ਵਾ ਅਵਿਦਿਆ ਰੂਪੀ ਕਾਈ ਰਿਦੇ ਰੂਪੀ ਅੰਬਰ ਕਹੀਏ ਅਕਾਸ਼ ਮੈਂ ਛਾਇ ਰਹੀ ਹੈ ਤਿਸਕੋ ਪਰੇਮ ਰੂਪੀ ਮਸਕਰ ਕਹੀਏ ਕੂਚੀ ਕਰਕੇ ਦੂਰ ਕਰੇ ਵਾ ਮਸਕਰ ਕਹੀਏ ਮਾਂਜਨਾਕਰੇ ਪ੍ਰੇਮ ਕਰਕੇ ॥ ਜੈਸੇ ਭਵਰੇ ਕਮਲ ਕੇ ਬੀਚ ਬੀਧੇ ਕਹੀਏ ਵਿੰਨੇ ਜਾਤੇ ਹੈਂ ਅਤੇ ਤਿਨਕੇ ਅੰਗ ਬਾਂਧੇ ਕਹੀਏ ਛੇਦਨ ਹੋ ਜਾਤੇ ਹੈਂ ਫੇਰ ਭੀ ਕਵਲ ਮੈਂ ਹੀ ਭਉਰੇ ਲਪਟੇ ਰਹਿਤੇ ਹੈਂ ਇਸੀ ਪ੍ਰਕਾਰ ਗੁਰਾਂ ਕੇ ਚਰਨਾਂ ਕਵਲਾਂ ਮੈਂ ਪਰੇਮ ਕਰਨਾ ਚਾਹੀਏ ਭਾਵੇਂ ਬੀਧੇ ਕਿਆ ਕੋਈ ਅੰਗ ਪਤੰਛੇਦਨ ਹੋ ਜਾਵੇ ਅਤੇ ਬਾਂਧੇ ਕਿਆ ਕੈਦ ਹੋ ਜਾਵੇ ਤਦ ਭੀ ਭਵਰੇ ਕੀ ਨਿਆਈਂ ਗੁਰਾਂ ਕੇ ਚਰਨਾਂ ਕਮਲਾਂ ਮੈਂ ਲਪਟ ਰਹੇ ਹੈਂ ॥ ੪ ॥ ਅਬ ਸੰਮਨ ਕਹੇ ਹੈ ਮੂਸਨ ਪ੍ਰਤੀ:-

ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥ ੫ ॥

ਜਪ ਅਤੇ ਤਪ ਸੰਜਮ ਹਰਖ ਅਤੇ ਸੁਧ ਮਾਨ ਸਮਾਨ ਤੇ ਮਹਤ ਵਿਸ਼ੇਸ਼ਤੇ ਅਰ ਗਰਬ ਗੌਰਵਤਾ ਇਤਯਾਦੀ ਸਮਗਰੀ ਕੋ ਹੇ ਮੂਸਨ ਪਿਤਾ ਜੀ ਗੁਰਾਂ ਕੇ ਨਿਮਖ ਮਾਤ੍ਰ ਪਰੇਮ ਉਪਰੋਂ ਵਾਰਨੇ ਫੇਰਨੇ ਕਰਦਿਆਂ ਸਰਬ ਕੋ ॥੪ ॥ ਅਬ ਮੂਸਨ ਸੰਮਨ ਪ੍ਰਤੀ ਕਹੇ ਹੈ:-

ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥
ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥ ੬ ॥

ਮੂਸਨ ਕਹੇ ਹੈ ਹੇ ਪੁਤ੍ਰ ਸੰਮਨ ਸੁਨੋ ਏਹ ਜੀਵ ਈਸ਼ਵਰ ਕਾ ਮਰਮ ਕਹੀਏ ਭੇਦ ਨਹੀਂ ਜਾਨਤੇ ਇਸ ਕਰਕੇ ਇਹ ਸੰਸਾਰ ਮਰਦਾ ਹੂਆਹਿਰਤ ਕਹੀਏ ਦੇਖੀਦਾ ਹੈ ਵਾ ਇਹਸੰਸਾਰ ਮਰਤਹਿ ਕਹੀਏ ਮਾਰਨੇਵਾਲੇਕਰਮਾਂ ਮੈਂ ਰਤ ਕਹੀਏ ਪ੍ਰੀਤੀ ਕਰਦਾ ਹੈ ਵਾ ਤ੍ਰਿਤੀ ਮਰਦਹਿ=ਰਤ ਸੰਸਾਰ ਐਸੇ ਕਰਨਾ। ਇਹ ਸੰਸਾਰ ਮਰਦਹਿ ਕਹੀਏ ਪੁਰਸ਼ਾਂ ਮੈਂ ਰਤ ਪ੍ਰੀਤੀ ਕਰਦਾ ਹੈ ਗੁਰਾਂ ਕੀ ਪ੍ਰੀਤੀ ਛੋਡ ਬੈਠਾ ਪਿਰੰਮ ਕਹੀਏ ਪਤੀ ਜੋ ਸਤਿਗੁਰੂ ਤਿਨਕੇ ਪਰੇਮ ਮੈਂ ਇਸ ਕਾ ਮਨ ਨਹੀਂ ਬੇਧਿਆ ਕਿਥੇ ਲਗ ਰਹਾ ਹੈ ਮਿਥੇ ਬਿਵਹਾਰਾਂ ਮੈਂ ਉਰਝ ਰਹਾ ਹੈ ॥ ੬ ॥ ਅਬ ਸੰਮਨ ਮੂਸਨ ਪ੍ਰਤੀ ਕਹੇ ਹੈ:-

ਘਰੁ ਦਰੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥
ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥ ੭ ॥

ਸੰਮਨ ਕਹੇ ਹੈ ਹੇ ਪਿਤਾ ਜੀ ਘਰ ਕਹੀਏ ਘਰ ਅਤੇ ਦਰ ਕਹੀਏ ਦ੍ਰਬ ਇਹ ਜਬ ਜਾਰੀਏ ਯਾਨੇ ਸਾੜ ਦਈਏ ਤਬ ਦੁਖੀ ਨਹੀਂ ਹੋਈਤਾ ਗੁਰਾਂ ਕੇ ਪਰੇਮ ਦੇ ਬਿਛੁਰਨੇ ਕਰਕੇ ਬਿਹਾਲ ਕਹੀਏ ਦੁਖੀ ਹੋਵੀਤਾ ਹੈ ਹੇ ਮੂਸਨ ਪਿਤਾ ਜੀ ਤਬ ਹੀ ਏਹ ਜੀਵ ਮੂਸੀਐ ਕਹੀਏ ਲੁਟੇ ਜਾਂਦੇ ਹੈਂ ਜਬ ਦਇਆਲ ਪੁਰਖ ਗੁਰੂ ਬਿਸਰ ਜਾਵੇ ॥ ੭ ॥ ਅਬ ਸਤਿਗੁਰ ਅਰਜਨ ਦੇਵ ਜੀ ਮਧਜਸਤ ਹੁਏ ਆਪਨੇ ਮੁਖਾਰ ਬਿੰਦ ਸੇ ਏਕ ਸ਼ਲੋਕ ਉਚਾਰਦੇ ਹੈਂ ਇਹ ਜਨਾਤੇ ਹੈਂ ਕਿ ਜੈਸਾ ਸੰਮਨ ਤੇ ਮੂਸਨ ਨੇ ਪ੍ਰੇਮ ਕੀਆ ਹੈ ਐਸਾ ਹੀ ਪ੍ਰੇਮ ਹੋਨਾ ਚਾਹੀਏ ਯਥਾ:-

ਜਾਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥
ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥ ੮ ॥

ਸਤਿਗੁਰ ਦੇਵ ਜੀ ਕਹੇ ਹੈਂ ਹੇ ਸੰਮਨ ਮੂਸਨ ਠੀਕ ਹੈ ਐਸਾ ਹੀ ਪ੍ਰੇਮ ਹੋਣਾ ਚਾਹੀਏ ਜਾਕੋ ਕਹੀਏ ਜਿਨ ਕੋ ਪ੍ਰੇਮ ਕਾ ਸੁਆਉ ਕਹੀਏ ਸ੍ਵਾਦ ਹੈ ਵਾ ਸੁਆਉ ਪ੍ਰਯੋਜਨ ਹੈ ਉਹੁ ਆਠੋ ਜਾਮ ਸਤਿਗੁਰਾਂ ਕੇ ਚਰਨਾਂ ਕੋ ਹੀ ਮਨ ਮੈਂ ਚਿਤਵਦੇ ਰਹਿੰਦੇ ਹੈਂ। ਸਤਿਗੁਰ ਦੇਵ ਜੀ ਕਹੇ ਹੈਂ ਜੋ ਪੁਰਸ਼ ਬ੍ਰਹਮ ਕੇ ਬਿਰਹੀ ਕਹੀਏ ਪ੍ਰੇਮੀ ਹੈਂ ਓਹੁ ਬ੍ਰਹਮ ਕੋ ਛੱਡਕੇ ਆਨ ਹੋਰ ਤਰਫ਼ ਨਹੀਂ ਕਿਸੀ ਪ੍ਰਕਾਰ ਜਾਤੇ ॥ ੮ ॥ ਅਬ ਜਮਾਲ ਨਾਮੇ ਸਾਂਈ ਲੋਕ ਦਾ ਕਥਨ ਕਹੇ ਹੈਂ ਯਥਾ:-

ਲਖ ਘਾਟੀ ਊਂਚੌ ਘਨੋ ਚੰਚਲ ਚੀਤ ਬਿਹਾਲ ॥
ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥ ੯ ॥

ਲਾਖੋਂ ਹੀ ਘਨੀਆਂ ਉੱਚੀਆਂ ਘਾਟੀਆਂ ਹੈਂ ਆਸਾ ਤ੍ਰਿਸ਼ਨਾ ਆਦਕ ਤਿਨ ਮੈਂ ਲਗਕੇ ਇਸ ਜੀਵ ਕਾ ਚਿਤ ਚੰਚਲ ਬਿਹਾਲ ਹੋ ਰਹਾ ਹੈ ਜੈਸੇ ਕੀਚ ਕਹੀਏ ਚਿਕੜ ਨੀਚ ਕਹੀਏ ਨੀਵਾਂ ਹੋਤਾ ਹੈ ਇਸ ਕਰਕੇ ਤਿਸ ਮੈਂ ਜਮਾਲ ਕਹੀਏ ਸਮੂਹ ਵਾ ਜਮਾਲ ਨਾਮੇ ਸਾਂਈ ਕਹੇ ਹੈ ਕਮਲ ਪੈਦਾ ਹੋਤੇ ਹੈਂ ਇਸੀ ਪ੍ਰਕਾਰ ਕੀਚ ਕੀ ਨਿਆਈਂ ਨੀਚ ਕਹੀਏ ਨੀਵਾਂ ਹੋਕੇ ਜਿਸ ਨੇ ਘਨੀ ਨਿੰਮ੍ਰਤਾ ਧਾਰੀ ਹੈ ਇਸ ਕਰਨੀ ਕਰਕੇ ਤਿਸ ਕੇ ਰਿਦੇ ਮੈਂ ਜਮਾਲ ਕਹੀਏ ਸਮੂਹ ਸ਼ੁਭ ਗੁਨਾਂ ਰੂਪੀ ਕਵਲ ਪੈਦਾ ਹੂਏ ਹੈਂ ॥ ੯ ॥ ਅਬ ਫੇਰ ਮੂਸਨ ਕਹੇ ਹੈ:-

ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤਚਾਰ ॥
ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥ ੧੦ ॥

ਜਿਸ ਭਗਵਾਨ ਕੇ ਕਵਲਵਤ ਨੈਨ ਹੈਂ ਅੰਜਨਵਤ ਸ਼ਿਆਮ ਰੰਗ ਹੈ ਅਤੇ ਚੰਦਰਮਾਵਤ ਜਿਸਕਾ ਬਦਨ ਕਹੀਏ ਮੁਖ ਹੈ ਜਿਸਕੀ ਚਿਤ ਕਹੀਏ ਚਿਤਵਨੀ ਚਾਰੂ ਸੁੰਦਰ ਹੈ ਵਾ ਚਿਤ ਕੋ ਚਾਰੂ ਕਹੀਏ ਸੁੰਦਰ ਲਗ ਰਹਾ ਹੈ ਮੂਸਨ ਜੀ ਕਹੇ ਹੈਂ ਹੇ ਪੁਤਰ ਤਿਸ ਐਸੇ ਭਗਵਾਨ ਕੋ ਮਰੰਮ ਕਹੀਏ ਭੇਟ ਲੈਨੇ ਮੇਂ ਜੋ ਪੁਰਸ਼ ਮਗਨ ਭਏ ਹੈਂ ਤਿਨ੍ਹਾਂ ਨੇ ਖੰਡ ਖੰਡ ਕਹੀਏ ਟੁਕੜੇ ਟੁਕੜੇ ਕਰ ਦਿਤਾ ਅਹਾਰ ਜਾਨੇ ਥੋੜਾ ਖਾਨਾ ਵਾ ਹਮਨੇ ਤਿਨ੍ਹਾਂ ਉਪਰੋਂ ਆਪਣਾ ਆਪ ਖੰਡ ਕਰਕੇ ਹਰਾ ਦਿਤਾ ਹੈ ਵਾ ਗਜਾਨ ਰੂਪੀ ਖੰਡੇ ਕਰਕੇ ਓਹੁ ਕਾਮਾਦਕਾਂ ਕੋ ਖੰਡਨ ਹਾਰ ਹੂਏ ਹੈਂ ॥੧੪॥ ਅਬ ਪਤੰਗ ਨਾਮੇ ਸਾਂਈ ਕਾ ਕਥਨ ਕਹੇ ਹੈਂ:-

ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧਨ ਸਿਮਰਤ ਅੰਗ ॥
ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥ ੧੧ ॥

ਜੋ ਪੁਰਸ਼ ਪਿਰੀ ਕੇ ਪਰੇਮ ਸਾਥ ਮਗਨ ਹੂਆ ਹੈ ਤਿਸਕੋ ਇਹ ਸਿਮਰਤੀ ਨਹੀਂ ਰਹਿੰਦੀ ਕਿ ਮੇਰੇ ਅੰਗ ਸੂਧੇ ਹੈ; ਵਾ ਵਿੰਗੇ ਹੈਂ । ਸਤਿਗੁਰ ਦੇਵ ਜੀ ਕਹੇ ਹੈਂ ਦੇਖੋ ਦੀਵੇ ਮੇਂ ਪ੍ਰੇਮ ਕਰਨੇ ਕਰਕੇ ਅਧਮ ਕਹੀਏ ਨੀਚ ਪਤੰਗਾ ਸਭ ਲੋਕਾਂ ਮੇਂ ਪਰਗਟ ਹੋਗਿਆ ਵਾ ਇਸੀ ਪਰਕਾਰ ਪਤੰਗ ਨਾਮੇ ਸਾਂਈਲੋਕ ਜੀ ਕਹੇ ਹੈਂ ਭਾਵੇਂ ਅਧਮ ਨੀਚ ਹੋਵੇ ਪਰੰਚੇ ਗੁਰਾਂ ਮੇਂ ਪ੍ਰੇਮ ਕਰਨੇ ਕਰਕੇ ਸਭ ਲੋਕਾਂ ਮੇਂ ਪਰਗਟ ਹੋ ਜਾਤਾ ਹੈ ॥ ੧੧ ॥ ਚਉਬੋਲੇ ਸੰਪੂਰਨ ॥



# ਸਲੋਕ ਭਗਤ ਕਬੀਰ

## ਸਲੋਕ ਭਗਤ ਕਬੀਰ ਜੀਉਕੇ

### ੴ ਸਤਿਗੁਰਪ੍ਰਸਾਦਿ ॥

ਯਥਾ ਲੋਕਾਂ ਮੈਂ ਇਹ ਬਾਤ ਆਮ ਪ੍ਰਸਿੱਧ ਹੈ ਜੋ ਕੋਈ ਕਿਸੀ ਕੇ ਹਾਥ ਮੇਂ ਗਲੇ ਮੇਂ ਕੰਠੀ ਯਾ ਹਾਥ ਮੇਂ ਮਾਲਾ ਪਕੜਵਾਤਾ ਹੈ ਤਿਸ ਕੋ ਓਹੁ ਆਪਨਾ ਚੇਲਾ ਰੂਪ ਕਰਕੇ ਜਾਨਤਾ ਹੈ ਇਸੀ ਤਰਾਂ ਕਿਸੀ ਬ੍ਰਾਹਮਣ ਨੇ ਕਬੀਰ ਜੀ ਕੋ ਕਹਾ ਤੁਮ ਕੋ ਜੇਕਰ ਦ੍ਰਿੜ ਭਗਤੀ ਕਰਨੇ ਕੀ ਇੱਛਾ ਹੈ ਤਾਂ ਤੂੰ ਮੁਝ ਸੇ ਮਾਲਾ ਲੇਕਰ ਰਾਮ ਰਾਮ ਜਪ। ਤਿਸ ਪ੍ਰਤੀ ਕਬੀਰ ਜੀ ਉਪਦੇਸ਼ ਕਹੇ ਹੈਂ:-

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥**
**ਆਦਿ ਜੁਗਾਦੀ ਸਗਲ ਭਗਤ ਤਾਕੋ ਸੁਖੁ ਬਿਸ੍ਰਾਮੁ ॥ ੧ ॥**

ਕਬੀਰ ਜੀ ਕਹੇ ਹੈਂ ਹਮਾਰੇ ਪਾਸ ਤਾਂ ਆਗੇ ਹੀ ਸਿਮਰਨੀ ਕਹੀਏ ਮਾਲਾ ਹੈ ਕੌਨਸੀ ਰਸਨਾ ਕੇ ਉਪ੍ਰ ਜੋ ਆਠੋ ਜਾਮ ਰਾਮ ਨਾਮ ਜਪਨਾ ਹੈ ਇਹ ਮਾਲਾ ਕੈਸੀ ਹੈ ਸ੍ਰਿਸ਼ਟੀ ਕੇ ਆਦੀ ਭਗਤ ਜੋ ਬ੍ਰਹਮਾਦਕ ਔਰ ਜੁਗਾਂ ਦਾ ਆਦ ਜੋ ਸਤ-ਜੁਗ ਤਿਸ ਕੇ ਭਗਤ ਪ੍ਰਹਿਲਾਦਕ ਅਤੇ ਅਬ ਕੇ ਜੋ ਸਗਲ ਭਗਤ ਨਾਮ ਦੇਵ ਆਦਿਕ ਤਾਕੇ ਤਿਨ ਸਗਲ ਕੋ ਇਹ ਸਿਮਰਨੀ ਸੁਖ ਮੇਂ ਬਿਸ੍ਰਾਮ ਕਹੀਏ ਇਸਥਤੀ ਕਰਵਾਵਨੇ ਵਾਲੀ ਹੈ ਵਾ ਆਦਿ ਜੁਗਾਦੀ ਕਹੀਏ ਸਦਾ ਸਦਾ ਜੋ ਸਗਲ ਭਗਤ ਹੈਂ ਤਿਨਕੋ ਸੁਖ ਮੈਂ ਬਿਸਰਾਮ ਦੇਨੇ ਵਾਲੀ ਹੈ ॥ ੧ ॥ ਪੁਨਾ ਇਹ ਸੁਨਕੇ ਬ੍ਰਾਹਮਨ ਨੇ ਕਹਾ ਕਿਆ ਹੂਆ ਐਸੀ ਮਾਲਾ ਰਖ ਲਈ ਜਾਤ ਤਾਂ ਜੁਲਾਹਾ ਹੀ ਰਹੇਗਾ? ਤਿਸ ਪਰ ਕਹੇ ਹੈਂ:-

**ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥**
**ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥ ੨ ॥**

ਕਬੀਰ ਜੀ ਕਹੇ ਹੈਂ ਇਹ ਤਾਂ ਮੈਂ ਭੀ ਮਾਨਤਾ ਹਾਂ ਕਿ ਮੇਰੀ ਜਾਤ ਐਸੀ ਕਮਲੀ ਜੇਹੀ ਹੈ ਇਸ ਮੇਰੀ ਜਾਤੀ ਕੋ ਦੇਖਕੇ ਸਭ ਕੋਈ ਹਸਨੇ ਹਾਰ ਹੋ ਰਹਾ ਹੈ। ਯਥਾ-ਬੇਦਾਂਤੀ ਤਾਂ ਦ੍ਰਿਸ਼ਟਾਂਤ ਦੇ ਦੇ ਕਰਕੇ ਹਮਾਰੀ ਜਾਤ ਕੋ ਹਸਦੇ ਹੈਂ ਜੈਸੇ ਦਸ ਜੁਲਾਹੇ ਕਿਸੀ ਗ੍ਰਾਮ ਕੋ ਚਲੇ ਹੈਂ ਆਗੇ ਬਡਾ ਭਾਰੀ ਟਿੱਬਿਆਂ ਕਾ ਰੇਤ ਆਇ ਗਿਆ ਸੂਰਜ ਕੀਆਂ ਕਿਰਨਾਂ ਕਰਕੇ ਵੋਹੁ ਰੇਤ ਜਲ ਕੀ ਨਿਆਈਂ ਚਿਲਕੇ ਜੁਲਾਹਿਆਂ ਨੇ ਜਾਨਾ ਏਹ ਜਲ ਹੈ ਬਸਤ੍ਰ ਉਪਰ ਚੁਕ ਚੁਕਕੇ ਲੰਘ ਗਏ ਪੁਨਾ ਆਪਨੇ ਆਪਕੋ ਗਿਨਨੇ ਲਗੇ ਦਸਵਾਂ ਜੁਲਾਹਾ ਨੌਂ ਕੋ ਗਿਨੇ ਆਪਨੇ ਆਪ ਕੋ ਨਾਂ ਗਿਨੇ ਤਿਨ੍ਹਾਂ ਜਾਨਾ ਏਕ ਡੂਬ ਕਰ ਮਰ ਗਯਾ ਤਿਸਕਾ ਸੋਗ ਕਰਨੇ ਲਗੇ ਇਸ ਪ੍ਰਕਾਰ ਕੇ ਦ੍ਰਿਸ਼ਟਾਂਤ ਦੇਕਰ ਵਾ ਮੇਰੀ ਜਾਤ ਕੋ ਇਸ ਪ੍ਰਕਾਰ ਭੀ ਸਭ ਕੋਈ ਹਸਨੇ ਹਾਰ ਹੋ ਰਹਾ ਹੈ। ਕੈਸੇ ? ਯਥਾ-ਕੋਈ ਜੁਲਾਹਾ ਕਿਸੀ ਪਠਾਨ ਕਾ ਨਫਰ ਥਾ ਓਹੁ ਪਠਾਨ ਆਪਨੇ ਜੁਲਾਹੇ ਨਫਰ ਕੋ ਜੇਠ ਅਸਾੜਕੇ ਮਹੀਨੇ ਮੈਂ ਸੰਗ ਲੈਕੇ ਆਪਨੇ ਸਹੁਰੇ ਘਰ ਮੈਂ ਗਿਆ ਓਹੁ ਪਠਾਨ ਖੂਬ ਅਛੀ ਤਰਹ ਛਿੜਕਾ ਕਰਵਾਇ ਕਰ ਕੋਠੇ ਉਪਰ ਸੋਇਆ ਜੁਲਾਹਾ ਦੇਖ ਦੇਖਕੇ ਆਪਨੇ ਮਨ ਮੈਂ ਕਹੇ ਕਬੀ ਐਸੇ ਦਿਨ ਭੀ ਆਵੇਂਗੇ ਜਿਨ ਦਿਨਾਂ ਮੈਂ ਖੁਦਾ ਕੀ ਦਯਾ ਸੇ ਹਮ ਭੀ

ਐਸੇ ਅਨੰਦ ਕਰਾਂਗੇ। ਈਸ਼੍ਵਰ ਨੇਤ ਸੇ ਇਸੀ ਪ੍ਰਕਾਰ ਜੁਲਾਹਾ ਮਾਘ ਕੇ ਮਹੀਨੇ ਮੈਂ ਆਪਨੇ ਸਹੁਰੇ ਘਰ ਮੈਂ ਗਿਆ ਵੈਸੇ ਹੀ ਪਠਾਨ ਕੀ ਤਰਹ ਛਿੜਕਾ ਕਰਵਾਇਆ ਕਹਾ ਕੋਠੇ ਕੇ ਨੀਚੇ ਭੀ ਛਿੜਕਾ ਕਰੋ ਤਿਨ੍ਹਾਂ ਨੇ ਨੀਚੇ ਕੋ ਭੀ ਕਰਿਆ ਮਲ ਮਲ ਕੀ ਚੱਦਰ ਲੇਕੇ ਕੋਠੇ ਪੈ ਸੋਯਾ ਤਿਨ੍ਹਾਂ ਨੇ ਕਹਾ ਭੀ ਬਹੁਤ ਕਿ ਆਪ ਕੋਈ ਭਾਰੀ ਗੁੱਦੜ ਲੇਵੋ ਕਹਿਨੇ ਲਗਾ ਨਹੀਂ, ਰਾਤ੍ਰ ਰਾਤ੍ਰ ਮੈਂ ਹੀ ਮ੍ਰਿਤੂ ਹੋਇ ਗਯਾ ਦਿਨ ਉਦੇ ਨਾਲ ਕਿਆ ਦੇਖਨ ਜਮਾਤ੍ਰ ਤਾਂ ਮਰਗਯਾ ਔਰ ਲੋਕ ਸਭੀਹਸਨੇ ਲਗੇ ਕਿ ਦੇਖੋ ਜੁਲਾਹਾ ਜਾਤ ਇਹ ਅਕਲ ਤੇ ਸੁਨ ਹੈ ਸੁਦਾਈ ਹੈ ਕਬੀਰ ਜੀ ਕਹੇ ਹੈਂ ਐਸੀਆਂ ਐਸੀਆਂ ਅਨੇਕ ਹੀ ਬਾਤੋਂ ਕਰਕੇ ਹਮਾਰੀ ਜਾਤ ਕੋ ਸਭ ਕੋਈ ਹਸਨੇ ਹਾਰ ਹੈ ਪਰੰਤੂ ਸੁਨੋ ਮੈਂ ਤਾਂ ਬਲਿਹਾਰੇ ਜਾਤਾ ਹੂੰ ਇਸ ਜਾਤ ਕੋ ਜਿਹ ਕਹੀਏ ਜਿਸ ਮੇਰੀ ਜਾਤ ਨੇ ਸਿਰਜਨਹਾਰ ਈਸ਼ਵਰ ਕੋ ਜਪਿਆ ਹੈ ॥ ੨ ॥

**ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥**
**ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥ ੩ ॥**

ਕੋਈ ਪੁਰਸ਼ ਪ੍ਰਿਥਮ ਈਸ਼੍ਵਰ ਉਪਾਸ਼ਨਾ ਕਰਦਾ ਥਾ ਫੇਰ ਸ਼ਿਵ ਆਦਕਾਂ ਦੀ ਉਪਾਸ਼ਨਾ ਮੈਂ ਤਤਪਰ ਹੋ ਗਿਆ ਤਿਸ ਪ੍ਰਤੀ ਕਹੇ ਹੈਂ ਹੇ ਪੁਰਸ਼ਾ ਤੂੰ ਡਗਮਗ ਕਹੀਏ ਡਾਮੇਂ ਡੋਲੇ ਕਿਆ ਕਰਤਾ ਹੈਂ ਯਾਨੇ ਕਦੀ ਈਸ਼੍ਵਰ ਉਪਾਸ਼ਨਾ ਮੈਂ ਲਗਨਾ ਅਤੇ ਕਬੀ ਸ਼ਿਵ ਆਦਕ ਉਪਾਸ਼ਨਾਂ ਮੈਂ ਲਗਨਾ ਕਹਾਂ ਕਹੀਏ ਕਿਸ ਵਾਸਤੇ ਆਪਣੇ ਜੀਵ ਕੋ ਡੁਲਾਤਾ ਹੈਂ ਤੇਰੇ ਕੋ ਚਾਹੀਏ ਜੋ ਸਰਬ ਸੁਖਾਂ ਕਾ ਨਾਇਕ ਰਾਮ ਹੈ ਤਿਸਕਾ ਨਾਮ ਰਸ ਪਾਨ ਕਰ ਵਾ ਸਿੱਧਾ ਹੀ ਸਰਬ ਸੁਖਾਂ ਦਾ ਜੋ ਨਾਇਕ ਕਹੀਏ ਪ੍ਰੇਰਕ ਹੈ ਤਿਸਕਾ ਰਾਮ ਨਾਮ ਰਸ ਪਾਨ ਕਰ ॥ ੩ ॥ ਕੋਈ ਪੁਰਸ਼ ਸ੍ਵਰਨ ਆਦਕ ਦੇ ਭੂਖਨ ਪਾਕੇ ਬਡਾ ਹੰਕਾਰ ਸੰਯੁਕਤ ਹੂਆ ਫਿਰੇ ਥਾ ਤਿਸ ਪ੍ਰਤੀ ਕਹੇ ਹੈਂ ਨਾਮ ਬਿਨਾ ਸਭ ਨਿਸਫਲ ਹੈਂ:—

**ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥**
**ਦੀਸਹਿ ਦਾਧੇ ਕਾਨ ਜਿਉ ਜਿਨ ਮਨਿ ਨਾਹੀ ਨਾਉ ॥ ੪ ॥**

ਕਬੀਰ ਜੀ ਕਹੇ ਹੈਂ ਕੰਚਨ ਸ੍ਵਰਨ ਕੇ ਕੁੰਡਲ ਕਾਨੋ ਮੈਂ ਬਨ ਰਹੇ ਹੈਂ ਤਿਨ ਕੁੰਡਲਾਂ ਕੇ ਉਪਰ ਲਾਲ ਆਦਕ ਜੜੇ ਹੂਏ ਹੈਂ ਜਿਨ੍ਹਾਂ ਐਸੇ ਪੁਰਸ਼ਾਂ ਕੇ ਮਨ ਮੈਂ ਈਸ਼ਵਰ ਕਾ ਨਾਮ ਨਹੀਂ ਓਹ ਜੰਗਲ ਕੇ ਕਾਨੇ ਕੀ ਤਰਾਂ ਦਾਧੇ ਕਹੀਏ ਸੜੇ ਹੂਏ ਦਿਸਦੇ ਹੈਂ ॥ ੪ ॥ ਅਬ ਭਗਤੀ ਵਾਲੇ ਜਨੋਂ ਕੀ ਦੁਰਲਭਤਾ ਕਹੇ ਹੈਂ:—

**ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ ॥**
**ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ ॥ ੫ ॥**

ਕਬੀਰ ਜੀ ਕਹੇ ਹੈਂ ਐਸਾ ਪੁਰਸ਼ ਕੋਈ ਏਕ ਆਧ ਹੈ ਯਾਨੇ ਦੁਰਲੱਭ ਹੈ ਵਾ ਏਕ ਗਯਾਨਵਾਨ ਅੱਧਾ ਜਗਯਾਸੂ ਹੈ ਜੋ ਜੀਵਤਾ ਹੀ ਮ੍ਰਿਤਕ ਹੋ ਜਾਵੇ ਯਾਨੇ ਸਰਬ ਵਿਖਿਆਂ ਕੋ ਤਿਆਗ ਦੇਵੇ ਵਾ ਬੋਲ ਕਬੋਲ ਸਹਾਰੇ ਵਾ ਜੀਵਤ ਭਾਵ ਸੇ ਮ੍ਰਿਤਕ ਹੋ ਜਾਵੇ। ਨਿਰਭੈ ਕਹੀਏ ਨਿਰਖੌਫ ਹੋਕੇ ਯਾਨੇ ਸਰਬ ਕੇ ਡਰ ਕੋ ਤਿਆਗਕੇ ਵਾ ਨਿਰਭੈ ਹੋਨੇ ਵਾਸਤੇ ਗੁਨਾਂ ਕੋ ਰਵੇ ਅਤੇ ਜਤ ਕਹੀਏ ਜਿਥੇ ਪੇਖੇ ਤਿਥੇ ਹੀ ਸੋਇ ਈਸ਼੍ਵਰ ਕੋ ਪੇਖੇ ਉਸ ਬਿਨਾ ਔਰ ਕੋ ਨਾ ਪੇਖੇ ਵਾ ਉਸਕੀ ਦ੍ਰਿਸ਼ਟੀ ਇਹ ਹੈ ਜਿਥੇ ਪੇਖਦਾ ਹੈ ਤਿਥੇ ਹੀ ਸੋ ਪ੍ਰਮੇਸ਼੍ਵਰ ਉਸਕੀ ਨਿਗਾ ਆਂਵਦਾ ਹੈ ॥ ੫ ॥

**ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ ॥**
**ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋਬਿੰਦੁ ॥ ੬ ॥**

ਕਬੀਰ ਜੀ ਕਹੇ ਹੈਂ ਜਿਸ ਦਿਨ ਮੈਂ ਮ੍ਰਿਤੂ ਹੂਆ ਤਾਂ ਪਾਛੇ ਬਹੁਤ ਅਨੰਦ ਹੂਆ ਵਿਦੇਹ ਮੁਕਤੀ ਕਾ ਵਾਰ ੍ਰਕਬ ਜੀ ਕਹੇ ਹੈਂ ਜਿਸ ਦਿਨ ਹਉ ਕਹੀਏ ਹੰਕਾਰ ਮ੍ਰਿਤੂ ਹੂਆ ਤਿਸ ਦਿਨ ਪਾਛੇ ਬਹੁਤ ਅਨੰਦ ਹੂਆ ਕਿਉਂਕਿ ੍ਰਅਨੰਦ

ਹੂਆ ਮੇਰੇ ਕੋ ਆਪਨਾ ਪ੍ਰਭੂ ਮਿਲ ਗਿਆ ਸੰਗੀ ਕੌਨ ਇੰਦ੍ਰੇ ਵਾ ਔਰ ਮੇਰੇ ਸੰਗੀ ਰਹਨੇ ਵਾਲੇ ਭੀ ਗੁਵਿੰਦ ਕੋ ਭਜਨੇ ਲਗੇ ॥੬॥ ਤਿਨ੍ਹਾਂ ਜਾਨਾ ਇਸ ਜੁਲਾਹੇ ਕੋ ਪ੍ਰਾਪਤੀ ਭਈ ਹਮਕੋ ਕਿਉਂ ਨਹੀਂ ਪ੍ਰਾਪਤ ਹੋਵੇਗਾ:-

ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ ੭ ॥

ਕਬੀਰ ਜੀ ਨਿੰਮ੍ਰਤਾ ਜਨਾਵਤੇ ਹੈਂ ਕਹੇ ਹੈਂ ਸਭ ਜੀਵਾਂ ਤੇ ਹਮ ਲੋਕ ਬੁਰੇ ਹਾਂ ਹਮਾਰੇ ਕੋ ਤਿਆਗਕੇ ਯਾਨੇ ਛੱਡਕੇ ਸਭ ਕੋਈ ਭਲਾ ਹੈ ਵਾ ਦੂਜੀ ਕਬੀਰ ਜੀ ਕਹੇ ਹੈਂ ਸਭਨਾਂ ਤੇ ਹਮ ਕਹੀਏ ਹੰਗਤਾ ਵਾਲੇ ਜੀਵ ਬੁਰੇ ਹੈਂ ਹਮ ਕਹੀਏ ਹੰਗਤਾ ਵਾਲਿਆਂ ਕੋ ਤਜਕੇ ਸਭ ਕੋਈ ਭਲੇ ਹੈਂ ਜਿਨ੍ਹੋਂ ਨੇ ਐਸੇ ਕਰਕੇ ਬੂਝਿਆ ਹੈ ਕਬੀਰ ਜੀ ਕਹੇ ਹੈਂ ਸੋਈ ਹਮਾਰੇ ਮਿਤ੍ਰ ਹੈਂ॥੭॥ ਅਬ ਕਬੀਰ ਜੀ ਮਾਇਆ ਕਾ ਪ੍ਰਕਾਰ ਕਹੇ ਹੈਂ ਕਿ ਮਾਇਆ ਭਗਤ ਜਨੋਂ ਕੋ ਨਹੀਂ ਛਲ ਸਕਤੀ, ਕੈਸੇ? ਆਪਨਾ ਹੀ ਪ੍ਰਸੰਗ ਕਹੇ ਹੈਂ:-

ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥
ਹਮ ਰਾਖੇ ਗੁਰੂ ਆਪਨੇ ਉਨਿ ਕੀਨੋ ਆਦੇਸੁ ॥ ੮ ॥

ਕਬੀਰ ਜੀ ਕਹੇ ਹੈਂ ਇਕ ਸਮੇਂ ਮਾਇਆ ਮੁਝ ਪਾਸ ਆਈ ਚਲਕੇ ਸ੍ਰੀ ਕਾਂਸ਼ੀ ਜੀ ਮੇਂ ਅਨੇਕ ਅਨੇਕ ਪ੍ਰਕਾਰ ਦੇ ਭੇਸ ਕਰਿ ਕਰ ਕਹੀਏ ਬਨਾਇਕੇ ਯਾਨੇ ਸ਼ਾਹਨੀ ਰੂਪ ਆਦਕ ਧਾਰਕੇ ਉਸ ਵਕਤ ਹੇ ਪਿਆਰੇ ਹਮਾਰੇ ਕੋ ਉਸ ਮਾਇਆ ਤੋਂ ਹਮਾਰੇ ਗੁਰਾਂ ਨੇ ਯਾਨੇ ਰਾਮਾ ਨੰਦ ਜੀ ਨੇ ਰਾਖੇ ਉਨਿ ਕਹੀਏ ਉਸ ਮਾਇਆ ਨੇ ਹਮਾਰੇ ਕੋ ਆਦੇਸ ਕਹੀਏ ਨਿਮਸ਼ਕਾਰ ਕੀਤੀ ਵਾ ਹਮ ਕੋ ਜਬ ਉਨ੍ਹੋਂ ਗੁਰੋਂ ਨੇ ਆਦੇਸ ਕਹੀਏ ਉਪਦੇਸ਼ ਕੀਆ ਵਾ ਹਮ ਨੇ ਗੁਰਾਂ ਨੂੰ ਆਦੇਸ ਕੀਆ ॥ ੮ ॥ ਕੋਈ ਮਾਤਾ ਆਪਣੇ ਪੁਤ੍ਰ ਕੋ ਯਾਨੇ ਬੱਚੇ ਕੋ ਮਾਰ ਰਹੀ ਸੀ ਤਿਸ ਕੋ ਦੇਖਕੇ ਉਪਦੇਸ਼ ਕਹੇ ਹੈਂ:-

ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ ॥
ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ ॥ ੯ ॥

ਕਬੀਰ ਜੀ ਕਹੇ ਹੈਂ ਇਸ ਬੱਚੇ ਕੋ ਕਿਸ ਵਾਸਤੇ ਮਾਰਨਾ ਹੈ ਸੋਈ ਚੀਜ਼ ਮਾਰਨੀ ਕਰੀਏ ਜਿਸ ਕੇ ਮਾਰਨੇ ਤੇ ਸੁਖ ਦੀ ਪ੍ਰਾਪਤੀ ਹੋਵੇ ਐਸਾ ਸੋਈ ਕੌਨ ਮਨ ਮਾਰੀਏ ਵਾ ਮੋਹੁ ਮਾਰੀਏ ਵਾ ਅਗਜਾਨ ਮਾਰੀਏ ਵਾ ਕਾਮ ਮਾਰੀਏ ਵਾ ਹੰਕਾਰ ਮਾਰੀਏ ਸਭ ਕੋਈ ਤਿਸ ਕੋ ਭਲਾ ਹੀ ਭਲਾ ਮਹਾਤਮਾ ਰੂਪ ਕਰਕੇ ਕਹਿੰਦੇ ਹੈਂ ਇਸ ਮੈਂ ਕੋਈ ਬੁਰਾ ਨਹੀਂ ਮਾਨਤਾ ॥ ੯ ॥ ਨਾਮ ਤੇ ਜੋ ਬੇਮੁਖ ਤਿਨ ਕੀ ਬਾਤ ਕਹੇ ਹੈਂ:-

ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥
ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥ ੧੦ ॥

ਕਬੀਰ ਜੀ ਕਹੇ ਹੈਂ ਜਬ ਕਾਰੀਆਂ ਕਾਹੀਏ ਕਾਲੀਆਂ ਰਾਤ੍ਰਾਂ ਕ੍ਰਿਸ਼ਨ ਪਖ ਆਦਕਾਂ ਦੀਆਂ ਹੋਤੀਆਂ ਹੈਂ ਉਸ ਵਕਤ ਕਾਰੇ ਕਹੀਏ ਕਾਲੇ ਜੰਤ ਚੋਰ ਊਭੇ ਕਹੀਏ ਖੜੇ ਹੋਤੇ ਹੈਂ ਚੋਰੀ ਕਰਨੇ ਵਾਸਤੇ ਫਾਹੇ ਲੈਕੇ ਉਠਕੇ ਧਾਵਤੇ ਹੈਂ ਸੋ ਐਸੇ ਜੀਵ ਭਗਵੰਤ ਨੇ ਬਦਮਾਸ਼ ਜਾਣਕੇ ਮਾਰ ਦੀਏ। ਦੂਜੀ-ਜਿਨ ਕੇ ਰਿਦੇ ਮੈਂ ਕਾਰੇ ਜੰਤ ਕੌਨ ਕਾਮਾਦਕ ਊਭੇ ਕਹੀਏ ਇਸਥਤ ਹੈਂ ਤਿਨ ਕੀਆਂ ਅਵਸਥਾ ਰੂਪੀ ਰਾਤਾਂ ਭੀ ਪਾਪੋਂ ਸੇ ਕਾਲੀਆਂ ਹੋਤੀ ਹੈਂ ਸੰਕਲਪਾਂ ਬਿਕਲਪਾਂ ਰੂਪੀ ਫਾਹੇ ਲੈਕੇ ਉਠਕੇ ਧਾਵਤੇ ਹੈਂ ਸੋ ਐਸੇ ਜੀਵ ਭਗਵੰਤ ਨੇ ਜਾਨ ਕਹੀਏ ਜਾਨੋਂ ਹੀ ਮਾਰ ਦੀਏ॥ ੧੦ ॥ ਅਬ ਕਬੀਰ ਜੀ

ਚੰਦਨ ਕਾ ਦ੍ਰਿਸ਼ਟਾਂਤ ਦੇਕਰ ਕਹੇ ਹੈਂ ਕਿ ਇਕ ਤਾਂ ਐਸੇ ਜੀਵ ਹੈਂ ਸੰਤਾਂ ਪਾਸ ਹੀ ਰਹਿਤੇ ਹੈਂ ਓਹੁ ਉਨਕਾ ਰੂਪ ਨਹੀਂ ਹੋਤੇ ਇਕੁ ਐਸੇ ਹੈਂ ਤਿਨ੍ਹਾਂ ਪਾਸ ਰਹਿਕੇ ਉਨ ਕਾ ਸਰੂਪ ਹੀ ਬਨ ਜਾਤੇ ਹੈਂ ਯਥਾ:-

**ਕਬੀਰ ਚੰਦਨੁ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥**
**ਓਇ ਭੀ ਚੰਦਨ ਹੋਇ ਰਹੇ ਬਸੇ ਜੁ ਚੰਦਨ ਪਾਸਿ॥ ੧੧ ॥**

ਕਬੀਰ ਜੀ ਕਹੇ ਹੈਂ ਚੰਦਨ ਕਾ ਬਿਰਵਾ ਕਹੀਏ ਬਿਰਖ ਭਲਾ ਹੈ ਕਿਓਂਕਰ ਓਹੁ ਢਕੋਂ ਪਲਾਸੋਂ ਕਰਕੇ ਬੇੜ੍ਹਿਓ ਕਹੀਏ ਵੇੜ੍ਹਤ ਹੈ ਵਾ ਢਾਕ ਨਰਮ ਹੋਤਾ ਹੈ ਪਲਾਸ ਕਰੜਾ ਹੋਵੇ ਹੈ ਇਨ੍ਹੋਂ ਕਰਕੇ ਵੇੜ੍ਹਤ ਹੈ ਵਾ ਢਾਕ ਪਲਾਸ ਕਹੀਏ ਸਮੂਹ ਛਿਛਰਿਆਂ ਕਰਕੇ ਵੇੜ੍ਹਤ ਹੈ ਓਇ ਬਿਰਖ ਭੀ ਚੰਦਨ ਹੋ ਰਹਿਤੇ ਹੈਂ ਜੋ ਚੰਦਨ ਕੇ ਪਾਸ ਬਸਤੇ ਹੈਂ ਦ੍ਰਿਸ਼ਟਾਂਤ ਕਬੀਰ ਜੀ ਕਹੇ ਹੈਂ ਚੰਦਨ ਕੇ ਬਿਰਵੇ ਕੌਨ ਸੰਤ ਓਹੁ ਭਲੇ ਹੈਂ ਭਾਵੇਂ ਓਹ ਢਾਕ ਪਲਾਸ ਕਹੀਏ ਦੁਖੋਂ ਕਰਕੇ ਵੇੜ੍ਹਤ ਹੈਂ ਵਾ ਢਾਕ ਪਲਾਸ ਕਹੀਏ ਉਤਮ ਮਧਮ ਜਗਜਾਸੂਆਂ ਕਰਕੇ ਵੇੜ੍ਹਤ ਹੈਂ ਓਹੁ ਪੁਰਸ਼ ਭੀ ਚੰਦਨ ਕਹੀਏ ਸੰਤੋਂ ਕਾ ਰੂਪ ਹੋ ਰਹਿਤੇ ਹੈਂ ਜੋ ਚੰਦਨ ਰੂਪ ਸੰਤੋਂ ਕੇ ਪਾਸ ਬਸਤੇ ਹੈਂ ॥ ੧੧ ॥ ਅਬ ਬਾਂਸ ਕਾ ਦ੍ਰਿਸ਼ਟਾਂਤ ਕਹੇ ਹੈਂ:-

**ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥**
**ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥ ੧੨ ॥**

ਕਬੀਰ ਜੀ ਕਹੇ ਹੈਂ ਯਥਾ ਬਾਂਸ ਚੰਦਨ ਕੇ ਨਜ਼ਦੀਕ ਹੀ ਬਸਤਾ ਹੈ ਉਹ ਆਪਨੀ ਵਡਿਆਈ ਮੈਂ ਹੀ ਡੁਬ ਗਿਆ ਇਸਤੇ ਉਸ ਮੈਂ ਚੰਦਨ ਕੀ ਸੁਗੰਧੀ ਨਹੀਂ ਹੋਤੀ ਇਸਮੈਂ ਚਾਰ ਔਗੁਨ ਹੋਤੇ ਹੈਂ ਸੋ ਪੁਰਬ ਗਾਥੇ ਮੈਂ ਕਹਿ ਆਏ ਇਸੀ ਪ੍ਰਕਾਰ ਸੰਤਾਂ ਰੂਪੀ ਚੰਦਨ ਕੇ ਪਾਸ ਬਸ ਕੇ ਹੇ ਭਾਈ ਤੁਮ ਮਤਾਂ ਆਪਨੇ ਹੰਕਾਰ ਮੈਂ ਡੂਬੋ ਕੁਝ ਫਲ ਨਹੀਂ ਹੋਨਾ ॥ ੧੨ ॥ ਕਿਸੀ ਨੇ ਸਾਰੀ ਅਵਸਥਾ ਮਾਇਆ ਇਕਤ੍ਰ ਕਰਨੇ ਮੈਂ ਹੀ ਗਵਾਇ ਦਿਤੀ ਤਿਸ ਪ੍ਰਤੀ ਉਪਦੇਸ਼ ਕਹੇ ਹੈਂ:-

**ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥**
**ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥ ॥ ੧੩ ॥**

ਕਬੀਰ ਜੀ ਕਹੇ ਹੈਂ ਦੇਖੋ ਇਸ ਜੀਵ ਨੇ ਦੀਨ ਕਹੀਏ ਧਰਮ ਕੋ ਦੁਨੀ ਕਹੀਏ ਮਾਇਆ ਸਾਥ ਨਹੀਂ ਲਗਕੇ ਗਵਾਇ ਲੀਆ ਫੇਰ ਅੰਤ ਕੋ ਓਹੁ ਦੁਨੀਆ ਕਹੀਏ ਮਾਇਆ ਸ਼ਾਥ ਨਹੀਂ ਚਲੀ ਇਸ ਕਰਕੇ ਇਸਨੇ ਆਪਨੇ ਹਾਥੋਂ ਸੇ ਮਨ ਰੂਪੀ ਪੈਰਾਂ ਉਪਰ ਗਾਫਲਤਾਈ ਰੂਪੀ ਕੁਹਾੜਾ ਮਾਰ ਲਿਆ ॥ ੧੩ ॥ ਸ੍ਰੀ ਕਾਸ਼ੀ ਜੀ ਮੈਂ ਮੇਲਾ ਲਗਾ ਕਬੀਰ ਜੀ ਕਾ ਕੋਈ ਮਿਤ੍ਰ ਥਾ ਉਸਨੇ ਕਹਾ ਚਲੋ ਆਪ ਭੀ ਮੇਲਾ ਦੇਖ ਆਵੋ ਕਬੀਰ ਜੀ ਚਲੇ ਗਏ ਜਬ ਦੇਖਕੇ ਆਇ ਤਾਂ ਗੋਵਿੰਦ ਲੋਕਾਂ ਨੇ ਪੂਛਾ ਆਪ ਨੇ ਕਿਆ ਕਿਆ ਦੇਖਾ ? ਤਿਸ ਪਰ ਸ਼ਲੋਕ ਕਹੇ ਹੈਂ:-

**ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ ॥**
**ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ ॥ ੧੪ ॥**

ਕਬੀਰ ਜੀ ਕਹੇ ਹੈਂ ਜਿਥੇ ਜਿਥੇ ਮੇਲੇ ਮੇਂ ਮੈਂ ਫਿਰਿਆ ਤਿਥੇ ਠਾਂ ਠਾਂ ਮੈਂ ਕਉਤਕ ਕਹੀਏ ਤਮਾਸ਼ੇ ਹੀ ਹੋ ਰਹੇ ਹੈਂ ਠਗਨੇ ਲੀਏ ਇਕ ਰਾਮ ਕੇ ਸਨੇਹੀ ਕਹੀਏ ਪ੍ਰੇਮੀ ਤੇ ਬਾਹਰਾ ਕਹੀਏ ਬਿਨਾ ਮੇਰੈ ਭਾਇ ਤਾਂ ਸਭੀ ਊਜਰੁ ਕਹੀਏ ਉਜਾੜ ਹੀ ਥਾ ॥੧੪॥ ਜੋ ਈਸ਼੍ਵਰ ਨਾਮ ਕੇ ਜਪਨੇ ਵਾਲੇ ਹੈਂ ਤਿਨਕੀ ਉਸਤਤੀ ਰੂਪ ਸ਼ਲੋਕ ਕਹੇ ਹੈਂ-

ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥
ਆਗ ਲਗਉ ਤਿਹ ਧਉਲ ਹਰ ਜਿਹ ਨਾਹੀ ਹਰਿ ਕੋ ਨਾਉ ॥ ੧੫ ॥

ਕਬੀਰ ਜੀ ਕਹੇ ਹੈਂ ਜੋ ਸੰਤ ਹੈਂ ਭਗਵੰਤ ਕੇ ਪਿਆਰੇ ਤਿਨਕੀ ਕੱਖਾਂ ਦੀ ਹੀ ਝੁੰਗੀਆ ਕਹੀਏ ਕੁਟੀਆ ਭਲੀ ਹੈ ਜੋ ਕੁਸੱਤੀ ਹੈਂ ਯਾਨੇ ਈਸ਼੍ਵਰ ਭਗਤੀ ਤੇ ਹੀਨੇ ਹੈਂ ਤਿਨਕੇ ਗ੍ਰਾਮ ਹੀ ਭਠ ਮੇਂ ਸੜਨ. ਸਪਸ਼੍ਟ ਕਰ ਕਹੇ ਹੈਂ—ਤਿਨ੍ਹਾਂ ਧਉਲ ਹਰਿ ਕਹੀਏ ਮੰਦਰਾਂ ਕੋ ਅਗਨੀ ਲਗੇ ਜਿਨ ਮੇਂ ਹਰੀ ਨਾਮ ਨਹੀਂ ॥੧੫॥ ਕਿਸੀ ਸੰਤ ਕੀ ਦੇਹ ਪਤਨ ਹੋ ਗਈ ਪਿਛੇ ਸੇ ਗ੍ਰਿਹਸਤੀ ਰੁਦਨ ਕਰਨੇ ਲਗੇ ਤਿਨ੍ਹਾਂ ਪ੍ਰਤੀ ਕਬੀਰ ਜੀ ਕਹੇ ਹੈ:—

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥ ੧੬ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਸੰਤਾਂ ਕੇ ਮੂਇਆਂ ਕਿਆ ਰੁਦਨ ਕਰਨਾ ਹੈ ਜੋ ਅਪੁਨੇ ਸਰੂਪ ਰੂਪੀ ਗ੍ਰਿਹ ਮੇਂ ਚਲੇ ਗਏ।ਕਹਿਣੇ ਲਗੇ ਫੇਰ ਮ੍ਰਿਤੂ ਹੂਏ ਪਿਛੋਂ ਰੁਦਨ ਨ ਕਰਨਾ ਚਾਹੀਏ? ਕਬੀਰ ਜੀ ਕਹੇ ਹੈਂ ਹਮਾਰਾ ਇਹ ਤਾਤਪ੍ਰਜ ਨਹੀਂ ਕਿ ਰੁਦਨ ਨ ਕਰਨਾ ਚਾਹੀਏ ਜੇਕਰ ਤੁਮ ਕਰਨੇ ਤੇ ਰਹਿ ਨਹੀਂ ਸਕਤੇ ਤਾਂ ਸਾਕਤ ਜੋ ਬਪੁਰਾ ਹੈ ਤਿਸਕੇ ਲੀਏ ਰੁਦਨ ਕਰੋ ਜੋ ਚੌਦਾਂ ਭਵਨ ਰੂਪ ਬਾਜ਼ਾਰ ਕੀ ਚੌਰਾਸੀ ਲੱਖ ਜੂਨ ਰੂਪੀ ਏਕ ਏਕ ਹਾਟ ਪਰ ਜਾਕੇ ਬਿਕਦੇ ਹੈਂ ॥ ੧੬ ॥

ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥
ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨ ॥ ੧੭ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਸਾਕਤ ਜੀਵ ਐਸਾ ਨਿਖਿਧ ਹੈ ਜੈਸਾ ਲਸਨ ਕੀ ਖਾਨ ਕਹੀਏ ਲਸਨ ਕਾ ਖਾਨਾ ਹੋਤਾ ਹੈ ਜੇਕਰ ਲਸਨ ਕੋ ਛਿਪਾਵਨੇ ਵਾਸਤੇ ਕੋਨੇ ਕਹੀਏ ਕਿਨਾਰੇ ਹੋਕੇ ਯਾਨੇ ਛਪਕੇ ਖਾਈਏ ਤੌਂ ਭੀ ਨਿਦਾਨ ਕਹੀਏ ਅੰਤ ਕੋ ਓਹ ਖਾਯਾ ਹੂਆ ਪ੍ਰਗਟ ਹੋ ਜਾਤਾ ਹੈ ਯਾਨੇ ਅੰਤ ਕੋ ਆਪਣੀ ਦੁਰਗੰਧੀ ਬਜ਼ਰੂਰ ਹੀ ਫੈਲਾਵਤਾ ਹੈ ਐਸਾ ਹੀ ਸਾਕਤ ਦੁਸ਼੍ਟ ਹੈ ॥੧੭॥ ਇਸ ਸੰਸਾਰ ਮੇਂ ਭਗਤੋਂ ਕੋ ਯਾਨੇ ਫਕੀਰਾਂ ਕੋ ਹੀ ਲਾਭ ਹੋਵੇ ਹੈ ਸੰਸਾਰੀ ਜੀਵਾਂ ਕੋ ਲਾਭ ਨਹੀਂ ਹੋਤਾ ਇਹ ਕਹੇ ਹੈਂ:—

ਕਬੀਰ ਮਾਇਆ ਡੋਲਨੀ ਪਵਨੁ ਝਕੋਲਨ ਹਾਰੁ ॥
ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥ ੧੮ ॥

ਕਬੀਰ ਜੀ ਕਹੇ ਹੈਂ ਇਹ ਜੋ ਮਾਇਆ ਰਚਤ ਦੇਹ ਇਹ ਡੋਲਨੀ ਕਹੀਏ ਮੱਟੀ ਹੈ ਪਵਨੁ ਕਹੀਏ ਸ੍ਵਾਸ ਝਕੋਲਨ ਹਾਰ ਕਹੀਏ ਮਾਧਾਣੀ ਹੈ ਨਵਧਾ ਭਗਤੀ ਵਾ ਨਾਮ ਜਪਨਾ ਇਹ ਦੂਧ ਹੈ ਸੰਤੋਂ ਨੇ ਤਾਂ ਬਿਲੋ ਕੇ ਮਾਖਨ ਗਜਾਨ ਰੂਪੀ ਵਾ ਬ੍ਰਹਮਾ ਨੰਦ ਰੂਪੀ ਖਾਇਆ ਹੈ ਅਤੇ ਸੰਸਾਰੀ ਜੀਵ ਛਾਛ ਕਹੀਏ ਲੱਸੀ ਯਾਨੇ ਮਾਇਕ ਪਦਾਰਥੋਂ ਕੋ ਖਾਤੇ ਹੈਂ ॥੧੮॥ ਔਰ ਸਪਸ਼੍ਟ ਕਰ ਕਹੇ ਹੈਂ:—

ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵਧਾਰ ॥
ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨ ਹਾਰ ॥੧੯॥

ਕਬੀਰ ਜੀ ਕਹੇ ਹੈਂ ਮਾਇਆ ਰਚਤ ਜੋ ਦੇਹ ਇਹ ਡੋਲਨੀ ਕਹੀਏ ਮੱਟੀ ਹੈ ਪਵਨ ਸ੍ਵਾਸ ਹਿਵਧਾਰ ਕੀ ਨਿਆਈਂ ਯਾਨੇ ਸੀਤਲ ਭਜਨ ਕੇ ਨਾਲ ਮਿਲੇ ਹੂਏ ਵਹਿੰਦੇ ਹੈਂ ਇਹ ਮਾਧਾਨੀ ਹੈ। ਜਿਨ੍ਹਾਂ ਮਹਾਤਮਾਂ ਨੇ ਇਸ ਪ੍ਰਕਾਰ

ਬਿਲੋਇਆ ਹੈ ਤਿਨ੍ਹਾਂ ਨੇ ਖਾਇਆ ਸਿਧਾਂਤ ਰੂਪੀ ਮੱਖਨ ਔਰ ਭੀ ਉਨ੍ਹਾਂ ਨਾਲ ਮਿਲਕੇ ਬਿਲੋਵਨ ਹਾਰ ਹੂਏ ਹੈਂ ॥੧੯॥ ਮਾਇਆ ਬੜੀ ਪ੍ਰਬਲ ਹੈ ਇਹ ਕਹੇ ਹੈਂ:-

ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥
ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥ ੨੦ ॥

ਕਬੀਰ ਜੀ ਕਹੇ ਹੈਂ ਇਹ ਮਾਇਆ ਚੋਰਟੀ ਕਹੀਏ ਚੋਰਨੀ ਹੈ ਇਹ ਮੁਸਿ ਮੁਸਿ ਕਹੀਏ ਲੁਟ ਲਾਵੈ ਕਹੀਏ ਲੈਂਦੀ ਹੈ ਹਾਟ ਕਹੀਏ ਹਿਰਦਿਆਂ ਕੋ ਯਾਨੇ ਹਿਰਦਿਆਂ ਕੋ ਲੁਟ ਲੈਂਦੀ ਹੈ ਵਾ ਹਾਟ ਕਹੀਏ ਇੰਦ੍ਰਿਆਂ ਕੋ ਵਾ ਇਹ ਮੁਸਿ ਮੁਸਿ ਕਹੀਏ ਮੋਹ ਮੋਹ ਕੇ ਲਾਵੈ ਕਹੀਏ ਲਾਂਵਦੀ ਹੈ ਹਾਟ ਕਹੀਏ ਵਿਸ਼ਿਆਂ ਮੇਂ । ਕਬੀਰ ਜੀ ਕਹੇ ਹੈਂ ਏਕ ਮੈਂ ਨਹੀਂ ਮੁਸਿਆ ਕਹੀਏ ਲੁਟਿਆ ਜਿਨਿ ਕਹੀਏ ਜਿਸ ਮੈਂ ਨੇ ਇਸਕੋ ਬਾਰਹ ਬਾਟ ਕਹੀਏ ਬਾਰਾਂ ਹਿਸੇ ਕੀਤੀ ਹੈ ਯਾਨੇ ਅੰਤ ਟੁਕੜੇ ਭਾਵ ਮਿਥਜੰਤ ਨਿਸਚੇ ਵਾ ਦੂਤੀ ਬਾਈਂ ਬਾਈਂ ਬਾਟ ਕਹੀਏ ਵੰਡਨੀ ਕੀਤੀ ਹੈ ਯਾਨੇ ਖਿਲਾਰ ਦਿੱਤੀ ਵਾ ਜਬ ਕਾਂਸ਼ੀ ਜੀ ਕੋ ਚਲੀ ਆਵਤੀ ਥੀ ਉਸ ਵਕਤ ਬਾਹਰ ਹੀ ਆਵਤੀ ਬਾਟ ਰਸਤੇ ਪਾਇ ਦਿੱਤੀ ਯਾਨੇ ਮੋੜ ਦਿੱਤੀ ॥੨੦॥ ਕਿਸੀ ਕਾ ਬੜਾ ਪਿਆਰਾ ਮਿੱਤ੍ਰ ਥਾ ਓਹ ਗੁਜ਼ਰ ਗਿਆ ਪਿਛੇ ਸੇ ਓਹ ਮਿੱਤ੍ਰ ਕਾ ਸੋਗ ਕਰਨੇ ਲੱਗਾ ਤਿਸ ਪ੍ਰਤੀ ਉਪਦੇਸ਼ ਕਹੇ ਹੈਂ:-

ਕਬੀਰ ਸੂਖ ਨ ਏਂਹ ਜੁਗ ਕਰਹਿ ਜੁ ਬਹੁਤੈ ਮੀਤ ॥
ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ॥ ੨੧ ॥

ਕਬੀਰ ਜੀ ਕਹੇ ਹੈਂ ਇਸ ਜੁਗ ਮੇਂ ਜੋ ਬਹੁਤੇ ਮਿੱਤ੍ਰ ਕਰਤੇ ਹੈਂ ਤਿਨ੍ਹੋਂ ਕੋ ਸੁਖ ਨਹੀਂ, ਜੋ ਇਕ ਭਗਵਾਨ ਕੇ ਸਾਥ ਚਿੱਤ ਰਖਤੇ ਹੈਂ ਤੇ ਨਿਤਾ ਪ੍ਰਤੀ ਸੁਖ ਪਾਵਤੇ ਹੈਂ ॥੨੦॥ ਸ੍ਰੀ ਕਾਂਸ਼ੀ ਜੀ ਮੇਂ ਬੀਮਾਰੀ ਪੜ ਗਈ ਸਭ ਲੋਕ ਬਾਹਰ ਨਿਕਲਨੇ ਲਗੇ ਕਬੀਰ ਜੀ ਕੋ ਕਹਾ ਆਪ ਭੀ ਬਾਹਰ ਨਿਕਲ ਜਾਵੋ ਇਹ ਸੁਣਕੇ ਕਹੇ ਹੈਂ ।:-

ਕਬੀਰ ਜਿਸੁ ਮਰਨੈ ਤੇ ਜਗੁ ਡਰੈ ਮੇਰੈ ਮਨ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥

ਕਬੀਰ ਜੀ ਕਹੇ ਹੈਂ ਜਿਸ ਮਰਨੇ ਤੇ ਇਹ ਜਗਤ ਡਰਤਾ ਹੈ ਸੋ ਮਰਨਾ ਮੇਰੇ ਮਨ ਮੇਂ ਤਾਂ ਆਨੰਦ ਰੂਪ ਹੈ ਕਿਉਂ-ਕਰ ਮਰਨੇ ਕਰਕੇ ਹੀ ਵਿਦੇਹ ਮੁਕਤੀ ਹੋਣੀ ਹੈ ਇਸ ਕਰਕੇ ਪੂਰਨ ਪਰਮਾਨੰਦ ਪਾਈਤਾ ਹੈ ਵਾ ਦੂਤੀ ਜਿਸ ਜੀਵਤ ਭਾਵ ਦੇ ਮਰਨੇ ਤੇ ਸਾਰਾ ਜਗਤ ਡਰਦਾ ਹੈ ਸੋ ਜੀਵਤ ਭਾਵ ਤੇ ਮਰਨਾ ਮੇਰੇ ਮਨ ਮੇਂ ਆਨੰਦ ਰੂਪ ਹੈ ਜੀਵਤ ਭਾਵ ਤੇ ਮਰਨੇ ਤੇ ਹੀ ਪੂਰਨ ਪਰਮਾਨੰਦ ਪਾਈਦਾ ਹੈ ॥੨੨॥ ਕਬੀਰ ਜੀਨੇ ਦਇਆ ਕਰਕੇ ਅਨ ਅਧਿਕਾਰੀ ਪੁਰਸ਼ ਕੋ ਉਪਦੇਸ਼ ਕੀਆ ਉਸਨੇ ਉਹ ਉਪਦੇਸ਼ ਅੰਗੀਕਾਰ ਨਾ ਕੀਆ ਤਿਸ ਵਕਤ ਸ਼ਲੋਕ ਕਹੇ ਹੈਂ:-

ਰਾਮ ਪਦਾਰਥੁ ਪਾਇਕੈ ਕਬੀਰਾ ਗਾਂਠਿ ਨ ਖੋਲ ॥
ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥ ੨੩ ॥

ਕਬੀਰ ਜੀ ਕਹੇਂ ਹੈਂ ਹੇ ਪਿਆਰੇ ਰਾਮ ਰੂਪੀ ਰਤਨ ਪਦਾਰਥ ਕੋ ਪਾਕੇ ਬੁਧੀ ਰੂਪ ਗਾਂਠ ਨਾ ਖੋਲ ਯਾਨੇ ਅਨ ਅਧਿਕਾਰੀ ਕੋ ਨ ਉਪਦੇਸ਼ ਦੇਵੇ ਸਤਿਸੰਗਤ ਰੂਪੀ ਪਟਣ ਕਹੀਏ ਸ਼ਹਿਰ ਨਹੀਂ ਤਤ੍ਵੇਤਾ ਰੂਪੀ ਪਾਰਖੂ ਕਹੀਏ ਪਰਖਨੇ ਵਾਲਾ ਨਹੀਂ ਗਾਹਕ ਜਗਜਾਸੂ ਨਹੀਂ ਔਰ ਮੂਲ ਸ਼ਰਧਾ ਨਹੀਂ ਇਤਨੇ ਅਸਥਾਨਾਂ ਤੇ ਬਗੈਰ ਰਾਮ ਰੂਪੀ ਰਤਨ ਪਦਾਰਥ

ਕੋ ਨ ਖੋਲੇ ॥੨੩॥ ਕੋਈ ਪੁਰਸ਼ ਕਬੀਰ ਜੀਕੇ ਪਾਸ ਆਇਕਰ ਕਹਿਨੇ ਲਗਾ ਹੇ ਕਬੀਰ ਜੀ ਆਪ ਕੀ ਕ੍ਰਿਪਾ ਕਰਕੇ ਰਾਜੇ ਅਤੇ ਪੰਡਿਤ ਮੇਰੇ ਮਿਤਰ ਭਏ ਹੈਂ ਤਿਸ ਪ੍ਰਤੀ ਕਹੇ ਹੈਂ:-

ਕਬੀਰ ਤਾਸਿਉ ਪ੍ਰੀਤਿ ਕਰਿ ਜਾਕੋ ਠਾਕੁਰੁ ਰਾਮੁ ॥
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ ॥ ੨੪ ॥

ਕਬੀਰ ਜੀ ਕਹੇਂ ਹੈਂ ਹੇ ਪਿਆਰੇ ਤਿਸਕੇ ਸਾਥ ਤੂੰ ਪ੍ਰੀਤੀ ਕਰ ਜਿਸਕਾ ਰਾਮ ਠਾਕੁਰ ਕਹੀਏ ਸੁਆਮੀ ਹੈ ਐਸੇ ਕੌਨ ਭਗਤ? ਪੰਡਿਤ ਅਤੇ ਰਾਜੇ ਜੋ ਭੂ ਪ੍ਰਿਥਵੀ ਕੇ ਪਤੀ ਸੋ ਕਉਨੇ ਕਹੀਏ ਕਿਸ ਕਾਮ ਆਵੇਂਗੇ? ॥੨੪॥ ਤਿਸਨੇ ਕਹਾ ਜੀ ਇਕ ਈਸ਼ਵਰ ਨਾਲ ਪ੍ਰੇਮ ਕਰਨੇ ਤੇ ਕਿਆ ਫਲ ਹੈ?ਤਿਸ ਪਰ ਕਹੇ ਹੈਂ:-

ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥
ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥ ੨੫ ॥

ਕਬੀਰ ਜੀ ਕਹੇਂ ਹੈਂ ਹੇ ਪਿਆਰੇ ਇਕ ਭਗਵਾਨ ਸਾਥ ਪ੍ਰੀਤੀ ਕਰਨੇ ਤੇ ਆਨ ਕਹੀਏ ਹੋਰ ਸਭ ਪਰਕਾਰ ਕੀ ਦੁਬਿਧਾ ਚਲੀ ਜਾਤੀ ਹੈਵਾ ਆਨੰਦ ਮੈਂ ਬਿਧਾ ਜਾਤਾਹੈ। ਏਕ ਨਾਲ ਪ੍ਰੀਤੀ ਕੀਏ ਬਿਨਾ ਭਾਵੇਂ ਤਾਂ ਪਰਤਖ ਲਾਂਬੇ ਕੇਸਕਰ ਲਵੇ ਅਤੇ ਭਾਵੇਂ ਘਰਰਿ ਕਹੀਏ ਜੜ੍ਹਾਂ ਸੇ ਹੀ ਉਸਤਰੇ ਕਰਕੇ ਮੁਨਾਇ ਦੇਵੇ ਸਭ ਨਿਸ਼ਫਲ ਹੈਂ। ਦੁਤੀ-ਭਾਂਵੇਂ ਲਾਂਬੇ ਕੇਸ ਕਹੀਏ ਬ੍ਰਹਮਚਾਰੀ ਹੋਵੇ ਅਤੇ ਭਾਵੇਂ ਘਰ ਮੁਰਾਇ ਕਹੀਏ ਸਨਯਾਸੀ ਹੋ ਜਾਵੇ। ਤ੍ਰਿਤੀ-ਭਾਵੇਂ ਤਾਂ ਲਾਂਬੇ ਕੇਸ ਕਹੀਏ ਪਰਵਿਰਤੀ ਗ੍ਰਿਹਨ ਕਰੇ ਔਰ ਭਾਵੇਂ ਘਰਰਿ ਮੁਡਾਇ ਕਹੀਏ ਨਿਵਿਰਤੀ ਧਾਰੇ। ਚਤੁਰਥ-ਭਾਵੇਂ ਲਾਂਬੇ ਕੇਸ ਕਹੀਏਸਨਬੰਧੀ ਬਹੁਤ ਹੋਣ ਔਰ ਭਾਵੇਂ ਘਰਰਿ ਨਾਮ ਹੈ ਘਰਘਾਟ ਕਾ ਯਾਨੇ ਭਾਵੇਂ ਘਰਘਾਟ ਭੀ ਮੁਡਾ ਦੇਵੇ ਯਾਨੇ ਨ ਹੋਵੇ ॥ ੨੫ ॥ ਕੋਈ ਪੁਰਸ਼ ਸੰਸਾਰ ਮੈਂ ਬੜਾ ਹੀ ਖਚਤ ਹੂਆ ਦੇਖਾ ਤਿਸ ਪ੍ਰਤੀ ਉਪਦੇਸ਼ ਕਹੇ ਹੈਂ:-

ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸੁ ਮਾਹਿ ॥
ਹਉ ਬਲਿਹਾਰੀ ਤਿਨ੍ ਕਉ ਪੈਸਿ ਜੁ ਨੀਕਸਿ ਜਾਹਿ॥੨੬ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਇਹ ਜਗਤ ਕੱਜਲ ਕੀ ਕੋਠੀ ਹੈ ਯਾ ਕਲੰਕਤ ਕਰਨੇ ਵਾਲੀ ਤਿਸ ਐਸੀ ਕੋਠੀ ਮਹਿ ਅੰਧੇ ਜੀਵ ਪਰੇ ਹੈਂ ਹਉ ਮੈਂ ਤਿਨ੍ਹਾਂ ਕੋ ਬਲਿਹਾਰੇ ਜਾਤਾ ਹੂੰ ਜੋ ਪੁਰਸ਼ ਪੈਸਿ ਕਹੀਏ ਪ੍ਰਵੇਸ਼ ਕਰਕੇ ਯਾਨੇ ਮਨੁਖਾ ਦੇਹ ਧਾਰਕੇ ਇਸ ਵਿਚੋਂ ਨਿਕਲ ਜਾਤੇ ਹੈਂ ॥ ੨੬ ॥ ਜੋ ਸੰਸਾਰ ਮੈਂ ਖਚਤ ਹੋ ਰਹਾ ਥਾ ਤਿਸੀ ਪ੍ਰਤੀ ਉਪਦੇਸ਼ ਕਰੇ ਹੈਂ:-

ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥
ਨਾਂਗੇ ਪਾਵਹੁ ਤੇ ਗਏ ਜਿਨ੍ ਕੇ ਲਾਖ ਕਰੋਰਿ ॥ ੨੭ ॥

ਕਬੀਰ ਜੀ ਕਹੇ ਹੈਂ ਹੇ ਜੀਵ ਇਹੁ ਤਨ ਅਮੋਲਕ ਨਿਸ਼ਫਲ ਹੀ ਜਾਵੇਗਾ ਜੇਕਰ ਬਹੋਰ ਕਹੀਏ ਮੋੜ ਸਕਤੇ ਹੋ ਤਾਂ ਮੋੜ ਲਵੋ ਯਾਨੇ ਜੇਕਰ ਸਫਲਾ ਕਰ ਸਕਤੇ ਹੋ ਤਾਂ ਸਫਲਾ ਕਰ ਲਵੋ। ਜਿਸ ਧਨ ਕਾ ਤੁਮ ਭਰੋਸਾ ਕਰਤੇ ਹੋ ਇਹ ਤਾਂ ਐਸਾ ਹੈ ਤੇ ਬੜੇ ਬੜੇ ਨੰਗੇ ਪੈਰੀਂ ਚਲੇ ਗਏ ਜਿਨ ਕੇ ਲੱਖਾਂ ਕ੍ਰੋੜਾਂ ਹੀ ਸੰਪਦਾ ਥੀ ॥ ੨੭ ॥

ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ ਕੈ ਹਰਿਕੇ ਗੁਨ ਗਾਇ ॥ ੨੮ ॥

ਕਬੀਰ ਜੀ ਕਹੇ ਹੈਂ ਮੈਂ ਤੇਰੇ ਕੋ ਪੁਨਾ ਫੇਰ ਕਹਿਤਾ ਹੂੰ ਪੁਕਾਰ ਕੇ ਇਹ ਤਨ ਸ਼ਰੀਰ ਨਿਸ਼ਫਲ ਜਾਵੇਗਾ ਇਸ ਕੋ ਕਵਨੈ ਕਹੀਏ ਕਿਸੀ ਮਾਰਗ ਮੈਂ ਲਗਾ ਦੇਹ।ਤਿਸਨੇ ਕਹਾ ਕਿਸ ਮਾਰਗ ਮੈਂ ਲਗਾਵਾਂ?ਤਿਸ ਪਰ ਕਹਾ ਦੋ ਮਾਰਗ

ਹੈਂ ਕੈ ਕਹੀਏ ਅਥਵਾ ਤਾਂ ਸਾਧੋਂ ਕੀ ਸੰਗਤ ਕਰ, ਕੈ ਅਥਵਾ ਹਰੀ ਕੇ ਗੁਨ ਗੈਨ ਕਰ ॥ ੨੮ ॥ ਜਿਥੇ ਕਬੀਰ ਜੀ ਰਹਿਤੇ ਥੇ ਉਸ ਅਸਥਾਨ ਪੜੋਸੀ ਬੀਮਾਰੀ ਕਰਕੇ ਬਹੁਤ ਹੀ ਮਰਨੇ ਲਗੇ ਤਿਸ ਪਰ ਕਹੇ ਹੈਂ:-

ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥ ੨੯ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਮਰਦਾ ਮਰਦਾ ਯਾਨੇ ਸਨੇ ਸਨੇ ਇਹ ਸਭੀ ਜਗਤ ਮੂਆ ਪਰੰਚੋ ਅਸਲੀ ਮਰਨਾ ਭੀ ਬਹੁਤੇ ਕਿਸੀ ਨੇ ਨਹੀਂ ਜਾਨਿਆ ਅਸਲੀ ਮਰਨਾ ਕੇਹੜਾ ਹੈ ਕਹੇ ਹੈਂ-ਐਸੇ ਮਰਨੇ ਜੋ ਮਰੇ ਹੈ ਜੈਸੀ ਮਰਨੀ ਸੰਤ ਮਰੇ ਹੈ ਵਾ ਐਸੇ ਕਹੀਏ ਐਥਿਆ ਯਾਨੇ ਖੁਸ਼ੀਆਂ ਆਦਕਾਂ ਵਲੋਂ ਜੇਕਰ ਮਰੇ ਤਿਸਕਾ ਬਹੁਰੋ ਮਰਨਾ ਨਹੀਂ ਹੋਤਾ ॥ ੨੯ ॥ ਪੂਰਬੋਕਤ ਕਹਿਆ ਕਿ ਮਨੁਖਾ ਦੇਹ ਬਿਨਾਂ ਲਾਭ ਨਹੀਂ ਅਤੇ ਮਨੁਖਾ ਦੇਹ ਭੀ ਬਾਰ ਬਾਰ ਨਹੀਂ ਮਿਲਦੀ ਇਸਤੇ ਇਸਕੋ ਸ਼ੀਘਰ ਹੀ ਸਫਲੀ ਕਰੋ ਇਹ ਕਹੇ ਹੈਂ:-

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥ ੩੦ ॥

ਕਬੀਰ ਜੀ ਕਹੇ ਹੈਂ ਇਹ ਮਨੁਖਾ ਜਨਮ ਬੜਾ ਦੁਰਲੱਭ ਹੈ ਬਾਰੰਬਾਰ ਇਸਕੀ ਪ੍ਰਾਪਤੀ ਨਹੀਂ ਹੋਤੀ, ਕੈਸੇ? ਦ੍ਰਿਸ਼ਟਾਂਤ-ਜੈਸੇ ਬਨਕੇ ਫਲ ਪੱਕਕੇ ਜੋ ਭੂਮੀ ਪਰ ਗਿਰ ਜਾਤੇ ਹੈਂ ਓਹ ਫਲ ਪੁਨਾ ਡਾਰ ਕਹੀਏ ਡਾਲੀਆਂ ਨਾਲ ਨਹੀਂ ਲਗਤੇ॥ ੩੦ ॥ਕੋਈ ਪੁਰਸ਼ ਹੰਕਾਰ ਸੰਯੁਕਤ ਕਬੀਰ ਜੀਕਾ ਨਾਮ ਸੁਣਕੇ ਦੂਰੋਂ ਚਲਕੇ ਆਇਆ ਉਪਦੇਸ਼ ਲੈਨੇ ਲੀਏ। ਤਿਸ ਪ੍ਰਤੀ ਕਹੇ ਹੈਂ:-

ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥
ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥ ੩੧ ॥

ਓਹ ਆਕੇ ਕਹਿਣੇ ਲਗਾ ਕਬੀਰ ਤੂੰ ਹੀ ਹੈਂ ਕਬੀਰ ਨਾਮ ਹੈ ਹੰਕਾਰੀ ਕਾ ਕਬੀਰ ਜੀ ਨੇ ਸਮਝਾ ਮੇਰੇ ਕੋ ਹੰਕਾਰੀ ਬਤਾਤਾ ਹੈ ਕਬੀਰ ਜੀ ਨੇ ਕਹਾ ਕਬੀਰ ਕਹੀਏ ਹੰਕਾਰੀ ਤੂੰ ਹੈਂ ਮੈਂ ਕਿਉਂ ਹਾਂ? ਤਿਸਨੇ ਕਹਾ ਹੇ ਮਹਾਰਾਜ ਮੈਂ ਤਾਂ ਦੂਰ ਸੇ ਆਇਆ ਹੂੰ ਆਪ ਕਾ ਹੀ ਨਾਮ ਕਬੀਰ ਸੁਨਾ ਹੈ। ਪੁਨਾ ਕਬੀਰ ਜੀ ਕਹਿਣੇ ਲਗੇ ਤੂੰ ਕਿਆ ਚਾਹਤਾ ਹੈਂ ? ਤਿਸ ਨੇ ਕਹਾ ਮੈਂ ਰਾਮ ਰਤਨ ਪਾਵਨਾ ਚਾਹਤਾ ਹੂੰ। ਤਿਸ ਪਰ ਕਹੇ ਹੈਂ-ਹੇ ਪਿਆਰੇ ਓਹ ਰਾਮ ਰਤਨ ਭੱਜੇ ਜਾਂਦੇ ਕੋ ਨਹੀਂ ਮਿਲਤਾ ਓਹ ਤੂੰ ਤਾਂ ਪਾਈਦਾ ਹੈ ਜੇਕਰ ਪਹਿਲੇ ਆਪਣੇ ਸ਼ਰੀਰ ਕੋ ਤਜੇ ਯਾਨੇ ਹੰਕਾਰ ਦੂਰ ਕਰੇ ਵਾ ਸ਼ਰੀਰ ਵਿਚੋਂ ਲੈਨਾ ਨਾਮ ਰੂਪ ਪ੍ਰਪੰਚ ਕੋ ਤਜੇ। ਦੂਤੀ ਅਰਥ-ਹੇ ਈਸ਼੍ਵਰ ਤੂੰ ਪਿਛੇ ਭੀ ਕਬੀਰਾ ਕਹੀਏ ਬੜਾ ਥਾ ਅਬ ਭੀ ਕਬੀਰ ਕਹੀਏ ਤੂੰ ਬੜਾ ਹੈਂ ਆਗੇ ਕੋ ਭੀ ਤੇਰਾ ਨਾਮ ਕਬੀਰ ਕਹੀਏ ਬੜਾ ਹੋਵੇਗਾ ਅਗਲਾ ਸਪਸ਼੍ਟ ॥ ੩੧ ॥ ਕੋਈ ਪੁਰਸ਼ ਏਹ ਕਹੇ ਕਿ ਈਸ਼੍ਵਰ ਨੇ ਇਹ ਕਿਆ ਕੀਆ ਇਹ ਕਰਨਾ ਥਾ ਤਿਸ ਪਰਥਾਇ ਕਹੇ ਹੈਂ:-

ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ ॥
ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ ॥ ੩੨ ॥

ਕਬੀਰ ਜੀ ਕਹੇ ਹੈਂ ਹੇ ਜੀਵ ਝੰਖ ਕਹੀਏ ਗੱਪਾਂ ਨ ਝੰਖੀਐ ਕਹੀਏ ਮਾਰੀਏ ਕਿ ਈਸ਼੍ਵਰ ਨੇ ਇਹ ਬਾਤ ਕਰਨੀ ਥੀ ਇਹ ਕਿਉਂ ਕੀਤੀ ਤੁਮਾਹਾ ਕਹਿਆ ਕੁਝ ਨਹੀਂ ਹੋਤਾ ਵਾ ਝੰਖ ਕਹੀਏ ਮੱਛੀਆਂ ਆਦਕ ਨ ਝੰਖੀਐ ਕਹੀਏ ਮਾਰੀਏ ਕਰਮ ਕਹੀਏ ਕ੍ਰਿਪਾ ਦੇ ਕਰਨ ਹਾਰ ਕਰੀਮ ਕਹੀਏ ਭਗਵਾਨ ਜੋ ਬਾਰਤਾ ਕਰ ਰਹੇ ਹੈਂ ਤਿਸਕੋ ਕੋਈ ਭੀ ਮੇਟ ਨਹੀਂ ਸਕਤਾ॥ ੩੨ ॥ਝੂਠੇ ਪੁਰਸ਼ ਭਗਤੀ ਰੂਪੀ ਕਸਉਟੀ ਉਪਰ ਨਹੀਂ ਟਿਕ ਸਕਤੇ ਇਹ ਕਹੇ ਹੈਂ:-

ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥
ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥ ੩੩ ॥

ਕਬੀਰ ਜੀ ਕਹੇ ਹੈਂ ਰਾਮ ਕੀ ਜੋ ਭਗਤੀ ਰੂਪੀ ਕਸਉਟੀ ਹੈ ਤਿਸ ਪਰ ਝੂਠਾ ਪੁਰਸ਼ ਕੋਈ ਨਹੀਂ ਟਿਕਦਾ ਇਸ ਰਾਮ ਕਸਉਟੀ ਕੋ ਤਾਂ ਸੋ ਸਹਾਰਦਾ ਹੈ ਜੋ ਮਰ ਜੀਵੜਾ ਹੋਤਾ ਹੈ ਯਾਨੇ ਜੀਵਤ ਭਾਵ ਸੇ ਮਰਦਾ ਹੈ॥ ੩੩ ॥ ਕੋਈ ਪੁਰਸ਼ ਬਡੇ ਸੁੰਦਰ ਬਸਤਰ ਪਹਿਰਿਆ ਹੂਆ ਕਬੀਰ ਜੀ ਕੀ ਨਜ਼ਰ ਮੇਂ ਆਇਆ ਈਸ਼ਵਰ ਨਾਮ ਬਿਨਾਂ ਤਿਨ ਮੇਂ ਨਿਸ਼ਫਲਤਾ ਕਹੇ ਹੈਂ:-

ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ॥
ਏਕਸੁ ਹਰਿਕੇ ਨਾਮ ਬਿਨ ਬਾਧੇ ਜਪਪੁਰ ਜਾਂਹਿ॥ ੩੪ ॥

ਕਬੀਰ ਜੀ ਕਹੇ ਹੈਂ ਊਜਲ ਚਿੱਟੇ ਬਸਤਰ ਪਹਿਰ ਲਏ ਅਤੇ ਮੁਖ ਦੇ ਸ਼ਿੰਗਾਰ ਹੇਤ ਪਾਨ ਅਤੇ ਸੁਪਾਰੀਆਂ ਖਾਤੇ ਹੈਂ ਇਕ ਹਰੀ ਕੇ ਨਾਮ ਬਿਨਾਂ ਓਹੁ ਨਿਸ਼ਫਲ ਹੈਂ ਤਿਨ ਕਾ ਫਲ ਕਿਆ ਬਾਂਧੇ ਹੂਏ ਜਮਪੁਰੀ ਕੋ ਜਾਂਵੇਗੇ॥੩੪॥ ਜੋ ਹਰੀ ਨਾਮ ਤੇ ਹੀਨੇ ਹੈਂ ਤਿਨਕਾ ਨਰਕਾਂ ਮੇਂ ਜਾਨਾ ਫੇਰ ਸਪਸ਼ਟ ਕਰ ਕਹੇ ਹੈਂ:-

ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥
ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥ ੩੫ ॥

ਕਬੀਰ ਜੀ ਕਹੇ ਹੈਂ ਇਹ ਸ਼ਰੀਰ ਰੂਪੀ ਬੇੜਾ ਜਰਜਰਾ ਕਹੀਏ ਬਲ ਹੀਨ ਹੈ ਵਾ ਪਰਨੰਮ ਰੂਪ ਹੈ ਹਜ਼ਾਰੋਂ ਰੋਮਾਂ ਰੂਪੀ ਇਸ ਮੇਂ ਛੇਕ ਫੁਟ ਰਹੇ ਹੈਂ ਵਾ ਹਜ਼ਾਰੋਂ ਦੇਸਾਂ ਰੂਪੀਛੇਕ ਫੁਟ ਰਹੇ ਹੈਂ। ਜੋ ਤਾਂ ਹਰੂਏ ਹਰੂਏ ਕਹੀਏ ਹਲਕੇਹਲਕੇ ਜਨ ਥੇ ਯਾਨੇ ਜਿਨ੍ਹਾਂ ਨੇ ਦੇਹ ਅਭਿਮਾਨਤਿਆਗ ਦੀਆ ਵਾ ਗੁਨਾਂ ਕਾ ਹੰਕਾਰ ਤਿਆਗ ਦੀਆ ਓਹੁ ਤਾਂ ਸੰਸਾਰ ਸਮੁੰਦਰ ਤੇ ਤਰ ਗਏ ਜਿਨਕੇ ਸਿਰ ਅੰਤਸ਼ ਕਰਨ ਪਾਪੋਂ ਸੇ ਭਾਰੇ ਓਹ ਇਸਦੇ ਵਿਚ ਹੀ ਡੁਬ ਗਏ॥ ੩੫ ॥ਅਬ ਕਬੀਰ ਜੀ ਵੈਰਾਗ ਜਨਕ ਉਪਦੇਸ਼ ਸਰਬ ਕੋ ਕਹੇ ਹੈਂ:-

ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ॥
ਇਹੁ ਜਗ ਜਰਤਾ ਦੇਖਿਕੈ ਭਇਓ ਕਬੀਰੁ ਉਦਾਸੁ॥ ੩੬ ॥

ਕਬੀਰ ਜੀ ਕਹੇ ਹੈਂ ਇਸ ਦੇਹ ਕੀ ਕਿਆ ਹੰਗਤਾ ਕਰਨੀ ਹੈ ਮਰਨੇ ਤੇ ਪਸਚਾਤ ਮਸਾਨ ਭੂਮਕਾ ਮੇਂ ਹਾਡ ਐਸੇ ਜਲ ਜਾਨਗੇ ਜੈਸੇ ਲਕੜੀ ਜਲਤੀ ਹੈ ਕੇਸ ਐਸੇ ਜਲਨਗੇ ਜੈਸੇ ਘਾਸ ਸੜਤਾ ਹੈ ਇਹੁ ਜਗ ਐਸੇ ਨਿਸ਼ਫਲ ਜਰਤਾ ਦੇਖਕੇ ਕਬੀਰ ਜੀ ਕਹੇ ਹੈਂ ਮੈਂ ਇਸਤੇ ਉਦਾਸੀਨ ਭਇਆ ਹੂੰ॥ ੩੬ ॥ ਦੇਹ ਹੰਗਤਾ ਤਿਆਗੋ ਤਿਸ ਪਰ ਕਹੇ ਹੈਂ:-

ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥
ਹੈ ਵਰ ਊਪਰ ਛਤ੍ਰ ਤਰ ਤੇ ਫੁਨਿ ਧਰਨੀ ਗਾਡ॥ ੩੭ ॥

ਕਬੀਰ ਜੀ ਕਹੇ ਹੈਂ ਹੇ ਪੁਰਸ਼ਾ! ਇਸ ਦੇਹ ਕਾ ਗਰਬ ਨ ਕਰੀਏ ਇਹ ਹੈ ਕਿਆ ਹਡ ਵਿਚ ਹੈਂ ਚੰਮ ਉਪਰ ਲਪੇਟਿਆ ਹੂਆ ਹੈ। ਜਿਹੜੇ ਵਰ ਕਹੀਏ ਸਟੇਸਟ ਹੈ ਕਹੀਏ ਘੋੜਿਆਂ ਕੇ ਉਪਰ ਥੇ ਅਤੇ ਛਤਰਾਂ ਕੇ ਤਰ ਕਹੀਏ ਤਲੇ ਯਾਨੇ ਨੀਚੇ ਚਲਦੇ ਸੇ ਤੇ ਐਸੇ ਪੁਨਾ ਬਹੁੜੇ ਧਰਤੀ ਮੇਂ ਗਾਡ ਦੀਏ॥ ੩੭ ॥

ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ॥
ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ॥ ੩੮ ॥

ਕਬੀਰ ਜੀ ਕਹੇ ਹੈਂ ਹੇ ਜੀਵ ਉਚਿਆਂ ਅਵਾਸ ਕਹੀਏ ਮੰਦਰਾਂ ਕੋ ਦੇਖਕੇ ਗਰਬ ਨ ਕਰੀਏ। ਕਿਸ ਕਰਕੇ ਹੰਕਾਰ ਨ ਕਰੀਏ ਆਜ ਵਾ ਕਾਲ ਕੋ ਪ੍ਰਾਨ ਨਿਕਲੇ ਤਾਂ ਭੂਮੀ ਪਰ ਹੀ ਲੇਟਣਾ ਹੈ ਊਪਰ ਤੇਰੇ ਘਾਸ ਆਦਕ ਜੰਮ ਜਾਏਗਾ॥ ੩੮॥ ਭੂਨੀ ਖਨਨਨ ਨਜਾਇ ਸੇ ਪੁਨਾ ਕਹੇ ਹੈਂ:-

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥ ੩੯॥

ਕਬੀਰ ਜੀ ਕਹੇ ਹੈਂ ਹੇ ਜੀਵ ਗਰਬ ਹੰਕਾਰ ਨ ਕਰੀਏ ਅਤੇ ਕਿਸੀ ਕੋ ਰੰਕ ਕਹੀਏ ਕੰਗਾਲ ਦੇਖਕੇ ਨਾ ਹਾਸਾ ਕਰੀਏ ਕਿਉਂਕਰਕੇ ਅਜੇ ਤੇਰੀ ਦੇਹ ਰੂਪੀ ਨਾਉ ਕਹੀਏ ਨਾਵਕਾ ਸੰਸਾਰ ਰੂਪੀ ਸਮੁੰਦਰ ਮੈਂ ਹੀ ਪੜੀ ਹੈ ਇਹ ਕਯਾ ਜਾਨੀਏ ਕਿ ਤੇਰੇ ਨਾਲ ਅਜੇ ਕਿਆ ਹੋਨਾ ਹੈ॥ ੩੯॥ ਕਰਮਾਂ ਕਾ ਗੇੜ ਪ੍ਰਬਲ ਹੈ:-

ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ॥
ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥ ੪੦॥

ਕਬੀਰ ਜੀ ਕਹੇ ਹੈਂ ਹੇ ਜੀਵ ਦੇਹੀ ਕਾ ਸ੍ਰੇਸਟ ਰੰਗ ਦੇਖਕੇ ਗਰਬ ਨ ਕਰੀਏ ਜਿਸ ਵਾਸਤੇ ਆਜ ਕਲ ਤੁਮ ਇਸ ਦੇਹ ਕੋ ਤਜਕੇ ਚਲੇ ਜਾਵੋਗੇ ਜੈਸੇ ਭੁਯੰਗ ਕਾਂਚੁਰੀ ਯਾਨੇ ਪੁਰਾਨੀ ਕੁੰਚ ਕੋ ਤਿਆਗ ਜਾਤਾ ਹੈ॥ ੪੦॥ ਏਕ ਸਮੇਂ ਕਾਸ਼ੀ ਮੈਂ ਲੂਟ ਪੜੀ ਸਭੀ ਊਠਕੇ ਲੂਟਨੇ ਲਗੇ ਕਬੀਰ ਜੀ ਨਹੀਂ ਉਠੇ। ਕਿਸੀ ਨੇ ਕਹਾ ਆਪ ਭੀ ਉਠਕੇ ਲੂਟੋ। ਤਿਸ ਪਰ ਕਹੇ ਹੈਂ:-

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿਗੇ ਛੂਟਿ॥ ੪੧॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਕੀ ਜਾਨ ਇਨ ਅਨਿਤ ਪਦਾਰਥਾਂ ਕਾ ਕਿਆ ਲੂਟਨਾ ਹੈ ਜੇਕਰ ਲੂਟਨਾ ਹੈ ਤਾਂ ਲੂਟ ਲੈ ਰਾਮ ਨਾਮ ਰੂਪੀ ਸੁੰਦਰ ਲੂਟ ਹੈ। ਫੇਰ ਪਿਛੇ ਸੇ ਪਸਚਾਤਾਪ ਕਰੋਗੇ ਜਦੋਂ ਪਰਾਨ ਛੁਟ ਜਾਏਂਗੇ॥ ੪੧॥ ਅਬ ਕਬੀਰ ਜੀ ਸ੍ਰੇਸਟ ਮਹਾਤਮਾਂ ਕੀ ਦੁਰਲਭਤਾ ਕਹੇ ਹੈਂ:-

ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ॥
ਪਾਂਚਉ ਲਰਿਕਾ ਜਾਰਿਕੈ ਰਹੈ ਰਾਮ ਲਿਵਲਾਗਿ॥ ੪੨॥

ਕਬੀਰ ਜੀ ਕਹੇ ਹੈਂ ਐਸਾ ਸੰਸਾਰ ਮੈਂ ਕੋਈ ਨਹੀਂ ਜਨਮਿਆ ਯਾਨੇ ਐਸਾ ਦੁਰਲਭ ਹੈ ਜੋ ਅਪਨੇ ਸਵਰ ਰੂਪੀ ਘਰ ਮੈਂ ਬ੍ਰਹਮ ਦ੍ਰਿਸਟੀ ਰੂਪੀ ਅਗਨੀ ਲਗਾਵੇ ਪਾਂਚ ਲੜਕੇ ਕਾਮਾਦਕ ਤਿਨ ਕੋ ਜਾਲ ਕੇ ਰਾਮ ਵਿਚ ਲਿਵ ਲਗਾ ਰਹੇ?॥ ੪੨॥ ਅਬ ਹਰੀ ਕੇ ਦਾਸਾਂ ਨਾਲ ਸਾਕ ਸੰਬੰਧ ਹੋ ਜਾਨਾ ਭੀ ਸ੍ਰੇਸਟ ਕਰ ਕਹੇ ਹੈਂ:-

ਕੋਹੈ ਲਰਕਾ ਬੇਚਈ ਲਰਿਕੀ ਬੇਚੈ ਕੋਇ॥
ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇ॥ ੪੩॥

ਕਬੀਰ ਜੀ ਕਹੇ ਹੈਂ ਐਸਾ ਕੋਈ ਹੈ ਜੋ ਆਪਨਾ ਲਰਕਾ ਹਮਾਰੇ ਕੋ ਬੇਚੇ ਯਾਨੇ ਦੇਵੇ ਜੋ ਕੋਈ ਦੇਵੇ ਉਸਕੋ

ਹਮ ਲੜਕੀ ਕਮਾਲੀ ਬੇਚ ਦੇਵਾਂਗੇ ਵਾ ਐਸਾ ਕੋਈ ਹੈ ਜੋ ਕੋਈ ਹਮਾਰੇ ਕੋ ਲੜਕੀ ਬੇਚੇ ਤਿਸ ਕੋ ਹਮ ਲੜਕਾ ਕਮਾਲਾ ਬੇਚ ਦੇਵਾਂਗੇ ਕਬੀਰ ਜੀ ਕਹੇ ਹੈਂ ਮੇਰੇ ਸਾਥ ਜੋ ਇਸ ਪ੍ਰਕਾਰ ਸਾਂਝੀ ਕਰੇ ਯਾਨੇ ਸਾਕ ਨਾਤਾ ਬਨਾਵੇ ਤਿਸਕਾ ਹਮ ਹਰੀ ਕੇ ਸਾਥ ਬਨਜ ਕਰਾਏ ਦੇਵਾਂਗੇ। ਅੰਤਰੀਵ ਤ੍ਰਿਤੀ ਅਰਥ–ਐਸਾ ਕੋਈ ਹੈ ਜੋ ਮਨ ਰੂਪੀ ਲਰਕਾ ਬੇਚੇ ਤਿਸ ਕੋ ਹਮ ਬੁਧੀ ਰੂਪੀ ਲੜਕੀ ਬੇਚਤੇ ਹਾਂ। ਚਤੁਰਥ–ਐਸਾ ਕੋਈ ਹੈ ਜੋ ਕੋਈ ਮਨ ਰੂਪੀ ਲੜਕਾ ਬੇਚੇ ਤਿਸਕੋ ਹਮ ਬ੍ਰਹਮ ਵਿਦਿਆ ਰੂਪੀ ਲੜਕੀ ਬੇਚ ਦੇਵਾਂਗੇ ਵਾ ਐਸਾ ਕੋਈ ਹੈ ਜੋ ਕੋਈ ਬੁਧੀ ਰੂਪੀ ਲੜਕੀ ਬੇਚੇ ਤਿਸ ਕੋ ਹਮ ਬ੍ਰਹਮ ਗਜਾਨ ਰੂਪੀ ਲੜਕਾ ਬੇਚਤੇ ਹਾਂ। ਜੋ ਇਸੀ ਪ੍ਰਕਾਰ ਕਬੀਰ ਜੀ ਕਹੇ ਹੈਂ ਸਾਂਝੀ ਕਰੇ ਸੋ ਹਰੀ ਕੇ ਸਾਥ ਅਭੇਦਤਾ ਰੂਪੀ ਬਨਜ ਕਰੇਗਾ ॥ ੪੩ ॥ ਇਤਿ ਅਬ ਕਬੀਰ ਜੀ ਜੀਵ ਕੋ ਭੂਲੀ ਬਾਤ ਕੇ ਹੇਤ ਕਹੇ ਹੈਂ:–

ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ ॥
ਪਾਛੈ ਭੋਗ ਜੁ ਭੋਗਵੇ ਤਿਨਕੋ ਗੁੜੁ ਲੈ ਖਾਇ ॥ ੪੪ ॥

ਕਬੀਰ ਜੀ ਕਹੇ ਹੈਂ ਹੇ ਜੀਵ ਇਹ ਤੁਮਕੋ ਹਮ ਨੇ ਚੇਤਾਵਨੀ ਕਹੀਏ ਯਾਦ ਗੀਰੀ ਕਰਵਾਈ ਹੈ ਮਤਾਂ ਤੇਰੇ ਕੋ ਸੰਸਾ ਰਹਿ ਜਾਵੇ ਕਿ ਕਿਸੀ ਨੇ ਇਹ ਗਲ ਯਾਦ ਨਹੀਂ ਕਰਵਾਈ, ਕਿਆ ਗੱਲ ਹੈ ਭੋਗ ਤਿਆਗੋ! ਕਹਨੇ ਲਗਾ ਭੋਗ ਤਾਂ ਸ੍ਰੇਸ਼ਟ ਹੈ। ਕਬੀਰ ਜੀ ਕਹੇ ਹੈਂ ਹਮ ਤੁਮ ਕੋ ਇਹ ਕਹੇ ਹਾਂ ਕਿ ਜੋ ਤੁਮਨੇ ਪਾਛੇ ਕਹੀਏ ਪਿਛੇ ਯਾਨੇ ਭੂਤ ਕਾਲ ਮੇਂ ਭੋਗ ਭੋਗੇ ਹੈਂ ਤਿਨਕਾ ਬਾਜ਼ਾਰੋਂ ਗੁੜ ਤਾਂ ਲੈਕੇ ਖਾਵੋ ਯਾਨੇ ਏਹ ਕਹੋ ਕਿ ਮੁਝੇ ਭੋਗ ਬਹੁਤ ਭੋਗੇ ਹੈਂ ਤਿਨਕਾ ਮੁਲ ਮੇਰੇ ਕੋ ਪਾਈਆ ਭਰ ਗੁੜ ਦੇਵੋ ਲੋਕ ਕਹਨਗੇ ਤੂੰ ਬਾਮਾਰਿਆ ਹੈਂ ਭੋਗ ਤੈਨੇ ਭੋਗੇ ਗੁੜ ਹਮ ਦੇਈਏ ਤਾਤਪ੍ਰਜ ਕਿਆ ਜਿਨਾਂ ਭੋਗਾਂ ਦਾ ਮੁਲ ਪਾਈਆ ਭਰ ਗੁੜ ਭੀ ਨਾ ਪੜਿਆ ਓਹ ਭੋਗ ਪ੍ਰਲੋਕ ਮੈਂ ਕਿਆ ਫਲ ਦੇਨਗੇ? ਇਸਤੇ ਤਿਆਗੋ! ਦੁਤੀ–ਹੇ ਜੀਵ ਜੋ ਤੈਨੇ ਇੰਦਰੀਆਂ ਕੇ ਪਾਛੇ ਲਗ ਕੇ ਭੋਗ ਭੋਗੇ ਹੈਂ ਤਿਨ੍ਹਾਂ ਇੰਦਰੀਆਂ ਕਾ ਗੁੜ ਕਹੀਏ ਗੁਰੂ ਕੌਨ ਮਨ ਤਿਸਕੋ ਖਾਇ ਲੈ ਯਾਨੇ ਅਭਾਵ ਕਰਲੈ। ਤ੍ਰਿਤੀ–ਜੋ ਇੰਦਰੀਆਂ ਕੇ ਪਾਛੇ ਲਗ ਕੇ ਤੈਨੇ ਭੋਗ ਭੋਗੇ ਹੈਂ ਇਹ ਤਾਂ ਭਈ ਕਉੜੱਤਨ ਤਿਸ ਕਉੜੱਤਨ ਕੇ ਦੂਰ ਕਰਨੇ ਲਈ ਗੁਰਾਂ ਪਾਸੋਂ ਗਜਾਨ ਰੂਪੀ ਗੁੜ ਲੈਕੇ ਖਾਇ ॥ ੪੪ ਭਗਵਾਨ ਕੀ ਭਗਤੀ ਮੁਖਜ ਰਖ ਕਰਕੇ ਅਬ ਵਿਦਿਆ ਕਾ ਭੀ ਨਾਂ ਪੜਨਾ ਕਹੇਹੈਂ:–

ਕਬੀਰ ਮੈ ਜਾਨਿਉ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥
ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥ ੪੫ ॥

ਕਬੀਰ ਜੀ ਕਹੇ ਹੈਂ ਪਹਿਲੇ ਮੈਂ ਪੜਨਾਂ ਹੀ ਭਲਾ ਜਾਨਿਆ ਬਾ ਪਰੰਚੈ ਫੇਰ ਗੁਰ ਕ੍ਰਿਪਾ ਕਰਕੇ ਇਹ ਗਿਆਨ ਹੂਆ ਕਿ ਪੜਨੇ ਨਾਲੋਂ ਭਗਵਾਨ ਮੇਂ ਜੋਗ ਕਹੀਏ ਜੁੜਨਾ ਹੀ ਭਲਾ ਹੈ। ਅਬ ਮੈਂ ਰਾਮ ਕੀ ਭਗਤੀ ਕਰਨੀ ਨਹੀਂ ਛਾਡਤਾ ਭਾਵੇਂ ਮੇਰੇ ਕੋ ਲੋਗ ਨਿੰਦਨ॥ ੪੫ ॥ ਅਬ ਕਹੇ ਹੈਂ ਲੋਗ ਅਗਜਾਨੀ ਕਿਆ ਨਿੰਦ ਸਕਤੇ ਹੈਂ:–

ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥
ਰਾਮੁ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ ॥ ੪੬ ॥

ਕਬੀਰਜੀ ਕਹੇ ਹੈਂ ਇਹ ਬਪੁੜੇ ਕਹੀਏ ਵਿਚਾਰੇ ਲੋਗ ਕਿਆ ਨਿੰਦ ਸਕਤੇ ਹੈਂ ਜਿਨਕੇ ਮਨ ਮੈਂ ਇਤਨਾ ਗਿਆਨ ਭੀ ਨਹੀਂ ਕਿ ਇਹ ਨਿੰਦਨੇ ਯੋਗਜ ਹੈ ਇਹ ਨਹੀਂ ਨਿੰਦਨੇ ਯੋਗਜ ਕਬੀਰ ਜੀ ਕਹੇ ਹੈਂ ਹਮ ਤਾਂ ਰਾਮ ਕੋ ਰਵਿ ਕਹੀਏ ਉਚਾਰ ਰਹੇ ਹਾਂ ਅਵਰ ਸਭ ਕਾਮ ਤਿਆਗ ਦੀਏ ਭਾਵੇਂ ਕੋਈ ਕਿਤਨੀ ਨਿੰਦਿਆ ਕਰੇ ॥ ੪੬ ॥ ਕਿਸੀ ਕੀ ਦੇਹ ਸੜਦੀ ਦੇਖਕੇ ਸਲੋਕ ਕਹੇ ਹੈਂ:–

ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ ॥
ਖਿੰਥਾ ਜਲਿ ਕੁਇਲਾ ਭਈ ਤਾਗੇ ਆਂਚ ਨ ਲਾਗ ॥ ੪੭ ॥

ਕਬੀਰ ਜੀ ਕਹੇ ਹੈਂ ਸਰੂਪ ਰੂਪੀ ਦੇਸ ਤੇ ਪਰੇ ਜੋ ਜੀਵ ਇਸਕੇ ਦੇਹ ਰੂਪੀ ਘਾਘਰੇ ਕੋ ਚਾਰੋਂ ਦਿਸਾਂ ਤੇ ਪਰਤਖ ਅਗਨੀ ਲਗ ਲਈ ਵਾ ਕਾਲ ਰੂਪੀ ਅਗਨ ਲਗ ਰਹੀ ਹੈ ਖਿੰਥਾ ਜੋ ਅਸਥੂਲ ਸ਼ਰੀਰ ਇਹ ਤਾਂ ਜਲਕੇ ਕੋਇਲਾ ਰੂਪ ਹੋ ਗਈ ਤਾਗਾ ਜੋ ਸੂਖਮ ਸ਼ਰੀਰ ਤਿਸਕੋ ਆਂਚ ਹੀ ਨਹੀਂ ਲਗੀ ॥ ੪੭ ॥

ਕਬੀਰ ਖਿੰਥਾ ਜਲ ਕੋਇਲਾ ਭਈ ਖਾਪਰੁ ਫੂਟ ਮਫੂਟ ॥
ਜੋਗੀ ਬਪੁੜਾ ਖੇਲਿਓ ਆਸਨਿ ਰਹੀ ਬਿਭੂਤਿ ॥ ੪੮ ॥

ਕਬੀਰ ਜੀ ਕਹੇਂ ਹੈਂ ਖਿੰ ਕਹੀਏ ਅਕਾਸ਼ ਥਾ ਕਹੀਏ ਪ੍ਰਿਥਵੀ ਅਤੇ ਜਲ ਕੋਇਲਾ ਕਹੀਏ ਅਗਨੀ ਇਨ ਪਾਂਚੋ ਤਤੋਂ ਸੇ ਇਹ ਦੇਹ ਭਈ ਹੈ ਉਤਪੰਨ ਇਸ ਦੇਹ ਰੂਪੀ ਖਪਰਨੇ ਫੂਟ ਜਾਨਾ ਹੈ ਇਸ ਨੇਮਫੂਟ ਕਹੀਏ ਅਫੂਟ ਜਾਨ ਛਡੀ ਹੈਪ੍ਰਤਖ ਜੋਗੀ ਬਪੁੜਾ ਕਹੀਏ ਵਿਚਾਰ ਖੇਲਿਓ ਕਹੀਏ ਹਰੀ ਹਰਿ ਹੋ ਗਿਆ ਪ੍ਰਤੱਖ ਬਿਭੂਤੀ ਆਸਨ ਪਰ ਹੀ ਦਬੀ ਰਹਿ ਗਈ ਵਾ ਜਿਸਤਰਾਂ ਕੀ ਵਾਸ਼ਨਾਂ ਰੂਪੀ ਬਿਭੂਤੀ ਅੰਤਸ਼ਕਰਨ ਰੂਪੀ ਆਸਨ ਮੇਂ ਬਨੀ ਰਹੀ ਤਿਸਕੇ ਅਨੁਸਾਰ ਜੀਵ ਰੂਪੀ ਬਪੜਾ ਜੋਗੀ ਜੂਨੀਆਂ ਮੇਂ ਖੇਲ ਗਿਆ ਵਾ ਬਿਭੂਤ ਕਹੀਏ ਮਾਇਆ ਕੀ ਆਸ਼ਾ ਨਹੀਂ ਰਹੀ ਓਥੇ ਹੀ ਪਈ ਰਹੀ ਵਾ ਪਰਤਖ ਆਸਨ ਕਹੀਏ ਚਿਖਾ ਮੇਂ ਪਰਤਖ ਬਿਭੂਤ ਕਹੀਏ ਭਸਮ ਹੀ ਪਈ ਰਹੀ ਹੋਰ ਕੁਝ ਨਹੀਂ ਰਹਿਆ ॥ ੪੮ ॥ ਕਿਸੀ ਅਸਥਾਨ ਮੇਂ ਛਪੜ ਵਿਖੇ ਥੋੜਾ ਜਲ ਰਹਿ ਗਿਆ ਤਿਸ ਮੇਂ ਝੀਵਰ ਨੇ ਮੱਛੀਆਂ ਕੇ ਮਾਰਨੇ ਹੇਤ ਆਕੇ ਜਾਲ ਸੁਟਿਆ ਤਿਸ ਕੋ ਦੇਖਕੇ ਸ਼ਲੋਕ ਕਹੇ ਹੈਂ:—

ਕਬੀਰ ਥੋਰੈ ਜਲਿ ਮਾਛੁਲੀ ਝੀਵਰ ਮੇਲਿਓ ਜਾਲੁ ॥
ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮਾਲਿ ॥ ੪੯ ॥

ਕਬੀਰ ਜੀ ਕਹੇ ਹੈਂ ਥੋੜੇ ਜਲ ਮੇਂ ਮੱਛੀ ਕੇ ਮਾਰਨੇ ਲੀਏ ਝੀਵਰ ਨੇ ਜਾਲ ਆਕੇ ਮੇਲਿਆ ਹੈ ਤਿਸ ਮੱਛੀ ਕੋ ਕਹੇ ਹੈਂ ਹੇ ਮੱਛੀ ਤੂੰ ਇਨ੍ਹਾਂ ਟੋਘਨੇ ਕਹੀਏ ਛੱਪੜਾਂ ਮੇਂ ਰਹਿਕੇ ਨਹੀਂ ਛੁਟ ਸਕਤੀ ਇਸ ਤੇ ਫਿਰ ਸਮੁੰਦ੍ਰ ਕੋ ਹੀ ਸਮਾਲਨਾ ਕਰ ਯਾਨੇ ਉਸੀ ਮੇਂ ਚਲੀ ਜਾਹ। ਇਸੀ ਪ੍ਰਕਾਰ ਜੀਵ ਰੂਪੀ ਮੱਛੀ ਕੋ ਉਪਦੇਸ਼ ਹੈ ਕੋਈ ਭਗਵੰਤ ਕੀ ਉਪਾਸ਼ਨਾ ਛੋਡਕੇ ਆਨ ਦੇਵਨ ਕੀ ਉਪਾਸ਼ਨਾ ਮੇਂ ਪ੍ਰਵਿਰਤ ਹੂਆ ਤਿਸ ਪ੍ਰਤੀ ਕਹੇ ਹੈਂ ਥੋਰਾ ਜਲ ਕੌਨ ਦੇਵਨ ਕੀ ਉਪਾਸ਼ਨਾ ਵਾ ਪਦਾਰਥ ਇਨ ਮੇਂ ਜੀਵ ਰੂਪੀ ਮੱਛੀ ਰਹਿਤੀ ਕੋ ਝੀਵਰ ਧਰਮਰਾਜ ਨੇ ਜਮਜਾਲ ਆਕੇ ਮੇਲਿਆ ਇਸ ਦੇਵਨ ਕੀ ਉਪਾਸ਼ਨਾ ਰੂਪੀ ਟੋਘਨੇ ਕਹੀਏ ਛੱਪੜਾਂ ਮੇਂ ਵਾ ਪਦਾਰਥਾਂ ਰੂਪੀ ਛੱਪੜਾਂ ਮੇਂ ਨਹੀਂ ਛੂਟ ਸਕਤੀ ਬਰ ਜ਼ਰੂਰ ਹੀ ਜਮ ਮਾਰੇਗਾ ਇਸ ਲੀਏ ਫਿਰ ਭਗਵੰਤ ਰੂਪੀ ਸਮੁੰਦ੍ਰ ਕੋ ਹੀ ਸਮਾਲਨਾ ਕਰ ॥ ੪੯ ॥ ਜੇਕਰ ਮੱਛੀ ਕਹੇ ਸਮੁੰਦ੍ਰ ਖਾਰਾ ਹੈ ਤਿਸ ਮੇਂ ਰਹਿਆ ਨਹੀਂ ਜਾਤਾ।ਤਿਸ ਪਰ ਕਹੇ ਹੈਂ:—

ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥
ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿ ਹੈ ਕੋਇ ॥ ੫੦ ॥

ਕਬੀਰ ਜੀ ਕਹੇ ਹੈਂ ਹੇ ਮੱਛੀ ਸਮੁੰਦ੍ਰ ਕੋ ਨ ਛੋਡੀਏ ਜੇਕਰ ਅਤੀ ਖਾਰੀ ਹੋਵੇ ਕਿਉਂਕਰ ਪੋਖਰ ਪੋਖਰ ਕਹੀਏ ਛੱਪੜ ਛੱਪੜ ਢੂੰਡਤਿਆਂ ਕੋਈ ਭਲਾ ਨਹੀਂ ਕਹੇਗਾ। ਇਸੀ ਪ੍ਰਕਾਰ ਹੇ ਜੀਵ ਰੂਪੀ ਮੱਛੀ ਭਗਵੰਤ ਰੂਪੀ ਸਮੁੰਦ੍ਰ ਨਾ ਛੋਡੀਏ ਜੇਕਰ ਅਤੀ ਖਾਰਾ ਕਿਆ ਦੁਖ ਭੀ ਕਦੀ ਹੋ ਜਾਵੇ ਕਿਉਂਕਰ ਦੇਵਨ ਕੀ ਉਪਾਸ਼ਨਾ ਰੂਪੀ ਵਾ ਪਦਾਰਥਾਂ ਰੂਪੀ ਛੱਪੜ ਛੱਪੜ ਢੂੰਡਤਿਆਂ ਕੋ ਕੋਈ ਭਲਾ ਨਹੀਂ ਕਹੇਗਾ ॥ ੫੦ ॥ ਜੋ ਨਿਗੁਰੇ ਹੈਂ ਸੋ ਸੰਸਾਰ ਸਮੁੰਦ੍ਰ ਮੇਂ ਹੀ ਰੁੜ੍ਹ ਗਏ ਇਹ ਕਹੇ ਹੈਂ:—

ਕਬੀਰ ਨਿਗੁਸਾਏਂ ਬਹਿ ਗਏ ਥਾਂਘੀ ਨਾਹੀ ਕੋਇ ॥
ਦੀਨ ਗਰੀਬੀ ਆਪੁਨੀ ਕਰਤੇ ਹੋਇ ਸੁ ਹੋਇ ॥ ੫੧ ॥

ਕਬੀਰ ਜੀ ਕਹੇ ਹੈਂ ਜੋ ਨਿਗੁਸਾਏਂ ਹੈ ਯਾਨੇ ਜੋ ਪੁਰਸ਼ ਗੁਰ ਗੁਸਾਈਂ ਤੇ ਰਹਿਤ ਹੈਂ ਓਹ ਸੰਸਾਰ ਸਮੁੰਦ੍ਰ ਮੇਂ ਹੀ ਬਹਿਗਏ ਤਿਨਕੇ ਥਾਂਘੀ ਕਹੀਏ ਥੰਮਨੇ ਵਾਲਾ ਕੋਈ ਨਹੀਂ। ਜਿਨਕੋ ਕਰਤੇ ਨੇ ਆਪਣੀ ਗ਼ਰੀਬੀ ਦੀਨ ਕਹੀਏ ਦਿਤੀ ਹੈ ਉਨਕੀ ਦ੍ਰਿਸਟੀ ਮੇਂ ਜੋ ਹੋਵੇ ਸੁ ਪਇਆ ਹੋਵੇ ਆਨੰਦ ਰਹਿਤੇ ਹੈਂ॥੫੧॥ ਜੋ ਹਰੀ ਕੇ ਭਗਤ ਹੈਂ ਤਿਨਾਂ ਕੀਆਂ ਕੂਕਰੀਆਂ ਭੀ ਚੰਗੀਆਂ ਹੈਂ ਸਾਕਤ ਕੀ ਮਾਤਾ ਬੁਰੀ ਹੈ ਇਹ ਕਹੇ ਹੈਂ:-

**ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥**
**ਓਹੁ ਨਿਤ ਸੁਨੈ ਹਰਿ ਨਾਮ ਜਸੁ ਉਹੁ ਪਾਪ ਬਿਸਾਹਨ ਜਾਇ ॥ ੫੨ ॥**

ਕਬੀਰ ਜੀ ਕਹੇ ਹੈਂ ਜੋ ਬੈਸ਼ਨਵ ਹੈਂ ਪ੍ਰਮੇਸ਼ਰ ਕੇ ਪਿਆਰੇ ਤਿਨਕੀ ਕੂਕਰੀ ਭੀ ਭਲੀ ਹੈ ਅਤੇ ਸਾਕਤ ਪੁਰਸ਼ ਕੀ ਮਾਤਾ ਉਸ ਨਾਲੋਂ ਬੁਰੀ ਹੈ। ਪ੍ਰਸ਼ਨ–ਸਾਕਤ ਕੀ ਮਾਤਾ ਬੁਰੀ ਕਿਉਂ ਕਹੀ ਅਤੇ ਕੂਕਰੀ ਭਲੀ ਕਿਉਂ ਕਹੀ ? ਉਤ੍ਰ– ਓਹੁ ਕੂਕਰੀ ਤਾਂ ਨਿਤਾਪ੍ਰਤੀ ਹਰੀ ਨਾਮ ਜਸ ਕੋ ਸਰਵਨ ਕਰਤੀ ਹੈ ਔਰ ਓਹੁ ਸਾਕਤ ਕੀ ਮਾਤਾ ਨਿਤਾਪ੍ਰਤੀ ਪਾਪਾਂ ਕੇ ਬਿਸਾਹਨ ਕਹੀਏ ਖਰੀਦਨੇ ਲੀਏ ਜਾਤੀ ਹੈ ਕਿਸੀ ਪਾਸ ਗਈ ਨਿੰਦਾ ਚੁਗਲੀ ਕੀਤੀ ॥ ੫੨ ॥ ਹਰੀ ਨਾਮ ਕੇ ਬਿਨ ਇਸੀ ਜੀਵ ਕੇ ਸਭੀ ਬੈਰੀ ਹੈਂ ਇਹ ਕਹੇ ਹੈਂ:-

**ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥**
**ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ ॥ ੫੩ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਇਹ ਜੀਵ ਰੂਪੀ ਹਰਨ ਦੂਬਲਾ ਕਹੀਏ ਮਾੜਾ ਹੋ ਰਹਾ ਹੈ ਅਗਜਾਨ ਕੇ ਪਰ- ਤਾਪ ਕਰਕੇ ਇਹ ਪਰਮਾਦੀ ਜੀਵ ਆਪਣਾ ਬਲ ਨਹੀਂ ਪਾਵਤਾ ਅਗਜਾਨ ਇਸ ਊਪਰ ਬਲ ਪਾ ਰਹਾ ਹੈ ਇਹੁ ਜੋ ਸੰਸਾਰ ਰੂਪੀ ਤਾਲ ਹਰੀਆਰਾ ਕਹੀਏ ਹਰਿਆਵਲਤਾ ਵਾਲਾ ਯਾਨੇ ਵਿਸ਼ੇ ਹਰਿਆਵਲਤਾ ਹੈ ਇਨਕੋ ਚੁਗ ਰਹਾ ਹੈ ਲਖਾਂ ਹੀ ਅਹੇਰੀ ਕਹੀਏ ਅਹੇੜੀ ਹੈਂ ਸਰਪ ਅਠੂਹਾਂ ਇਤਿ ਆਦਕ ਸਭ ਇਸਕੇ ਬੈਰੀ ਹੈਂ ਇਹ ਜੀਵ ਰੂਪੀ ਮ੍ਰਿਗ ਏਕ ਹੈ ਵਾ ਲਾਖ ਅਹੇੜੀ ਕਾਮਾਦਕ ਸਭ ਇਸਕੇ ਬੈਰੀ ਹੈਂ ਜੇਕਰ ਇਨਤੇ ਬਚੇਗਾ ਤਾਂ ਕਾਲ ਨੇ ਤਾਂ ਬਰਜ਼ਰੂਰ ਹੀ ਮਾਰਨਾ ਹੈ ਤਿਸਤੇ ਕਿਤਨਾ ਚਿਰ ਬਚੇਗਾ ॥੫੩॥ ਕਿਸੀ ਵੈਰਾਗੀ ਨੇ ਆਕੇ ਕਹਾ ਕਿ ਗੰਗਾ ਜੀ ਕੇ ਨਜ਼ਦੀਕ ਬਸਨੇ ਕਰਕੇ ਮੁਕਤੀ ਹੋਵੇ ਹੈ ਤਿਸ ਪ੍ਰਤੀ ਕਹੇ ਹੈਂ:-

**ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ॥ ੫੪ ॥**

ਕਬੀਰ ਜੀ ਕਹੇ ਹੈਂ ਜੇਕਰ ਗੰਗਾ ਜੀ ਕੇ ਤੀਰੇ ਪਰ ਘਰ ਬਨਾਵਨਾ ਕਰ ਲਵੇ ਅਤੇ ਨਿਰਮਲ ਨੀਰ ਜੋ ਗੰਗਾ ਜੀ ਕਾ ਜਲ ਸੋ ਪਾਨ ਕਰੇ ਪਰੰਚੇ ਹਰੀ ਕੀ ਭਗਤੀ ਬਿਨਾਂ ਮੁਕਤੀ ਨਹੀਂ ਹੋਤੀ ਐਸੇ ਬਚਨ ਕਹਿਕਰ ਕਬੀਰ ਜੀ ਛੇਤੀ ਹੀ ਰਮ ਗਏ ਯਾਨੇ ਚਲ ਪੜੇ ਕਿ ਬੈਰਾਗੀ ਕ੍ਰੋਧ ਹੀ ਨ ਹੋਜਾਵੇ ਵਾ ਐਸੇਕਹਿਕੇ ਕਬੀਰ ਜੀ ਈਸ਼੍ਵਰ ਕੋ ਰਮਤੇ ਭਏ॥੫੪॥

**ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥ ੫੫ ॥**

ਕਬੀਰ ਜੀ ਕਹੇ ਹੈਂ ਜਬ ਮਨ ਐਸਾ ਨਿਰਮਲ ਹੂਆ ਜੈਸਾ ਗੰਗਾ ਜੀ ਕਾ ਨੀਰ ਹੈ ਕਬੀਰ ਜੀ ਕਹਿਤੇ ਹੈਂ ਤਬ ਹਰੀ ਜੋ ਕਬੀਰ ਕਹੀਏ ਬਡਾ ਸੋ ਪਾਛੇ ਲਾਗਾ ਫਿਰਤਾ ਹੈ॥ ੫੫ ॥ ਅਬ ਕਬੀਰ ਜੀ ਗੁਰ ਸਿਖ ਦੀ ਰੀਤ ਕਹੇ ਹੈਂ:-

**ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ ॥**
**ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ॥ ੫੬ ॥**

ਕਬੀਰ ਜੀ ਕਹੇ ਹੈਂ ਯਥਾ ਹਰਦੀ ਕਹੀਏ ਹਲਦੀ ਪੀਅਰੀ ਕਹੀਏ ਪੀਲੀ ਹੋਤੀ ਹੈ ਔਰ ਚੂੰਨਾਂ ਊਜਲ ਕਹੀਏ ਚਿੱਟੇ ਭਾਇ ਕਹੀਏ ਰੰਗ ਵਾਲਾ ਹੋਤਾ ਹੈ। ਜੇਕਰ ਇਨ ਦੋਨੋਂ ਕੇ ਬਰਨ ਕਹੀਏ ਰੰਗ ਕੋ ਗਵਾਇ ਦੇਵੇ ਯਾਨੇ ਹਲਦੀ ਅਤੇ ਚੂੰਨੇ ਕੋ ਇਕ ਕਰ ਦੇਵੇ ਤਉ ਰਾਮ ਸਨੇਹੀ ਕਹੀਏ ਲਾਲ ਰੰਗ ਇਨ ਵਿਚੋਂ ਮਿਲਦਾ ਯਾਨੇ ਫੇਰ ਵਿਚੋਂ ਲਾਲੀ ਜੇਹੀ ਨਿਕਸਤੀ ਹੈ ॥ ੫੬ ॥ ਔਰ ਦ੍ਰਿਸ਼ਟਾਂਤ ਕੋ ਸਪਸ਼ਟ ਕਰੇ ਹੈਂ:-

**ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥**
**ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ ॥ ੫੭ ॥**

ਕਬੀਰ ਜੀ ਕਹੇ ਹੈਂ ਹਲਦੀ ਕੀ ਤਾਂ ਪੀਲੱਤਨਤਾ ਹਰ ਦੇਵੇ ਚੂੰਨੇ ਕੇ ਚਿੱਟੇ ਪਨੇ ਕਾ ਚਿੰਨ੍ਹ ਨ ਰਹਿਨ ਦੇਵੇ ਐਸੀ ਪ੍ਰੀਤੀ ਕੋ ਯਾਨੇ ਐਸੇ ਰੰਗ ਕੋ ਬਲਿਹਾਰੇ ਜਾਤੇ ਹਾਂ ਜਿਸ ਵਿਚੋਂ ਜਾਤ ਕਹੀਏ ਹਲਦੀ ਕੀ ਪੀਲੱਤਨਤਾ ਔਰ ਕੁਲ ਕਹੀਏ ਚੂੰਨੇ ਕਾ ਊਜਲਪਨਾ ਦੋਨੋਂ ਹੀ ਬਰਨ ਕਹੀਏ ਰੰਗ ਚਲੇ ਜਾਨ ॥ ੫੭ ॥ਇਹ ਦ੍ਰਿਸ਼ਟਾਂਤ ਹੈ ਇਸੀ ਪਰਕਾਰ ਆਦ ਸੇ ਲਵੋ-(ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ ॥ ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ) ਕਬੀਰ ਜੀ ਕਹੇ ਹੈਂ ਇਸੀ ਪਰਕਾਰ ਹਲਦੀ ਮੇਂ ਪੀਲੱਤਨਤਾ ਕਿਆ ਹੈ ਜੋ ਗੁਰਾਂ ਵਿਚ ਦੋਖ ਦ੍ਰਿਸ਼ਟੀ ਕਰਨੀ ਇਹ ਤਕਨਾ ਕਿ ਇਹ ਜਾਤੀ ਨਯੂਨ ਹੈ ਅਤੇ ਵਿਦਿਆ ਨਯੂਨ ਹੈ ਔਰ ਚੂੰਨੇ ਮੇਂ ਉਜਲਤਾ ਕਿਆ ਆਪਣੀ ਊਚੀ ਜਾਤ ਕਾ ਔਰ ਵਿਦਿਆ ਕਾ ਅਭਿਮਾਨ ਕਰਨਾ ਜਬ ਗੁਰਾਂ ਵਿਚੋਂ ਦੋਖ ਦ੍ਰਿਸ਼ਟੀ ਕਰਨੀ ਰੂਪੀ ਹਲਦੀ ਕੇ ਰੰਗ ਕੋ ਗਵਾਇ ਦੇਵੇ ਔਰ ਆਪਣੇ ਵਿਚੋਂ ਊਚ ਜਾਤੀ ਔਰ ਵਿਦਿਆ ਧਨ ਕਾ ਅਭਿਮਾਨ ਰੂਪ ਊਜਲ ਚੂੰਨੇ ਕਾ ਬਰਨ ਗਵਾਇ ਦੇਵੇ ਤਬ ਰਮ ਜੋ ਸਨੇਹੀ ਕਹੀਏ ਪਿਆਰਾ ਮਿਲਦਾ ਹੈ। ਪੁਨਾ ਸੋਈ ਪੂਰਬ ਕਹੇ ਕੋ ਦ੍ਰਿੜ ਕਰ ਕਹੇ ਹੈਂ- (ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥ ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ) ਕਬੀਰ ਜੀ ਕਹੇ ਹੈਂ ਗੁਰਾਂ ਮੇਂ ਦੋਖ ਦ੍ਰਿਸ਼ਟੀ ਕਰਨੀ ਰੂਪ ਹਲਦੀ ਕੀ ਪੀਲੱਤਨ ਤਾਂ ਹਰ ਦੇਵੇ ਆਪਨੀ ਊਚ ਜ਼ਾਤ ਵਿਦਿਆ ਧਨ ਕਾ ਅਭਿਮਾਨ ਰੂਪ ਚੂੰਨੇ ਕੇ ਚਿੱਟੇ ਪਨੇ ਕਾ ਚਿੰਨ੍ਹ ਨ ਰਹਿਨ ਦੇਵੇ ਐਸੀ ਪ੍ਰੀਤੀ ਕੋ ਬਲਿਹਾਰੇ ਜਾਤੇ ਹਾਂ ਜਿਸ ਤੇ ਜਾਤੀ ਵਰਨ ਕੁਲ ਅਭਿਮਾਨ ਚਲਾ ਜਾਵੇ। ਵਾ ਦੂਤੀ ਅਰਥ-

(ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ ॥ ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ)

ਕਬੀਰ ਜੀ ਕਹੇ ਹੈਂ ਹਲਦੀ ਪੀਲੀ ਕਿਆ ਜੀਵ ਕੀ ਅਲਪੱਗਤਾ ਅਵਿਦਿਆ ਚੂੰਨਾਂ ਊਜਲ ਭਾਇ ਕਿਆ ਈਸ਼੍ਵਰ ਕੀ ਸਰਬੱਗਜਤਾ ਮਾਇਆ ਜੇਕਰ ਦੋਨੋਂ ਬਰਨ ਗਵਾਏ ਦੋਵੇਂ ਕੇਹੜੇ ਜੀਵ ਕਾ ਜੀਵਤ ਯਾਨੇ ਅਲਪੱਗਤਾਭਾਵ ਆਦਿਕ ਈਸ਼੍ਵਰ ਕਾ ਈਸ਼੍ਵਰਤ ਭਾਵ ਯਾਨੇ ਸਰਬੱਗਤਾ ਆਦਿਕ ਗਵਾਇ ਦੇਵੇ ਤਬ ਰਾਮ ਸਨੇਹੀ ਕਹੀਏ ਬ੍ਰਹਮ ਯਾਨੇ ਏਕਤਾ ਰੂਪ ਕਰਕੇ ਮਿਲਦਾ ਹੈ।

(ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥ ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ)

ਕਬੀਰ ਜੀ ਕਹੇ ਹੈਂ ਜੀਵ ਕਾ ਜੀਵਤ ਭਾਵ ਰੂਪ ਹਲਦੀ ਕੀ ਪੀਲੱਤਨਤਾ ਹਰ ਦੇਵੇ ਔਰ ਈਸ਼੍ਵਰ ਕਾ ਈਸ਼੍ਵਰਤ ਭਾਵ ਰੂਪ ਚੂੰਨੇ ਕਾ ਚਿੰਨ੍ਹ ਨ ਰਹੇ ਐਸੀ ਪ੍ਰੀਤੀ ਕੋ ਬਲਿਹਾਰੇ ਜਾਤਾ ਹੂੰ ਜਿਸ ਤੇ ਜਾਤ ਬਰਨ ਆਦਿਕ ਕੁਲ ਹੀ ਹੰਕਾਰ ਚਲਾ ਜਾਵੇ। ਜਾਤੀ ਆਦਕੋਂ ਕਾ ਹੰਕਾਰ ਦੂਰ ਕਰਕੇ ਭਗਵੰਤ ਕੀ ਭਗਤੀ ਕਰਨੀ ਕਠਨ ਹੈ ਅਬ ਏਹ ਕਹੇ ਹੈਂ:-

ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕਰਿ ਜਾਇ ॥ ੫੮ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਮੁਕਤੀ ਦੁਆਰਾ ਜੋ ਗਜਾਨ ਸੋ ਸੰਕੁਰਾ ਕਹੀਏ ਭੀੜਾ ਹੈ ਕੈਸਾ ਭੀੜ ਹੈ ਰਾਈ ਕੇ ਭੀ ਦਸਵੇਂ ਭਾਇ ਕਹੀਏ ਹਿੱਸੇ ਹੈਂ ਮਨ ਤਾਂ ਇਸ ਜੀਵ ਕਾ ਮੈਗਲ ਕਹੀਏ ਹਾਥੀ ਵਤ ਅਸਥੂਲ ਹੋ ਰਹਾ ਹੈ ਫੇਰ ਤਿਸ ਦਰਵਜੇ ਵਿਚ ਦੀ ਕਿਉਂ ਕੈਸੇ ਕਰਕੇ ਨਿਕਲਿਆ ਜਾਵੇ ਕਿੰਤੂ ਨਹੀਂ ਨਿਕਲਿਆ ਜਾਤਾ॥ ੫੮ ॥ ਪ੍ਰਸ਼ਨ–ਫੇਰ ਹੰਕਾਰ ਆਦਕ ਕੋ ਤਿਆਗ ਕੇ ਤਿਸ ਦਰਵਾਜੇ ਵਿਚ ਦੀ ਨਿਕਲਨਾ ਭੀ ਕਿਸੀ ਹੇਤੂ ਸੇ ਹੋ ਸਕੇ ਯਾ ਨਹੀਂ ? ਉਤ੍ਰ:–

ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥ ੫੯ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜੇਕਰ ਐਸੇ ਸਤਿਗੁਰੂ ਮਿਲ ਜਾਨ ਜੈਸੇ ਬੇਦ ਸ਼ਾਸਤ੍ਰ ਮੈਂ ਬ੍ਰਹਮ ਸਰੋਤ੍ਰੀ ਬ੍ਰਹਮ ਨੇਸ਼੍ਰੀ ਲਿਖੇ ਹੈਂ ਤੁਠਾ ਕਹੀਏ ਪ੍ਰਸੰਨ ਹੋਕੇ ਨਾਮ ਕੀ ਪਸਾਉ ਕਹੀਏ ਦਾਤ ਕਰਨ ਤਾਂ ਮੁਕਤੀ ਕਾ ਦੁਆਰਾ ਗਜਾਨ ਮੋਕਲਾ ਕਹੀਏ ਖੁੱਲ੍ਹਾ ਹੋ ਜਾਤਾ ਹੈ ਸਹਜੇ ਕਹੀਏ ਸੁਤੇ ਸਿਧ ਹੀ ਤਿਸ ਮੇਂ ਆਤਾ ਜਾਤਾ ਹੈ ਵਾ ਆਵਣਾ ਜਾਣਾ ਯਾਨੇ ਜੰਮਣਾ ਮਰਣਾ ਸਹਿਜ ਕਹੀਏ ਸ਼ਾਂਤ ਹੋ ਜਾਤਾ ਹੈ॥ ੫੯ ॥ਇਕ ਸਮੇ ਕਬੀਰ ਜੀ ਕੇ ਕੋਠਾ ਔਰ ਛਪਰੀ ਆਦਕ ਗਿਰ ਪਰੇ ਸਮੀਪੀ ਲੋਕ ਕਹਿਣੇ ਲਗੇ ਤੂੰ ਇਨ ਕੋ ਸਵਾਰ ਲੈ।ਤਿਸ ਪਰ ਕਹੇ ਹੈਂ:–

ਕਬੀਰ ਨਾ ਮੁੋਹਿ ਛਾਨਿ ਨ ਛਾਪਰੀ ਨਾ ਮੁੋਹਿ ਘਰੁ ਨਹੀ ਗਾਉ ॥
ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ ॥ ੬੦ ॥

ਕਬੀਰ ਜੀ ਕਹੇ ਹੈਂ ਨਾ ਮੇਰੀ ਛਾਨ ਹੈ ਬੜੀ ਨਾ ਮੇਰੀ ਛਪਰੀ ਹੈ ਛੋਟੀ ਨਾ ਮੇਰਾ ਕੋਈ ਘਰ ਹੈ ਨਾ ਕੋਈ ਗ੍ਰਾਮ ਹੈ ਮਤਾਂ ਹਰੀ ਪੂਛ ਲਵੇ ਤੂੰ ਕਉਨ ਹੈਂ ਮੇਰੀ ਤਾਂ ਉੱਚੀ ਜਾਤ ਅਤੇ ਸ੍ਰੇਸ਼ਟ ਨਾਮ ਭੀ ਨਹੀਂ ਵਾ ਨਾ ਮੈਂ ਛਾਨ ਕਹੀਏ ਭਗਤੀ ਕੀਤੀ ਹੈ ਨਾ ਮੈਂ ਛਾਪਰੀ ਕਹੀਏ ਸ਼ਾਂਤੀ ਧਾਰੀ ਹੈ ਔਰ ਨਾ ਘਰ ਕਹੀਏ ਸਰੂਪ ਕੀ ਪ੍ਰਾਪਤੀ ਹੈ ਅਤੇ ਨਾ ਗ੍ਰਾਮ ਸਤਿ ਸੰਗਤ ਕੀਤੀ ਹੈ ਔਰ ਨਾ ਜਾਤ ਕਹੀਏ ਅਚੁਤ ਗੋਤ ਹੈ ਨਾ ਕੋਈ ਭਗਤ ਗਜਾਨੀ ਮੇਰਾ ਨਾਮੁ ਹੈ ਮਤਾਂ ਹਰੀ ਪੂਛ ਲਵੇ ਤੂੰ ਕੌਨ ਹੈਂ ਇਤਨੇ ਵਿਚ ਹੀ ਮੈਂ ਨਿਹਾਲ ਹੋ ਜਾਵਾਂਗਾ ॥ ੬੦ ॥ ਇਹ ਪੂਰਵੋਕਤ ਸੁਨਕਰ ਲੋਕ ਕਹਿਣ ਲਗੇ ਤੂੰ ਐਸੀਆਂ ਹੀ ਬਾਵਲੀਆਂ ਗੱਲਾਂ ਕਰਤਾ ਮਰੇਂਗਾ। ਤਿਸ ਪਰ ਕਹੇ ਹੈਂ:–

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿਕੈ ਦੁਆਰ ॥
ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥ ੬੧ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਮੁਝੇ ਤਾਂ ਆਗੇ ਹੀ ਮਰਨੇ ਕਾ ਚਾਉ ਹੈ ਯਾਨੇ ਦੇਹ ਤਜਾਗਨੇ ਕਾ ਪਰੰਚੈ ਬਾਤ ਏਹ ਹੈ ਜੇਕਰ ਮੈਂ ਮਰਾਂ ਤਾਂ ਹਰੀ ਕੇ ਦੁਆਰੇ ਕਹੀਏ ਸਤਸੰਗ ਮੈਂ ਮਰਾਂ ਜਿਸ ਕਰਕੇ ਮਤਾਂ ਹਰੀ ਏਹ ਪੂਛ ਲੇਵੇ ਜੋ ਇਹ ਕਉਨ ਹੈ ਹਮਾਰੇ ਦਰਵਾਜੇ ਮੇਂ ਪੜਾ ਹੈ ਇਸਕੋ ਕਿਆ ਕਾਮ ਹੈ?॥ ੬੧ ॥ ਏਕ ਸਮੇ ਬ੍ਰਾਹਮਣਾਂ ਨੇ ਆਪਸ ਮੇਂ ਵਿਚਾਰਾ ਕਿ ਕਬੀਰ ਕੀ ਪ੍ਰਭੁਤਾ ਬੜੀ ਫੈਲ ਰਹੀ ਹੈ ਕਿਸੀ ਜੁਗਤੀ ਸੇ ਦੂਰ ਕਰੀਏ ਕਿਆ ਕੀਆ ਸਭ ਦੇਸੋਂ ਮੇਂ ਨਿਮੰਤ੍ਰ ਭੇਜ ਦੀਏ ਕਹਾ ਕਬੀਰ ਕੇ ਯੱਗ ਹੈ ਸਭ ਸੰਤ ਬ੍ਰਾਹਮਣ ਬ੍ਰਹਮਚਾਰੀ ਸੰਨਜਾਸੀ ਸਾਧੂ ਆ ਜਾਵੇਂ ਇਹ ਸੁਣ ਸੁਣਕੇ ਸਭ ਲਾਰੇ ਦੀਲਾਰੇ ਯਾਨੇ ਮੰਡਲੀਆਂ ਦੀਆਂ ਮੰਡਲੀਆਂ ਆਵਣੇ ਲੱਗੀਆਂ ਕਬੀਰ ਜੀ ਨੇ ਵਿਚਾਰਾ ਇਤਨਾ ਖਰਚ ਝੱਲਿਆ ਨਹੀਂ

ਜਾਨਾ ਇਹ ਵਿਚਾਰਕੇ ਕਬੀਰ ਜੀ ਲੋਈ ਕੋ ਸਾਥ ਲੈਕੇ ਬਨ ਮੇਂ ਚਲੇ ਗਏ ਤਹਾਂ ਜਾਕਰ ਈਸ਼੍ਵਰ ਕੀ ਭਗਤੀ ਮੇਂ ਤਤਪਰ ਹੂਏ। ਭਗਵਾਨ ਨੇ ਵਿਚਾਰਾ ਮੇਰਾ ਭਗਤ ਹੈ ਜੇਕਰ ਮੈਂ ਲੱਜਾ ਨ ਰੱਖੀ ਤਾਂ ਮੇਰੀ ਹੀ ਇਸ ਮੇਂ ਹਾਨੀ ਹੈ ਇਹ ਵਿਚਾਰਕੇ ਭਗਵਾਨ ਨੇ ਆਪ ਤਾਂ ਕਬੀਰ ਜੀ ਕਾ ਰੂਪ ਧਾਰਿਆ ਅਤੇ ਲਖਮੀ ਕੋ ਲੋਈ ਰੂਪ ਬਣਾਇ ਲੀਆ ਔਰ ਦੇਵਤਾ ਕੋ ਭੀ ਸੰਗ ਲਿਆਏ ਆਕੇ ਖੂਬ ਨਾਨਾ ਪ੍ਰਕਾਰ ਕੀਆਂ ਮਿਠਿਆਈਆਂ ਰਚੀਆਂ ਔਰ ਸੁੰਦਰ ਚਾਂਦੀ ਕੇ ਗਿਲਾਸ ਕੌਲ ਥਾਲੀਆਂ ਰਚੀਆਂ ਸਭ ਸੰਗਤਾਂ ਕੋ ਪ੍ਰਸੰਨ ਕਰਕੇ ਭੋਜਨ ਛਕਾਇਆ ਅਤੇ ਏਹ ਭੀ ਕਹਾ ਜਿਸਕੇ ਪਾਸ ਕਟੋਰਾ ਵਾ ਗਲਾਸ ਥਾਲੀ ਹੈ ਸੋ ਸਭ ਅਪਨੇ ਪਾਸ ਹੀ ਲੈ ਜਾਵੇ ਹਮਨੇ ਨਹੀਂ ਲੈਨੇ ਇਹੁ ਸੁਣ ਸੁਣਕੇ ਬਹੁਤ ਪ੍ਰਸੰਨ ਹੂਏ ਸਭੀ ਕਹਿਣ ਧੰਨਜ ਕਬੀਰ ਹੈ ਧੰਨਜ ਕਬੀਰ ਹੈ ਬੜਾ ਸੁੰਦ੍ਰ ਯੱਗ ਕੀਆ ਹੈ ਏਹੀ ਹੋਨੇ ਲੱਗੀ ਇਕ ਪੁਰਸ਼ ਬਨ ਮੇਂ ਚਲਾ ਗਿਆ ਓਹ ਜਾਕੇ ਕਬੀਰ ਤੇ ਲੋਈ ਕੋ ਕਹਿਣੇ ਲਗਾ ਤੁਮ ਏਥੇ ਹੀ ਬੈਠੇ ਹੋ ਕਬੀਰ ਕੇ ਯੱਗ ਹੋ ਰਹਾ ਹੈ ਜਾਕੇ ਕਿਉਂ ਨਹੀਂ ਛਕਤੇ ਕਬੀਰ ਜੀ ਨੇ ਵਿਚਾਰਾ ਕਬੀਰ ਤਾਂ ਮੈਂ ਹੂੰ ਮੈਨੇ ਕੇਹੜਾ ਯੱਗ ਕੀਆ ਹੈ ਕਬੀਰ ਜੀ ਨੇ ਜਾਨਾ ਏਹ ਤਾਂ ਭਗਵਾਨ ਕਾ ਚਲਿੱਤ੍ਰ ਹੈ ਸੁਣਕਰ ਮੁੜ ਆਇਆ ਤਿਸ ਪਰ ਸ਼ਲੋਕ ਕਹੇ ਹੈਂਃ—

ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥
ਕਿਆ ਜਾਨਉ ਕਿਛੁ ਹਰਿ ਕੀਆ ਭਇਉ ਕਬੀਰੁ ਕਬੀਰੁ ॥ ੬੨ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਨਾ ਹਮ ਨੇ ਯਿਹ ਯੱਗ ਕੀਆ ਹੈ ਔਰ ਨਾ ਐਸਾ ਕਾਮ ਹਮ ਕਰ ਹੀ ਸਕਤੇ ਹਾਂ ਕਿਉਂਕਰ ਹਮਾਰਾ ਸਰੀਰ ਹੀ ਨਹੀਂ ਕਰ ਸਕਤਾ ਯਾਨੇ ਵੱਡੇ ਕਾਮ ਬਡਿਆਂ ਕੇ ਹੀ ਕਰਨੇ ਯੋਗ ਹੋਵੇ ਹੈਂ ਵਾ ਨਾ ਹਮ ਕੀਆ ਪਿਛੇ, ਨਾ ਕਰ ਸਕੇਂਗੇ ਅਬ, ਨਾ ਆਗੇ ਕੋ ਹੀ ਹਮਾਰਾ ਸ਼ਰੀਰ ਕਰ ਸਕਤਾ ਹੈ। ਕਿਆ ਜਾਨੀਏ ਏਹ ਬਾਤ ਕਿ ਕਿਛ ਹਰੀ ਨੇ ਹੀ ਕੀਆ ਹੈ ਨਾਮ ਮੇਰਾ ਉਜਾਗਰ ਹੂਆ ਹੈ ਸਾਰੇ ਧੰਨਜ ਕਬੀਰ ਧੰਨਜ ਕਬੀਰ ਐਸਾ ਭਇਆ ਹੈ।।੬੨॥ਤਾਤਪ੍ਰਯ ਕਿਆ ਹਰੀ ਐਸੇ ਕਾਮ ਕਰਨੇ ਵਾਲਾ ਹੈ ਤਿਸਕੀ ਭਗਤੀ ਕਰੋ। ਜੋ ਈਸ਼੍ਵਰ ਭਗਤੀ ਕਰਨੇ ਵਾਲੇ ਹੈਂ ਤਿਨ ਮੇਂ ਸ਼ਰਧਾ ਐਸੀ ਕਰਨੀ ਚਾਹੀਏ ਤਿਸ ਪਰ ਕਹੇ ਹੈਂ:—

ਕਬੀਰ ਸੁਪਨੈ ਹੂ ਬਰੜਾਇਕੈ ਜਿਹ ਮੁਖ ਨਿਕਸੈ ਰਾਮੁ ॥
ਤਾਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥ ੬੩ ॥

ਕਬੀਰ ਜੀ ਕਹੇ ਹੈਂ ਸ੍ਵਪਨ ਵਿਚ ਭੀ ਬਰੜਾਕੇ ਜਿਸਕੇ ਮੁਖੋਂ ਰਾਮ ਰਾਮ ਸ਼ਬਦ ਨਿਕਲੇ ਹੈ ਤਾਕੋ ਕਹੀਏ ਤਿਸ ਪੁਰਸ਼ ਕੇ ਚਰਨੋਂ ਕੀ ਜੂਤੀ ਹੋਵੇ ਮੇਰੇ ਤਨ ਕੇ ਚਾਮ ਦੀ ਇਤਨੀ ਸ਼ਰਧਾ ਹੋਣੀ ਚਾਹੀਏ।੬੩॥ਭਗਤੀ ਹੇਤ ਅਬ ਵੈਰਾਗਜ ਕਾ ਉਪਦੇਸ਼ ਕਹੇ ਹੈਂ:—

ਕਬੀਰ ਮਾਟੀ ਕੇ ਹਮ ਪੂਤਰੇ ਮਾਨਸ ਰਾਖਿਓ ਨਾਉ ॥
ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ ॥ ੬੪ ॥

ਕਬੀਰ ਜੀ ਕਹੇ ਹੈਂ ਹਮ ਕਹੀਏ ਤਮਾਮ ਜੀਵ ਮਾਟੀ ਕੇ ਪੁਤਲੇ ਹੈਂ ਇਕ ਸਿਰਫ ਇਨਕਾ ਨਾਮ ਮਾਨਸ ਰਖ ਲੀਆ ਹੈ ਇਹ ਚਾਰ ਦਿਨ ਕੇ ਪ੍ਰਾਹੁਣੇ ਹੈਂ ਇਨ੍ਹਾਂ ਨੇ ਬਡੇ ਬਡੇ ਠਾਉ ਕਹੀਏ ਅਸਥਾਨ ਰੂੰਧਹਿ ਕਹੀਏ ਰੋਕ ਲਏ ਹੈਂ ॥ ੬੪ ॥ ਸਾਧਨ ਕਰਤੇ ਰਹੇ ਪਤੀ ਕੋ ਨਾ ਅਨੁਕੂਲ ਆਏ ਤਿਸ ਪਰ ਬਚਨ ਕਹੇ ਹੈਂ:—

ਕਬੀਰ ਮਹਿਦੀ ਕਰਿ ਘਾਲਿਆ ਆਪੁ ਪੀਸਾਇ ਪੀਸਾਇ ॥
ਤੈ ਸਹ ਬਾਤ ਨ ਪੂਛੀਐ ਕਬਹੁ ਨ ਲਾਈ ਪਾਇ ॥ ੬੫॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਆਪਣੇ ਆਪਕੋ ਮਹਿੰਦੀ ਵਤ ਬਰੀਕ ਕਰਕੇ ਘਾਲਿਆ ਕਹੀਏ ਕਰ ਪਾਇਆ ਆਪ ਪੀਸਾਇ ਕਹੀਏ ਅਸਥੂਲ ਸਾਧਨ ਯੱਗਜ ਆਦਕ ਭੀ ਕੀਏ ਅਤੇ ਆਪ ਪੀਸਾਇ ਕਿਆ ਸੂਖਮ ਸਾਧਨ ਅੰਗ੍ਰ ਆਦਕ ਭੀ ਕੀਏ ਵਾ ਆਪ ਪੀਸਾ ਪੀਸਾਇ ਕਹੀਏ ਸੂਖਮ ਅਸਥੂਲ ਵਾਸ਼ਨਾਂ ਭੀ ਤਿਆਗੀਆਂ ਪਰੰਚੇ ਤੇ ਕਹੀਏ ਤਿਸ ਸਹ ਪਤੀ ਨੇ ਸ੍ਰਗੁਣ ਰੂਪ ਹੋਕੇ ਕਬੀ ਬਾਤ ਨਹੀਂ ਪੂਛੀ ਔਰ ਨਾ ਸ੍ਰਗੁਣ ਰੂਪ ਹੋਕੇ ਕਬੀ ਪਾਂਈ ਲਗਾਈ ਵਾ ਸ੍ਰਗੁਣ ਰੂਪ ਹੋਕੇ ਬਾਤ ਨਹੀਂ ਪੂਛੀ ਔਰ ਨਿਰਗੁਣ ਰੂਪ ਹੋਕੇ ਕਦੀ ਪਾ ਨਹੀਂ ਲਗਾਈ ਯਾਨੇ ਅਭੇਦ ਨਹੀਂ ਕੀਤੀ ਇਸ ਕਰਕੇ ਸਾਧਨ ਕੀਏ ਹੂਏ ਅਨੁਕੂਲ ਨਹੀਂ ਆਏ ਹੇ ਪਤੀ ਆਪ ਕ੍ਰਿਪਾ ਕਰੋ। ੬੫ ॥ ਭਗਵੰਤ ਕੇ ਸਤਿ ਸੰਗਤ ਰੂਪੀ ਦਰਵਾਜ਼ੇ ਪੈ ਨਿਸੰਕ ਹੋਕੇ ਜਾਣਾ ਚਾਹੀਏ ਏਹ ਕਹੇ ਹੈਂ:-

ਕਬੀਰ ਜਿਹ ਦਰ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥
ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥ ੬੬ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜਿਸ ਸਤਿ ਸੰਗਤ ਰੂਪੀ ਦਰ ਮੇਂ ਵਾ ਗੁਰਦੁਆਰੇ ਰੂਪੀ ਦਰ ਮੇਂ ਜਾਤੇ ਕੋ ਔਰ ਆਵਤੇ ਕੋ ਰਾਜਾ ਲੋਗਨ ਕੇ ਦ੍ਵਾਰਿਓਂ ਵਤ ਕੋਈ ਹਟਕੈ ਕਹੀਏ ਹਟਾਵਤਾ ਨਹੀਂ ਸੋ ਐਸਾ ਸਤ ਸੰਗਤ ਰੂਪੀ ਦਰਵਾਜ਼ਾ ਕਿਸਤਰਾਂ ਛੋਡੀਏ ਕਿੰਤੂ ਨਾ ਛੋਡਨਾ ਚਾਹੀਏ ਜੋ ਦਰ ਐਸਾ ਸ੍ਰੇਸ਼ਟ ਹੋਵੇ ॥ ੬੬ ॥ ਐਸੇ ਸਤਿ ਸੰਗਤ ਰੂਪੀ ਦਰਵਾਜ਼ੇ ਕੇ ਸਨਮੁਖ ਹੋਣੇ ਕਾ ਫਲ ਕਹੇ ਹੈਂ:-

ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ ॥
ਜਬ ਦੇਖਿਓ ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ ॥ ੬੭ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜਬ ਮੈਂ ਸਤਿ ਸੰਗਤ ਕੇ ਸਨਮੁਖ ਨਹੀਂ ਆਇਆ ਸੀ ਤਬ ਮੈਂ ਡੂਬਾ ਥਾ ਪ ਬਹੁੜੋ ਉਬਰ ਗਿਆ ਕਿਸ ਕਰ ਡੂਬਾ ਥਾ ਤਿੰਨੇ ਗੁਣਾਂ ਰੂਪੀ ਲਹਿਰ ਕੀ ਵਿਸ਼ਿਆਂ ਰੂਪੀ ਝਬਕਿ ਛਲ ਕਰਕੇ ਡੂਬਾ ਥਾ ਵਾ ਉਬਰਿਆ ਕੈਸੇ ਜਬ ਦੈਵੀ ਗੁਣਾਂ ਰੂਪੀ ਲਹਰਿ ਦਾ ਝਬਕਿ ਕਹੀਏ ਛਲ ਆਈ ਵਾ ਝਬਕਿ ਕਹੀਏ ਸ਼ੀਘਰ ਹੀ ਉਬਰ ਗਿਆ। ਜਬ ਇਹ ਸ਼ਰੀਰ ਰੂਪੀ ਬੇੜਾ ਜਰਜਰੀ ਭੂਤ ਦੇਖਾ ਯਾਨੇ ਪ੍ਰਣੰਮੀ ਦੇਖਾ ਤਬ ਦੇਹ ਅਧਜਾਸ ਤਿਆਗਕੇ ਮੈਂ ਇਸਤੇ ਫਰਕਿ ਹੋਕੇ ਉਤਰ ਪਰਿਆ ਯਾਨੇ ਇਸਤੇ ਜੁਦਾ ਭਏ ਨਾਮ ਰੂਪੀ ਵਾ ਭਗਤੀ ਰੂਪੀ ਬੇੜੇ ਉਪਰ ਚੜ੍ਹੇ ਭਏ ॥੬੭ ॥ ਪਾਪੀ ਪੁਰਸ਼ ਕੋ ਭਗਤੀ ਰੂਪੀ ਬੇੜੇ ਉਪਰ ਚੜ੍ਹਨਾ ਨਹੀਂ ਭਾਵਤਾ ਏਹ ਕਹੇ ਹੈਂ:-

ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥
ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥ ੬੮ ॥

ਕਬੀਰ ਜੀ ਕਹੇ ਹੈਂ ਪਾਪੀ ਜੀਵ ਕੋ ਭਗਵੰਤ ਕੀ ਭਗਤੀ ਕਰਨੀ ਨਹੀਂ ਭਾਉਂਦੀ ਅਤੇ ਨਾ ਹਰੀ ਕੀ ਪੂਜਾ ਕਰਨੀ ਹੀ ਸੁਹਾਵਤੀ ਹੈ ਤਿਨ ਪਾਪੀਆਂ ਕਾ ਮਾਖੀ ਵਤ ਸੁਭਾਵ ਹੈ ਕੈਸੇ ਯਥਾ ਮਾਖੀ ਠੰਢੇ ਚੰਦਨ ਕੋ ਤਾਂ ਪਰੇ ਹਰ ਦੇਵੇ ਹੈ ਜਿਥੇ ਬਿਗੰਧ ਕਹੀਏ ਦੁਰਗੰਧੀ ਹੋਤੀ ਹੈ ਤਹਾਂ ਜਾਵੇ ਹੈ ਇਸੀ ਪ੍ਰਕਾਰ ਪਾਪੀ ਹੈਂ ॥ ੬੮ ॥ ਕਿਸੀ ਪੁਰਸ਼ ਨੇ ਕਬੀਰ ਜੀ ਪਾਸ ਆਕੇ ਕਹਾ ਕਿ ਹੇ ਮਹਾਰਾਜ ਫਲਾਨਾ ਬੈਦ ਮਿਰਤੂ ਹੋ ਗਿਆ ਤਿਸਕਾ ਨਾਮ ਲੈ ਲੈ ਕੇ ਬਹੁਤ ਰੋਗੀ ਰੁਦਨ ਕਰ ਰਹੇ ਹੈਂ। ਤਿਸ ਪਰ ਕਹੇ ਹੈਂ ਰੋਗੀਆਂ ਨੇ ਭੀ ਮਿਰਤੂ ਹੋ ਜਾਨਾ ਹੈ ਦੇਹ ਕਰਕੇ ਕੋਈ ਭੀ ਸਦਾ ਨਹੀਂ ਰਹੇਗਾ:-

ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ ॥
ਏਕੁ ਕਬੀਰਾ ਨਾ ਮੂਆ ਜਿਹ ਨਾਹੀ ਰੋਵਨ ਹਾਰੁ ॥ ੬੯ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜੈਸੇ ਬੈਦ ਮ੍ਰਿਤੂ ਹੋਇਆ ਹੈ ਤੈਸੇ ਰੋਗੀ ਭੀ ਮੂਆ ਜਾਨੋ ਸਭ ਸੰਸਾਰ ਹੀ ਮੂਆ ਹੈ ਕਬੀਰ ਜੀ ਕਹੇ ਹੈਂ ਏਕ ਜੋ ਭਗਵੰਤ ਸਭ ਮੈਂ ਵਡਾ ਸੋ ਨਹੀਂ ਮੂਆ ਜਿਸਕੇ ਪਿਤਾ ਮਾਤਾ ਭ੍ਰਾਤ ਆਦਕ ਨਾ ਹੋਨੇ ਸੇ ਕੋਈ ਰੋਵਨ ਵਾਲਾ ਭੀ ਨਹੀਂ ਕਬੀਰ ਜੀ ਕਹੇ ਹੈਂ ਇਕ ਮੈਂ ਨਹੀਂ ਮੂਆ ਜਿਸ ਮੇਰੇ ਕੋ ਕੋਈ ਰੁਦਨ ਕਰਨ ਹਾਰ ਨਹੀਂ ।੬੯॥ ਜੋ ਕੁਕਰਮੋਂ ਵਿਖੇ ਲਗਕੇ ਦੁਰਲਭ ਦੇਹ ਕੋ ਖੋਇ ਰਹੇ ਹੈਂ ਤਿਨ੍ਹਾਂ ਪ੍ਰਤੀ ਉਪਦੇਸ਼ ਕਹੇ ਹੈਂ:-

ਕਬੀਰ ਰਾਮ ਨ ਧਿਆਇਓ ਮੋਟੀ ਲਾਗੀ ਖੋਰਿ ॥
ਕਾਇਆ ਹਾਂਡੀ ਕਾਠ ਕੀ ਨਾ ਓਹੁ ਚਰ੍ਹੈ ਬਹੋਰਿ ॥ ੭੦ ॥

ਕਬੀਰ ਜੀ ਕਹੇ ਹੈਂ ਇਨ ਜੀਵਾਂ ਨੇ ਕੁ ਕਰਮਾਂ ਮੈਂ ਲਗਕੇ ਰਾਮ ਕੋ ਨਹੀਂ ਧਿਆਇਆ ਇਸਤੇ ਤਿਨ ਕੋ ਮੋਟੀ ਕਹੀਏ ਬਡੀ ਖੋਰ ਕਹੀਏ ਘਾਰੀ ਕਾਲ ਰੂਪੀ ਲਗ ਰਹੀ ਹੈ ਵਾ ਵਿਸ਼ਿਆਂ ਰੂਪੀ ਮੋਟੀ ਕਹੀਏ ਬਡੀ ਖੋਰ ਕਹੀਏ ਘਾਰੀ ਲਾਗ ਰਹੀ ਹੈ ਵਾ ਤ੍ਰਿਤੀ ਦੇਹ ਰੂਪੀ ਖੋਰ ਕਹੀਏ ਖੁਡ ਮੋਟੀ ਕਹੀਏ ਪਿਆਰੀ ਲਗ ਰਹੀ ਹੈ। ਚਤੁਰਥ-ਤਿਨਕੋ ਮੋਟੀ ਕਹੀਏ ਬਡੀ ਲਗੀ ਹੈ ਖੋਰ ਕਹੀਏ ਖੋਟ ਭਾਵ ਬਹੁਤ ਘਾਟਾ ਪੜਾ ਹੈ ਇਹ ਕਾਇਆਂ ਦੇਹ ਇਕ ਕਾਠ ਕੀ ਹਾਂਡੀ ਹੈ ਜੈਸੇ ਕਾਠ ਕੀ ਹਾਂਡੀ ਫੇਰ ਅਗਨ ਪਰ ਨਹੀਂ ਚੜ੍ਹਤੀ ਤਿਸੀ ਪ੍ਰਕਾਰ ਇਹ ਇਕ ਵਾਰ ਹਥੋਂ ਗਈ ਹੂਈ ਬਹੋਰਿ ਕਹੀਏ ਪੁਨਾ ਮੁੜਕੇ ਨਹੀਂ ਹਥ ਚੜ੍ਹਦੀ ॥੭੦॥ ਸਾਧੂ ਫਕੀਰ ਬਨ ਗਿਆ ਫੇਰ ਪ੍ਰਮੇਸ਼ਰ ਕੀ ਓਰ ਸੇ ਫਿਰਨੇ ਲਗਾ ਤਿਸ ਪ੍ਰਕਾਰ ਭੀ ਕਹੇ ਹੈਂ:-

ਕਬੀਰ ਐਸੀ ਹੋਇ ਪਰੀ ਮਨ ਕੋ ਭਾਵਨੁ ਕੀਨੁ ॥
ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥ ੭੧ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜਬ ਐਸੀ ਬਾਤ ਹੋਇ ਪਰੀ ਕਹੀਏ ਬਨ ਪੜੀ ਕਿਆ ਬਣ ਪੜੀ ਜੋ ਮਨ ਭਾਵਤਾ ਸੀ ਸੋ ਕੀਨ ਕੀਤਾ ਯਾਨੇ ਫਕੀਰ ਹੋ ਗਿਆ ਫੇਰ ਈਸ਼੍ਵਰ ਤਰਫੋਂ ਮੁਖ ਫੇਰਨਾਂ ਨ ਚਾਹੀਏ ਯਾਨੇ ਵਿਸ਼ੇ ਲੰਪਟ ਨ ਹੋਈਏ। ਜੇਕਰ ਮੁਖ ਫੇਰਤਾ ਹੈ ਤਾਂ ਕੈਸੀ ਦਸ਼ਾ ਹੋਤੀ ਹੈ ਇਸ ਪਰ ਕਹੇ ਹੈਂ-ਜੈਸੇ ਜਬ ਸਤੀ ਨੇ ਹਾਥ ਮੇਂ ਸਿਧਉਰਾ ਕਹੀਏ ਨਲੀਏਰ ਲੈ ਲੀਆ ਸਤੀ ਹੋਨੇ ਲੀਏ ਚਲੀ ਹੈ ਫੇਰ ਮਰਨੇ ਤੇ ਕਿਆ ਡਰਨਾ ਹੈ ਜੇਕਰ ਮਰਨੇ ਤੇ ਡਰਤੀ ਹੈ ਤਾਂ ਉਸਕੋ ਚੰਡਾਲਾਂ ਕੇ ਹਵਾਲੇ ਕੀਆ ਜਾਵੇ ਹੈ ਐਸੀ ਹੀ ਉਸਕੀ ਹਾਲਤ ਹੋਵੇ ਹੈ ਵਾ ਜਿਸ ਸੂਰਮੇ ਨੇ ਹਾਥ ਮੇਂ ਸਿਧਉਰਾ ਕਹੀਏ ਖੰਡਾ ਲੇ ਲੀਆ ਹੈ ਯੁੱਧ ਹੋ ਰਹਾ ਹੈ ਫੇਰ ਮਰਨੇ ਤੇ ਕਿਆ ਡਰਨਾ ਹੈ ਸਨਮੁਖ ਹੋਕੇ ਮਰੇ ਜੇ ਨਾ ਮਰੇ ਤਾਂ ਉਸਕੇ ਲੋਕ ਪ੍ਰਲੋਕ ਵਿਗੜ ਜਾਤੇ ਹੈਂ ਇਸੀ ਪ੍ਰਕਾਰ ਜਿਸ ਸੂਰਮੇ ਕਹੀਏ ਗਜਾਨਵਾਨ ਨੇ ਗਜਾਨ ਰੂਪੀ ਖੰਡਾ ਲੈ ਲਿਆ ਹੈ ਸੋ ਫੇਰ ਜੀਵਤ ਭਾਵ ਤੇ ਮਰਨੇ ਸੇ ਕਿਆ ਡਰਤਾ ਹੈ ਵਾ ਜਿਸਨੇ ਵੈਰਾਗ ਰੂਪੀ ਨਲੀਏਰ ਹਾਥ ਮੇਂ ਲੀਆ ਹੈ ਸੋ ਵਿਸ਼ਿਆਂ ਤਰਫੋਂ ਮਰਨੇ ਤੇ ਕਿਆ ਡਰਤਾ ਹੈ ਮਰੇ ॥ ੭੧ ॥ ਸੰਤਾਂ ਕਾ ਸੰਗ ਪਕੜਨਾ ਚਾਹੀਏ ਇਹ ਕਹੇ ਹੈਂ:-

ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ ॥
ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ ॥ ੭੨ ॥

ਕਬੀਰ ਜੀ ਕਹੇ ਹੈਂ ਰਸ ਵਾਲੇ ਗਾਂਡੇ ਕਹੀਏ ਗੰਨੇ ਕੌਨ ਸੰਤ ਤਿਨਕੋ ਚੂਸਨਾ ਕਰੀਏ ਯਾਨੇ ਤਿਨ੍ਹਾਂ ਵਿਚੋਂ ਸੁਭ

ਗੁਣਾਂ ਰੂਪੀ ਰਸ ਪਾਨ ਕਰੀਏ ਸੁਭ ਗੁਣਾਂ ਕੋ ਰੋ ਕੇ ਮਰੋ ਭਾਵ ਪ੍ਰਯਤਨ ਕਰਕੇ ਗੁਨ ਗ੍ਰਹਨ ਕਰੋ। ਜੋ ਅਵਗੁਣੀ ਮਾਨਸ਼ ਹੈਂ ਤਿਨਕੋ ਕੋਈ ਭਲਾ ਨਹੀਂ ਕਹਿਤਾ ਗੁਣਾਂ ਕੋ ਗ੍ਰਹਨ ਕਰੋ ॥੭੨॥ ਗੁਰਸ਼ਰਨ ਸ਼ੀਘਰ ਹੀ ਲੇਵੇ ਇਹ ਕਹੇ ਹੈਂ:-

ਕਬੀਰ ਗਾਗਰਿ ਜਲ ਭਰੀ ਆਜੁ ਕਾਲਿ ਜੈ ਹੈ ਫੂਟਿ ॥
ਗੁਰੁ ਜੁ ਨ ਚੇਤਹਿ ਆਪਨੋ ਅਧਮਾਂਝ ਲੀਜਹਿਗੇ ਲੂਟਿ ॥ ੭੩ ॥

ਕਬੀਰ ਜੀ ਕਹੇ ਹੈਂ ਇਹ ਜੋ ਦੇਹ ਰੂਪੀ ਗਾਗਰ ਸ੍ਵਾਸਾਂ ਰੂਪੀ ਜਲ ਸੇ ਭਰੀ ਹੂਈ ਸੋ ਆਜ ਕਲ ਫੂਟ ਜਾਨੇ ਹਾਰ ਹੈ ਜੋ ਪੁਰਸ਼ ਆਪਣੇ ਗੁਰਾਂ ਕੋ ਨਹੀਂ ਚੇਤਦੇ ਤਿਨਕੋ ਜਮ ਅਧ ਮੇਂ ਹੀ ਲੂਟ ਲੈਣਗੇ ਯਾਨੇ ਉਨਕੇ ਮਨੋਰਥ ਪੂਰੇ ਨਹੀਂ ਹੂਏ ਵਿਚ ਹੀ ਮਾਰ ਲੈ ਜਾਣਗੇ ਵਾ ਅਧਵਾਟੇ ਹੀ ਲੁਟੇ ਜਾਣਗੇ ॥੭੩॥ ਇਸ ਜੀਵ ਕੋ ਈਸ਼੍ਵਰ ਕਾ ਆਗਜਾਕਾਰੀ ਹੋਣਾ ਚਾਹੀਏ ਏਹ ਕਹੇ ਹੈਂ:-

ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥
ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥ ੭੪ ॥

ਕਬੀਰ ਜੀ ਕਹੇ ਹੈਂ ਐਸੀ ਭਾਵਨਾਂ ਚਿਤ ਮੇਂ ਹੋਣੀ ਚਾਹੀਏ ਮੈਂ ਤਾਂ ਰਾਮ ਕੇ ਦਰ ਕਾ ਕੂਕਰ ਹੂੰ ਮੁਤੀਆ ਕਹੀਏ ਮੋਤੀ ਮੇਰਾ ਨਾਮ ਹੈ ਹਮਾਰੇ ਗਲ਼ ਮੈਂ ਪ੍ਰੇਮ ਜੇਵੜੀ ਪਾਈ ਹੂਈ ਹੈ ਜਿਸ ਤਰਫ ਕੋ ਰਾਮ ਖਿੰਚੇ ਤਿਸੀ ਤਰਫ ਜਾਤੇ ਹਾਂ। ਦੂਤੀ-ਹਮ ਰਾਮ ਕੇ ਕੂਕਰ ਕਹੀਏ ਸੇਵਕ ਹਾਂ ਮੁਤੀਆ ਕਹੀਏ ਆਗਜਾ ਦੇ ਮੰਨਣ ਵਾਲਾ ਮੇਰਾ ਨਾਮ ਹੈ ਹਮਾਰੇ ਗਲ ਮੇਂ ਹੁਕਮ ਰੂਪੀ ਜੇਵੜੀ ਹੈ ਵਾ ਪ੍ਰਾਬਧ ਰੂਪੀ ਜੇਵੜੀ ਹੈ ਜਿਸ ਤਰਫ ਕੋ ਖਿੰਚੇ ਤਿਸੀ ਤਰਫ ਕੋ ਜਾਤੇ ਹਾਂ ॥ ੭੪ ॥ ਕੋਈ ਪੁਰਸ਼ ਤੁਲਸੀ ਆਦਕ ਕੀ ਮਾਲਾ ਲੋਕਾਂ ਕੇ ਦਿਖਲਾਵੇ ਲੀਏ ਕਿ ਮੇਰੇ ਕੋ ਭਗਤ ਕਹਿਨ ਗਲੇ ਮੈਂ ਪਾਈ ਫਿਰੇ ਥਾ ਤਿਸ ਪ੍ਰਤੀ ਤਰਕ ਪੂਰਬਕ ਉਪਦੇਸ਼ ਕਹੇ ਹੈਂ:-

ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥
ਹਿਰਦੈ ਰਾਮੁ ਨਾ ਚੇਤਹੀ ਇਹ ਜਪਨੀ ਕਿਆ ਹੋਇ ॥ ੭੫ ॥

ਕਬੀਰ ਜੀ ਕਹੇ ਹੈਂ ਹੇ ਜਨ ਤੂੰ ਕਾਠ ਕੀ ਜਪਨੀ ਕਹੀਏ ਮਾਲਾ ਹਾਥ ਮੇਂ ਪਕੜਕੇ ਕਿਆ ਲੋਕਾਂ ਕੋ ਦਿਖਲਾਤਾ ਹੈਂ ਤੂੰ ਹਿਰਦੇ ਮੈਂ ਰਾਮ ਕੋ ਚੇਤਦਾ ਨਹੀਂ ਇਸ ਜਪਨੀ ਕੇ ਪਕੜਨੇ ਤੇ ਕਿਆ ਹੋਤਾ ਹੈ ॥ ੭੫ ॥ ਅਬ ਕਬੀਰ ਜੀ ਪ੍ਰੇਮੀ ਭਗਤੋਂ ਕੀ ਦਸ਼ਾ ਕਹੇ ਹੈਂ:-

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥ ੭੬ ॥

ਕਬੀਰ ਜੀ ਕਹੇ ਹੈਂ ਜਿਸ ਭਗਤ ਕੇ ਮਨ ਮੈਂ ਕਾਹੂੰ ਨਮਿਤ ਕਰਕੇ ਪ੍ਰਮੇਸ਼ਰ ਕਾ ਵਿਛੋੜਾ ਰੂਪ ਭੁਯੰਗਮ ਕਹੀਏ ਸਰਪ ਬਸ ਗਜਾ ਵਾ ਬਿਰਹ ਕਹੀਏ ਪਰੇਮ ਰੂਪੀ ਸਰਪ ਓਹ ਵਿਛੋੜਾ ਰੂਪ ਸਰਪ ਵਾ ਪਰੇਮ ਰੂਪ ਸਰਪ ਸੰਸਾਰੀ ਜੀਵੋਂ ਕੀਆਂ ਬਾਤਾਂ ਰੂਪੀ ਮੰਤਰ ਕੋ ਓਹੁ ਨਹੀਂ ਮਾਨਤਾ ਵਾ ਜਪ ਤਪ ਰੂਪੀ ਮੰਤਰ ਕੋ ਨਹੀਂ ਮਾਨਤਾ ਇਸੀ ਕਰਕੇ ਰਾਮ ਕਾ ਵਿਜੋਗੀ ਜਨ ਜੀਵਤਾ ਨਹੀਂ ਜੇ ਕਰ ਜੀਵਤਾ ਹੈ ਪ੍ਰਾਰਬਧ ਅਨੁਸਾਰ ਤਾਂ ਸੰਸਾਰ ਤੇ ਬਉਰਾ ਹੋਕੇ ਜੀਵਤਾ ਹੈ ॥ ੭੬ ॥ ਸਤਿ ਸੰਗਤ ਤੇ ਹੀ ਇਸ ਜੀਵ ਕੋ ਲਾਭ ਹੋਵੇ ਹੈ ਏਹ ਕਹੇ ਹੈਂ:-

**ਕਬੀਰ ਪਾਰਸ ਚੰਦਨੈ ਤਿਨਹੈ ਏਕ ਸੁਗੰਧ ॥**
**ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ ॥ ੭੭ ॥**

ਕਬੀਰ ਜੀ ਕਹੇ ਹੈਂ ਪਾਰਸ ਔਰ ਚੰਦਨ ਕਾ ਇਕ ਹੀ ਸੁਗੰਧ ਕਹੀਏ ਸੁਭਾਵ ਹੈ ਕਿਆ ਸੁਭਾਵ ਹੈ ਤਿਹ ਕਹੀਏ ਤਿਸ ਪਾਰਸ ਅਤੇ ਚੰਦਨ ਕੇ ਸੰਗ ਮਿਲਨੇ ਕਰਕੇ ਤੇਊ ਚੀਜ਼ਾਂ ਉਤਮ ਭਈਆਂ ਕੇਹੜੀਆਂ ਲੋਹਾ ਕਾਲਾ ਅਤੇ ਕਾਠ ਨਿਰਗੰਧੀ ਵਾਲਾ ਯਾਨੇ ਪਾਰਸ ਨਾਲ ਮਿਲਨੇ ਕਰਕੇ ਲੋਹਾ ਕੰਚਨ ਰੂਪ ਭਇਆ ਔਰ ਚੰਦਨ ਨਾਲ ਮਿਲਨੇ ਕਰਕੇ ਕਾਠ ਸੁਗੰਧੀ ਵਾਲਾ ਭਇਆ ਐਸੇ ਹੀ ਸਤ ਸੰਗਤ ਹੈ ਜੋ ਭਗਤੀ ਸੁਗੰਧੀ ਤੇ ਰਹਿਤ ਹੈਂ ਤਿਨਕੋ ਭਗਤੀ ਸੁਗੰਧੀ ਵਾਲੇ ਕਰ ਦੇਵੇ ਹੈਂ ਔਰ ਜੋ ਲੋਹੇ ਵਤ ਪਾਪਾਂ ਸੇ ਕਾਲੇ ਹੈਂ ਤਿਨ ਕੋ ਕੰਚਨ ਵਤ ਯਾਨੇ ਈਸ਼ੂਰ ਰੂਪ ਸੁਧ ਕਰ ਦੇਤੇ ਹੈਂ ।।੭੭।। ਸ਼ੀਘਰ ਹੀ ਐਸੀ ਸਤਿ ਸੰਗਤ ਕਰੋ ਤਿਸ ਪਰ ਉਪਦੇਸ਼ ਕਹੇ ਹੈਂ:-

**ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ ॥**
**ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨ੍ਹਿ ਲੀਆ ਅੰਚਲਿ ਲਾਇ ॥ ੭੮ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਜਨੋਂ ਜਮਾਂ ਕਾ ਠੇਂਗਾ ਕਹੀਏ ਸੋਟਾ ਬੁਰਾ ਦੁਖਦਾਈ ਹੈ ਓਹ ਸਹਾਰਿਆ ਨਹੀਂ ਜਾਤਾ ਇਸਤੇ ਸਤਸੰਗਤ ਕਰੋ ਏਕ ਜੋ ਸਾਧੂ ਰਾਮਾ ਨੰਦ ਜੀ ਮੇਰੇ ਕੋ ਮਿਲੇ ਤਿਨ੍ਹਾਂ ਮੇਰੇ ਕੋ ਉਪਦੇਸ਼ ਰੂਪੀ ਅੰਚਲ ਕਹੀਏ ਪੱਲੇ ਨਾਲ ਲਗਾਇ ਲੀਆ ਤਿਸ ਕਰਕੇ ਬਚ ਗਿਆ ।੭੮।। ਜੰਮਨਾ ਔਰ ਮਰਨਾ ਈਸ਼ੂਰ ਕੇ ਅਧੀਨ ਹੈ ਇਹ ਕਹੇ ਹੈਂ:-

**ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ ॥**
**ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ ॥ ੭੯ ॥**

ਕਬੀਰ ਜੀ ਕਹੇ ਹੈਂ ਬੈਦ ਕਹੇ ਹੈ ਮੈਂ ਹੀ ਸਭ ਤੇ ਭਲਾ ਹੂੰ ਜੋ ਮੌਤ ਕੋ ਟਾਲ ਦੇਤਾ ਹੂੰ ਔਰ ਦਾਰੂ ਕਹੀਏ ਅਉਖਧੀ ਸਭ ਮੇਰੇ ਵਸ ਅਧੀਨ ਹੈ ਭੂਲਾ ਹੂਆ ਵੈਦ ਏਹ ਨਹੀਂ ਜਾਨਤਾ ਜੋ ਪ੍ਰਾਨਾਂ ਰੂਪੀ ਪੂੰਜੀ ਤਾਂ ਗੁਪਾਲ ਕੀ ਦਿਤੀ ਹੂਈ ਹੈ ਜਬ ਭਾਵੇਗਾ ਉਸੀ ਵਕਤ ਓਹ ਖਸ ਕਹੀਏ ਖੋਸ ਲਏਗਾ ਯਥਾ-"ਜੜੀ ਬੂਟੀ ਜੇ ਜੀਵੀਐ ਕਿਉਂ ਮਰੇ ਧਨੰਤ੍ਰ" ਤਥਾ "ਨਹਿ ਬਾਰਿਕੁ ਨਹਿ ਜੋਬਨੈ" ॥ ੭੯ ॥ ਇਸ ਸੰਸਾਰ ਮੇਂ ਪੁਨਾ ਨਹੀਂ ਆਵਨਾ ਏਹ ਕਹੇ ਹੈਂ:-

**ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ ॥**
**ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਿਹੈ ਆਇ ॥ ੮੦ ॥**

ਕਬੀਰ ਜੀ ਕਹੇ ਹੈਂ ਹੇ ਜੀਵੋ ਹੁਕਮ ਰੂਪੀ ਨਉਬਤ ਵਾ ਕਾਰ ਵਿਹਾਰ ਰੂਪ ਨੌਬਤ ਦਸ ਪੰਜ ਦਿਨ ਬਜਾਇ ਲੇਵੋ ਯਾਨੇ ਹੁਕਮ ਹਾਸਲ ਕਰ ਲਵੋ ਫੇਰ ਨਹੀਂ ਮਿਲਾਪ ਹੋਣਾ ਜੈਸੇ ਨਦੀ ਪਰ ਪੁਰਸ਼ਾਂ ਕੇ ਪੂਰ ਕਾ ਨਉਕਾ ਵਿਖੇ ਸੰਜੋਗ ਹੋਤਾ ਹੈ ਵਾ ਨਦੀ ਮੇਂ ਜਿਸ ਜਲ ਕਾ ਨਉਕਾ ਨਾਲ ਸੰਜੋਗ ਹੂਆ ਹੈ ਓਹੀ ਜਲ ਬਹੁਰੋ ਆਕੇ ਨਹੀਂ ਮਿਲਦਾ ਐਸੇ ਹੀ ਜਾਨ ਲੇਵੋ ।।੮੦।। ਭਗਵੰਤ ਕਾ ਜਸ ਬੇ ਅੰਤ ਹੈ ਤਿਸ ਜਸ ਕਾ ਲਿਖਕੇ ਅੰਤ ਨਹੀਂ ਆਤਾ ਏਹ ਕਹੇ ਹੈਂ:-

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥**
**ਬਸੁਧਾ ਕਾਗਦ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥ ੮੧ ॥**

ਕਬੀਰ ਜੀ ਕਹੇ ਹੈਂ ਸਾਤ ਸਮੁੰਦਰਾਂ ਕੋ ਜੇਕਰ ਲਿਖਨੇ ਵਾਸਤੇ ਮਸੁ ਕਹੀਏ ਸ਼ਾਹੀ ਕਰ ਲਵੋ ਔਰ ਬਨਰਾਇ

ਕਹੀਏ ਸਾਰੀ ਬਨਾਸਪਤੀ ਕਲਮ ਕਰ ਲਵੇ ਔਰ ਪ੍ਰਿਥਵੀ ਉਨਿੰਜਾ ਕ੍ਰੋੜ ਕੀ ਸਭ ਕਾਗਦ ਕਰ ਲਵੇ ਹਰੀ ਜਸ ਫੇਰ ਭੀ ਲਿਖਿਆ ਨਹੀਂ ਜਾਤਾ ਬੇਅੰਤ ਹੈ ਯਥਾ—"ਕਾਟ ਬਨਾਸਪਤੀ ਸਗਰੀ ਲਿਖਬੇ ਹੂ ਕੇ ਲੇਖਨ ਕਾਜ ਬਨੇ ਹੋ ॥ ਸਾਰਸੁਤੀ ਬਕਤਾ ਕਰਕੇ ਜੁਗ ਕੋਟ ਗਨੇਸ਼ ਕੇ ਹਾਥ ਲਿਖੇ ਹੋ" ॥੯੧॥ ਕਿਸੀ ਨੇ ਜੁਲਾਹਾ ਜਾਨ ਕਰ ਕਬੀਰ ਜੀਕੋ ਮਸਕਰੀ ਕਰੀ ਤਿਸ ਪਰ ਕਹੇ ਹੈਂ:—

ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ ॥
ਕਬੀਰ ਰਮਈਆ ਕੰਠ ਮਿਲਿ ਚੂਕਹਿ ਸਰਬ ਜੰਜਾਲ ॥ ੯੨ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜਨ ਅਬ ਜੁਲਾਹਾ ਜਾਤੀ ਕਿਆ ਮੁਝ ਕੋ ਛੋਟਾ ਕਰ ਸਕਦੀ ਹੈ ਜਬ ਗੁਪਾਲ ਬਡਾ ਛੋਟਾ ਕਰਨੇ ਵਾਲਾ ਮੇਰੇ ਹਿਰਦੇ ਬਸਦਾ ਹੈ ਵਾ ਕਬੀਰ ਜੀ ਕਹੇ ਹੈਂ ਜੁਲਾਹੇ ਵਾਲਾ ਪਦ ਥਾ ਸੋ ਮੈਨੇ ਜਾਤ ਕਹੀਏ ਜਾਨ ਲੀਆ ਹੈ ਅਬ ਕੋਈ ਕਿਆ ਕਰ ਸਕਦਾ ਹੈ ਕਬੀਰ ਜੀ ਕਹੇ ਹੈਂ ਰਮਈਆ ਕੇ ਕੰਠ ਨਾਲ ਮਿਲਨੇ ਕਰਕੇ ਵਾ ਰਮਈਆ ਜਬ ਹਮਾਰੇ ਕੰਠ ਨਾਲ ਆਕੇ ਮਿਲੇ ਉਸੀ ਵਕਤ ਸਭ ਜਾਤ ਪਾਤ ਕੇ ਜੰਜਾਲ ਚੁਕਗਏ॥ ੯੨ ॥ ਭਗਵੰਤ ਕੀ ਭਗਤੀ ਕਾ ਅਧਿਕਾਰੀ ਸੰਸਾਰ ਮੈਂ ਦੁਰਲਭ ਹੈ ਏਹ ਕਹੇ ਹੈਂ:—

ਕਬੀਰ ਐਸਾ ਕੋ ਨਹੀ ਮੰਦਰ ਦੇਇ ਜਰਾਇ ॥
ਪਾਂਚਉ ਲਰਿਕੇ ਮਾਰਿਕੈ ਰਹੈ ਰਾਮ ਲਿਉ ਲਾਇ ॥ ੯੩ ॥

ਕਬੀਰ ਜੀ ਕਹੇ ਹੈਂ ਐਸਾ ਜਨ ਸੰਸਾਰ ਮੈਂ ਕੋਈ ਨਹੀਂ ਯਾਨੇ ਦੁਰਲਭ ਹੈ ਜੋ ਮੰਦਰ ਕਹੀਏ ਦੇਹ ਕੇ ਅਧਯਾਸ ਅਭਿਮਾਨ ਆਦਕਾਂ ਕੋ ਜਾਲ਼ ਦੇਵੇ ਪਾਂਚ ਲੜਕੇ ਕਾਮਾਦਿਕ ਤਿਨਕੋ ਮਾਰਕੇ ਰਾਮ ਮੇਂ ਲਿਵ ਲਗਾਇ ਰਹੇ ॥ ੯੩ ॥ ਪੁਨਾ ਵਹੀ ਬਾਤ ਫੇਰ ਸਪਸ਼ਟ ਕਰ ਕਹੇ ਹੈਂ:—

ਕਬੀਰ ਐਸਾ ਕੋ ਨਹੀ ਇਹ ਤਨੁ ਦੇਵੈ ਫੂਕਿ ॥
ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ ॥ ੯੪ ॥

ਕਬੀਰ ਜੀ ਕਹੇ ਹੈਂ ਐਸਾ ਪੁਰਖ ਸੰਸਾਰ ਮੈਂ ਕੋਈ ਨਹੀਂ ਜੋ ਇਸ ਤਨ ਕੋ ਫੂਕ ਦੇਵੇ ਯਾਨੇ ਗਿਆਨ ਅਗਨ ਕਰਕੇ ਅਧਯਾਸ ਕੋ ਸਾੜ ਦੇਵੇ ਇਹ ਅੰਧਾ ਅਗਯਾਨੀ ਲੋਕ ਕੁਝ ਭੀ ਨਹੀਂ ਜਾਨਤਾ ਮੈਂ ਕਬੀਰ ਬਹੁਤ ਕੂਕ ਰਹਾ ਹੂੰ ॥੯੪॥ ਚਿਖਾ ਭੂਮੀ ਮੈਂ ਕੋਈ ਸਤੀ ਚਿਖਾ ਪਰ ਚੜ੍ਹੀ ਹੂਈ ਅਵਾਜ਼ ਕਰ ਰਹੀ ਸੀ। ਸੁਨਨੇ ਵਾਲੇ ਲੋਕ ਕਬੀਰ ਜੀ ਕੋ ਕਹਿਣੇ ਲਗੇ ਇਹ ਕਿਆ ਕਹਿਤੀ ਹੈ ਹਮਕੋ ਸਮਝਾਵੋ? ਤਿਨ੍ਹਾਂ ਪ੍ਰਤੀ ਵੈਰਾਗਯ ਜਨਕ ਉਪਦੇਸ਼ ਕਰੇ ਹੈਂ:—

ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨੁ ਹੋ ਬੀਰ ਮਸਾਨ ॥
ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ ॥ ੯੫ ॥

ਕਬੀਰ ਜੀ ਕਹੇ ਹੈਂ ਸੁਨੋ ਹੇ ਪਿਆਰਿਓ ਇਹ ਸਤੀ ਚਿਖਾ ਪਰ ਚੜ੍ਹੀ ਹੂਈ ਇਹ ਪੁਕਾਰਦੀ ਹੈ ਸੁਨੋ ਹੇ ਮੇਰੇ ਬੀਰੋ ਮਸਾਨ ਭੂਮਕਾ ਮੇਂ ਆਇ ਹੋਇਓ ਸਬਾਇਆ ਲੋਗ ਕੌਨ ਮਾਤ ਪਿਤਾ ਦਾਦੇ ਪੜਦਾਦੇ ਸਭ ਆਗੇ ਚਲੇ ਗਏ ਹਮ ਕਹੀਏ ਮੈਂ ਭੀ ਚਲੀ ਹਾਂ ਤੁਮਾਰਾ ਭੀ ਨਿਦਾਨ ਕਹੀਏ ਅੰਤ ਕੋ ਏਥੇ ਹੀ ਕਾਮ ਹੈ ਯਾਨੇ ਏਥੇ ਆ ਜਾਣਾ ਹੈ । ਦੂਤੀ—ਸਤੀ ਜੋ ਸਤਵਾਦੀ ਜਿਨ ਕੋ ਗਯਾਨ ਵੈਰਾਗਯ ਕੀ ਚਿਹ ਕਹੀਏ ਚਾਹਾ ਯਾਨੇ ਇਛਾ ਚੜ੍ਹੀ ਹੈ ਓਹ ਕਹਿੰਦੇ ਹੈਂ ਸੁਨੋ

ਹੇ ਬੀਰ ਭਾਈਓ ਤੁਮ ਮਸਾਨ ਕਹੀਏ ਭੂਤਨੇ ਹੋ ਰਹੇ ਹੋ ਸਾਰੇ ਲੋਗ ਚਲ ਗਏ ਹੈਂ ਜੋ ਹਮਤਾ ਤੁਮਤਾ ਕਾ ਕਾਮ ਹੈ ਇਹ ਨਿਦਾਨ ਕਹੀਏ ਮੂਰਖੋਂ ਕਾ ਕਾਮ ਹੈ ਇਨਕੋ ਤਿਆਗੋ॥੯੫॥ਜੇਕਰ ਸੁਭ ਸੰਗਤ ਕਰੋਗੇ ਤਾਂ ਸੁਖ ਪਾਵੇਗੇ ਇਹ ਕਹੇ ਹੈਂ:-

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ ੯੬ ॥

ਕਬੀਰ ਜੀ ਕਹੇ ਹੈਂ ਜੀਵਾਂ ਕੇ ਮਨ ਪੰਖੀ ਵਤ ਹੋ ਰਹੇ ਹੈਂ ਉਡ ਉਡ ਕੇ ਬਾਰੰਬਾਰ ਦਸੋਂ ਦਿਸ਼ਾਂ ਕੋ ਜਾਤੇ ਹੈਂ। ਤਹਾਂ ਜਾਕੇ ਜਿਸ ਕਾ ਮਨ ਜੈਸੀ ਸੰਗਤ ਕੁਸੰਗਤ ਮੇਂ ਮਿਲੇ ਹੈ ਤੈਸੇ ਹੀ ਸੁਭਾ ਸੁਭ ਯਾਨੇ ਦੁਖ ਸੁਖ ਰੂਪੀ ਫਲ ਕੋ ਖਾਂਦਾ ਹੈ ॥੯੬॥ ਉਤਮ ਪੁਰਸ਼ੋਂ ਕੀ ਸੰਗਤ ਕਾ ਪ੍ਰਤੱਖ ਹੀ ਫਲ ਪ੍ਰਾਪਤ ਹੂਆ ਕਹੇ ਹੈਂ:-

ਕਬੀਰ ਜਾਕਉ ਖੋਜਤੇ ਪਾਇਓ ਸੋਈ ਠਉਰੁ ॥
ਸੋਈ ਫਿਰਿਕੈ ਤੂ ਭਇਆ ਜਾਕਉ ਕਹਤਾ ਅਉਰੁ ॥ ੯੭ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜਿਸ ਵਸਤੂ ਕੋ ਹਮ ਤੀਰਥ ਆਦਕ ਮੇਂ ਖੋਜਤੇ ਫਿਰਦੇ ਸੇ ਸੋਈ ਵਸਤੂ ਉਹੁ ਸੰਗਤ ਕਰਕੇ ਰਿਦੇ ਰੂਪੀ ਠਉਰ ਵਿਚੋਂ ਹੀ ਪਾਇ ਲਈ। ਸੋਈ ਬ੍ਰਹਮ ਰੂਪ ਫਿਰਕੇ ਤੂੰ ਭਇਆ ਕਹੀਏ ਹੂਆ ਜਿਸ ਕੋ ਅਉਰ ਚੀਜ਼ ਕਹਿਤਾ ਥਾ॥੯੭॥ ਕੁਸੰਗਤ ਕੋ ਤਿਆਗਨਾ ਹੀ ਸ੍ਰੇਸ਼ਟ ਹੈ ਇਹ ਕਹੇ ਹੈਂ:-

ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ ॥
ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ ॥ ੯੮ ॥

ਕਬੀਰ ਜੀ ਕਹੇ ਹੈਂ ਕੁਸੰਗਤ ਕੇ ਮਾਰੇ ਹੂਏ ਮਰ ਜਾਈਤਾ ਹੈ ਜੈਸੇ ਦ੍ਰਿਸ਼ਟਾਂਤ ਕੇਲੇ ਕੇ ਨਿਕਟ ਕਾਂਟਿਆਂ ਵਾਲੀ ਬੇਰੀ ਹੈ ਓਹੁ ਕੇਲਾ ਤਾਂ ਉਸ ਬੇਰੀ ਕਉ ਪੱਖਾ ਝੁਲਾਵਤਾ ਹੈ ਯਾਨੇ ਬੇਰੀ ਕੀ ਸੇਵਾ ਕਰਦਾ ਹੈ ਓਹ ਬੇਰੀ ਉਲਟੀ ਉਸਕੋ ਚੀਰਤੀ ਹੈ ਐਸੇ ਹੀ ਸਾਕਤਾਂ ਕਾ ਸੰਗ ਨ ਹੇਰੋ ਕਹੀਏ ਦੇਖੋ ਕਿਉਂਕਰ ਸੰਤ ਮਹਾਤਮਾਂ ਤਾਂ ਸਾਕਤਾਂ ਕੋ ਸੁਖ ਦੇਤੇ ਹੈਂ ਓਹ ਸਾਕਤ ਬੇਰੀ ਵਤ ਉਨਕੋ ਉਲਟਾ ਚੀਰਤੇ ਹੈਂ ਯਾਨੇ ਦੁਖ ਦੇਤੇ ਹੈਂ ॥੯੮॥ ਕੋਈ ਅਵਿਦਕ ਗੁਰੂ ਬਹੁਤ ਚੇਲਿਆਂ ਕੋ ਅੰਗੀਕਾਰ ਕਰ ਰਹਾ ਥਾ ਤਿਸ ਪ੍ਰਤੀ ਸਲੋਕ ਕਹੇ ਹੈਂ:-

ਕਬੀਰ ਭਾਰ ਪਰਾਈ ਸਿਰ ਚਰੈ ਚਲਿਓ ਚਾਹੈ ਬਾਟ ॥
ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ ॥ ੯੯ ॥

ਕਬੀਰ ਜੀ ਕਹੇ ਹੈਂ ਜੈਸੇ ਅਪਨਾ ਭਾਰ ਚੁਕਕੇ ਚਲਿਆ ਹੈ ਔਰ ਭਾਰ ਭੀ ਪਰਾਇਆ ਸਿਰ ਪਰ ਚੜ੍ਹ ਜਾਵੇ ਯਾਨੇ ਚੁਕ ਲੇਵੇ ਫੇਰ ਬਾਟ ਰਸਤੇ ਮੈਂ ਚਲਨਾ ਚਾਹੇ ਓਹੁ ਅਪਨੇ ਭਾਰ ਕਰਕੇ ਤਾਂ ਡਰਤਾ ਨਹੀਂ ਆਗੇ ਰਸਤੇ ਮੈਂ ਅਉਘਟ ਕਹੀਏ ਕਠਨ ਘਾਟ ਹੈ ਓਹ ਕੈਸੇ ਲੰਘੇਗਾ ਇਸੀ ਤਰਹ ਆਪ ਤਾਂ ਤਰਿਆ ਨਹੀਂ ਪਰਾਇਆ ਭਾਰ ਕਿਆ ਸਿਖ ਸਾਖਾ ਬਹੁਤੇ ਕਰ ਲਏ ਵਾ ਪੂਜਾ ਪ੍ਰਤਿਸ਼ਠਾ ਕਰਵਾਵਨੀ ਇਹ ਭਾਰ ਸਿਰ ਪਰ ਚੜ੍ਹ ਗਿਆ ਫੇਰ ਪਰਲੋਕ ਰੂਪੀ ਬਾਟ ਮੈਂ ਚਲਨਾ ਚਾਹੇ ਔਰ ਆਪਨਾ ਭਾਰ ਪਾਪਾਂ ਰੂਪੀ ਚੁਕ ਰਖਾ ਹੈ ਤਿਸਤੇ ਨਹੀਂ ਡਰਤਾ ਆਗੈ ਪਰਲੋਕ ਰਸਤੇ ਮੇਂ ਅਉਘਟ ਕਹੀਏ ਕਠਨ ਘਾਟ ਹੈ ਵਾ ਈਸ਼ਵਰ ਕੀ ਗਜਾਨ ਭਗਤੀ ਰੂਪੀ ਬਾਟ ਮੈਂ ਚਲਨਾ ਚਾਹੇ ਅਪਨੇ ਭਾਰ ਕਿਆ ਅਭਿਮਾਨ ਤਿਸਤੇ ਨਹੀਂ ਡਰਤਾ ਆਗੈ ਈਸ਼ਵਰ ਕੀ ਬਾਟ ਮੈਂ ਕਾਮਾਦਕਾਂ ਰੂਪੀ ਅਉਘਟ ਕਠਨ ਘਾਟ ਹੈ ॥ ੯੯ ॥ ਏਕ ਸਮੇਂ ਕਬੀਰ ਜੀ ਪਰੇਮ ਦਸ਼ਾ ਮੈਂ ਇਸਥਿਤ ਹੂਏ ਮਨ ਨਾਲ ਵਿਚਾਰ ਕਰ ਰਹੇ ਸੇ ਕਿਸੀ ਨੇ ਪੂਛਾ ਆਪ ਐਸੇ ਕਿਉਂ ਬੈਠੇ ਹੋ? ਤਿਸ ਪਰ ਕਹੇ ਹੈਂ:-

ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ ॥
ਮਤ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ ॥ ੯੦ ॥

ਕਬੀਰ ਜੀ ਕਹੇ ਹੈਂ ਜੈਸੇ ਬਨ ਕੀ ਲਕਰੀ ਇਕ ਵਾਰ ਦਾਧੀ ਕਹੀਏ ਸੜੀ ਹੂਈ ਠਾਢੀ ਕਹੀਏ ਇਸਥਿਤ ਹੋਈ ਪੁਕਾਰ ਕਰਦੀ ਹੈ ਕਿਆ ਕਹੇ ਹੈ ਅਬ ਮੈਂ ਮਤਾਂ ਲੁਹਾਰ ਕੇ ਬਸ ਪੈ ਜਾਵਾਂ ਫੇਰ ਦੂਜੀ ਵਾਰ ਭੀ ਸਾੜ ਦੇਵੇ ਇਸੀ ਤਰਹ ਕਬੀਰ ਜੀ ਕਹੇ ਹੈਂ ਸੰਸਾਰ ਰੂਪੀ ਬਨ ਕੀ ਜੀਵ ਰੂਪੀ ਲਕੜੀ ਦਾਧੀ ਕਹੀਏ ਸੜੀ ਹੂਈ ਈਰਖਾ ਬਖੀਲੀਆਦਕੋਂ ਸੇ ਵਾ ਚੁਰਾਸੀ ਲਖ ਜੂਨ ਮੈਂ ਸੜੀ ਹੂਈ ਠਾਂਢੀ ਹੂਈ ਪੁਕਾਰ ਕਰੇ ਹੈ ਮਤਾਂ ਮੈਂ ਲੁਹਾਰ ਜਮ ਕੇ ਵਸ ਪੈ ਜਾਵਾਂ ਦੂਜੀ ਵਾਰ ਫੇਰ ਨਰਕ ਅਗਨ ਮੇਂ ਵਾ ਜੂਨੀਆਂ ਰੂਪੀ ਅਗਨ ਮੇਂ ਸਾੜੇ ॥ ੯੦॥ ਅਬ ਕਬੀਰ ਜੀ ਕਾਲ ਕੀ ਅਗਾਧ ਗਤੀ ਕਹੇ ਹੈਂ:-

ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥
ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ ॥ ੯੧ ॥

ਕਬੀਰ ਜੀ ਕਹੇ ਹੈਂ ਜੈਸੇ ਏਕ ਸਮੇ ਅਹੇੜੀ ਨੇ ਜੰਗਲ ਮੇਂ ਆਕੇ ਇਕ ਮ੍ਰਿਗਣੀ ਮਾਰੀ ਵੋਹ ਮ੍ਰਿਗਣੀ ਗਰਭਵਤੀ ਸੀ ਤਿਸਕੇ ਸਾਥ ਹੀ ਪੇਟ ਕਾ ਬੱਚਾ ਮਰਾ। ਪਾਸੋਂ ਇਕ ਝਾੜ ਵਿਚੋਂ ਸਰਪ ਨਿਕਸਕੇ ਅਹੇੜੀ ਕੇ ਲੜਾ ਤਿਸ ਕਰ ਅਹੇੜੀ ਮ੍ਰਿਤੂ ਭਇਆ ਅਹੇੜੀ ਕੀ ਬਿਖ ਕਰ ਕੇ ਸਰਪ ਭੀ ਮੂਆ ਪਿਛੇ ਸੇ ਅਹੇੜੀ ਕੀ ਇਸਤ੍ਰੀ ਪਤੀ ਕਾ ਅੰਨ ਲੈਕੇ ਆਈ ਤਿਸ ਨੇ ਦੇਖਾ ਪਤੀ ਮਰਾ ਪੜਾ ਹੈ ਪਤੀ ਬ੍ਰਿਤਿ ਧਰਮ ਵਾਲੀ ਸੀ ਤਿਸਨੇ ਭੀ ਪ੍ਰਾਨ ਤਿਆਗ ਦੀਏ ਤਿਸ ਅਹੇੜਨ ਕੇ ਗਰਭ ਮੇਂ ਬੱਚਾ ਥਾ ਓਹ ਭੀ ਮ੍ਰਿਤੂ ਭਇਆ ਇਹ ਕਾਲ ਕੀ ਅਗਾਧ ਗਤੀ ਹੈ ਏਕ ਮ੍ਰਿਗਣੀ ਕੇ ਮਰਨੇ ਤੇ ਦੂਜਾ ਮਰਿਆ ਪੇਟ ਕਾ ਬੱਚਾ ਇਹ ਦੋ ਮੂਏ ਇਨ ਦੋ ਕੇ ਮਰਤਿਆਂ ਦੋ ਔਰ ਮੂਏ ਕੌਣ ਅਹੇੜੀ ਤੇ ਸਰਪ ਇਹ ਚਾਰ ਮੂਏ ਇਨ ਚਾਰ ਕੇ ਮਰਤਿਆਂ ਦੋ ਔਰ ਮੂਏ ਕੌਨ ਅਹੇੜਨ ਅਤੇ ਅਹੇੜਨ ਕਾ ਬੱਚਾ ਏਹ ਛੇ ਮੂਏ ਚਾਰ ਪੁਰਖ ਕੌਣ ਮ੍ਰਿਗਣੀ ਕਾ ਬੱਚਾ ੧ ਅਤੇ ਅਹੇੜੀ ੨ ਔਰ ਸਰਪ ੩ ਅਹੇੜਨ ਕੇ ਪੇਟ ਕਾ ਬੱਚਾ ਇਹ ਚਾਰ ਪੁਰਖ ਮੂਏ ਅਹੇੜਨ ਅਤੇ ਮ੍ਰਿਗਣੀ ਇਹ ਦੋ ਨਾਰੀਆਂ ਮੂਈਆਂ ਯਥਾ-"ਜਲ ਕਹਾਂ ਥਲ ਕਹਾਂ ਗਗਨ ਕੇ ਗਉਨ ਕਹਾਂ ਕਾਲ ਕੇ ਬਨਾਇ ਸਭ ਕਾਲ ਹੀ ਚਬਾਇਗੇ।" ॥ ੯੧ ॥ ਦੁਤੀ ਅਰਥ:-

(ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥ ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ )

ਕਬੀਰ ਜੀ ਕਹੇ ਹੈਂ ਏ ਅਗਜਾਨ ਵਸਿਸ੍ਰ ਹੰਕਾਰ ਕੇ ਮਰਤਿਆਂ ਦੋਇ ਮੂਏ ਰਾਗ ਅਤੇ ਦ੍ਵੈਸ਼ ਇਨ ਦੋ ਕੇ ਮਰਨੇ ਤੇ ਚਾਰ ਔਰ ਮਰੇ ਕਾਮ, ਕ੍ਰੋਧ, ਲੋਭ, ਮੋਹ। ਇਨ ਚਾਰਾਂ ਕੇ ਮਰਨੇ ਸੇ ਛੇ ਔਰ ਮੂਏ ਪੰਜ ਗਜਾਨ ਇੰਦ੍ਰੇ ਇਕ ਮਨ ਚਾਰ ਪੁਰਖ ਔਰ ਮੂਏ ਕੌਨ ਜੰਮਨਾ ਮਰਨਾ ਹਰਖ ਸੋਗ ਅਗੇ ਦੋ ਨਾਰਾਂ ਮੂਈਆਂ ਛੁਧਾ ਪਿਪਾਸਾ। ਤ੍ਰਿਤੀ ਦ੍ਰਿਸ਼ਟਾਂਤ ਅਨੁਸਾਰ ਕਹੇ ਹੈਂ:-

(ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥ ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ )

ਕਬੀਰ ਜੀ ਕਹੇ ਹੈਂ ਏਕ ਇਸ ਲੋਕ ਦੇ ਪਦਾਰਥਾਂ ਕੀ ਇਛਿਆ ਕੇ ਮਰਤਿਆਂ ਦੁਇ ਕਹੀਏ ਦੂਜੇ ਪਤਾਲ ਲੋਕ ਦੇ ਪਦਾਰਥਾਂ ਕੀ ਇਛਿਆ ਮਰ ਗਈ ਇਹ ਦੋ ਦੋ ਔਰ ਕੀ ਇਛਿਆ ਮਰੀ ਏਕ ਬ੍ਰਹਮ ਲੋਕ ਦੇ ਪਦਾਰਥਾਂ ਕੀ ਏਕ ਸਵਰਗ ਲੋਗ ਦੇ ਪਦਾਰਥਾਂ ਕੀ ਇਹ ਚਾਰ ਮਰੇ ਇਨ ਚਾਰੋਂ ਕੇ ਮਰਤਿਆਂ ਦੋ ਔਰ ਮੂਈਆਂ ਆਸਾ ਅਤੇ ਤ੍ਰਿਸ਼ਨਾ ਇਹ ਛੇ ਮੂਏ ਇਨਮੈਂ ਸੇ ਹੀ ਚਾਰ ਪੁਰਖ ਜਾਨੋ ਚਾਰੇ ਲੋਕ ਔਰ ਦੋ ਨਾਰਾਂ ਮ੍ਰਿਤੂ ਭਈਆਂ ਆਸਾ ਤੇ ਤ੍ਰਿਸ਼ਨਾ ਚਤੁਰਥ ਔਰ ਦ੍ਰਿਸ਼ਟਾਂਤ ਅਨੁਸਾਰ ਕਹੇ ਹੈਂ:-

(ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ॥ ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ)

ਕਬੀਰ ਜੀ ਕਹੇ ਹੈਂ ਏਕ ਰਾਗ ਦੇ ਮਰਨੇ ਸੇ ਦੁਇ ਕਹੀਏ ਦੂਜੇ ਦਵੈਸ਼ ਮਰ ਗਿਆ ਇਹ ਦੋ ਭਏ ਦੋਇ ਔਰ ਮੂਏ ਹਰਖ ਅਤੇ ਸੋਗ ਇਹ ਚਾਰ ਭਏ ਇਨ ਚਾਰਾਂ ਕੇ ਮਰਨੇ ਤੇ ਦੋ ਔਰ ਮੂਈਆਂ ਕੌਨ ਉਸਤਤੀ ਨਿੰਦਿਆ। ਇਨ ਮੈਂ ਸੇ ਹੀ ਚਾਰ ਪੁਰਖ ਜਾਨੋ ਰਾਗ ਦਵੈਸ਼ ਹਰਖ ਸੋਗ ਦੋ ਨਾਰੀਆਂ ਜਾਨੋਂ ਉਸਤਤਿ ਨਿੰਦਿਆ। ਪੰਚਮ:–

(ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰ॥ ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ)

ਕਬੀਰ ਜੀ ਕਹੇ ਹੈਂ ਜਬ ਗਿਆਨ ਹੂਆ ਤਿਸਤੇ ਪਸਚਾਤ ਏਕ ਮੂਲ ਅਵਿਦਿਆ ਮ੍ਰਿਤੂ ਭਈ ਪੁਨਾ ਦੋ ਔਰ ਮਰ ਗਈਆਂ ਸੰਸੇ ਵਿਪਰਜੇ ਭ੍ਰਾਂਤੀ ਇਨ ਦੋ ਤੇ ਮਰਤਿਆਂ ਚਾਰ ਔਰ ਮੂਏ ਭਲੇ ਬੁਰੇ ਕਾ ਅਧਜਾਸ ਔਰ ਭਲੇ ਬੁਰੇ ਅਧਜਾਸੋਂ ਕਾ ਕਾਰਯ ਰਾਗ ਦਵੈਖ ਇਹ ਚਾਰ। ਇਨ ਚਾਰੋਂ ਕੇ ਮਰਤਿਆਂ ਛੇ ਔਰ ਮੂਏ ਕੌਨ ਸੁਭਾ ਸੁਭ ਕਰਮ ਅਤੇ ਮਿਸ੍ਰਤ ਕਰਮ ਤਿੰਨ ਹੀ ਪਰਕਾਰ ਕਾ ਇਨਕਾ ਫ਼ਲ ਵਾ ਤਿੰਨ ਹੀ ਇਨਕੇ ਕਰਨ ਹਾਰ ਦੇਵਤਾ ਦੈਤ ਮਨੁਖ ਇਹ ਛੀ ਮੂਏ ਚਾਰ ਪੁਰਖ ਤੇ ਦੋ ਨਾਰਾਂ ਐਸੇ ਹੈਂ ਮੂਲ ਅਵਿਦਿਆ ਇਕ ਇਸਤ੍ਰੀ ੧ ਦੂਤੀ ਸੰਸੇ ਵਿਪਰਜੇ ਭ੍ਰਾਂਤੀ ਇਹ ਇਕ ਲੈਣੀ ਦੋ ਇਸਤ੍ਰੀਆਂ ਇਹ ਮੂਈਆਂ ਔਰ ਚਾਰ ਪੁਰਖ ਕੌਨ ਭਲੇ ਬੁਰੇ ਕਾ ਅਧਜਾਸ ਇਕ ਲੈਣਾ ਅਤੇ ਭਲੇ ਬੁਰੇ ਅਧਜਾਸੋਂ ਕਾ ਕਾਰਯ ਰਾਗ ਦਵੈਖ ਭੀ ਇਕ ਲੈਣਾ ਇਹ ਦੋ ਔਰ ਸੁਭਾ ਸੁਭ ਮਿਸ੍ਰਤ ਕਰਮਾਦ ਭੀ ਇਕ ਲੈਣਾ ਤਿੰਨਪ੍ਰਕਾਰ ਕਾ ਫਲ ਵਾ ਤਿੰਨ ਪ੍ਰਕਾਰ ਕੇ ਕਰਨੇ ਵਾਲੇ ਭੀ ਇਕ ਲੈਣਾ ਦੋ ਏਹ ਪੁਰਖ ਭਏ ਇਸ ਪ੍ਰਕਾਰ ਚਾਰ ਮੂਏ ਵਾ ਉਂਜ ਗਿਨਤੀ ਅਨਸਾਰ ਇਹ ਸਭ ਪੂਰਬੋਕਤ ਤੇਰਾਂ ਮੂਏ। "ਦਾਸਨ ਦਾਸ ਕਰਹੁ ਹਮ ਰਾਮਾ" ਹਰੀ ਨਾਮ ਸੇ ਬਿਨਾ ਕੋਈ ਭੀ ਵਸਤੂ ਰੱਛਾ ਕਰਨੇ ਵਾਲੀ ਨਹੀਂ ਏਹ ਕਹੇ ਹੈਂ:–

ਕਬੀਰ ਦੇਖਿ ਦੇਖਿ ਜਗੁ ਢੂੰਢਿਆ ਕਹੂੰ ਨ ਪਾਇਆ ਠਉਰ॥
ਜਿਨਿ ਹਰਿ ਕਾ ਨਾਮੁ ਨ ਚੇਤਿਓ ਕਹਾ ਭੁਲਾਨੇ ਅਉਰ॥੯੨॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਇਸ ਜਗਤ ਕੋ ਦੇਖ ਦੇਖ ਕਹੀਏ ਨਿਰਣੇ ਕਰਨੇ ਯਾਨੇ ਸ਼ਾਸਤ੍ਰ ਦੁਆਰੇ ਭੀ ਦੇਖਕੇ ਆਪਣੇ ਅਨੁਭਵ ਸੇ ਭੀ ਦੇਖਕੇ ਢੂੰਢਿਆ ਕਹੀਏ ਖੋਜਿਆ ਕਹੂੰ ਕਿਸੀ ਭੀ ਠੌਰ ਕਹੀਏ ਅਸਥਾਨ ਮੇਂ ਯਾਨੇ ਸ੍ਵਰਗ ਆਦਕ ਮੇ ਰਹਿਣਾ ਨਹੀਂ ਪਾਇਆ ਜਿਨ੍ਹਾਂ ਪੁਰਸ਼ਾਂ ਨੇ ਹਰੀ ਕਾ ਨਾਮ ਨਹੀਂ ਚੇਤਿਆ ਤਿਨ ਕੋ ਔਰ ਭੁਲਾਨੇ ਕਿਆ ਹੈਂ ਏਹੀ ਅਸਲੀ ਭੁਲਾਨੇ ਹੈਂ ॥੯੨॥ ਸਤਿ ਸੰਗਤ ਕੋ ਗ੍ਰਹਿਣ ਕਰੋ ਅਤੇ ਕੁਸੰਗਤ ਕੋ ਤਿਆਗੋ ਇਹ ਕਹੇ ਹੈਂ:–

ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥੯੩॥

ਕਬੀਰ ਜੀ ਕਹੇ ਹੈਂ ਸਾਧੋਂ ਕੀ ਸਤਸੰਗਤ ਕਰੀਏ ਜੋ ਅੰਤ ਪ੍ਰਯੰਤ ਸਾਥ ਹੀ ਨਿਰਬਾਹ ਕਰਤੇ ਹੈਂ ਸਾਕਤੋਂ ਕਾ ਸੰਗ ਨ ਕਰਨਾ ਚਾਹੀਏ ਜਿਸ ਤੇ ਬਿਨਾਹੁ ਕਹੀਏ ਨਾਸ ਹੋ ਜਾਂਦਾ ਹੈ। ਯਥਾ–"ਨਾਨਕ ਕਚੜਿਆ ਸਿਉ ਤੋੜ ਢੂੰਢ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨਾ ਜਾਹੀ ਛੋੜਿ"॥੯੩॥ ਜੋ ਨਾਮ ਤੇ ਹੀਨ ਹੈਂ ਤਿਨਕੇ ਜਨਮ ਕੀ ਨਿਸ਼ਫਲਤਾ ਪਰ ਕਹੇ ਹੈਂ:–

ਕਬੀਰ ਜਗ ਮਹਿ ਚੇਤਿਓ ਜਾਨਿਕੈ ਜਗ ਮਹਿ ਰਹਿਓ ਸਮਾਇ॥
ਜਿਨ੍ ਹਰਿ ਕਾ ਨਾਮੁ ਨ ਚੇਤਿਓ ਬਾਦਹਿ ਜਨਮੇਂ ਆਇ॥੯੪॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜਗਤ ਮੇਂ ਰਹਿਕੇ ਮੈਂ ਨੇ ਭਗਵੰਤ ਕੋ ਜਗਤ ਕਾ ਕਰਤਾ ਜਾਣਕੇ ਵਾ ਦਿਆਲੂ ਜਾਣਕੇ ਚੇਤਿਆ ਹੈ ਓਹੁ ਭਗਵੰਤ ਜਗਤ ਮੇਂ ਸਮਾਇ ਰਹਿਆ ਹੈ ਜਿਨ੍ਹਾਂ ਪੁਰਸ਼ਾਂ ਨੇ ਐਸੇ ਹਰੀ ਕਾ ਨਾਮ ਨਹੀਂ ਚੇਤਿਆ

ਹੈ ਸੋ ਬਾਦਹਿ ਕਹੀਏ ਬਿਅਰਥ ਹੀ ਸੰਸਾਰ ਮੇਂ ਆਕੇ ਜਨਮੇਂ ਹੈਂ ॥ ੯੪ ॥ ਹੇ ਜੀਵ ਜੇਕਰ ਆਸਾ ਕਰਨੀ ਚਾਹੇਂ ਤਾਂ ਰਾਮ ਕੀ ਆਸਾ ਕਰ ਇਹ ਕਹੇ ਹੈਂ:-

ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥
ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ ॥ ੯੫ ॥

ਕਬੀਰ ਜੀ ਕਹੇ ਹੈਂ ਹੇ ਜੀਵ ਜੇ ਆਸਾ ਕਰਨੀ ਚਾਹੇ ਹੈਂ ਤਾਂ ਰਾਮ ਕੀ ਆਸਾ ਕਰ ਔਰ ਆਸਾ ਤੇ ਨਿਰਾਸ ਹੋਹੁ ਕਿਉਂਕਰ ਤੇ ਪੁਰਸ਼ ਨਰਕਾਂ ਤੇ ਪਰੇ ਮਾਨਨਾ ਕਰੋ ਜੋ ਸੰਸਾਰ ਤੇ ਉਦਾਸੀਨ ਹੋਕੇ ਹਰੀ ਨਾਮ ਜਪਤੇ ਹੈਂ ਵਾ ਤੇ ਪੁਰਸ਼ ਨਰਕਾਂ ਮੇਂ ਪੜੇ ਹੂਏ ਮਾਨੀਦੇ ਹੈਂ ਜੋ ਹਰੀ ਨਾਮ ਤੇ ਉਦਾਸ ਰਹਿਤੇ ਹੈਂ ॥ ੯੫ ॥ ਕਿਸੀ ਨੇ ਚੇਲੇ ਅਤੇ ਪੋਤੇ ਚੇਲੇ ਬਹੁਤ ਬਨਾਇ ਈਸ਼੍ਵਰ ਕੋ ਮਿਤ੍ਰ ਕੀਆ ਨਹੀਂ ਤਿਸ ਪ੍ਰਤੀ ਕਹੇ ਹੈਂ:-

ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥ ੯੬ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਸਿਖ ਅਤੇ ਸਾਖਾ ਕਹੀਏ ਪੋਤੇ ਚੇਲੇ ਤਾਂ ਬਹੁਤ ਬਨਾਵਨੇ ਕੀਏ ਕੇਸੋ ਜੋ ਭਗਵਾਨ ਸੋ ਮਿਤਰ ਬਨਾਵਨਾ ਨਹੀਂ ਕੀਆ। ਹਰੀ ਭਗਵਾਨ ਕੇ ਮਿਲਨੇ ਕੋ ਚਲੇ ਥੇ ਯਾਨੇ ਭਗਵਾਨ ਕੇ ਮਿਲਨੇ ਵਾਸਤੇ ਫ਼ਕੀਰ ਹੂਏ ਥੇ ਤਿਨ ਸਿਖ ਸਾਖਾ ਕੇ ਵਿਚ ਹੀ ਚਿਤ ਅਟਕ ਗਿਆ ॥ ੯੬ ॥ ਭਗਵੰਤ ਕੀ ਸਹਾਇਤਾ ਬਿਨਾ ਕੋਈ ਭੀ ਕਾਮ ਨਹੀਂ ਬਨ ਸਕਤਾ ਇਹ ਕਹੇ ਹੈਂ:-

ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ॥
ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ ॥ ੯੭ ॥

ਕਬੀਰ ਜੀ ਕਹੇ ਹੈਂ ਕਾਰਨ ਕਹੀਏ ਜੀਵ ਬਪੁਰਾ ਵਿਚਾਰਾ ਕਿਆ ਕਰ ਸਕਤਾ ਹੈ ਜੇਕਰ ਰਾਮ ਜੀ ਸਹਾਇਤਾ ਨ ਕਰੇਂ ਜਿਸ ਸਾਧਨਾ ਰੂਪੀ ਡਾਲੀ ਉਪਰ ਪੈਰ ਧਰਤਾ ਹੈ ਵਾ ਜਿਸ ਜਿਸ ਵਿਵਹਾਰ ਰੂਪੀ ਡਾਲੀਓਂ ਪੈ ਪੈਰ ਧਰਤਾ ਹੈ ਸੋਈ ਮੁਰਿ ਮੁਰਿ ਜਾਇ ਕਹੀਏ ਟੂਟ ਟੂਟ ਜਾਵੇ ਹੈ ॥ ੯੭ ॥ ਕੋਈ ਪੁਰਸ਼ ਆਪ ਤਾਂ ਵਿਸ਼ੇ ਲੰਪਟ ਹੈ ਪੜ੍ਹਿਆ ਸੁਨਿਆ ਔਰਾਂ ਪ੍ਰਤੀ ਉਪਦੇਸ਼ ਕਰ ਰਹਾ ਥਾ ਤਿਸ ਪ੍ਰਤੀ ਕਹੇ ਹੈਂ:-

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਇਆ ਘਰ ਕਾ ਖੇਤੁ ॥ ੯੮ ॥

ਕਬੀਰ ਜੀ ਕਹੇ ਹੈਂ ਜੋ ਪੁਰਸ਼ ਆਪ ਤਾਂ ਧਾਰਤੇ ਨਹੀਂ ਔਰਾਂ ਕੋ ਉਪਦੇਸ਼ ਕਰਤੇ ਹੈਂ ਤਿਨ ਕੇ ਮੁਖ ਮੇਂ ਫਲਗੂ ਕੀ ਤਤੀ ਰੇਤ ਪੜੇਗੀ ਵਾ ਨਿਸ਼ਫਲ ਬੋਲਨੇ ਕਰਕੇ ਜਗਤ ਮੇਂ ਉਡਤੀ ਮੱਟੀ ਹੀ ਮੁਖ ਮੇਂ ਪੜੇ ਹੈ ਲਾਭ ਕੁਛ ਨਹੀਂ ਜੈਸੇ ਕੋਈ ਪੁਰਸ਼ ਬਿਰਾਨੀ ਕਹੀਏ ਬਿਗਾਨੀ ਰਾਸ ਪੂੰਜੀ ਕੀ ਤਾਂ ਰਖਿਆ ਕਰਨੇ ਮੇਂ ਜਾਤੇ ਹੈਂ ਅਤੇ ਘਰ ਕਾ ਖੇਤ ਬੈਲਾਂ ਪਾਸੋਂ ਖਵਾਇ ਬੈਠਤੇ ਹੈਂ ਤਿਨਕੋ ਹਾਨੀ ਹੋਵੇ ਹੈ ਇਸੀ ਪਰਕਾਰ ਬਿਗਾਨੀ ਰਾਸ ਕੋ ਤਾਂ ਰਾਖਤੇ ਹੈਂ ਕਿ ਮੈਂ ਤੇਰਾ ਇਹ ਕਾਮ ਕਰ ਦੇਤਾ ਹੂੰ ਯਾਨੇ ਈਸ਼੍ਵਰ ਕੀ ਪ੍ਰਾਪਤੀ ਕਰ ਦੇਤਾ ਹੂੰ ਆਪਨਾ ਸ਼ੁਭ ਗੁਨਾਂ ਰੂਪੀ ਘਰ ਕਾ ਖੇਤ ਕਾਮਾਦਕਾਂ ਨੇ ਖਾਇ ਲਿਆ ਵਾ ਸ੍ਵਾਸਾਂ ਰੂਪੀ ਰਾਸ ਵਾ ਪੁੰਨਾਂ ਰੂਪੀ ਰਾਸ ਬਿਰਾਨੀ ਰਾਖਤੇ ਹੈਂ ਔਰ ਆਪਨਾ ਖੇਤ ਕਿਆ ਸ੍ਵਾਸ ਵਾ ਪੁੰਨ ਓਹੁ ਨਿਸ਼ਫਲ ਹੀ ਚਲੇ ਗਏ ਇਹੀ ਖਾਨਾ ਹੈ ॥ ੯੮ ॥ ਸਤਸੰਗਤ ਕਰਨੀ ਚਾਹੀਏ ਭਾਵੇਂ ਤਿਤਿਖਯਾ ਹੀ ਸਹਾਰਨੀ ਲਗੇ ਇਹ ਕਹੇ ਹੈਂ:-

ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥
ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥ ੯੯ ॥

ਕਬੀਰ ਜੀ ਕਹੇ ਹੈਂ ਹੇ ਜੀਵ ਸਾਧੂਆਂ ਕੀ ਸੰਗਤ ਮੇਂ ਰਹੋ ਭਾਵੇਂ ਜਵਾਂ ਕੇ ਭੁਸਕੀ ਰੋਟੀ ਖਾਕੇ ਰਹੋ ਜੋ ਹੋਨਹਾਰ ਬਾਤ ਹੈ ਯਾਨੇ ਇਸ ਦੇਹ ਕੋ ਦੁਖ ਸੁਖ ਹੋਤਾ ਹੈ ਸੋ ਪਈ ਹੋਵੇ ਪਰੰਚੇ ਸਾਕਤਾਂ ਕੇ ਸੰਗ ਮੇਂ ਨ ਜਾਓ ॥੯੯॥ ਯਥਾ ਇਸ ਪਰ ਸਾਖੀ-ਏਕ ਫ਼ਕੀਰ ਜੰਗਲ ਮੇਂ ਰਹਿਆ ਕਰੇ ਤਿਸ ਪਾਸ ਕੋਈ ਭਗਤ ਪਾਉ ਭਰ ਚਾਵਲ ਲੈਕੇ ਆਵਤਾ ਥਾ ਇਕ ਦਿਨ ਔਰ ਪਰੇਮੀ ਸੰਤ ਤਿਨਕੇ ਪਾਸ ਆਏ ਤਿਨ੍ਹਾਂ ਨੇ ਆਕੇ ਬੇਨਤੀ ਕੀਤੀ ਕਿ ਜੇਕਰ ਆਗਿਆ ਹੋਵੇ ਤਾਂ ਮੈਂ ਭੀ ਆਪ ਕੇ ਸਮੀਪ ਰਹਿਕੇ ਦਿਨ ਕਟ ਲਵਾਂ ਸੰਤਾਂ ਨੇ ਕਹਾ ਆਪ ਰਹੋ ਬੇਸ਼ਕ ਪਰੰਚੇ ਅੰਨ ਕਾ ਪਰਬੰਧ ਥੋੜਾ ਹੀ ਹੈ ਪਾ ਭਰ ਚਾਵਲ ਮੇਰੇ ਵਾਸਤੇ ਆਵਤੇ ਹੈਂ ਤਿਸ ਪਰੇਮੀ ਨੇ ਕਹਾ ਹੇ ਮਹਾਰਾਜ ਚਾਵਲ ਧੋਇ ਕੇ ਜਿਹੜਾ ਪਾਣੀ ਹੋਤਾ ਹੈ ਸੋ ਆਪ ਕਿਆ ਕਰਤੇ ਹੋ? ਸੰਤਾਂ ਕਹਾ ਤਿਸਕੋ ਤਿਆਗ ਦੇਤੇ ਹਾਂ। ਤਿਸ ਪਰੇਮੀ ਨੇ ਕਹਾ ਮੈਂ ਇਹੁ ਪਾਣੀ ਪਾਨ ਕਰਕੇ ਦਿਨ ਕਾਟਿਆ ਕਰਾਂਗਾ ਪਰੰਚੇ ਆਪ ਕੀ ਸੰਗਤ ਹੋਤੀ ਰਹੇ। ਸੰਤਾਂ ਨੇ ਕਹਾ ਹਛਾ, ਰਹਿਨੇ ਲਗਾ। ਇਸੀ ਪਰਕਾਰ ਇਕ ਤੀਜਾ ਔਰ ਕੋਈ ਪਰੇਮੀ ਭਗਤ ਆਇ ਗਇਆ ਤਿਸ ਨੇ ਕਹਾ ਜੀ ਮੈਂ ਆਪ ਕੇ ਸਮੀਪ ਰਹਿਕੇ ਦਿਨ ਕਾਟਨੇ ਚਾਹਤਾ ਹੂੰ। ਸੰਤਾਂ ਕਹਾ ਰਹੋ ਬੇਸ਼ਕ ਪਰੰਚੇ ਅੰਨ ਕਾ ਪਰਬੰਧ ਥੋੜਾ ਹੈ ਮੇਰੇ ਵਾਸਤੇ ਤਾਂ ਇਕ ਪਾ ਭਰ ਚਾਵਲ ਆਵਤੇ ਹੈਂ ਤਿਨਕੋ ਖਾਕੇ ਹਮ ਨਿਰਬਾਹ ਕਰਤੇ ਹਾਂ ਜੋ ਇਨ ਚਾਵਲਾਂ ਕਾ ਧੋਣ ਹੋਵੇ ਹੈ ਸੋ ਇਹ ਪਰੇਮੀ ਪਾਨ ਕਰ ਜਾਵੇ ਹੈ। ਤਿਸ ਤੀਜੇ ਨੇ ਕਹਾ ਹੇ ਮਹਾਰਾਜ ਆਪ ਬਰਤਨਾਂ ਕੀ ਜੂਠ ਕਾ ਜਲ ਕਿਆ ਕਰਤੇ ਹੋ? ਸੰਤਾਂ ਕਹਾ ਡੋਲ੍ਹ ਦੇਤੇ ਹਾਂ ਤਿਸਨੇ ਕਹਾ ਓਹ ਜਲ ਮੇਰੇ ਕੋ ਕ੍ਰਿਪਾ ਕਰ ਦੀਆ ਕਰੋ ਪਰੰਚੇ ਆਪ ਕੀ ਸੰਗਤ ਨ ਛੁਟੇ। ਤਿਨ੍ਹਾਂ ਕਹਾ ਅਛਾ। ਇਸ ਪਰਕਾਰ ਕੀ ਸੰਗਤ ਕਰਨੀ ਚਾਹੀਏ:-

ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥ ੧੦੦ ॥

ਕਬੀਰ ਜੀ ਕਹੇ ਹੈਂ ਸਾਧ ਕੀ ਸੰਗਤ ਕਰਨੇ ਮੇਂ ਦਿਨ ਦਿਨ ਭਰ ਮੇਂ ਦੂਨਾ ਹੇਤ ਕਰੇ ਵਾ ਸਾਧ ਕੀ ਸੰਗਤ ਕਰਨੇ ਕਰਕੇ ਭਗਵੰਤ ਮੇਂ ਦਿਨ ਦਿਨ ਦੂਣਾ ਹੇਤ ਹੋਤਾ ਹੈ ਕਿਸ ਕਰਕੇ ਸਾਕਤ ਪੁਰਸ਼ ਤਾਂ ਆਪ ਹੀ ਕਾਲੀ ਕਮਲੀ ਵਤ ਪਾਪੋਂ ਸੇ ਕਾਲੇ ਜੈਸੇ ਕਾਲੀ ਕਮਲੀ ਧੋਇਆਂ ਸੇ ਸੇਤ ਕਹੀਏ ਉਜਲ ਨਹੀਂ ਹੋਤੀ ਐਸੇ ਹੀ ਸਾਕਤ ਹੈਂ ਨਾਮ ਆਦਕ ਜਲ ਕਰਕੇ ਜੇਕਰ ਤਿਨਕੇ ਰਿਦੇ ਧੋਈਏ ਤਾਂ ਸੁਧ ਨਹੀਂ ਹੋਤੇ ॥ ੧੦੦ ॥ ਕਿਸੀ ਗਿਆਨ ਹੀਨ ਸਨਯਾਸੀ ਪ੍ਰਤੀ ਉਪਦੇਸ਼ ਕਰੇ ਹੈਂ:-

ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥
ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥ ੧੦੧ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਮਨ ਤਾਂ ਵਿਸ਼ਿਆਂ ਤਰਫੋਂ ਮੂੰਡਿਆ ਨਹੀਂ ਕੇਸ ਕਿਸ ਲੀਏ ਮੁਨਾਇ ਹੈਂ ਜੋ ਕਿਛ ਬਿਗਾੜ ਕੀਆ ਹੈ ਸੋ ਤਾਂ ਮਨ ਨੇ ਕੀਆ ਹੈ ਇਸ ਤੇ ਜੋ ਮੂੰਡਾ ਕਹੀਏ ਸਿਰ ਮੁਨਾਇਆ ਹੈ ਇਹ ਅਜਾਂਇ ਕਹੀਏ ਬਿਅਰਥ ਹੈ ॥ ੧੦੧ । ਸਰਬੰਸ ਕੀ ਭੀ ਹਾਨੀ ਸਹਾਰ ਕੇ ਨਾਮ ਜਪਨਾ ਚਾਹੀਏ ਏਹ ਕਹੇ ਹੈਂ:-

ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ ॥
ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮਿ ਸਮਾਉ ॥ ੧੦੨ ॥

ਕਬੀਰ ਜੀ ਕਹੇ ਹੈਂ ਹੇ ਜੀਵ ਰਾਮ ਕਾ ਨਾਮ ਨ ਛੋਡੀਏ ਜੇਕਰ ਤਨ ਧਨ ਚਲਾ ਜਾਵੇ ਤਾਂ ਬੇਸ਼ਕ ਚਲਾ ਜਾਵੇ ਜਿਸਕਾ ਚਿਤ ਭਗਵਾਨ ਕੇ ਚਰਨ ਕਮਲ ਮੈਂ ਬੇਧਿਆ ਹੈ ਓਹ ਰਾਮ ਹੈ ਨਾਮ ਜਿਸਕਾ ਤਿਸਮੈਂ ਸਮਾਇ ਜਾਤਾ ਹੈ॥੧੦੨॥

ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ ॥
ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ ॥ ੧੦੩ ॥

ਕਬੀਰ ਜੀ ਕਹੇ ਹੈਂ ਜੋ ਹਮ ਪੂਰਬ ਅਗਜਾਨ ਕਾਲ ਮੈਂ ਦੇਹ ਅਧਜਾਸ ਰੂਪੀ ਜੰਤ ਬਜਾਵਤੇ ਸੇ ਸੋ ਉਸ ਕੀਆਂ ਸਭ ਵਾਸ਼ਨਾਂ ਰੂਪੀ ਤਾਰਾਂ ਤੁਟ ਗਈਆਂ ਦੇਹ ਅਧਜਾਸ ਰੂਪੀ ਵਿਚਾਰਾ ਜੰਤ ਕਿਆ ਕਰ ਸਕਤਾ ਹੈ ਬਜਾਵਨਹਾਰ ਅਗਜਾਨ ਵ ਮਨ ਆਦਿਕ ਸਭ ਚਲੇ ਗਏ ॥ ੧੦੩ ॥ ਕਿਸੀ ਨੇ ਕਬੀਰ ਜੀ ਕੋ ਆ ਕੇ ਕਹਾ ਮੈਨੇ ਸ਼ਾਸਤ੍ਰ ਭੀ ਬਹੁਤ ਪੜ੍ਹੇ ਔਰ ਗੁਰੂ ਭੀ ਧਾਰਨਾ ਕੀਆ ਤਿਸ ਕਰਕੇ ਹਮਾਰਾ ਭ੍ਰਮ ਨਹੀਂ ਨਿਵਰਤ ਹੂਆ। ਤਿਸ ਪਰ ਸੁਨ ਕਰ ਕਹੇ ਹੈਂ:-

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥ ੧੦੪ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਐਸੇ ਨਿਕੰਮੇ ਗੁਰੂ ਕੋ ਮੈਂ ਕਿਆ ਕਹਾਂ ਪ੍ਰਿਥਮ ਤਾਂ ਤਿਸ ਕੇ ਪੈਦਾ ਕਰਨੇ ਵਾਲੀ ਮਾਤਾ ਕਾ ਹੀ ਸਿਰ ਮੂੰਡਨਾ ਚਾਹੀਏ ਜਾਂ ਤੇ ਕਹੀਏ ਜਿਸ ਗੁਰ ਪਾਸੋਂ ਭਰਮ ਕੀ ਨਿਵਰਤੀ ਨ ਹੋਵੇ ਆਪ ਤਾਂ ਚਾਰੇ ਬੇਦਾਂ ਕੇ ਪੜ੍ਹਨ ਪੜ੍ਹਾਨ ਮੈਂ ਡੁਬੇ ਰਹੇ ਹੈਂ ਚੇਲੇ ਭੀ ਤਿਨ ਮੈਂ ਹੀ ਬਹਾਇ ਦੀਏ। ਦੂਜੀ ਅਰਥ-ਜਾ ਤੇ ਭਰਮ ਨ ਜਾਇ-ਐਂ ਕਰਨਾ। ਜਿਨ੍ਹਾਂ ਗੁਰਾਂ ਤੇ ਭਰਮਨ ਕਹੀਏ ਭਰਮ ਚਲਾ ਜਾਵੇ ਹੇ ਮਾਇ ਕਹੀਏ ਭਾਈ ਤਿਸ ਗੁਰੂ ਆਗੇ ਮੂੰਡ ਕਹੀਏ ਸਿਰ ਕਾਟ ਕੇ ਦੇਵੋ ਵਾ ਜਿਸ ਗੁਰੂ ਕੀ ਮਾਇਆ ਮੁੰਡਤ ਹੋ ਗਈ ਹੈ ਤਿਸ ਤੇ ਭਰਮਨਾ ਜਾਂਦਾ ਰਹਿੰਦਾ ਹੈ ਜੋ ਆਪ ਤਾਂ ਚਾਰੇ ਬੇਦਾਂ ਕੇ ਸਿਧਾਂਤ ਮੇਂ ਡੁਬੇ ਹੈਂ ਅਤੇ ਚੇਲੇ ਭੀ ਸਿਧਾਂਤ ਮੇਂ ਬਹਾਇ ਦੀਏ ॥ ੧੦੪ ॥ ਪਾਪ ਕਰਕੇ ਨ ਛਿਪਾਵਨਾ ਚਾਹੀਏ ਤਿਸ ਪਰ ਕਹੇ ਹੈਂ:-

ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥
ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮਰਾਇ ॥ ੧੦੫ ॥

ਕਬੀਰ ਜੀ ਕਹੇ ਹੈਂ ਇਸ ਜੀਵ ਨੇ ਜਿਤਨੇ ਪਾਪ ਕੀਏ ਹੈਂ ਤਿਤਨੇ ਚਿਤ ਕੇ ਤਲੇ ਦੁਰਾਇ ਕਹੀਏ ਛਿਪਾਇ ਰਖੇ ਹੈਂ ਨਿਦਾਨ ਅੰਤ ਕੋ ਸਭ ਪਾਪ ਪ੍ਰਗਟ ਹੋ ਗਏ ਜਦੋਂ ਧਰਮ ਰਾਜਾ ਨੇ ਪੂਛਿਆ ਇਹ ਕਿਆ ਕੀਆ ਹੈ ॥ ੧੦੫ ॥ ਇਸ ਜੀਵ ਕੀ ਪਰਮਾਦਤਾਈ ਕਹੇ ਹੈਂ:-

ਕਬੀਰ ਹਰਿ ਕਾ ਸਿਮਰਨੁ ਛਾਡਿਕੈ ਪਾਲਿਓ ਬਹੁਤੁ ਕੁਟੰਬੁ ॥
ਧੰਧਾ ਕਰਤਾ ਰਹਿ ਗਿਆ ਭਾਈ ਰਹਿਆ ਨ ਬੰਧੁ ॥ ੧੦੬ ॥

ਕਬੀਰ ਜੀ ਕਹੇ ਹੈਂ ਹਰੀ ਕਾ ਸਿਮਰਨ ਛਡਕੇ ਇਸ ਜੀਵ ਨੇ ਕੁਟੰਬ ਕੋ ਠਗੀ ਚੋਰੀ ਕਰਕੇ ਬਹੁਤ ਹੀ ਪਾਲਿਆ ਓਹੁ ਪੁਰਖ ਧੰਧਾ ਹੀ ਕਰਦਾ ਰਹਿ ਗਿਆ ਨ ਭਾਈ ਰਹਿਆ ਅਤੇ ਨ ਬੰਧ ਕਹੀਏ ਸਨਬੰਧੀ ਰਹਿਆ ਵਾ ਪਾਲਨਾ ਆਦਕ ਧੰਧਾ ਕਰਦਿਆਂ ਧਰਮ ਰਾਜਾ ਕੇ ਪਾਸ ਇਕਲਾ ਹੀ ਰਹਿ ਗਿਆ ਓਥੇ ਨ ਭਾਈ ਰਹਾ ਨ ਸਨਬੰਧੀ ਰਹੇ ॥੧੦੬॥ ਕੋਈ ਇਸਤਰੀ ਪੁਤਰ ਕੀ ਵਾਸ਼ਨਾ ਕਰਕੇ ਰਾਤਰੀ ਕੋ ਮਸਾਨ ਜਗਾਵਨੇ ਜਾਤੀ ਥੀ ਤਿਸਕੋ ਦੇਖਕੇ ਕਹੇ ਹੈਂ:-

ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ ॥
ਸਰਪਨਿ ਹੋਇਕੈ ਅਉਤਰੈ ਜਾਏ ਅਪੁਨੇ ਖਾਇ ॥੧੦੭ ॥

ਕਬੀਰ ਜੀ ਕਹੇ ਹੈਂ ਹਰੀ ਜੋ ਚਾਰ ਪਦਾਰਥਾਂ ਕਾ ਦਾਤਾ ਤਿਸਕਾ ਸਿਮਰਨ ਛੋਡਕੇ ਇਹ ਇਸਤ੍ਰੀ ਰਾਤਰ

ਕੋ ਮਸਾਨ ਜਗਾਵਨ ਜਾਤੀ ਹੈ ਇਹ ਮਰਕੇ ਸਰਪਨੀ ਰੂਪ ਹੋਕੇ ਉਤਰੇਗੀ ਆਪਣੇ ਜਾਏ ਕਹੀਏ ਬਚਿਆਂ ਕੋ ਖਾਵੇਗੀ ਯਾਨੀ ਸਰਪਨੀ ਆਪਣੇ ਪੁਤਰੋਂ ਕੋ ਖਾਵੇ ਹੈ। ਦੂਜੀ-ਜੈਸੇ ਕਿਸੀ ਅੰਨ ਇਸਤਰੀ ਕੇ ਗ੍ਰਿਹ ਮੇਂ ਪੁਤਰ ਪੈਦਾ ਹੋਤਾ ਹੈ ਜਿਸਕੇ ਪੁਤਰ ਨਹੀਂ ਹੋਤਾ ਓਹੁ ਇਸਤਰੀ ਰਾਤਰੀ ਕੋ ਜਾਕੇ ਉਸ ਕੇ ਘਰ ਕਾ ਕਿਵਾੜ ਠਕੋਰਤੀਆਂ ਹੈਂ ਅੰਦਰੋਂ ਪੁਛਿਆ ਤੂੰ ਕੌਨ ਹੈਂ ਬਾਹਰ ਵਾਲੀ ਕਹੇ ਹੈ 'ਤੇਰੇ ਗਿਆ ਮੇਰੇ ਆਇਆ' ਐਸੇ ਟੂਣੇ ਕਰਨ ਵਾਲੀ ਇਸਤਰੀ ਸਰਪਨੀ ਹੋਕੇ ਉਤਰੇਗੀ ਆਪਣੇ ਪੁਤਰਾਂ ਕੋ ਖਾਵੇਗੀ ॥ ੧੦੭ ॥

ਕਬੀਰ ਹਰਿ ਕਾ ਸਿਮਰਨੁ ਛਾਡਿਕੈ ਅਹੋਈ ਰਾਖੈ ਨਾਰਿ ॥
ਗਦਹੀ ਹੋਇਕੈ ਅਉਤਰੈ ਭਾਰੁ ਸਹੈ ਮਨ ਚਾਰਿ ॥ ੧੦੮ ॥

ਕਬੀਰ ਜੀ ਕਹੇ ਹੈਂ ਜੋ ਹਰਿ ਕਾ ਸਿਮਰਨ ਛਾਡਕੇ ਨੁਵੀਆਂ ਅਹੋਈ ਆਦਿਕਾਂ ਦੇ ਬ੍ਰਤ ਰਖਤੀਆਂ ਹਨ(ਦੀਪਮਾਲਾ ਸੇ ਪਹਿਲੋਂ ਆਂਵਦਾ ਹੈ ਅਹੋਈ ਕਾ ਬ੍ਰਤ ਕੱਤਕ ਵਿਖੇ)ਓਹ ਗਧੀ ਹੋਕੇ ਉਤਰਨਗੀਆਂ ਚਾਰ ਮਨ ਕੱਚੇ ਕੀ ਛਟ ਦਾ ਭਾਰ ਸਹਾਰਨਗੀਆਂ । ਦੂਤੀ-ਜੋ ਹਰਿ ਕਾ ਸਿਮਰਨ ਛਾਡਕੇ ਅਹੋਈ ਨਾਰ ਰਖਦਾ ਹੈ ਯਾਨੇ ਆਪਨੀ ਕਮਾਈ ਕਰਕੇ ਤਾਂ ਵਿਵਾਹੀ ਨਹੀਂ ਜਬਰਦਸਤੀ ਸੇ ਖੋਸ ਲਈ ਓਹੁ ਪੁਰਸ਼ ਗਧਾ ਰੂਪ ਹੋਕੇ ਉਤਰੇਗਾ ਚਾਰ ਮਨ ਪਕੇ ਕੀ ਛਟ ਕਾ ਭਾਰ ਸਹਾਰੇਗਾ। ਤ੍ਰਿਤੀ-ਜੋ ਹਰੀ ਕਾ ਸਿਮਰਨ ਛਾਡਕੇ ਅਹੋਈ ਕਹੀਏ ਅਨਹੋਈ ਨਾਰੀ ਮਾਇਆ ਤਿਸ ਕੋ ਰਾਖਤਾ ਹੈ ਸੋ ਗਧੇ ਰੂਪ ਹੋਕੇ ਉਤਰਨਗੇ ਚਾਰ ਮਨ ਭਾਰ ਕਿਆ ਚਾਰ ਖਾਣੀ ਕੇ ਦੁਖ ਕੋ ਸਹਾਰਨਗੇ ॥ ੧੦੮ ॥ ਹਰੀ ਕਾ ਸਿਮਰਨ ਕਠਨ ਹੈ ਏਹ ਕਹੇ ਹੈਂ:-

ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ ॥
ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ ॥ ੧੦੯ ॥

ਕਬੀਰ ਜੀ ਕਹੇ ਹੈਂ ਓਹ ਚਤੁਰਾਈ ਘਨੀ ਹੈ ਯਾਨੇ ਸ੍ਰੇਸ਼ਟ ਹੈ ਹਰੀ ਕੋ ਜੋ ਹਿਰਦੇ ਮਾਹਿ ਜਪਨਾ ਹੈ ਹਰੀ ਕਾ ਜਪਨਾ ਐਸਾ ਕਠਨ ਹੈ ਜੈਸੇ ਸੂਰੀ ਕਹੀਏ ਸੂਲੀ ਕੇ ਉਪਰ ਚੜ੍ਹਕੇ ਖੇਡਨਾ ਹੈ ਜੇ ਕਰ ਗਿਰ ਜਾਵੇ ਤਾਂ ਰਸਤੇ ਮੇਂ ਨਹੀਂ ਠਹਿਰਦਾ ਚਕਨਾਚੂਰ ਹੋ ਜਾਵੇ ਹੈ ਇਸੀ ਪ੍ਰਕਾਰ ਹਰੀ ਕੇ ਸਿਮਰਨ ਉਪਰੋਂ ਗਿਰਿਆਂ ਨੂੰ ਕੋਈ ਭੀ ਸੁਖ ਦੀ ਠਾਹਰ ਨਹੀਂ ਪ੍ਰਾਪਤ ਹੋਤੀ ॥ ੧੦੯ ॥ ਨਾਮ ਕਾ ਫਲ ਕਹੇ ਹੈਂ:-

ਕਬੀਰ ਸੋਈ ਮੁਖੁ ਧੰਨਿ ਹੈ ਜਾ ਮੁਖ ਕਹੀਐ ਰਾਮੁ ॥
ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ ॥ ੧੧੦ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਸੋਈ ਮੁਖ ਧੰਨਜਤਾ ਯੋਗੋਜ ਹੈ ਜਿਸ ਮੁਖ ਤੇ ਰਾਮ ਨਾਮ ਨਿਕਸਤਾ ਹੈ ਦੇਹੀ ਤਾਂ ਕਿਸਕੀ ਵਿਚਾਰੀ ਹੈ ਕਿ ਪਵਿਤ੍ਰ ਨਹੀਂ ਹੋਵਗੀ ਸਭ ਗ੍ਰਾਮ ਹੀ ਪਵਿਤ੍ਰ ਹੋ ਜਾਇਗਾ॥੧੧੦॥ਜਿਸ ਕੁਲ ਮੈਂ ਹਰੀ ਕਾ ਦਾਸ ਵਾ ਸੂਰਬੀਰ ਵਾ ਦਾਤਾ ਹੈ ਤਿਸ ਕੋ ਅਸ਼ੀਰਵਾਦ ਕਹੇ ਹੈਂ:-

ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ ॥
ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ ॥ ੧੧੧ ॥

ਕਬੀਰ ਜੀ ਕਹੇ ਹੈਂ ਸੋਈ ਕੁਲ ਭਲੀ ਚੰਗੀ ਹੈ ਜਿਸ ਕੁਲ ਮੇਂ ਹਰੀ ਕਾ ਦਾਸ ਉਤਪੰਨ ਹੂਆ ਹੈ ਜਿਸ ਕੁਲ ਮੇਂ ਹਰੀ ਕਾ ਦਾਸ ਨਹੀਂ ਉਤਪੰਨ ਹੂਆ ਸੋ ਕੁਲ ਐਸੀ ਹੈ ਜੈਸੇ ਢਾਕ ਪਲਾਸ ਹੋਤੇ ਹੈਂ ॥ ੧੧੧ ॥ ਜੋ ਬਡੀਆਂ ਬਡੀਆਂ ਸਾਮੱਗਰੀਆਂ ਵਾਲੇ ਨਾਮ ਤੇ ਬੇਮੁਖ ਹੈਂ ਤਿਨ ਤੇ ਭ੍ਰਿਖਯਾ ਮਾਤਰ ਖਾਕੇ ਨਾਮ ਜਪਨੇ ਵਾਲਾ ਸਰੇਸ਼ਟ ਹੈ ਇਹ ਕਹੇ ਹੈਂ:-

ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਇ ॥
ਇਆ ਸੁਖ ਤੇ ਭਿਖ੍ਯਾ ਭਲੀ ਜਉ ਸਿਮਰਤ ਦਿਨ ਜਾਇ ॥ ੧੧੨ ॥

ਕਬੀਰ ਜੀ ਕਹੇ ਹੈਂ ਹੈ ਕਹੀਏ ਘੋੜੇ ਭੀ ਸਘਨੇ ਗਇ ਕਹੀਏ ਹਾਥੀ ਭੀ ਘਨੇ ਹੈਂ ਬਾਹਨ ਹੋਰ ਰਥ ਆਦਕ ਲਾਖੋਂ ਹੀ ਧਜਾ ਫਰਕ ਕਰ ਰਹੀ ਹੈ ਪਰਮੇਸ਼ਵਰ ਤੇ ਬੇਮੁਖ ਹੈ ਤਾਂ ਇਸ ਸੁਖ ਤੇ ਭਿਖਿਆ ਮਾਂਗਕੇ ਖਾਇ ਲੈਨੀ ਚੰਗੀ ਹੈ ਜੋ ਹਰੀ ਸਿਮਰਨ ਮੇਂ ਦਿਨ ਜਾਇ ਕਹੀਏ ਬਿਤੀਤ ਹੋਤੇ ਹੈਂ ॥ ੧੧੨ ॥ ਕਿਸੀ ਕਾ ਕੋਈ ਭੀ ਸੰਸਾਰ ਮੇਂ ਭਗਵੰਤ ਬਿਨਾ ਨਹੀਂ ਹੈ ਇਹ ਕਹੇ ਹੈਂ:-

ਕਬੀਰ ਸਭੁ ਜਗੁ ਹਉ ਫਿਰਉ ਮਾਂਦਲੁ ਕੰਧ ਚਢਾਇ ॥
ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ ॥ ੧੧੩ ॥

ਕਬੀਰ ਜੀ ਕਹੇ ਹੈਂ ਸਭ ਜਗਤ ਮੇਂ ਮੈਂ ਫਿਰਿਆ ਬੇਦਾਂ ਰੂਪੀ ਮਾਂਦਲ ਕਹੀਏ ਢੋਲ ਕੋ ਕੰਧੇ ਪੈ ਚੜ੍ਹਾਕੇ ਯਾਨੇ ਵਿਚਾਰਕੇ ਕੋਈ ਭੀ ਕਿਸੀ ਕਾ ਨਹੀਂ ਹੈਂ ਸਭ ਸਵਾਰਥੀ ਹੈਂ ਇਹ ਬਾਤ ਠੋਕ ਬਜਾਇ ਕਹੀਏ ਨਿਰਨੇ ਕਰਕੇ ਦੇਖੀ ਹੈ ॥ ੧੧੩ ॥ ਕਰਮਾਂ ਸੇ ਬਿਨਾ ਕੁਛ ਨਹੀਂ ਮਿਲਤਾ ਇਹ ਕਹੇ ਹੈਂ:-

ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥
ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥ ੧੧੪ ॥

ਜੈਸੇ ਮਾਰਗ ਮੇਂ ਪ੍ਰਤੱਖ ਮੋਤੀ ਬਿਸਤੀਰਨ ਹੋ ਰਹੇ ਸੇ ਅੰਧਾ ਨੇਤ੍ਰੂੰ ਹੀਨ ਪੁਰਸ਼ ਤਿਨਕੋ ਛੋਡਕੇ ਆਗੇ ਆਇ ਨਿਕਲਿਆ। ਜਗਦੀਸ ਕੀ ਜੋਤ ਤੇ ਬਿਨਾ ਇਹ ਜਗਤ ਮੋਤੀਆਂ ਕੋ ਉਲੰਘੇ ਕਹੀਏ ਛੋਡੀ ਜਾਤਾ ਕੈਸੇ ਇਸ ਪਰ ਸਾਖੀ ਯਥਾ-ਇਕ ਬਨ ਮੇਂ ਸ਼ਿਵਜੀ ਮਹਾਰਾਜ ਪਾਰਬਤੀ ਕੇ ਸੰਯੁਕਤ ਇਸਥਤ ਹੋ ਰਹੇ ਸੇ ਤਹਾਂ ਇਕ ਗਰੀਬ ਚਲਾ ਜਾਤਾ ਥਾ ਤਿਸ ਕੋ ਦੇਖਕੇ ਪਾਰਬਤੀ ਕੇ ਨੇਤ੍ਰਾਂ ਮੈਂ ਦਇਆ ਆਈ ਪਾਰਬਤੀ ਨੇ ਸ਼ਿਵਜੀ ਕੋ ਕਹਾ ਹੇ ਸੁਆਮੀ ਇਸ ਕੋ ਕੁਛ ਧਨ ਆਦਿਕ ਦੀਜੀਏ ਸ਼ਿਵਜੀ ਨੇ ਕਹਾ ਹੇ ਪਾਰਬਤੀ ਇਸਕੇ ਕਰਮੋਂ ਮੈਂ ਧਨ ਆਦਿਕ ਨਹੀਂ ਪਾਰਬਤੀ ਨੇ ਕਹਾ ਤੁਮ ਤਾਂ ਦੇਵੋ ਸ਼ਿਵਾਂ ਨੇ ਕਿਆ ਕੀਆ ਜਿਸ ਮਾਰਗ ਚਲਾ ਜਾਤਾ ਥਾ ਤਿਸ ਮਾਰਗ ਮੇਂ ਅਗੇ ਅਗੇ ਮੋਤੀ ਆਦਿਕ ਖਿਲਾਰ ਦੀਏ ਓਹੁ ਜਬ ਮੋਤੀਆਂ ਪਾਸ ਗਿਆ ਉਸ ਵਕਤ ਉਸਨੇ ਵਿਚਾਰਾ ਕਿ ਦੇਖੀਏ ਤਾਂ ਅੰਧੇ ਕੈਸੇ ਚਲਦੇ ਹੈਂ ਨੇਤ੍ਰ ਮੂਟਕੇ ਚਲਨੇ ਲਗਾ ਮੋਤੀਆਂ ਨੂੰ ਲੰਘ ਕੇ ਨੇਤ੍ਰ ਖੋਲੇ ਵਿਚਾਰਦਾ ਹੈ ਅੰਧੇ ਬੜਾ ਦੁਖ ਪਾਵਤੇ ਹੈਂ ਮੇਰੇ ਪੈਰਾਂ ਮੈਂ ਬਡੇ ਰੋੜ ਚੁੱਭੇ ਮੋਤੀਆਂ ਕੋ ਰੋੜ ਹੀ ਬਤਾਵੇ ਸ਼ਿਵਾ ਨੇ ਕਹਾ ਦੇਖ ਪਰਾਬਤੀ ਮੈਨੇ ਤੋ ਕਹਾ ਥਾ ਇਸ ਕੇ ਕਰਮੋਂ ਮੇਂ ਨਹੀਂ। ਦੂਤੀ ਅਰਥ-ਬੇਦ ਸ਼ਾਸਤ੍ਰ ਰੂਪੀ ਮਾਰਗ ਮੈਂ ਸ਼ੁਭ ਗੁਨਾਂ ਰੂਪੀ ਮੋਤੀ ਬਿਸਤੀਰਨ ਹੋ ਰਹੇ ਹੈਂ ਅੰਧੇ ਅਗਜਾਨੀ ਨੇ ਪੜ੍ਹ ਸੁਨਕੇ ਧਾਰੇ ਨਹੀਂ ਜਗਦੀਸ ਕੀ ਜੋਤ ਗਜਾਤ ਬ੍ਰਿਤੀ ਬਿਨਾ ਇਹ ਜਗਤ ਗੁਨਾਂ ਕੋ ਉਲੰਘੇ ਕਿਆ ਤਿਆਗੀ ਜਾਤਾ ਹੈ ॥ ੧੧੪ ॥ ਏਕ ਸਮੇ ਕਬੀਰ ਕਾ ਪੁਤ੍ਰ ਕਮਾਲਾ ਨਾਮੇ ਬਾਹਰ ਜਾਕੇ ਇਕ ਚੇਲਾ ਬਨਾਕੇ ਉਸ ਪਾਸੋਂ ਧਨ ਲੇਕਰ ਘਰ ਕੋ ਆਇਆ ਤਿਸ ਵਕਤ ਦੇਖ ਕਰ ਕਬੀਰ ਜੀ ਕਹੇ ਹੈਂ:-

ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ ॥
ਹਰਿ ਕਾ ਸਿਮਰਨੁ ਛਾਡਿਕੈ ਘਰਿ ਲੇ ਆਯਾ ਮਾਲੁ ॥ ੧੧੫ ॥

ਕਬੀਰ ਜੀ ਕਹੇ ਹੈਂ ਮੇਰਾ ਬੰਸ ਹੀ ਡੁਬ ਗਿਆ ਕਿਉਂਕਰ ਕਮਾਲਾ ਪੁਤ੍ਰ ਜੋ ਉਤਪੰਨ ਹੋਇਆ। ਹਰੀ ਕਾ ਸਿਮਰਨ ਛਡਕੇ ਘਰ ਮੇਂ ਮਾਲ ਲੇਆਇਆ ਇਸ ਧਨ ਕੋ ਸ਼ਾਂਭਾਗੇ ਕਿ ਭਜਨ ਕਰਾਂਗੇ ਦੂਤੀ ਅਰਥ-ਜਬ ਕਮਾਲ

ਕਹੀਏ ਪੂਰਨ ਗਿਆਨ ਰੂਪੀ ਪੁਤ੍ਰ ਰਿਦੇ ਮੈਂ ਉਤਪੰਨ ਹੂਆ ਤਬ ਕਬੀਰ ਕਹੀਏ ਜੀਵ ਕਾ ਆਸੁਰੀ ਸੰਪਤਾ ਰੂਪੀ ਬੰਸ ਡੂਬ ਗਿਆ ਮਾਲ ਕੋ ਛਾਡਕੇ ਓਹੁ ਹਰੀ ਕਾ ਸਿਮਰਨ ਘਰ ਮੈਂ ਲੈ ਆਯਾ। ੧੧੫ ॥ ਕਿਸੀ ਨੇ ਕਹਾ ਕਿ ਜਬ ਸਾਧੂ ਕੋ ਮਿਲਨੇ ਜਾਈਏ ਤਬ ਔਰ ਪੁਰਸ਼ ਕੋ ਭੀ ਸਾਥ ਲੈ ਜਾਈਏ ਤਿਸ ਕਾ ਬਚਨ ਸੁਨ ਕਰ ਕਬੀਰ ਜੀ ਕਹੇ ਹੈਂ:-

**ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ ॥**
**ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥ ੧੧੬ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਜਬ ਸਾਧੂ ਫਕੀਰ ਕੇ ਮਿਲਨੇ ਕੋ ਜਾਈਏ ਤਬ ਸਾਥ ਕਿਸੀ ਔਰ ਪੁਰਸ਼ ਕੋ ਨਾ ਲੀਜੀਏ ਕਿਉਂਕਰ ਕੋਈ ਐਸਾ ਦੁਸ਼ਟ ਹੋਵੇ ਹੈ ਕਹਿਤਾ ਹੈ ਸਾਧੂ ਕਿਆ ਹੈ ਉਨਕਾ ਸੰਗ ਕਿਆ ਹੈ ਅਤੇ ਜਾਨੇ ਕਾਲ ਮੇਂ ਇਹ ਵਿਚਾਰ ਕਰਕੇ ਕਿ ਪਿਛੇ ਅਮਕਾ ਕਾਮ ਖ਼ਿਗੜ ਨ ਜਾਵੇ ਪੜ੍ਹੇ ਭੀ ਨ ਯਾਨੇ ਪਿਛੇ ਪੈਰ ਨ ਦੇਵੇ ਆਗੇ ਜੋ ਦੁਖ ਵਾ ਸੁਖ ਹੋਵੇ ਸੋ ਭਾਵੇਂ ਹੋਵੇ। ਦੂਤੀ ਅਰਥ-ਕਬੀਰ ਜੀ ਕਹੇ ਹੈਂ ਜਬ ਆਪਣੀ ਕਲਯਾਨ ਕੇ ਲੀਏ ਸਾਧੂ ਫਕੀਰ ਕੋ ਮਿਲਨੇ ਜਾਈਏ ਤਬ ਸਾਥ ਮੇਂ ਕੋਈ ਅਰਥ ਕਾਮ ਕਾ ਸੰਕਲਪ ਨ ਲੈ ਜਾਈਏ ਪਾਛੇ ਸੰਸਾਰ ਕੀ ਤਰਫ ਨਾ ਪੈਰ ਦੀਜੀਏ ਯਾਨੇ ਕੁਸੰਗਤ ਕਰਨੇ ਮੇਂ ਸੰਕਲਪ ਨ ਕਰੀਏ ਆਗੇ ਸਤਸੰਗਤ ਮੇਂ ਜਾਨੇ ਕਾ ਜੋ ਲਾਭ ਹੋਣਾ ਹੈ ਸੋ ਬਰਜ਼ਰੂਰ ਹੀ ਹੋਵੇਗਾ ॥ ੧੧੬ ॥ ਹੰਗਤਾ ਆਦਕ ਕੋ ਤਿਆਗੋ ਇਹ ਕਹੇਂ ਹੈਂ:-

**ਕਬੀਰ ਜਗੁ ਬਾਧਿਓ ਜਿਹ ਜੇਵਰੀ ਤਿਹ ਮਤ ਬੰਧਹੁ ਕਬੀਰ ॥**
**ਜੈਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ ॥ ੧੧੭ ॥**

ਕਬੀਰ ਜੀ ਕਹੇ ਹੈਂ ਜਿਸ ਹੰਗਤਾ ਮਮਤਾ ਵਾ ਮੋਹੁ ਰੂਪੀ ਜੇਵੜੀ ਮੇਂ ਇਹ ਜਗਤ ਬੰਧਿਆ ਹੂਆ ਹੈ ਤਿਸ ਮੇਂ ਮੈਂ ਕਬੀਰ ਕੋ ਹੇ ਭਗਵੰਤ ਮਤਾ ਬਾਂਧੋ ਜਿਉ ਕਹੀਏ ਜੈਸਾ ਲੂਨ ਕਾ ਆਟਾ ਕਹੀਏ ਭਿਗਾ ਯਾਨੇ ਜਲਾ ਜਲ ਕਰਕੇ ਜੈਹਹਿ ਕਹੀਏ ਚਲਾ ਜਾਤਾ ਹੈ ਯਾਨੇ ਨਾਸ ਹੋ ਜਾਤਾ ਹੈ ਸੋਨ ਕਹੀਏ ਤਿਸੀ ਕੇ ਸਮਾਨ ਇਹ ਸ਼ਰੀਰ ਹੈ ਵਾ ਇਹ ਜੋ ਸ਼ਰੀਰ ਸੋਨੇ ਕੇ ਸਮਾਨ ਹੈ ਵਾ ਸੋ ਇਹ ਸ਼ਰੀਰ ਸੋ ਉਸ ਭਿਗੇ ਕੇ ਸਮਾਨ ਨਹੀਂ ਹੈ ਯਾਨੇ ਜਲਦੀ ਨਾਸ ਹੋ ਜਾਨੇ ਵਾਲਾ ਹੈ ॥ ੧੧੭ ॥ ਬਡੀ ਅਸਚਰਜ ਕੀ ਬਾਤ ਹੈ ਮਰਨੇ ਕਾਲ ਭੀ ਇਹ ਜੀਵ ਚਿਤ ਮੇਂ ਉਦਾਰਤਾ ਨਹੀਂ ਗ੍ਰਹਿਨ ਕਰਦਾ ਰੰਕਤਾਈ ਹੀ ਰਖੇ ਹੈ ਇਹਕਹੇ ਹੈਂ:-

**ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ ॥**
**ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ ॥ ੧੧੯ ॥**

ਕਬੀਰ ਜੀ ਕਹੇ ਹੈਂ ਦੇਖੋ ਹੇ ਪਿਆਰੇ ਹੰਸ ਜੀਵਾਤਮਾਂ ਉਡਨੇ ਵਾਲਾ ਹੈ ਤਨ ਸ਼ਰੀਰ ਨੂੰ ਜ਼ਮੀਨ ਵਿਚ ਗਡਨੇ ਕੋ ਤਿਆਰ ਹੋ ਰਹੇ ਹੈਂ ਅਜੇ ਭੀ ਸੈਨਾਹ ਕਹੀਏ ਇਸ਼ਾਰਤੋਂ ਕਰਕੇ ਸੋਝਾਈ ਕਹੀਏ ਸਮਝਾਵਤਾ ਹੈ ਕਿ ਫਲਾਨੇ ਕੋਣੇ ਵਿਚ ਧਨ ਦਬਿਆ ਹੂਆ ਹੈ ਜ਼ਬਾਨ ਬੰਧ ਹੈ ਬੋਲਿਆ ਜਾਤਾ ਨਹੀਂ ਦੇਖੋ ਐਸੀ ਹਾਲਿਤ ਹੋ ਗਈ ਅਜੇ ਭੀ ਜੀਵ ਰੰਕਾਈ ਕਹੀਏ ਕੰਗਾਲਤਾਈ ਨੇਤਰੋਂ ਵਿਚੋਂ ਨਹੀਂ ਛੋਡਦਾ ਯਾਨੇ ਅਜੇ ਭੀ ਉਦਾਰਤਾ ਕੋ ਨਹੀਂ ਪਕੜਤਾ ਵਾ ਈਸ਼ਵਰ ਨਹੀਂ ਸੁਝਤਾ ਯਥਾ ਇਸ ਪਰ ਸਾਖੀ ਹੈ-ਕੋਈ ਸੂਮ ਥਾ ਤਿਸਨੇ ਅਛੀ ਤਰਹ ਕਮਾਕੇ ਧਨ ਥੈਲੀ ਕੰਧ ਮੇਂ ਦਬ ਦਿਤੀ ਜਿਥੇ ਆਪ ਮੰਜਾ ਡਾਹਿਆ ਕਰਦਾ ਥਾ ਤਿਸ ਧਨ ਕੀ ਰਾਖੀ ਕਰਿਆ ਕਰੇ ਤਿਸਨੇ ਜਾਨਾ ਮਰਨੇ ਸਮੇ ਮੇਰੇ ਕਾਮ ਆਵੇਗੀ ਇਸੀ ਪਰਕਾਰ ਜਬ ਅਤੀ ਬ੍ਰਿਧ ਪੁਨੇ ਮੇਂ ਆਕੇ ਡਿਗ ਪੜਾ ਜ਼ਬਾਨ ਬੰਦ ਹੋ ਗਈ ਬੋਲਾ ਨ ਜਾਵੇ ਤਿਸ ਐਸੇ ਸਮੇ ਵਿਖੇ ਸੰਬੰਧੀਆਂ ਕੋ ਹਥਾਂ ਦੀ ਸ਼ਾਰਤ ਕਰੇ ਕਿ ਇਸ ਕੰਧ ਮੇਂ ਮੇਰਾ ਧਨ ਦਬਿਆ ਹੂਆ ਹੈ ਸੋ ਹੁਣ ਕਢਕੇ ਲਿਆਵੋ ਮੈਂ ਕੁਝ ਪੁੰਨ ਦਾਨ ਹੀ ਕਰ ਲਵਾਂ। ਇਹ ਸੁਨਕੇ ਸੰਬੰਧੀ ਚੁਪ ਰਹੇ ਤਿਨ੍ਹਾਂ ਜਾਨਾ ਇਹ ਤਾਂ ਅਬ ਮਰਨ ਹੀ ਲਗਾ ਹੈ ਧਨ

ਕਿਉਂ ਗਵਾਵੀਏ ਲੋਕ ਆਕੇ ਪੁਛਣ ਲਗੇ ਇਹ ਹਥਾਂ ਦੀ ਸ਼ਾਰਤ ਨਾਲ ਕਿਆ ਕਹਿੰਦਾ ਹੈ? ਤਿਸਕੇ ਪੁਤਰ ਕਹਿਨੇ ਲਗੇ ਇਹ ਏਹ ਕਹਿੰਦਾ ਹੈ ਕਿ ਇਤਨਾ ਮੇਰਾ ਧਨ ਥਾ ਇਹ ਕਲ਼ਾਵਾ ਕਰਕੇ ਦਸਦਾ ਹੈ ਮੈਂ ਇਨ੍ਹਾਂ ਕੰਧਾਂ ਕੋਠਿਆਂ ਵਿਚ ਹੀ ਲਗਾਇ ਦੀਆ ਜੇਕਰ ਹੁਣ ਹੁੰਦਾ ਤਾਂ ਮੇਰੇ ਕਾਮ ਆਵਤਾ ਓਹੁ ਸ਼ੂਮ ਮਰਨ ਵਾਲਾ ਹੋ ਰਹਾ ਹੈ ਤਿਨ ਕੀਆਂ ਬਾਤਾਂ ਸੁਨਕੇ ਕਚੀਚੀਆਂ ਵਟਦਾ ਹੈ ਕਿ ਇਹ ਮੇਰੇ ਕੋ ਕਿਆ ਉਲਟੀ ਬਾਤ ਕਹਿੰਦੇ ਹੈਂ। ਇਨ ਕਚੀਚੀਆਂ ਕੋ ਦੇਖ ਕੇ ਲੋਕ ਕਹਿਨੇ ਲਗੇ ਇਹ ਅਬ ਕਿਆ ਕਹੇ ਹੈ? ਤਿਨ੍ਹਾਂ ਪੁਤਰਾਂ ਨੇ ਕਹਾ ਹਮਾਰੇ ਪਰ ਇਹ ਅਬ ਗੁੱਸੇ ਹੋ ਰਹੇ ਹੈਂ ਕਿ ਇਨ੍ਹਾਂ ਨੇ ਭੀ ਧਨ ਲ਼ਾਵਨੇ ਵਕਤ ਮੇਰੇ ਕੋ ਮਨੇ ਨਹੀਂ ਕੀਆ ਤਾਤਪ੍ਰਜ ਕਿਆ ਐਸੇ ਕਹਿੰਦੇ ਨੂੰ ਪ੍ਰਾਨ ਛੁਟ ਗਏ ॥ ੧੧੮ ॥ ਸਰਬ ਅੰਗਾਂ ਨੂੰ ਭਗਤੀ ਕਰਕੇ ਸਫਲੇ ਕਰੋ ਇਹ ਕਹੇ ਹੈਂ:-

ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ ॥
ਬੈਨ ਉਚਰਉ ਤੁਅ ਨਾਮ ਜੀ ਚਰਨ ਕਮਲ ਰਿਦ ਠਾਉ ॥ ੧੧੯ ॥

ਕਬੀਰ ਜੀ ਕਹੇ ਹੈਂ ਹੇ ਭਗਵੰਤ ਇਹ ਕਿਰਪਾ ਕਰੋ ਨੈਨਾਂ ਸੇ ਤਾਂ ਤੁਝ ਕਾ ਦਰਸ਼ਨ ਦੇਖਾਂ ਸ੍ਰਵਨਾਂ ਕਰਕੇ ਹੇ ਹਰੀ ਆਪ ਕੇ ਨਾਮ ਕੋ ਸੁਨਾਂ ਬੈਨਾਂ ਕਰਕੇ ਤੇਰਾ ਨਾਮ ਉਚਾਰਾਂ ਜੀ ਔਰ ਤੇਰੇ ਚਰਨਕਵਲ ਮੇਰੇ ਰਿਦੇ ਮੇਂ ਠਾਉਂ ਕਰਨ॥੧੧੯॥ ਪੁਨਾ ਵਿਚ ਮੈਂ ਇਕ ਬ੍ਰਹਮਨ ਬੈਠਾ ਥਾ ਉਹੁ ਕਹਿਨੇ ਲਗਾ ਭਾਵੇਂ ਕੈਸੀਆਂ ਗੱਲਾਂ ਕਰ ਲੈ ਸ੍ਵਰਗ ਦੀ ਪ੍ਰਾਪਤੀ ਫੇਰ ਭੀ ਨਹੀਂ ਹੋਨੀ ਤਿਸ ਪਰ ਕਹੇ ਹੈਂ:-

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥ ੧੨੦ ॥

ਕਬੀਰ ਜੀ ਕਹੇ ਹੈਂ ਮੈਂ ਤਾਂ ਸਤਿਗੁਰਾਂ ਕੇ ਪਰਸਾਦ ਕਰਕੇ ਨਰਕ ਅਤੇ ਸ੍ਵਰਗ ਦੋਨਾਂ ਤੇ ਹੀ ਰਹਿ ਗਿਆ ਕਿਉਂ-ਕਰ ਪਾਪ ਪੁੰਨ ਨਹੀਂ ਕੀਏ। ਗੁਰਾਂ ਕੇ ਚਰਨੋਂ ਕਮਲੋਂ ਕੀ ਮਉਜ ਕਹੀਏ ਅਨੰਦਤਾ ਮੈਂ ਵਾ ਚਰਨੋਂ ਕਮਲੋਂ ਕੇ ਅਨੰਦ ਸਾਗਰ ਕੀ ਮਉਜ ਕਹੀਏ ਲ਼ਹਿਰ ਮਹਿ ਅੰਤ ਆਦ ਕਹੀਏ ਸਦਾ ਸਦਾ ਰਹਿਤਾ ਹੂੰ ॥੧੨੦॥ ਚਰਨੋਂ ਕਮਲੋਂ ਕੇ ਅਨੰਦ ਕੀ ਲ਼ਹਿਰ ਕਾ ਅਨੰਦ ਦੂਸਰੇ ਪਾਸ ਨਹੀਂ ਕਹਿਆ ਜਾਵੇ ਇਹ ਕਹੇ ਹੈਂ:-

ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ ੧੨੧ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਭਗਵਾਨ ਕੇ ਚਰਨਾਂ ਕਮਲਾਂ ਕੀ ਮਉਜ ਕਾ ਕੈਸੇ ਉਨਮਾਨ ਕਹੇ ਕਿੰਤੂ ਪਕੀ ਨਿਸ਼ਾਨੀ ਨਹੀਂ ਬਤਾਈ ਜਾਤੀ। ਤਿਸ ਆਨੰਦ ਕੇ ਕਹਿਨੇ ਮੇਂ ਸੋਭਾ ਕਹੀਏ ਦ੍ਰਿਸ਼ਟਾਂਤ ਨਹੀਂ ਯਾਨੇ ਉਪਮਾ ਨਹੀਂ ਉਪ-ਮਾਨ ਉਪਮੇਂ ਭਾਵਤੇ ਰਹਿਤ ਹੈਂ ਇਸ ਤੇ ਓਹੁ ਅਨੰਦ ਦੇਖਾ ਹੀ ਪ੍ਰਵਾਨ ਹੈ ਕਹਾ ਨਹੀਂ ਪ੍ਰਵਾਨ ॥ ੧੨੧ ॥ ਕਿਸ਼ੀ ਨੇ ਕਹਾ ਕੁਝ ਤਾਂ ਅਨੰਦ ਕੀ ਨਸ਼ਾਨੀ ਕਹੋ ? ਤਿਸ ਪਰ ਕਹੇ ਹੈਂ:-

ਕਬੀਰ ਦੇਖਿਕੈ ਕਿਹ ਕਹਉ ਕਹੇ ਨ ਕੋ ਪਤੀਆਇ ॥
ਹਰਿ ਜੈਸਾ ਤੈਸਾ ਓਹੀ ਰਹਉ ਹਰਖ ਗੁਨ ਗਾਇ ॥ ੧੨੨ ॥

ਕਬੀਰ ਜੀ ਕਹੇ ਹੈਂ ਮੈਂ ਉਸ ਅਨੰਦ ਕੋ ਦੇਖਕੇ ਕਿਸਕੇ ਪਾਸ ਕਹਾਂ ਕਹਿਨੇ ਕਰਕੇ ਕੋਈ ਪਤੀਆਵਾ ਯਾਨੇ ਨਿਸਚਾ ਨਹੀਂ ਕਰੇਗਾ ਇਸ ਤੇ ਜੈਸਾ ਹਰੀ ਸਤਚਿਤ ਅਨੰਦ ਰੂਪ ਹੈ ਤੈਸਾ ਓਹੀ ਹੈ ਹੋਰ ਕੋਈ ਨਹੀਂ ਮੈਂ ਤਾਂ ਉਸਕੇ ਗੁਨ ਗਾਕੇ ਹਰਖ ਕਹੀਏ ਅਨੰਦ ਰਹਿਤਾ ਹੂੰ ॥ ੧੨੨ ॥ ਇਹ ਜੀਵ ਮਾਇਆ ਕੋ ਮਨ ਮੇਂ ਐਸੇ ਚਿਤਵੇ ਹੈਂ ਦ੍ਰਿਸ਼ਟਾਂਤ ਦੇਕਰ ਕਹੇ ਹੈਂ:-

ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥
ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥ ੧੨੩ ॥

ਕਬੀਰ ਜੀ ਕਹੇ ਹੈਂ ਜੈਸੇ ਕੂੰਜ ਚੁਗਤੀ ਹੈ ਬੱਚਿਆਂ ਕੋ ਚਿਤਾਰੇ ਕਹੀਏ ਯਾਦ ਕਰਦੀ ਹੈ ਭੀ ਕਹੀਏ ਪੁਨਾ ਫੇਰ ਚੁਗਤੀ ਹੈ ਔ ਚੁਗ ਚੁਗ ਕੇ ਇਸ ਪਰਕਾਰ ਚਿਤਾਰੇ ਹੈ ਜੈਸੇ ਕੂੰਜ ਕੇ ਮਨ ਮੇਂ ਬਚਰੇ ਯਾਦ ਹੈਂ ਰੇ ਪਿਆਰੇ ਤੈਸੇ ਹੀ ਇਸ ਜੀਵ ਕੇ ਮਨ ਮੇਂ ਮਾਇਆ ਕੀ ਮਮਤਾ ਲਗ ਰਹੀ ਹੈ ॥ ੧੨੩ ॥ ਉਤਮ ਜਗਯਾਸੂਓਂ ਕੀ ਦਸ਼ਾ ਦ੍ਰਿਸ਼ਟਾਂਤ ਸੇ ਕਹੇ ਹੈਂ:-

ਕਬੀਰ ਅੰਬਰ ਘਨਹਰੁ ਛਾਇਆ ਬਰਖ ਭਰੇ ਸਰਤਾਲ ॥
ਚਾਤ੍ਰਿਕ ਜਿਉ ਤਰਸਤ ਰਹੈ ਤਿਨਕੋ ਕਉਨੁ ਹਵਾਲੁ ॥੧੨੪॥

ਕਬੀਰ ਜੀ ਕਹੇ ਹੈਂ ਅੰਬਰ ਕਹੀਏ ਅਕਾਸ਼ ਮੇਂ ਘਨਹਰ ਕਹੀਏ ਮੇਘ ਛਾਇ ਰਹੇ ਹੈਂ ਬਰਖਾ ਕਰਕੇ ਭਰ ਦੀਏ ਸਰ ਕਹੀਏ ਸਰੋਵਰ ਅਤੇ ਤਾਲ ਯਾਨੇ ਕਚੇ ਪੱਕੇ ਵਾ ਸਰੀਆਂ ਨਦੀਆਂ ਅਤੇ ਤਲਾਵ ਵਾ ਸਰ ਵਡੇ ਤਾਲ ਛੋਟੇ ਜੈਸੇ ਚਾਤ੍ਰਿਕ ਫੇਰ ਭੀ ਜਲ ਕੀ ਸ੍ਵਾਂਤੀ ਬੂੰਦ ਕੇ ਲੀਏ ਤਰਸਦਾ ਰਹੇ ਹੈ ਤਿਸਕਾ ਕਿਆ ਹਾਲ ਹੋਵੇਗਾ ਨਾ ਮਿਲੀ ਪ੍ਰਾਨ ਹੀ ਤਿਆਗੇਗਾ ਇਸੀ ਪਰਕਾਰ ਕਬੀਰ ਜੀ ਕਹੇ ਹੈਂ ਚਿਦਾਕਾਸ਼ਰੂਪੀ ਅੰਬਰ ਮੇਂ ਛਾਏ ਹੂਏ ਸਤਿਗੁਰੂ ਮੇਘ ਤਿਨ੍ਹਾਂ ਨੇ ਉਪਦੇਸ਼ ਰੂਪੀ ਬਰਖਾ ਕਰਕੇ ਨਾਮ ਜਲ ਸੇ ਸਰਤਾਲ ਕਹੀਏ ਉਤਮ ਮਧਮਾਂ ਕੇ ਰਿਦੇ ਅਸਥਲ ਕਰ ਦੀਏ ਉਤਮ ਜਗਯਾਸੂ ਅਭੇਦ ਬੋਧ ਰੂਪੀ ਸ੍ਵਾਂਤੀ ਬੂੰਦ ਕੋ ਚਾਤ੍ਰਿਕ ਦੀ ਨਿਆਈਂ ਤਰਸਦਾ ਰਹੇ ਹੈ ਤਿਸਕਾ ਕਿਆ ਹਾਲ ਹੋਵੇਗਾ ਜੇਕਰ ਨ ਮਿਲੀ ਤਾਂ ਪ੍ਰਾਨ ਹੀ ਤਿਆਗੇਗਾ ॥ ੧੨੪ ॥ ਜੋ ਈਸ਼ਵਰ ਸੇ ਜੀਵ ਵਿਛੁੜ ਗਏ ਲੋਕ ਵੀ ਨਹੀਂ ਮਿਲ ਸਕੇਂ ਇਹ ਕਹੇ ਹੈਂ:-

ਕਬੀਰ ਚਕਈ ਜਿਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥
ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥ ੧੨੫ ॥

ਕਬੀਰ ਜੀ ਕਹੇ ਹੈਂ ਜੈਸੇ ਰਾਮਚੰਦ੍ਰ ਜੀ ਕੇ ਸਰਾਪ ਕਰਕੇ ਚਕਵੀ ਚਕਵੇ ਨਾਲੋਂ ਨਿਸ਼ਰਾਤਰ ਮੇਂ ਵਿਛੜ ਜਾਤੀ ਹੈ ਓਹੁ ਪਰਭਾਤੇ ਕਾਲ ਚਕਵੇ ਨਾਲ ਆਕੇ ਮਿਲ ਜਾਤੀ ਹੈ ਜੋ ਨਰ ਰਾਮ ਕੇ ਸਾਥੋਂ ਪਰਮਾਦਤਾ ਕਰਕੇ ਵਿਛੜੇ ਹੈਂ ਓਹੁ ਨ ਦਿਨ ਮਿਲੇ ਨ ਰਾਤ ਕੋ ਮਿਲੇ ਜਨਮ ਮਰਨ ਮੇਂ ਪੈ ਗਏ ॥ ੧੨੫ ॥ ਏਕ ਸਮੇ ਕਬੀਰ ਜੀ ਪ੍ਰਾਤਾਕਾਲ ਬਾਹਰ ਕੋ ਚਲੇ ਜਾਤੇ ਸੇ ਉਸ ਤਰਫ਼ ਸੇ ਸ਼ਿਵਦੁਆਲੇ ਵਿਚੋਂ ਸੰਖ ਦੀ ਧੁਨੀ ਕੀ ਆਵਾਜ਼ ਸੁਨੀ ਤਿਸ ਪਰ ਅਨੁਕਤੀ ਅਲੰਕਾਰ ਸੇ ਜੀਵ ਕੋ ਉਪਦੇਸ਼ ਕਰੇ ਹੈਂ:-

ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰ ॥
ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥ ੧੨੬ ॥

ਕਬੀਰ ਜੀ ਕਹੇ ਹੈਂ ਰੈਨਾਇਰ ਨਾਮ ਸਮੁੰਦਰ ਵਿਚੋਂ ਵਿਛੁੜੇ ਹੋਏ ਰੇ ਸੰਖ ਤੂੰ ਤਿਸਕੇ ਮਝੂਰ ਕਹੀਏ ਬਿਚ ਹੀ ਰਹੋ ਨਹੀਂ ਤਾਂ ਦੇਵਲ ਦੇਵਲ ਕਹੀਏ ਮੰਦਰੋਂ ਮੰਦਰੋਂ ਮੇਂ ਤੂੰ ਧਾਹਾਂ ਦੇਸਹਿ ਕਹੀਏ ਦੇਵੇਂਗਾ ਯਾਨੇ ਮਾਰੇਂਗਾ ਸੂਰਜ ਕੇ ਉਦੇ ਹੋਂਦਿਆਂ ਨਾਲ ਹੀ ਇਸੀ ਪਰਕਾਰ ਕਬੀਰ ਜੀ ਕਹੇ ਹੈਂ ਹੇ ਜੀਵ ਰੂਪੀ ਸੰਖ ਭਗਵੰਤ ਰੂਪੀ ਰੈਨਾਇਰ ਕਹੀਏ ਸਮੁੰਦਰ ਵਿਚੋਂ ਵਿਛੜੇ ਹੂਏ ਤੂੰ ਤਿਸ ਕੇ ਵਿਚ ਹੀ ਰਹੋ ਬਾਹਰ ਨ ਨਿਕਲ ਜੇਕਰ ਨਿਕਲੇਂਗਾ ਤਾਂ ਕਾਲ ਰੂਪੀ ਸੂਰਜ ਕੇ ਉਦੇ ਹੋਂਦਿਆਂ ਨਾਲ ਹੀ ਸਰੀਰਾਂ ਰੂਪੀ ਦੇਵਲ ਦੇਵਲ ਮੇਂ ਪੜਕੇ ਧਾਹਾਂ ਮਾਰੇਂਗੇ ॥ ੧੨੬ ॥ ਸ੍ਰੀ ਕਾਂਸੀ ਜੀ ਮੇਂ ਜਿਸ ਰਸਤੇ ਥਾਹੀਂ ਬਾਹਰ ਜੰਗਲ ਕੋ ਜਾਤੇ ਥੇ ਕਬੀਰ ਜੀ ਤਿਸ ਰਸਤੇ ਮੇਂ ਕਿਸੀ ਸਾਕਤ ਕਾ ਘਰ ਥਾ ਓਹੁ ਬਡੇ ਦਿਨ ਤਕ ਸੋਤਾ ਹੀ ਰਹੇ ਥਾ ਈਸ਼ਵਰ ਚਿੰਤਨ ਨਹੀਂ ਕਰੇ ਥਾ ਤਿਸਕੋ ਦੇਖਕੇ ਕਬੀਰ ਜੀ ਨੇ ਸ਼ਲੋਕ ਕਹਾ:-

ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥
ਜਾ ਕਾ ਬਾਸੁ ਗੋਰ ਮਹਿ ਸੋ ਕਿਉ ਸੋਵਹਿ ਸੁਖ ॥ ੧੨੭ ॥

ਕਬੀਰ ਜੀ ਕਹੇ ਹੈਂ ਹੇ ਜੀਵ ਤੂੰ ਸੂਤਾ ਹੂਆ ਪਰਤਖ ਨਿੰਦ੍ਰਾ ਮੇਂ ਕਿਆ ਕਰਤਾ ਹੈਂ ਵਾ ਅਵਿਦਿਆ ਨਿੰਦ੍ਰਾ ਮੇਂ ਜਾਗ ਕੇ ਤੂੰ ਭੈਦਾਇਕ ਦੁਖਾਂ ਕੋ ਯਾਦ ਕਰ ਕਰ ਰੁਦਨ ਕਰ, ਜਿਨ ਕਾ ਬਾਸਾ ਗੋਰੋਂ ਵਿਚ ਹੈ ਸੋ ਪੁਰਸ਼ ਕਿਉਂ ਸੁਖ ਸੇ ਸੋਵੇਂਗੇ ਕਿੰਤੂ ਬਰਜ਼ਰੂਰ ਹੀ ਭੈ ਲਗਤਾ ਰਹੇ ਹੈ ਇਸੀ ਪਰਕਾਰ ਜਾਨ ਵਾ ਤੇਰਾ ਵਾਸ ਗੋਰ ਮੇਂ ਵਾ ਮੜ੍ਹੀ ਮੇਂ ਹੋਣਾ ਹੈ ਜਿਸਕਾ ਵਾਸਾ ਵਹਾਂ ਹੋਣਾ ਹੈ ਉਸ ਕੋ ਸੁਖ ਸੇ ਕਿਉਂ ਸੋਨਾ ਚਾਹੀਏ ਭਾਵ ਇਹ ਉਸਕੋ ਨਾਮ ਜਪਨਾ ਚਾਹੀਏ ॥ ੧੨੭ ॥ ਔਰ ਸਪਸ਼ਟ ਕਰ ਦ੍ਰਿੜ੍ਹਤਾ ਲਈ ਕਹੇ ਹੈਂ:-

ਕਬੀਰ ਸੂਤਾ ਕਿਆ ਕਰਹਿ ਉਠ ਕਿ ਨ ਜਪਹਿ ਮੁਰਾਰਿ ॥
ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥ ੧੨੮ ॥

ਕਬੀਰ ਜੀ ਕਹੇ ਹੈਂ ਹੇ ਜੀਵ ਤੂੰ ਸੂਤਾ ਹੂਆ ਕਿਆ ਕਰਤਾ ਹੈਂ ਪ੍ਰਾਤਾਕਾਲ ਉਠਕੇ ਮੁਰਾਰੀ ਕੇ ਨਾਮ ਕੋ ਕਿਉਂ ਨਹੀਂ ਜਪਤਾ ਜੇਕਰ ਤੇਰੇ ਕੋ ਸੋਨੇ ਕੀ ਹੀ ਇਛਾ ਹੈ ਤਾਂ ਇਕ ਦਿਨ ਮਿਰਤ ਦਿਨ ਮੇਂ ਅਛੀ ਤਰਹ ਸੋਵਨ ਹੋਵੇਗਾ ਲੰਬੇ ਗੋਡੇ ਪਸਾਰ ਕੇ ॥ ੧੨੮ ॥ ਪੂਰਬ ਬਾਤ ਕੋ ਹੀ ਫੇਰ ਕਹੇ ਹੈਂ:-

ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥
ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ ॥ ੧੨੯ ॥

ਕਬੀਰ ਜੀ ਕਹੇ ਹੈਂ ਹੇ ਜੀਵ ਤੂੰ ਅਵਿਦਿਆ ਨਿੰਦ੍ਰਾ ਮੈਂ ਵ ਪ੍ਰਤਖ ਨਿੰਦ੍ਰਾ ਮੇਂ ਸੂਤਾ ਹੂਆ ਕਿਆ ਕਰਤਾ ਹੈਂ ਬੈਠਾ ਰਹੁ ਅਰ ਜਾਗਤਾ ਰਹੁ ਯਾਨੇ ਜਾਗਕੇ ਵਿਚਾਰ ਕਰ ਵਾ ਬੈਠਾ ਰਹੋ ਸੰਸਾਰ ਤਰਫੋਂ ਜਾਗ ਗਜਾਨ ਜਾਗਰਤ ਮੈਂ ਜਿਸ ਈਸ਼ਵਰ ਕੇ ਸੰਗ ਤੇ ਤੂੰ ਵਿਛੁੜਾ ਹੈਂ ਤਿਸਕੇ ਸੰਗ ਲਗਨਾ ਕਰ ਯਾਨੇ ਤਿਸੀ ਮੈਂ ਅਭੇਦ ਹੋਹੁ ॥ ੧੨੯ ॥ ਅਤੀ ਯਤਨ ਕਰਕੇ ਭੀ ਸਤਿ ਸੰਗਤ ਕਰੀਏ ਏਹ ਕਹੇ ਹੈਂ:-

ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥
ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥ ੧੩੦ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਸੰਤੋਂ ਕੀ ਗੈਲ ਕਹੀਏ ਪਿੱਛਾ ਨ ਛਡੀਏ ਤਿਨਕੇ ਉਪਦੇਸ਼ ਰੂਪੀ ਮਾਰਗ ਮੈਂ ਹੀ ਲਗ ਜਾਵੇ ਵਾ ਗਜਾਨ ਭਗਤੀ ਵੈਰਾਗ ਇਸ ਮਾਰਗ ਮੈਂ ਲਗ ਜਾਓ। ਤਿਨਕਾ ਦਰਸ਼ਨ ਦੇਖਦੇ ਸਾਰ ਹੀ ਪੁੰਨੀਤ ਹੋਵੀਤਾ ਹੈ ਤਿਨਕੇ ਚਰਨੋਂ ਨਾਲ ਭੇਟਨੇ ਸੇ ਨਾਮ ਕੋ ਜਪੀਤਾ ਹੈ ॥ ੧੩੦ ॥ ਕੁਸੰਗ ਕੋ ਤਿਆਗੀਏ ਏਹ ਕਹੇ ਹੈਂ:-

ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥ ੧੩੧ ॥

ਕਬੀਰ ਜੀ ਕਹੇ ਹੈਂ ਹੇ ਜੀਵ ਸਾਕਤੋਂ ਕਾ ਸੰਗ ਨ ਕਰੀਏ ਜੇਕਰ ਸਾਕਤ ਮਿਲੇ ਤਾਂ ਦੇਖਕੇ ਦੂਰੋਂ ਹੀ ਭਜ ਜਾਈਏ ਕਿਉਂ ਕਰ ਜੈਸੇ ਕਾਲਾ ਬਾਸਨ ਪਾਤ੍ਰ ਤਾਵੜੀ ਤਵਾ ਇਤਿਆਦ ਪਰਸੀਏ ਤਾਂ ਬਰਜ਼ਰੂਰ ਹੀ ਕਾਲਖ ਲਗੇਗੀ ਇਸੀ ਪ੍ਰਕਾਰ ਦੁਸਟ ਕੇ ਸੰਗ ਤੇ ਅਸਰਧਾ ਹੋਨੇ ਰੂਪੀ ਦਾਗ ਲਗੇਗਾ ॥ ੧੩੧ ॥ ਪਿਥਮ ਭਗਵੰਤ ਕੋ ਚਿੰਤਨ ਨਹੀਂ ਕੀਆ ਫੇਰ ਪਸਚਾਤਾਪ ਕਰਨਾ। ਤਿਸ ਪਰ ਕਹੇ ਹੈਂ:-

ਕਬੀਰ ਰਾਮੁ ਨ ਚੇਤਿਓ ਜਰਾ ਪਹੂੰਚਿਓ ਆਇ ॥
ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ ॥ ੧੩੨ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜੁਵਾਵਸਥਾ ਮੈਂ ਰਾਮ ਕੋ ਨਹੀਂ ਚੇਤਿਆ ਅਬ ਜਰਾ ਕਹੀਏ ਬ੍ਰਿਧ ਪਨਾ ਆਕੇ ਪਹੁੰਚ ਗਿਆ ਹੈ ਹੁਨ ਕਿਆ ਹੋ ਸਕੇ ? ਤਿਸ ਪਰ ਦ੍ਰਿਸਟਾਂਤ ਜੈਸੇ ਅਗਨੀ ਮੰਦਰ ਕੇ ਦੁਆਰੇ ਉਪਰ ਲਗ ਗਈ ਫੇਰ ਅੰਦਰੋਂ ਕਿਆ ਨਿਕਾਸ ਸਕੇਗਾ ਇਸੀ ਪ੍ਰਕਾਰ ਬ੍ਰਿਧਾਵਸਥਾ ਮੈਂ ਜਪ ਤਪ ਨਾਮ ਕਿਆ ਜਪ ਸਕੇ ਹੈ ॥ ੧੩੨ ॥ ਜੋ ਬਾਤ ਕਰਨੀ ਹੈ ਸੋ ਭਗਵੰਤ ਕੇ ਅਧੀਨ ਹੈ ਆਪਣੇ ਅਧੀਨ ਨਹੀਂ ਏਹ ਕਹੇ ਹੈਂ:-

ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰ ॥
ਤਿਸ ਬਿਨੁ ਦੂਸਰ ਕੋ ਨਹੀ ਏਕੈ ਸਿਰਜਨਹਾਰ ॥ ੧੩੩ ॥

ਕਬੀਰ ਜੀ ਕਹੇ ਹੈਂ ਸੋ ਕਾਰਨ ਕਹੀਏ ਕਾਰਜ ਹੂਆ ਹੈ ਜੋ ਕਰਤਾਰ ਨੇ ਕੀਤਾ ਹੈ ਕਾਹੇ ਤੇ ਤਿਸ ਬਿਨਾ ਦੂਜਾ ਕੋਈ ਨਹੀਂ ਇਕ ਸਿਰਜਨਹਾਰ ਹੀ ਹੈ ॥ ੧੩੩ ॥ ਕਬੀਰ ਜੀ ਬਿਚਰਤੇ ਹੁਏ ਕਿਸੀ ਆਂਬ ਕੇ ਸਮੀਪ ਗਏ ਤਿਸ ਆਂਬ ਨਾਲੋਂ ਟੂਟੇ ਹੂਏ ਫਲ ਔਰ ਸਾਬਤ ਫਲ ਗਿਰੇ ਤਿਨਕੋ ਦੇਖਕੇ ਉਪਦੇਸ਼ ਕਹੇ ਹੈਂ:-

ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ ਆਂਬ ॥
ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥ ੧੩੪ ॥

ਕਬੀਰ ਜੀ ਕਹੇ ਹੈਂ ਜੈਸੇ ਔਰ ਬ੍ਰਿਖੋਂ ਕੇ ਫਲ ਫਲਨੇ ਲਗੇ ਹੈਂ ਔਰ ਆਂਬ ਕੇ ਅੰਬ ਪਾਕਨ ਲਗੇ ਹੈਂ ਓਹ ਬ੍ਰਿਖੋਂ ਕੇ ਫਲ ਅਤੇ ਓਹ ਆਂਬ ਖਸਮ ਮਾਲਿਕ ਕੋ ਤਾਂ ਜਾਕੇ ਪਹੁੰਚਤੇ ਹੈਂ ਜੇਕਰ ਵਿਚ ਮੇ ਕਾਂਬ ਕਹੀਏ ਕਊਏ ਨ ਖਾਨ ਟੂਟੇ ਫਲ ਨਹੀਂ ਪਹੁੰਚੇ। ਇਸੀ ਪ੍ਰਕਾਰ ਦ੍ਰਿਸ਼੍ਟਾਂਤ ਕਬੀਰ ਜੀ ਕਹੇ ਹੈਂ ਔਰ ਜੀਵਾਂ ਰੂਪੀ ਬ੍ਰਿਖ ਭੀ ਕਰਮਾਂ ਧਰਮਾਂ ਰੂਪੀ ਫਲੋਂ ਸੇ ਫਲਨ ਲਗੇ ਜਗਜਾਸੂਆਂ ਰੂਪੀ ਆਂਬ ਭੀ ਸਾਧਨੋਂ ਸੇ ਪਕਨੇ ਲਗੇ ਤਾਂ ਖਸਮ ਈਸ਼੍ਵਰ ਕੋ ਜਾਇਕੇ ਪਹੁੰਚੇ ਜੇਕਰ ਵਿੱਚੋਂ ਕਾਮ ਕ੍ਰੋਧ ਆਦਕ ਕਾਂਬ ਕਹੀਏ ਕਊਏ ਨ ਖਾਵਨ ॥ ੧੩੪ ॥ ਮੂਰਤੀ ਪੂਜਨੀ ਤਾਮਸ ਭਗਤੀ ਹੈ ਤਿਸਕੀ ਨਿੰਦਾ ਕਰੇ ਹੈਂ:-

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥ ੧੩੫ ॥

ਕਬੀਰ ਜੀ ਕਹੇ ਹੈਂ ਇਹ ਜੀਵ ਦੇਖੋ ਠਾਕੁਰਾਂ ਕੋ ਮੁਲ ਲੇਕਰ ਪੂਜਤੇ ਹੈਂ ਮਨ ਕੇ ਹਠ ਕਰਕੇ ਤੀਰਥਾਂ ਮੇਂ ਇਸ਼ਨਾਨ ਕਰਨ ਜਾਤੇ ਹੈਂ। ਦੇਖਾ ਦੇਖੀ ਕਹੀਏ ਜੈਸੇ ਉਨਕੇ ਦਾਦੇ ਪੜਦਾਦੇ ਕਰਦੇ ਆਏ ਉਨਕੇ ਅਨੁਸਾਰ ਹੀ ਸ੍ਵਾਂਗ ਧਾਰਨ ਕਰ ਲਏ ਈਸ਼੍ਵਰ ਕੀ ਸਤੋ ਗੁਨ ਭਗਤੀ ਸੇ ਭੂਲੇ ਹੂਏ ਭਟਕਣਾਂ ਖਾ ਰਹੇ ਹੈਂ ॥ ੧੩੫ ॥ ਭਟਨੇ ਕਰਕੇ ਹੀ ਉਨ ਕਾ ਡੂਬਨਾ ਹੋਵੇਗਾ ਏਹ ਕਹੇ ਹੈਂ:-

ਕਬੀਰ ਪਾਹਨ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥ ੧੩੬ ॥

ਕਬੀਰ ਜੀ ਕਹੇ ਹੈਂ ਦੇਖੋ ਬੜੀ ਅਸਚਰਜ ਕੀ ਬਾਤ ਹੈ ਇਹ ਮੂਰਖ ਪਾਹਨ ਕੋ ਪ੍ਰਮੇਸ਼੍ਵਰ ਜਾਨਕੇ ਵਾ ਪ੍ਰਮੇਸ਼੍ਵਰ ਕੋ ਪਾਹਨ ਨਿਸਚੇ ਕੀਆ ਹੈ ਸਭ ਸੰਸਾਰ ਹੀ ਪੂਜ ਰਹਾ ਹੈ ਪ੍ਰਮੇਸ਼੍ਵਰ ਪਥਰ ਹੈ ਜੋ ਇਸ ਭਰੋਸੇ ਰਹੇ ਹੈ ਸੋ ਪੁਰਸ਼ ਕਾਲ ਕੀ

ਮ੍ਰਿਤੂ ਰੂਪ ਧਾਰਾ ਵਿਖੇ ਡੁਬਨਗੇ ਵਾ ਕਾਲੇ ਪਾਨੀ ਕੀ ਧਾਰਾ ਵਿਖੇ ਵਾ ਕਾਲੀ ਧਾਰ ਨਾਮ ਹੈ ਵੈਤਰਨੀ ਕਾ ਵੈਤਰਨੀ ਵਿਖੇ ਡੁਬਨਗੇ ॥ ੧੩੬ ॥ ਜੇਕਰ ਕਹੇ ਪੂਜਾ ਕਰਨੀ ਤਾਂ ਬੇਦ ਆਦਕ ਗ੍ਰੰਥੋਂ ਮੈਂ ਲਿਖੀ ਹੈ। ਤਿਸ ਪਰ ਕਹੇ ਹੈਂ:–

**ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥**
**ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥ ੧੩੭ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਇਹ ਬੇਦ ਸ਼ਾਸਤ੍ਰ ਯਾਨੇ ਧਰਮ ਸ਼ਾਸਤ੍ਰ ਆਦਕ ਕਾਗਜ਼ੋਂ ਕੀ ਓਬਰੀ ਕਹੀਏ ਕੋਠਰੀ ਹੈਂ ਜੀਵੋਂ ਕੇ ਕੈਦ ਕਰਨੇ ਲੀਏ ਮਸ ਕਹੀਏ ਸ਼ਾਹੀ ਕਰਕੇ ਜੋ ਤਿਨ ਕਾਗਜ਼ੋਂ ਪਰ ਕਰਮ ਕਰਨੇ ਲਿਖੇ ਹੈਂ ਏਹ ਮਾਨੋ ਤਿਸ ਕੋਠਰੀ ਕੇ ਕਪਾਟ ਕਹੀਏ ਤਖਤੇ ਯਾਨੇ ਕਿਵਾੜ ਲਗ ਰਹੇ ਹੈਂ। ਕੁਛਕ ਪ੍ਰਿਥਵੀ ਤਾਂ ਪਾਹਨ ਕਹੀਏ ਪੱਥਰ ਪੂਜਾ ਨੇ ਬੋਰੀ ਕਹੀਏ ਡੋਬ ਦਿਤੀ ਔਰ ਕੁਛਕ ਪੰਡਿਤਾਂ ਰੂਪੀ ਧਾੜਵੀਆਂ ਨੇ ਈਸ਼੍ਵਰ ਕੀ ਬਾਟ ਪਾੜ ਦਿਤੀ। ਦੂਤੀ ਅਰਥ–ਕਬੀਰ ਜੀ ਕਹੇ ਹੈਂ ਜਿਸ ਨੇ ਇਸ ਸੰਸਾਰ ਕੋ ਵਾ ਦੇਹ ਕੋ ਕਾਗਜ਼ੋਂ ਕੀ ਕੋਠੜੀ ਨਿਸ਼ਚੇ ਕੀਆ ਹੈ ਯਾਨੇ ਯਥਾ (ਨਾਨੀ ਸੀ ਬੂੰਦ ਪਵਨ ਪਤਿ ਖੋਵੈ) ਮਸ ਕਹੀਏ ਸ਼ਾਹੀ ਕਾ ਕਿਆ ਕਰਮ ਹੈ ਅਖਰ ਲਿਖਣੇ ਅਖਰਾਂ ਵਿੱਚੋਂ ਲੈਣਾ ਅਖਜਰ ਪ੍ਰਮਾਤਮਾ ਸੋ ਉਸਕੇ ਕਪਾਟ ਕਹੀਏ ਪ੍ਰਗਟ ਭਇਆ ਹੈ ਪਾਹਨ ਕਹੀਏ ਕੂਟਸਥ ਪ੍ਰਿਥਮੀ ਕਹੀਏ ਭੂਮੀ ਬ੍ਰਹਮ ਤਿਸ ਵਿਖੇ ਉਸਨੇ ਬ੍ਰਿਤੀ ਬੋਰੀ ਹੈ ਐਸੇ ਪੰਡਿਤ ਨੇ ਜਨਮ ਮਰਨ ਰੂਪੀ ਵਾ ਸੰਸਾਰਕ ਬਾਟ ਪਾੜ ਦਿਤੀ ॥ ੧੩੭ ॥ ਈਸ਼੍ਵਰ ਬੰਦਗੀ ਸ਼ੀਘ੍ਰ ਹੀ ਕਰੋ ਏਹ ਕਹੇ ਹੈਂ:–

**ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥**
**ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥ ੧੩੮ ॥**

ਕਬੀਰ ਜੀ ਕਹੇ ਹੈਂ ਹੇ ਜੀਵ ਈਸ਼੍ਵਰ ਕੀ ਬੰਦਗੀ ਕਰਨੇ ਕਾ ਸੰਕਲਪ ਜੇਹੜਾ ਤੈਨੇ ਕਲ ਰੋਜ਼ ਕੋ ਕੀਆ ਹੈ ਸੋ ਅਭੀ ਕਰ ਜੋ ਅਬ ਕਰਨਾ ਚਾਹੇ ਹੈਂ ਸੋ ਤਾਲ ਕਹੀਏ ਸ਼ੀਘ੍ਰ ਹੀ ਕਰ ਕਾਹੇ ਤੇ ਪਿਛੇ ਸੇ ਕੁਛ ਨਹੀਂ ਹੋਨਾ ਜਦੋਂ ਸਿਰ ਪਰ ਕਾਲ ਆ ਜਾਵੇਗਾ ॥ ੧੩੮ ॥ ਕੋਈ ਬੜਾ ਬਦਮਾਸ਼ ਠੱਗ ਥਾ ਤਿਸ ਕੋ ਦੇਖਕੇ ਠੱਗੋਂ ਕੀ ਬਾਤ ਕਹੇ ਹੈਂ:–

**ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ ॥**
**ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥ ੧੩੯ ॥**

ਕਬੀਰ ਜੀ ਕਹੇ ਹੈਂ ਐਸਾ ਇਕ ਜੰਤ ਪੁਰਸ਼ ਹਮ ਨੇ ਦੇਖਿਆ ਹੈ ਜੈਸੀ ਧੋਈ ਹੋਈ ਲਾਖ ਸਾਫ਼ ਹੋਵੇ ਹੈ ਇਸੀ ਪ੍ਰਕਾਰ ਬਾਹਰ ਸੇ ਤਾਂ ਬਹੁਤ ਚੰਚਲ ਅਤੇ ਗੁਨੀ ਗਜਾਨੀ ਦਿਸਦਾ ਹੈ ਅੰਤ੍ਰ ਸੇ ਆਤਮ ਵਿਸ਼ੇਨੀ ਮਤੀ ਸੇ ਹੀਨਾ ਹੈ ਇਸੀ ਤੇ ਨਾਪਾਕ ਕਹੀਏ ਅਪਵਿੱਤ੍ਰ ਹੈ ॥ ੧੩੯ ॥ ਪੰਡਿਤ ਕਹਿਨੇ ਲਗਾ ਤੁਮਾਰੀ ਕਿਆ ਜਮ ਖਬਰ ਨਹੀਂ ਲਵੇਗਾ ? ਤਿਸ ਪਰ ਕਹੇ ਹੈਂ:–

**ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ ॥**
**ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ ॥ ੧੪੦ ॥**

ਕਬੀਰ ਜੀ ਕਹੇ ਹੈਂ ਮੇਰੀ ਬੁਧੀ ਕੋ ਜਮ ਤਿਸਕਾਰ ਕਹੀਏ ਨਿਰਾਦਰ ਨਹੀਂ ਕਰੇਗਾ ਕਾਹੇ ਤੇ ਜਿਸ ਭਗਵੰਤ ਨੇ ਇਸ ਜਮੂਏ ਕੋ ਸਿਰਜਿਆ ਉਤਪੰਨ ਕੀਆ ਹੈ ਸੋ ਐਸਾ ਪਰਵਿਦਗਾਰ ਕਹੀਏ ਪ੍ਰਵਸਤੀ ਕੇ ਕਰਨਹਾਰ ਕੋ ਜਪਿਆ ਹੈ ॥ ੧੪੦ ॥ ਮੇਰਾ ਵਾਸਾ ਉਸ ਭਗਵਾਨ ਵਿਖੇ ਹੈ ਏਹ ਕਹੇ ਹੈਂ:–

**ਕਬੀਰੁ ਕਸਤੂਰੀ ਭਇਆ ਭਵਰ ਭਏ ਸਭ ਦਾਸ ॥**
**ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ ॥ ੧੪੧ ॥**

ਕਬੀਰ ਕਹੀਏ ਬਡਾ ਪ੍ਰਮੇਸ੍ਵਰ ਸੋ ਤਾਂ ਮਾਨੋ ਇਕ ਕਸਤੂਰੀ ਵਤ ਭਇਆ ਹੈ ਉਸ ਕੇ ਸਭ ਦਾਸ ਭਵਰਿਆਂ ਵਤ ਭਏ ਜਿਉਂ ਜਿਉਂ ਓਹ ਦਾਸ ਕਬੀਰ ਕਹੀਏ ਈਸ੍ਵਰ ਕੀ ਭਗਤੀ ਕਰਦੇ ਹੈਂ ਤਿਉਂ ਤਿਉਂ ਤਿਨ੍ਹਾਂ ਕਾ ਰਾਮ ਵਿਖੇ ਨਿਵਾਸ ਹੋਵੇ ਹੈ ॥ ੧੪੧ ॥ ਜੋ ਈਸ੍ਵਰ ਕੀ ਭਗਤੀ ਛੋਡ ਕਰਕੇ ਕੁਟੰਬ ਆਦਿਕ ਮੈਂ ਫਸੇ ਹੈਂ ਤਿਨ ਕੀ ਦਸ਼ਾ ਕਹੇ ਹੈਂ:-

**ਕਬੀਰ ਗਹਿਗਚ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ ॥**
**ਆਇ ਪਰੇ ਧਰਮਰਾਇ ਕੇ ਬੀਚਹਿ ਧੂਮਾ ਧਾਮ ॥ ੧੪੨ ॥**

ਕਬੀਰ ਜੀ ਕਹੇ ਹੈਂ ਏਹ ਜੀਵ ਗਹਿਗਚ ਕਹੀਏ ਤਦਾਕਾਰ ਹੋਕੇ ਵਾ ਗਹਿਗਚ ਕਹੀਏ ਗੂੜ੍ਹਾ ਰੰਗਜਾ ਪੜਾ ਹੈ ਕੁਟੰਬ ਮੈਂ ਰਾਮ ਪ੍ਰਮੇਸ੍ਵਰ ਤਾਂ ਕਾਂਠੈ ਕਹੀਏ ਕਿਨਾਰੇ ਹੀ ਰਹਿ ਗਇਆ ਐਸੇ ਪੁਰਸ਼ ਕੇ ਵਾਸਤੇ ਧਰਮ ਰਾਜਾ ਕੇ ਜਮਦੂਤ ਅੰਤ ਮੈਂ ਆਕੇ ਪਕੜੇ ਧੂਮਾਧਾਮ ਕੇ ਵਿਚ ਹੀ ਯਾਨੇ ਵਿਵਾਹ ਆਦਿਕ ਰੌਲੇ ਕੇ ਵਿਚ ਹੀ ਮਾਰਕੇ ਲੇਗਏ ਵਾ ਧੂਮਾ ਧਾਮ ਕਹੀਏ ਮਾਰ ਕੁੱਟਕੇ ਕੁਟੰਬ ਵਿਚੋਂ ਲੇਗਏ ਵਾ ਧੂਮਾ ਧਾਮ ਕਹੀਏ ਅੰਧਾ ਹੀ ਹੋ ਗਿਆ ॥ ੧੪੨ ॥ ਜੋ ਭਗਵੰਤ ਕੀ ਭਗਤੀ ਹੀਨਾ ਹੈ ਤਿਸ ਤੇ ਸੂਕਰ ਹੀ ਭਲਾ ਹੈ ਏਹ ਕਹੇ ਹੈਂ:-

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥**
**ਉਹ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥ ੧੪੩ ॥**

ਕਬੀਰ ਜੀ ਕਹੇ ਹੈਂ ਸਾਕਤ ਦੁਸ਼ਟ ਤੇ ਸੂਰ ਹੀ ਚੰਗਾ ਹੈ ਕਿਉਂ ਗ੍ਰਾਮ ਕੇ ਸਮੀਪ ਕੀ ਗੰਦਕੀ ਆਪਨੇ ਪੇਟ ਮੈਂ ਪਾਇਕੇ ਗ੍ਰਾਮ ਕੋ ਤਾਂ ਅਛਾ ਰਖਤਾ ਹੈ ਇਸ ਕਰਕੇ ਜੇਕਰ ਈਸ੍ਵਰ ਨੇਤ ਸੇ ਓਹ ਸੂਰ ਮਰ ਜਾਵੇ ਤਬ ਉਸਕਾ ਨਾਮ ਲੇਕਰ ਯਾਦ ਕਰੇ ਹੈ ਓਹੁ ਸਾਕਤ ਦੁਸ਼ਟ ਵਿਚਾਰਾ ਜਬ ਮਰ ਗਿਆ ਤਿਸਕਾ ਪਿਛੋਂ ਕੋਈ ਨਾਮ ਭੀ ਨਹੀਂ ਲੇਵੇ ਹੈ ॥ ੧੪੩ ॥ ਭਗਵੰਤ ਕੀ ਭਗਤੀ ਬਿਨਾ ਅੰਤ ਸਮੇਂ ਜੀਵ ਕੇ ਸੰਗ ਕੁਝ ਨਹੀਂ ਜਾਵੇ ਹੈ ਏਹ ਕਰ ਕ੍ਰਿਪਣੋਂ ਕੀ ਦਸ਼ਾ ਕਹੇ ਹੈਂ:-

**ਕਬੀਰ ਕਉਡੀ ਕਉਡੀ ਜੋਰਿਕੈ ਜੋਰੇ ਲਾਖ ਕਰੋਰਿ ॥**
**ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥ ੧੪੪ ॥**

ਕਬੀਰ ਜੀ ਕਹੇ ਹੈਂ ਇਸ ਜੀਵ ਨੇ ਇਕ ਇਕ ਕੌਡੀ ਜੋਰ ਜੋਰ ਕੇ ਲਾਖੋਂ ਕ੍ਰੋੜ ਰੁਪਿਆ ਜੋੜੇ ਪਰੰਤੂ ਚਲਨ ਕਹੀਏ ਮਰਨ ਕੇ ਸਮੇਂ ਕੁਛ ਵੀ ਨ ਮਿਲਾ ਹਥੋਂ ਲੰਗੋਟੀ ਮੇਂ ਭ੍ਰਮ ਕਰਕੇ ਉਸਕੋ ਭੀ ਤੋੜ ਲੇਤੇ ਹੈਂ ਵਾ ਲੰਗੋਟੀ ਕੋ ਤੋੜ ਵਿਖਾ ਪਰਜੰਤ੍ਰ ਲੈ ਗਿਆ ਕੁਛ ਵੀ ਨਾ ਮਿਲਾ ਵਾ ਸੂਰਨ ਆਦਕ ਦੀ ਲੰਗੋਟੀ ਹੋਵੇ ਹੈ ॥ ੧੪੪ ॥ ਕਪਟੀ ਬੈਸ਼ਨਵ ਕੋ ਦੇਖਕੇ ਕਹੇਂ ਹੈਂ:-

**ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ ॥**
**ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥ ੧੪੫ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਜੇਕਰ ਕਪਟੀ ਭਗਤੀ ਹੀਨ ਵੈਸ਼ਨਵ ਨਾਮ ਮਾਤ੍ਰ ਹੋ ਗਿਆ ਤਾਂ ਕਿਆ ਹੂਆ ਕੁਛ ਲਾਭ ਨਹੀਂ ਚਾਰ ਮਾਲਾ ਗਲੇ ਮੇਂ ਮੇਲੀਂ ਕਹੀਏ ਪਾਲੀਆਂ ਕੌਨ ਤੁਲਸੀ ਕੀ ੧, ਚੰਦਨ ਕੀ ੨, ਕਾਲੇ ਫਲ ਕੀ ੩,

ਕਾਲੀ ਉਨਕੀ ੪। ਸਤਯੁਗ ਮੇਂ ਸੂਰਨ ਕੀ ਥੀ ੧, ਤਰੇਤੇ ਮੇਂ ਚਾਂਦੀ ਕੀ ਥੀ ੨, ਦ੍ਵਾਪੁਰ ਮੇਂ ਤਾਂਬੇ ਕੀ ਥੀ ੩, ਕਲੂ ਮੇਂ ਕਾਠ ਕੀ ਵਾ ਲੋਹੇ ਕੀ ੪। ਤ੍ਰਿਤੀ ਭਾਵ ਕਹੀਏ ਸੁੰਦਰ ਮਾਲਾ ਗਲੇ ਮੇਂ ਮੇਲ ਲਈ ਤਾਂ ਕਿਆ ਹੂਆ ਓਹ ਪੁਰਸ਼ ਬਾਹਰੋਂ ਤਾਂ ਕੈਚਨ ਸੂਰਨ ਜੈਸੇ ਬਾਰਾਂ ਵੰਨੀਆਂ ਕਾ ਹੋਵੇ ਹੈ ਐਸੇ ਦਿਖਾਈ ਪੜੇ ਹੈ ਪਰੰਤੂ ਉਸਕੇ ਭੀਤਰ ਭੰਗਾਰ ਮਹਾਂ ਮੈਲੀ ਕੁਟਧਾਤ ਵਾ ਭੰਗਾਰ ਕਹੀਏ ਲਾਖ ਕੇ ਤੁਲਜ ਕਪਟ ਹੀ ਭਰਾ ਹੂਆ ਹੈ ॥ ੧੪੫ ॥ ਅਭਿਮਾਨੀ ਪੁਰਸ਼ੋਂ ਕੋ ਨਿਮਰਤਾ ਕਾ ਉਪਦੇਸ਼ ਕਰੇ ਹੈਂ:-

ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥
ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥ ੧੪੬ ॥

ਕਬੀਰ ਜੀ ਕਹੇ ਹੈਂ ਹੇ ਜੀਵ ਤੂੰ ਬਾਟ ਰਸਤੇ ਕਾ ਰੋੜਾ ਹੋ ਰਹੁ ਯਾਨੇ ਮਾਰਗ ਦੀ ਈਟ ਪਖਾਨ ਤੁਲਜ ਸਭ ਲੋਗੋਂ ਕੇ ਕਠੋਰ ਬਚਨ ਰੂਪ ਚੋਟੋਂ ਕੇ ਸਹਾਰਨੇ ਵਾਲਾ ਹੋ ਰਹੁ ਔਰ ਮਨਕਾ ਅਭਿਮਾਨ ਕਿਆ ਮੈਂ ਬੜਾ ਹੂੰ ਅਤੇ ਜਾਤੀ ਬਡੀ ਹੈ ਇਹ ਤਿਆਗ ਦੇਹ ਜੋ ਕੋਈ ਐਸਾ ਈਸ਼੍ਵਰ ਕਾ ਦਾਸ ਹੋਤਾ ਹੈ ਤਿਸਕੋ ਭਗਵਾਨ ਮਿਲਤਾ ਹੈ ਹੰਕਾਰੀ ਕੋ ਨਹੀਂ ਮਿਲਤਾ ॥ ੧੪੬ ॥ ਪੂਰਬ ਕਹੇ ਹੂਏ ਕਥਨ ਕੋ ਰੱਦ ਕਰਕੇ ਕਹੇ ਹੈਂ ਤਾਂ ਸੇ ਭੀ ਨੀਵਾਂ ਹੋਹੁ:-

ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥
ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥ ੧੪੭ ॥

ਕਬੀਰ ਜੀ ਕਹੇ ਹੈਂ ਜੇਕਰ ਰੋੜੇ ਈਂਟੋਂ ਵਤ ਸਭ ਕੇ ਕਠੋਰ ਬਚਨ ਸਹਾਰਨੇ ਵਾਲਾ ਹੂਆ ਤਾਂ ਕਿਆ ਹੂਆ ਭਾਵ ਕੁਛ ਲਾਭ ਨਹੀਂ ਕਿਉਂਕਰ ਪਰਾਏ ਪੰਥ ਕੋ ਦੁਖ ਦੇਂਦਾ ਰਹਾ ਯਾਨੇ ਪਰਾਏ ਮਤ ਕੋ ਖੰਡਨ ਕਰਦਾ ਰਹੇ ਫੇਰ ਭੀ ਠੀਕ ਨਹੀਂ ਇਸ ਕਰਕੇ ਹੇ ਈਸ਼ਵਰ ਮੈਂ ਕਹਿਤਾ ਹੂੰ ਐਸਾ ਤੇਰਾ ਦਾਸ ਬਣਨਾ ਚਾਹੀਏ ਜੈਸੇ ਧਰਤੀ ਮੇਂ ਧੂੜ ਨਰਮ ਹੋਵੇ ਹੈ। ਯਾਨੇ ਕਿੰਚਤ ਭੀ ਅਭਿਮਾਨ ਨ ਹੋਵੇ ॥ ੧੪੭ ॥ ਪੂਰਬ ਕਥਨ ਭੀ ਠੀਕ ਨਹੀਂ ਇਹ ਕਹੇ ਹੈਂ:-

ਕਬੀਰ ਖੇਹ ਹੂਈ ਤਉ ਕਿਆ ਭਇਆ ਜੌ ਉਡਿ ਲਾਗੈ ਅੰਗ ॥
ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥ ੧੪੮ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜੇਕਰ ਖੇਹ ਵਤ ਨਰਮ ਸੁਭਾਵ ਹੋ ਗਿਆ ਤਾਂ ਕਿਆ ਹੂਆ ਕੁਛ ਲਾਭ ਨਹੀਂ ਕਿਉਂਕਰ ਜੈਸੇ ਖੇਹ ਬਰੀਕ ਹੋਵੇ ਹੈ ਓਹ ਉਡਕੇ ਲੋਗੋਂ ਕੇ ਅੰਗੋਂ ਮੇਂ ਲਾਗਤੀ ਹੈ ਐਸੇ ਹੀ ਤੁਮ ਸਰਬ ਸੇ ਮੇਲ ਕਰਨੇ ਲਗੇ ਯਾਨੇ ਸਰਬ ਕੋ ਮਿਤਰ ਕਰਨੇ ਲਗੇ ਵਾ ਸਰਬ ਕਰਮਾਂ ਮੇਂ ਪਰਵਿਰਤ ਹੂਏ ਤਾਂ ਕਿਆ ਹੂਆ ਇਸ ਲੀਏ ਹਰੀ ਕਾ ਜਨ ਐਸਾ ਹੋਣਾ ਚਾਹੀਏ ਜੈਸੇ ਪਾਨੀ ਸਰਬੰਗ ਕਹੀਏ ਨਿਰਮਲ ਹੋਤਾ ਹੈ ਐਸੇ ਹੋਣਾ ਚਾਹੀਏ ॥ ੧੪੮ ॥ ਪੂਰਬ ਕਥਨ ਕੋ ਭੀ ਫੇਰ ਰੱਦ ਕਰ ਕਹੇ ਹੈਂ ਇਹ ਠੀਕ ਨਹੀਂ।

ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥
ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥ ੧੪੯ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਪਾਨੀ ਵਤ ਨਿਰਮਲ ਭਇਆ ਵਾ ਸਮਦ੍ਰਿਸ਼ਟੀ ਵਾਲਾ ਭਇਆ ਤਾਂ ਕਿਆ ਹੂਆ ਕੁਛ ਲਾਭ ਨਹੀਂ ਕਾਹੇ ਤੇ ਜੈਸੇ ਪਾਨੀ ਕਦੀ ਸੀਰਾ ਕਹੀਏ ਸੀਤਲ ਹੋ ਜਾਵੇ ਹੈ ਕਦੀ ਤਤਾ ਹੋ ਜਾਵੇ ਹੈ ਇਸੀ ਪਰਕਾਰ ਪਾਨੀ ਵਤ ਕਬੀ ਤਮੋਂ ਗੁਨ ਭਇਆ ਕਬੀ ਸਤੋਗੁਨ ਭਇਆ ਤਾਂ ਕਿਆ ਹੂਆ ਹਰੀ ਕਾ ਜਨ ਐਸਾ ਚਾਹੀਏ ਜੈਸਾ

ਹਰੀ ਹੋਵੇ ਹੈ ਯਾਨੇ ਉਸਕਾ ਸਰੂਪ ਹੀ ਚਾਹੀਏ॥ ੧੪੯ ॥ ਜੋ ਭਗਵੰਤ ਕੀ ਭਗਤੀ ਹੀਨ ਹੈਂ ਭਾਵੇਂ ਧਨਾਢ ਹੈਂ ਓਹ ਕੁਛ ਨਹੀਂ ਈਸ਼ਵਰ ਭਗਤੀ ਵਾਲਾ ਮਧੂਕਰੀ ਮਾਂਗਕੇ ਖਾਤਾ ਹੈ ਓਹੁ ਸਰੇਸਟ ਹੈ ਇਹ ਕਹੇਂ ਹੈਂ:-

ਊਚ ਭਵਨ ਕਨ ਕਾਮਨੀ ਸਿਖਰਿ ਧਜਾ ਫਹਰਾਇ ॥
ਤਾਤ ਭਲੀ ਮਧੂਕਰੀ ਸੰਤ ਸੰਗ ਗੁਨ ਗਾਇ ॥ ੧੫੦ ॥

ਊਚੇ ਊਚੇ ਭਵਨ ਕਹੀਏ ਮੰਦਰ ਹੋਵਨ ਕਨ ਕਹੀਏ ਸੁਵਰਨ ਹੋਵੇ ਕਾਮਨੀ ਇਸਤਰੀ ਸੁੰਦਰ ਹੋਵੇ ਸਿਖਰ ਕਹੀਏ ਉਚੀਆਂ ਧਜਾ ਧਨਕੇ ਖਜਾਨੇ ਉਪਰ ਫਰਕ ਰਹੀਆਂ ਹੈਂ ਜੋ ਈਸ਼ਵਰ ਤੇ ਬੇਮੁਖ ਹੈ ਤਾਂਤੇ ਮਧੂਕਰੀ ਮਾਂਗਕੇ ਖਾਇ ਲੈਣੀ ਸੰਤ ਸੰਗ ਮੇਂ ਮਿਲਕੇ ਗੁਨ ਗੈਨ ਕਰਕੇ ਇਹ ਬਾਤ ਭਲੀ ਹੈ॥ ੧੫੦ ॥ ਜੋ ਭਗਤੀ ਹੀਨ ਨਗਰ ਹੈ ਤਿਸਤੇ ਉਜਾੜ ਹੀ ਭਗਤੀ ਵਾਲਾ ਸਰੇਸ਼ਟ ਹੈ ਇਹ ਕਹੇ ਹੈਂ:-

ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤਿ ਜਿਹ ਠਾਇ ॥
ਰਾਮ ਸਨੇਹੀ ਬਾਹਰਾ ਜਮਪੁਰੁ ਮੇਰੇ ਭਾਂਇ ॥ ੧੫੧ ॥

ਕਬੀਰ ਜੀ ਕਹੇ ਹੈਂ ਜਿਸ ਪਾਟਨ ਕਹੀਏ ਸ਼ਹਿਰ ਮੇਂ ਰਾਮ ਕਾ ਭਗਤ ਨਹੀਂ ਤਿਸਤੇ ਉਜਾੜ ਹੀ ਭਲਾ ਹੈ ਕਾਹੇ ਤੇ ਰਾਮ ਕਾ ਭਗਤ ਹੈ ਜਿਸ ਉਜਾੜ ਥਾਂ ਮੇਂ ਇਸ ਤੇ ਭਲਾ ਹੈ ਜੋ ਨਗਰ ਰਾਮ ਕੇ ਸਨੇਹੀ ਕਹੀਏ ਪਿਆਰਿਆਂ ਤੇ ਬਾਹਰ ਹੈਂ ਭਾਵੇਂ ਸੁਰਗ ਵਤ ਹੈਂ ਪਰੰਚੇ ਮੇਰੇ ਭਾਣੇਂ ਤਾਂ ਓਹ ਜਮਪੁਰੀ ਹੈਂ ਯਾਨੇ ਨਰਕ ਹੈਂ॥ ੧੫੧ ॥ ਅਬ ਕਬੀਰ ਜੀ ਕਹੇ ਹੈਂ ਜਿਸ ਥਾਨ ਕੋ ਸਭ ਮੁਨੀ ਜਨ ਚਾਹੁਤੇ ਹੈਂ ਉਸ ਅਸਥਾਨ ਮੇਂ ਇਸਥਤੀ ਕੀਤੀ ਹੈ ਸੋ ਕਹੇ ਹੈਂ:-

ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥
ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥੧੫੨ ॥

ਕਬੀਰ ਜੀ ਕਹੇ ਹੈਂ ਗੰਗਾ ਅਤੇ ਜਮਨਾਂ ਕੇ ਬਿਚਕਾਰ ਇਕ ਅੰਤਰ ਬੇਦ ਨਾਮੇ ਅਸਥਾਨ ਹੈ ਤਹਾਂ ਕੋਈ ਜਾਂਦਾ ਨਹੀਂ ਓਥੇ ਸਹਜ ਸੁੰਨ ਕਾ ਘਾਟ ਹੈ ਯਾਨੇ ਰੌਲਾ ਨਹੀਂ ਕਬੀਰ ਜੀ ਕਹੇ ਹੈਂ ਤਹਾਂ ਹਮ ਨੇ ਮਟ ਕਹੀਏ ਇਸਥਤੀ ਯਾਨੇ ਰਹਨਾ ਕੀਆ ਹੈ ਉਸ ਬਾਟ ਕੋ ਮੁਨੀ ਜਨ ਭੀ ਖੋਜਤੇ ਹੈਂ। ਦੁਤੀ ਅਰਥ ਜੋਗ ਮਾਰਗ ਮੇਂ ਕਬੀਰ ਜੀ ਕਹੇ ਹੈਂ- ਗੰਗਾ ਇੜਾ ਜਮਨਾ ਪਿੰਗੁਲਾ ਇਨਕੇ ਅੰਤਰ ਜੋ ਸਹਜ ਸੁੰਨ ਕਾ ਘਾਟ ਦਸਮ ਦਵਾਰ ਕਬੀਰ ਜੀ ਕਹੇ ਹੈਂ ਤਹਾਂ ਪਰਾਨਾ-ਯਾਮ ਕਰਕੇ ਹਮ ਨੇ ਮਟ ਕਹੀਏ ਇਸਥਤੀ ਹੋਣਾ ਕੀਆ ਹੈ ਉਸ ਦਸਮ ਦਵਾਰ ਰੂਪੀ ਬਾਟ ਕੋ ਮੁਨੀ ਜਨ ਭੀ ਖੋਜਦੇ ਹੈਂ। ਤ੍ਰਿਤੀ-ਗੰਗਾ ਭਗਤੀ ਜਮਨਾ ਕਰਮ ਕਥਾ ਇਨਕੇ ਅੰਤਰ ਜੋ ਸਹਜ ਸੁੰਨ ਕਾ ਘਾਟ ਕਹੀਏ ਰਸਤਾ ਹੈ ਗਜ਼ਾਨ ਤਿਥੇ ਕਬੀਰ ਜੀ ਕਹੇ ਹੈਂ ਹਮ ਨੇ ਮਟ ਕਹੀਏ ਇਸਥਤ ਹੋਣਾ ਕੀਆ ਹੈ ਤਿਸ ਬਾਟ ਕੋ ਮੁਨੀ ਜਨ ਖੋਜਤੇ ਹੈਂ॥ ੧੫੨ ॥ ਇਕਰਸ ਧਾਰਨਾ ਚਾਹੀਏ ਤਿਸ ਪਰ ਕਹੇ ਹੈਂ:-

ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥
ਹੀਰਾ ਕਿਸਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥ ੧੫੩ ॥

ਜੈਸੀ ਲਗਰ ਪੇਡ ਕਹੀਏ ਬ੍ਰਿਛ ਤੇ ਉਪਜੀ ਹੈ ਜੇਕਰ ਟੁਟੇ ਨਾਂ ਤਾਂ ਤਿਸਕੀ ਕਦਰ ਪਵੇ ਹੈ ਇਸੀ ਪਰਕਾਰ ਕਬੀਰ ਜੀ ਕਹੇ ਹੈਂ ਜੈਸੇ ਇਸ ਜੀਵ ਕੀ ਪ੍ਰੀਤੀ ਪੇਡ ਕਹੀਏ ਮੁਢ ਤੇ ਯਾਨੇ ਪਹਿਲੇ ਫ਼ਕੀਰ ਬਣਨੇ ਕਾਲ ਤੇ ਉਪਜੀ ਹੈ। ਜੇਕਰ ਤੈਸੀ ਹੀ ਪ੍ਰਾਨਾਂ ਕੇ ਓੜ ਤਕ ਨਿਬਹੈ ਕਹੀਏ ਪਹੁੰਚ ਜਾਵੇ ਤਾਂ ਹੀਰਾ ਕਹੀਏ ਮਨੁਖ ਤਾਂ ਉਸਕੇ ਆਗੇ ਵਿਚਾਰੇ

ਕਿਆ ਹੈ ਰਤਨ ਜੋ ਦੇਵਤਾ ਕ੍ਰੋੜ ਭੀ ਉਸਕੇ ਸਦਰਸ਼ ਨਹੀਂ ਪੁਜ ਸਕਤੇ ॥ ੧੫੩ ॥ ਕੋਈ ਪੰਡਿਤ ਭਾਗਵਤ ਕੀ ਕਥਾ ਕਿਸੀ ਕੇ ਘਰ ਜਾਕੇ ਕਰਿਆ ਕਰੇ ਰੁਪੈ ਲਿਆਵੇ ਤਿਸਕੋ ਦੇਖਕੇ ਉਪਦੇਸ਼ ਕਰੇ ਹੈਂ:-

ਕਬੀਰਾ ਏਕੁ ਅਚੰਭਉ ਦੇਖਿਓ ਹੀਰਾਹਾਟ ਬਿਕਾਇ ॥
ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥ ੧੫੪ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਮੈਨੇ ਇਕ ਬਡਾ ਅਚੰਭਉ ਕਹੀਏ ਅਸਚਰਜ ਹੁੰਦਾ ਦੇਖਿਆ ਹੈ ਕਿਆ ਕਥਾ ਕਰਨੇ ਵਾਲੇ ਪੰਡਿਤੋਂ ਕੀ ਦੁਕਾਨ ਪਰ ਉਪਦੇਸ਼ ਰੂਪੀ ਹੀਰਾ ਬਿਕ ਰਹਾ ਹੈ ਨਿਸ਼ਫਲ ਵਾ ਗਜਾਨ ਰੂਪੀ ਹੀਰਾ ਹਟੀ ਪਰ ਬਿਕਦਾ ਹੈ ਬਨਜਨ ਕਹੀਏ ਖ਼ਰੀਦਨੇ ਵਾਲੇ ਸ਼ਰਧਾਲੂ ਜਗਜਾਸੂ ਬਿਨਾ ਮਾਇਆ ਰੂਪ ਕਉਡੀ ਕੇ ਵਾ ਵਿਸ਼ਿਆਂ ਰੂਪ ਕਉਡੀ ਕੇ ਵਾ ਕਉਡੀ ਬਦਲੈ ਕਹੀਏ ਨਿਸ਼ਫਲ ਹੀ ਜਾਂਦਾ ਹੈ ॥ ੧੫੪ ॥ ਕਿਸੀ ਨੇ ਪੂਛਾ ਭਗਵੰਤ ਕਹਾਂ ਨਿਵਾਸ ਕਰੇ ਹੈ ? ਤਿਸ ਪਰ ਕਹੇ ਹੈਂ:-

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾਂ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲ ਹੈ ਜਹਾ ਖਿਮਾ ਤਹ ਆਪਿ ॥ ੧੫੫ ॥

ਕਬੀਰ ਜੀ ਕਹੇ ਹੈਂ ਜਹਾਂ ਗਜਾਨ ਹੈ ਤਹਾਂ ਧਰਮ ਹੈ ਜਹਾਂ ਝੂਠ ਹੈ ਤਹਾਂ ਪਾਪ ਹੈ ਜਹਾਂ ਲੋਭ ਹੈ ਤਹਾਂ ਕਾਲ ਹੈ ਜਹਾਂ ਖਿਮਾ ਹੈ ਤਹਾਂ ਆਪ ਭਗਵੰਤ ਇਸਥਤ ਹੈ।ਦੂਤੀ-ਅੰਨ੍ਹੇ ਜਹਾਂ ਖਿਮਾ ਹੈ ਤਹਾਂ ਧਰਮ ਹੈ ਜਹਾਂ ਧਰਮ ਹੈ ਤਹਾਂ ਗਜਾਨ ਹੈ ਜਹਾਂ ਗਜਾਨ ਹੈ ਤਹਾਂ ਆਪ ਭਗਵੰਤ ਹੈ ਜਹਾਂ ਲੋਭ ਹੈ ਤਹਾਂ ਝੂਠ ਹੈ ਜਹਾਂ ਝੂਠ ਹੈ ਤਹਾਂ ਪਾਪ ਹੈ ਜਹਾਂ ਪਾਪ ਹੈ ਤਹਾਂ ਕਾਲ ਹੈ ॥ ੧੫੫ ॥ ਕੋਈ ਵਡਾ ਮਾਨੀ ਤਾਨੀ ਆਪਣੇ ਆਪ ਕੋ ਮਾਇਆ ਤਿਆਗੀ ਕਹਾਵੇ ਤਿਸ ਪਰ ਕਹੇ ਹੈਂ:-

ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿ ਵਰ ਗਲੇ ਮਾਨੁ ਸਭੈ ਕਉ ਖਾਇ ॥ ੧੫੬ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜੇਕਰ ਇਕ ਮਾਇਆ ਤਿਆਗ ਦਿਤੀ ਤਾਂ ਕਿਆ ਹੂਆ ਜੇਕਰ ਤਿਸ ਮਾਇਆ ਕੇ ਤਿਆਗ ਕਾ ਮਾਨ ਕਹੀਏ ਅਭਿਮਾਨ ਨਹੀਂ ਤਜਿਆ ਜਾਤਾ ਕਾਹੇ ਤੇ ਇਹ ਮਾਨ ਕੈਸਾ ਹੈ ਮੁਨੀਆਂ ਵਿਚੋਂ ਜੋ ਵਰ ਕਹੀਏ ਸਰੇਸ਼ਟ ਮੁਨ ਥੇ ਦੁਰਬਾਸ਼ਾ ਆਦਕ ਸੋ ਮਾਨ ਕਰਕੇ ਗਲ ਗਏ ਇਸ ਲੀਏ ਮਾਨ ਸਭੈ ਸ਼ੁਭ ਗੁਨਾਂ ਕੋ ਵਾ ਜੀਵਾਂ ਕੋ ਖਾਇ ਲੇਵੇ ਹੈ ॥ ੧੫੬ ॥ ਪੂਰਨ ਗੁਰਾਂ ਕੇ ਉਪਦੇਸ਼ ਕਾ ਪਰਤਾਪ ਕਹੇ ਹੈਂ:-

ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਰੇਜੇ ਛੇਕੁ ॥ ੧੫੭ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਸਾਚਾ ਸਤਿਗੁਰੂ ਰਾਮਾਨੰਦ ਜਬ ਮੇਰੇ ਕੋ ਮਿਲਿਆ ਤਿਨ੍ਹਾਂ ਨੇ ਜੋ ਸ਼ਬਦ ਰੂਪੀ ਤੀਰ ਇਕ ਮੇਰੇ ਰਿਦੇ ਅੰਦਰ ਕੋ ਬਾਹਿਆ ਯਾਨੇ ਚਲਾਇਆ ਤਿਸਕੇ ਲਗਦਿਆਂ ਹੀ ਮੈਂ ਭੁਇ ਕਹੀਏ ਭੂਮਾ ਬ੍ਰਹਮ ਵਿਖੇ ਮਿਲ ਗਇਆ ਵਾ ਖਿਮਾ ਵਿਖੇ ਮਿਲ ਗਇਆ ਕਲੇਜੇ ਅੰਤਸ਼ ਕਰਨ ਮੇਂ ਪਰੇਮ ਦਾ ਛੇਕ ਵਾ ਵੈਰਾਗ ਦਾ ਛੇਕ ਪੜਿਆ ॥ ੧੫੭ ॥ ਅਨ ਅਧਿਕਾਰੀ ਸਿਖ ਵਿਖੇ ਪੂਰਨ ਗੁਰਾਂ ਕਾ ਉਪਦੇਸ਼ ਭੀ ਕੁਛ ਨਹੀਂ ਕਰ ਸਕੇ ਇਹ ਕਹੇ ਹੈਂ:-

ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥
ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥ ੧੫੮ ॥

ਕਬੀਰ ਜੀ ਕਹੇ ਹੈਂ ਸਾਚਾ ਸਤਿਗੁਰੂ ਯਥਾਰਥ ਵਕਤਾ ਯਾਨੇ ਬ੍ਰਹਮ ਸਰੋਤ੍ਰੀ ਤੇ ਬ੍ਰਹਮਨਿਸ਼੍ਰੀ ਕਿਆ ਕਰ ਸਕਤਾ ਹੈ

ਜੇਕਰ ਸਿਖਾਂਵਿਚ ਹੀ ਚੂਕ ਕਹੀਏ ਭੁਲ ਹੈ ਯਾਨੇ ਆਸੁਰੀਸੰਪਤਾ ਮੇਂ ਪ੍ਰਵਿਰਤ ਹੋ ਰਹੇ ਹੈਂ ਤਿਸ ਅੰਧੇ ਅਗਿਆਨੀ ਸਿਖਾਂ ਕੋ ਏਕਭੀ ਬਚਨੋਂ ਰੂਪੀ ਤੀਰ ਨਹੀਂ ਲਗਤਾ ਜੈਸੇ ਬਾਂਸ ਕੋ ਫੂਕਮਾਰ ਕੇ ਬਜਾਈਏ ਦੂਸਰੇ ਪਾਸੇ ਫੂਕ ਨਿਕਸ ਜਾਵੇ ਹੈ ਐਸੇ ਹੀ ਓਹੁ ਹੈਂ ॥ ੧੫੮ ॥ ਭਗਵੰਤ ਕੇ ਭਗਤੋਂ ਕੀ ਦਾਸੀ ਰਾਜ ਪਤਨੀ ਸੇ ਭੀ ਅਧਿਕ ਹੋਵੇ ਹੈ ਇਹ ਕਹੇ ਹੈਂ:-

**ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ ॥**
**ਤਾਸੁ ਪਟੰਤਰੁ ਨਾ ਪੁਜੈ ਹਰਿ ਜਨ ਕੀ ਪਨਿਹਾਰਿ ॥ ੧੫੯ ॥**

ਕਬੀਰ ਜੀ ਕਹੇ ਹੈਂ ਜਿਸ ਰਾਜਾ ਕੇ ਪਾਸ ਹੈ ਕਹੀਏ ਘੋੜੇ ਗੈ ਕਹੀਏ ਹਸਤੀ ਸਘਨ ਘਨ ਕਹੀਏ ਬਹੁਤੇ ਹੈਂ ਵਾ ਘੋੜੇ ਭੀ ਘਨੇ ਹੈਂ ਹਸਤੀ ਭੀ ਘਨੇ ਹੈਂ ਬਾਹਨ ਔਰ ਪਾਲਕੀ ਰਥ ਆਦਕ ਹੈਂ ਐਸੇ ਛਤਰਪਤੀ ਕੀ ਜੋ ਨਾਰੀ ਹੈ ਹਰੀ ਕੇ ਜਨਾਂ ਕੀ ਜੋ ਪਨਿਹਾਰ ਕਹੀਏ ਦਾਸੀ ਹੈ ਤਾਸ ਤਿਸਕੇ ਪਟੰਤਰ ਕਹੀਏ ਸਾਦ੍ਰਿਸ਼ ਓਹ ਨਾਰੀ ਨਹੀਂ ਪੁਜ ਸਕਤੀ ॥ ੧੫੯ ॥ ਇਸ ਗਲ ਮੇਂ ਪੂਰਬ ਪੱਛਜੀ ਰੋਕੇ ਹੈ:-

**ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥**
**ਓਹ ਮਾਂਗ ਸਵਾਰੈ ਬਿਖੈ ਕਉ ਓਹੁ ਸਿਮਰੈ ਹਰਿ ਨਾਮੁ ॥ ੧੬੦ ॥**

ਪੂਰਬ ਪਛਜੀ ਨੇ ਕਹਾ ਹੇ ਕਬੀਰ ਤੁਮਨੇ ਨ੍ਰਿਪ ਕੀ ਨਾਰੀ ਕਿਉਂ ਨਿੰਦਤ ਕੀਤੀ ਓਹ ਤਾਂ ਵਡੇ ਪੁੰਨੋਂ ਸੇ ਹੋਵੇ ਹੈ ਔਰ ਹਰੀ ਕੀ ਚੇਰੀ ਦਾਸੀ ਕਾ ਮਾਨ ਕਿਉਂ ਕੀਆ ਯਾਨੇ ਉਸਤਤੀ ਕਿਉਂ ਕੀਤੀ? ਤਿਸਪਰ ਕਹੇ ਹੈਂ ਓਹੁ ਰਾਜਾ ਕੀ ਨਾਰੀ ਤਾਂ ਵਿਸ਼ਿਆਂ ਕੇ ਭੋਗਨੇ ਲੀਏ ਨਿਤਾ ਪਰਤੀ ਮਾਂਗਾਂ ਕੋ ਹੀ ਸਵਾਰਤੀ ਰਹੇ ਹੈ ਓਹ ਹਰੀ ਕੀ ਚੇਰੀ ਹਰੀ ਨਾਮ ਕੋ ਸਿਮਰਤੀ ਹੈ ਇਸ ਤੇ ਸਰੇਸਟ ਹੈ ॥ ੧੬੦ ॥ ਗੁਰ ਕਿਰਪਾ ਕਰਕੇ ਉੱਤਮ ਲਾਭ ਪਰਾਪਤ ਹੋਣਾ ਕਹੇ ਹੈਂ:-

**ਕਬੀਰ ਥੂਨੀ ਪਾਈ ਥਿਤ ਭਈ ਸਤਿਗੁਰ ਬੰਧੀ ਧੀਰ ॥**
**ਕਬੀਰ ਹੀਰਾ ਬਨਜਿਆ ਮਾਨ ਸਰੋਵਰ ਤੀਰ ॥ ੧੬੧ ॥**

ਕਬੀਰਜੀ ਕਹੇਹੈਂ ਜਬ ਹਮਨੇ ਗੁਰ ਉਪਦੇਸ਼ ਰੂਪੀ ਥੂਨੀ ਕਹੀਏ ਥੰਮ੍ਹੀ ਪਾਈ ਵਾ ਨਿਸਚੇ ਰੂਪੀ ਥੂਨੀ ਪਾਈ ਸਤਿਗੁਰਾਂ ਨੇ ਬੰਧੀ ਧੀਰ ਵਿਸ਼ਿਆਂ ਤਰਫੋਂ ਵਾ ਨਾਮਵਿਖੇ ਧੀਰਜ ਬੰਧੀ ਤਾਂ ਥਿਤ ਭਈ ਸਰੂਪ ਵਿਖੇ ਈਸ਼ਵਰ ਰੂਪੀ ਹੀਰਾ ਵਾ ਨਾਮ ਗਜ਼ਾਨ ਰੂਪੀ ਹੀਰਾ ਸਤ ਸੰਗਤ ਰੂਪੀ ਮਾਨ ਸਰੋਵਰ ਕੇ ਤੀਰ ਕਹੀਏ ਪਾਸੋਂ ਬਨਜਿਆ ਹੈ ॥ ਅਬ ਆਗੇ ਹੀਰੇ ਕਾ ਨਿਰਣਾ ਕਰੇ ਹੈਂ:-

**ਕਬੀਰ ਹਰਿ ਹੀਰਾ ਜਨ ਜਉਹਰੀ ਲੇਕੈ ਮਾਂਡੈ ਹਾਟ ॥**
**ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥ ੧੬੨ ॥**

ਕਬੀਰ ਜੀ ਕਹੇ ਹੈਂ ਹਰੀ ਰੂਪੀ ਹੀਰਾ ਹੈ ਜਨ ਕਹੀਏ ਦਾਸ ਯਾਨੇ ਭਗਤ ਜਉਹਰੀ ਬਨੇ ਹੈਂ ਤਿਨ੍ਹਾਂ ਪਾਸ ਹਰੀ ਰੂਪੀ ਹੀਰਾ ਰਹਿੰਦਾ ਹੈ ਇਸਕੋ ਚਾਹੀਏ ਉਨ੍ਹਾਂ ਪਾਸੋਂ ਹੀਰਾ ਲੈਕੇ ਹਿਰਦੇ ਰੂਪੀ ਹਾਟ ਮੈਂ ਮਾਂਡੈ ਕਹੀਏ ਵਿਸਥਤ ਕਰੇ ਜਦੋਂ ਉਤਮ ਜਗਜਾਸੂ ਰੂਪੀ ਪਾਰਖੂ ਕਹੀਏ ਪਰਖਨੇ ਵਾਲਾ ਮਿਲੇ ਤਬ ਹਰੀ ਰੂਪੀ ਹੀਰੇ ਕੀ ਸਾਟ ਕਹੀਏ ਕਦਰ ਪਵੇ ਹੈ ਯਾਨੇ ਸਟਾ ਬਟਾ ਹੋਵੇ ਹੈ ॥ ੧੬੨ ॥ ਜੈਸੇ ਦੁਖ ਆਦਕ ਕਾਮ ਕੇ ਪਰਨੇ ਤੇ ਹਰੀਕੋ ਸਿਮਰਤੇ ਹੋ ਤੈਸੇ ਹੀ ਹਮੇਸ਼ਾ ਸਿਮਰੋ ਇਹ ਕਹੇ ਹੈਂ:-

**ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥**
**ਅਮਰਾਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ॥ ੧੬੩ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਜੈਸੇ ਕਾਮ ਕੇ ਪੜੇ ਯਾਨੇ ਦੇਹ ਕੇ ਦੁਖ ਨਾਸ ਹੇਤ ਸਿਮਰਤੇ ਹੋ ਵਾ ਕਾਹੂੰ ਪਦਾਰਥਾਂ ਵਾਸਤੇ ਸਿਮਰਤੇ ਹੋ ਵਾ ਕੋਈ ਮੁਕੱਦਮੇ ਕਾ ਕਾਮ ਵਾ ਵਿਵਾਹ ਆਦਕ ਦਾ ਕਾਮ ਪੜ ਗਿਆ ਤਾਂ ਕਹਾ ਲਿਆਓ ਫ਼ਕੀਰਾਂ ਬ੍ਰਾਹਮਨਾਂ ਕੋ ਪਾਠ ਖੁਲਾਵੇ ਐਸਾ ਹਰੀ ਕੋ ਨਿਤਾ ਪਰਤੀ ਸਿਮਰੋ ਕਿਆ ਫਲ ਹੋਵੇਗਾ ਅਮਰ ਪੁਰੀ ਮੇਂ ਯਾਨੇ ਸੁਰਗ ਮੇਂ ਵਾ ਅਮਰ ਪੁਰੀ ਬ੍ਰਹਮ ਮੇਂ ਬਾਸਾ ਕਰੋਗੇ ਹਰੀ ਤੁਮਾਰੇ ਗਏ ਹੂਏ ਬਿਤ ਕਹੀਏ ਧਨ ਕੋ ਯਾਨੇ ਨਿਸ਼ਫਲ ਲਗੇ ਹੂਏ ਧਨ ਕੋ ਸਫਲਾ ਕਰ ਦੇਵੇਗਾ। ਵਾ ਸਵਾਸਾਂ ਰੂਪੀ ਗਏ ਹੂਏ ਧਨ ਕੋ ਸਫਲਾ ਕਰ ਦੇਵੇਗਾ॥ ੧੬੩ ॥ ਅਬ ਕਹੇ ਹੈਂ ਸੇਵਾ ਕਰਨੇ ਯੋਗਯ ਸੰਸਾਰ ਮੇਂ ਦੋ ਭਲੇ ਹੈਂ–

**ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥**
**ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥ ੧੬੪ ॥**

ਕਬੀਰ ਜੀ ਕਹੇ ਹੈਂ ਸੇਵਾ ਕਰਨੇ ਕੋ ਸੰਸਾਰ ਮੇਂ ਦੁਇ ਭਲੇ ਹੈਂ ਕੌਨ ਕੌਨ ਇਕ ਸੰਤ ਹੈਂ ਇਕ ਰਾਮ ਹੈਂ ਕਿਆ ਫਲ ਹੋਵੇ ਹੈ ਰਾਮ ਤਾਂ ਮੁਕਤੀ ਦੇਨੇ ਕਾ ਦਾਤਾ ਹੈ ਅਤੇ ਸੰਤ ਈਸ਼ਵਰ ਕਾ ਨਾਮ ਜਪਾਵੇ ਹੈਂ ॥ ੧੬੪ ॥ ਜਿਸ ਰਸਤੇ ਮੋ ਪੰਡਿਤ ਲਗ ਰਹੇ ਹੈਂ ਤਿਸੀ ਮੇਂ ਸੰਸਾਰ ਲਗ ਰਹਾ ਹੈ ਇਹ ਕਹੇ ਹੈਂ–

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥ ੧੬੫ ॥**

ਕਬੀਰ ਜੀ ਕਹੇ ਹੈਂ ਜਿਸ ਮਾਰਗ ਕਰਮ ਕਾਂਡ ਮੇਂ ਪੰਡਿਤ ਗਏ ਹੈਂ ਤਿਨ੍ਹਾਂ ਪਿਛੇ ਹੀ ਬਹੀਰ ਕਹੀਏ ਆਮ ਖਾਸ ਸ੍ਰਿਸ਼ਟੀ ਪੈ ਗਈ ਯਾਨੇ ਕਰਮ ਕਾਂਡ ਮੈਂ ਲਗ ਗਏ ਵਾ ਬਹੀਰ ਕਹੀਏ ਪ੍ਰਵਾਹ ਜੀਵਾਂ ਕਾ ਪੈ ਗਿਆ ਇਕ ਅਵਘਟ ਕਹੀਏ ਕਠਨ ਘਾਟੀ ਰਾਮ ਕੀ ਕੌਨ ਰਾਮ ਨਾਮ ਰੂਪੀ ਵਾ ਪ੍ਰੇਮ ਰੂਪੀ ਵਾ ਭਗਤੀ ਰੂਪੀ ਕਬੀਰ ਜੀ ਕਹੇ ਹੈ ਮੈਂ ਤਿਸਪਰ ਚੜ੍ਹ ਰਹਾ ਹੂੰ ਇਸਤੇ ਮੈਂ ਤਿਨਕੇ ਰਸਤੇ ਨਹੀਂ ਗਇਆ ॥ ੧੬੫ ॥ ਕਬੀਰ ਜੀ ਨੇ ਕਿਸੀ ਕੋ ਉਪਦੇਸ਼ ਕੀਆ ਤਿਸਨੇ ਕਹਾ ਐਸਾ ਉਪਦੇਸ਼ ਕਿਆ ਕਰਨਾ ਹੈ ਆਪਣੀ ਕੁਲ ਕੀ ਰੀਤੀ ਮੇਂ ਹੀ ਚਲਨਾ ਚਾਹੀਏ ਤਿਸ ਪਰ ਕਹੇ ਹੈਂ:–

**ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ ॥**
**ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ ॥ ੧੬੬ ॥**

ਕਬੀਰ ਜੀ ਕਹੇ ਹੈਂ ਇਹ ਜੀਵ ਦੁਨੀਆਂ ਕਹੀਏ ਮਾਇਆ ਕੇ ਦੋਖੇ ਕਹੀਏ ਸੰਸੇ ਵਿਚ ਹੀ ਮ੍ਰਿਤੂ ਭਇਆ ਆਪਣੀ ਕੁਲ ਕੀ ਕਾਨ ਕਹੀਏ ਕਨਾਵਤ ਵਿਖੇ ਚਲਦਾ ਸੀ ਕਬੀਰ ਜੀ ਕਹੇ ਹੈਂ ਮੈਂ ਇਹ ਪੂਛਤਾ ਹੂੰ ਤਬ ਇਹ ਕੁਲ ਕਿਸਕੀ ਲਾਜਸੀ ਲੱਜਾ ਕੋ ਪ੍ਰਾਪਤ ਹੋਵੇਗੀ ਜਦੋਂ ਤੁਝਕੋ ਲੇਕਰ ਮਸਾਨ ਭੂਮਕਾ ਵਿਖੇ ਰਹੇਂਗੇ । ਭਾਵ ਉਸ ਸਮੇ ਕਿਉਂ ਮੁਰਦਾ ਬਨ ਕੇ ਮਸਾਨੋਂ ਮੇਂ ਪਹੁੰਚੇਂਗਾ ਤੇਰੇ ਕੋ ਚਾਹੀਏ ਉਸ ਸਮੇਂ ਮੇਂ ਭੀ ਮੜ੍ਹੀਯੋਂ ਮੇਂ ਜਾਣਾ ਬੁਰਾ ਸਮਝਕੇ ਕੁਲ ਸੇ ਲੱਜਾ ਕਰਕੇ ਵਹਾਂ ਸੇ ਚਲ ਆਈਓ ॥ ੧੬੬ ॥ ਲੋਗਾਂ ਕੀ ਕਨੌਡ ਕਰਕੇ ਡੁਬਣਾ ਹੋਵੇ ਹੈ ਏਹ ਕਹੇ ਹੈਂ:–

**ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ ॥**
**ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥ ੧੬੭ ॥**

ਕਬੀਰ ਜੀ ਕਹੇ ਹੈਂ ਰੇ ਬਾਪੁਰੇ ਵਿਚਾਰੇ ਜੀਵ ਤੂੰ ਸੰਸਾਰ ਮੇਂ ਡੂਬੇਂਗਾ ਬਹੁਤ ਲੋਕਾਂ ਦੀ ਕਾਨ ਕਹੀਏ ਕਨੌੜ ਕੱਢਦਾ ਹੂਆ ਯਾਨੇ ਕਦੀ ਕਿਸੇ ਦੇਵਤਾ ਕੀ ਪੂਜਾ ਮੇਂ ਲਗ ਗਿਆ ਕਦੀ ਕਿਸੀ ਕੀ ਪੂਜਾ ਜੋ ਤੁਮਾਰੇ ਪਾਰੋਸੀ ਕਹੀਏ ਪੜੋਸੀ ਕੇ ਮ੍ਰਿਤੂ ਹੂਆ ਹੈ ਏਹੀ ਮ੍ਰਿਤੂ ਹੋਣਾ ਦਿਨ ਪਾਕੇ ਤੂੰ ਆਪਣੇ ਭੀ ਜਾਨਨਾ ਕਰ ॥ ੧੬੭ ॥ ਕਨੌੜ ਕੋ ਤਿਆਗਕੇ ਐਸੇ ਨਿਰਬਾਹ ਕਰੋ ਏਹ ਕਹੇ ਹੈਂ:—

**ਕਬੀਰ ਸਭ ਤੇ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥**
**ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥ ੧੬੮ ॥**

ਕਬੀਰ ਜੀ ਕਹੇ ਹੈਂ ਮਧੂਕਰੀ ਮਾਂਗ ਕੇ ਖਾਇ ਲੈਨੀ ਸਭ ਤੇ ਭਲੀ ਹੈ ਕਿਉਂਕਰ ਨਾਨਾ ਪ੍ਰਕਾਰ ਕਾ ਤਿਸ ਮੈਂ ਅਨਾਜ ਹੈ ਉਸ ਅੰਨ ਮੈਂ ਦਾਵਾ ਕਹੀਏ ਮੇਰ ਤੇਰ ਕਿਸੀ ਕਾ ਨਹੀਂ ਜੇ ਕੋਈ ਕਹੇ ਇਸ ਤਰਫ ਆਜ ਮਾਂਗਨੇ ਨਾ ਆਨਾ ਤਾਂ ਵੱਡਾ ਦੇਸ ਹੈ ਯਾਨੇ ਸਭਨਾਂ ਦੇਸਾਂ ਮੈਂ ਮਿਲਦੀ ਹੈ ਅਰ ਵੱਡਾ ਰਾਜ ਹੈ ਯਾਨੇ ਫਕੀਰੀ ਕਾ ਸਾਰੇ ਹੁਕਮ ਚਲਤਾ ਹੈ ਵਾ ਕਬੀਰ ਜੀ ਕਹੇ ਹੈਂ ਸਭ ਸਾਧਨਾਂ ਨਾਲੋਂ ਈਸ਼੍ਵਰ ਕੀ ਭਗਤੀ ਰੂਪੀ ਮਧੂਕਰੀ ਭਲੀ ਹੈ ਨਾਨਾ ਬਿਧ ਕਾ ਨਾਜ ਸੁਭ ਗੁਨਾਂ ਰਪੀ ਹੈ ਉਸ ਭਗਤੀ ਰੂਪੀ ਮਧੂਕਰੀ ਮੈਂ ਕਿਸੀ ਕਾ ਦਾਵਾ ਮੇਰ ਨਹੀਂ ਯਾਨੇ ਕੋਈ ਕਰ ਲਵੇ ਭਗਤੀ ਵੱਡਾ ਦੇਸ ਸਾਧਨਾਂ ਰੂਪੀ ਵਾ ਸਤਿਸੰਗ ਰੂਪੀ ਹੈ ਬਡ ਰਾਜ ਸਰੂਪ ਕੀ ਪ੍ਰਾਪਤੀ ॥ ੧੬੮ ॥ ਦਾਵਾ ਨ ਕਰੀਏ ਯਾਨੇ ਮੇਰ ਤੇਰ ਨ ਕਰੀਏ ਦਾਵਿਆਂ ਮੈਂ ਦੁੱਖ ਹੋਤਾ ਹੈ ਏਹ ਕਹੇ ਹੈਂ:—

**ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ ॥**
**ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ ॥੧੬੯॥**

ਕਬੀਰ ਜੀ ਕਹੇ ਹੈਂ ਦਾਵਿਆਂ ਦੇ ਕਰਨੇ ਸੇ ਦਾਝਨ ਕਹੀਏ ਸੜਨਾ ਹੀ ਹੋਵੇ ਹੈ ਨਿਰਦਾਵੇ ਵਾਲਾ ਨਿਸੰਕ ਹੋਕੇ ਰਹਿਤਾ ਹੈ ਸੋਈ ਕਹੇ ਹੈਂ ਜੋ ਜਨ ਪੁਰਸ਼ ਨਿਰਦਾਵੇ ਹੋਕੇ ਰਹੇ ਹੈ ਓਹ ਇੰਦ੍ਰ ਕੋ ਭੀ ਰੰਕ ਕਹੀਏ ਕੰਗਾਲ ਜਾਨੇ ਹੈ ॥ ੧੬੮ ॥ ਆਤਮ ਲਾਭ ਵੱਡਾ ਦੁਰਘਟ ਹੈ ਏਹ ਕਹੇ ਹੈਂ:—

**ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥**
**ਭਾਗ ਬਡੇ ਤੈ ਪਾਇਓ ਤੂ ਭਰਿ ਭਰਿ ਪੀਉ ਕਬੀਰ ॥ ੧੭੦ ॥**

ਕਬੀਰ ਜੀ ਕਹੇ ਹੈਂ ਸੰਸਾਰ ਰੂਪੀ ਸਰੋਵਰ ਬ੍ਰਹਮ ਰੂਪੀ ਯਾਨੇ ਚੇਤਨ ਰੂਪੀ ਜਲ ਕਰਕੇ ਸਮੂੰਹ ਬ੍ਰਹਮ ਲੋਕ ਰੂਪੀ ਵੱਟਾਂ ਤਕ ਭਰ ਰਹਾ ਹੈ ਤਿਸ ਬ੍ਰਹਮ ਰੂਪੀ ਨੀਰ ਕੋ ਕੋਈ ਵਿਖਈ ਵਾ ਪਾਂਮਰ ਪਾਨ ਨਹੀਂ ਕਰ ਸਕਤਾ। ਦੁਤੀ—ਸਤਿ-ਸੰਗਤ ਰੂਪੀ ਸਰੋਵਰ ਨਾਮ ਜਲ ਕਰਕੇ ਸਮੂਹ ਵੱਟਾਂ ਤਕ ਯਾਨੇ ਬਹੁਤ ਹੀ ਭਰ ਰਹਿਆ ਹੈ ਤਿਸ ਵਿਚੋਂ ਨਾਮ ਰੂਪੀ ਨੀਰ ਕੋਈ ਵਿਸ਼ਈ ਪੁਰਸ਼ ਪਾਨ ਨਹੀਂ ਕਰ ਸਕਤਾ। ਤ੍ਰਿਤੀ-ਅੰਤਸ਼ ਕਰਨ ਰੂਪੀ ਸਰੋਵਰ ਆਤਮ ਜਲ ਕਰਕੇ ਇੰਦ੍ਰੀਆਂ ਰੂਪੀ ਵੱਟਾਂ ਤਕ ਭਰ ਰਹਾ ਹੈ ਤਿਸ ਵਿਚੋਂ ਕੋਈ ਵਿਖਈ ਆਤਮ ਜਲ ਪਾਨ ਨਹੀਂ ਕਰ ਸਕਤਾ। ਚਤੁਰਥ— ਦਸਮ ਦ੍ਵਾਰ ਰੂਪੀ ਸਰੋਵਰ ਯੋਗਾਨੰਦ ਰੂਪੀ ਜਲ ਕਰਕੇ ਅੰਤਸ਼ਕਰਨ ਰੂਪੀ ਵੱਟਾਂ ਤਕ ਸਮੂਹ ਭਰ ਰਿਹਾ ਹੈ ਤਿਸ ਵਿਚੋਂ ਪ੍ਰਾਨਾ-ਯਾਮ ਬਿਨਾ ਕੋਈ ਯੋਗਾਨੰਦ ਰੂਪੀ ਨੀਰ ਪਾਨ ਨਹੀਂ ਕਰ ਸਕਤਾ। ਜਗਜਾਸੂ ਕੋ ਕਹੇ ਹੈਂ ਕਬੀਰ ਜੀ ਤੈਂਨੇ ਬਡੇ ਭਾਗਾਂ ਕਰਕੇ ਐਸਾ ਨੀਰ ਪਾਇਆ ਹੈ ਇਸ ਤੇ ਐਸੇ ਨੀਰ ਕ ਭਰ ਕਹੀਏ ਭਲੀ ਪ੍ਰਕਾਰ ਬੁਕ ਕਰਕੇ ਪਾਨ ਕਰ ਵਾ ਭਰ ਭਰ

ਕਹੀਏ ਬਾਰੰਬਾਰ ਪਾਨ ਕਰ ॥ ੧੭੦ ॥ ਅਬ ਕਹੇ ਹੈਂ ਸੰਸਾਰ ਮੇਂ ਓਹੁ ਚੀਜ਼ ਪਕੜਨੀ ਯਾਨੇ ਗ੍ਰਹਿਨ ਕਰਨੀ ਚਾਹੀਏ ਜੋ ਕਦੀ ਨਾਸ ਨ ਹੋਵੇ:-

ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰ ॥
ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥ ੧੭੧ ॥

ਕਬੀਰ ਜੀ ਕਹੇ ਹੈਂ ਜੈਸੇ ਪ੍ਰਭਾਤਾਕਾਲ ਮੇਂ ਸਭ ਤਾਰੇ ਖਿਸਕ ਜਾਵੇਂ ਹੈਂ ਤੈਸੇ ਹੀ ਇਹ ਸਭ ਸਰੀਰ ਕਾਲ ਰੂਪੀ ਪ੍ਰਭਾਤ ਮੇਂ ਖਿਸਕ ਰਹੇ ਹੈਂ ਏਹ ਦੋ ਅੱਖਰ ਰਕਾਰ ਮਕਾਰ ਨਹੀਂ ਖਿਸਕਣਗੇ ਸੋ ਤਿਨ ਕੋ ਕਬੀਰ ਜੀ ਕਹੇ ਹੈਂ ਮੈਂ ਗ੍ਰਹਿਨ ਕਰ ਰਹਾ ਹੂੰ॥ ੧੭੧ ॥ਇਹ ਸਰੀਰ ਰੂਪੀ ਕਾਠ ਕੀ ਕੋਠੀ ਮੇਂ ਕਾਲ ਅਗਨ ਲਗ ਰਹੀ ਹੈ ਏਹ ਕਹੇ ਹੈਂ:-

ਕਬੀਰ ਕੋਠੀ ਕਾਠ ਕੀ ਚਹੁ ਦਿਸਿ ਲਾਗੀ ਆਗਿ ॥
ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥ ੧੭੨ ॥

ਕਬੀਰ ਜੀ ਕਹੇ ਹੈਂ ਇਹ ਸੰਸਾਰ ਵਾ ਦੇਹ ਕਾਠ ਕੀ ਕੋਠੀ ਹੈ ਇਸ ਕੋ ਕਾਮਾਦਕਾਂ ਰੂਪ ਵਾ ਕਾਲ ਅਗਨ ਚਾਰੋਂ ਦਿਸਾ ਸੇ ਲਗ ਰਹੀ ਹੈ ਜੋ ਪੰਡਿਤ ਥੇ ਜਿਨ ਕੋ ਪੰਡਿਤਾਈ ਕਾ ਹੰਕਾਰ ਥਾ-ਸੋ ਤਾਂ ਕਾਲ ਅਗਨ ਕਰਕੇ ਜਲ ਮੂਏ ਅਤੇ ਜੋ ਮੂਰਖ ਥੇ ਸੋ ਭਾਗ ਕਰਕੇ ਉਬਰੇ ਬਚ ਗਏ ਵਾ ਜਿਨ੍ਹਾਂ ਨੇ ਮੂੰਹ ਆਦਿਕ ਇੰਦ੍ਰੇ ਰਖੇ ਹੈਂ ਸੋ ਭਾਗ ਕਰਕੇ ਉਬਰ ਗਏ। ਤ੍ਰਿਤੀ ਉਲਟਾ ਕਰਨਾ-ਮੂਰਖ ਸਭ ਜਲ ਮੂਏ ਔਰ ਪੰਡਿਤ ਪੰਡਿਤ ਵਿਚਾਰਵਾਨ ਭਾਗੋਂ ਕਰਕੇ ਉਬਰ ਗਏ ॥ ੧੭੨ ॥ ਕਿਸੀ ਪੰਡਿਤ ਪ੍ਰਤੀ ਕਬੀਰ ਜੀ ਕਹੇ ਹੈਂ:-

ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹਿ ਬਹਾਇ ॥
ਬਾਵਨ ਅਖਰ ਸੋਧਿਕੈ ਹਰਿ ਚਰਨੀ ਚਿਤੁ ਲਾਇ॥ ੧੭੩ ॥

ਕਬੀਰ ਜੀ ਕਹੇ ਹੈਂ ਹੇ ਪੰਡਿਤ ਇਹ ਸੰਸਾ ਤੂੰ ਦੂਰ ਕਰ ਦੇਹ ਕਿ ਕਰਮਾਂ ਬਿਨਾ ਹਮ ਕੈਸੇ ਤਰਾਂਗੇ ਕਾਗਦ ਕਹੀਏ ਧਰਮ ਸ਼ਾਸਤਰੋਂ ਕੇ ਪਤਰੇ ਹੀ ਬਹਾਇ ਕਹੀਏ ਫੈਂਕ ਦੇਹ ਵਾ ਜੀਵ ਬ੍ਰਹਮ ਕਾ ਭੇਦ ਹੈ ਇਹ ਸੰਸਾ ਦੂਰ ਕਰ ਦੇਹ ਕੇ ਅਭਿਮਾਨ ਕੋ ਵਾ ਅਧ੍ਯਾਸ ਕੋ ਕਾਗਦ ਕੀ ਤਰਹ ਬਹਾਇ ਦੇਹ ਬਾਵਨ ਕਹੀਏ ਬਵੰਜਾ ਅਖਰੋਂ ਮੈਂ ਉਤਮ ਵਸਤੂ ਕੋ ਸੋਧਕੇ ਯਾਨੇ ਵਿਚਾਰ ਕੇ ਹਰੀ ਕੇ ਚਰਨਾਂ ਮੇਂ ਚਿਤਕੋ ਲਗਾਵਨਾ ਕਰ ॥ ੧੭੩ ॥ ਫਕੀਰ ਅਚਾਨਕ ਸੰਗਤ ਕੇ ਹੋਇਆਂ ਆਪਨੇ ਗੁਨ ਕੋ ਨਹੀਂ ਗਵਾਵਤੇ ਇਹ ਕਹੇ ਹੈਂ:-

ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥ ੧੭੪ ॥

ਕਬੀਰ ਜੀ ਕਹੇ ਹੈਂ ਸੰਤ ਆਪਨੀ ਸੰਤਈ ਕਹੀਏ ਸੰਤਤਾਈ ਕੋ ਨਹੀਂ ਛਾਡਦਾ ਜੇਕਰ ਉਸਕੋ ਕ੍ਰੋੜਾਂ ਅਸੰਤ ਭੀ ਮਿਲਜਾਏਂ, ਕੈਸੇ ਦ੍ਰਿਸਟਾਂਤ-ਜੈਸੇ ਮਲਿਆਗਰ ਕਹੀਏ ਚੰਦਨ ਕਾ ਬੂਟਾ ਭੁਯੰਗਮਾਂ ਕਰਕੇ ਵੇੜ੍ਹਤ ਹੈ ਤਾਂ ਭੀ ਅਪਨੀ ਸੀਤਲਤਾ ਕੋ ਨਹੀਂ ਤਿਆਗਤਾ ਐਸੇ ਹੀ ਸੰਤ ਚੰਦਨ ਹੈਂ ਦੁਸ਼ਟ ਸਰਪ ਹੈਂ॥੧੭੪॥ਬ੍ਰਹਮ ਗਯਾਨ ਕਾ ਫਲ ਕਹੇ ਹੈਂ:-

ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥
ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨ ॥ ੧੭੫ ॥

ਕਬੀਰ ਜੀ ਕਹੇ ਹੈਂ ਜਬ ਬ੍ਰਹਮ ਗਯਾਨ ਪਾਇਆ ਤਬ ਮਨ ਸੀਤਲ ਹੂਆ ਜਿਸ ਤ੍ਰਿਸਨਾ ਰੂਪੀ ਜੁਆਲਾ ਅਗਨ

ਨੇ ਵਾ ਕਾਲ ਰੂਪੀ ਅਗਨ ਨੇ ਵਾ ਮਾਇਆ ਰੂਪੀ ਅਗਨ ਨੇ ਜਗਤ ਕੋ ਸਾੜਿਆ ਹੈ ਸੋ ਅਗਨ ਜਨਾਂ ਕੋ ਉਦਕ ਕਹੀਏ ਜਲ ਕੇ ਸਮਾਨ ਭਈ ਹੈ॥ ੧੭੫ ॥ ਬ੍ਰਹਮ ਗਿਆਨੀ ਸਭ ਕੋ ਬ੍ਰਹਮ ਰੂਪ ਜਾਨੇ ਹੈ ਏਹ ਕਹੇ ਹੈਂ:-

**ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ ॥**
**ਕੈ ਜਾਨੈ ਆਪਨ ਧਨੀ ਕੈ ਦਾਸੁ ਦਿਵਾਨੀ ਹੋਇ ॥ ੧੭੬ ॥**

ਕਬੀਰ ਜੀ ਕਹੇ ਹੈਂ ਇਹ ਸ੍ਰਿਸ਼ਟੀ ਸਿਰਜਨਹਾਰ ਕੀ ਸਾਰੀ ਕਹੀਏ ਸਾਜੀ ਹੂਈ ਹੈ ਵਾ ਇਹ ਸਾਰੀ ਸ੍ਰਿਸ਼ਟੀ ਸਿਰਜਨਹਾਰ ਕਾ ਰੂਪ ਹੈ ਵਾ ਇਹ ਸੰਸਾਰ ਸਿਰਜਨਹਾਰ ਕੀ ਸਾਰੀ ਕਹੀਏ ਬਾਜੀ ਹੈ ਇਸ ਬਾਤ ਕੋ ਕੋਈ ਅਗਿਆਨੀ ਨਹੀਂ ਜਾਨੇ ਹੈ ਕੌਨ ਜਾਨਤਾ ਹੈ ਕੈ ਤੋ ਆਪ ਓਹ ਧਨੀ ਮਾਲਿਕ ਜਾਨਤਾ ਹੈ ਕੈ ਅਥਵਾ ਜੋ ਪਰਮੇਸ਼੍ਵਰ ਕੇ ਦਰ ਕਾ ਦਿਵਾਨਗੀ ਦਾਸ ਹੋਵੇ ਹੈ ਯਾਨੇ ਸਮੀਪੀ ਸੋ ਜਾਨਤਾ ਹੈ ਵਾ ਜੋ ਦਾਸ ਸੰਸਾਰ ਵੱਲੋਂ ਦਿਵਾਨੇ ਹੂਏ ਹੈਂ ॥ ੧੭੬ ॥ ਗਿਆਨ ਕਾ ਪ੍ਰਤਾਪ ਕਹੇ ਹੈਂ:-

**ਕਬੀਰ ਭਲੀ ਭਈ ਜਉ ਭਉ ਪਰਿਆ ਦਿਸਾ ਗਈਂ ਸਭ ਭੂਲਿ ॥**
**ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥ ੧੭੭ ॥**

ਕਬੀਰ ਜੀ ਕਹੇ ਹੈਂ ਭਲੀ ਬਾਤ ਭਈ ਹੈ ਜੋ ਰਿਦੇ ਵਿਖੇ ਭਗਵੰਤ ਕਾ ਭਉ ਕਹੀਏ ਡਰ ਪੜਿਆ ਹੈ ਤਿਸ ਕਰਕੇ ਦਿਸ਼ਾ ਖਾਨ ਪਾਨ ਕੀ ਵਾ ਰੂਪ ਆਦਕ ਵਿਸ਼ਿਓਂ ਕੀ ਭੂਲ ਗਈ ਜੈਸੇ ਸੂਰਜ ਦੀਆਂ ਕਿਰਨਾਂ ਕਰਕੇ ਓਰਾ ਕਹੀਏ ਓਲਾ ਯਾਨੇ ਗੜਾ ਗਲ ਕੇ ਪਾਨੀ ਰੂਪ ਹੂਆ ਢਲਕੇ ਕੂਲ ਕਹੀਏ ਨਹਰ ਮੇਂ ਜਾਇ ਮਿਲਿਆ ਇਸੀ ਪ੍ਰਕਾਰ ਗੁਰੂ ਰੂਪੀ ਸੂਰਜ ਦੀਆਂ ਉਪਦੇਸ਼ ਰੂਪੀ ਕਿਰਨਾਂ ਕਰਕੇ ਜੀਵ ਰੂਪੀ ਗੜਾ ਜੀਵਤ ਭਾਵ ਕੋ ਤ੍ਯਾਗਕੇ ਬ੍ਰਹਮ ਰੂਪੀ ਕੂਲ ਮੇਂ ਜਾਇ ਮਿਲਿਆ । ੧੭੭ ॥ ਵੈਰਾਗ ਜਨਕ ਉਪਦੇਸ਼ ਕਹੇ ਹੈਂ:-

**ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥**
**ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥ ੧੭੮ ॥**

ਕਬੀਰ ਜੀ ਕਹੇ ਹੈਂ ਪੰਜਾਂ ਤਤਾਂ ਰੂਪੀ ਧੂੜੀ ਸਕੇਲ ਕੇ ਕਹੀਏ ਇਕੱਤ੍ਰ ਕਰਕੇ ਇਹ ਦੇਹ ਰੂਪੀ ਪੁਰੀਆ ਕਹੀਏ ਪੁੜੀ ਬੰਧੀ ਹੈ ਵਾ ਪੁਰੀਆ ਕਹੀਏ ਪੂਰਨ ਨੇ ਬਾਂਧੀ ਹੈ ਇਹ ਚਾਰ ਦਿਨ ਕਾ ਪੇਖਨਾ ਕਹੀਏ ਖੇਡਾਵਣਾ ਹੈ ਖੇਹ ਕੀ ਬਣੀ ਹੂਈ ਅੰਤ ਕੋ ਖੇਹ ਹੋ ਜਾਣੇ ਵਾਲੀ ਹੈ॥ ੧੭੮ ॥ ਏਹ ਦੇਹ ਕੈਸੀ ਹੈ ਇਹ ਕਹੇ ਹੈਂ:-

**ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥**
**ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥ ੧੭੯ ॥**

ਕਬੀਰ ਜੀ ਕਹੇ ਹੈਂ ਸੂਰਜ ਅਤੇ ਚਾਂਦ ਕੇ ਅਵੰਤ੍ਰ ਹੀ ਇਹ ਸਭ ਦੇਹਾਂ ਉਦੈ ਕਹੀਏ ਪ੍ਰਗਟ ਭਈਆਂ ਹੈਂ ਯਾਨੇ ਕੋਈ ਰਾਤ੍ਰੀ ਕੋ ਹੂਈ ਕੋਈ ਦਿਨ ਕੋ ਵਾ ਸੂਰਜ ਚਾਂਦ ਵਤ ਪ੍ਰਕਾਸ਼ ਮਾਨ ਇਹ ਦੇਹਾਂ ਸਭ ਉਦੇ ਹੂਈਆਂ ਹੈਂ ਵਾ ਸੂਰਜ ਚਾਂਦ ਕਹੀਏ ਕੋਈ ਸਤੋ ਗੁਨ ਦੇਹ ਕੋਈ ਤਮੋ ਗੁਨ ਪ੍ਰਗਟ ਭਈ ਹੈ ਗੁਰਾਂ ਦਵਾਰਾ ਗੁਵਿੰਦ ਕੇ ਮਿਲੇ ਬਿਨਾ ਉਲਟਕੇ ਸਭ ਖੇਹ ਹੋ ਗਈ ਯਾਨੇ ਨਿਸਫਲ ਚਲੀ ਗਈ॥ ੧੭੯ ॥ ਗਿਆਨ ਕਰਕੇ ਹੀ ਨਿਰਭੈ ਹੋਵੇ ਹੈ ਏਹ ਕਹੇ ਹੈਂ।

**ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥**
**ਕਹਿਓ ਕਬੀਰ ਬਿਚਾਰਿਕੈ ਸੰਤ ਸੁਨਹੁ ਮਨ ਮਾਹਿ ॥ ੧੮੦ ॥**

ਜਿਥੇ ਅਨਭਉ ਕਹੀਏ ਯਥਾਰਥ ਗਿਆਨ ਹੈ ਤਹਾਂ ਜਨਮ ਮ੍ਰਿਤੂ ਕਾ ਭੈ ਨਹੀਂ ਜਹਾਂ ਹਰੀ ਨਹੀਂ ਤਹਾਂ ਭਉ ਹੈ ਜਮਾਂ ਕਾ ਵਾ ਜਹਾਂ ਈਸ਼੍ਵਰ ਕਾ ਭੈ ਨਹੀਂ ਤਹਾਂ ਅਨਭਉ ਗਿਆਨ ਭੀ ਨਹੀਂ ਜਹਾਂ ਹਰੀ ਹੈ ਤਹਾਂ ਭਉ ਜਮਾਂ ਕਾ ਨਾਹੀਂ

ਕਬੀਰ ਜੀ ਕਹੇ ਹੈਂ ਇਹ ਬਾਤ ਮੈਨੇ ਵਿਚਾਰਕੇ ਕਹੀ ਹੈ ਹੇ ਸੰਤੋ ਤੁਮ ਮਨ ਮਹਿ ਸੁਨੋ ॥ ੧੯੦ ॥ ਅਬ ਕਬੀਰ ਜੀ ਕਹੇ ਸੰਸਾਰ ਮੈਂ ਦੋ ਪੁਰਸ਼ ਸੁਖ ਸੇ ਨਿਫਿਕਰ ਹੋਕਰ ਸੋਤੇ ਹੈਂ ਕੌਨ ਗਜਾਨੀ ਅਤੇ ਅਗਜਾਨੀ, ਕੈਸੇ? ਕਹੇ ਹੈਂ:-

**ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥**
**ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥ ੧੯੧ ॥**

ਕਬੀਰ ਜੀ ਕਹੇ ਹੈਂ ਜਿਨ੍ਹਾਂ ਪੁਰਸ਼ਾਂ ਨੇ ਕੁਛ ਭੀ ਭਗਵੰਤ ਕਾ ਭਜਨ ਸਿਮਰਨ ਆਦਿਕ ਕਰਨਾ ਨਹੀਂ ਜਾਨਿਆ ਤਿਨ੍ਹਾਂ ਐਸੇ ਅਗਜਾਨੀਆਂ ਕੋ ਵਡੀ ਸੁਖ ਪੂਰਬਕ ਨਿੰਦ੍ਰਾ ਮੈਂ ਰਾਤ੍ਰ ਬਿਤੀਤ ਹੋਤੀ ਹੈ ਯਾਨੇ ਬਡੇ ਦਿਨ ਉਦੇ ਉਠਤੇ ਹੈਂ ਔਰ ਗਜਾਨੀ ਕੋ ਕੋਈ ਫਿਕਰ ਹੀ ਨਹੀਂ ਕਬੀਰ ਜੀ ਕਹੇ ਹੈਂ ਹਮ ਨੇ ਜੋ ਇਹ ਬੂਝਾ ਬੂਝਨਾ ਕੀਆ ਹੈ ਕਿ ਸੁਬ੍ਹੇ ਉਠਕੇ ਭਗਵੰਤ ਕਾ ਭਜਨ ਕਰਨਾ ਚਾਹੀਏ ਮਨੁਖਾ ਦੇਹ ਨਿਸ਼ਫਲ ਚਲੀ ਜਾਵੇਗੀ ਇਹ ਹਮਾਰੇ ਉਪਰ ਪੂਰੀ ਇਕ ਬਲਾ ਆਕੇ ਪੈ ਗਈ ਹੈ। ਦੂਤੀ ਅਰਥ-ਕਬੀਰ ਜੀ ਕਹੇ ਹੈਂ ਜਿਨਹੁ ਮਹਾਤਮਾ ਨੇ ਇਸ ਸੰਸਾਰ ਕੋ ਕੁਛ ਵੀ ਜਾਨਿਆ ਯਾਨੇ ਤੁਛ ਕਰਕੇ ਜਾਨਿਆ ਹੈ ਤਿਨਕੋ ਅਵਿਦਿਆ ਨਿੰਦਾ ਬਤੀਤ ਭਈ ਹੈ ਆਤਮ ਸੁਖ ਹੂਆ ਹੈ ਹਮਹੁ ਕਹੀਏ ਹੰਕਾਰ ਵਾਲਿਆਂ ਨੇ ਵਾ ਹਮਹੁ ਕਹੀਏ ਤਮਾਮ ਮੂਰਖਾਂ ਨੇ ਜੋ ਬੂਝਨਾ ਬੂਝਿਆ ਹੈ ਕਿ ਸੰਸਾਰ ਸਚਾ ਹੈ ਖਾਇ ਪੀ ਲਵੋ ਤਿਨ੍ਹਾਂ ਉਪਰ ਇਹ ਪੂਰੀ ਅਵਿਦਿਆ ਰੂਪੀ ਬਲਾ ਪੈ ਰਹੀ ਹੈ॥ ੧੯੧ ॥ਧਾਰਨ ਹੀਨ ਪੁਰਸ਼ੋਂ ਕਾ ਉਪਦੇਸ਼ ਕੁਝ ਨਹੀਂ ਕਰ ਸਕੇ ਇਹ ਕਹੇ ਹੈਂ:-

**ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ ॥**
**ਲਾਗੀ ਚੋਟ ਮਰੰਮ ਕੀ ਰਹਿਓ ਕਬੀਰਾ ਠਉਰ ॥ ੧੯੨ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਮਾਰੇ ਕਹੀਏ ਮਾੜਿਆਂ ਨੇ ਭਾਵ ਧਾਰਨਾ ਹੀਨੋਂ ਨੇ ਬਹੁਤ ਹੀ ਸੰਸਾਰ ਮੇਂ ਆਪਣਾ ਉਪਦੇਸ਼ ਗਜਾਨ ਕਥਾ ਪੁਕਾਰਿਆ ਪੀਰ ਜੋ ਗੁਰੂ ਧਾਰਨਾ ਸਹਿਤ ਤਿਨ੍ਹਾਂ ਨੇ ਅਉਰ ਹੀ ਪੁਕਾਰਿਆ ਯਾਨੇ ਤਿਨ੍ਹਾਂ ਨੇ ਕਹਾ ਤੁਮ ਧਾਰੋ ਐਵੇਂ ਬਿਅਰਥ ਨ ਬਕੋ ਐਸੇ ਗੁਰੋਂ ਦਵਾਰਾ ਜਿਨਕੇ ਹਿਰਦੇ ਮੇਂ ਮਰੰਮ ਕਹੀਏ ਪਰੇਮ ਕੀ ਚੋਟ ਲਗੀ ਹੈ ਉਹ ਪੁਰਸ਼ ਕਬੀਰ ਕਹੀਏ ਬਡੇ ਪਰਮਾਤਮਾਂ ਕੀ ਠੌਰ ਮੇਂ ਹੀ ਰਹਿ ਗਇਆ ਵਹਾਂ ਸੇ ਕਹੀਂ ਨਹੀਂ ਜਾਵੇ ਹੈ ॥੧੯੨॥ ਗੁਰ ਸ਼ਬਦ ਕੀ ਚੋਟ ਸੇਲੇ ਤੇ ਭੀ ਕਠਨ ਹੈ ਇਹ ਕਹੇ ਹੈਂ:-

**ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥**
**ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥ ੧੯੩ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਸੇਲੇ ਕੀ ਚੋਟ ਲਗਨੀ ਸੁਹੇਲੀ ਸੁਖੈਨ ਹੈ ਕਿਉਂਕਰ ਲਗਨੇ ਸਾਰ ਹੀ ਓਹ ਸਵਾਸਾਂ ਕੋ ਲੈ ਲੇਤੀ ਹੈ ਯਾਨੇ ਮ੍ਰਿਤੂ ਕੋ ਪ੍ਰਾਪਤ ਕਰ ਦੇਤੀ ਹੈ ਜੋ ਗੁਰ ਸ਼ਬਦ ਕੀ ਚੋਟ ਕੋ ਸਹਾਰਤਾ ਹੈ ਓਹ ਮੇਰਾ ਗੁਰੂ ਹੈ ਮੈਂ ਤਾਸ ਕਾ ਦਾਸ ਹੂੰ ॥ ੧੯੩ ॥ ਕੋਈ ਮੁਲਾਂ ਮੁਨਾਰੇ ਉਪਰ ਚੜ੍ਹਾ ਉੱਚੀ ਅਵਾਜ਼ ਸੇ ਬਾਂਗ ਦੇ ਰਹਾ ਥਾ ਤਿਸ ਕੋ ਦੇਖ ਕੇ ਕਹੇ ਹੈਂ:-

**ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥**
**ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥ ੧੯੪ ॥**

ਕਬੀਰ ਜੀ ਕਹੇ ਹੈਂ ਹੇ ਮੁਲਾਂ ਤੂੰ ਮੁਨਾਰੇ ਪਰ ਚੜ੍ਹਕੇ ਕਿਆ ਉੱਚੀ ਕੂਕਦਾ ਹੈਂ ਓਹ ਸਾਈਂ ਕਿਤੇ ਬਹਰਾ ਕਹੀਏ ਬੋਲਾ ਤੋ ਨਹੀਂ ਜਿਸ ਵਾਸਤੇ ਤੂੰ ਬਾਂਗ ਦੇਤਾ ਹੈਂ ਤਿਸਕੋ ਤੂੰ ਦਿਲ ਕੇ ਭੀਤਰ ਹੀ ਜੋਇ ਨਾਮ ਢੂੰਢ ਵਾ ਦੇਖ ਲੈ ॥੧੯੪॥ ਸੰਤੋਖ ਰਹਿਤ ਕੋ ਭਗਵੰਤ ਨਹੀਂ ਮਿਲੇ ਹੈਂ ਚਾਹੇ ਅਨੇਕ ਯਾਤਰਾ ਕਰੇ ਸੋ ਕਹੇ ਹੈਂ:-

**ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥**
**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥ ੧੮੫ ॥**

ਹੇ ਸੇਖ ਤੂੰ ਸਬੂਰੀ ਕਹੀਏ ਸੰਤੋਖ ਸੇ ਤਾਂ ਬਾਹਰ ਹੈਂ ਕਿਆ ਫੇਰ ਕਾਬੇ ਕੀ ਹਜ ਕਰਨ ਜਾਤਾ ਹੈਂ ? ਕਬੀਰ ਜੀ ਕਹੇ ਹੈਂ ਜਿਸ ਪੁਰਸ਼ ਕਾ ਦਿਲ ਹੀ ਸਾਬਤ ਨਹੀਂ ਯਾਨੇ ਟੁਟ ਰਹਾ ਹੈ ਤਿਸਕੋ ਖੁਦਾ ਕੀ ਪ੍ਰਾਪਤੀ ਕਹਾਂ ਹੈ ॥ ੧੮੫ ॥ ਬੰਦਗੀ ਦਾ ਫਲ ਕਹੇ ਹੈਂ:--

**ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ ॥**
**ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ ॥ ੧੮੬ ॥**

ਕਬੀਰ ਜੀ ਕਹੇ ਹੈਂ ਹੇ ਸੇਖ ਤੂੰ ਅੱਲਾ ਕੀ ਬੰਦਗੀ ਕਰ ਜਿਸ ਅੱਲਾ ਕੇ ਸਿਮਰਨੇ ਕਰਕੇ ਸਭ ਦੁਖ ਚਲੇ ਜਾਤੇ ਹੈਂ ਅਤੇ ਸਿਮਰਨ ਤੇ ਦਿਲ ਵਿਖੇ ਸਾਈਂ ਆਕੇ ਪਰਗਟ ਹੋਵੇਗਾ ਬਲ ਰਹੀ ਹੈ ਜੋ ਤ੍ਰਿਸ਼ਨਾ ਰੂਪੀ ਨਾਇ ਕਹੀਏ ਅਗਨ ਵਾ ਨਾਮ ਕਰਕੇ ਬੁਝ ਜਾਵੇਗੀ ॥ ੧੮੬ ॥ ਕੋਈ ਬਕਰੀ ਮੁਰਗੀ ਹਲਾਲ ਕਰ ਰਹਾ ਥਾ ਤਿਸਕੋ ਦੇਖਕੇ ਕਹੇ ਹੈਂ:-

**ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥**
**ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥ ੧੮੭ ॥**

ਕਬੀਰ ਜੀ ਕਹੇ ਹੈਂ ਜੋਰੀ ਕਹੀਏ ਜੋਰਾਵਰੀ ਸੇ ਪਕੜ ਕੇ ਜੀਵ ਮਾਰਨਾ ਇਹ ਬੜਾ ਜ਼ੁਲਮ ਹੈ ਯਾਨੇ ਭਾਰੀ ਦੋਸ਼ ਹੈ ਤੂੰ ਹੇ ਕਾਜ਼ੀ ਫੇਰ ਤਿਸਕਾ ਨਾਮ ਹਲਾਲ ਕਹੇ ਹੈਂ । ਜਦ ਤੇਰੇ ਪਾਸੋਂ ਧਰਮਰਾਜਾ ਕੇ ਦਫਤਰ ਵਿਖੇ ਲੇਖਾ ਮਾਂਗਿਆ ਜਾਵੇਗਾ ਉਸ ਵਕਤ ਕਉਨ ਹਵਾਲ ਹੋਵੇਗਾ ਕਿੰਤੂ ਬੁਰਾ ਹਾਲ ਹੋਵੇਗਾ ॥੧੮੭॥ ਯਥਾ-"ਜਬੂਰ ਅੰਜੀਲ ਤੌਰੇਤ ਫੁਰਕਾਨ ਚਾਰੇ ਕੂਕਹਿ ਜੋਰ ਹਰਾਮ" ਇਹ ਪਰਮਾਨ ਗੁਰੂ ਨਾਨਕ ਜੀ ਕਾ ਮਕੇ ਕੀ ਗੋਸ਼ਟ ਮੇਂ ਲਿਖਾ ਹੈ। ਕਾਜ਼ੀ ਨੇ ਕਹਾ ਹਮਾਰੀ ਕਿਆ ਹਾਲਤ ਹੋਵੇਗੀ ? ਤਿਸ ਪਰ ਕਹੇ ਹੈਂ:-

**ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥**
**ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥ ੧੮੮ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਖੀਚਰੀ ਕਾ ਖਾਨਾ ਖੂਬ ਕਹੀਏ ਚੰਗਾ ਹੈ ਜਿਸ ਮੇਂ ਲੂਨ ਹੀ ਅੰਮਰਤ ਰੂਪ ਹੈ ਵਾ ਅੰਮਰਤ ਘ੍ਰਿਤ ਹੈ ਅਤੇ ਲੂਨ ਪੜਾ ਹੂਆ ਹੈ ਐਸੀ ਖੀਚਰੀ ਕੋ ਛੋਡ ਕਰ ਹੇਰਾ ਕਹੀਏ ਸ਼ਕਾਰ ਮਾਰ ਕਰ ਮਾਸ ਖਾਨ ਵਾਸਤੇ ਕੌਨ ਅਗੇ ਬਦਲੇ ਅਨੁਸਾਰ ਆਪਨਾ ਗਲਾ ਕਟਾਵੇ ॥ ੧੮੮ ॥ ਗੁਰਾਂ ਕੇ ਯਥਾਰਥ ਉਪਦੇਸ਼ ਮਿਲੇ ਕਾ ਚਿੰਨ੍ਹ ਕਹਿਤੇ ਹੈ:-

**ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹ ਤਨ ਤਾਪ ॥**
**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪ ॥ ੧੮੯ ॥**

ਕਬੀਰ ਜੀ ਕਹੇ ਹੈਂ ਗੁਰਾਂ ਕਾ ਉਪਦੇਸ਼ ਰੂਪੀ ਤੀਰ ਲਗਿਆ ਹੂਆ ਤਬੀ ਜਾਨਿਆ ਜਾਤਾ ਹੈ ਜੇਕਰ ਮੋਹੁ ਅਗਜ਼ਾਨ ਅਤੇ ਤਨ ਕੇ ਤਾਪ ਮਿਟ ਜਾਨ ਪਦਾਰਥ ਕੀ ਪਰਾਪਤੀ ਸੇ ਜੋ ਹਰਖ ਹੋਣਾ ਹੈ ਪਦਾਰਥ ਕੀ ਨਿਵਿਰਤੀ ਸੇ ਜੋ ਸੋਗ ਹੋਣਾ ਹੈ ਇਨ ਮੇਂ ਦਾਝੇ ਕਹੀਏ ਸੜੇ ਨਾਂ ਤਬ ਇਹ ਜੀਵ ਆਪੇ ਆਪ ਹਰੀ ਹੈ।੧੮੯॥ ਕਿਸੀ ਨੇ ਕਹਾ ਰਾਮ ਰਾਮ ਬਹੁਤ ਕਹਿੰਦੇ ਹੈਂ ਮੋਖ ਕਿਉਂ ਨਹੀਂ ਸਾਰੇ ਹੋਤੇ ? ਤਿਸ ਪਰ ਕਬੀਰ ਜੀ ਕਹੇ ਹੈਂ:-

**ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥**
**ਏਕੁ ਅਨੇਕੈ ਮਿਲਿ ਗਇਆ ਏਕ ਸਮਾਨਾ ਏਕ ॥ ੧੯੦ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਰਾਮ ਰਾਮ ਐਸਾ ਤੁਮ ਕਹਿਤੇ ਹੋ ਪ੍ਰੰਤੂ ਕਹਿਨੇ ਮੇਂ ਬੜਾ ਭਾਰੀ ਇਕ ਬਿਬੇਕ ਕਹੀਏ ਵਿਚਾਰ ਹੈ ਕਿਆ ਵਿਚਾਰ ਕਹੇ ਹੈਂ ਇਕ ਰਾਸਧਾਰੀਆਂ ਕਾ ਰਾਮ ਨਾਮ ਵਾ ਨਕਲੀਆਂ ਕਾ ਰਾਮ ਨਾਮ ਕਹਿਣਾ ਤਾਂ ਅਨੇਕ ਹੀ ਪਦਾਰਥੋਂ ਮੇਂ ਮਿਲ ਗਇਆ ਯਾਨੇ ਮਾਂਗਨੇ ਵਾਸਤੇ ਰਾਮ ਨਾਮ ਬੋਲਤੇ ਹੈਂ ਥਾਲੀਆਂ ਫੇਰਤੇ ਹੈਂ ਔਰ ਏਕ ਸੰਤਾਂ ਕਾ ਰਾਮ ਨਾਮ ਕਹਿਣਾ ਏਕ ਭਗਵੰਤ ਮੇਂ ਸਮਾਨਾ ਹੈ ਯਾਨੇ ਭਗਵੰਤ ਕੀ ਪ੍ਰਾਪਤੀ ਵਾਸਤੇ ਗੁਰੋਂ ਦਵਾਰਾ ਰਾਮ ਨਾਮ ਕਹੇ ਹੈਂ ॥ ੧੯੦ ॥ ਸੋਈ ਪੁਨਾ ਕਹੇਂ ਦ੍ਰਿੜਤਾ ਲਈ:-

**ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾਮਹਿ ਏਕ ਬਿਚਾਰੁ ॥**
**ਸੋਈ ਰਾਮੁ ਸਭੈ ਕਹਹਿ ਸੋਈ ਕਉਤਕ ਹਾਰ ॥ ੧੯੧ ॥**

ਕਬੀਰ ਜੀ ਕਹੇ ਹੈਂ ਹੇ ਪਿਆਰੇ ਰਾਮ ਨਾਮ ਕਹਿਨੇ ਮੇਂ ਬੜਾ ਭੇਦ ਹੈ ਪਹਿਲੇ ਤਾਂ ਤਿਸ ਮੇਂ ਇਕ ਵਿਚਾਰ ਹੈ ਕਿਆ ਵਿਚਾਰ ਹੈ ਸੋਈ ਰਾਮ ਨਾਮ ਸਭੈ ਕਹੀਏ ਸਹਿਤ ਭੈ ਕੇ ਫ਼ਕੀਰ ਸੰਤ ਲੋਕ ਕਹਿਤੇ ਹੈਂ ਔਰ ਸੋਈ ਰਾਮ ਨਾਮ ਕਉਤਕਹਾਰ ਕਹੀਏ ਰਾਸ ਧਾਰੀਏ ਵਾ ਨਕਲੀਏ ਕਹਿਤੇ ਹੈਂ ਇਹਵਿਚਾਰ ਹੈ॥੧੯੧॥ ਏਹ ਅਗੇ ਪਿਛੇਸ਼ਲੋਕ ਕੀਏਹੈਂ। ਯਥਾ-"ਏਕ ਰਾਮ ਦਸਰਥ ਕਾ ਬੇਟਾ। ਏਕ ਰਾਮ ਘਟ ਘਟ ਮਹਿ ਲੇਟਾ॥ ਏਕ ਰਾਮ ਕਾ ਸਗਲ ਪਸਾਰਾ। ਏਕ ਰਾਮ ਸਭ ਤੇ ਹੈ ਨਿਆਰਾ॥" ਏਕ ਰਾਮ ਕੂਟਸਤ ਯਾਨੇ ਸਾਖੀ ਘਟ ਘਟ ਮੇਂ ਲਿਵ ਰਹਾ ਹੈ ਇਕ ਰਾਮ ਸਰਗੁਨ ਕਾ ਸਗਲਾ ਪਸਾਰਾ ਹੈ ਇਕ ਰਾਮ ਨਿਰਗੁਨ ਸਭ ਤੇ ਨਿਆਰਾ ਹੈ ਰਹੋ ਵਿਚਾਰ। ਇਹ ਤਾਂ ਫਜ਼ੂਲ ਕਹਿਨਾ ਹੈ। ਸਾਧ ਸੇਵਾ ਹੀਨ ਗ੍ਰਿਸਤੀ ਕੀ ਨਿੰਦਾ ਰੂਪ ਬਚਨ ਕਹੇ ਹੈਂ:-

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥ ੧੯੨ ॥**

ਕਬੀਰ ਜੀ ਕਹੇ ਹੈਂ ਜਿਸ ਘਰ ਮੇਂ ਸਾਧੂ ਕੀ ਸੇਵਾ ਨਹੀਂ ਅਤੇ ਹਰੀ ਕੀ ਭੀ ਸੇਵਾ ਹੈ ਨਹੀਂ ਨਾਮ ਜਪਨੇ ਰੂਪੀ ਤੇ ਐਸੇ ਘਰ ਮਾਨੋ ਮਰਹਟ ਕਹੀਏ ਮਸਾਨ ਭੂਮਕਾ ਸਰੀਖੇ ਹੈਂ ਤਿਨ ਮੇਂ ਜੋ ਆਦਮੀ ਰਹਿਨੇ ਵਾਲੇ ਹੈਂ ਓਹ ਮਾਨੋ ਇਕ ਭੂਤ ਵਸਤੇ ਹੈਂ ॥੧੯੨॥ ਗੁਰੂ ਉਪਦੇਸ਼ ਰੂਪੀ ਬਾਨ ਕਾ ਫਲ ਕਹੇ ਹੈਂ:-

**ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥**
**ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥ ੧੯੩ ॥**

ਕਬੀਰ ਜੀ ਕਹੇ ਹੈਂ ਜਬ ਸਤਿਗੁਰਾਂ ਉਪਦੇਸ਼ ਰੂਪੀ ਬਾਨ ਮਾਰਿਆ ਮਨ ਰੂਪੀ ਮ੍ਰਿਗ ਕੋ ਤਾਂ ਉਸੀ ਵਕਤ ਵਿਕਾਰ ਵਲ ਜਾਨੇ ਤੋਂ ਪੈਰਾਂ ਤੇ ਪਿੰਗਲਾ ਹੂਆ ਗੂੰਗਾ ਹੂਆ ਕੌੜ ਬਚਨ ਬੋਲਨੇ ਤੇ ਬਾਵਰਾ ਹੂਆ ਸੰਸਾਰਕ ਚਤੁਰਾਈਆਂ ਤਰਫੋਂ ਔਰ ਕਾਨ ਨਿੰਦਾ ਚੁਗਲੀ ਸੁਨਨੇ ਤੋਂ ਬਹਰਾ ਕਹੀਏ ਬੋਲਾ ਹੂਆ ॥੧੯੩॥ ਪੂਰਬ ਬਾਤ ਹੀਸਪਸ਼ਟਕਰ ਫੇਰ ਕਹੇ ਹੈਂ:-

**ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨ ਜੁ ਏਕੁ ॥**
**ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥ ੧੯੪ ॥**

ਕਬੀਰ ਜੀ ਕਹੇ ਹੈਂ ਸਤਿਗੁਰੂ ਜੋ ਸੂਰਮੇ ਬ੍ਰਹਮ ਸ੍ਰੋਤਰੀ ਬ੍ਰਹਮ ਨੇਸ਼ਟੀ ਤਿਨ੍ਹਾਂ ਨੇ ਜੋ ਏਕ ਉਪਦੇਸ਼ ਰੂਪੀ ਬਾਨ ਬਾਹਿਆ ਯਾਨੇ ਮਾਰਿਆ ਤਿਸਕੇ ਲਗਦਿਆਂ ਸਾਰ ਹੀ ਭੁਇ ਕਹੀਏ ਭੂਮਾਂ ਬ੍ਰਹਮ ਵਿਖੇ ਗਿਰ ਪੜਾ ਵਾ ਖਿਮ,

ਵਿਖੇ ਗਿਰ ਪੜਾ ਕਰੇਜੇ ਅੰਤਸ਼ ਕਰਨ ਮੇਂ ਪਰੇਮ ਰੂਪੀ ਛੇਕ ਵੈਰਾਗ ਰੂਪੀ ਛੇਕ ਪੜਾ ॥ ੧੯੪ ॥ ਕਬੀਰ ਜੀ ਨੇ ਕਿਸਾ ਕੋ ਉਪਦੇਸ਼ ਕੀਆ ਤਿਸ ਨੇ ਧਾਰਿਆ ਨਹੀਂ ਤਿਸ ਪਰ ਕਹੇ ਹੈਂ ਅਨਅਧਿਕਾਰੀ ਕੋ ਉਪਦੇਸ਼ ਕਰਨਾ ਨਿਸ਼ਫਲ ਹੈ ਦ੍ਰਿਸ਼ਟਾਂਤ:--

ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥
ਬਿਨੁ ਸੰਗਤਿ ਇਉ ਮਾਨਈ ਹੋਇ ਗਈ ਭਠ ਛਾਰ ॥ ੧੯੫ ॥

ਕਬੀਰ ਜੀ ਕਹੇ ਹੈਂ ਅਕਾਸ਼ ਕੀ ਨਿਰਮਲ ਬੂੰਦ ਜੈਸੇ ਬਿਕਾਰ ਕਹੀਏ ਊਖਰ ਭੂਮੀ ਮੇਂ ਪੜ ਗਈ ਸ੍ਰੇਸ਼ਟ ਭੂਮੀ ਕੀ ਸੰਗਤ ਬਿਨਾ ਇਉ ਕਹੀਏ ਐਸੇ ਮਾਨੋ ਭਠ ਕੀ ਛਾਰ ਵਤ ਹੋ ਗਈ ਯਾਨੇ ਨਿਸ਼ਫਲ ਚਲੀ ਗਈ। ਦ੍ਰਿਸ਼ਟਾਂਤ-- ਕਬੀਰ ਜੀ ਕਹੇ ਹੈਂ ਅਕਾਸ ਕਹੀਏ ਚਿਦਾਕਾਸ਼ ਮੇਂ ਬਿਚਰਨੇ ਵਾਲੇ ਗੁਰੂ ਤਿਨਕੀ ਉਪਦੇਸ਼ ਰੂਪੀ ਨਿਰਮਲ ਬੂੰਦ ਅਨ ਅਧਿਕਾਰੀ ਕੀ ਬੁਧੀ ਰੂਪ ਵਿਕਾਰ ਵਾਲੀ ਭੂਮੀ ਮੇਂ ਪੈ ਗਈ ਬਿਨਾ ਸੰਗਤ ਸੇ ਯਾਨੇ ਸ੍ਰੇਸ਼ਟ ਬੁਧੀ ਬਿਨਾ ਐਸੇ ਓਹੁ ਨਿਸ਼ਫਲ ਚਲੀ ਗਈ ਮਾਨੋ ਜੈਸੇ ਭਠ ਮੇਂ ਬੂੰਦ ਪੜਨੇ ਸੇ ਛਾਰ ਹੋ ਜਾਤੀ ਹੈ ॥੧੯੫॥ ਅਧਿਕਾਰੀ ਮੇਂ ਉਪਦੇਸ਼ ਕੀ ਸਫਲਤਾ ਕਹੇ ਹੈਂ:--

ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ ॥
ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ ॥ ੧੯੬ ॥

ਕਬੀਰ ਜੀ ਕਹੇ ਹੈਂ ਜੈਸੇ ਅਕਾਸ ਕੀ ਨਿਰਮਲ ਬੂੰਦ ਸਰੇਸ਼ਟ ਭੂਮੀ ਮੇਂ ਮਿਲਾਇ ਲਈ ਯਾਨੇ ਪੜ ਗਈ ਤਿਸ ਕੋ ਨਿਵਿਰਤ ਕਰਨੇ ਮੇਂ ਅਨੇਕ ਹੀ ਸਿਆਨੇ ਪਚ ਰਹੇ ਪਰੰਤੂ ਓਹ ਨਿਵਿਰਤ ਨਹੀਂ ਹੁੰਦੀ। ਇਸੀ ਪਰਕਾਰ ਚਿਦਾਕਾਸ਼ ਮੇਂ ਵਿਚਰਨੇ ਵਾਲੇ ਸਤਿਗੁਰੂ ਮੇਘ ਤਿਨ ਕੀ ਉਪਦੇਸ਼ ਰੂਪੀ ਨਿਰਮਲ ਬੂੰਦ ਸਰੇਸ਼ਟ ਬੁਧੀ ਰੂਪੀ ਯਾਨੇ ਅਧਿਕਾਰੀ ਕੀ ਬੁਧੀ ਰੂਪੀ ਭੂਮੀ ਮੇਂ ਮਿਲਾ ਲਈ ਤਿਸਕੇ ਨਿਵਿਰਤ ਕਰਨੇ ਲੀਏ ਅਨੇਕ ਹੀ ਸਿਆਨੇ ਚਤੁਰ ਪਚ ਰਹੇ ਕਿ ਸੰਸਾਰ ਮੇਂ ਖਚਤ ਹੋ ਜਾਏ ਪਰੰਤੂ ਨਿਵਿਰਤ ਨਹੀਂ ਕਰੀ ਜਾਂਦੀ ਦ੍ਰਿੜ ਨਿਸਚਾ ਕੌਨ ਹਲਾਵੇ ॥ ੧੯੬ ॥ ਕਾਜ਼ੀ ਕਹਿਨੇ ਲਗਾ ਤੂੰ ਕਿਆ ਮੁਸਲਮੀਨ ਹੈਂ ਕਭੀ ਮਕੇਸ਼੍ਵਰ ਕੀ ਹਜ ਵੀ ਨਹੀਂ ਕੀਤੀ ਇਸ ਤੇ ਕਰ ਹਜ। ਤਿਸ ਪਰ ਪ੍ਰਤਬੰਧ ਕਹੇ ਹੈਂ:-

ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ ॥
ਸਾਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ ॥ ੧੯੭ ॥

ਕਬੀਰ ਜੀ ਕਹੇ ਹੈਂ ਹੇ ਕਾਜੀ ਸੁਨ ਕਾਬੇ ਕਾ ਹਾਜੀ ਹੋਇਕੇ ਮੈਂ ਕੇਤੀ ਬਾਰ ਮਕੇ ਕਾ ਯਾਤਰੀ ਹੋ ਗਿਆ ਯਾਨੇ ਮਕੇ ਗਿਆ ਮੈਨੇ ਜਾਕੇ ਕਬੀਰ ਕਹੀਏ ਬਡੇ ਸਾਈਂ ਕੋ ਬੁਲਾਇਆ ਓਹ ਨਾ ਬੋਲਾ ਪੁਨਾ ਮੈਨੇ ਕਹਾ ਹੇ ਪੀਰ ਆਪ ਮੁਖ ਸੇ ਨਹੀਂ ਬੋਲਤੇ ਮੁਝਮੇਂ ਕਿਆ ਖਤਾ ਕਹੀਏ ਗੁਨਾਹ ਹੈ ਜਿਸਕਰ ਆਪ ਬੋਲਤੇ ਨਹੀਂ ॥੧੯੭॥ ਪੁਨਾ ਕਹੇ ਹੈਂ:-

ਕਬੀਰ ਹਜ ਕਾਬੇ ਹਉ ਜਾਇਥਾ ਆਗੈ ਮਿਲਿਆ ਖੁਦਾਇ ॥
ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ ॥ ੧੯੮ ॥

ਕਬੀਰ ਜੀ ਕਹੇ ਹੈਂ ਏਕ ਸਮੇ ਮੈਂ ਫੇਰ ਇਹ ਵਿਚਾਰ ਕੀਆ ਕਿਆ ਅਬ ਛੇਕੜ ਦੀ ਵਾਰੀ ਹੋ ਆਈਏ ਭਾਵੇਂ ਮਿਲੇ ਭਾਵੇਂ ਨ ਮਿਲੇ ਇਸ ਪਰਕਾਰ ਕਬੀਰਜੀਕਹੇ ਹੈਂ ਮੈਂ ਕਾਬੇ ਕੀ ਹਜਕਹੀਏਯਾਤਰਾ ਕਰਨੇਜਾਤਾਥਾ ਤਿਸਵਕਤਖੁਦਾ ਮੇਰੇ ਕੋ ਮੂਰਖਸਮਝ ਕੇ ਆਗੈ ਰਸਤੇ ਵਿਚਹੀ ਉਠਕੇ ਆਂਵਦਾ ਮਿਲ ਗਿਆ ਮਿਲਨੇ ਸਾਰ ਰਾਜੀ ਬਾਜੀ ਕੁਝ ਨਹੀਂ ਪੂਛੀ

ਸਾਈਂ ਮੁਝ ਨਾਲ ਲੜਨੇ ਲਾਗਾ ਭਾਵ ਬਡੇ ਕ੍ਰੋਧ ਮੇਂ ਆਕੇ ਕਹਿਨੇ ਲਗਾ ਤੁਮਕੋ ਇਹ ਗਾਇ ਕਹੀਏ ਜਗਾ ਕਿਸੀ ਨੇ ਫਰਮਾਈ ਹੈ ਵਾ ਹਜ ਆਵਨੇ ਕੀ ਗਾਇ ਕਹੀਏ ਬਾਤ ਕਿਸਨੇ ਫੁਰਮਾਈ ਹੈ ਜੋ ਭਗਤੀ ਕਰਨੀ ਛੋਡਕੇ ਤੂੰ ਵੇਹਲਾ ਮਾਰਗੋਂ ਮੇਂ ਧੂੜ ਉਡਾਵਤਾ ਹੈਂ ਚਲਿਆ ਜਾਹ ਨਹੀਂ ਤਾਂ ਮਾਰ ਖਾਵੇਂਗਾ ਮੁੜਕੇ ਏਥੇ ਨਾ ਆਵਨਾ ਮੈਂ ਓਥੇ ਕਿਆ ਪੂਰਨ ਨਹੀਂ ? ਹੇ ਕਾਜ਼ੀ ਐਸੀ ਹਾਲਿਤ ਮੇਰੇ ਨਾਲ ਖੁਦਾ ਨੇ ਕੀਤੀ ਤੂੰ ਕਹਿਤਾ ਹੈਂ ਫੇਰ ਮੱਕੇ ਕੀ ਹੱਜ ਕਰ॥੧੯੮॥ਇਹ ਕਬੀਰ ਨੇ ਕਾਜ਼ੀ ਨਾਲ ਇੱਕ ਪ੍ਰਕਾਰ ਕੀ ਮਸ਼ਕਰੀ ਕੀਤੀ ਹੈ ਇਹ ਅੱਗੇ ਪਿਛੇ ਸ਼ਲੋਕ ਬਦਲਾਏ ਗਏ ਹੈਂ ਅਰਥ ਲਈ ਕਾਜ਼ੀ ਕਹਿਨੇ ਲਗਾ ਕੁਰਬਾਨੀਆਂ ਤਾਂ ਬਰਜ਼ਰੂਰ ਹੀ ਕਰਨੀਆਂ ਚਾਹੀਏ। ਤਿਸ ਪਰ ਕਹੇ ਹੈਂ:-

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥**
**ਦਫਤਰ ਦਈ ਜਬ ਕਾਢਿਹੈ ਹੋਇਗਾ ਕਉਨੁ ਹਵਾਲੁ ॥ ੧੯੯ ॥**

ਕਬੀਰ ਜੀ ਕਹੇ ਹੈਂ ਹੇ ਕਾਜ਼ੀ ਜੀ ਜੋ ਤੂੰ ਜੀਵਾਂ ਕੋ ਆਪਨੇ ਜੋਰ ਕਰਕੇ ਮਾਰਤਾ ਹੈਂ ਜੋ ਇਸ ਕੋ ਤੁਮ ਲੋਕ ਫੇਰ ਹਲਾਲ ਕਹਿਤੇ ਹੋ ਜਦੋਂ ਅੰਤ ਸਮੇ ਦਈ ਕਹੀਏ ਪ੍ਰੇਰਕ ਈਸ਼੍ਵਰ ਦਫਤਰ ਕਾਢਕੇ ਤੇਰੇ ਅੱਗੇ ਰੱਖੇਗਾ ਉਸ ਵਕਤ ਤੇਰਾ ਕਉਨ ਹਾਲ ਹੋਵੇਗਾ ਯਾਨੇ ਬੁਰਾ ਹੀ ਹਾਲ ਹੋਵੇਗਾ ॥੧੯੯॥ ਸੋਈ ਪੂਰਬ ਬਾਤ ਕੋ ਫੇਰ ਕਹੇ ਹੈਂ:-

**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥**
**ਦਫਤਰੁ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥ ੨੦੦ ॥**

ਕਬੀਰ ਜੀ ਕਹੇ ਹੈਂ ਹੇ ਕਾਜ਼ੀ ਜੋ ਜੋਰ ਕਰਕੇ ਜੀਵ ਮਾਰਨਾ ਸੋ ਇਹ ਬਡਾ ਭਾਰੀ ਜ਼ੁਲਮ ਹੈ ਯਾਨੇ ਦੋਖ ਹੈ ਇਸ ਬਾਤ ਕਾ ਖੁਦਾ ਤੇਰੇ ਪਾਸੋਂ ਜਵਾਬ ਲਏਗਾ ਕਿ ਤੈਨੇ ਕਿਆ ਕੀਆ ਜੀਵ ਦੁਖਾਏ ਹੈਂ। ਜਬ ਦਫਤਰ ਮੇਂ ਲੇਖਾ ਨਿਕਸੇਗਾ ਤਬ ਤੂੰ ਜਮਾਂ ਕੀ ਮਾਰ ਮੁਖ ਹੀ ਮੁਖ ਤੇ ਖਾਵੇਂਗਾ ਵਾ ਜਮਾਂ ਪਾਸੋਂ ਮੁਹਿ ਕਹੀਏ ਠਗਾਕੇ ਮੁਖ ਉੱਪਰ ਮਾਰ ਪੜੇਗੀ ਵਾ ਮੋਹਿਆਂ ਹੋਇਆਂ ਕੋ ਮੁਖ ਉਪਰ ਮਾਰ ਪੜੇਗੀ ॥ ੨੦੦ ॥ ਨਿਰਦੋਖੋਂ ਕੋ ਦਰਗਾਹ ਮੇਂ ਕੁਛ ਭੈ ਨਹੀਂ ਏਹ ਕਹੇ ਹੈਂ:-

**ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥**
**ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥ ੨੦੧ ॥**

ਕਬੀਰ ਜੀ ਕਹੇ ਹੈਂ ਲੇਖਾ ਦੇਨਾ ਉਸਕੋ ਸੁਖਾਲਾ ਹੋਵੇਗਾ ਜੋ ਪੁਰਸ਼ ਦਿਲ ਕਾ ਸੂਚਾ ਪਵਿੱਤ੍ਰ ਹੋਵੇਗਾ। ਉਸ ਸੱਚੇ ਕੇ ਦਿਵਾਨ ਵਿਖੇ ਕੋਈ ਭੀ ਉਸ ਕਾ ਪੱਲਾ ਨਹੀਂ ਪਕੜੇਗਾ ਨਿਰਸੰਦੇਹ ਹੋਕੇ ਵਿਚਰਦਾ ਹੈ॥੨੦੧॥ ਅਬ ਕਹੇ ਹੈਂ ਦ੍ਵੈਤ ਬਡੀ ਬਲੀ ਹੈ:-

**ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰਬਰੀ ਅਬਧ ॥**
**ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥ ੨੦੨ ॥**

ਕਬੀਰ ਜੀ ਕਹੇ ਹੈਂ ਧਰਤੀ ਅਤੇ ਅਕਾਸ ਸ੍ਵਰਗ ਮੈਂ ਦੁਇ ਕਹੀਏ ਹੇ ਦ੍ਵੈਤ ਤੂੰ ਬਰੀ ਕਹੀਏ ਬਲੀ ਹੈਂ ਇਸ ਕਰ ਅਬਧ ਹੈਂ। ਦੁਤੀ-ਦੁਇ ਤੂੰਬੀਆਂ ਆਸਾ ਤ੍ਰਿਸ਼ਨਾ ਅਵਧ ਹੈਂ। ਤ੍ਰਿਤੀ-ਕਾਰਨ ਦੇਹ ਅਤੇ ਸੂਖਮ ਦੇਹ ਇਹ ਦੋ ਤੂੰਬੀਆਂ ਅਬਧ ਹੈਂ। ਚਤੁਰਥ-ਦੁਇ ਤੂੰਬੀਆਂ ਮਾਇਆ ਅਵਿਦਿਆ ਅਬਧ ਹੈਂ। ਪੰਚਮ-ਹੇ ਮਾਇਆ ਅਬਧ ਤੇਰੇ

ਕੇ ਸੰਸਾਰ ਮੇਂ ਦੋ ਨੇ ਬਰਿਆ ਹੈ–ਇਕ ਸੰਤਾਂ ਨੇ ਇੱਕ ਭਗਵੰਤ ਨੇ ਹੋਰ ਤਾਂ ਖਟ ਦਰਸ਼ਨ ਜੋਗੀ ਜੰਗਮ ਸਰੇਵੜੇ ਜਤੀ ਸੰਨਿਆਸੀ ਮਦਾਰੀ ਇਹ ਸੰਸੇ ਮੇਂ ਪੈ ਰਹੇ ਹੈਂ ਅਤੇ ਚਉਰਾਸੀ ਸਿਧ ਭੀ ਸੰਸੇ ਮੇਂ ਪੈ ਰਹੇ ਹੈਂ ॥ ੨੦੨ ॥ ਸਰਬ ਵਸਤੂ ਈਸ਼੍ਵਰ ਕੋ ਅਰਪ ਦੇਵੇ ਇਹ ਕਹੇ ਹੈਂ:–

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥ ੨੦੩ ॥

ਕਬੀਰ ਜੀ ਕਹੇ ਹੈਂ ਹੇ ਈਸ਼੍ਵਰ ਮੇਰਾ ਕੁਛ ਨਹੀਂ ਪਦਾਰਥ ਆਦਿਕ ਮੁਝ ਘਰ ਮੇਂ ਜੋ ਕਿਛੁ ਹੈ ਸੋ ਤੇਰਾ ਹੈ । ਤੇਰਾ ਪਦਾਰਥ ਤੁਝ ਕੋ ਸਉਪਤਿਆਂ ਕਿਆ ਮੇਰਾ ਮੁਲ ਲਾਗਤਾ ਹੈ ॥ ੨੦੩ ॥ ਅਬ ਕਹੇ ਹੈਂ ਚਿੰਤਨ ਕਾ ਕਿਆ ਫਲ ਹੈ:–

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥ ੨੦੪ ॥

ਕਬੀਰ ਜੀ ਕਹੇ ਹੈਂ ਹੇ ਈਸ਼੍ਵਰ ਤੂੰ ਹੈਂ ਤੂੰ ਹੈਂ ਐਸੇ ਕਰਦਾ ਹੂਆ ਤੂੰ ਕਹੀਏ ਤੇਰਾ ਰੂਪ ਹੀ ਹੂਆ ਮੁਝ ਮੈਂ ਹੂੰ ਮੈਂ ਨਹੀਂ ਰਹਾ ਜੋ ਜਦੋਂ ਇਸ ਪ੍ਰਕਾਰ ਆਪਨਾ ਪਰਾਇਆ ਮਿਟ ਗਇਆ ਤਬ ਇਹ ਦ੍ਰਿਸ਼ਟੀ ਭਈ ਜਿਧਰ ਦੇਖਾਂ ਤਿਧਰ ਤੂੰ ਨਜ਼ਰ ਆਵਤਾ ਹੈਂ ॥ ੨੦੪ ॥ ਇਹ ਜੀਵ ਈਸ਼੍ਵਰ ਚਿੰਤਨ ਬਿਨਾ ਨਿਸ਼ਫਲ ਹੀ ਚਲੇ ਗਏ ਤਿਸ ਪਰ ਕਹੇ ਹੈਂ:–

ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ ॥
ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ ॥ ੨੦੫ ॥

ਕਬੀਰ ਜੀ ਕਹੇ ਹੈਂ ਇਹ ਜੀਵ ਦਿਨ ਰਾਤ੍ਰ ਵਿਕਾਰਾਂ ਕੋ ਚਿਤਵਦੇ ਹੋਏ ਅਤੇ ਝੂਠੇ ਪਦਾਰਥਾਂ ਕੀ ਆਸਾ ਕਰਦੇ ਹੂਏ ਮਨ ਕਾ ਅਰਥ ਕੋਈ ਭੀ ਪੂਰਨ ਨ ਹੂਆ ਨਿਰਾਸੇ ਹੁਏ ਉਠਕੇ ਚਲੇ ਗਏ ।

ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥
ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥ ੨੦੬ ॥

ਕਬੀਰ ਜੀ ਕਹੇ ਹੈਂ ਜੋ ਪੁਰਸ਼ ਹਰੀ ਕਾ ਸਿਮਰਨ ਕਰਤਾ ਹੈ ਸੋ ਸੰਸਾਰ ਮੈਂ ਸੁਖੀਆ ਹੈ ਜਿਸ ਕੋ ਸਿਰਜਨਹਾਰ ਰਖਨਾ ਚਾਹੇ ਓਹ ਇਤ ਉਤ ਕਹੀਏ ਲੋਕ ਪ੍ਰਲੋਕ ਮੈਂ ਕਿਸੀ ਪ੍ਰਕਾਰ ਭੀ ਨਹੀਂ ਡੋਲਤਾ ॥ ੨੦੬ ॥ ਗੁਰੋਂ ਕਾ ਉਪਕਾਰ ਕਹੇ ਹੈਂ ।

ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ ॥
ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ ॥ ੨੦੭ ॥

ਕਬੀਰ ਜੀ ਕਹੇ ਹੈਂ ਘਾਣੀ ਵਤ ਪੀੜਤੇ ਹੁਏ ਸਤਿਗੁਰਾਂ ਨੇ ਹਮ ਛੁਡਾਇ ਲਏ ਪਰਾ ਉਤ ਦ੍ਰਿਸ਼ਟ ਪੂਰਬਲੀ ਭਾਵਨੀ ਸ਼ਰਧਾ ਜਦੋਂ ਆਕੇ ਪ੍ਰਗਟ ਹੋਈ ॥ ੨੦੭ ॥ ਜੋ ਪੁਰਸ਼ ਭਗਤੀ ਸੇ ਹੀਨ ਹੈਂ ਤਿਨ ਕੀ ਦਸ਼ਾ ਕਹੇ ਹੈਂ:–

ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ ॥
ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ ॥ ੨੦੮ ॥

ਕਬੀਰ ਜੀ ਕਹੇ ਹੈਂ ਟਾਲੈ ਟੋਲੈ ਕਹੀਏ ਫਿਰਨੇ ਤੁਰਨੇ ਮੈਂ ਇਸ ਜੀਵ ਕਾ ਦਿਨ ਗਿਆ ਯਾਨੇ ਬਤੀਤ ਭਏ ਪਾਪੀ ਰੂਪੀ ਬਿਆਜ ਬੜ੍ਹਤਾ ਜਾਤਾ ਹੈ ਤਾਤਪਰਜ ਕਿਆ ਜੈਸੇ ਕਿਸੀ ਸ਼ਾਹ ਪਾਸੋਂ ਧਨ ਲੈਕੇ ਰਖ ਛੋਡੇ ਤਿਸ ਨਾਲ ਕੁਛ ਵਿਵ-

ਹਾਰ ਸਿੱਧ ਨਾ ਕਰੇ ਤਾਂ ਮੁਖਤ ਹੀ ਪਏ ਕਾ ਬਿਆਜ ਬਧਜਾਤਾ ਹੈ ਐਸੇ ਹੀ ਇਸਜੀਵਨੇ ਸ੍ਵਾਸਾਂ ਰੂਪੀ ਧਨ ਈਸ਼੍ਵਰਸ਼ਾਹ ਪਾਸੋਂ ਲੈਕੇ ਰਖ ਛੋਡਿਆ ਹੈ ਯਾਨੇ ਸ਼ੁਭ ਮਾਰਗ ਮੈਂ ਤਿਨ ਕੋ ਲਾਵਤਾ ਨਹੀਂ ਇਸ ਤੇ ਪਾਪਾਂ ਰੂਪੀ ਬਿਆਜ ਬਧ ਗਿਆ। ਇਸ ਜੀਵ ਨੇ ਨਾ ਤਾਂ ਹਰੀ ਹੀ ਭਜਿਆ ਜਿਸ ਕਰਕੇ ਜਮਾਂ ਕਾ ਖਤ ਦਫ਼ਤਰ ਫਟ ਜਾਤਾ ਇਸਤੇ ਨਾਂ ਫਟਿਆ ਕਾਲ ਹੀ ਆਕੇ ਨਜ਼ਦੀਕ ਪਹੁੰਚ ਗਿਆ ॥ ੨੦੮ ॥ ਅਬ ਪੰਚਮ ਪਾਤਸ਼ਾਹ ਸ੍ਰੀ ਕਬੀਰ ਜੀ ਕੋ ਸਿਰੋਪਾਉ ਦੇਤੇ ਹੈਂ:-

**ਮਹਲਾ ੫ ॥**

**ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ ॥**

**ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ ॥ ੨੦੯ ॥**

ਕਬੀਰ ਜੀ ਕਹੇ ਹੈਂ ਇਹ ਜੀਵ ਰੂਪੀ ਕੂਕਰ ਭਉਕ ਰਹੇ ਹੈਂ ਕਰੰਗ ਮਾਇਆ ਵਾ ਵਿਸ਼ੇ ਵਿਕਾਰ ਤਿਨਕੇ ਪੀਛੇ ਉਠਕੇ ਧਾਵਤੇ ਹੈਂ ਕਹਾ ਤੂੰ ਕੈਸ ਬਚਾ ਹੈਂ ਤਿਸ ਪਰ ਕਹੇ ਹੈਂ ਕਰਮੋਂ ਸੇ ਮੈਨੇ ਸਤਿਗੁਰੂ ਰਾਮਾ ਨੰਦ ਜੀ ਕੋ ਪਾਇਆ ਵਾ ਉਨਕਾ ਉਪਦੇਸ਼ ਪਾਇਆ ਤਾਂ ਤਿਨ੍ਹਾਂ ਨੇ ਮੇਰੇ ਕੋ ਇਸ ਮਾਇਆ ਰੂਪੀ ਕਰੰਗ ਤਰਫੋਂ ਬਚਾਇ ਲੀਆ ॥ ੨੦੯ ॥ ਪੰਚਮ ਪਾਤਸ਼ਾਹ ਕਬੀਰ ਜੀ ਕੋ ਔਰ ਸਿਰੋਪਾਉ ਦੇਵੇ ਹੈਂ:-

**ਮਹਲਾ ੫ ॥**

**ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥**

**ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥੨੧੦॥**

ਕਬੀਰ ਜੀ ਕਹੇ ਹੈਂ ਇਹ ਧਰਤੀ ਪ੍ਰਿਥਮ ਸਾਧਾਂ ਕੀ ਥੀ ਯਾਨੇ ਈਸ਼੍ਵਰ ਨੇ ਸਾਧਾਂ ਵਾਸਤੇ ਦਿਤੀ ਸੀ ਭਜਨ ਲੀਏ ਪਰੰਤੂ ਇਸਕੋ ਰਾਜਿਆਂ ਰੂਪੀ ਤਸਕਰ ਚੋਰ ਗਾਹਿ ਦਬਾਕੇ ਬੈਠ ਗਏ ਤਿਸ ਧਰਤੀ ਦੇ ਖੋਸਨੇਕਾ ਭਾਰ ਦੁਖ ਸੰਤਾਂ ਕੋ ਨਹੀਂ ਬਿਆਪਤਾ ਕਿਉਂਕਰ ਉਨ੍ਹਾਂ ਕੋ ਲਾਭ ਤੇ ਲਾਭ ਹੈ ਹਲ ਪੰਜਾਲੀ ਤੇ ਛੁਟੇ ਇਸ ਕੇ ਸਾਰੇ ਅਰਥ ਰਾਮਕਲੀ ਕੀ ਦੂਤੀ ਵਾਰ ਮੇਂ ਕਰ ਆਏ ਜੋ ਵਾਰ ਸਤੇ ਡੂੰਮਾਂ ਕੀ ਪਿਛਾੜੀ ਆਵੇ ਹੈ। ਰਹੇ ਵਿਚਾਰ ॥੨੧੦॥ ਔਰ ਕਬੀਰ ਜੀ ਕੋ ਸਿਰੋ ਪਾਉ ਦੇਵੇ ਹੈਂ। ਕਬੀਰ ਜੀ ਕਹੇ ਹੈਂ ਕੁਸੰਗਤ ਤਿਆਗੋ ਕੈਸੇ ਹੈ ਕੁਸੰਗਤ:-

**ਮਹਲਾ ੫ ॥**

**ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ ॥**

**ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮਰਾਇ ॥ ੨੧੧ ॥**

ਕਬੀਰ ਜੀ ਕਹੇ ਹੈਂ ਜੈਸੇ ਚਾਵਲਾਂ ਕੇ ਨਿਕਾਲਨ ਵਾਸਤੇ ਤੁਖਾਂ ਕੋ ਮੁਹਲੀਆਂ ਲਗਾਤੇ ਹੈਂ ਯਾਨੇ ਜੇਕਰ ਤੁਹ ਚੌਲਾਂ ਕਾ ਸੰਗ ਨ ਕਰਤੇ ਤਾਂ ਉਨਕੋ ਕਿਉਂ ਮੋਹਲੀਆਂ ਲਗਤੀਆਂ ਇਸੀ ਪਰਕਾਰ ਜੇਕਰ ਕੁਸੰਗੀਆਂ ਕੇ ਸੰਗ ਬੈਠੋਗੇ ਤਬ ਤੁਮਕੋ ਧਰਮ ਰਾਜਾ ਪੂਛੇਗਾ ਇਹ ਤੁਮਨੇ ਕਿਆ ਕੀਆ ਹੈ ॥ ੨੧੧ ॥ ਤਿਰਲੋਚਨ ਜੀ ਕਾ ਅਤੇ ਨਾਮਦੇਵ ਜੀ ਕਾ ਆਪਸ ਮੇਂ ਪਿਆਰ ਥਾ ਏਕ ਸਮੇਂ ਤਿਰਲੋਚਨ ਜੀ ਨਾਮਦੇਵ ਜੀ ਕੇ ਪਾਸ ਮਿਲਨੇ ਆਏ ਨਾਮਦੇਵ ਜੀ ਆਗੇ ਬਸਤਰੋਂ ਕੋ ਰੰਗ ਰਹਾ ਥਾ ਵਾ ਧੋਇ ਰਹਾ ਥਾ ਤਿਸਕੋ ਦੇਖਕੇ ਤਿਰਲੋਚਨ ਜੀ ਬੋਲਤੇ ਭਏ:--

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**

**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥**

ਤਿਰਲੋਚਨ ਜੀ ਕਹੇ ਹੈਂ ਹੇ ਨਾਮਦੇਵ ਮਿਤਰ ਬੜਾ ਅਫਸੋਸ ਹੈ ਤੇਰੇ ਕੋ ਤਾਂ ਮਾਇਆ ਨੇ ਮੋਹਤ ਕਰ ਰਖਿਆ

ਹੈ ਕਾਹੇ ਕਿਸ ਵਾਸਤੇ ਛਾਇਲੇ ਕਹੀਏ ਬਸੁਧਾ ਕੋ ਛੀਪਹੁ ਕਹੀਏ ਧੋਤੇ ਹੋ ਵਾ ਛੀਪਹੁ ਰੰਗਤੇ ਹੋ ਤੁਮ ਰਾਮ ਮੇਂ ਚਿੱਤ ਨਹੀਂ ਲਗਾਤੇ ॥੨੧੨॥ ਜਬ ਐਸੇ ਕਹਾ ਤਾਂ ਨਾਮ ਦੇਵ ਜੀ ਉੱਤ੍ਰ ਦੇਤੇ ਹੈਂ:-

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ ੨੧੩ ॥

ਨਾਮ ਦੇਵ ਜੀ ਕਹੇ ਹੈਂ ਹੇ ਤਿਰਲੋਚਨ ਮਿੱਤ੍ਰ ਸੁਨ ਮੈਂ ਮਾਇਆ ਮੇਂ ਮੋਹਿਤ ਨਹੀਂ ਵਿਹ ਕਰਨਾ ਚਾਹੀਏ ਮੁਖਤੇ ਤਾਂ ਰਾਮ ਕੋ ਸਮਾਲੇ ਯਾਨੇ ਯਾਦ ਕਰੇ ਹੱਥੋਂ ਅਰ ਪੈਰੋਂ ਕਰਕੇ ਸਭ ਕਾਮ ਕਰੇ ਯਾਨੇ ਦਸਾਂ ਨੌਹਾਂ ਕੀ ਕ੍ਰਿਤ ਕਰਕੇ ਖਾਵੇ ਅਤੇ ਚਿੱਤ ਕੋ ਨਿਰੰਜਨ ਨਾਲ ਲਾਇ ਦੇਵੇ ।

ਮਹਲਾ ੫ ॥
ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥ ੨੧੪ ॥

ਕਬੀਰ ਜੀ ਕਹੇ ਹੈਂ ਹਮਾਰਾ ਸੰਬੰਧੀ ਕੋਈ ਨਹੀਂ ਹੈ ਹਮ ਭੀ ਕਿਸੀ ਕੇ ਨਹੀਂ ਹਾਂ ਜਿਸ ਭਗਵੰਤ ਨੇ ਇਸ ਰਚਨਾ ਕੋ ਰਚਾਇਆ ਹੈ ਤਿਸਹੀ ਮਾਹਿ ਇਸ ਨੇ ਸਮਾਇ ਜਾਨਾ ਹੈ ਵਾ ਤਿਸ ਮੇਂ ਸਮਾਵਨਾ ਕਰੋ । ਇਹ ਭੀ ਸਿਰੋਪਾਉ ਹੈ॥੨੧੪॥ਕੋਈ ਬ੍ਰਿਧਾਂ ਮਾਈ ਦੂਜੇ ਕੇ ਗ੍ਰਿਹਿ ਮੇਂ ਜਾਕੇ ਚੱਕੀ ਮੇਂ ਦਾਨੇ ਪੀਸਨੇ ਲਗੀ ਹੈ ਜੋ ਦਾਨਾ ਚੱਕੀ ਤੇ ਨੀਚੇ ਆਇ ਗਿਰੇ ਤਿਸਕੋ ਚੁਕਕੇ ਚਬ ਲਵੇ ਜਬ ਸਾਰੇ ਦਾਨੇ ਪੀਸੇ ਗਏ ਤਬ ਲੇਕੇ ਚਲ ਪੜੀ ਝੜੀ ਕਾ ਦਿਨ ਥਾ ਰਸਤੇ ਮੇਂ ਬਰਖਾ ਹੋਇ ਰਹੀ ਸੀ ਓਹ ਬ੍ਰਿਧਾਂ ਮਾਈ ਤਿਲਕ ਕੇ ਗਿਰ ਪਰੀ ਓਹ ਆਟਾ ਸਭ ਖਿਲਰ ਗਿਆ ਅਫਸੋਸ ਕਰਨੇ ਲਗੀ ਤਿਸ ਕੋ ਦੇਖਕੇ ਕਬੀਰ ਜੀ ਸ਼ਲੋਕ ਕਹੇ ਹੈਂ:-

ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ ॥
ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥ ੨੧੫ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਦੇਖੋਂ ਇਸ ਬ੍ਰਿਧਾਂ ਮਾਈ ਕਾ ਆਟਾ ਕੀਚੜ ਮੇਂ ਗਿਰ ਪੜਾ ਕੁਛ ਭੀ ਹਾਥ ਮੇਂ ਨਹੀਂ ਆਇਆ ਜੋ ਇਸਨੇ ਪੀਸਤੀ ਪੀਸਤੀ ਨੇ ਚਬਿਆ ਥਾ ਸੋਈ ਇਸਕੇ ਨਾਲ ਨਿਭਿਆ ਦੂਜਾ ਨਿਸ਼ਫਲ ਗਿਆ । ਦ੍ਰਿਸ਼ਟਾਂਤ-ਇਸੀ ਪਰਕਾਰ ਪਦਾਰਥਾਂ ਰੂਪੀ ਆਟਾ ਵਿਸ਼ਿਆਂ ਰੂਪੀ ਕੀਚੜ ਮੇਂ ਗਿਰ ਪੜਾ ਯਾਨੇ ਪਦਾਰਥ ਵਿਸ਼ੇ ਭੋਗਨੇ ਆਦਿਕ ਮੇਂ ਲਗਾ ਦੀਏ ਓਹ ਪਦਾਰਥ ਕੁਛ ਭੀ ਹਾਥ ਮੇਂ ਨਹੀਂ ਆਏ ਯਾਨੇ ਸਫਲੇ ਨ ਹੂਏ ਪੀਸਤ ਪੀਸਤ ਕਹੀਏ ਸੰਸਾਰ ਮੇਂ ਵਿਸ਼ਿਆਂ ਮੇਂ ਪਦਾਰਥ ਲਾਂਵਦਿਆਂ ਲਾਂਵਦਿਆਂ ਜੋ ਚਬ ਲਏ ਯਾਨੇ ਈਸ਼ਵਰ ਨਮਿਤ ਲਾ ਦੀਏ ਸੋਈ ਸਾਥ ਨਿਭੇ । ਦੁਤੀ-ਸ੍ਵਾਸਾਂ ਰੂਪੀ ਆਟਾ ਵਿਸ਼ਿਆਂ ਰੂਪੀ ਕੀਚੜ ਮੇਂ ਗਿਰ ਪੜਾ ਕੁਛ ਹਾਥ ਮੇਂ ਨ ਆਇਆ ਨਿਸ਼ਫਲ ਚਲਾ ਗਿਆ ਪੀਸਤ ਪੀਸਤ ਕਹੀਏ ਵਿਸ਼ਿਆਂ ਤਰਫ ਸਵਾਸ ਵਾ ਸੰਸਾਰ ਤਰਫ ਸਵਾਸ ਲਾਂਵਦਿਆਂ ਲਾਂਵਦਿਆਂ ਚਬਿਆ ਕਿਆ ਈਸ਼ਵਰ ਪਾਸੇ ਸਵਾਸ ਜੋ ਲਾ ਦੀਏ ਸੋਈ ਸਵਾਸਾਂ ਰੂਪੀ ਆਟਾ ਸਾਥ ਨਿਭਿਆ ॥ ੨੧੫ ॥ ਕਿਸੀ ਪੁਰਸ਼ ਕੇ ਹਾਥ ਮੇਂ ਦੀਪਕ ਥਾ ਫੇਰ ਓਹ ਕੂਏ ਮੇਂ ਪੜਨੇ ਲਗਾ ਤਿਸਕੋ ਦੇਖਕੇ ਕਬੀਰ ਜੀ ਸ਼ਲੋਕ ਕਹੇ ਹੈਂ:-

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥ ਦੀਪੁ ਕੂਏ ਪਰੈ ॥ ੨੧੬ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਇਸ ਕਾ ਮਨ ਸਭ ਭਲੀ ਬੁਰੀ ਬਾਤ ਕੋ ਜਾਨੇ ਹੈ ਇਸ ਕਰਕੇ ਮੇਰੇ ਕੋ ਦੁਖ

ਹੋਨਾ ਹੈ ਇਸ ਕਰਕੇ ਸੁਖ ਹੋਨਾ ਹੈ ਇਹ ਸਭ ਪਤਾ ਹੋਨਾ ਹੈ ਫੇਰ ਜਾਨਕੇ ਯਾਨੇ ਕਾਨੂਨ ਕਾ ਵਾਕਿਫ ਹੋਕੇ ਅਉਗੁਨ ਕਰਦਾ ਹੈ ਕਾਸਕੀ ਫੇਰ ਕੁਸਲਾਤ ਹੈ ਜੇ ਹਾਥ ਮੇਂ ਦੀਪਕ ਹੋਵੇ ਫੇਰ ਕੂਪ ਮੇਂ ਪੜੇ ਇਸੀ ਪਰਕਾਰ ਹਾਥ ਦੀਪ ਬੇਦ ਸ਼ਾਸਤਰ ਪਠਤ ਹੈਂ ਫੇਰ ਸੰਸਾਰ ਕੂਪ ਮੇਂ ਪੜੇ ਕਾਸਕੀ ਕੁਸਲਾਤ ਖੁਸ਼ੀ ਅਨੰਦ ਹੈ ॥ ੨੧੬ ॥ ਕਬੀਰ ਜੀ ਕੋ ਕੋਈ ਕਹਿਨੇ ਲਗਾ ਤੁਮ ਨੇ ਕਿਆ ਈਸ਼ਵਰ ਮੇਂ ਬ੍ਰਿਤੀ ਲਗਾਈ ਹੈ ਛੋਡ ਬੈਠ। ਤਿਸ ਪਰ ਕਹੇ ਹੈਂ:-

ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥
ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ ॥ ੨੧੭ ॥

ਕਬੀਰ ਜੀ ਕਹੇ ਹੈਂ ਹਮਾਰੀ ਪ੍ਰੀਤੀ ਸੁਜਾਨ ਚਤੁਰ ਭਗਵੰਤ ਨਾਲ ਲਗ ਰਹੀ ਹੈ ਅਜਾਨ ਕਹੀਏ ਅਗਜਾਤ ਲੋਕ ਬਰਜਤੇ ਹੈਂ ਯਾਨੇ ਤਰਕਾਂ ਮਾਰਕੇ ਹਟਾ ਦੇਤੇ ਹੈਂ ਭਲਾ ਹਮਾਰੀ ਪ੍ਰੀਤੀ ਤਿਸ ਨਾਲੋਂ ਟੂਟਨੀ ਕਿਉਂ ਬਨ ਸਕਦੀ ਹੈ ਜਿਸ ਭਗਵੰਤ ਕੇ ਜੀਵ ਕੋ ਪ੍ਰਾਨ ਦੀਏ ਹੂਏ ਹੈਂ ॥ ੨੧੭ ॥ ਕੋਈ ਪੁਰਸ਼ ਭਗਵੰਤ ਤਰਫੋਂ ਖਾਲੀ ਥਾ ਬਡੇ ਬਡੇ ਕੋਠਿਆਂ ਮੰਦਰਾਂ ਕੋ ਉਸਰਾਇ ਰਹਾ ਥਾ ਤਿਸਕੋ ਦੇਖਕੇ ਕਹੇ ਹੈਂ ਵੈਰਾਗਜ ਜੰਨਜ ਉਪਦੇਸ਼:--

ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥ ੨੧੮ ॥

ਕਬੀਰ ਜੀ ਕਹੇ ਹੈਂ ਕੋਠੇ ਕੱਚੇ ਮੰਡਪ ਪੱਕੇ ਵਾ ਚਉੜੇ ਅਸਥਾਨ ਹਿਤ ਕਰਕੇ ਕਿਸ ਵਾਸਤੇ ਸਵਾਰ ਸਵਾਰ ਕੇ ਮਰਦੇ ਹੋ ਕਿਉਂਕਰ ਅੰਤ ਕੇ ਸਮੇ ਸਾਢੇ ਤਿਨ ਹਥ ਜ਼ਮੀਨ ਤੁਮਾਰੇ ਕਾਮ ਆਵੇਗੀ ਇਧਰ ਉਧਰ ਖੁਲੀ ਰਖਕੇ ਪੜਨਾ ਚਾਹੋ ਤਬ ਏਕ ਬਲਿਸ਼ਤ ਮਿਲਾਕੇ ਘਨੀ ਪੋਨੇ ਚਾਰ ਹਾਥ ਕਾਮ ਆਵੇਗੀ ਬਾਕੀ ਔਰ ਕੀ ਹੈ ॥ ੨੧੮ ॥ ਜੋ ਜੀਵ ਬਾਤ ਚਿਤਵੇ ਓਹੁ ਨਹੀਂ ਹੋਤੀ ਈਸ਼ਵਰ ਇਛਾ ਹੀ ਹੋਵੇ ਹੈ ਇਹ ਕਹੇ ਹੈਂ:-

ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤ ਨ ਹੋਇ ॥ ੨੧੯ ॥

ਕਬੀਰ ਜੀ ਕਹੇ ਹੈਂ ਜੋ ਬਾਤ ਮੈਂ ਚਿਤਵਦਾ ਹਾਂ ਸੋ ਬਾਤ ਭਗਵੰਤ ਪੂਰੀ ਨਹੀਂ ਕਰਦੇ ਫੇਰ ਮੇਰੇ ਚਿਤਵੇ ਸੇ ਕਿਆ ਹੋਵੇ ਹੈ ਹਰੀ ਭਗਵੰਤ ਆਪਨਾ ਚਿਤਵਿਆ ਕਰਦਾ ਹੈ ਜੋ ਬਾਤ ਮੇਰੇ ਚਿਤ ਚੇਤੇ ਨਹੀਂ ਹੋਤੀ ਓਹੁ ਕਰਦਾ ਹੈ। ਯਥਾ-- "ਨਰ ਚਿਤਵੈ ਕਛੁ ਅਉਰ ਅਉਰੈ ਕੀ ਅਉਰੈ ਭਈ।"॥੨੧੯॥ ਪੂਰਬ ਕਥਨ ਕੋ ਸੁਨ ਕਰ ਪੰਚਮ ਪਾਤਸ਼ਾਹ ਆਗੇ ਸਿਖਾਂ ਨੇ ਬੇਨਤੀ ਕੀਤੀ ਹੇ ਮਹਾਰਾਜ ਜੋ ਕਬੀਰ ਨੇ ਪੂਰਬ ਕਹਾ ਹੈ ਸੋ ਠੀਕ ਹੈ ਯਾ ਨਹੀਂ? ਮਹਾਰਾਜ ਕਹੇ ਹੈਂ ਇਸ ਪਰ ਹਮਾਰੇ ਵਡਿਆਂ ਨੇ ਸ੍ਰੀ ਗੁਰੂ ਅਮਰ ਦੇਵ ਜੀ ਨੇ ਕਹਾ ਹੈ:--

ਮਃ ੩ ॥
ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥
ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥ ੨੨੦ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਹੇ ਹੈਂ ਹੇ ਕਬੀਰ ਚਿੰਤਾ ਵੀ ਆਪ ਹੀ ਭਗਵੰਤ ਕਰਵਾਵਤਾ ਹੈ ਇਸ ਕੇ ਕੁਛ ਅਧੀਨ ਨਹੀਂ ਅਤੇ ਅਚਿੰਤਤਾਈ ਭੀ ਆਪ ਹੀ ਦੇਵੇ ਹੈ। ਇਸ ਲੀਏ ਸਭ ਸੰਕਲਪਾਂ ਕੋ ਛੋਡਕੇ ਸੋ ਭਗਵੰਤ ਕੋ ਸਾਲਾਹੀਏ

ਜਿਹੜਾ ਸਭਨਾਂ ਕੀ ਸਾਰ ਸੰਭਾਲ ਕਰਦਾ ਹੈ ॥ ੨੨੦ ॥ ਅਬ ਔਰ ਪੰਚਮ ਪਾਤਸ਼ਾਹ ਕਬੀਰ ਜੀ ਕੋ ਸਿਰੋਪਾਉ ਦੇਤੇ ਹੈਂ ਕਬੀਰ ਜੀ ਮਨਮੁਖੋਂ ਕੀ ਦਸ਼ਾ ਕਹੇ ਹੈਂ:-

ਮਃ ੫ ॥
ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥
ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ ॥ ੨੨੧ ॥

ਕਬੀਰ ਜੀ ਕਹੇ ਹੈਂ ਇਸ ਜੀਵ ਨੇ ਰਾਮ ਕੋ ਨ ਚੇਤਿਆ ਸਾਰਾ ਦਿਨ ਲਾਲਚ ਮਾਹਿ ਹੀ ਫਿਰਿਆ ਪਾਪ ਹੀ ਕਰਦਾ ਮਰ ਗਿਆ ਅਉਧ ਅਵਸਥਾ ਖਿਨ ਮੇਂ ਪੂਰੀ ਭਈ ॥ ੨੨੧ ॥ ਸ਼ੀਘਰ ਹੀ ਨਾਮ ਜਪਾਵਨ ਹੇਤ ਕਹੇ ਹੈਂ:-

ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥
ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ ॥ ੨੨੨ ॥

ਕਬੀਰ ਜੀ ਕਹੇ ਹੈਂ ਹੇ ਜੀਵ ਇਹ ਦੇਹ ਕਾਚੀ ਕਾਰਵੀ ਕਹੀਏ ਤੋੜੀ ਵਤ ਹੈ ਵਾ ਕਚੇ ਕਰੂਏ ਵਤ ਹੈ ਇਹ ਕੇਵਲ ਕਹੀਏ ਨਿਰੀ ਹੀ ਕਚੀ ਹੈ ਧਾਤ ਕਹੀਏ ਧਾਵਨੇ ਵਾਲੀ ਯਾਨੇ ਫੁਟਨੇ ਵਾਲੀ ਹੈ ਵਾ ਨਾਮ ਤੇ ਬਿਨਾ ਕਚੀ ਧਾਤੂ ਵਤ ਦੁਖਦਾਈ ਹੈ ਜੈਸੇ ਕਚੀ ਧਾਤੂ ਦੁਖਦਾਈ ਹੋਵੇ ਹੈ। ਜੇਕਰ ਇਸਕੋ ਸਾਬਤ ਰਖਨਾ ਚਾਹੇ ਯਾਨੇ ਸਫ਼ਲੀ ਕਰਨੀ ਚਾਹੁਤੇ ਹੋ ਤਾਂ ਰਾਮ ਨਾਮ ਭਜੋ ਨਹੀਂ ਤਾਂ ਇਹ ਬਿਨਾਸ ਹੋ ਜਾਏਗੀ ਇਸ ਧਾਤ ਕੋ ਯਾਦ ਕਰੋ ਵਾ ਇਹ ਬਾਤ ਹਾਥ ਸੇ ਬਿਨਠੀ ਜਾਤੀ ਰਹੇਗੀ ॥ ੨੨੨ ॥ ਪ੍ਰਸ਼ਨ ਕੀਆ--ਫੇਰ ਐਸੀ ਦੇਹ ਕਰਕੇ ਕਿਆ ਕਰੀਏ ? ਤਿਸ ਪਰ ਕਹੇ ਹੈਂ:--

ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥ ੨੨੩ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਕੇਸੋ ਕੇਸੋ ਇਹ ਜੋ ਭਗਵੰਤ ਕੇ ਨਾਮ ਹੈਂ ਇਨਕੋ ਕੂਕੀਏ ਕਿਆ ਪੁਕਾਰੀਏ ਅਸਾਰ ਕਹੀਏ ਬਿਅਰਥ ਹੀ ਨ ਸੋਈਏ ਵਾ ਅਸਾਰ ਕਹੀਏ ਬੇਸਮਾਲ ਹੋਕੇ ਯਾਨੇ ਬੇਖਬਰ ਹੋਕੇ ਨ ਸੋਈਏ ਵਾ ਅਸਾਰ ਰੂਪ ਸੰਸਾਰ ਮੇਂ ਅਵਿਦਿਆ ਨਿੰਦ੍ਰਾ ਵਿਖੇ ਨ ਸੋਈਏ ਕਾਹੇ ਤੇ ਰਾਤਰੀ ਅਤੇ ਦਿਨ ਕੇ ਕੂਕਨੇ ਤੇ ਕਬਹੂੰ ਭਗਵੰਤ ਕੋ ਪੁਕਾਰ ਯਾਨੇ ਫਰਿਆਦ ਸੁਨੀ ਹੀ ਜਾਏਗੀ ॥ ੨੨੩ ॥ ਮਨ ਬਡਾ ਦੁਸ਼ਟ ਹੈ ਇਸ ਕੇ ਬਸ ਕਰਨੇ ਵਾਲੇ ਗੁਰੂ ਦੁਲਭ ਹੈਂ ਇਹ ਕਹੇ ਹੈਂ:--

ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤੁ ॥
ਅੰਕਸੁ ਗਿਆਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ ॥ ੨੨੪ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਇਹ ਦੇਹ ਤਾਂ ਇਕ ਕਜਲੀ ਬਨ ਭਇਆ ਯਾਨੇ ਭਾਰੀ ਬਨ ਹੈ ਵਾ ਇਹ ਦੇਹ ਕਜਲੀ ਕਹੀਏ ਕੋਲਿਓਂ ਕਾ ਬਨ ਹੈ ਮਨ ਰੂਪੀ ਕੁੰਚਰ ਹਾਥੀ ਹੈ ਪਰਤਖ ਮਯ ਕਹੀਏ ਸ਼ਰਾਬ ਕੋ ਪਾਨ ਕਰਕੇ ਮੰਤ ਕਹੀਏ ਮਸਤ ਹੋ ਰਹਾ ਹੈ ਵਾ ਹੰਕਾਰ ਰੂਪੀ ਮਯ ਕਹੀਏ ਸ਼ਰਾਬ ਕੋ ਪਾਨ ਕਰਕੇ ਮੰਤ ਕਹੀਏ ਮਸਤ ਹੋ ਰਹਾ ਹੈ ਗਿਆਨ ਰਤਨ ਰੂਪ ਅੰਕੁਸ਼ ਕਹੀਏ ਕੁੰਡਾ ਹੈ ਜਿਸ ਕਰਕੇ ਮਨ ਹਾਥੀ ਨੇ ਵਸ ਹੋਨਾ ਹੈ ਪਰੰਚੈ ਐਸੇ ਕੁੰਡੇ

ਕੋ ਮਾਰਨੇ ਵਾਲੇ ਸ਼ਾਂਤਾਤਮਾ ਕੋਈ ਵਿਰਲੇ ਹੀ ਗੁਰੂ ਖੇਵਟ ਕਹੀਏ ਮਲਾਹ ਹੈਂ ॥ ੨੨੪ ॥ ਮਹਾਵਤ ਅਧਿਕਾਰੀ ਕੋ ਉਪਦੇਸ਼ ਕਰਨਾ ਚਾਹੀਏ ਇਹ ਕਹੇ ਹੈਂ:-

ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ ॥
ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਘੇ ਮੋਲਿ ॥ ੨੨੫ ॥

ਕਬੀਰ ਜੀ ਕਹੇ ਹੈਂ ਰਾਮ ਨਾਮ ਰੂਪੀ ਰਤਨ ਜਿਸ ਕੀ ਸੁਖ ਰੂਪੀ ਕੋਥਰੀ ਕਹੀਏ ਗੁਥਲੀ ਵਿਖੇ ਹੈਂ ਤਿਸ ਕੋ ਚਾਹੀਏ ਪਾਰਖੂ ਜੋ ਸੰਤ ਤਿਨ੍ਹਾਂ ਪਾਸ ਜਾਕੇ ਓਹ ਗੁਥਲੀ ਖੋਲ੍ਹੇ ਯਾਨੇ ਪਰਗਟ ਕਰੇ ਕੋਈ ਆਕੇ ਮਿਲੇਗਾ ਗਾਹਕੀ ਜਗਯਾਸੂ ਅਧਿਕਾਰੀ ਓਹੁ ਮਹਘੇ ਮੁਲ ਕਰਕੇ ਲਵੇਗਾ ਯਾਨ ਸ਼ਰਧਾ ਕੇ ਵਟੇ ਲਵੇਗਾ ॥ ੨੨੫ ॥ ਇਸ ਜੀਵ ਕੀ ਪਰਮਾਦਤਾਈ ਕਹੇ ਹੈਂ:-

ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟ_ਕੁਟੰਬੁ ॥
ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ ॥੨੨੬ ॥

ਕਬੀਰ ਜੀ ਕਹੇ ਹੈਂ ਇਸ ਜੀਵ ਨੇ ਰਾਮ ਨਾਮ ਜਪਨਾ ਤਾਂ ਨਹੀਂ ਜਾਨਿਆ ਕਟਕ ਕਹੀਏ ਬਹੁਤ ਕੁਟੰਬ ਕੀ ਪਾਲਨਾ ਕੀਤੀ ਆਦਕ ਧੰਧਿਆਂ ਵਿਚ ਹੀ ਮਰ ਗਿਆ ਮਰਨੇ ਸਮੇਂ ਜ਼ਬਾਨ ਠਾਕੀ ਗਈ ਬਾਹਰ ਬੰਬ ਕਹੀਏ ਬਾਨੀ ਨਹੀਂ ਭਈ ਵਾ ਬੰਬ ਕਹੀਏ ਪਰਤਾਪ ਕੀ ਬਾਨੀ ਨਹੀਂ ਹੂਈ॥ ੨੨੬॥ਪੂਰਬ ਬਾਤ ਹੀ ਪੁਨਾ ਕਹੇ ਹੈਂ:-

ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ ॥
ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ ॥ ੨੨੭ ॥

ਕਬੀਰ ਜੀ ਕਹੇ ਹੈਂ ਆਖੀਆਂ ਕੇ ਮਟਕਾਵਤਿਆਂ ਹੀ ਯਾਨੇ ਫੁਰਕਨੇ ਮਾਤਰ ਮੇਂ ਹੀ ਪਲ ਪਲ ਕੀ ਸੰਗਯਾ ਕਰਕੇ ਅਵਸਥਾ ਬਿਤੀਤ ਹੋ ਗਈ ਵਾ ਮਟਕਾਵਤਿਆਂ ਕਿਆ ਕਦੀ ਕੋਈ ਸੁੰਦਰ ਪਦਾਰਥ ਦੇਖਾ ਕਦੀ ਕੋਈ ਸੁੰਦਰ ਪਦਾਰਥ ਦੇਖਾ ਇਸ ਵਿਚ ਹੀ ਅਵਸਥਾ ਪਲ ਪਲ ਮੇਂ ਬਿਤੀਤ ਭਈ। ਇਸ ਜੀਵ ਕਾ ਮਨ ਜੰਜਾਲਾਂ ਕੋ ਨਹੀਂ ਛਡਦਾ ਜਮਾਂ ਨੇ ਦਮਾਮਾ ਦੀਆ ਯਾਨੇ ਆਇ ਕੇ ਨਗਾਰਾ ਬਜਾਇ ਦੀਆ ਭਾਵ ਮਾਰ ਲੀਆ ॥ ੨੨੭ ॥ ਐਸੇ ਬ੍ਰਿਛ ਕੋ ਬੀਜਨਾ ਕਰੇ ਇਹ ਕਹੇ ਹੈਂ:-

ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥
ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥ ੨੨੮ ॥

ਕਬੀਰ ਜੀ ਕਹੇ ਹੈਂ ਰਾਮ ਨਾਮ ਰੂਪੀ ਇਕ ਤਰੂ ਹੈ ਵਰ ਸਰੇਸ਼ਟ ਤਿਸ ਬਿਰਛ ਕਾ ਫਲ ਚਖਨੇ ਯੋਗਯ ਕੌਨ ਹੈ ਵੈਰਾਗਯ ਰੂਪੀ ਫਲ ਹੈ ਵਾ ਵੈਰਾਗਯ ਰੂਪੀ ਤਰੂ ਹੈ ਵਰ ਸਰੇਸ਼ਟ ਤਿਸਕਾ ਫਲ ਰਾਮ ਰੂਪੀ ਹੈ ਯਾਨੇ ਰਾਮ ਕੀ ਪਰਾਪਤੀ ਸਾਧੂ ਮਹਾਤਮਾ ਸ਼ਾਂਤਾਤਮਾ ਇਹ ਬਿਰਛ ਕੀ ਛਾਇਆ ਰੂਪ ਹੈਂ ਜਿਨ੍ਹੋਂ ਨੇ ਬਾਦ ਅਤੇ ਬਿਬਾਦ ਦੋਨੋਂ ਹੀ ਤਿਆਗ ਦੀਏ ਬਾਦ ਕਿਆ ਆਪਨੇ ਮਤ ਕਾ ਮੰਡਨ ਬਿਬਾਦ ਕਿਆ ਪਰ ਮਤ ਕਾ ਖੰਡਨ ਵਾ ਬਾਦ ਕਹੀਏ ਬਿਅਰਥ ਬਿਬਾਦ ਤਿਆਗ ਦੀਆ ॥ ੨੨੮ ॥ ਕੋਈ ਜ਼ਿਮੀਂਦਾਰ ਖੇਤੀ ਮੇਂ ਖਰਤ ਹੂਆ ਵਾ ਬਾਗ ਆਦਕ ਲਗਾਵਨੇ ਮੇਂ ਤਤ ਪਰ ਥਾ ਤਿਸ ਪ੍ਰਤੀ ਕਹੇ ਹੈਂ:-

ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥
ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥ ੨੨੯ ॥

ਕਬੀਰ ਜੀ ਕਹੇ ਹੈਂ ਹੇ ਜੀਵ ਐਸਾ ਬੀਜ ਬੋਦੇ ਜੋ ਬਾਰਾਂ ਹੀ ਮਾਸ ਫਲੇ ਸੋ ਐਸਾ ਕੌਨ ਹੈ ਭਗਵੰਤ ਕਾ ਨਾਮ ਹੈ ਓਹ ਨਾਮ ਬੀਜ ਬੋਵੋ ਤਿਸ ਨਾਮ ਕਰ ਸ਼ਾਂਤੀ ਪਰਾਪਤ ਹੋਨੀ ਇਹ ਛਾਇਆ ਹੈ ਗਹਿਰ ਕਹੀਏ ਪਰਮਾਤਮਾ ਦੀ ਪਰਾਪਤੀ ਰੂਪ ਫਲ ਹੈ ਪੰਖੀ ਜਗਯਾਸੂ ਐਸੇ ਬਿਰਖ ਪਰ ਕੇਲ ਅਨੰਦ ਕਰ ਰਹੇ ਹੈਂ ॥ ੨੨੯ ॥ ਗੁਰਾਂ ਕੋ ਅਬ ਉਤਮ ਬ੍ਰਿਛ ਰੂਪ ਕਰਕੇ ਕਹੇ ਹੈਂ:-

ਕਬੀਰ ਦਾਤਾ ਤਰਵਰੁ ਦਇਆ ਫਲੁ ਉਪਕਾਰੀ ਜੀਵੰਤ ॥
ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ ॥ ੨੩੦ ॥

ਕਬੀਰ ਜੀ ਕਹੇ ਹੈਂ ਉਪਦੇਸ਼ ਦਾਤਾ ਜੋ ਗੁਰੂ ਸੋ ਤਾਂ ਤਰੂ ਹੈ ਵਰ ਸ੍ਰੇਸ਼ਟ ਦਇਆ ਰੂਪ ਤਿਨਕੋ ਫਲ ਲਗ ਰਹਾ ਹੈ ਜੀਵੰਤ ਕਹੀਏ ਜੀਵਾਂ ਉਪਰ ਉਪਕਾਰ ਕਰ ਰਹੇ ਹੈਂ ਵਾ ਓਹ ਉਪਕਾਰੀ ਜੀਵਤੇ ਹੈਂ । ਜਗਯਾਸੂਆਂ ਰੂਪੀ ਪੰਖੀ ਜਬ ਬ੍ਰਹਮ ਰੂਪੀ ਵਰੀ ਸਰੇਸਟ ਦਿਸਾ ਮੇਂ ਚਲੇ ਉਸ ਵਕਤ ਗੁਰਾਂ ਕੋ ਕਹੇ ਹੈਂ ਹੇ ਗੁਰੂ ਰੂਪੀ ਬਿਰਖੋ ਆਪ ਸੁਫਲ ਫਲੋ ਯਾਨੇ ਔਰ ਕੋ ਭੀ ਉਪਦੇਸ਼ ਦੇਕਰ ਤਾਰੋ ॥ ੨੩੦ ॥ ਪ੍ਰਸ਼ਨ ਕੀਆ-ਐਸੇ ਗੁਰਾਂ ਕੀ ਪਰਾਪਤੀ ਸਤਿਸੰਗਤ ਵਿਚੋਂ ਹੋਵੇ ਹੈ, ਉਸ ਸਤਸੰਗਤ ਕੀ ਕੈਸੇ ਪ੍ਰਾਪਤੀ ਹੋਵੇ ? ਤਿਸ ਪਰ ਕਹੇ ਹੈਂ:-

ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ ॥
ਮੁਕਤਿ ਪਦਾਰਥੁ ਪਾਈਐ ਠਾਕਿ ਨ ਅਵਘਟ ਘਾਟ ॥੨੩੧ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਲਿਲਾਟ ਮੇਂ ਸਰੇਸਟ ਲੇਖ ਲਿਖਿਆ ਹੋਵੇ ਤਬ ਸਾਧੂ ਸੰਗਤ ਕੀ ਪਰਾਪਤੀ ਹੋਵੇ ਹੈ। ਤਿਨਕੇ ਉਪਦੇਸ਼ ਕਰਕੇ ਮੁਕਤੀ ਪਦਾਰਥ ਪਾਈਦਾ ਹੈ ਤਿਸ ਮੁਕਤੀ ਕਰਕੇ ਅਵਘਟ ਕਹੀਏ ਕਠਨ ਘਾਟਾਂ ਮੇਂ ਠਾਕ ਕਹੀਏ ਰੁਕਾਵਟ ਨਹੀਂ ਹੋਤੀ॥ ੨੩੧ ॥ ਸਤਸੰਗਤ ਕਰਨਾ ਯਦਕਿੰਚਤ ਕਾਲ ਕਾ ਭੀ ਸਰੇਸਟ ਹੈ ਇਹ ਕਹੇ ਹੈਂ:-

ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥ ੨੩੨ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਏਕ ਸਾਬਤ ਤੇ ਆਧੀ ਘੜੀ ਵਾ ਆਧੀ ਸੇ ਭੀ ਆਧੀ ਘੜੀ ਯਾਨੇ ਚੌਥਾਈ ਮਾਤਰ ਭਗਤਾਂ ਕੇ ਸਾਥ ਜੋ ਗੋਸਟੇ ਕਹੀਏ ਮੇਲ ਕੀਨੇ ਕਰਨਾ ਹੈ ਸੋਈ ਲਾਭਦਾਇਕ ਹੈ ॥ ੨੩੨ ॥ਕੋਈ ਪੁਰਸ਼ ਅਮਲ ਅਤੇ ਮਾਸ ਕੇ ਖਾਨੇ ਵਾਲਾ ਥਾ ਤਿਸ ਪ੍ਰਤੀ ਕਹੇ ਹੈਂ:-

ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ ॥ ੨੩੩ ॥

ਕਬੀਰ ਜੀ ਕਹੇ ਹੈਂ ਭਾਗ ਕਹੀਏ ਭੰਗ ਖਾਣੀ ਮਾਛੁਲੀਮੱਛਲੀ ਤਥਾ ਸੁਰਾ ਕਹੀਏ ਸ਼ਰਾਬ ਕਾ ਪਾਨ ਕਰਨਾ ਜੋ ਜੋ ਪ੍ਰਾਨੀ ਇਨਕੋ ਖਾਵੇ ਹੈ ਯਥਾ-ਭਾਈ ਗੁਰਦਾਸ"ਜੀਆਂ ਮਾਰ ਨ ਖਾਜੈ ਭੰਗਾ ।"ਦੁਤੀ-ਮੱਛੀ ਕਾ ਜੋ ਭਾਂਗ ਕਹੀਏ ਮਾਸ ਖਾਨਾ ਹੈ

ਸੁਰਾ ਸ਼ਰਾਬ ਕਾ ਪਾਨ ਕਰਨਾ ਯਾਨੇ ਜਿਸ ਨੇ ਮੱਛੀ ਕਾ ਮਾਂਸ ਖਾਇ ਲਿਆ ਤਿਸ ਨੇ ਸਭੀ ਮਾਂਸ ਖਾ ਲਏ ਅਤੇ ਜਿਸ ਨੇ ਸ਼ਰਾਬ ਪਾਨ ਕਰ ਲਈ ਤਿਸ ਨੇ ਸਭੀ ਪਾਪ ਕਰ ਲੀਏ ਤਾਂਤੇ ਜੋ ਜੋ ਪ੍ਰਾਨੀ ਇਨਕੋ ਖਾਤਾ ਵਾ ਤ੍ਰਿਤੀ ਮਾ ਕਹੀਏ ਮਾਇਆ ਜੋ ਛਲ ਰੂਪ ਭਜਨ ਮੇਂ ਭਾਂਗ ਕਹੀਏ ਵਿਘਨ ਪਾਵਨੇ ਵਾਲੀ ਸੁਰਦੇਵ ਤੇ ਅਸੁਰ ਦੈਂਤ ਜਿਸ ਮਾਇਆ ਨੇ ਪਾਨ ਕਰ ਲੀਏ ਜੋ ਜੋ ਪ੍ਰਾਨੀ ਐਸੀ ਮਾਇਆ ਕੋ ਖਾਹਿ ਕਹੀਏ ਧਾਰੇ ਹੈ ਤਿਸਕੇ ਤੀਰਥ ਅਤੇ ਬ੍ਰਤ ਔਰ ਨੇਮ ਅਹਿੰਸਾ ਆਦਕ ਇਹ ਸਭ ਕੀਏ ਹੂਏ ਰਸਾਤਲ ਕਹੀਏ ਨਿਸਫਲ ਜਾਏਂਗੇ ਵਾ ਓਹ ਮਰਕੇ ਰਸਾਤਲ ਕਹੀਏ ਨਰਕ ਮੇਂ ਜਾਇਗਾ ॥੨੩੩ ॥ ਅਬ ਕਬੀਰ ਜੀ ਮਹਾਤਮਾ ਰੂਪੀ ਸਖੀਆਂ ਦਾ ਸੰਬਾਦ ਕਹੇ ਹੈਂ:-

ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ ॥
ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ ॥ ੨੩੪ ॥

ਇਕ ਸਖੀ ਕਹੇ ਹੈ ਇਸ ਜੀਵ ਕੋ ਚਾਹੀਏ ਸਾਜਨ ਭਗਵੰਤ ਕੋ ਘਟ ਮਾਹਿ ਲੇਕੇ ਯਾਨੇ ਰਿਦੇ ਮੇਂ ਪੂਰਨ ਜਾਣਕ ਲੋਇਨ ਕਹੀਏ ਨੇਤ੍ਰ ਨੀਚੇ ਕਹੀਏ ਨੀਵੇਂ ਕਰ ਰਹੇ ਸਭ ਰਸਾਂ ਕਾ ਮਾਲਿਕ ਜੋ ਪਤੀ ਤਿਸਕੇ ਨਾਲ ਖੇਲਉ ਯਾਨੇ ਕ੍ਰੀੜਾ ਕਰੋ ਕਿਸੀ ਕੋ ਅਪਣਾ ਆਪ ਲਖਾਵੇ ਜਣਾਵੇ ਨਾ ਵਾ ਔਰ ਕੋ ਉਪਦੇਸ਼ ਨ ਕਰੋ ॥ ੨੩੪ । ਇਹ ਪੂਰਬ ਬਾਤ ਕੋ ਸੁਣ ਕਰ ਦੂਜੀ ਸਖੀ ਬੋਲੇ ਹੈ ਇਹ ਬਾਤ ਅਨੁਚਤ ਹੈ, ਕੈਸੇ ? ਸੁਨ:-

ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥
ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ ॥੨੩੫॥

ਆਠ ਜਾਮ ਕਹੀਏ ਪਹਰ ਅਤੇ ਚਉ ਤੇ ਸਠ ਚੌਹਟ ਘੜੀ ਤੁਅ ਕਹੀਏ ਤੇਰੇ ਕੋ ਹੇ ਈਸ਼੍ਵਰ ਹਮਾਰਾ ਜੀਵ ਦੇਖਤਾ ਰਹੇ ਵਾ ਤੁਅ ਕਹੀਏ ਤਿਸਕੋ ਹੀ ਮੇਰਾ ਜੀਉ ਦੇਖਦਾ ਰਹੇ ਹੇ ਸਖੀ ਨੀਚੇ ਕੋ ਲੋਇਣ ਕਿਉਂ ਕਰਨੇ ਹੈਂ ਸਭ ਘਟਾਂ ਮੇਂ ਪੀਉ ਪਤੀ ਕੋ ਪੂਰਨ ਦੇਖੋ ਕਿ ਸਭ ਵਿਖੇ ਓਹ ਪੂਰਨ ਹੈ ਫੇਰ ਖੁਲਾਸੇ ਹੋਕਰ ਚਲੋ ॥ ੨੩੫ ॥ ਅਬ ਓਹ ਪੂਰਬ ਸਖੀ ਪੂਛੇ ਹੈ:--

ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ ॥

ਸੁਨ ਹੇ ਸਖੀ ਮੈਂ ਇਹ ਪੂਛਤੀ ਹੂੰ ਪਤੀ ਮੇਂ ਜੀਵ ਬਸਦਾ ਹੈ ਕਿ ਜੀਵ ਮੇਂ ਪਤੀ ਬਸੇ ਹੈ? ਦੂਜੀ ਅੱਗੇ ਤੇ ਬੋਲੇ ਹੈ:--

ਜੀਉ ਪੀਉ ਬੂਝਉ ਨਹੀ ਘਟ ਮਹਿ ਜੀਉ ਕਿ ਪੀਉ ॥ ੨੩੬ ॥

ਹੇ ਸਖੀ ਮੈਂ ਤਾਂ ਘਟ ਰਿਦੇ ਮੇਂ ਜੀਉ ਪੀਉ ਕੋ ਬੂਝਤੀ ਹੀ ਨਹੀਂ ਕਿ ਜੀਵ ਕੇਹੜਾ ਹੈ ਅਤੇ ਪਤੀ ਕੇਹੜਾ ਹੈ ਮੈਨੇ ਤਾਂ ਸਰਬ ਕੋ ਹੀ ਬ੍ਰਹਮ ਰੂਪ ਜਾਨਾ ਹੈ। ਦੂਤੀ ਅਰਥ-ਸੁਣ ਹੇ ਸਖੀ ਪੀ ਮੈਂ ਜੀਵ ਬਸਦਾ ਹੈ ਕਿ ਜੀਵ ਮੇਂ ਪੀ ਬਸਦਾ ਹੈ ? ਓਹੁ ਆਗੇ ਤੇ ਕਹੇ ਹੈ ਮੈਂ ਤਾਂ ਜੀਉ ਪੀਉ ਕੋ ਬੂਝਤੀ ਹੀ ਨਹੀਂ ਕਾਹੇ ਤੇ ਜੇ ਤਾਂ ਕਹੀਏ ਪਤੀ ਮੇਂ ਜੀਵ ਬਸਦਾ ਹੈ ਤਾਂ ਉਪਾਸ਼ਕ ਦੀ ਹਾਨੀ ਹੈ ਜੇ ਕਹੀਏ ਜੀਵ ਮੇਂ ਪਤੀ ਬਸਦਾ ਹੈ ਤਾਂ ਉਪਾਸ਼ਜ ਦੀ ਹਾਨੀ ਹੋਵੇ ਹੈ ਉਪਾਸ਼ਜ ਈਸ਼੍ਵਰ ਹੈ ਇਸ ਤੇ ਵਾਚ ਵਾਚ ਤਿਆਗ ਕਰ ਲਖਜ ਲਖਜ ਕੀ ਏਕਤਾ ਹੈ। ਤ੍ਰਿਤੀ ਅਰਥ-ਸੁਣ ਹੇ ਸਖੀ ਪਤੀ ਮੇਂ ਜੀਵ ਬਸਦਾ ਹੈ ਕਿ ਜੀਵ ਮੇਂ ਪਤੀ ਬਸਦਾ ਹੈ, ਜੇ ਤਾਂ ਕਹੀਏ ਪਤੀ ਮੇਂ ਜੀਵ ਬਸਦਾ ਹੈ ਤਬ ਤਾਂ ਅਧੇਯ ਕਾ ਅਭਾਵ ਹੈ ਜੀਵ ਅਧੇਯ ਹੈ ਜੇਕਰ ਕਹੀਏ ਪਤੀ ਜੀਵ ਮੇਂ ਬਸਦਾ ਹੈ ਤਾਂ ਪਤੀ ਅਧਾਰ ਹੈ, ਅਧਾਰ ਕਾ ਅਭਾਵ ਹੋਵੇ ਹੈ, ਇਸ ਲੀਏ ਵਾਚ ਵਾਚ ਕੋ ਤਿਆਗਕੇ ਲਖਜ ਲਖਜ ਕੀ ਏਕਤਾ ਹੈ ॥ ੨੩੬ ॥ ਕਿਸੀ ਬ੍ਰਾਹਮਣ ਨੇ ਕਹਾ ਤੂੰ ਭਾਵੇਂ ਕਿਤਨਾ ਹੀ ਉਪਦੇਸ਼ ਕਰਲੈ ਪਰੰਚੇ ਸਰਬ ਕੇ ਗੁਰੂ ਪੂਜਨੇ ਯੋਗਯ ਹਮ ਹੀ ਰਹਾਂਗੇ। ਤਿਸ ਪਰ ਕਹੇ ਹੈਂ:-

ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥ ੨੩੭ ॥

ਕਬੀਰ ਜੀ ਕਹੇ ਹੈਂ ਬ੍ਰਾਹਮਣ ਜਗਤ ਕਾ ਗੁਰੂ ਹੈ ਯਾਨੇ ਸੰਸਾਰੀ ਜੀਵਾਂ ਕੋ ਉਪਦੇਸ਼ ਕਰਤਾ ਹੈ ਪਰੰਚੇ ਭਗਵੰਤ ਕੇ ਭਗਤਾਂ ਕਾ ਬ੍ਰਾਹਮਣ ਗੁਰੂ ਨਹੀਂ ਅਰਝਿ ਉਰਝਿ ਕਹੀਏ ਫਸ ਫਸਕੇ ਪਚ ਸੜਕੇ ਮੂਆ ਚਾਰੋ ਬੇਦੋਂ ਕੇ ਕਰਮੋਂ ਮੇਂ ॥ ੨੩੭ ॥ ਜਾਤੀ ਵਰਨ ਕੇ ਹੰਕਾਰੀ ਕੋ ਭਗਵੰਤ ਕੀ ਭਗਤੀ ਕਾ ਲਾਭ ਨਹੀਂ ਹੋਤਾ ਏਹ ਕਹੇ ਹੈਂ:-

ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥ ੨੩੮ ॥

ਕਬੀਰ ਜੀ ਕਹੇ ਹੈਂ ਜੈਸੇ ਖੰਡ ਰੇਤ ਮੇਂ ਬਿਖਰ ਜਾਵੇ ਯਾਨੇ ਰੁਲ ਜਾਵੇ ਤਾਂ ਓਹ ਖਾਂਡ ਹਾਥੀ ਪਾਸੋਂ ਵਾ ਹੱਥਾਂ ਸੇ ਚੁਣੀ ਨਹੀਂ ਜਾਏ ਕਬੀਰ ਜੀ ਕਹੇ ਹੈਂ ਇਹ ਇਕ ਬਾਤ ਗੁਰ ਕਹੀਏ ਬੜੀ ਭਲੀ ਬੁਝਾਈ ਹੈ ਕੀੜੀਹੋਵੇ ਓਹ ਝਟ ਚੁਣਕੇ ਖਾਇ ਜਾਵੇ ਹੈ ਇਸੀ ਪ੍ਰਕਾਰ ਹਰੀ ਤਾਂ ਇਕ ਸੂਖਮ ਖਾਂਡ ਹੈ ਪਦਾਰਥਾਂ ਰੂਪੀ ਰੇਤ ਮੇਂ ਵਿਸ਼ਿਆਂ ਰੂਪੀ ਰੇਤ ਮੇਂ ਓਹ ਹਰੀ ਖਾਂਡ ਬਿਖਰ ਰਹੀ ਹੈ ਹਾਥੀ ਕਹੀਏ ਹੰਕਾਰੀ ਪਾਸੋਂ ਵਾ ਸਕਾਮ ਕਰਮਾਂ ਰੂਪੀ ਹਾਥੋਂ ਸੇ ਓਹ ਹਰੀ ਰੂਪ ਖਾਂਡ ਚੁਣੀ ਨਹੀਂ ਜਾਤੀ ਭਾਵ ਆਤਮਾ ਅਨਾਤਮਾ ਮਿਲ ਰਹੇ ਹੈਂ ਤਿਨਕਾ ਵਿਵੇਚਨ ਨਹੀਂ ਕੀਆ ਜਾਤਾ ਕਬੀਰ ਜੀ ਕਹੇ ਹੈਂ ਗੁਰਾਂ ਨੇ ਭਲੀ ਬਾਤ ਬੁਝਾਈ ਹੈ ਕਹਾ ਨਿੰਮ੍ਰਤਾ ਧਾਰੋ ਕੀਟੀ ਕਹੀਏ ਨਿੰਮ੍ਰਤਾ ਕੇ ਧਾਰਨੇ ਸੇ ਓਹ ਹਰੀ ਖਾਂਡ ਚੁਣਕੇ ਖਾਈ ਜਾਤੀ ਹੈ ॥ ੨੩੮ ॥ ਜੇਕਰ ਪ੍ਰੇਮ ਕੀ ਇਛਾ ਹੈ ਤਾਂ ਹੰਕਾਰ ਤਿਆਗ ਏਹ ਕਹੇ ਹੈਂ:-

ਕਬੀਰ ਜੌ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥
ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥ ੨੩੯ ॥

ਕਬੀਰ ਜੀ ਕਹੇ ਹੈਂ ਹੇ ਜੀਵ ਜੇਕਰ ਤੇਰੇ ਕੋ ਪਿਰੰਮ ਕਹੀਏ ਪ੍ਰੇਮ ਕੀ ਸਾਧ ਕਹੀਏ ਇਛਾ ਹੈ ਵਾ ਸਾਧ ਕਹੀਏ ਸਰਧਾ ਹੈ ਤਾਂ ਹੰਕਾਰ ਰੂਪੀ ਸੀਸ ਕੋ ਕਾਟਕੇ ਗੋਇ ਕਹੀਏ ਗੇਂਦ ਵਤ ਕਰ ਦੇਹਿ। ਇਸ ਗੇਂਦ ਨਾਲ ਖੇਲਦਿਆਂ ਖੇਲਦਿਆਂ ਯਾਨੇ ਨਿਰ ਹੰਕਾਰ ਹੁੰਦਿਆਂ ਹੁੰਦਆਂ ਹਾਲ ਕਹੀਏ ਮਸਤੀ ਕੀ ਦਸ਼ਾ ਕਰ ਲੈ ਜੋ ਕਿਛ ਬਾਤ ਪ੍ਰਾਰਬਧ ਅਨੁਸਾਰ ਹੋਣੀ ਹੈ ਸੋ ਪੜੀ ਹੋਵੇ ਇਛਾ ਨ ਕਰੋ ॥ ੨੩੯ ॥ ਪੂਰਬ ਬਾਤ ਕੋ ਹੀ ਸਪਸ਼ਟ ਕਰੇ ਹੈਂ:-

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ ॥
ਕਾਚੀ ਸਰਸਉ ਪੇਲਿਕੈ ਨਾ ਖਲਿ ਭਈ ਨ ਤੇਲੁ ॥ ੨੪੦ ॥

ਕਬੀਰ ਜੀ ਕਹੇ ਹੈਂ ਜੇਕਰ ਤੇਰੇ ਕੋ ਪਿਰੰਮ ਕਹੀਏ ਪ੍ਰੇਮ ਕੀ ਸਾਧ ਕਹੀਏ ਇਛਾ ਹੈ ਵਾ ਸਰਧਾ ਹੈ ਤਾਂ ਪਾਕੇ ਜੋ ਫਕੀਰ ਤਤ ਬੇਤੇ ਤਿਨਕੇ ਨਾਲ ਖੇਲ ਜੇਕਰ ਕੱਚਿਆਂ ਨਾਲ ਖੇਲੇਂਗਾ ਤਾਂ ਐਸੇ ਜਾਣ ਜੈਸੇ ਕਚੀ ਸਰਸਉ ਕਹੀਏ ਸਰ੍ਹੋਂ ਪੇਲਕੇ ਕਹੀਏ ਪੀੜਕੇ ਨਾ ਤਿਸ ਵਿਚੋਂ ਖਲ ਹੀ ਉਤਪੰਨ ਹੂਈ ਨਾ ਤੇਲ ਹੀ ਨਿਕਸਾ ਦੋਨੋਂ ਹੀ ਵਿਗੜ ਗਏ ਇਸੀ ਪ੍ਰਕਾਰ ਖਲ ਤੇਲ ਕਿਆ ਲੋਕ ਪ੍ਰਲੋਕ ਵਿਗੜ ਜਾਏਗਾ ॥ ੨੪੦ ॥ ਅਬ ਪੂਰਬ ਪ੍ਰਸੰਗ ਅਨੁਸਾਰ ਪੰਚਮ ਪਾਤਸ਼ਾਹ ਨਾਮ ਦੇਵ ਜੀ ਕਾ ਸ਼ਬਦ ਮੇਲਤੇ ਹੈਂ:-

ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥
ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥ ੨੪੧ ॥

ਇਹ ਜੀਵ ਅੰਧਿਆਂ ਕੀ ਗਤਿ ਕਹੀਏ ਤਰਾਂ ਭਗਵਾਨ ਕੋ ਪੱਥਰਾਂ ਆਦਕਾਂ ਮੇਂ ਢੂੰਡਦੇ ਡੋਲਹਿ ਕਹੀਏ ਫਿਰਦੇ

ਹੈਂ ਅਰ ਸੰਤਾਂ ਕੋ ਨਹੀਂ ਚੀਨਤ ਕਹੀਏ ਜਾਨਤੇ ਨਾਮ ਦੇਵ ਜੀ ਕਹੇ ਹੈਂ ਭਗਤਾਂ ਸੇ ਬਿਨਾ ਭਗਵੰਤ ਕੋ ਕੈਸੇ ਪਾਈਏ ਕਿੰਤੂ ਨਹੀਂ ਪਾਈਐ ॥ ੨੪੧ ॥ ਪੂਰਬ ਪ੍ਰਸੰਗ ਅਨੁਸਾਰ ਅਬ ਇਕ ਸ਼ਲੋਕ ਰਵਿਦਾਸ ਜੀ ਕਾ ਭੀ ਮਿਲਾਵਨਾ ਕਰੇ ਹੈਂ:–

ਹਰਿ ਸੋ ਹੀਰਾ ਛਾਡਿਕੈ ਕਰਹਿ ਆਨ ਕੀ ਆਸ ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥ ੨੪੨ ॥

ਸੋ ਹਰੀ ਰੂਪ ਹੀਰੇ ਕੋ ਛੱਡਕੇ ਜੋ ਪੁਰਸ਼ ਆਨ ਕੀ ਆਸਾ ਕਰੇਂਗੇ ਯਾਨੇ ਦੇਵੀ ਦੇਵਤਾ ਮੇਂ ਲਗਨਗੇ ਤੇ ਸੋ ਪੁਰਸ਼ ਦੋਜਕ ਨਰਕਾਂ ਮੇਂ ਜਾਵੇਂਗੇ ਰਵਿਦਾਸ ਜੀ ਸਤ ਨਿਸਚੇ ਕਰਕੇ ਵਾ ਸੱਚੀ ਬਾਤ ਭਾਖੇ ਉਚਾਰਦੇ ਹੈਂ ॥ ੨੪੨ ॥ ਜੋ ਜੋ ਆਸ਼੍ਰਮ ਧਾਰੋ ਉਸਕਾ ਧਰਮ ਪੂਰਾ ਕਰੋ ਉਸਨੂੰ ਤਿਆਗੋ ਨਾ ਤਾਂ ਮੁਕਤੀ ਹੋਵੇਗੀ ਏਹ ਕਹੇ ਹੈਂ ਸਮਾਪਤੀ ਕਰਤੇ:–

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥
ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ ॥ ੨੪੩ ॥

ਕਬੀਰ ਜੀ ਕਹੇ ਹੈਂ ਹੇ ਪਿਆਰੇ ਜੇਕਰ ਤੁਮ ਗ੍ਰਿਹਸਤ ਆਸ਼੍ਰਮ ਕਰਨਾ ਚਾਹੋ ਤਾਂ ਧਰਮ ਕਰੋ ਅਤਿਥੀ ਸੇਵਾ ਆਦਕ ਕਰੋ ਜੇਕਰ ਗ੍ਰਿਹਸਤ ਆਸ਼੍ਰਮ ਨਹੀਂ ਕਰਨਾ ਚਾਹਤੇ ਤਾਂ ਬੈਰਾਗਜ ਧਾਰਨਾ ਕਰੋ ਯਾਨੇ ਸਰਬ ਕੋ ਤਿਆਗੋ ਬਿਚ ਮੇਂ ਅਧੀਆਂ ਟੰਗਾਂ ਨ ਫਸਾਵੋ ਜੇਕਰ ਤੁਮ ਵੈਰਾਗਜ ਵਾਨ ਹੋਕਰ ਫੇਰ ਆਪਨੇ ਆਪਕੋ ਬੰਧਨ ਪਾਵਨੇ ਕਰੋ ਯਾਨੇ ਅਡੰਬਰ ਬਣਾਵੋ ਤਿਸਕੇ ਬੜੇ ਅਭਾਗ ਹੈਂ ਯਾਨੇ ਓਹ ਖੋਟੇ ਭਾਗਾਂ ਵਾਲਾ ਹੈ ਇਸਤੇ ਜਿਸ ਭੇਸ ਮੇਂ ਰਹੇ ਤਿਸਕਾ ਪੂਰਾ ਸਾਧਨ ਕਰੇ ਤਬੀ ਕੋਈ ਫਲ ਪਾਵੇ ਹੈ ਨਹੀਂ ਉਤ ਜਾਵੇ ਹੈ ॥ ੨੪੩ ॥

ਸਲੋਕ ਭਗਤ ਕਬੀਰ ਸਮਾਪਤੰ ॥



# ਸਲੋਕ ਸੇਖ ਫਰੀਦ

## ਸਲੋਕ ਸੇਖ ਫਰੀਦ ਜੀ ਕੇ

ੴ ਸਤਿਗੁਰਪ੍ਰਸਾਦਿ ॥

( ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ )

ਇਹ ਸਲੋਕ ਐਸੇ ਉਚਰਿਆ ਹੈ ਸੰਛੇਪ ਤੇ ਸਾਖੀ ਯਥਾ–ਪੂਰਬ ਜਨਮ ਵਿਖੇ ਫਰੀਦ ਜੀ ਕੁਰੇਸ਼ੀਆ ਸੰਗਜਾ ਕਰਕੇ ਜਟ ਥਾ ਮੁਸਲਿਮ ਵਿਖੇ ਇਹ ਸੰਗਜਾ ਹੈ ਈਸ਼੍ਵਰ ਦੇ ਹੁਕਮ ਨਾਲ ਇਹ ਫਰੀਦ ਬਨ ਮੇਂ ਜਾਕਰ ਤਪ ਕਰਨੇ ਲਗਾ, ਜਿਸ ਬਨ ਮੇਂ ਇਹ ਤਪ ਕਰਦਾ ਥਾ ਤਿਸੀ ਬਨ ਮੇਂ ਰਾਤ੍ਰੀ ਕੇ ਸਮੇਂ ਪੰਜ ਸਤ ਚੋਰ ਚੋਰੀ ਕਰਨੇ ਲੀਏ ਚਲੇ ਜਾਤੇ ਸੇ, ਫਰੀਦ ਜੀ ਤਪ ਕਰਤੇ ਹੂਏ ਤਿਨਕੀ ਨਜ਼ਰ ਮੇਂ ਪੜ ਗਏ, ਤਿਨ੍ਹਾਂ ਨੇ ਜਾਨਾ ਇਹ ਭਗਵੰਤ ਕੇ ਪਿਆਰੇ ਕੋਈ ਪੂਰਨ ਫਕੀਰ ਹੈਂ ਜੇਕਰ ਹਮਾਰੀ ਚੋਰੀ ਚੰਗੇ ਧਨਾਢ ਸ਼ਾਹ ਕੇ ਗ੍ਰਿਹ ਮੇਂ ਲਗ ਜਾਏ ਹੱਛਾ ਗੱਫਾ ਹੱਥ ਆ ਜਾਏ ਤਬ ਹਮ ਇਨਕੇ ਨਮਿਤ ਦਸੌਂਦ ਨਿਕਾਲਾਂਗੇ। ਏਹ ਸੁੱਖਨਾ ਸੁੱਖਕੇ ਚਲੇ ਗਏ ਜਾਕੇ ਕਿਸੀ ਧਨਾਢ ਸ਼ਾਹ ਕੇ ਗ੍ਰਿਹ ਵਿਖੇ ਚੋਰੀ ਲਗਾਈ ਬਹੁਤ ਹੱਛਾ ਗੱਫਾ ਪ੍ਰਾਪਤ ਭਇਆ, ਬਾਹਰ ਆਕੇ ਸਭ ਨੇ ਵਿਚਾਰ ਕੀਆ ਕਿ ਆਜ ਸੁੰਦਰ ਚੋਰੀ ਲੱਗੀ ਇਹ ਫਕੀਰ ਕੀ ਕ੍ਰਿਪਾ ਹੈ ਇਸਤੇ ਇਨਕੀ ਭੇਟਾ ਬਰਜ਼ਰੂਰ ਹੀ ਕਰਨੀ ਚਾਹੀਏ ਇਹ ਸੋਚਕੇ ਤਿਨ੍ਹਾਂ ਨੇ ਫਰੀਦ ਜੀ ਆਗੇ ਭੇਟਾ ਆਣ ਚੜ੍ਹਾਈ ਤਿਨਕਾ ਬੋਲ ਸੁਣ ਕਰ ਫਰੀਦ ਜੀਕੇ ਨੇਤ੍ਰ ਖੁੱਲ੍ਹ ਗਏ ਆਗੇ ਚੋਰ ਖੜੇ ਨਿਹਾਰੇ। ਤਿਨਕੋ ਪੂਛਾ ਤੁਮ ਕੌਣ ਹੋ? ਤਿਨ੍ਹਾਂ ਨੇ ਸਚ ਕਹਾ ਕਿ ਹਮ ਚੋਰ ਹਾਂ। ਇਤਨਾ ਕਹਿ ਕਰ ਓਹ ਚਲੇ ਗਏ ਜੋ ਭੇਟਾ ਚੜ੍ਹਾਈ ਥੀ ਫਰੀਦ ਜੀ ਨੇ ਕੁਝ ਚੀਜ਼ ਤਿਸ ਵਿਚੋਂ ਚੁਕਕੇ ਛਕੀ ਬਹੁਤ ਹੀ ਮਿੱਠੀ ਲਗੀ। ਫਰੀਦ ਜੀ ਕੇ ਮਨ ਮੇਂ ਇਹ ਸੰਕਲਪ ਹੂਆ ਕਿ ਚੋਰੀ ਕਰਨੀ ਬਹੁਤ ਹੱਛੀ ਚੀਜ਼ ਹੈ ਇਕ ਦਿਨ ਇਨ੍ਹਾਂ ਨਾਲ ਚਲਕੇ ਚੋਰੀ ਕਾ ਤਮਾਸ਼ਾ ਦੇਖਣਾ ਚਾਹੀਏ ਉਸੀ ਵਕਤ ਇਤਨੇ ਸੰਕਲਪ ਵਿਚ ਹੀ ਫਰੀਦ ਜੀ ਕਾ ਸ਼ਰੀਰ ਛੂਟ ਗਿਆ ਯਾਨੇ ਪ੍ਰਾਰਬਧ ਪੂਰੀ ਭਈ ਭਗਵੰਤ ਕਿਸੀ ਕੀ ਕਮਾਈ ਕੀਤੀ ਕਾ ਫਲ ਗਵਾਂਵਤਾ ਨਹੀਂ ਇਸ ਨੇ ਪੂਰਬ ਜਨਮ ਤਪ ਕੀਆ ਥਾ ਉਸ ਤਪ ਕਾ ਫਲ ਬਰਜ਼ਰੂਰ ਹੀ ਦੇਣਾ ਹੈ ਇਸ ਲੀਏ ਪੁਨਾ ਮਰ ਕਰ ਫਰੀਦ ਜੀ ਹਰੜ ਜੱਟ ਦੇ ਗ੍ਰਿਹ ਵਿਖੇ ਜਨਮ ਲੈਂਦੇ ਭਏ ਫਰੀਦ ਨਾਮ ਹੂਆ ਹਰੜ ਜੱਟ ਭੀ ਇਕ ਮੁਸਲਿਮ ਮੇਂ ਸੰਗਜਾ ਹੋਵੇ ਹੈ ਫਰੀਦ ਜੀ ਕਾ ਵਡੇ ਹੋਇਆਂ ਨਿਕਾਹ ਪੜ੍ਹਿਆ ਗਿਆ ਯਾਨੇ ਔਰਤ ਘਰ ਮੇਂ ਆਇ ਗਈ ਖਾਨਪਾਨ ਤਰਫੋਂ ਬਹੁਤ ਤੰਗ ਦਸਤੀ ਰਹਿਣ ਯਾਨੇ ਗ੍ਰੀਬ ਥੇ ਇਕ ਦਿਨ ਔਰਤ ਨੇ ਕਹਾ ਐ ਸੁਆਮੀ ਸਭੀ ਲੋਕ ਆਪੋ ਆਪਣੇ ਘਰੋਂ ਮੇਂ ਸ਼ਰੀਰ ਕਰਕੇ ਕਮਾਈ ਕਰ ਖਾਵੇਂ ਹੈਂ ਆਪ ਭੀ ਕੁਝ ਮੁਸ਼ੱਕਤ ਵਾ ਚੋਰੀ ਆਦਿਕ ਕਰਕੇ ਹਮਾਰੇ ਮੁਖ ਪਾਵੋ ਯਾਨੇ ਕਮਾਕੇ ਲਿਆਵੋ ਜਿਸ ਕਰਕੇ ਆਪਣਾ ਗੁਜ਼ਰਾਨ ਚੱਲੇ ਇਹ ਸੁਣਕੇ ਪ੍ਰਿਥਮ ਤਾਂ ਫਰੀਦ ਜੀ ਨੇ ਕਹਾ ਐ ਖੁਦਾ ਬੰਦੀ ਮੇਰੇ ਪਾਸੋਂ ਮੁਸ਼ੱਕਤ ਨਹੀਂ ਹੁੰਦੀ। ਤਾਂ ਔਰਤ ਨੇ ਕਹਾ ਚੋਰੀ ਕਰ। ਫਰੀਦ ਜੀ ਨੇ ਕਹਾ ਜੋ ਸਾਈਂ ਲੋੜ ਸੀ ਸੋਈ ਬਾੜ੍ਹਹੋਸੀ। ਇਹ ਸੁਣ ਔਰਤ ਨੇ ਪੁਨਾ ਕਹਾ ਭੁਖੇ ਹਮ ਅਬ ਬੈਠੇ ਹਾਂ ਮਰਿਆਂ ਪਿਛੋਂ ਖੁਦਾਇ ਕਿਆ ਕਰੇਗਾ? ਇਤਨੀ ਬਾਤ ਹੁੰਦਿਆਂ ਪੂਰਬ ਵਾਸ਼ਨਾ ਅਨੁਸਾਰ ਫਰੀਦ ਜੀ ਕੇ ਚਿਤ ਮੈਂ ਫੁਰਿਆ ਕਿ ਚਲੋ ਚੋਰੀ ਕਰਕੇ ਲਿਆਵੀਏ। ਜਿਸ ਵਕਤ ਚੋਰੀ ਕਰਨੇ ਲੀਏ ਫਰੀਦ ਜੀ ਚਲੇ ਹੈਂ ਬਾਹਰ ਨਿਕਲਦਿਆਂ ਕੋ ਉਸ ਵਕਤ ਪੰਜ ਸੱਤ ਚੋਰ ਫਰੀਦ ਜੀ ਕੋ ਮਿਲੇ ਚੋਰੀ ਕਰਨੇ ਲੀਏ ਚਲੇ ਜਾਤੇ ਥੇ ਫਰੀਦ ਜੀ ਕੋ ਕਹਾ ਚਲੋ ਫਲਾਨੇ ਅਸਥਾਨ ਮੈਂ ਵਡੀ ਸੁੰਦਰ ਮੁੰਡੀ ਕਨਕ ਖੜੀ ਹੈ ਤਿਸਕੋ ਕਪ ਲਿਆਈਏ ਫਰੀਦ ਜੀ ਨੇ ਕਹਾ ਚਲੋ ਮੈਂ ਤਾਂ ਤਿਆਰ ਹਾਂ ਚਲੇ ਗਏ ਜਾਕੇ ਬਹੁਤ ਕਨਿਕ ਕਪੀ ਕਪਕੇ ਭਰੀਆਂ ਬਾਂਧ ਲਈਆਂ ਜਬ ਭਰੀਆਂ ਬੰਧਕੇ ਚੁਕਣੇ ਲਗੇ ਤਿਸ ਵਕਤ ਕਿਆ ਹੂਆ ਉਸ ਖੇਤ ਮੈਂ ਇਕ ਬੈਲ ਕਾ ਕਰੰਗਾ ਪੜਾ ਥਾ ਓਹ ਇਨ ਸਭ ਕੋ ਦੇਖਕੇ ਟਹਿ ਟਹਿ ਕਰਕੇ ਹਸ ਪੜਾ। ਚੋਰਾਂ ਨੇ ਦੇਖਕੇ ਜਾਨਾ ਇਹ ਕਿਆ ਬਲਾ ਹੈ?

ਕਿਤੇ ਹਮਾਰੇ ਕੋ ਖਾਇ ਨ ਜਾਵੇ ਹੋਰ ਤਾਂ ਸਭ ਚੋਰ ਡਰ ਕਰ ਭੱਜ ਗਏ ਇਕ ਫਰੀਦ ਜੀ ਨਿਡਰ ਹੁਏ ਖੜੇ ਰਹੇ। ਫਰੀਦ ਜੀ ਨੇ ਵਿਚਾਰਾ ਇਹ ਬੈਲ ਕਾ ਕਰੰਗਾ ਹਸਿਆ ਕੈਸੇ? ਕਿਆ ਕਾਰਨ ਹੈ? ਇਸਕੋ ਪੁਛੀਏ ਤਾਂ ਸਹੀ। ਇਹ ਸੋਚਕੇ ਫਰੀਦ ਜੀ ਨੇ ਤਿਸਕੋ ਪੂਛਾ ਤੂੰ ਹੱਸਿਆ ਕਿਸ ਲੀਏ? ਤਿਸਨੇ ਕਹਾ ਤੈਨੇ ਕਿਆ ਲੈਣਾ ਹੈ? ਤੂੰ ਆਪਣਾ ਕਾਮ ਕਰ। ਪੁਨਾ ਫਰੀਦ ਜੀ ਨੇ ਕਹਾ ਮੈਂ ਦੇਖਕੇ ਬੜਾ ਅਸਚਰਜ ਹੂਆ ਹਾਂ ਤੂੰ ਜ਼ਰੂਰ ਹੀ ਬਤਾ ਕਿਉਂ ਹੱਸਿਆ ਹੈਂ? ਪੁਨਾ ਓਹ ਕਰੰਗਾ ਬੋਲਾ ਤੂੰ ਸੁਣ ਮੈਂ ਪੂਰਬ ਜਨਮ ਵਿਖੇ ਬੜਾ ਥਾਨੇਦਾਰ ਥਾ ਯਾਨੇ ਬੜੇ ਔਂਧੇ ਵਾਲਾ ਥਾ ਮੈਂ ਬਾਹਰ ਸੇ ਆਪਨੇ ਘਰ ਕੋ ਚਲਾ ਆਤਾ ਥਾ ਰਸਤੇ ਮੇਂ ਇਹ ਖੇਤ ਆਇਆ ਕਨਿਕ ਦਿਆਂ ਸਿਟਿਆਂ ਕਰਕੇ ਪੱਕਾ ਹੂਆ ਥਾ ਸੁਤੇ ਸਿਧ ਹੀ ਯਾਨੇ ਅਚਾਨਕ ਹੀ ਇਕ ਸਿਟਾ ਮੇਰੀ ਬਰਦੀ ਨਾਲ ਯਾਨੇ ਧੋਤੀ ਆਦਿਕ ਨਾਲ ਲਗਕੇ ਘਰ ਕੋ ਚਲੀ ਆਈ ਮੈਨੇ ਨਹੀਂ ਖਿਆਲ ਕੀਆ ਜਬ ਮੈਨੇ ਬਰਦੀ ਆਕੇ ਲਾਹੀ ਉਸ ਵਕਤ ਮੈਨੇ ਓਹ ਸਿਟਾ ਦੇਖੀ ਦੇਖਕੇ ਮੈਨੇ ਵਿਚਾਰਾ ਇਹ ਪਰਾਈ ਸਿਟਾ ਹੈ ਖਾਨੇ ਯੋਗਜ ਨਹੀਂ ਪਰੰਚੇ ਅਬ ਖੇਤ ਦੂਰ ਹੈ ਓਥੇ ਛਡ ਨਹੀਂ ਸਕਦੇ ਇਸਕੋ ਖਾਇ ਲਵੋ ਇਹ ਵਿਚਾਰ ਮੈਨੇ ਓਹ ਸਿਟਾ ਹਾਥ ਸੇ ਮਰੋੜ ਕੇ ਚਾਬ ਲਈ ਪੁਨਾ ਜਬ ਦਿਨ ਪਿਇ ਕ ਮੈਂ ਸਰੀਰ ਤਿਆਗਿਆ ਤਾਂ ਅੰਤ ਕੋ ਧਰਮ ਰਾਜ ਕੀ ਸਭਾ ਮੇਂ ਮੇਰਾ ਲੇਖਾ ਹੋਣੇ ਲਗਾ ਤਾਂ ਦਫਤਰ ਵਿਚੋਂ ਇਹ ਅਵਾਜ਼ ਆਈ ਕਿ ਤੈਨੇ ਫਲਾਨੇ ਜ਼ਿਮੀਂਦਾਰ ਕੇ ਸਿੱਟੇ ਕੀ ਚੋਰੀ ਕੀਤੀ ਹੈ ਤਿਸ ਕਾ ਫਲ ਤੇਰੇ ਕੋ ਅਬ ਭੁਗਾਇਆ ਜਾਵੇਗਾ। ਇਹ ਸੁਣਕੇ ਮੇਰੇ ਕੋ ਬੜਾ ਹੀ ਸੰਸਾ ਪੈਦਾ ਹੂਆ ਹੁਕਮ ਹੂਆ ਮੇਰੇ ਕੋ ਇਸਕੋ ਉਸ ਖੇਤ ਵਾਲੇ ਕਾ ਬੈਲ ਬਨਾਇਆ ਜਾਵੇ ਤਾਂ ਇਸਕੇ ਸਿਰੋਂ ਲੇਖਾ ਉਤਰਨਾ ਹੈ। ਇਸ ਪ੍ਰਕਾਰ ਮੈਂ ਪ੍ਰਿਥਮ ਤਾਂ ਉਸ ਜ਼ਿਮੀਂਦਾਰ ਕਾ ਬੈਲ ਬਣਿਆ ਬੈਲ ਬਣਕੇ ਖੂਬ ਮੈਨੇ ਕਾਮ ਦੀਆ ਤਾਂ ਉਸ ਸਿੱਟੇ ਦੇ ਦਾਨਿਆਂ ਕਾ ਹਿਸਾਬ ਪੂਰਾ ਕੀਆ ਅਬ ਮੈਂ ਜੋ ਕਰੰਗਾ ਹੋਕੇ ਏਥੇ ਦਿਨ ਰਾਤ ਰਹਿਤਾ ਹੂੰ ਇਹ ਮੈਂ ਸਿੱਟੇ ਕੇ ਭੋਹ ਦਾ ਹਿਸਾਬ ਦੇਤਾ ਹੂੰ ਪਤਾ ਨਹੀਂ ਅਜੇ ਮੈਨੇ ਕਿਤਨਾ ਚਿਰ ਏਥੇ ਰਹਿਨਾ ਹੈ ਤਾਤ ਪ੍ਰਯ ਕਿਆ ਮੈਂ ਇਸ ਲੀਏ ਹਸਾ ਹਾਂ ਕਿ ਮੁਝੇ ਇਕ ਸਿੱਟਾ ਅਚਾਨਕ ਹੀ ਚਾਬਾ ਤਾ ਇਹ ਹਾਲ ਹੂਆ ਤੁਮ ਨਿਰਭੇ ਹੋਕਰ ਕਪਨੇ ਲਗੇ ਹੋ ਤੁਮਾਰਾ ਪਤਾ ਨਹੀਂ ਕਿਆ ਹਾਲ ਹੋਵੇਗਾ? ਇਹ ਸੁਣ ਫਰੀਦ ਜੀ ਕੋ ਵੈਰਾਗਜ ਭਇਆ ਭਗਵੰਤ ਨੇ ਭਗਤੀ ਕਾ ਫਲ ਭੀ ਦੇਣਾ ਥਾ ਕਰੰਗੇ ਦ੍ਵਾਰਾ ਗਜਾਨ ਕੀਆ ਉਸ ਵਕਤ ਉਥੇ ਫਰੀਦ ਜੀ ਪਸ਼ਚਾਤਾਪ ਸਹਿਤ ਹੂਏ ਵੈਰਾਗਜ ਜਨਕ ਉਪਦੇਸ਼ ਕਹੇ ਹੈਂ ਜੀਵ ਕੋ ਇਸਤ੍ਰੀ ਰੂਪ ਕਹੇ ਹੈਂ ਕਾਲ ਕੋ ਲਾੜਾ ਰੂਪ ਕਹੇ ਹੈਂ ਪ੍ਰਲੋਕ ਮੇਂ ਹਮਾਰੀ ਕਿਆ ਹਾਲਤ ਹੋਵੇਗੀ ਦ੍ਰਿਸ਼ਟਾਂਤ ਸਹਿਤ ਕਹੇ ਹੈਂ:-

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**

ਯਥਾ ਕੰਨਜਾਂ ਕਾ ਸਾਹਾ ਸੋਧਿਆ ਜਾਵੇ ਤਾਂ ਤੇ ਓਹ ਟਲਤਾ ਨਹੀਂ ਉਸੀ ਦਿਨ ਹੋਵੇ ਹੈ ਇਸੀ ਪ੍ਰਕਾਰ ਜੀਵ ਰੂਪ ਇਸਤ੍ਰੀ ਹੈ ਕਾਲ ਰੂਪ ਲਾੜਾ ਹੈ ਜਿਤ ਕਹੀਏ ਜਿਸ ਦਿਹਾੜੇ ਕਹੀਏ ਦਿਨ ਯਾਨੇ ਜਿਸ ਦਿਨ ਇਹ ਜੀਵ ਰੂਪੀ ਧਨ ਇਸਤ੍ਰੀ ਵਰੀ ਕਹੀਏ ਵਰਨੀ ਹੈ ਯਾਨੇ ਵਿਆਹਵਨੀ ਹੈ ਉਸੀ ਦਿਨ ਕੇ ਸਾਹੇ ਕਹੀਏ ਸ੍ਵਾਸ ਵਾ ਸਾਹਾ ਯਾਨੇ ਵਿਵਾਹ ਹੋਣਾ ਲਿਖਾ ਲਏ ਜਮ ਨੇ ਯਾਨੇ ਕਹਾ ਫਲਾਨੇ ਦਿਨ ਤੇਰੇ ਕੋ ਬਰ ਜ਼ਰੂਰ ਹੀ ਮਾਰਿਆ ਜਾਵੇਗਾ ਵਾ ਜਿਸ ਦਿਹਾੜੇ ਇਹ ਧਨ ਜੀਵ ਰੂਪ ਇਸਤ੍ਰੀ ਇਸ ਸ਼ਰੀਰ ਮੇਂ ਵਰੀਏ ਵੜੀ ਅਰਥਾਤ ਪ੍ਰਵੇਸ਼ ਕਰਤੀ ਭਈ ਤਿਸੀ ਦਿਨ ਕੇ ਪ੍ਰਿਥਮ ਸਾਹੇ ਕਹੀਏ ਸ੍ਵਾਸ ਲਿਖਾ ਲਏ ਕਿ ਫਲਾਨੇ ਦਿਨ ਇਸ ਸ਼ਰੀਰ ਵਿਚੋਂ ਨਿਕਲ ਜਾਣਾ ਹੈ। ਮਲਕ ਕਹੀਏ ਕਾਲ ਵਾ ਮਲਕ ਕਹੀਏ ਮਾਲਿਕ ਧਰਮ ਰਾਜ ਜੇਹੜਾ ਬਦ ਸ਼ਾਸਤ੍ਰ ਦ੍ਵਾਰੇ ਸੁਣੀਦਾ ਹੈ ਓਹੁ ਫੇਰ ਇਕਰਾਰਾਂ ਅਨੁਸਾਰ ਆਕੇ ਜੀਵ ਕੋ ਮੁਖ ਦਿਖਾਏਗਾ ਯਾਨੇ ਮਾਰੇਗਾ।

**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥ ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**

ਉਸ ਵਕਤ ਕਾਲ ਨਿਮਾਣੀ ਕਹੀਏ ਗ੍ਰੀਬਣੀ ਜਿੰਦ ਕੋ ਕੱਢ ਲਏਗਾ ਹੱਡਾਂ ਨੂੰ ਕੜਕਾਇਕੇ ਕਹੀਏ ਭੰਨਕੇ ਯਾਨੇ ਤਕਲੀਫ ਦੇਕਰ ਯਥਾ-"ਹਥੁ ਮਰੋੜੈ ਤਨਿ ਕਪੈ ਸਿਆਹਹੁ ਹੋਆ ਸੇਤੁ ॥" ਜਿਸ ਦਿਨ ਕਾ ਕਾਲ ਨਾਲ ਸਾਹਾ ਹੋਣਾ

ਲਿਖਾ ਥਾ ਓਹ ਦਿਨ ਨਹੀਂ ਅਗੇ ਚਲਕ ਵਾ ਸਾਹੇ ਕਹੀਏ ਸੁਆਸ ਲਿਖੇ ਹੁਏ ਨਹੀਂ ਚਲਦੇ ਯਥਾ—"ਰਾਈ ਵਧੇ ਨ ਤਿਲ ਘਟੇ ਜੋ ਲਿਖਿਆ ਕਰਤਾਰ ॥" ਇਸ ਕਰਕੇ ਜਿੰਦ ਕਹੀਏ ਜੀਵ ਕੋ ਵਾ ਬੁਧੀ ਕੋ ਸਮਝਾਵੇ ਕਿੰਤੂ ਕਿਉਂ ਮੰਦ ਤਰਫ ਪ੍ਰਵਿਰਤ ਹੋਤੀ ਹੈ ?

**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥ ਆਪਣ ਹਥੀ ਜੋਲਿਕੈ ਕੈ ਗਲਿ ਲਗੈ ਧਾਇ॥**

ਜਿੰਦੁ ਕਹੀਏ ਜੀਵ ਵਹੁਟੀ ਇਸਤ੍ਰੀ ਹੈ ਮਰਣ ਕਹੀਏ ਕਾਲ ਵਰ ਪਤੀ ਹੈ ਓਹ ਕਾਲ ਰੂਪ ਪਤੀ ਇਸਕੋ ਪਰਣਾਇ ਕਹੀਏ ਬਿਵਾਹਕੇ ਲੈ ਜਾਵੇਗਾ। ਉਸ ਵਕਤ ਲੜਕੀ ਕੀ ਨਿਆਈਂ ਪੈਰਾਂ ਸੇ ਜੋਲਕੈ ਕਹੀਏ ਜੁਲਕੇ ਯਾਨੇ ਚਲਕੇ ਆਪਣੇ ਹਾਥੋਂ ਸੇ ਕਿਸਕੇ ਗਲ ਮੇਂ ਧਾਇਕੇ ਲਗੇਗੀ ਕਹੇਗੀ ਮੇਰੀ ਰਖਿਆ ਕਰੋ ਕਿਸੇ ਨੇ ਨਹੀਂ ਰਖਿਆ ਕਰਨੀ। ਆਗੇ ਜਿਸ ਰਸਤੇ ਮੇਂ ਜਮ ਲੈਕੇ ਚਲੇਗਾ ਓਹ ਮਾਰਗ ਕੈਸਾ ਹੈ ਏਹ ਕਹੇ ਹੈਂ:—

**ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥**
**ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥ ੧ ॥**

ਸਲਾਤ ਨਾਮੇ ਪੁਰ ਕਹੀਏ ਪੁਲ ਕੀ ਧਾਰਾ ਵਾਲ ਰੋਮ ਸੇ ਭੀ ਨਿੱਕੀ ਬਰੀਕ ਹੈ ਵਾ ਓਹ ਰਸਤਾ ਸਲਾਤ ਕਹੀਏ ਦੁਖੋਂ ਸੇ ਪੁਰ ਕਹੀਏ ਪੂਰਨ ਹੈ ਅਤੇ ਬਾਲ ਸੇ ਵੀ ਨਿਕੀ ਕਹੀਏ ਬਰੀਕ ਹੈ ਯਾਨੇ ਸਉੜਾ ਹੈ ਲਿਖਾ ਹੈ ਪਾਪੀ ਲੀਏ ਰਸਤੇ ਮੇਂ ਬਾਰਾਂ ਸੂਰਜ ਕਠੇ ਚੜ੍ਹਦੇ ਹੈਂ। ਹੇ ਜੀਵ ਇਹ ਬਾਤ ਤੈਨੇ ਕਾਨੋਂ ਸੇ ਨਹੀਂ ਸੁਣੀ ਸ਼ਾਸਤ੍ਰ ਕਿਆ ਝੂਠਾ ਹੈ ਨਹੀਂ ਸੱਚ ਕਹਿਤਾ ਹੈ ਐਸਾ ਹੀ ਰਸਤਾ ਹੈ ਯਥਾ—"ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਚਲਣਾ ॥" ਇਹ ਸ਼ਾਸਤ੍ਰ ਕਹੇ ਹੇ। ਰਹੋ ਵਿਚਾਰ। ਫਰੀਦ ਜੀ ਕਹੇ ਹੈਂ ਫੇਰ ਤੂੰ ਇਹ ਭੀ ਨ ਜਾਣੀ ਕਿ ਮੇਰੇ ਕੋ ਪਤਾ ਨ ਕਿਸੀ ਨੇ ਦੀਆ ਕਿੜੀ ਕਹੀਏ ਬਿੜਕਾਂ ਯਾਨੇ ਖਬਰਾਂ ਪਵੰਦੀਈ ਕਹੀਏ ਪੈ ਰਹੀਆਂ ਹੈਂ ਅਰਥਾਤ ਬੇਦ ਸ਼ਾਸਤ੍ਰ ਫਕੀਰ ਸਭ ਕਹਿ ਰਹੇ ਹੈਂ ਹੇ ਜੀਵ ਤੂੰ ਖੜਾ ਹੂਆ ਵਿਸ਼ਿਆਂ ਮੇਂ ਆਪਣੇ ਆਪਕੋ ਯਾਨੇ ਸੁਭ ਗੁਨਾਂ ਕੋ ਮਤਾ ਮੁਹਾਇ ਕਹੀਏ ਲੁਟਾਇ ॥ ੧ ॥

(ਫਰੀਦਾ ਦਰ ਦਰਵੇਸੀ ਗਾਖੜੀ)

ਇਹ ਸ਼ਲੋਕ ਫਰੀਦ ਜੀ ਨੇ ਉਸ ਵਕਤ ਉਚਾਰਨ ਕੀਆ ਹੈ ਜਬ ਬਾਰਾਂ ਬਰਸ ਤਪ ਕਰਕੇ ਬਨ ਤੇ ਆਪਣੇ ਗ੍ਰਾਮ ਕੋ ਚਲੇ ਹੈਂ ਉਸ ਵਕਤ ਆਗੇ ਰਸਤੇ ਮੇਂ ਇਕ ਖਰਬੂਜਿਆਂ ਕਾ ਵਾ ਤਰਬੂਜਿਆਂ ਕਾ ਖੇਤ ਪੱਕਾ ਥਾ ਫਰੀਦ ਜੀ ਕੋ ਸੁਗੰਧੀ ਆਈ ਖੁਧਾ ਕਰਕੇ ਵਿਆਕੁਲ ਥਾ ਕਿ ਓਹ ਕਾਠ ਕੀ ਰੋਟੀ ਰਖਦਾ ਥਾ ਦਿਲ ਕੀਤਾ ਕਿ ਇਕ ਖਰਬੂਜਾ ਖਾਈਏ ਵਿਚਾਰਿਆ ਚੋਰੀ ਤਾਂ ਠੀਕ ਨਹੀਂ ਰਾਖੇ ਪਾਸੋਂ ਮੰਗੀਏ ਜਬ ਮਾਂਗਾ ਤਾਂ ਰਾਖਾ ਕਹਿਣੇ ਲਗਾ ਤੇਰੇ ਵਰਗੇ ਏਥੇ ਅਨੇਕ ਹੀ ਫਕੀਰੜੇ ਆਇ ਹੈਂ ਜੇਕਰ ਮੈਂ ਇਕ ਇਕ ਦੇਣ ਲਗਦਾ ਤਾਂ ਅਜ ਕੋ ਸਭੀ ਵਾੜਾ ਲੁਟਾ ਬੈਠਤਾ ਇਸ ਲੀਏ ਚਲਾ ਜਾਹ ਖਰਬੂਜਾ ਨ ਮਿਲੇਗਾ। ਇਹ ਸੁਣ ਫਰੀਦ ਜੀ ਚਲੇ ਆਏ ਆਵਤੇ ਹੁਏ ਮਨ ਮੇਂ ਵਿਚਾਰਤੇ ਹੈਂ ਕਿ ਏਹੋ ਜੇਹੀ ਫਕੀਰੀ ਜਿਸ ਕਰਕੇ ਇਕ ਖਰਬੂਜਾ ਭੀ ਖਾਨੇ ਲੀਏ ਨਹੀਂ ਮਿਲਾ ਧ੍ਰਿਕਾਰ ਹੈ ਐਸੀ ਫਕੀਰੀ ਕਿਉਂ ਕਰਨੀ ਸੀ ਮੈਂ ਖੇਤ ਕਰਦਾ ਯਾਨੇ ਗ੍ਰਿਹ ਮੇਂ ਰਹਿੜਾ ਤਾਂ ਅਬ ਰਜ ਰਜਕੇ ਖਰਬੂਜੇ ਖਾਂਦਾ ਇਸ ਪ੍ਰਕਾਰ ਕੇ ਵਿਚਾਰ ਮੇਂ ਆਏ ਹੂਏ ਸ਼ਲੋਕ ਕਹੇ ਹੈ:—

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥ ੨ ॥**

ਫਰੀਦ ਜੀ ਅਪਨੇ ਮਨ ਕੋ ਕਹੇ ਹੈਂ ਹੇ ਮਨਾ ਭਗਵੰਤ ਕੇ ਦਰ ਕੀ ਦਰਵੇਸੀ ਕਹੀਏ ਫਕੀਰੀ ਕਰਨੀ ਬਹੁਤੀ ਗਾਖੜੀ ਕਹੀਏ ਕਠਨ ਹੈ ਕਾਹੇ ਤੇ ਦੇਖੋ ਮੈਂ ਤਾਂ ਦੁਨੀਆ ਕੀ ਭਤ ਕਹੀਏ ਤਰਹ ਚਲਦਾ ਹੂੰ ਮੇਰੇ ਪਾਸੋਂ ਫਕੀਰੀ ਕਿਆ ਹੋਨੀ ਹੈ ਦੁਨੀਆ ਕੀ ਤਰਾਂ ਕਿਆ ਜੋ ਮੈਂ ਭੀ ਖੇਤ ਕਰਾਂ ਆਪਣੇ ਮਨ ਕੋ ਕਹੇ ਹੈਂ ਹੇ ਮਨ ਇਹ ਜੋ ਤੈਨੇ ਫਕੀਰੀ ਰੂਪ ਪੋਟਲੀ ਕਹੀਏ ਪੰਡ

ਉਠਾਈ ਹੈ ਸਿਰਪਰ ਇਸਕੋ ਅਬ ਕਿਥੇ ਘਤਿ ਕਹੀਏ ਫੈਂਕਕੇ ਵੰਞਾ ਕਹੀਏ ਚਲਾਂ ਯਾਨੇ ਇਹ ਫਕੀਰੀ ਛੋਡਕੇ ਅਬ ਗ੍ਰਿਹਸਤ ਕਰਨਾ ਲੱਜਿਆ ਹੈ ਠੀਕ ਨਹੀਂ ਇਹੀ ਕਰਾ॥੨॥ਇਸ ਪਰਕਾਰਕਾਵਿਚਾਰ ਕਰਤੇਹੂਏ ਫਰੀਦ ਜੀਆਗ ਆਕੇ ਇਕ ਨਦੀ ਪਰ ਯਾਨ ਦਰਯਾ ਕੇ ਕੰਠੇ ਪਰ ਬਿਰਾਜ ਗਏ ਪੂਰਬ ਖੇਤ ਕੀ ਬਾਤ ਕਿਆ ਭਈ ਜਿਤਨੇ ਤਰਬੂਜੇ ਵਾ ਖਰਬੂਜੇ ਥੇ ਸੋ ਸਭੀ ਮਨੁਸ਼ਾਂ ਕੇ ਸਿਰ ਹੀ ਬਨ ਗਏ ਦੇਖਕੇ ਰਾਖਾ ਰੁਦਨ ਕਰਨੇ ਲਗਾ ਯਾਨੇ ਬਹੁਤ ਹੀ ਹਾਲ ਪਾਹਰਿਆ ਪਾਵਨੈ ਲਗਾ ਇਹੁ ਸੁਨਕੇ ਵਾ ਉਂਦ ਹੀ ਸੁਤੇ ਸਿਧ ਖੇਤ ਕਾ ਖਸਮ ਆਇਆ ਓਹ ਇਸ ਚਲਿਤਰ ਕੋ ਦੇਖਕੇ ਅਸਚਰਯ ਹੂਆ ਰਾਖੇ ਕੋ ਪੂਛਿਆ ਇਹ ਚਲਿਤਰ ਕੈਸੇ ਭਇਆ ? ਤਿਸਨੇ ਕਹਾ ਐ ਸਾਂਈ ਜੀ ਇਕ ਭੁਖਾ ਫਕੀਰ ਏਥੇ ਆਇਆ ਥਾ ਤਿਸਨੇ ਖਰਬੂਜਾ ਮਾਂਗਾ ਥਾ ਮੈਨੇ ਦੀਆ ਨਹੀਂ ਉਹ ਚਲਾ ਗਿਆ ਪਿਛੋਂ ਇਹ ਖੇਤ ਸਿਰ ਹੀ ਸਿਰ ਭਇਆ ਹੈ। ਖਸਮ ਨੇ ਕਹਾ ਐ ਦੁਸ਼ਟ ਤੈਨੇ ਕਿਆ ਮਹਾਂਪਾਪ ਕਮਾਇਆ ਭੂਖੇ ਫਕੀਰ ਕੋ ਦੀਆ ਨਹੀਂ ਉਸ ਕੇ ਸਰਾਪ ਕਰ ਇਹ ਹਾਲਤ ਭਈ ਹੈ ਤਿਸਨੇ ਕਹਾ ਮੈਂ ਰਾਖਾ ਥਾ ਮੁਝੇ ਕਿਆ ਅਧੀਨ ਥਾ ਖਸਮ ਨੇ ਕਹਾ ਅਛਾ ਔਰ ਗੱਲਾਂ ਜਾਨ ਦੇਹ ਇਹ ਬਤਾ ਓਹ ਫਕੀਰ ਕਿਸ ਤਰਫ ਕੋ ਗਿਆ ਹੈ ਰਾਖੇ ਨੇ ਕਹਾ ਐ ਮੀਆਂ ਜੀ ਇਸ ਨਦੀ ਯਾਨੇ ਦਰਯਾ ਕੀ ਤਰਫ ਕੋ ਗਿਆ ਹੈ ਇਹ ਸੁਨਕੇ ਓਹ ਖਸਮ ਦਰਯਾ ਤਰਫ ਕੋ ਦੌੜਾ ਜਾਂ ਆਕੇ ਦੇਖਿਆ ਤਾਂ ਫਕੀਰ ਬੈਠੇ ਹੈਂ ਚਰਨੀ ਗਿਰਾ ਸਲਾਮ ਕੀਤੀ ਹਥ ਜੋੜਕੇ ਆਗੇ ਖੜ ਗਿਆ ਫਰੀਦ ਜੀ ਨੇ ਪੂਛਾ ਅਓ ਮੀਆਂ ਜੀ ਕਿਆ ਕਾਰਨ ਹੈ ? ਆਪਕਾ ਮੁਖੜਾ ਸੂਕ ਰਹਾ ਹੈ ਮੁਝ ਤਾਂਈ ਕਿਆ ਕਾਮ ਹੈ? ਖਸਮ ਨੇ ਕਹਾ ਐ ਫਕੀਰ ਆਪ ਬਾਦਸ਼ਾਹ ਹੋ ਜੋ ਕਰੋ ਸੋ ਹੋ ਸਕੇ ਹੈ ਉਸ ਦੁਸ਼ਟ ਰਾਖੇ ਨੇ ਆਪ ਕੋ ਖਰਬੂਜਾ ਖਾਨੇ ਲਾਇ ਦੀਆ ਨਹੀਂ ਮੈਂ ਬਡਾ ਹੀ ਅਫਸੋਸ ਮਨਾਤਾ ਹੂੰ ਓਹ ਮੌਕਾ ਅਬ ਹਾਥ ਨਹੀਂ ਆਤਾ ਮੇਰੇ ਕੁਝ ਵਸ ਨਹੀਂ ਆਪ ਮਾਫ ਕਰੋ ਆਪ ਤੇ ਪਿਛੋਂ ਸਭ ਵਾੜਾ ਮਨੁਸ਼ਾਂ ਕੇ ਸਿਰ ਹੀ ਸਿਰ ਰੂਪ ਹੋ ਗਿਆ ਹੈ ਮੈਨੇ ਓਹ ਵਾੜਾ ਦਮੜੇ ਦੇਕਰ ਮੁਲ ਲਿਆ ਹੂਆ ਥਾ ਇਸ ਤੇ ਬਖਸ਼ੋ ਮੇਰਾ ਉਪਜੀਵਕਾ ਇਸੀ ਕਰਕੇ ਚਲਦਾ ਥਾ ਇਸਤੇ ਬੱਚਾ ਕੱਚਾ ਰਜ ਖਾਸੀ। ਇਹੁ ਬੇਨਤੀ ਸੁਨਕਰਫਰੀਦ ਜੀ ਨੇ ਕਹਾ ਜਾਓ ਤੁਮ ਹੋਰ ਸਭ ਖਰਬੂਜੇ ਹੀ ਭਏ ਹੈਂ ਸਿਰਫ ਇਕ ਸਿਰ ਰਹੇਗਾ ਓਹ ਸਿਰ ਤੇਰੇ ਕੋ ਇਸ ਚਲਿਤਰ ਖੰਡਨ ਕਾ ਉਤ੍ਰ ਦੇਵੇਗਾ।ਇਸ ਪਰਕਾਰਓਹ ਰਾਖਾ ਮਾਫ ਕਰਵਾਕੇ ਮੁੜ ਆਯਾ ਪਿਛੇ ਸੇ ਅਬ ਫਰੀਦ ਜੀ ਸੰਸਾਰੀ ਜੀਵਾਂ ਕਾ ਬਿਵਹਾਰ ਆਦਿਕ ਮੇਂ ਸੜਨਾ ਕਹੇ ਹੈਂ:-

**ਕਿਛੁ ਨ ਬੁਝੈ ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ ॥**
**ਸਾਂਈ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥ ੩ ॥**

ਫਰੀਦ ਜੀ ਕਹੇ ਹੈਂ ਹੇ ਪਿਆਰੇ ਇਨ ਜੀਵਾਂ ਕੋ ਕੁਝ ਨਹੀਂ ਬੁਝਦੀ ਇਸ ਲੋਕ ਦੀ ਬਾਤ ਕਿ ਹਮਾਰਾ ਕਿਆ ਹਾਲ ਹੋਨਾ ਹੈ ਅਤੇ ਕੁਝ ਨਹੀਂ ਸੁਝਦੀ ਪਰਲੋਕ ਦੀ ਬਾਰਤਾ ਕਿ ਆਗੇ ਹਮਾਰਾ ਨਾਲ ਕਿਆ ਹੋਨਾ ਹੈ ਇਸ ਦੁਨੀਆ ਕੋ ਗੁਝੀ ਭਾਹਿ ਕਹੀਏ ਅਗਨ ਲਗ ਰਹੀ ਹੈ ਮਾਇਆ ਰੂਪੀ ਵਾ ਤ੍ਰਿਸ਼ਨਾ ਰੂਪ ਵਾ ਕਾਲ ਰੂਪ ਸਾਂਈ ਨੇ ਮੇਰੇ ਨਾਲ ਬਹੁਤ ਹੀ ਚੰਗਾ ਕੀਆ ਜੋ ਫਕੀਰੀ ਭੇਸ ਦੇ ਦੀਆ ਕਾਹੇ ਤੇ ਨਹੀਂ ਤਾਂ ਇਨ ਜੀਵਾਂ ਕੀ ਨਿਆਂਈ ਹੰਭੀ ਕਹੀਏ ਮੈਂ ਭੀ ਦਝਾਂ ਆਹਿ ਕਹੀਏ ਸੜਦਾ ਜੈਸੇ ਅਬ ਇਹ ਜੀਵ ਸੜਦੇ ਫਿਰਦੇ ਹੈਂ॥੩॥ ਉਸ ਤਰਫ ਜਬ ਉਹ ਖਸਮ ਖੇਤ ਪਾਸ ਪਹੁੰਚਾ ਕਿਆ ਦੇਖਦਾ ਹੈ ਹੋਰ ਤਾਂ ਸਭ ਸਿਰ ਭਾਵ ਕੋ ਤਿਆਗ ਕੇ ਖਰਬੂਜੇ ਹੀ ਭਏ ਇਕ ਸਿਰ ਮਜ਼ਬੂਤ ਹੈ ਓਹ ਬੋਲਿਆ ਹੇ ਰੱਬ ਦੇ ਮਾਰੇ ਤੂੰ ਮੇਰੇ ਮੁਖ ਨ ਲਗ ਕਾਹੇ ਤੇ ਇਹ ਜੋ ਫਕੀਰ ਭਗਵੰਤ ਕਾ ਪਿਆਰਾ ਥਾ ਜੇਕਰ ਇਕ ਖਰਬੂਜਾ ਭੀ ਇਸ ਦੇ ਮੁਖ ਲਗਦਾ ਤਾਂ ਹਮ ਦੁਨੀਆਂ ਤੇ ਛੁਟ ਜਾਤੇ ਕਿਓਂਕਰ ਆਗੇ ਪੂਰਬ ਜਨਮ ਵਿਖੇ ਕੇਤੀ ਵਾਰ ਤੂੰ ਖਰਬੂਜ ਰੂਪ ਹੂਆ ਹਮ ਮਾਲਿਕ ਰੂਪ ਹੂਏ ਹੁਣ ਕਿਆ ਹਾਲ ਹੋਵੇਗਾ ਪਤਾ ਨਹੀਂ ਹਮ ਕਿਤਨੀਆਂ ਜੂਨਾਂ ਧਾਰਾਂਗੇ ਓਥੇ ਸੇ ਉਸਨੇ ਪ੍ਰਨ ਕੀਆ ਕਿ ਫਕੀਰ ਭੂਖਾ ਨ ਜਾਵੇਜੋ ਆਵੇ। ਕਿਸੇ ਸਮੇਂ ਬਡਾ ਦੁਰਭਿਖ ਆਕੇ ਪੜਾ ਜੀਵ ਭੂਖੇ ਤਰਸਨ ਤਿਨਕੋ ਦੇਖਕੇ ਇਕ ਪਰਮਾਤਮਾ ਧਨੀ ਸ਼ਾਹ ਨੇ ਅਨਾਜ ਕੇ ਕੋਠੇ ਖੋਲ ਦੀਏ ਬਹੁਤ ਦੁਨੀਆ ਆਈ ਸਭ ਅਨਾਜ ਮੁੱਕ ਗਿਆ ਪੁਨਾ ਤਿਲਾਂ ਕਾ ਕੋਠਾ ਥਾ ਓਹ ਖੋਲਕੇ ਗਰੀਬਾਂ ਕੋ ਬੁਕ ਭਰ ਭਰ ਕੇ ਦੇਨੇ ਲਗਾ ਤਿਲ ਭੀ ਮੁੱਕ ਗਏ ਫੇਰ ਥੋੜੇ ਥੋੜੇ ਦੇਣ ਲਗਾ ਗਰੀਬ ਵਧ ਗਏ ਤਿਸ ਤਰਫ ਕੋ ਦੇਖਕੇ ਫਰੀਦ ਜੀ ਗੁਨ ਨਿਕਾਲਨੇ ਲੀਏ ਸ਼ਲੋਕ ਕਹੇ ਹੈਂ:-

ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥ ੪ ॥

ਫਰੀਦ ਜੀ ਕਹੇ ਹੈਂ ਜੇਕਰ ਜਾਨਦਾ ਕਿ ਤਿਲ ਥੋੜੇ ਹੈਂ ਤਾਂ ਸੰਮਾਲ ਸੰਮਾਲ ਕੇ ਬੁਕ ਭਰਦਾ ਕਿਆ ਥੋੜੇ ਥੋੜੇ ਵਰਤਾਂਵਦਾ ਦ੍ਰਿਸ਼ਟਾਂਤ-ਫਰੀਦ ਜੀ ਕਹੇ ਹੈਂ ਜੇਕਰ ਮੈਂ ਜਾਨਤਾ ਸਵਾਸਾਂ ਰੂਪੀ ਤਿਲ ਥੋੜੇ ਹੈਂ ਯਾਨੇ ਛੇਤੀ ਮੁਕ ਜਾਨਗੇ ਤਾਂ ਮਨ ਬੁਧੀ ਰੂਪ ਬੁਕ ਸੰਮਲਕੇ ਭਰਦਾ ਯਾਨੇ ਸੰਮਲਕੇ ਵਰਤਦਾ ਜੇਕਰ ਮੈਂ ਜਾਨਦਾ ਕਿ ਸਹੁ ਕਹੀਏ ਜੋਬਨ ਨੰਢੜਾ ਕਹੀਏ ਥੋੜਾ ਹੈ ਯਾਨੇ ਕੁਛ ਕਾਲ ਰਹਿਨੇ ਵਾਲਾ ਹੈ ਤਾਂ ਮੈਂ ਇਸ ਜੋਬਨ ਕਾ ਥੋੜਾ ਮਾਨ ਕਰਦਾ ਵਾ ਤ੍ਰਿਤੀ ਫਰੀਦ ਜੀ ਕਹੇ ਹੈਂ ਜੇਕਰ ਮੈਂ ਪਦਾਰਥਾਂ ਰੂਪੀ ਤਿਲਾਂ ਕੋ ਥੋੜੇ ਜਾਨਤਾ ਕਿ ਨਾਸੀ ਹੈਂ ਤਾਂ ਮੈਂ ਸੰਮਾਲਕੇ ਬੁਕ ਭਰਦਾ ਯਾਨੇ ਈਸ਼੍ਵਰ ਨਮਿਤ ਖਰਚਦਾ ਜੇ ਜਾਨਤਾ ਕਿ ਸਹੁ ਜੋ ਪਤੀ ਭਗਵੰਤ ਨੰਢੜਾ ਕਹੀਏ ਗਰੀਬਾਂ ਦਾ ਹੈ ਯਾਨੇ ਗਰੀਬੀ ਉਪਰ ਮੋਹਤ ਹੋਵੇ ਹੈ ਤਾਂ ਮੈਂ ਥੋੜਾ ਮਾਨ ਹੰਕਾਰ ਕਰਦਾ ਯਾਨੇ ਨਿਰ ਅਭਿਮਾਨ ਕੋ ਪ੍ਰਾਪਤ ਹੋਤਾ ॥ ੪ ॥ ਕੋਈ ਪੁਰਸ਼ ਕਪੜੇ ਦੇ ਲੜ ਨਾਲ ਮੋਹਰਾਂ ਬੰਧਕੇ ਕਪੜੇ ਦਾ ਲੜ ਪਿਛਲੇ ਪਾਸੇ ਸਿੱਟਕੇ ਚਲ ਪੜਾ ਓਹ ਗੰਢ ਕਿਤੇ ਢਿੱਲੀ ਰਹੀ ਜਾਤੇ ਕੀਆਂ ਮੋਹਰਾਂ ਖੁੱਲ੍ਹ ਗਈਆਂ ਓਹ ਪਸਚਾਤਾਪ ਕਰਨੇ ਲਗਾ ਤਿਸਕੋ ਦੇਖਕੇ ਫਰੀਦ ਜੀ ਸ਼ਲੋਕ ਉਚਰਤੇ ਹੈਂ ਯਾਨੇ ਇਕ ਪ੍ਰਕਾਰ ਕਾ ਤਿਸ ਵਿਚੋਂ ਗੁਨ ਗ੍ਰਹਿਨ ਕਰਤੇ ਹੈਂ:-

ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥
ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥ ੫ ॥

ਫਰੀਦ ਜੀ ਕਹੇ ਹੈਂ ਜੇਕਰ ਮੈਂ ਜਾਨਤਾ ਇਸ ਲੜ ਨੇ ਛਿਜਣਾ ਕਹੀਏ ਖੁੱਲ੍ਹ ਜਾਣਾ ਹੈ ਤਾਂ ਮੈਂ ਪੀਡੀ ਕਹੀਏ ਕਰੜੀ ਕਰਕੇ ਗੰਢ ਪਾਵਤਾ ਇਸੀ ਪ੍ਰਕਾਰ ਦ੍ਰਿਸ਼ਟਾਂਤ-ਜੇਕਰ ਮੈਂ ਜਾਨਤਾ ਇਸ ਸ਼ਰੀਰ ਰੂਪੀ ਲੜ ਨੇ ਛਿਜਣਾ ਹੈ ਯਾਨੇ ਨਾਸ ਹੋ ਜਾਣਾ ਹੈ ਵਾ ਪਦਾਰਥਾਂ ਰੂਪੀ ਲੜ ਨੇ ਛਿਜ ਜਾਣਾ ਹੈ ਤਾਂ ਮੈਂ ਪੀਡੀ ਕਹੀਏ ਤਕੜੀ ਕਰਕੇ ਪ੍ਰੀਤੀ ਰੂਪੀ ਗੰਢ ਪਾਵਤਾ ਵਾ ਪੀਡੀ ਨਾਮ ਹੀ ਪ੍ਰੀਤੀ ਕਾ ਹੈ ਪ੍ਰੀਤੀ ਰੂਪੀ ਗੰਢ ਪਾਵਤਾ ਹੇ ਈਸ਼੍ਵਰ ਤੈ ਕਹੀਏ ਤੇਰੇ ਜੇਡਾ ਵਡਾ ਮੇਰੇ ਕੋ ਕੋਈ ਭੀ ਦਇਆਲੂ ਕ੍ਰਿਪਾਲ ਗੁਨਾਂ ਵਾਲਾ ਨਹੀਂ ਭਾਸਤਾ ਸਭ ਜਗਤ ਮੈਨੇ ਹੰਢਿ ਕਹੀਏ ਫਿਰ ਕਰਕੇ ਦੇਖਾ ਹੈ ॥ ੫ ॥ ਕੋਈ ਪੁਰਸ਼ ਮੁਨਸ਼ੀ ਥਾ ਉਸਨੇ ਕਿਆ ਕਰਨਾ ਰਿਸ਼ਵਤ ਆਦਿਕ ਲੈਕੇ ਕਿਸੀ ਕੀ ਬਾਤ ਤੋੜ ਦੇਣੀ ਯਾਨੇ ਹੋਰ ਹੀ ਵਜਾ ਸੇ ਲਿਖ ਦੇਣੀ ਇਸ ਪ੍ਰਕਾਰ ਕਰਕੇ ਪਾਪ ਕਰ ਰਹਾ ਥਾ ਤਿਸਕੋ ਦੇਖਕੇ ਫਰੀਦ ਜੀ ਉਪਦੇਸ਼ ਪੂਰਬਕ ਸ਼ਲੋਕ ਕਹੇ ਹੈਂ:-

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥ ੬ ॥

ਫਰੀਦ ਜੀ ਕਹੇ ਹੈਂ ਜੇਕਰ ਤੂੰ ਹੇ ਮੁਨਸ਼ੀ ਅਕਲ ਦਾ ਲਤੀਫ ਕਹੀਏ ਚਤੁਰ ਹੈਂ ਤਾਂ ਤੂੰ ਕੋਰੇ ਕਾਗਜ਼ ਪਰ ਕਾਲੇ ਲੇਖ ਨ ਲਿਖ ਯਾਨੇ ਕਿਸੀ ਕੀ ਬਾਤ ਘਟਾ ਵਧਾ ਨਾ ਰਿਸ਼ਵਤਾਂ ਨਾ ਖਾਹਿ ਤੂੰ ਆਪਣੇ ਗਿਰੀਵਾਨ ਕਹੀਏ ਦਿਲ ਮੇਂ ਸਿਰ ਨੀਵਾਂ ਕਰਕੇ ਯਾਨੇ ਨਿੰਮ੍ਰਤਾ ਧਾਰਕੇ ਸਰਬ ਕੋ ਅਪਨਾ ਰੂਪ ਹੀ ਦੇਖ। ਦੁਤੀ-ਹੇ ਜੀਵ ਜੇਕਰ ਤੂੰ ਅਕਲ ਦਾ ਲਤੀਫ ਕਹੀਏ ਚਤੁਰ ਅਖਵਾਵਤਾ ਹੈਂ ਤਾਂ ਤੂੰ ਕਾਲੇ ਲੇਖ ਕਹੀਏ ਪਾਪ ਨ ਕਰ ਸ਼ਰੀਰ ਕਰਕੇ ਆਪਣੇ ਗਿਰੀਵਾਨ ਕਹੀਏ ਵਿਚਾਰ ਕੇ ਵਿਚ ਸਿਰ ਨੀਵਾਂ ਕਹੀਏ ਅੰਤ੍ਰ ਮੁਖਤਾ ਕਰਕੇ ਵੇਖ ॥ ੬ । ਏਕ ਸਮੇਂ ਫਰੀਦ ਜੀ ਗੋਰਸਤਾਨ ਮੇਂ ਬੈਠੇ ਤਪ ਕਰ ਰਹੇ ਸੇ ਏਕ ਰੋਜ਼ ਗੁਨੀ ਪੁਰਸ਼ ਰਸਤਾ ਭੂਲਾ ਹੁਆ ਊਹਾਂ ਆਇ ਗਇਆ ਫਰੀਦ ਜੀ ਕੋ ਪੁਛਨੇ ਲਗਾ ਸ਼ਹਿਰ ਕੋ ਰਸਤਾ ਕੇਹੜਾ ਹੈ ਮੈਂ ਭੂਲ ਗਿਆ ਹੂੰ? ਫਰੀਦ ਜੀ ਨੇ ਹੰਕਾਰ ਦੂਰ ਕਰਨੇ ਲੀਏ ਤਿਸਕੋ ਗੋਰਸਤਾਨਾਂ ਕੀ ਤਰਫ ਕੋ ਹਾਥ ਕੀਤਾ ਕਹਾ ਇਸ ਤਰਫ ਰਸਤਾ ਹੈ ਓਹ ਚਲਿਆ ਗਿਆ ਆਗੇ ਭਾਰੀ ਬਨ ਖੜਾ ਥਾ ਤਿਸ ਮੇਂ ਭਉਂ ਕੇ ਮੁੜ

ਆਇਆ ਅਕ ਗਇਆ ਬੜਾ ਕ੍ਰੋਧਵਾਨ ਹੂਆ ਜਾਨਾਂ ਇਸ ਫਕੀਰੜੇ ਨੇ ਮਸ਼ਕਰੀ ਕੀਤੀ ਹੈ ਤਿਸਨੇ ਫਰੀਦ ਜੀ ਕੇ ਪਾਂਚ ਸਤ ਮੁੱਕੇ ਘੁੱਟਕੇ ਮਾਰੇ। ਫਰੀਦ ਜੀ ਨਾਲੇ ਤੋ ਹਸਨ ਔਰ ਨਾਲੇ ਤਿਸਕੇ ਪੈਰ ਚੁੰਮਣੇ ਲਗ ਪਏ ਨਾਲੇ ਕਹਿਨ ਪੰਜ ਹਜਾਰੀ ਦਸ ਹਜਾਰੀ। ਤਿਸਨੇ ਜਾਨਾ ਇਹ ਫਕੀਰ ਹੈ ਪੂਰਨ ਕਰਾਮਾਤ ਵਾਲਾ ਦੇਖਕੇ ਓਹ ਕਹਿਣੇ ਲਗਾ ਆਪ ਫਕੀਰ ਹੋ ਇਹ ਆਪ ਨੇ ਕਿਆ ਝੂਠ ਕਹਾ? ਫੇਰ ਆਪ ਕੋ ਮੈਂ ਮੁੱਕੇ ਮਾਰਨ ਲਗਾ ਆਪ ਪੈਰ ਕਿਉਂ ਚੁੰਮਣੇ ਲਗੇ ਫਰੀਦ ਜੀ ਨੇ ਕਹਾ ਹੇ ਪਿਆਰੇ ਮੈਂ ਨੇ ਝੂਠ ਨਹੀਂ ਕਹਾ ਇਹ ਬਾਤ ਠੀਕ ਹੈ ਜੋ ਜੋ ਬੜੇ ਬੜੇ ਔਹਦੇਦਾਰ ਪੰਜ ਹਜ਼ਾਰ ਵਾਲੇ ਦਸ ਹਜ਼ਾਰ ਵਾਲੇ ਹੈਂ ਸੋ ਅੰਤ ਕੋ ਸਭ ਏਥੇ ਹੀ ਆਕੇ ਡੇਰੇ ਕਰਦੇ ਹੈਂ ਅਤੇ ਪੈਰ ਇਸਤੇ ਚੁੰਮੇ ਹੈਂ ਇਹ ਤੇਰੇ ਉਪਦੇਸ਼ ਕੀਆ ਹੈ:-

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥ ੭ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਜੋ ਤੇਰੇ ਮੁੱਕੀਆਂ ਮਾਰਨ ਤਿਨਕੇ ਤੂੰ ਘੁੰਮ ਕਹੀਏ ਮੁੜਕੇ ਨ ਮਾਰੀਂ ਕਿਆ ਕਰੀਏ ਤਿਨਕੇ ਘਰ ਮੇਂ ਜਾਕੇ ਆਪਨੜੇ ਕਹੀਏ ਆਪ ਪੈਰ ਚੁੰਮੀਏ ਯਾਨੇ ਨਿਮਸ਼ਕਾਰਾਂ ਕਰੀਏ ਯਥਾ-ਭ੍ਰਿਗੂ ਨੇ ਵਿਸ਼ਨੂ ਕੇ ਲੱਤ ਮਾਰੀ। ਦੂਤੀ-ਜੋ ਵਾਸ਼ਨਾ ਵਾ ਇੰਦ੍ਰੀਆਂ ਤੇਰੇ ਕੋ ਮਾਰਦੀਆਂ ਹੂਈਆਂ ਨਹੀਂ ਮੁਕੀਆਂ ਯਾਨੇ ਘਟੀਆਂ ਨਹੀਂ ਤ੍ਰਿਨ੍ਹਾਂ ਵਾਸ਼ਨਾਂ ਵਾ ਇੰਦ੍ਰੀਆਂ ਕੋ ਘੁੰਮ ਕਹੀਏ ਮੁੜਕੇ ਨਹੀਂ ਮਾਰਦਾ ਕਿੰਤੂ ਮਾਰ ਦੇਹਿ। ਜਿਨ੍ਹੋਂ ਨੇ ਓਹ ਵਾਸ਼ਨਾ ਆਦਿਕ ਮਾਰੀਆਂ ਹੈਂ ਤਿਨਕੇ ਪੈਰ ਚੁੰਮ ਤਾਂ ਅਪਣੇ ਘਰ ਸਰੂਪ ਮੇਂ ਜਾਈਦਾ ਹੈ ਵਾ ਤ੍ਰਿਤੀ ਹੇ ਪੁਰਸ਼ਾ ਜੋ ਮਹਾਤਮਾਂ ਤਤ ਵੇਤੇ ਮੁੱਕੀਆਂ ਹੂਈਆਂ ਬਾਤਾਂ ਮਾਰਦੇ ਹੈਂ ਯਾਨੇ ਕਹਿਤੇ ਹੈਂ ਸੰਸਾਰ ਤ੍ਰਿਲ ਕਾਲ ਹੀ ਨਹੀਂ ਹੂਆ ਤਿਨਕੋ ਤੂੰ ਘੁੰਮ ਕਹੀਏ ਮੁੜਕੇ ਬਾਤਾਂ ਮਾਰੀਂ ਯਾਨੇ ਮੁੜਕੇ ਇਹ ਉਤ੍ਰ ਨਾ ਦੇਵੀਂ ਕਿ ਸਤ ਹੈ ਤੂੰ ਮਿਥਿਆ ਹੀ ਜਾਣੀ ਤਿਨ੍ਹਾਂ ਮਹਾਤਮਾਂ ਕੇ ਪੈਰ ਚੁੰਮਣੇ ਕਰਕੇ ਆਪਣੇ ਘਰ ਸਰੂਪ ਮੇਂ ਜਾਣਾ ਹੋਤਾ ਹੈ ॥ ੭ ॥ ਕੋਈ ਬ੍ਰਿਧ ਵਸਥਾ ਮੇਂ ਫਰੀਦ ਜੀ ਪਾਸ ਉਪਦੇਸ਼ ਲੈਣੇ ਆਇਆ ਜੁਵਾ ਸਾਰੀ ਖੱਟਨੇ ਮੇਂ ਖਰਚ ਕਰ ਦਿੱਤੀ ਤਿਸ ਪ੍ਰਤੀ ਉਪਦੇਸ਼ ਕਰੇ ਹੈਂ:-

ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥ ੮ ॥

ਫਰੀਦ ਜੀ ਕਹੇ ਹੈਂ ਹੇ ਪੁਰਸ਼ਾ ਜਦੋਂ ਤੇਰਾ ਖਟਣੇ ਕਾ ਵੇਲਾ ਥਾ ਯਾਨੇ ਜਪ ਤਪ ਅਭਿਆਸ ਆਦਿਕ ਕਰਨੇ ਕੀ ਅਵਸਥਾ ਥੀ ਜੁਵਾ ਵਸਥਾ ਉਸ ਵਕਤ ਤਾਂ ਤੂੰ ਦੁਨੀਆ ਕਹੀਏ ਮਾਇਆ ਦੇ ਇਕੱਤ੍ਰ ਕਰਨੇ ਮੇਂ ਲਗਾ ਥਾ ਮਰਗ ਕਹੀਏ ਮੌਤ ਕੀ ਨੀਂਹ ਕੌਣ ਬ੍ਰਿਧ ਵਸਥਾ ਸੋ ਦਿਨੋ ਦਿਨ ਸਵਾਈ ਤੇ ਸਵਾਈ ਹੁੰਦੀ ਜਾਂਦੀ ਹੈ ਜਾਂ ਭਰਿਆ ਕਿਆ ਸ੍ਵਾਸ ਪੂਰੇ ਹੂਏ ਤਾਂ ਲਦਿਆ ਕਿਆ ਮ੍ਰਿਤ੍ਰੂ ਕੋ ਪ੍ਰਾਪਤ ਹੂਆ ॥ ੮ ॥ ਔਰ ਸਪਸ਼੍ਟ ਕਰ ਕਹੇ ਹੈਂ:-

ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥ ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥ ੯ ॥

ਫਰੀਦ ਜੀ ਕਹੇ ਹੈਂ ਦੇਖ ਹੇ ਜੀਵ ਨਿਸਚੇ ਕਰਕੇ ਜੋ ਬਾਤ ਥੀਆ ਕਹੀਏ ਹੂਈ ਹੈ ਕਿਆ ਬਾਤ ਹੂਈ ਹੈ ਦਾੜੀ ਭੂਰ ਹੋ ਗਈ ਇਹ ਮਰਨੇ ਕੀ ਨਿਸ਼ਾਨੀ ਆ ਗਈ ਸੋਈ ਕਹੇ ਅਗਹੁ ਕੌਨ ਮਰਨਾ ਸੋ ਨੇੜੇ ਆਇ ਗਿਆ ਪਿਛਾ ਕੌਨ ਜੀਵਨਾ ਸੋ ਦੂਰ ਰਹਿ ਗਿਆ ਵਾ ਅਗਹੁ ਨੇੜੇ ਆਇਆ ਬਿਰਧ ਵਸਥਾ ਪਿਛਾ ਰਹਿਆ ਦੂਰ ਕਿਆ ਜੁਵਾ ਵਸਥਾ ॥ ੯ ॥ ਏਕ ਸਮੇਂ ਫਰੀਦ ਜੀ ਮਾਰਗ ਮੇਂ ਰੁਖਾ ਟੁਕੜਾ ਖਾਤੇ ਜਾਂਦੇ ਸੇ ਆਗੇ ਕੋਈ ਸ਼ੱਕਰ ਕੀ ਬੋਰੀ ਚੁਕੀ ਜਾਂਦਾ ਦੇਖ ਤਿਸਕੋ ਦੇਖਕੇ ਸ਼ੱਕਰ ਕੋ ਚਿਤ ਕਰ ਆਇਆ ਫਰੀਦ ਜੀ ਨੇ ਪੂਛਾ ਇਹ ਕਿਆ ਹੈ? ਤਿਸਨੇ ਕਹਾ ਜੀ ਖਾਸਾ ਖੂਸਾ ਹੈ ਫਰੀਦ ਜੀ ਕੇ ਮੁਖੋਂ ਨਿਕਲ ਗਿਆ ਕਿ ਅਛਾ ਜਾਉ ਖੁਦਾ ਖਾਸਾ ਖੂਸਾ ਹੀ ਰਖੇ ਜਬ ਘਰ ਮੇਂ ਗਏ ਜਾਕੇ ਬੋਰੀ ਖੋਲੀ

ਰੋੜ ਆਦਿਕ ਨਿਕਲੇ ਦੇਖਕੇ ਓਹ ਘਰ ਵਾਲਾ ਰੁਦਨ ਕਰਨੇ ਲਗਾ ਕਿਸੀ ਨੇ ਕਹਾ ਤੈਨੇ ਫਕੀਰ ਕੋ ਮਾਂਗੀ ਸ਼ੱਕਰ ਨਹੀਂ ਦੀ ਥੀ ਤਿਸਕਰ ਇਹ ਹਾਲਿਤ ਭਈ ਹੈ ਜਾਕੇ ਫਕੀਰ ਪਾਸੋਂ ਬਖਸ਼ਾਵੋ ਓਹ ਦੌੜਕੇ ਆਕੇ ਫਰੀਦ ਜੀ ਕੀ ਚਰਨੀ ਪੜਾ ਕਹਾ ਬਖਸ਼ੋ।ਫਰੀਦ ਜੀ ਨੇ ਕਹਾ ਕਿਆ ਹੂਆ ਓਹ ਮਾਲਿਕ ਕਹਿਨੇ ਲਗਾ ਜੀ ਆਪਕੇ ਮੁਖੋਂ ਉਸ ਵਕਤ ਖਾਸਾ ਖੁਸ਼ਾ ਨਿਕਲਾ ਓਹੀ ਬਾਤ ਸਤ ਭਈ ਖਾਸਾ ਖੁਸਾ ਹੀ ਭਇਆ।ਫਰੀਦ ਜੀ ਨੇ ਕਹਾ ਜਾਉ ਆਜ ਤੇ ਐਸੇ ਨਹੀਂ ਕਰਨਾ ਆਪਣੇ ਗੁਰੂ ਕਾ ਨਾਮ ਲੈਕੇ ਬੋਰੀ ਖੋਲਣੀ ਸੱਕਰ ਹੀ ਬਨ ਜਾਏਗੀ ਚਲਾ ਗਿਆ ਜਾਕੇ ਵੈਸੇ ਹੀ ਕੀਆ ਫੇਰ ਥਾਲ ਭਰਕੇ ਫਰੀਦ ਜੀ ਕੇ ਵਾਸਤੇ ਸ਼ੱਕਰ ਲਿਆਇਆ ਤਿਸ ਪਰ ਫਰੀਦ ਜੀ ਨੇ ਸ਼ਲੋਕ ਕਹਾ:–

ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥ ੧੦ ॥

ਫਰੀਦ ਜੀ ਕਹੇ ਹੈਂ ਦੇਖੋ ਹੇ ਪਿਆਰੇ ਜੋ ਬਾਤ ਥੀਆ ਕਹੀਏ ਭਈ ਹੈ ਕੌਨ ਬਾਤ ਸ਼ੱਕਰ ਵਿਖ ਰੂਪ ਹੋ ਗਈ ਵਾ ਬਿਰਧ ਵਸਥਾ ਮੇਂ ਆਕੇ ਸ਼ੱਕਰ ਵਿਖ ਰੂਪ ਹੋ ਜਾਤੀ ਹੈ ਕੁਝ ਭੀ ਖਾਧਾ ਨਹੀਂ ਜਾਤਾ ਵਾ ਫਰੀਦ ਜੀ ਕਹੇ ਹੈਂ ਦੇਖੋ ਜਿਹੜੀ ਬਾਤ ਹੁਈ ਹੈ ਕਿਆ ਬਾਤ ਜੋ ਪਦਾਰਥ ਅਵਿਚਾਰ ਕਾਲ ਮੇਂ ਸ਼ੱਕਰ ਵਤ ਥੇ ਵਾ ਮਾਇਆ ਸੋ ਅਬ ਵਿਖ ਵਤ ਹੋ ਗਏ ਆਪਣ ਸਾਂਈ ਮਾਲਿਕ ਈਸ਼ਵਰ ਤੇ ਬਾਝਹੁ ਬਿਨਾ ਪੀੜਾ ਦੁਖ ਕਿਸਕੋ ਕਹੀਏ ਉਸੀ ਆਗੇ ਕਹਿਨੇ ਬਣਨਗੇ ॥ ੧੦ ॥ ਅਬ ਫੇਰ ਬਿਰਧਪੁਨੇ ਕੀ ਬਾਤ ਕਹੇ ਹੈਂ:–

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥ ੧੧ ॥

ਫਰੀਦ ਜੀ ਕਹੇ ਹੈਂ ਬਿਰਧ ਵਸਥਾ ਮੇਂ ਅਖੀਆਂ ਦੇਖਨੇ ਤਰਫੋਂ ਪਤੀਣੀਆਂ ਕਹੀਏ ਪਤਲੀਆਂ ਭਈਆਂ ਯਾਨੇ ਜੋਤ ਘਟ ਗਈ ਕਰਨ ਗੱਲਾਂ ਕੇ ਸੁਣ ਸੁਣਾਕੇ ਵਾ ਗੱਲਾਂ ਬਾਤਾਂ ਕੇ ਸੁਣਨੇ ਸੁਣਾਨੇ ਤਰਫੋਂ ਰੀਣੇ ਕਹੀਏ ਖਾਲੀ ਭਏ ਯਾਨੇ ਸ਼ਕਤੀ ਘਟ ਗਈ। ਹਰੀ ਸਾਖਾ ਕੀ ਤੁਲਜ ਜੁਵਾ ਵਸਥਾ ਤਿਸਤੇ ਪਕਦੀ ਆਵਤੀ ਹੈ ਬਿਰਧ ਵਸਥਾ ਭਈ ਹੋਰ ਹੀ ਵੰਨ ਕਹੀਏ ਰੰਗ ਕਰਦੀ ਆਉਤੀ ਹੈ ਝੁਰੜੀਆਂ ਪੈ ਗਈਆਂ ਝੱਗਾ ਰੰਗ ਭਇਆ ਯਾਨੇ ਮਰਨੇ ਪਰ ਆ ਗਈ ॥ ੧੧ ॥ ਫਰੀਦ ਜੀ ਨਿਯਮ ਹੀ ਕਰਤੇ ਹੈਂ ਕਿ ਜੋ ਬਾਤ ਹੋਵੇ ਹੈ ਸੋ ਜੁਵਾ ਵਿਖੇ ਹੀ ਸਿਧ ਹੋਵੇ ਹੈ ਬਿਰਧ ਮੇਂ ਕੁਝ ਨਹੀਂ ਬਨਤਾ ਇਹ ਕਹੇ ਹੈਂ:–

ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਉ ਪਿਰਹੜੀ ਰੰਗੁ ਨਵੇਲਾ ਹੋਇ ॥ ੧੨ ॥

ਫਰੀਦ ਜੀ ਕਹੇ ਹੈਂ ਜਿਨ੍ਹੋਂ ਪੁਰਸ਼ੋਂ ਨੇ ਕਾਲੇ ਕੇਸੋਂ ਮੇਂ ਯਾਨੇ ਜੁਵਾ ਵਿਖੇ ਭਗਵੰਤ ਕੇ ਅਨੰਦ ਕੋ ਨਹੀਂ ਰਾਵਿਆ ਕਹੀਏ ਉਚਾਰਿਆ ਧਉਲਿਆਂ ਕੇਸਾਂ ਮੇਂ ਯਾਨੇ ਬਿਰਧ ਵਸਥਾ ਮੇਂ ਕੋਈ ਹੀ ਰਾਵਤਾ ਹੈ ਅਰਥਾਤ ਬਿਰਧ ਪਨੇ ਮੇਂ ਕੁਝ ਨਹੀਂ ਹੋਤਾ। ਇਸ ਲੀਏ ਜੁਵਾ ਵਿਖੇ ਹੀ ਸਾਂਈ ਨਾਲ ਪਿਰਹੜੀ ਕਹੀਏ ਪ੍ਰੀਤੀ ਕਰ ਤਬ ਤੇਰੇ ਕੋ ਨਵੇਲਾ ਕਹੀਏ ਨਵੀਨ ਹੀ ਰੰਗ ਕਹੀਏ ਅਨੰਦ ਹੋਵੇਗਾ ਵਾ ਰੰਗਨ ਕਾ ਵੇਲਾ ਹੋ ਰਹਾ ਹੈ ਵਾ ਫੇਰ ਰੰਗਨੇ ਕਾ ਵੇਲਾ ਨ ਹੋਇ ॥ ੧੨ ॥ ਗੁਰੂ ਪੰਚਮ ਪਾਤਸ਼ਾਹਾ ਆਗੇ ਸਿੱਖਾਂ ਨੇ ਬੇਨਤੀ ਕੀਤੀ ਹੇ ਦੀਨਾਨਾਥ ਫਰੀਦ ਨੇ ਜੋ ਪੂਰਬ ਕਹਾ ਹੈ ਇਹ ਠੀਕ ਹੈ ਵਾ ਨਹੀਂ ? ਪੰਚਮ ਪਾਤਸ਼ਾਹ ਨੇ ਕਹਾ ਇਹ ਠੀਕ ਨਹੀਂ ਇਸਕਾ ਉਤਰ ਹਮਾਰੇ ਬਡਿਆਂ ਨੇ ਯਾਨੇ ਗੁਰੂ ਤੀਸਰੀ ਪਾਤਸ਼ਾਹੀ ਨੇ ਦੀਆ ਹੈ। ਕੈਸੇ ?:–

ਮ: ੩ ॥
ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥
ਇਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥ ੧੩ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਹੇ ਹੈਂ ਹੇ ਫਰੀਦਾ ਇਹ ਪੂਰਬ ਤੈਨੇ ਕਿਆ ਕਹਾ ਠੀਕ ਨਹੀਂ ਕਾਹੇ ਤੇ ਕਾਲੇ ਕੇਸਾਂ ਵਿਖੇ ਵੀ ਅਤੇ ਧਉਲਿਆਂ ਵਿਖੇ ਵੀ ਸਾਹਿਬ ਦੀ ਸਦਾ ਹੀ ਪਰਾਪਤੀ ਹੈ ਪਰੰਚੇ ਜੇ ਕੋਈ ਚਿਤ ਕਹੀਏ ਚਿੰਤਨ ਕਰੇ ਭਾਵੇਂ ਬਿਰਧ ਪਨੇ ਮੇਂ ਚਿੰਤਨ ਕਰੇ ਪਿਰਮ ਕਹੀਏ ਪ੍ਰੇਮ ਆਪਨਾ ਲਾਇਆ ਹੂਆ ਨਹੀਂ ਲਗਤਾ ਜੇਕਰ ਸਭ ਕੋਈ ਲਗਾਇਨਾ ਚਾਹੇ ਕਾਹੇ ਤੇ ਇਹੁ ਪਿਰਮ ਕਹੀਏ ਪਰੇਮ ਦਾ ਪਿਆਲਾ ਬ੍ਰਹਮਾਨੰਦ ਰੂਪ ਸ਼ਰਾਬ ਸੇ ਪੂਰਨ ਖਸਮ ਕਾ ਹੈ ਤਿਸਕੋ ਭਗਵੰਤ ਦੇਵੇ ਹੈ ਜੇਹੜਾ ਉਸਕੋ ਭਾਇ ਜਾਵੇ ਵਾ ਉਸਦਾ ਭਾਣਾ ਮਾਨੇ ॥ ੧੪੩ ॥ ਏਕ ਸਮੇਂ ਫਰੀਦ ਜੀ ਫਿਰਦੇ ਫਿਰਦੇ ਸ਼ਹਿਰ ਮੇਂ ਚਲੇ ਗਏ ਕਿਆ ਦੇਖਾ ਇਕ ਬਡੀ ਸੁੰਦਰ ਵੇਸਜਾ ਆਪਣੀ ਬਾਂਦੀ ਕੋ ਕਹੇ ਹੈ ਅਰੀ ਤੂ ਫਲਾਨੇ ਕੇ ਗ੍ਰਹਿ ਮੇਂ ਜਾਕੇ ਸੁਰਮਾ ਪੀਸ ਕਰ ਲਿਆਵੇ ਓਹ ਬਾਂਧੀ ਹੁਕਮ ਮਾਨਕਰ ਸੁਰਮਾ ਪੀਸਨੇ ਚਲੀ ਗਈ ਉਸ ਬਾਂਧੀ ਨੇ ਸਾਰਾ ਦਿਨ ਹੀ ਸੁਰਮੇਂ ਕੇ ਪੀਸਨੇ ਮੇਂ ਗੁਜ਼ਾਰ ਦੀਆ ਜਬ ਰਾਤਰੀ ਕੋ ਵੇਸਜਾ ਨੇ ਨੇਤਰਾਂ ਮੇਂ ਡਾਲਿਆ ਤਾਂ ਮੋਟਾ ਲਾਗਾ ਯਾਨੇ ਰੜਕਨੇ ਲਾਗਾ ਬਡੀ ਤਕਲੀਫ ਕੋ ਪਰਾਪਤ ਭਈ ਕ੍ਰੋਧਵਾਨ ਹੋਕਰ ਬਾਂਧੀ ਕੋ ਗਾਲੀਆਂ ਨਿਕਾਲਨ ਲਗੀ ਅਤੇ ਮਾਰਿਆ ਕੁੱਟਿਆ ਇਸੀ ਪਰਕਾਰ ਦਿਨ ਪਾਕੇ ਬਡੇ ਰੋਗ ਸੇ ਓਹ ਵੇਸਜਾ ਮਰ ਗਈ ਲੋਕ ਉਸਕੋ ਉਠਾਕਰ ਜੰਗਲ ਮੇਂ ਫਰੀਦ ਜੀ ਕੀ ਕੁਟੀਆ ਸਮੀਪ ਫੇਂਕ ਆਏ ਉਸ ਕਾ ਮਾਸ ਪੰਖੀ ਖਾਯਾ ਪੀਛੇ ਆਖੋਂ ਕੀ ਖੋੜ ਮੇਂ ਪੰਖੀਆਂ ਨੇ ਬੱਚੇ ਦੀਏ ਯਾਨੇ ਸੂਏ ਤਿਸ ਤਰਫ ਦੇਖਕੇ ਫਰੀਦ ਜੀ ਸਭਬ ਕੋ ਵੈਰਾਗਯ ਜਨਕ ਉਪਦੇਸ਼ ਕਰੇ ਹੈਂ:-

ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥ ੧੪ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਜਿਨ ਲੋਇਣ ਕਹੀਏ ਨੇਤਰੋਂ ਨੇ ਸਭ ਜਗਤ ਕੋ ਮੋਹਿਤ ਕਰ ਰਖਾ ਥਾ ਸੇ ਓਹ ਲੋਇਨ ਨੇਤਰ ਮੈ ਨੇ ਪ੍ਰਿਥਮ ਦੇਖੇ ਥੇ ਕਿਆ ਦੇਖੇ ਥੇ ਮੋਟੇ ਕੱਜਲ ਕੀ ਤਨਕ ਮਾਤਰ ਭੀ ਰੇਖਾ ਕੋ ਨਹੀਂ ਸਹਾਰਦੇ ਸੇ ਉਨ੍ਹਾਂ ਨੇਤਰਾਂ ਮੇਂ ਅਬ ਦੇਖੋ ਪੰਖੀਆਂ ਕੇ ਸੂਏ ਕਹੀਏ ਬੱਚੇ ਬੈਠੇ ਹੈਂ ॥ ੧੪ ॥ ਇਹ ਜੀਵ ਹਟਾਵਤੇ ਹਟਾਵਤੇ ਵਿਸ਼ਿਆਂ ਮੇਂ ਪਰਵਿਰਤ ਹੋ ਰਹੇ ਹਨ ਏਹ ਕਹੇ ਹੈਂ:-

ਫਰੀਦਾ ਕੂਕੇਦਿਆਂ ਚਾਂਗੇਦਿਆ ਮਤੀ ਦੇਦਿਆ ਨਿਤ ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥ ੧੫ ॥

ਫਰੀਦ ਜੀ ਕਹੇ ਹੈਂ ਕੂਕਦੇ ਹੈਂ ਵੇਦ ਕਿ ਵਿਸ਼ਿਆਂ ਕਾਮਾਦਕਾਂ ਸੇ ਬਚੋ ਚਾਂਗਦੇ ਹੈਂ ਸ਼ਾਸਤਰ ਕਿ ਤਕੜੇ ਰਹੋ ਲੰਪਟ ਨ ਹੋਵੇ ਮਤੀ ਦੇਤੇ ਹੈਂ ਗੁਰੂ ਮਹਾਤਮਾਂ ਵਿਕਾਰਾਂ ਤੇ ਰਹਿਤ ਹੋਵੇ ਪਰੰਚੇ ਜੋ ਪੁਰਸ਼ ਸੈਤਾਨਿ ਕਹੀਏ ਕਾਮ ਹੰਕਾਰ ਆਦਿਕੋਂ ਨੇ ਵੰਞਾਇਆ ਕਹੀਏ ਖਰਾਬ ਕੀਏ ਹੈਂ ਸੇ ਕਿਸ ਪਰਕਾਰ ਭਗਵੰਤ ਕੀ ਤਰਫ ਚਿਤ ਫੇਰਨ ॥ ੧੫ ॥ ਕਿਸੀ ਨੇ ਫਰੀਦ ਜੀ ਆਗੇ ਬੇਨਤੀ ਕੀਤੀ ਕਿ ਭਗਵੰਤ ਕੈਸੇ ਮਿਲਦਾ ਹੈ? ਤਿਸਕੋ ਕਹੇ ਹੈਂ ਕਿ ਐਸੇ ਨਿਮਰੀ ਭੂਤ ਹੋਹੁ ਤਬ ਭਗਵੰਤ ਮਿਲੇ ਹੈ ਕੈਸੇ ਦੱਭ ਕਾ ਦ੍ਰਿਸ਼ਟਾਂਤ ਕਹੇ ਹੈਂ:-

**ਫਰੀਦਾ ਥੀਉ ਪਵਾਹੀ ਦਭੁ ॥**
**ਜੇ ਸਾਂਈ ਲੋੜਹਿ ਸਭੁ ॥**

ਫਰੀਦ ਜੀ ਕਹੇ ਹੈਂ ਹੇ ਜੀਵ ਤੂੰ ਪਵਾਹੀ ਕਹੀਏ ਪਹੇ ਕੀ ਯਾਨੇ ਰਸਤੇ ਕੀ ਦੱਭ ਵਤ ਹੋ ਜਾਇ ਜੇਕਰ ਸਾਂਈ ਭਗਵੰਤ ਕੋ ਸਾਰੇ ਪੂਰਨ ਦੇਖਿਆ ਚਾਹੁਤਾ ਹੈਂ। ਪਹੇ ਕੀ ਦੱਭ ਕੈਸੇ ? ਕਹੇ ਹੈਂ:-

**ਇਕੁ ਛਿਜੈ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥ ੧੬ ॥**

ਜੈਸੇ ਦੱਭ ਕੋ ਇਕ ਪੁਰਸ਼ ਤਾਂ ਛਿਜੈ ਕਹੀਏ ਤੋੜਦੇ ਹੈਂ ਹਥਾਂ ਸੇ ਬਿਆ ਕਹੀਏ ਦੂਜੈ ਪੁਰਸ਼ ਪੈਰਾਂ ਸੇ ਲਤਾੜਦੇ ਹੈਂ ਯਾਨੇ ਖੂਬ ਅਛੀ ਤਰਾਂ ਬਰੀਕ ਕਰਦੇ ਹੈਂ ਤਾਂ ਉਸਕਾ ਆਸਣ ਬਣਕੇ ਸਾਂਈ ਜੋ ਕਾਜ਼ੀ ਤਿਸਕਾ ਦਰ ਮਸੀਤ ਉਸ ਮਸੀਤ ਮੇਂ ਵਾੜੀ ਜਾਵੇ ਹੈ ਯਾਨੇ ਫੇਰ ਉਸ ਉਪਰ ਬੈਠਕੇ ਨਿਮਾਜ਼ ਪੜ੍ਹਨੇ ਯੋਗਜ ਹੋਵੇ ਹੈ ਇਸੀ ਪ੍ਰਕਾਰ ਨਿਰ ਹੰਕਾਰੀ ਹੋਵੇ ਵਾ ਇਕ ਛਿਜਹਿ ਕਿਆ ਅੰਗ ਭੰਗ ਕੋਈ ਕਰ ਦੇਵੇ ਬਿਆ ਦੂਜਾ ਕੋਈ ਲਤਾੜ ਦੇਵੇ ਯਾਨੇ ਔਰ ਸ਼ਰੀਰ ਕੋ ਤਕਲੀਫ ਦੇਵੇ ਇਹ ਸਭ ਸਹਾਰੇ ਤਾਂ ਸਾਂਈ ਭਗਵੰਤ ਕੇ ਦਰ ਮੇਂ ਵਾੜਿਆ ਜਾਤਾ ਹੈ ਯਾਨੇ ਭਗਵੰਤ ਕੋ ਮਿਲਨਾ ਹੋਤਾ ਹੈ ॥ ੧੬ ॥ ਕੋਈ ਪੁਰਸ਼ ਫਰੀਦ ਜੀ ਕੇ ਪਾਸ ਚਲਕੇ ਆਇਆ ਬੜਾ ਜੰਟਲਮੈਨ ਫਰੀਦ ਜੀ ਕੋ ਘੱਟੇ ਮੇਂ ਬੈਠੇ ਦੇਖਕੇ ਤਿਸਨੇ ਤਰਕ ਮਾਰੀ ਕਿ ਭਗਵੰਤ ਕਿਆ ਘਟੇ ਮੇਂ ਬੈਠੇ ਹੈਂ, ਈਹਾਂ ਢੂੰਡਤਾ ਹੈ ? ਤਿਸ ਪਰ ਕਹਾ:-

**ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥**
**ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥ ੧੭ ॥**

ਫਰੀਦ ਜੀ ਕਹੇ ਹੈਂ ਹੇ ਪਿਆਰੇ ਇਸ ਖਾਕ ਕੋ ਨ ਨਿੰਦਤ ਕਰੀਏ ਇਸ ਜੇਡਾ ਤਾਂ ਕੋਈ ਭੀ ਨਿਮਾਣਾ ਨਹੀਂ ਕਾਹੇ ਤੇ ਦੇਖੋ ਜੀਵਦਿਆਂ ਕੇ ਪੈਰਾਂ ਤਲੇ ਹੋਵੇ ਹੈ ਮੁਇਆਂ ਕੇ ਉਪਰ ਹੋ ਜਾਤੀ ਹੈ। ਦੂਤੀ-ਫਰੀਦ ਜੀ ਕਹੇ ਹੈਂ ਇਹ ਜੋ ਖਾਕ ਆਦਕ ਤਤਾਂ ਰਚਤ ਸ਼ਰੀਰ ਇਸਕੋ ਨ ਨਿੰਦਤ ਕਰੀਏ ਕਾਹੇ ਤੇ ਇਸ ਖਾਕੂ ਕਹੀਏ ਸ਼ਰੀਰ ਜੇਡਾ ਤਾਂ ਕੋਈ ਭੀ ਨਹੀਂ ਯਥਾ-"ਇਸ ਦੇਹੀ ਕੋ ਭੁਜਾਹਿ ਦੇਵ।" ਜੇਕਰ ਜੀਂਵਦਾ ਸੰਤਾਂ ਕੇ ਪੈਰਾਂ ਤਲੇ ਹੋਕੇ ਜੀਵਤ ਭਾਵ ਤੇ ਮੁਇਆ ਕਹੀਏ ਮਰੇ ਤਾਂ ਸਭ ਤੇ ਉਪਰ ਹੋ ਜਾਤਾ ਹੈ ॥ ੧੭ ॥ ਕੋਈ ਪੁਰਸ਼ ਨਾਲੇ ਤੋ ਲੋਭ ਕਰੇ ਔਰ ਨਾਲੇ ਭਗਵੰਤ ਮੇਂ ਪ੍ਰੇਮ ਕਰਨਾ ਚਾਹੇ ਤਿਸ ਕੋ ਦੇਖਕੇ ਕਹੇ ਹੈਂ ਕਿ ਇਕ ਹੀ ਚੀਜ਼ ਸੁਖਾਵੇਗੀ:-

**ਫਰੀਦਾ ਜਾ ਲਬੁ ਤ ਨੇਹੁ ਕਿਆ ਲਬੁ ਤ ਕੂੜਾ ਨੇਹੁ ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥ ੧੮ ॥**

ਫਰੀਦ ਜੀ ਕਹੇ ਹੈਂ ਹੇ ਜੀਵ ਜਬ ਪਦਾਰਥਾਂ ਦਾ ਲਬ ਲਗ ਰਹਾ ਹੈ ਤਾਂ ਭਗਵੰਤ ਮੇਂ ਨੇਹੁ ਪ੍ਰੇਮ ਕਿਆ ਹੈ ਕਿੰਤੂ ਨਹੀਂ ਜੇਕਰ ਪੂਰਾ ਪੂਰਾ ਨੇਹੁ ਕਹੀਏ ਪ੍ਰੇਮ ਹੈ ਤਾਂ ਲਬ ਪਦਾਰਥਾਂ ਕਾ ਕੂੜਾ ਝੂਠਾ ਹੈ ਜੇ ਕਹੇ ਲਬ ਅਤੇ ਨੇਹੁ ਦੋਨੋਂ ਹੀ ਰਖੇ ਇਸ ਪਰ ਦ੍ਰਿਸ਼ਟਾਂਤ ਕਹੇ ਹੈਂ-ਜੈਸੇ ਕੱਖਾਂ ਦਾ ਛਪਰਾ ਹੋਵੇ ਅਤੇ ਫੇਰ ਸਾਬਤ ਵੀ ਨ ਹੋਵੇ ਅਤੇ ਬਰਖਾ ਪੈਂਦੀ ਹੋਵੇ ਯਾਨੇ ਨਿਤ ਝੜੀ ਲਗੀ ਹੋਵੇ ਓਹ ਕਿਚਰ ਕਹੀਏ ਕਬ ਤਕ ਝਤਿ ਕਹੀਏ ਸਮਾਂ ਲੰਘਾਈਐ ਕਹੀਏ ਕੱਢੇਗਾ ਯਾਨੇ ਨਹੀਂ ਰਹਿ ਸਕੇ ਐਸੇ ਹੀ ਪ੍ਰੇਮ ਕਾ ਤੇ ਲਬ ਕਾ ਰਹਿਨਾ ਕਠਨ ਹੈ ਵਾ ਸ਼ਰੀਰ ਰੂਪ ਛਪਰਾ ਹੈ ਪਦਾਰਥਾਂ ਰੂਪ ਮੇਹੁ ਵਰਸੇ ॥ ੧੮ ॥ ਜਿਥੇ ਫਰੀਦ ਜੀ ਤਪ ਕਰਦੇ ਹੁੰਦੇ ਸੇ ਬਨ ਮੇਂ ਤਹਾਂ ਹੀ ਇਕ ਸ਼ਾਹ ਸ਼ਰਫ ਨਾਮੇ ਫ਼ਕੀਰ ਬਨ ਮੈਂ ਭਜਨ ਕਰਿਆ ਕਰਦਾ ਥਾ ਓਹੁ ਤਪ ਨਹੀਂ ਕਰਦਾ ਥਾ ਤਿਸਨੇ ਫਰੀਦ ਪ੍ਰਤਿ ਕਹਾ:-

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥ ੧੯ ॥

ਹੇ ਫਰੀਦ ਤੂੰ ਜੰਗਲੋਂ ਜੰਗਲੋਂ ਮੇਂ ਯਾਨੇ ਬਨਾਂ ਬਨਾਂ ਮੈਂ ਕਿਆ ਭਉਂਦਾ ਹੈ ਬਨ ਕੇ ਕੰਡਿਆਂ ਕੋ ਮੋੜਦਾ ਹੂਆ ਰਬ ਪ੍ਰਮੇਸ਼ੁਰ ਹਿਰਦੇ ਰੂਪ ਆਲੇ ਵਿਖੇ ਹੀ ਬਸਦਾ ਹੈ ਤੂੰ ਉਸ ਕੋ ਜੰਗਲਾਂ ਮੈਂ ਕਿਆ ਢੂੰਢਦਾ ਹੈਂ ਯਾਨੇ ਵਿਹਲਾ ਭਿੰਨ ਭੇਦ ਮਾਨ ਕੇ ਭਟਕਦਾ ਹੈਂ ॥ ੧੯ ॥ ਏਕ ਸਮੇਂ ਈਸ਼੍ਵਰ ਨੇਤ ਸੇ ਫਰੀਦ ਜੀ ਕੋ ਬੁਖਾਰ ਚੜ੍ਹ ਗਿਆ ਨਿਵਾਜ਼ ਨ ਪੜ੍ਹੀ ਗਈ ਇਕ ਹਸਤਾਵਾ ਮੰਜੇ ਕੇ ਪਾਸ ਪੜਾ ਥਾ ਓਹੁ ਭੀ ਉਠਾਇਆ ਨ ਗਿਆ ਤਿਸ ਵਕਤ ਸਰੀਰ ਕੀ ਹਾਲਿਤ ਦੇਖ ਕਰ ਸ਼ਲੋਕ ਕਹੇ ਹੈਂ:-

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀ ਓਮਿ ॥ ੨੦ ॥

ਫਰੀਦ ਜੀ ਕਾ ਸਰੀਰ ਬਹੁਤ ਮਧੁਰਾ ਥਾ ਯਾਨੇ ਛੋਟਾ ਥਾ ਫਰੀਦ ਜੀ ਕਹੇ ਹੈਂ ਦੇਖੋ ਹੇ ਪਿਆਰਿਓ ਓਹੁ ਭੀ ਸਮਾ ਥਾ ਜਦੋਂ ਮੈਂ ਇਨੋਂ ਨਿਕੀਆਂ ਯਾਨੇ ਛੋਟੀਆਂ ਜੰਘਾਂ ਨਾਲ ਥਲਾਂ ਮੈਂ ਅਤੇ ਡੂੰਗਰਾਂ ਮੈਂ ਸਾਰੇ ਭਵਿਓਮਿ ਕਹੀਏ ਫਿਰ ਆਵਤਾ ਥਾ ਦੇਖੋ ਆਜ ਫਰੀਦ ਜੀ ਕਹੇ ਹੈਂ ਕੂਜਾ ਜੋ ਹਸਤਾਵਾ ਯਾਨੇ ਉਜੂ ਸਾਜਨੇ ਵਾਲਾ ਸੈ ਕਹੀਏ ਸੈਂਕੜੇ ਕੋਹਾਂ ਤਕ ਪ੍ਰਤੀਤ ਹੋ ਰਹਾ ਹੈ ਯਾਨੇ ਉਠਾਇਆ ਨਹੀਂ ਜਾਤਾ। ਦੂਤੀ-ਫਰੀਦ ਜੀ ਕਹੇ ਹੈਂ ਇਨ੍ਹਾਂ ਨਿਕੀ ਕਹੀਏ ਸੂਖਮ ਵਾਸ਼ਨਾ ਰੂਪ ਜੰਘੋਂ ਸੇ ਮੈਂ ਥਲ ਡੂੰਗਰ ਕਹੀਏ ਲਖ ਚੁਰਾਸੀ ਜੂਨ ਵਿਖੇ ਭਵਿਆ ਫਰੀਦ ਜੀ ਕਹੇ ਹੈਂ ਆਜ ਵਿਚਾਰ ਕਾਲ ਮੈਂ ਦੇਹ ਅਧਯਾਸ ਰੂਪ ਕੂਜਾ ਸੈਂਕੜੇ ਕੋਹਾਂ ਹੋ ਗਿਆ ਹੈ ਯਾਨੇ ਨਿਵਿਰਤ ਹੀ ਭਇਆ ਹੈ ॥ ੨੦ ॥ ਜਿਸ ਬਨ ਮੈਂ ਫਰੀਦ ਜੀ ਤਪ ਕਰ ਰਹੇ ਸੇ ਉਸੀ ਬਨ ਮੈਂ ਇਕ ਜੱਸਾ ਨਾਮੇ ਲੁਹਾਰ ਫਰੀਦ ਜੀ ਕਾ ਮਿਤ੍ਰ ਥਾ ਓਹੁ ਕੋਇਲੇ ਕਰਨੇ ਲੀਏ ਹਮੇਸ਼ਾਂ ਜਾਤਾ ਥਾ ਇਕ ਰੋਜ਼ ਜੱਸੇ ਕੋ ਕੋਇਲੇ ਕਰਦਿਆਂ ਰਾਤ੍ਰੀ ਪੈ ਗਈ ਤਿਸ ਨੇ ਸਮਝਾ ਅਬ ਤਾਂ ਰਾਤ੍ਰ ਕਾ ਸਮਾਂ ਹੈ ਘਰ ਮੈਂ ਜਾਇ ਨਹੀਂ ਸਕਦੇ ਜਾਨਵਰ ਕਾ ਭੇ ਹੈ ਇਹ ਫਰੀਦ ਆਪਨਾ ਮਿਤਰ ਹੈ ਇਸ ਪਾਸ ਰੋਟੀ ਭੀ ਮਾਲੂਮ ਹੋਵੇ ਹੈ ਯਾਨੇ ਪੇਟ ਨਾਲ ਬਧੀ ਹੂਈ ਹੈ ਇਹ ਜਬ ਆਵੇਗਾ ਤਾਂ ਮੇਰੇ ਕੋ ਭੀ ਬਜ਼ਰੂਰ ਹੀ ਦੇਵੇਗਾ ਇਸਤੇ ਇਸਕੇ ਪਾਸ ਹੀ ਰਾਤਰੀ ਕਟੀਏ ਦਿਨ ਉਦੇ ਨਾਲ ਘਰ ਕੋ ਚਲੇ ਜਾਵਾਂਗੇ ਇਹ ਵਿਚਾਰ ਕੇ ਜੱਸੇ ਨੇ ਕਿਆ ਕੀਆ ਜਿਥੇ ਫਰੀਦ ਜੀ ਤਪ ਕਰ ਰਹੇ ਸੇ ਓਥੇ ਉਨਕੇ ਪਾਸ ਜਾਕੇ ਬੈਠ ਗਿਆ ਤਕਾਇ ਰਹਾ ਹੈ ਕਿ ਫਰੀਦ ਕਬ ਰੋਟੀ ਖਾਵੇ ਤੇ ਮੇਰੇ ਕੋ ਦੇਵੇ ਹੁਣ ਫਰੀਦ ਪਾਸ ਕਾਠ ਕੀ ਰੋਟੀ ਥੀ ਉਸਨੇ ਕਿਆ ਖਾਨੀ ਥੀ ਦਿਖਾਨੇ ਮਾਤਰ ਰਖ ਛੋਡੀ ਥੀ ਜੱਸੇ ਕੋ ਇਸ ਬਾਤ ਕਾ ਪਤਾ ਨਹੀਂ ਥਾ ਜੱਸਾ ਸੋਇ ਗਿਆ ਪਰੰਤੂ ਭੂਖੇ ਕੋ ਨਿੰਦਿਆ ਨ ਆਵੇ ਜਬ ਇਸੀ ਪਰਕਾਰ ਪਾਸੇ ਮਾਰਦੇ ਕੋ ਅਰਧ ਰਾਤਰ ਬਿਤੀਤ ਭਈ ਤਬ ਜੱਸਾ ਬੋਲੇ ਹੈਂ:--

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥
ਧ੍ਰਿਗੁ ਤਿਨ੍ਹਾ ਕਾ ਜੀਵਿਆ ਜਿਨਾ ਵਿਡਾਣੀ ਆਸ ॥ ੨੧ ॥

ਜੱਸਾ ਕਹੇ ਹੈ ਹੇ ਫਰੀਦਾ ਸਿਆਲੇ ਕੀਆਂ ਰਾਤਾਂ ਬਡੀਆਂ ਹੈਂ ਭੁਖ ਕਰਕੇ ਨਿੰਦਾ ਬਿਨਾ ਮੇਰੇ ਸ਼ਰੀਰ ਕੇ ਪਾਸੇ ਧੁਖ ਧੁਖ ਕਰਕੇ ਯਾਨੇ ਤਪ ਤਪ ਕਰਕੇ ਉਠਦੇ ਹੈਂ ਮੈਂ ਜਾਨਿਆ ਹੈ ਜਿਨ ਪੁਰਸ਼ੋਂ ਕੋ ਪਰਾਈ ਆਸਾ ਹੈ ਤਿਨਕਾ ਸੰਸਾਰ ਮੇਂ ਜੀਵਨਾ ਹੀ ਧਿਰਕਾਰ ਹੈ ਜੈਸੇ ਮੈਂ ਤੇਰੀ ਆਸਾ ਕਰ ਭੂਖਾ ਮਰਾ ॥ ੨੧ ॥ ਐਸੀ ਤਰਕ ਕੀਤੀ ਕੋ ਸੁਨਕਰ ਫਰੀਦ ਜੀ ਆਗੇ ਤੇ ਬੋਲੇ ਆਪਣੇ ਮੇਂ ਨਿਰਦੋਖਤਾ ਸਿਧ ਕਰੇ ਹੈਂ:-

ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥ ੨੨

ਫਰੀਦ ਜੀ ਕਹੇ ਹੈਂ ਹੇ ਜੱਸੇ ਮਿਤਰ ਜੇਕਰ ਮੈਂ ਹੋਦਾ ਕਹੀਏ ਮੇਰੇ ਪਾਸ ਅੰਨ ਹੁੰਦਾ ਮੈਂ ਚੋਰੀਓਂ ਖਾਇ ਲੈਤਾ ਤੇਰੇ ਪਾਸੋਂ ਵਾਰਿਆ ਕਹੀਏ ਵਰਜ ਰਖਦਾ ਐਸੇ ਮਿਤਰਾਂ ਕੇ ਆਇੜਿਆਂ ਕਹੀਏ ਆਇਆਂ ਹੋਇਆਂ ਤਾਂ ਮੇਰਾ ਹੇੜਾ ਕਹੀਏ ਸਰੀਰ ਐਸੇ ਜਲੇ ਯਾਨੇ ਦੁਖਦਾ ਰਹੇ ਹੈ ਜੈਸੇ ਅੰਗਾਰਾਂ ਉਪਰ ਮਜੀਠ ਜਲਦੀ ਰਹੇ ਹੈ ਓਹ ਬਲਦੀ ਨਹੀਂ ਮੁਸਲ-ਮਾਨ ਮਤ ਮੇਂ ਇਹ ਸਾੜਨਾ ਭਾਰੀ ਦੋਸ਼ ਹੈ ॥ ੨੨ ॥ ਜੈਸਾ ਕਰਮ ਕਰੇ ਹੈ ਤੈਸਾ ਉਸਕੋ ਫਲ ਮਿਲੇ ਹੈ ਔਰ ਫਲ ਨਹੀਂ ਮਿਲਦਾ ਇਹ ਦ੍ਰਿਸ਼ਟਾਂਤ ਸੇ ਕਹੇ ਹੈਂ:—

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥ ੨੩ ॥

ਜੈਸੇ ਜੱਟ ਜ਼ਿਮੀਂਦਾਰ ਬੀਜੇ ਤਾਂ ਕਿਕਰ ਬਿਰਖ ਤੇ ਫੇਰ ਉਸ ਉਪਰੋਂ ਬਜੌਰ ਦੇਸ ਦੀਆਂ ਯਾਨੇ ਖੁਰਾਸਾਨੀਆਂ ਦਾਖਾਂ ਖਾਣੀਆਂ ਲੋੜੇ ਇਹ ਕੈਸੇ ਬਾਤ ਹੋ ਸਕਦੀ ਹੈ ਹੰਢੇ ਕਹੀਏ ਫਿਰਦਾ ਹੈ ਉੱਨ ਭੇਡਾਂ ਕੀ ਕਤਉਂਦਾ ਫੇਰ ਪੈਧੈ ਕਹੀਏ ਪਹਿਰਨੇ ਲੋੜੇ ਪਟ ਰੇਸ਼ਮੀ ਬਸਤ੍ਰ ਇਹ ਕੈਸੇ ਹੋ ਸਕੇ ਦ੍ਰਿਸ਼ਟਾਂਤ—ਇਸੀ ਪ੍ਰਕਾਰ ਜੱਟ ਕਹੀਏ ਇਹ ਜੜ ਜੀਵ ਬੀਜਦਾ ਤਾਂ ਪਾਪਾਂ ਰੂਪੀ ਕਿਕਰਾਂ ਹੈ ਫੇਰ ਤਿਨ੍ਹੋਂ ਪਾਪੋਂ ਰੂਪ ਕਿਕਰਾਂ ਸੇ ਬਿਜੌਰ ਦੇਸ ਕੀਆਂ ਦਾਖਾਂ ਦੀ ਨਿਆਈਂ ਇਸਤ੍ਰੀ ਪੁਤ੍ਰ ਆਦਿਕ ਦਾ ਸੁਖ ਲੋੜੇ ਹੈ ਇਹ ਨਹੀਂ ਜਾਨਤਾ ਮੂਰਖ ਕਿ ਇਸਤ੍ਰੀ ਪੁਤਰ ਆਦਿਕ ਦਾ ਸੁਖ ਵੀ ਪੁੰਨਾਂ ਕਾ ਫਲ ਹੈ ਇਸੀ ਪ੍ਰਕਾਰ ਫਿਰਦਾ ਤਾਂ ਸਕਾਮ ਕਰਮ ਕਰਨੇ ਰੂਪ ਉੱਨ ਕੇ ਕੱਤਨੇ ਮੇਂ ਤਿਸ ਕਰਕੇ ਫੇਰ ਗਜ਼ਾਨ ਰੂਪ ਪਟ ਕੋ ਪਹਿਰਨਾ ਲੋੜੇ ਹੈ ਇਹ ਕੈਸੇ ਬਨੇ ॥ ੨੩ ॥ ਫਰੀਦ ਜੀ ਕਾ ਇਕ ਔਰ ਕੋਈ ਫਕੀਰ ਮਿੱਤ੍ਰ ਥਾ ਦਿਨ ਕੋ ਹਮੇਸ਼ਾ ਹੀ ਨਿਯਮ ਸੇ ਦੋ ਘੜੀ ਚਾਰ ਘੜੀ ਤਿਸ ਪਾਸ ਜਾਕੇ ਬੈਠਿਆ ਕਰਦੇ ਸੇ ਇਕ ਰੋਜ਼ ਬੜੀ ਬਰਖਾ ਹੋਨੇ ਯਾਨੇ ਝੜੀ ਲਗ ਗਈ ਗਲੀਆਂ ਮੇਂ ਚਿਕੜ ਭਇਆ ਜਾਨੇ ਮੇਂ ਅਸਮਰਥ ਹੂਏ ਬੈਠੇ ਹੈਂ ਉਸ ਵਕਤ ਚਿੰਤਾ ਪੂਰਬਕ ਸਲੋਕ ਉਚਾਰੇ ਹੈਂ:—

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥ ੨੪ ॥

ਫਰੀਦ ਜੀ ਕਹੇ ਹੈਂ ਇਕ ਤਾਂ ਗਲੀਆਂ ਮੇਂ ਬੜਾ ਭਾਰੀ ਚਿਕੜ ਹੈ ਦੂਜਾ ਘਰ ਭੀ ਮਿਤ੍ਰ ਕਾ ਦੂਰ ਹੈ ਤੀਜੀ ਬਾਤ ਪਿਆਰੇ ਕੇ ਨਾਲ ਨੇਹੁ ਭੀ ਬੜਾ ਹੈ ਇਹ ਤੀਜੀ ਬਾਤ ਟਿਕਣੇ ਨਹੀਂ ਦੇਤੀ ਜੇਕਰ ਐਸੇ ਸਮੇਂ ਵਿਖੇ ਮੈਂ ਮਿਤ੍ਰ ਕੇ ਮਿਲਣੇ ਲੀਏ ਚੱਲਾਂ ਤਾਂ ਮੇਰੀ ਇਹ ਇਕ ਹੀ ਕੰਬਲੀ ਹੈ ਸੋ ਭਿਜ ਜਾਏਗੀ ਜੇਕਰ ਏਥੇ ਹੀ ਰਹਾਂ ਤਾਂ ਪਿਆਰੇ ਨਾਲੋਂ ਨੇਹੁ ਪ੍ਰੇਮ ਕੀ ਬਾਤ ਤੁਟਦੀ ਹੈ ਫੇਰ ਡੂੰਘਾ ਵਿਚਾਰ ਕੀਆ ਕਿ ਨੇਹੁ ਨ ਤੁਟੇ ॥ ੨੪ ॥ ਤਿਸ ਪਰ ਕਹੇ ਹੈਂ:—

ਭਿਜਉ ਸਿਜਉ ਕੰਬਲੀ ਅਲਹੁ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟੈ ਨਾਹੀ ਨੇਹੁ ॥ ੨੫ ॥

ਕਹੇ ਹੈਂ ਅਬ ਤਾਂ ਭਾਵੇਂ ਕੰਮਲੀ ਭੀ ਭਿਜ ਕਰਕੇ ਸਿਜਉ ਕਹੀਏ ਭਾਰੀ ਹੋ ਜਾਵੇ ਵਾ ਕੰਬਲੀ ਵੀ ਭਿਜ ਜਾਵੇ ਅਤੇ ਸਿਜ ਜਾਏ ਔਰ ਕਫਨੀ ਬਸਤ੍ਰ ਆਦਿਕ ਅੱਲਾ ਭਾਵੇਂ ਮੇਹੁ ਬੀ ਬਰਖਾਵੇ ਪਰੰਚੇ ਜਾਕੇ ਤਿਨ੍ਹਾਂ ਮਿੱਤ੍ਰਾਂ ਨੂੰ ਮਿਲੀਏ ਨੇਹੁ ਨਾ ਕਿਤ ਤੁਟ ਜਾਵੇ ਯਾਨੇ ਪ੍ਰਤਿਬੰਧ ਪਾਵਨਾ ਠੀਕ ਨਹੀਂ ਜਾਕੇ ਮਿੱਤ੍ਰ ਨੂੰ ਮਿਲ ਪੜੇ। ਦੂਤੀ ਅਰਥ—ਫਰੀਦ ਗਲੀਏ ਚਿਕੜੁ। ਇੰਦ੍ਰੀਆਂ ਰੂਪ ਗਲੀਆਂ ਮੇਂ ਵਿਸ਼ਿਆਂ ਰੂਪ ਚਿਕੜ ਹੈ ਸਰੂਪ ਘਰ ਦੂਰ ਹੈ ਪਿਆਰੇ ਭਗਵੰਤ ਨਾਲ

ਨੇਹੁ ਹੈ ਜੇਕਰ ਤਿਸ ਭਗਵੰਤ ਕੀ ਤਰਫ ਚਲਾਂ ਤਾਂ ਬੁਧੀ ਰੂਪ ਕੰਬਲੀ ਪਦਾਰਥਾਂ ਰੂਪ ਜਲ ਮੇਂ ਭਿੱਜਦੀ ਹੈ ਜੇਕਰ ਪਦਾਰਥਾਂ ਵਿਚ ਹੀ ਖਚਤ ਹੋਕੇ ਰਹਾਂ ਤਾਂ ਭਗਵੰਤ ਨਾਲੋਂ ਨੇਹੁ ਤੁਟਦਾ ਹੈ। ਭਿਜਉ ਸਿਜਉ ਕੰਬਲੀ॥ ਬੁਧੀ ਰੂਪ ਕੰਬਲੀ ਭਾਵੇਂ ਪਦਾਰਥਾਂ ਰੂਪ ਜਲ ਮੇਂ ਭਿੱਜਕੇ ਸਿਜਉ ਕਹੀ ਭਾਰੀ ਹੋ ਜਾਇ ਵਾ ਭਿਜਉ ਬੁਧੀ ਅਤੇ ਸਿਜਉ ਇੰਦ੍ਰੀਆਂ ਅੱਲਾ ਭੀ ਪਦਾਰਥਾਂ ਰੂਪ ਮੇਹੁ ਬਰਖਾਵੇ ਪਰੰਚੈ ਤਿਸ ਭਗਵੰਤ ਰੂਪ ਸਜਨ ਕੋ ਬਰਜ਼ਰੂਰ ਹੀ ਜਾਕੇ ਮਿਲਾਂ ਜੈਸੇ ਮੇਰਾ ਨੇਹੁ ਨ ਤੁਟੇ॥ ੨੫॥ ਇਕ ਸਮੇ ਕੋਈ ਰਜੋ ਗੁਨੀ ਜੀਵ ਫਰੀਦ ਜੀ ਕੋ ਆਕੇ ਮੱਥਾ ਟੇਕਨੇ ਲਗਾ ਤਾਂ ਪੱਗ ਤਿਸਨੇ ਪ੍ਰਿਥਵੀ ਨਾਲ ਨਹੀਂ ਲਗਾਈ ਕਿ ਮਤਾਂ ਮੈਲੀ ਹੋ ਜਾਇ ਤਿਸਕੋ ਪ੍ਰਮਾਦੀ ਭੁਲਿਆ ਹੂਆ ਵਾ ਹੰਕਾਰੀ ਦੇਖ ਕਰ ਉਪਦੇਸ਼ ਕਰੇ ਹੈਂ:—

ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥ ੨੬॥

ਫਰੀਦ ਜੀ ਕਹੇ ਹੈਂ ਮੈਨੂੰ ਪਗ ਦਾ ਭੁਲਾਵਾ ਰਹਿਆ ਕਿ ਮੈਲੀ ਮਤਾਂ ਹੋ ਜਾਵੇ ਪਰੰਚੈ ਇਹ ਗਹਿਲਾ ਕਹੀਏ ਪ੍ਰਮਾਦੀ ਰੂਹ ਇਹ ਨਹੀਂ ਜਾਨਤਾ ਕਿਸੀ ਦਿਨ ਕੋ ਸਿਰ ਨੂੰ ਭੀ ਮ੍ਰਿਤਕਾ ਖਾਇ ਜਾਵੇਗੀ॥ ੨੬॥ ਇਕ ਵਾਰ ਫਰੀਦ ਜੀ ਬਾਰਾਂ ਬਰਸ ਤਪ ਕਰਕੇ ਘਰ ਕੋ ਆਇ ਫਰੀਦ ਜੀ ਕੀ ਮਾਤਾ ਨੇ ਖੁਧਿਆਤੁਰ ਜਾਣਕੇ ਚੰਗੀਆਂ ਚੰਗੀਆਂ ਚੀਜ਼ਾਂ ਕਾ ਥਾਲ ਪਰੋਸਕੇ ਅਗਾੜੀ ਧਰਾ ਕਹਾ ਹੇ ਪੁਤਰ ਇਹ ਤੁਮ ਛਕੋ। ਤਿਨਕੀ ਤਰਫ ਦੇਖਕੇ ਫਰੀਦ ਜੀ ਸ਼ਲੋਕ ਕਹੇ ਹੈਂ ਵਾ ਖਾਨੇ ਲਗੇ ਸ਼ਲੋਕ ਕਹੇ ਹੈਂ:—

ਫਰੀਦਾ ਸ਼ਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥ ੨੭॥

ਸ਼ਕਰ ਅਤੇ ਖੰਡ ਨਿਵਾਤ ਕਹੀਏ ਮਿਸਰੀ ਔਰ ਗੁੜ ਮਾਖਿਓ ਕਹੀਏ ਸਹਤ ਔਰ ਮਾਂਝਾ ਭੈਂਸ ਕਾ ਦੁਧ ਇਤਿਆਦੀ ਸਭੇ ਵਸਤੂਆਂ ਹੇ ਮਾਤਾ ਸਾਹਿਬ ਜੀ ਹੈਂ ਤਾਂ ਮਿੱਠੀਆਂ ਕੌੜੀਆਂ ਨਹੀਂ ਪਰੰਚੇ ਤੁਧ ਕਹੀਏ ਤਿਸ ਰਬ ਦੇ ਸ੍ਵਾਦ ਦੇ ਮਾਨਿੰਦ ਇਹ ਚੀਜ਼ਾਂ ਨਹੀਂ ਪੁਜਦੀਆਂ ਓਹ ਅਧਿਕ ਅਨੰਦ ਹੈ॥ ੨੭॥ ਇਕ ਸਮੇ ਫਰੀਦ ਜੀ ਜੰਗਲ ਵਿਚ ਜਾ ਬੈਠੇ ਜਬ ਕੋਈ ਦਿਨ ਬੈਠਿਆਂ ਕੋ ਗੁਜ਼ਰੇ ਤਾਂ ਭੁਖ ਨੇ ਪੀੜਤ ਕੀਏ ਉਠਕੇ ਸ਼ਹਿਰ ਮੇਂ ਆਕੇ ਇਕ ਘੁਮਾਰ ਕੇ ਘਰ ਮੇਂ ਜਾਕੇ ਸਵਾਲ ਕੀਤਾ ਕਹਾ ਮੇਰੇ ਕੋ ਖੁਧਾ ਲਗ ਰਹੀ ਹੈ ਘੁਮਾਰ ਨੇ ਕਿਆ ਕੀਆ ਬਾਰਾਂ ਸੇਰਾਂ ਦਾ ਇਕ ਕਾਸਾ ਦਿਤਾ ਕਹਾ ਇਸ ਮੇਂ ਮੰਗ ਖਾਇ ਓਹ ਕਾਸਾ ਲੈਕੇ ਫਰੀਦ ਜੀ ਇਕ ਥਾਂ ਧੂਆਂ ਪਾਇਕੇ ਬੈਠ ਗਏ ਬਾਰਾਂ ਸੇਰਾਂ ਦਾ ਕਾਸਾ ਮੰਗ ਕਰ ਭਰਕੇ ਲਿਆਇਆ ਕਰਨ ਓਥੇ ਆਕੇ ਖਾ ਲਿਆ ਕਰੇਂ ਇਸ ਪ੍ਰਕਾਰ ਰਹਿਣੇ ਲਗੇ ਇਸ ਪ੍ਰਕਾਰ ਕੀ ਵਿਰਤ ਦੇਖਕੇ ਇਕ ਮਾਈ ਨੇ ਕਹਾ ਤੂੰ ਟੁਕੜਿਆਂ ਦਾ ਯਾਰ ਹੋਇਓਂ ਸਾਂਈ ਦਾ ਯਾਰ ਤਾਂ ਨ ਹੋਇਓਂ ਅੰਨ ਬਹੁਤਾ ਨਾ ਖਾਇਆ ਕਰ ਬੰਦਗੀ ਨਹੀਂ ਹੋਤੀ ਫਰੀਦ ਜੀ ਨੇ ਕਹਾ ਹੇ ਨੇਕ ਬਖਤ ਪੇਟ ਭਰੇ ਬਿਨਾ ਸੰਤੋਖ ਨਹੀਂ ਆਤਾ ਕਿਆ ਕਰੀਏ ਮਾਈ ਨੇ ਕਹਾ ਆਇ ਤੈਨੂੰ ਥੋੜੇ ਖਾਣ ਕੀ ਵਜਾ ਦੱਸਾਂ ਇਹ ਕਰਿਆ ਕਰ ਇਸ ਕਾਸੇ ਕੋ ਦੋ ਉਂਗਲੀ ਰੋਜ਼ ਛਿਲਿਆ ਕਰ ਇਸੀ ਤਰਾਂ ਭਰਕੇ ਪਾਉ ਭੁਰ ਖਾਣੇ ਮੇਂ ਆਇਆ ਫੇਰ ਤਰਕ ਸੇ ਛੱਡਕੇ ਇਕ ਤਰਖਾਣ ਕੋ ਆ ਕੇ ਮਿਲਾ ਤਿਸਕੇ ਕਹਾ ਕੋਈ ਐਸੀ ਰੋਟੀ ਦੇਹ ਜਿਸ ਕਰ ਸਦਾ ਹੀ ਭੁਖ ਨ ਲਗੇ ਔਰ ਲੋਕਾਂ ਕੋ ਪ੍ਰਤੀਤ ਹੋਵੇ ਕਿ ਅੰਨ ਛਕਦਾ ਹੈ ਅਤੇ ਸਦਾ ਰੋਟੀ ਇਸਕੇ ਪਾਸ ਰਹਿਤੀ ਹੈ ਇਹ ਸੁਣ ਤਰਖਾਣ ਨੇ ਇਕ ਕਾਠ ਕੀ ਰੋਟੀ ਬਣਾਇ ਦੀਨੀ ਕਹਾ ਲੈ ਜਾਹ ਉਸ ਰੋਟੀ ਕੋ ਪੇਟ ਨਾਲ ਬੰਨ੍ਹਕੇ ਤਪ ਕਰਨੇ ਲਗਾ ਜੋ ਕੋਈ ਪੂਛੇ ਰੋਟੀ ਛਕੋ ਕਹਿ ਦੇਣਾ ਮੇਰੇ ਪਾਸ ਹੈ ਇਸੀ ਪ੍ਰਕਾਰ ਕਿਸੀ ਨੇ ਇਕ ਦਿਨ ਆਕੇ ਅਤੀ ਕਹਾ ਕਿ ਰੋਟੀ ਛਕੋ ਤਿਸ ਪਰ ਉਪਦੇਸ਼ ਪੂਰਬਕ ਸ਼ਲੋਕ ਕਹੇ ਹੈਂ:—

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥ ੨੮॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਮੇਰੀ ਰੋਟੀ ਕਾਠ ਕੀ ਹੈ ਏਹੀ ਮੇਰੀ ਭੁਖ ਕੋ ਲਾਵਣ ਕਹੀਏ ਲਾਹਿ ਦੇਤੀ ਹੈ ਯਾਨੇ ਦੂਰ ਕਰ ਦੇਤੀ ਹੈ ਵਾ ਲਾਵਣ ਕਹੀਏ ਸਲੂਣਾ ਕਿਆ ਹੈ ਜੋ ਮੇਰੀ ਭੁਖ ਹੈ ਇਹ ਲਾਵਣ ਹੈ ਜਿਨ੍ਹਾਂ ਨੇ ਖੁਦਾਇ ਕੀ

ਬੰਦਗੀ ਛੋਡ ਕਰ ਚੋਪੜੀਆਂ ਰੋਟੀਆਂ ਖਾਧੀਆਂ ਹੈਂ ਓਹ ਪੁਰਸ਼ ਅੰਤ ਸਮੇ ਘਣੇ ਦੁਖ ਸਹਾਰਨਗੇ ॥ ੨੮ ॥ ਸੋਈ ਸਪਸ਼੍ਟ ਕਰ ਕਹੇ ਹੈਂ:-

ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥

ਰੁਖੀ ਕਿਆ ਸਲੂਣੇ ਆਦਿਕ ਬਿਨਾ ਸੁਖੀ ਕਿਆ ਘ੍ਰਿਤ ਬਿਨਾ ਵਾ ਰੁਖੀ ਕਹੀਏ ਬਿਨਾ ਘ੍ਰਿਤ ਤੇ ਸੁਕੀ ਹੂਈ ਖਾਕੇ ਠੰਢਾ ਪਾਣੀ ਪੀ ਲਏ ਤਾਂ ਰੋਗ ਕੋਈ ਨਹੀਂ ਹੋਤਾ ਫਰੀਦ ਜੀ ਕਹੇ ਹੈਂ ਪਰਾਈ ਚੋਪੜੀ ਦੇਖਕਰ ਯਾਨੇ ਪਰਾਏ ਪਦਾਰਥ ਆਦਿਕ ਦੇਖ ਕਰ ਅਪਨੇ ਜੀ ਕੋ ਨ ਤਰਸਾਵੇ ਯਾਨੇ ਦੁਖੀ ਨ ਹੋਵੇ ॥ ੨੯ ॥ ਫਰੀਦ ਜੀ ਨਿਯਮ ਸੇ ਨਿਤਾ ਪ੍ਰਤੀ ਨਿਵਾਜ਼ ਪੜ੍ਹਿਆ ਕਰਦਾ ਥਾ ਇਕ ਦਿਨ ਸ਼ਰੀਰ ਬੀਮਾਰ ਭਇਆ ਨਿਵਾਜ਼ ਪੜ੍ਹੀ ਨਹੀਂ ਗਈ ਪਸਚਾਤਾਪ ਪੂਰਬਕ ਸ਼ਲੋਕ ਕਹੇ ਹੈਂ ਨਾਲੇ ਪਾਸ ਹੀ ਇਕ ਸ਼ਾਹ ਸ਼ਰਫ ਨਾਮੇ ਮਸਤ ਫ਼ਕੀਰ ਰਹਿਆ ਕਰਦੇ ਸੇ ਓਹ ਨਿਵਾਜ਼ ਨਹੀਂ ਪੜ੍ਹਦੇ ਸੇ ਤਿਨਕੋ ਭੀ ਅਨੁਕਤੀ ਅਲੰਕਾਰ ਸੇ ਬੋਲੀ ਮਾਰੇ ਹੈਂ:-

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥ ੩੦ ॥

ਫਰੀਦ ਜੀ ਕਹੇ ਹੈਂ ਆਜ ਮੈਂ ਕੰਤ ਨਾਲ ਨਹੀਂ ਸੁਤੀ ਯਾਨੇ ਨਿਵਾਜ਼ ਨਹੀਂ ਪੜ੍ਹੀ ਸੋ ਅਜ ਹੀ ਮੇਰੇ ਅੰਗ ਮੁੜੇ ਮੁੜਿ ਜਾਇ ਕਹੀਏ ਮੁਰਝਾਵਤੇ ਹੈਂ ਯਾਨੇ ਟੁੱਟੇ ਜਾਤੇ ਹੈਂ ॥ ੩੦ ॥ ਫਰੀਦ ਜੀ ਕਹੇ ਹੈਂ ਇਨ ਸ਼ਾਹ ਸ਼ਰਫ਼ ਵਰਗੀਆਂ ਦੋਹਾਗਣਾਂ ਕੋ ਜਾਕੇ ਸਮੀਪ ਪੁਛੋ ਤੁਮਾਰੀ ਰੈਨ ਨਿਵਾਜ਼ ਬਿਨਾ ਸੁਖ ਪੂਰਬਕ ਬਿਹਾਵਤੀ ਹੈ ? ਇਹ ਕਦੀ ਭੀ ਨਹੀਂ ਪੜ੍ਹਦੀ। ਇਹ ਸੁਨਕਰ ਸ਼ਾਹ ਸ਼ਰਫ ਜੀ ਆਗੇ ਤੇ ਬੋਲੇ ਯਥਾ:-

ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਨਿ ਨਾਉ ॥ ੩੧ ॥

ਹੇ ਫਰੀਦ ਤੂੰ ਮੇਰੇ ਕੋ ਤਰਕ ਮਾਰਨੇ ਜੋਗਾ ਕਿਆ ਹੂਆ ਹੈਂ ਤੇਰੀ ਤਾਂ ਸਾਰੇ ਹੀ ਦੁਰਦਸ਼ਾ ਹੋਤੀ ਹੈ ਕੈਸੇ ਸਾਹੁਰੇ ਕਹੀਏ ਪਰਲੋਕ ਵਿਖੇ ਯਾਨੇ ਭਗਵਾਨ ਕੇ ਦਰਵਜੇ ਮੇਂ ਵੀ ਤੂੰ ਢੋਈ ਕਹੀਏ ਆਸਰਾ ਯਾਨੇ ਢੁਕਵਾਂ ਨਹੀਂ ਲੈਂਦਾ ਪਿਛੇ ਜੋੜਿਆਂ ਵਿਚ ਹੀ ਖੜਾ ਕੀਆ ਜਾਤਾ ਹੈਂ ਏਥੇ ਮਾਤ ਲੋਕ ਰੂਪ ਪੇਈਐ ਕਹੀਏ ਪੇਕਿਆਂ ਮੇਂ ਭੀ ਤੇਰੇ ਕੋ ਥਾਉਂ ਨਹੀਂ ਯਾਨੇ ਬਿਰਤੀ ਨਹੀਂ ਤੇਰੀ ਜੁੜਦੀ ਵਾ ਖਾਨ ਪਾਨ ਕਾ ਸੁਖ ਨਹੀਂ ਫੇਰ ਪਿਰੀ ਸਰਗੁਨ ਰੂਪ ਹੋਕੇ ਤੇਰੀ ਬਾਤ ਵੀ ਨਹੀਂ ਪੁਛਦਾ ਮੈਂ ਕਹਿਤਾ ਹੂੰ ਧੰਨ ਹੈ ਐਸੀ ਸੁਹਾਗਨ ਨਾਮ ਰਖਾਇ ਲਿਆ ਫਿਟੇ ਮੂੰਹ ਮੇਰੇ ਕੋ ਦੁਹਾਗਨ ਦਸੇ ਹੈ। ਤਾਤਪਰਯ ਕਿਆ ਇਹ ਫਰੀਦ ਤਾਂ ਭੇਦ ਵਾਦੀ ਹੂਆਹੈ ਅਤੇ ਸ਼ਾਹ ਸ਼ਰਫ ਪੂਰਨ ਫਕੀਰ ਹੂਆ ਹੈ ਅਭੇਦ ਵਾਦੀ ਇਹ ਦੋਨੋਂ ਖੁਦਾ ਕੇ ਮਿਲਨੇ ਲੀਏ ਪਰਲੋਕ ਮੇਂ ਜਾਤੇ ਥੇ ਉਸ ਵਕਤ ਭਗਵਾਨ ਸ਼ਾਹ ਸ਼ਰਫ ਕੋ ਤਾਂ ਆਪਣੇ ਪਾਸ ਬੈਠਾਇਆ ਕਰਦੇ ਸੇ ਸਤ-ਕਾਰ ਪੂਰਬਕ ਔਰ ਫਰੀਦ ਜੀ ਕੋ ਜੋੜਿਆਂ ਮੇਂ ਖੜਾ ਕਰਦੇ ਸੇ ਰਹੋ ਵਿਚਾਰ ॥ ੩੧ ॥ ਪੂਰਬ ਬਚਨ ਸੁਨਕਰ ਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਆਗੇ ਕਹਾ ਹੇ ਮਹਾਰਾਜ ਜੋ ਕਥਨ ਫਰੀਦ ਅਤੇ ਸ਼ਾਹ ਸ਼ਰਫ ਨੇ ਕਹਾ ਹੈ ਇਹ ਠੀਕ ਹੈ ਵਾ ਨਹੀਂ ? ਮਹਾਰਾਜ ਕਹੇ ਹੈਂ ਇਹ ਬਚਨ ਹੰਕਾਰ ਸਹਿਤ ਹੈ ਇਹ ਠੀਕ ਨਹੀਂ ਇਸਕਾ ਵੇਰਵਾ ਹਮਾਰੇ ਬਡਿਆਂ ਨੇ ਕੀਆ ਹੈ ਸੋ ਕੈਸੇ:-

ਮਹਲਾ ੩ ॥
ਸਾਹੁਰੈ ਪੇਈਐ ਕੰਤੁ ਕੀ ਕੰਤੁ ਅਗੰਮੁ ਅਥਾਹੁ ॥
ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ॥ ੩੨ ॥

ਮਹਾਰਾਜ ਕਹੇ ਹੈਂ ਸਾਹੁਰੈ ਪਰਲੋਕ ਪੇਕਾ ਇਹੁ ਲੋਕ। ਲੋਕ ਪਰਲੋਕ ਮੇਂ ਕੰਤ ਕੀ ਹੋ ਰਹੇ ਕਿਸੀ ਕੰਤ ਕੀ ਜੋ ਅਗੰਮ ਤੇ ਅਥਾਹੁ ਹੈ ਸੋਈ ਅਸਲੀ ਸੁਹਾਗਨ ਹੈ ਜੋ ਬੇਪਰਵਾਹ ਭਗਵੰਤ ਕੋ ਭਾਇ ਗਈ ਹੈ ਗੱਲਾਂ ਸੇ ਅਤੇ ਲੜਨੇ ਭਿੜਨੇ ਸੇ ਸੁਹਾਗਨ ਨਹੀਂ ਹੋਤੀ ॥ ੩੨ ॥ ਸੋਈ ਪੂਰਬ ਕਥਨ ਅਨੁਸਾਰ ਨਿਰਹੰਕਾਰ ਹੋਨਾ ਕਹੇ ਹੈਂ:-

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥ ੩੩ ॥

ਜੈਸੇ ਇਸਤਰੀ ਨੇ ਨਾਤੀ ਇਸ਼ਨਾਨ ਕੀਆ ਧੋਤੀ ਕਹੀਏ ਔਰ ਬਸਤਰ ਧੋਇ ਅਤਰ ਫੁਲੇਲ ਆਦਿਕ ਕਰਕੇ ਸੰਬਹੀ ਕਹੀਏ ਫੱਬੀ ਇਸ ਪਰਕਾਰ ਕਾ ਸ਼ਿੰਗਾਰ ਕਰਕੇ ਨਚਿੰਦ ਨਿਸਚਿੰਤ ਹੋਕਰ ਆਕੇ ਪਲੰਘ ਪਰ ਸੁਤੀ ਪਰੰਚੇ ਫਰੀਦ ਜੀ ਕਹੇ ਹੈਂ ਜੇਕਰ ਹਿੰਗ ਦੀ ਬੇੜੀ ਪਾਸ ਰਹੀ ਹੈ ਵਾ ਹਿੰਗ ਕਰਕੇ ਬੇੜਤ ਹੋ ਰਹੀ ਹੈ ਤਾਂ ਕਥੂਰੀ ਕਹੀਏ ਕਸਤੂਰੀ ਆਦਿਕ ਦੀ ਸੁਗੰਧੀ ਚਲੀ ਜਾਤੀ ਹੈ ਹਿੰਗ ਆਪਣੀ ਕਸ਼ਬੋਈ ਖਿਲਾਰ ਦੇਵੇ ਹੈ ਇਸੀ ਪਰਕਾਰ ਦ੍ਰਿਸ਼ਟਾਂਤ-ਨਾਤੀ ਤੀਰਥ ਆਦਿਕ ਮੇਂ ਧੋਤੀ ਕਹੀਏ ਨੇਤੀ ਧੋਤੀ ਕੀਤੀ ਯਾਨੇ ਆਂਦਰਾਂ ਆਦਿਕ ਧੋਨੀਆਂ ਸੰਬਹੀ ਕਹੀਏ ਫੱਬੀ ਅਉਰ ਸਾਧਨਾਂ ਕਰਕੇ ਸੁਤੀ ਆਇ ਨਚਿੰਦ ਕਹੀਏ ਸਮਾਧੀਆਂ ਭੀ ਲਗਾਈਆਂ ਪਰੰਚੇ ਜੇਕਰ ਫੇਰਵੀ ਹਿੰਗ ਕਹੀਏ ਹੰਕਾਰ ਦੀ ਵੇੜਤ ਕੀਤੀ ਰਹੀ ਯਾਨੇ ਹੰਕਾਰ ਦੂਰ ਨ ਹੂਆ ਤਾਂ ਭਗਤੀ ਰੂਪ ਕਸਤੂਰੀ ਕੀ ਗੰਧੀ ਚਲੀ ਗਈ ॥ ੩੩ ॥ ਜਬ ਫਰੀਦ ਜੀ ਬਿਰਧ ਭਏ ਜੁਵਾ ਚਲੀ ਗਈ ਤਬ ਕਿਸੀ ਨੇ ਕਹਾ ਹੇ ਸ਼ੇਖ ਜੀ ਆਪ ਕਾ ਜੋਬਨ ਤਾਂ ਚਲਾ ਗਿਆ ਤਿਸ ਪਰ ਕਹੇ ਹੈਂ:-

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥ ੩੪ ॥

ਹੇ ਪਿਆਰੇ ਮੈਂ ਜੋਬਨ ਕੇ ਜਾਨੇ ਕਰ ਨਹੀਂ ਡਰਤਾ ਬੇਸ਼ਕ ਚਲਾ ਜਾਏ ਪਰੰਚੇ ਸਹ ਪਤੀ ਨਾਲੋਂ ਪ੍ਰੀਤੀ ਨ ਜਾਵੇ ਫਰੀਦ ਜੀ ਕਹੇ ਹੈਂ ਭਗਵੰਤ ਕੀ ਪ੍ਰੀਤੀ ਬਿਨਾ ਕਿਤਨੇ ਹੀ ਮੇਰੇ ਜੋਬਨ ਵਾ ਆਨ ਪੁਰਖੋਂ ਕੇ ਜੋਬਨ ਕੁਮਲਾਇ ਕਹੀਏ ਪਰਨੰਮ ਕੇ ਸੁੱਕ ਗਏ ਯਾਨੇ ਨਿਸ਼ਫਲ ਹੀ ਚਲੇ ਗਏ॥ ੩੪ ॥ਇਕ ਸਮੇ ਫਰੀਦ ਜੀ ਕੋ ਕਿਸੀ ਨੇ ਕਹਾ ਤੂੰ ਪਲੰਘ ਆਦਿਕ ਉਪਰ ਕਿਉਂ ਨਹੀਂ ਸੈਨ ਕਰਦਾ ਵਾ ਭਗਵੰਤ ਨੇ ਅਕਾਸਗਿਰਾ ਦਵਾਰਾ ਕਹਾ ਤੂੰ ਕਿਉਂ ਜ਼ਮੀਨ ਆਦਿਕ ਉਪਰ ਦੁਖ ਪਾਵੇਂ ? ਮੰਜੇ ਆਦਿਕ ਉਪਰ ਸੈਨ ਕਰ। ਤਿਸ ਪਰ ਬੇਨਤੀ ਪੂਰਬਕ ਸ਼ਬਦ ਕਹੇ ਹੈਂ:-

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥ ੩੫ ॥

ਫਰੀਦ ਜੀ ਕਹੇ ਹੈਂ ਹੇ ਪਰਮੇਸ਼ਰ ਤੇਰੀ ਪਰਾਪਤੀ ਕੀ ਚਿੰਤਾ ਰੂਪ ਮੇਰੇ ਨੀਚੇ ਖਟੋਲਾ ਕਹੀਏ ਮੰਜਾ ਹੈ ਤਿਸ ਚਿੰਤਾ ਮੇਂ ਜੋ ਦੁਖ ਹੈ ਇਹ ਵਾਣ ਹੈ ਮੰਜੇ ਮੇਂ। ਆਪਕੇ ਬਿਰਹ ਕਹੀਏ ਵਿਯੋਗ ਦਾ ਤਿਸ ਮੰਜੇ ਪਰ ਲੇਫ ਤੁੱਲ ਵਿਛਾਵਨਾ ਹੈ ਯਾਨੇ ਨੀਚੇ ਕਾ। ਇਹੁ ਕਹੀਏ ਇਸਤਰਾਂ ਹਮਾਰਾ ਜੀਵਨਾ ਹੋ ਰਹਾ ਹੈ ਹੇ ਸਚੇ ਸਾਹਿਬ ਤੂੰ ਹਮਾਰੀ ਤਰਫ ਦੇਖ ਯਾਨੇ ਕਿਰਪਾ ਕਰਕੇ ਛੇਤੀ ਪਰਾਪਤ ਹੋਹੁ ॥ ੩੫ ॥ ਅਬ ਵਿਯੋਗ ਕੀ ਉਸਤਤੀ ਰੂਪ ਸ਼ਲੋਕ ਕਹੇ ਹੈਂ:-

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥ ੩੬ ॥

ਹੇ ਬਿਰਹਾ ਕਹੀਏ ਵਿਯੋਗ ਤੇਰੇ ਕੋ ਸਭ ਬਿਰਹਾ ਕਹੀਏ ਵਿਯੋਗ ਕਰਕੇ ਹੀ ਆਖਦਾ ਹੈ ਯਾਨੇ ਤੂੰ ਮਾੜਾ ਹੈਂ ਐਸੇ ਸਭ ਆਖਦੇ ਹੈਂ ਪਰੰਚੇ ਮੈਂ ਤਾਂ ਹੇ ਬਿਰਹਾ ਤੁਝਕੋ ਸੁਲਤਾਨ ਕਹੀਏ ਦੱਤ੍ਰ ਵਰਤੀ ਰੂਪ ਕਰਕੇ ਜਾਨਾ ਹੈ ਯਾਨੇ ਤੂ ਬੜਾ ਹੈਂ ਕਾਹੇ ਤੇ ਜਿਸ ਤਨ ਮੇਂ ਭਗਵੰਤ ਕਾ ਬਿਰਹਾ ਕਹੀਏ ਵਿਯੋਗ ਨਹੀਂ ਉਤਪੰਨ ਹੂਆ ਭਾਵ ਹਮ ਕੋ ਭਗਵੰਤ ਪ੍ਰਾਪਤ ਨਹੀਂ ਹੂਏ ਕਿਆ ਕਾਰਨ ਹੈ ਐਸੇ ਕਹਿ ਕਰ ਜੋ ਦੁਖੀ ਨਹੀਂ ਹੂਆ ਓਹ ਤਨ ਮਸਾਨ ਭੂਮਕਾ ਤੁਲਜ ਜਾਨੋਂ । ਦੂਤੀ--ਬਿਰਹਾ ਨਾਮ ਹੈ ਪ੍ਰੇਮ ਕਾ ਯਾਨੇ ਹੇ ਬਿਰਹਾ ਕਹੀਏ ਪ੍ਰੇਮ ਤੇਰੇ ਕੋ ਸਭ ਬਿਰਹਾ ਕਹੀਏ ਪ੍ਰੇਮ ਕਰਕੇ ਹੀ ਕਹੇ ਹੈਂ ਪਰੰਚੇ ਹੇ ਬਿਰਹਾ ਤੂੰ ਪਾਤਸ਼ਾਹ ਹੈਂ ਫਰੀਦ ਜੀ ਕਹੇ ਹੈਂ ਜਿਸਕੇ ਤਨ ਕਹੀਏ ਮਨ ਮੇਂ ਪ੍ਰੇਮ ਨਹੀਂ ਉਤਪੰਨ ਹੂਆ ਸੋ ਮਨ ਵਾ ਤਨ ਮਸਾਨ ਭੂਮਕਾ ਤੁਲਜ ਹੈ ॥ ੩੬ ॥ ਜੋ ਇਸਤ੍ਰੀ ਲੰਪਟ ਹੈਂ ਈਸ਼੍ਵਰ ਤਰਫੋਂ ਬੇਮੁਖ ਹੈਂ ਤਿਨ੍ਹਾਂ ਪ੍ਰਤੀ ਵੈਰਾਗਜ ਜਨਜ ਉਪਦੇਸ਼ ਕਹੇ ਹੈਂ:-

ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥ ੩੭ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਇਹ ਇਸਤ੍ਰੀ ਪੁਤ੍ਰ ਆਦਿਕ ਵਿਖ ਦੀਆਂ ਗੰਦਲਾਂ ਹੈਂ ਬਾਹਰੋਂ ਵਿਚੋਂ ਇਹ ਵਿਸ਼ਿਆਂ ਰੂਪ ਖੰਡ ਨਾਲ ਲਵੇੜਕੇ ਧਰੀਆਂ ਹੂਈਆਂ ਹੈਂ ਜਿਨ ਕੋ ਇਹ ਦੁਖਦਾਈ ਭਾਸਿਆ ਓਹ ਇਕ ਪੁਰਸ਼ ਰਾਹੇਦੇ ਕਹੀਏ ਬੀਜਦੇ ਹੀ ਯਾਨੇ ਮੰਗੇਵਾ ਕਰਦੇ ਹੀ ਰਹਿ ਗਏ ਯਾਨੇ ਛਡ ਗਏ ਇਕ ਰਾਧੀ ਕਹੀਏ ਬੀਜੀ ਕੋ ਯਾਨੇ ਵਿਆਹੀਆਂ ਕੋ ਹੀ ਉਜਾੜਕੇ ਚਲੇ ਗਏ ਯਾਨੇ ਛੱਡਕੇ ਫਕੀਰ ਹੋਕਰ ਖੁਦਾ ਬੰਦਗੀ ਕਰਦੇ ਭਏ ॥ ੩੭ ॥ ਭਗਵੰਤ ਕੀ ਭਗਤੀ ਬਿਨਾ ਸਮਾ ਬਿਅਰਥ ਬਿਤੀਤ ਕਰਦਿਆਂ ਪ੍ਰਤੀ ਕਹੇ ਹੈਂ:-

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥
ਲੇਖਾ ਰਬੁ ਮੰਗੇਸੀਆ ਤੂ ਆਹੋ ਕੇਰ੍ਹੇ ਕੰਮਿ ॥ ੩੮ ॥

ਫਰੀਦ ਜੀ ਕਹੇ ਹੈਂ ਇਸ ਜੀਵ ਨੇ ਚਾਰ ਪਹਿਰ ਦਿਨ ਕੋ ਤਾਂ ਹੰਢਿ ਕਹੀਏ ਫਿਰ ਫੁਰਕੇ ਯਾਨੇ ਕਦੀ ਕਿਤੇ ਖੜਾ ਕਦੀ ਕਿਤੇ ਖੜਾ ਇਸ ਪ੍ਰਕਾਰ ਗਵਾਇ ਲਏ ਅਤੇ ਚਾਰ ਪਹਿਰ ਰਾਤਕੇ ਸੰਮਿ ਕਹੀਏ ਸੈਨ ਕਰਨੇ ਮੇਂ ਯਾਨੇ ਵਿਸ਼ੇ ਵਿਕਾਰ ਮੇਂ ਗਵਾਏ ਲਏ ਜਦੋਂ ਅੰਤ ਸਮੇਂ ਰਬ ਤੇਰੇ ਪਾਸੋਂ ਲੇਖਾ ਮੰਗੇਗਾ ਤੂੰ ਕਹੇਂਗਾ ਬਖਸ਼ ਲੈ ਜੀ ਭਗਵੰਤ ਕਹੇਗਾ ਤੂੰ ਮੇਰਾ ਕੇਹੜਾ ਕਾਮ ਕਰਕੇ ਆਹੋ ਕਹੀਏ ਆਇਆ ਹੈਂ ਮੈਂ ਜਿਸ ਕਰ ਤੇਰੇ ਕੋ ਬਖਸ਼ ਲਵਾਂ ਵਾ ਤੂੰ ਸੰਸਾਰ ਮੇਂ ਕਿਸ ਕਾਮ ਵਾਸਤੇ ਆਇਆ ਹੈਂ ਔਰ ਕਰਦਾ ਕਿਆ ਹੈਂ ਹੋਰੁ ਹੀ ਕਰ ਰਹਾ ਹਾਂ ॥੩੮॥ ਏਕ ਸਮੇਂ ਫਰੀਦ ਜੀ ਬਿਚਰਤੇ ਹੂਏ ਰਾਜ ਦਰਬਾਰ ਮੇਂ ਚਲੇ ਗਏ ਤਹਾਂ ਘੜੀਆਲ ਬਜਦੀ ਕੋ ਦੇਖ ਕਰ ਅਪਨੇ ਮਨ ਕੋ ਉਪਦੇਸ਼ ਕਹੇ ਹੈਂ:-

ਫਰੀਦਾ ਦਰਿ ਦਰਵਾਜੈ ਜਾਇਕੈ ਕਿਉ ਡਿਠੋ ਘੜੀਆਲੁ ॥
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥ ੩੯ ॥

ਫਰੀਦ ਜੀ ਕਹੇ ਹੈਂ ਹੇ ਮਨ ਰਾਜੇ ਲੋਕਾਂ ਦੇ ਦਰਵਾਜੇ ਦੇ ਦਰ ਕਹੀਏ ਅੰਦਰ ਜਾਕੇ ਕਿਸ ਲੀਏ ਘੜੀਆਲ ਕੋ ਦੇਖਾ ਹੈ ਜੇਕਰ ਦੇਖਾ ਹੈ ਤਾਂ ਅਬ ਇਸਕਾ ਤੂੰ ਉਪਦੇਸ਼ ਗ੍ਰਹਿਨ ਕਰ ਜੋ ਕਹਿ ਰਹਾ ਹੈ ਦੇਖੋ ਹੇ ਮਨ ਇਹ ਘੜੀਆਲ ਨਿਦੋਸ਼ ਹੀ ਮਾਰਿਆ ਜਾਤਾ ਹੈ ਯਾਨੇ ਇਸ ਮੇਂ ਕੋਈ ਵੀ ਗੁਨਾਹ ਨਹੀਂ ਫੇਰ ਵੀ ਮਾਰਿਆ ਜਾਵੇ ਹੈ ਹਮ ਦੋਸ਼ਾਂ ਕਰਕੇ ਪੂਰਤ ਲੋਕਾਂ ਦਾ ਕਿਆ ਹਾਲ ਹੋਵੇਗਾ ਇਸ ਲੀਏ ਹਮਾਰੇ ਕੋ ਤਾਂ ਇਸ ਤੇ ਵੀ ਵਧਕੇ ਸਜ਼ਾ ਮਿਲੇਗੀ ॥ ੩੯ ॥ ਸੋਈ ਪੂਰਬ ਬਾਤ ਖੋਲ੍ਹ ਕਰਕੇ ਕਹੇ ਹੈਂ:-

ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥
ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥ ੪੦ ॥

ਦੇਖ ਹੇ ਮਨ ਇਹ ਘੜੀ ਘੜੀ ਪੀਛੇ ਮਾਰੀਤਾ ਹੈ ਪਹਿਰ ਪਹਿਰ ਪੀਛੇ ਬਤੀ ਸਜ਼ਾ ਮਿਲਦੀ ਹੈ ਭਾਵ ਬਹੁਤਾ ਮਾਰੀਤਾ ਹੈ ਐਸੇ ਹੀ ਸੋ ਹਮਾਰਾ ਹੇੜਾ ਕਹੀਏ ਸ਼ਰੀਰ ਦੋਸ਼ਾਂ ਵਾਲਾ ਘੜਿਆਲ ਦੀ ਨਿਆਈਂ ਦੁਖ ਹੀ ਵਿਚ ਅਵਸਥਾ ਰੂਪ ਰੈਨ ਵਿਤੀਤ ਹੋਵੇਗੀ ਵਾ ਹੋ ਰਹੀ ਹੈ ॥ ੪੦ ॥ ਕੋਈ ਅਤੀ ਬ੍ਰਿਧ ਪਨੇ ਮੇਂ ਆਕੇ ਕਹੇ ਮੈਂ ਅਜੇ ਵੀ ਕੁਛ ਕਾਲ ਜੀਤਾ ਰਹਾਂ ਭਗਵੰਤ ਸੇ ਬਿਮੁਖ ਥਾ ਤਿਸ ਕੋ ਦੇਖ ਕਰ ਫਰੀਦ ਜੀ ਸ਼ਲੋਕ ਕਹੇ ਹੈਂ:-

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥ ੪੧ ॥

ਸ਼ੇਖ ਫਰੀਦ ਜੀ ਕਹੇ ਹੈਂ ਜਬ ਬੁੱਢਾ ਭਇਆ ਤਬ ਦੇਹ ਕੰਬਣੇ ਲਗ ਗਈ ਯਾਨੇ ਬਲ ਹੀਨ ਭਈ ਜੇਕਰ ਹੇ ਪਿਆਰੇ ਸੌ ਬਰਸ ਤਕ ਵੀ ਜੀਵਨਾ ਹੈ ਤਾਂ ਕਿਆ ਹੈ ਭੀ ਬਹੁੜੋ ਅੰਤ ਕੋ ਫੇਰ ਵੀ ਇਸਨੇ ਖੇਹ ਹੋ ਜਾਨਾ ਹੈ ਇਹ ਇਸ ਕੀ ਵਡਿਆਈ ਹੈ ॥ ੪੧ ॥ ਇਕ ਸਮੇਂ ਫਰੀਦ ਜੀ ਸਿਆਲੇ ਕੇ ਦਿਨੋਂ ਮੇਂ ਬਨ ਵਿਖੇ ਤਪ ਕਰਤੇ ਹੂਏ ਪਾਲੇ ਸੇ ਕਾਂਪਨੇ ਲਗੇ ਵਿਚਾਰ ਕੀਆ ਕਿ ਖੁਧਾ ਭੀ ਲਗ ਰਹੀ ਹੈ ਅਤੇ ਪਾਲਾ ਵੀ ਸੰਤਾਪਤਾ ਹੈ ਕਿਤੇ ਅਗਨ ਚਲਕੇ ਸੇਕੀਏ ਉਠਕੇ ਚਲ ਪੜੇ ਆਗੇ ਇਕ ਗ੍ਰਾਮ ਕੇ ਨਜ਼ਦੀਕ ਬਾਹਰ ਵਾਰ ਭੱਠਿਆਰਨ ਦਾਣੇ ਭੁੰਨ ਰਹੀ ਸੀ ਤਿਸਕੋ ਪੂਛਾ ਹਮ ਅਗ ਸੇਕ ਲਈਏ ਤਿਸ ਨੇ ਜਾਨਾ ਮੇਰਾ ਕਿਆ ਲੇਵੇ ਹੈ ਨਾਲੇ ਆਗ ਸੇਕੇਗਾ ਨਾਲੇ ਮੇਰਾ ਝੋਕਾ ਡਾਹਨੇ ਕਾ ਕਾਮ ਦੇਵੇਗਾ ਭਠਿਆਰਨ ਨੇ ਕਹਾ ਸੇਕ ਲੈ ਅਗਨ ਫਰੀਦ ਜੀ ਅਗਨ ਸੇਕਨ ਬੈਠ ਗਏ ਖੁਧਾ ਲਗ ਰਹੀ ਸੀ ਜੋ ਦਾਨਾ ਨੀਚੇ ਭਠੀ ਤਰਫ ਗਿਰੇ ਸੋ ਫਰੀਦ ਜੀ ਚੁਕਕੇ ਚਾਬ ਲੇਵੇ ਅਗਨ ਬਲਨੇ ਸੇ ਬੰਦ ਭਈ ਭਠਿਆਰਨ ਨੇ ਕਹਾ ਹੇ ਭਾਈ ਨੀਚੇ ਅਗਨ ਭੀ ਬਾਲੀ ਜਾਹ ਜਿਸ ਨਾਲ ਨੀਚੇ ਝੋਕਾ ਪਾਈਤਾ ਹੈ ਓਹ ਲੋਹੇ ਕਾ ਗੁਲ ਫਰੀਦ ਕੋ ਪਕੜਾਇ ਦੀਆ ਕਹਾ ਇਸ ਨਾਲ ਝੋਕਾ ਡਾਹ ਫਰੀਦ ਜੀ ਲੈਕੇ ਡਾਹੁਨੇ ਲਗ ਪਏ ਇਸ ਪਰਕਾਰ ਕੁਛ ਕੁ ਦਾਨੇ ਚੁਣਕੇ ਚਾਬੇ ਕੁਛਕੁ ਸੇਕ ਸ਼ਰੀਰ ਕੋ ਲਾਗਾ ਤਿਸਕਰ ਸੁਖ ਮੇਂ ਆਕੇ ਫਰੀਦ ਜੀ ਬੈਠੇ ਬੈਠੇ ਸੋ ਗਏ ਝੋਕਾ ਬੰਦ ਹੂਆ ਭਠਿਆਰਨਨੇ ਕਹਾ ਝੋਕਾ ਪਾ ਇਕ ਦੋ ਵਾਰ ਕਹਾ ਫਰੀਦ ਜੀ ਕੋ ਸੁਨਾ ਨਹੀਂ ਤਿਸਨੇ ਉਠਕੇ ਝੋਕਾ ਪਾਵਨੇ ਵਾਲਾ ਗੁਲ ਖੋਸਕੇ ਹਾਥ ਵਿਚੋਂ ਤਤਾ ਤਤਾ ਓਹੀ ਫਰੀਦ ਜੀ ਕੋ ਸਿਰ ਪਰ ਮਾਰਾ ਇਸ ਪਰਕਾਰ ਕੀ ਹਾਲਿਤ ਕੋ ਦੇਖਕਰ ਫਰੀਦ ਜੀ ਪਰਾਏ ਬਾਰ ਮੇਂ ਬੈਠਨਾ ਮਨੇ ਕਰਤੇ ਹੈਂ:-

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥ ੪੨ ॥

ਈਸ਼ਵਰ ਆਗੇ ਬੇਨਤੀ ਕਰੇ ਹੈਂ ਹੇ ਸਾਂਈ ਭਗਵੰਤ, ਪਰਾਏ ਕੇ ਬਾਰ ਵਿਖੇ ਬੈਠਨਾ ਮੈਨੂੰ ਨ ਦੇਹਿ ਜੇਕਰ ਤੇਰੇ ਕੋ ਐਸੇ ਹੀ ਰਖਣਾ ਭਾਂਵਦਾ ਹੈ ਤਾਂ ਜੀਵ ਕੋ ਸ਼ਰੀਰ ਵਿਚੋਂ ਲੈ ਲਵੇ ਯਾਨੇ ਮਾਰ ਲੇਵੋ ਮੈਂ ਇਉਂ ਨਹੀਂ ਰਹਿਤਾ । ਦੂਤੀ ਅਰਥ-ਹੇ ਈਸ਼ਵਰ ਇਹ ਸੰਸਾਰ ਪਰਾਇਆ ਬਾਰਹੈ ਯਾਨੇ ਜਮਾਂ ਕਾ ਬਾਰ ਹੈ ਇਸ ਮੇਂ ਬੈਠਨਾ ਮੁਝੇ ਨ ਦੇਵੋ ਜੇਕਰ ਤੈਨੇ ਐਸੇ ਹੀ ਰਖਣਾ ਹੈ ਤਾਂ ਜੀਵਤ ਭਾਵ ਸ਼ਰੀਰ ਵਿਚੋਂ ਲੈ ਲਵੋ ਯਾਨੇ ਲੀਨ ਕਰ ਦੇਵੋ ॥ ੪੨ ॥ ਇਕ ਸਮੇਂ ਜੱਸਾ ਨਾਮੇ ਇਕ ਲੁਹਾਰ ਮੂੰਹ ਹਨੇਰੇ ਉਠਕੇ ਕੋਇਲੇ ਕਰਨ ਵਾਸਤੇ ਬਨ ਮੇਂ ਆਇਆ ਆਗੇ ਫਰੀਦ ਜੀ ਇਕ ਛਿਛਰੇ ਮੇਂ ਖੜੇ ਤਪ ਕਰ ਰਹੇ ਥੇ ਸ਼ਰੀਰ ਸੁਕਕੇ ਲਕੜੀ ਕੀ ਮਾਫਕ ਹੋ ਰਹਾ ਸੀ ਜੱਸੇ ਲੁਹਾਰ ਨੇ ਜਾਨਾ ਇਹ ਕੋਈ ਸੁਕਾ ਮੁਢ ਹੈ ਇਸਕੋ ਪੁਠਾ ਕੁਹਾੜਾ ਮਾਰਕੇ ਉਖੇੜ ਲੇਵੇ ਇਸ ਪਰਕਾਰ ਜੱਸੇ ਨੇ ਫਰੀਦ ਜੀ ਕੀ ਪਿਠ ਪਰ ਪੁਠਾ ਕੁਹਾੜਾ ਮਾਰਿਆ ਤਾਂ ਉਸ ਵਕਤ ਫਰੀਦ ਜੀ ਆਗੇ ਤੇ ਸ਼ਲੋਕ ਕਹੇ ਹੈਂ:-

ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥ ੪੩ ॥

ਕੰਧੇ ਪਰ ਕੁਹਾੜਾ ਹੈ ਸਿਰ ਪਰ ਪਾਨੀ ਕਾ ਘੜਾ ਹੈ ਵਣ ਕਹੀਏ ਜੰਗਲ ਕੇ ਸਰ ਕਹੀਏ ਸਿਰ ਪਰ ਇਹ ਲੁਹਾਰ ਆਇਆ ਹੈ ਫਰੀਦ ਜੀ ਕਹੇ ਹੈਂ ਹੇ ਜੱਸੇ ਮਿਤਰ ਮੈਂ ਤਾਂ ਆਪਣੇ ਸਹੁ ਪਤੀ ਕੋ ਲੋੜਤਾ ਹੂੰ ਯਾਨੇ ਆਪਣੇ ਪਤੀ ਕੀ ਪਰਾਪਤੀ ਲੀਏ ਮੈਂ ਤਾਂ ਬਨ ਵਿਖੇ ਤਪ ਕਰਤਾ ਹੂੰ ਤੂੰ ਮੇਰੇ ਅੰਗਿਆਰ ਹੀ ਕਰਨੇ ਲੋੜਤਾ ਹੈਂ ਇਹ ਠੀਕ ਨਹੀਂ ਤਿਸਨੇ ਕਹਾ ਮੈਨੇ ਤਾਂ ਸੂਕਾ ਮੁਢ ਜਾਨਾ ਥਾ। ਦੂਤੀ-ਜਮ ਰੂਪੀ ਲੁਹਾਰਕੇ ਸਿਰ ਪਰ ਭਗਵੰਤ ਦੇ ਹੁਕਮ ਰੂਪੀ ਘੜਾ ਚੁਕ। ਹੂਆ ਹੈ ਕੰਧੇ ਪਰ ਪਰਤਖ ਕੁਹਾੜੇ ਆਦਿਕ ਸ਼ਸਤਰ ਹੈਂ ਸੰਸਾਰ ਬਨ ਕੇ ਸਿਰ ਪਰ ਜਮ ਰੂਪ ਲੁਹਾਰ ਆਇ ਰਹਾ ਹੈ ਫਰੀਦ ਜੀ ਕਹੇ ਹੈਂ ਮੈਂ ਤਾਂ ਆਪਣੇ ਸਹੁ ਕੋ ਲੋੜਤਾ ਹੂੰ ਫੇਰ ਤੂੰ ਮੇਰੇਪਾਸੋਂ ਅੰਗਿਆਰ ਚਾਹਤਾ ਹੈਂ ਯਾਨੇਮੇਰੇ ਪਾਸੋਂ ਕਿਆ ਸੁਆਹ ਲੈਨੀ ਹੈ ਚਲਾ ਜਾਹ ॥ ੪੪ ॥ ਅਬ ਕਰਮਾਂ ਕੀ ਗਤ ਕਹੇ ਹੈਂ:-

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥ ੪੪ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਇਕਨਾਂ ਪਾਸ ਤਾਂ ਆਟਾ ਅਗਲਾ ਕਹੀਏ ਬਹੁਤ ਹੈ ਅਤੇ ਇਕਨਾਂ ਪਾਸ ਲੋਣ ਕਹੀਏ ਲੂਣ ਮਾਤਰ ਵੀ ਨਹੀਂ ਵਾ ਇਕਨਾਂ ਪਾਸ ਤਾਂ ਆਟਾ ਕਹੀਏ ਪਦਾਰਥ ਬਹੁਤ ਹੈ ਇਕਨਾਂ ਪਾਸ ਦਾਲ ਮੇਂ ਲੂਣ ਵੀ ਪਾਵਣੇ ਵਾਸਤੇ ਨਹੀਂ ਵਾ ਤ੍ਰਿਤੀ ਇਕਨਾਂ ਪੁਰਸ਼ਾਂ ਪਾਸ ਤਾਂ ਪੁੰਨਾਂ ਰੂਪ ਆਟਾ ਅਗਲਾ ਕਹੀਏ ਬਹੁਤ ਹੈ ਇਕਨਾਂ ਪਾਸ ਲੂਣ ਮਾਤਰ ਵੀ ਪੁੰਨ ਨਹੀਂ ਪਰੰਤੂ ਇਹ ਜੀਵ ਆਗੇ ਪਰਲੋਕ ਮੇਂ ਸਿੰਞਾਪਸਨ ਕਹੀਏ ਪਛਾਨੇ ਜਾਏਂਗੇ ਕਿ ਇਨ੍ਹਾਂ ਵਿਚੋਂ ਚੋਟਾਂ ਜਮਾਂ ਕੀਆ ਕਉਨ ਖਾਵੇਗਾ ॥ ੪੪ ॥ ਕਾਲ ਕੇ ਆਗੇ ਸਭੀ ਸਮਾਨ ਹੈਂ ਇਹ ਕਹੇ ਹੈਂ:-

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥ ੪੫ ॥

ਜਿਨ੍ਹਾਂ ਰਾਜੇ ਲੋਕੋਂ ਕੇ ਪਾਸ ਦਮਾਮੇ ਕਹੀਏ ਨਗਾਰੇ ਬਜਦੇ ਸੇ ਛਤਰ ਸਿਰ ਪਰ ਝੂਲੀਂਦੇ ਸੇ ਭੇਰੀ ਕਹੀਏ ਵਡੇ ਧੌਂਸੇ ਵਜਦੇ ਸੇ ਰਡ ਕਹੀਏ ਭਟ ਲੋਕ ਸਡੋ ਕਹੀਏ ਛੰਦ ਕਬਿਤਾਂ ਆਦਰ ਮੇਂ ਪੜ੍ਹਦੇ ਸੇ ਐਸੇ ਪੁਰਸ਼ ਵੀ ਜੀਰਾਣ ਕਹੀਏ ਮਸਾਨ ਭੂਮਕਾ ਮੇਂ ਜਾਕੇ ਸੁਤੇ ਹੈਂ ਅਤੀਮਾ ਕਹੀਏ ਗਰੀਬਾਂ ਕੀ ਨਿਆਈਂ ਜ਼ਮੀਨ ਮੇਂ ਗਡ ਥੀਏ ਯਾਨੇ ਗਡਣਾ ਹੂਆ ॥ ੪੫ ॥

ਫਰੀਦਾ ਕੋਠੇ ਮੰਡਪ ਮਾੜੀਆਂ ਉਸਾਰੇ ਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥ ੪੬ ॥

ਫਰੀਦ ਜੀ ਕਹੇ ਹੈਂ ਇਹ ਜੀਵ ਕੋਠੇ ਕੱਚੇ ਮੰਡਪ ਪੱਕੇ ਵਾ ਚੌੜੇ ਅਸਥਾਨ ਮਾੜੀਆਂ ਦੁਹਾਸਮੀਆਂ ਤਿਹਾਸਮੀਆਂ ਰਾਵਨ ਕੀ ਅਟਾਰੀ ਚੌਦਾਂ ਛਤ ਥੀ ਇਨ ਕੋ ਖੂਬ ਉਚੇ ਉਚੇ ਉਸਾਰਦੇ ਗਏ ਵਾ ਇਨਕੇ ਉਸਾਰਨੇ ਵਾਲੇ ਭੀ ਚਲੇ ਗਏ ਕੂੜੇ ਹੀ ਸਉਦੇ ਕਰ ਗਏ ਕੋਈ ਅਭਿਆਗਤ ਲੀਏ ਗੁਰਦਵਾਰਾ ਭੀ ਨਹੀਂ ਬਨਾ ਗਏ ਅੰਤ ਕੋ ਆਪ ਉਨਕੋ ਛੋਡਕੇ ਗੋਰੀ ਗੋਰਸਤਾਨਾਂ ਮੇਂ ਵਾ ਮਸਾਨਾਂ ਮੇਂ ਆਏ ਪੜੇ ॥ ੪੬ ॥ ਕੋਈ ਫਕੀਰ ਬਨ ਮੇਂ ਬੈਠੇ ਕਫਨੀ ਕੋ ਟਲੀਆਂ ਲਗਾ ਲਗਾਕੇ ਸੀਂਵ ਰਹੇ ਸੇ ਤਿਨਕੀ ਤਰਫ ਦੇਖ ਕਰ ਕਹੇ ਹੈਂ:-

ਫਰੀਦਾ ਖਿੰਥੜਿ ਮੇਖਾਂ ਅਗਲੀਆ ਜਿੰਦੁ ਨ ਕਾਈ ਮੇਖ ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥ ੪੭ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਖਿੰਥੜ ਕਹੀਏ ਕਫਨੀ ਕੋ ਵਾ ਗੋਦੜੀ ਕੋ ਮੇਖਾਂ ਕਹੀਏ ਟਲੀਆਂ ਅਗਲੀਆਂ ਕਹੀਏ ਬਹੁਤ ਲਗੀਆਂ ਹੈਂ ਜਿੰਦ ਬੁਧੀ ਕੋ ਕੋਈ ਭੀ ਪੱਕੀ ਮੇਖ ਨਹੀਂ ਲਗਾਈ ਵਾ ਖਿੰਥੜ ਕਹੀਏ ਸਰੀਰ ਕੋ ਅਗਲੀਆਂ ਕਹੀਏ ਬਹੁਤ ਨਾੜੀਆਂ ਰੂਪ ਮੇਖਾਂ ਕਹੀਏ ਟਲੀਆਂ ਲਗ ਰਹੀਆਂ ਹੈਂ ਜਿੰਦ ਬੁਧੀ ਕੋ ਕਾਈ ਭੀ ਵਿਸ਼ਿਆਂ ਤਰਫੋਂ ਰੋਕਣ ਵਾਲੀ ਮੇਖ ਨਹੀਂ ਲਗਾਈ ਆਪੋ ਆਪਣੀ ਵਾਰੀ ਅਨੁਸਾਰ ਯਾਨੇ ਕੋਈ ਆਗੇ ਕੋਈ ਪਿਛੇ ਚਲਾ ਜਾਤਾ ਹੈ ਮਸਾਇਕ ਮਹੰਤ ਵਾ ਮਸੱਕਤਾਂ ਦੇ ਕਰਨਹਾਰ ਸੇਖ ਸੰਗਿਆ ਥੀ ਜਿਨ ਕੀ ਸੋ ਸਭ ਚਲੇ ਗਏ ॥ ੪੭ ॥ ਮ੍ਰਿਤੂ ਲੁਕਕੇ ਅੰਧੇਰ ਵਿਖੇ ਨਹੀਂ ਮਾਰਤੀ ਸਭ ਕੇ ਸਨਮੁਖ ਦੇਖਦਿਆਂ ਹੀ ਮਾਰੇ ਹੈ ਇਹ ਕਹੇ ਹੈਂ:-

ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥ ੪੮ ॥

ਫਰੀਦ ਜੀ ਕਹੇ ਹੈਂ ਚੰਦ੍ਰਮਾ ਸੂਰਜ ਇਨ ਦੋ ਦੀਵਿਆਂ ਕੇ ਬਲਦਿਆਂ ਵਿਚ ਹੀ ਵਾ ਦੋ ਦੀਵੇ ਖੱਬਾ ਸੱਜਾ ਨੇਤ੍ਰ ਇਨ ਦੋ ਕੇ ਬਲਦਿਆਂ ਹੀ ਮਲਕ ਕਾਲ ਵਾ ਮਾਲਕ ਧਰਮ ਰਾਜਾ ਇਸਕੇ ਮਾਰਨੇ ਲੀਏ ਆਇ ਬੈਠਾ ਅਸਥੂਲ ਸ਼ਰੀਰ ਰੂਪ ਗੜ੍ਹਾ ਲੀਤਾ ਕਹੀਏ ਮਾਰ ਲਿਆ ਔਰ ਘਟ ਕਹੀਏ ਸੂਖਮ ਸਰੀਰ ਕੋ ਵਿਚੋਂ ਲੂਟ ਲੀਆ ਦੀਵੜੇ ਨੇਤ੍ਰ ਬੁਝਾਇ ਗਇਆ ॥ ੪੮ ॥ ਜੋ ਪੁਰਸ਼ ਮੰਦ ਕਰਮ ਕਰਦੇ ਹੈਂ ਤਿਨਕੋ ਕਿਸ ਪ੍ਰਕਾਰ ਕੀ ਸਜ਼ਾ ਮਿਲੇ ਹੈ ਇਹ ਕਹੇ ਹੈਂ:-

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਦਿਆਂ ਇਹ ਸਜਾਇ ਤਿਨਾਹ ॥ ੪੯ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਵੇਖਨਾ ਕਰ ਕਪਾਹ ਕੋ ਜੇਹੜੀ ਸਜ਼ਾ ਥੀਆ ਕਹੀਏ ਹੁੰਦੀ ਹੈ ਕੈਸੇ ਪਹਿਲੇ ਝੜੇ ਹੈ ਫੇਰ ਵੇਲੇਂ ਹੈਂ ਫੇਰ ਰੂੰਈ ਕੂਟੀ ਪਿੰਜਾਈ ਕਤਾਈ ਕਪੜਾ ਬੁਨਨਾ ਖੁੰਬ ਤੇ ਚਾਹੜਨਾ ਕੈਂਚੀ ਸੇ ਕਟਨਾ ਫੇਰ ਸੀਵਨਾ ਤਾਤ ਪ੍ਰਯ ਜਿਨਾ ਚਿਰ ਬਸਤ੍ਰ ਅਤੀ ਨਹੀਂ ਟੂਟਤਾ ਤਬ ਤਕ ਅਤੀ ਸਜ਼ਾ ਹੀ ਪਾਵੇ ਹੈ। ਦੁਤੀ-ਜੇਹੜੀ ਬਾਤ ਤਿਲਾਂ ਕੋ ਸਿਰ ਪਰ ਥੀਆ ਕਹੀਏ ਹੂਈ ਹੈ ਓਹ ਭੀ ਵੇਖ ਕਿਆ ਓਹ ਭੀ ਕਾਟ ਕੁਟਕੇ ਤਤੇ ਜਲ ਕੀ ਤਾਵਨੀ ਪਾਕੇ ਘਾਨੀ ਮੇਂ ਪੀੜੀਦੇ ਹੈਂ। ਤ੍ਰਿਤੀ ਬਾਤ ਕਮਾਦ ਕੀ ਵੇਖੋ ਕਿਆ ਪ੍ਰਿਥਮ ਕਮਾਦ ਕਾਟਤੇ ਹੈਂ ਫੇਰ ਪੀੜਕੇ ਰਹੁ ਕਾਢਤੇ ਹੈਂ ਗੁੜ ਕੁਟ ਕੁਟਕੇ ਸ਼ੱਕਰ ਬਨਾਤੇ ਹੈਂ ਔਰ ਚਤੁਰਥ ਦੇਖ ਕਾਗਦੈ ਕਹੀਏ ਕਾਗਜ਼ਾਂ ਕੋ ਜੋ ਸਜ਼ਾ ਮਿਲੇ ਹੈ ਮੁੰਗਲੀ ਸੇ ਕੁਟ ਕੁਟਕੇ ਬਰੀਕ ਕਰੀਦੇ ਹੈਂ ਸਕੰਜੇ ਮੇਂ ਦੇਕੇ ਪੀੜੀਦਾ ਹੈ। ਪੰਚਮ ਬਾਤ ਕੁੰਨੇ ਕਹੀਏ ਹਾਂਡੀਓਂ ਕੀ ਦੇਖ ਪਹਿਲੇ ਮੱਟੀ ਪੁਟਕੇ ਲਿਆਵੇ ਹੈਂ ਫੇਰ ਗੁੰਧੀ ਪੀਛੇ ਚੱਕ ਪਰ ਚੜ੍ਹੀ ਫੇਰ ਆਵੇ ਮੇਂ ਪਕੇ ਹੈ ਫੇਰ ਚੁਲ੍ਹੇ ਪੇ ਸਾਰਾ ਦਿਨ ਸੜੀ ਜਾਤਾ ਹੈ ਛੇਵੀਂ ਬਾਤ ਕੋਇਲਿਆਂ ਕੀ ਦੇਖ ਪਹਿਲੇ ਲਕੜੀ ਵੱਢੀ ਵੱਢਕੇ ਜਲਾਈ ਫੇਰ ਕੋਇਲੇ ਕੀਏ ਫੇਰ ਪੁਨਾ ਪੁਨਾ ਸਾੜੀਦੇ ਹੈਂ ਹੇ ਪਿਆਰੇ ਜੋ ਪੁਰਸ਼ ਮੰਦੇ ਮਾੜੇ ਅਮਲ ਕਹੀਏ ਕਰਮ ਕਰੇਦਿਆ ਕਰਦੇ ਹਨ ਇਹ ਸਾਰੀ ਸਜ਼ਾ ਤਿਨਕੋ ਮਿਲੇ ਹੈ ਫੇਰ ਵੀ ਬਸ ਨਹੀਂ ਹੋਤੀ ॥ ੪੯ ॥ ਇਸਤੇ ਜ਼ਾਦਾ ਮਿਲੇ ਹੈ। ਪਖੰਡ ਕੀ ਫਕੀਰੀ ਨਿਖੇਧ ਕਰੇ ਹੈਂ:-

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥ ੫੦ ॥

ਫਰੀਦ ਜੀ ਕਹੇ ਹੈਂ ਕੰਨਿ ਕਹੀਏ ਕੰਧੇ ਪਰ ਮੁਸੱਲਾ ਚੁੱਕਿਆ ਹੂਆ ਹੈ ਜਿਸ ਕੋ ਆਸਨ ਬੋਲੇ ਹੈਂ ਗਲ ਵਿਖੇ ਸੂਫ ਕਹੀਏ ਕਫਨੀ ਪਾਇ ਲਈ ਹੈ ਦਿਲ ਮੇਂ ਈਰਖਾ ਰੂਪ ਕਾਤੀ ਛੁਰੀ ਹੈ ਵਾੜਿ ਕਹੀਏ ਮੁਖ ਵਿਖੇ ਗੁੜ ਵਤ ਮਿਠੇ ਬਚਨ ਹੈਂ। ਬਾਹਰੋਂ ਚਾਨਣਾ ਦਿਸਦਾ ਹੈ ਯਾਨੇ ਚੰਗਾ ਹੈ ਪਰੰਤੂ ਦਿਲ ਮੇਂ ਅੰਧਿਆਰੀ ਰਾਤ੍ਰੀ ਹੈ ਯਾਨੇ ਅਵਿਦਿਆ ਕਰ ਵੇੜਤ ਹੈ ॥ ੫੦ ॥ ਅਬ ਏਹ ਕਹੇ ਹੈਂ ਈਸ਼੍ਵਰ ਕੀ ਪ੍ਰਾਪਤੀ ਮੇਂ ਐਸੀ ਤਿਤਿਖਸ਼ਾ ਕਰੇ:-

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥ ੫੧ ॥

ਫਰੀਦ ਜੀ ਕਹੇ ਹੈਂ ਐਸਾ ਸਾਧਨ ਕਰਕੇ ਸ਼ਰੀਰ ਕੋ ਕ੍ਰਿਸ ਕਰ ਦੇਵੇ ਜੇਕਰ ਕੋਈ ਤਨ ਕੋ ਚੀਰੇ ਤਾਂ ਉਸ ਵਿਚੋਂ ਰਤੀ ਮਾਤ੍ਰ ਵੀ ਰਤ ਨ ਨਿਕਲੇ ਜੋ ਤਨ ਸ਼ਰੀਰ ਰਬ ਕੇ ਨਾਲ ਰਤੇ ਹੈਂ ਤਿਨਕੇ ਤਨਾਂ ਮੇਂ ਰਤ ਨਹੀਂ ਹੁੰਦੀ ॥ ੫੧ ॥ ਇਸ ਪਰ ਯਥਾ ਕਹੇ ਹੈਂ-ਏਕ ਰਿਸ਼ੀ ਬਨ ਮੇਂ ਤਪ ਕਰਤੇ ਸੇ ਤਪ ਕਰਦਿਆਂ ਕਈ ਜੁਗ ਬਿਤੀਤ ਭਏ ਇਕ ਦਿਨ ਰਿਸ਼ੀ ਕੇ ਗਾਤ ਪੈ ਕਾਂਟਾ ਲਗਾ ਤਿਸ ਕਾਂਟੇ ਕਰ ਰਿਸ਼ੀ ਕੇ ਤਨ ਵਿਚੋਂ ਲਹੂ ਨਹੀਂ ਨਿਕਸਾ ਹਰਾ ਪਾਣੀ ਨਿਕਸਾ ਰਿਖੀ ਬੜਾ ਪ੍ਰਸੰਨ ਹੂਆ ਜਾਨਿਆ ਮੇਰਾ ਵੱਡਾ ਤਪ ਹੈ ਜਿਸ ਕਰ ਲਹੂ ਭੀ ਮਰ ਗਿਆ ਹੈ ਖੁਸ਼ੀ ਮੇਂ ਆਇਆ ਨਿਰਤਕਾਰੀ ਕਰਨੇ ਲਗ ਪਇਆ ਤਿਸਕੀ ਨਿਰਤਕਾਰੀ ਕਰਕੇ ਸਾਰਾ ਬ੍ਰਹਮੰਡ ਹੀ ਡੋਲਨੇ ਲਗਾ ਲੋਕਾਂ ਕੋ ਭੈ ਹੂਆ ਭੁਚਾਲ ਕੀ ਨਿਆਈਂ ਕਈ ਅਸਥਾਨ ਗਿਰ ਪੜੇ ਬਹੁਤ ਲੋਕ ਦੁਖੀ ਭਏ ਸਭ ਲੋਕ ਸ਼ਿਵਾਂ ਪਾਸ ਜਾਕੇ ਪੁਕਾਰੇ ਕਹਾ ਕੋਈ ਐਸਾ ਰਿਸ਼ੀ ਹੈ ਹਮ ਕੋ ਤਕਲੀਫ ਪੈਦਾ ਕੀਤੀ ਹੈ ਸ਼ਿਵ ਜੀ ਰਿਖੀ ਕੋ ਜਾਕਰ ਕਹਿਣੇ ਲਗੇ ਹੇ ਰਿਖੀ ਤੂੰ ਕਿਸ ਲੀਏ ਫੁਲਿਆ ਫਿਰਤਾ ਹੈਂ ? ਸ਼ਿਵਾਂ ਨੇ ਕਹਾ ਦੇਖ ਮੈਨੇ ਇਤਨਾ ਤਪ ਕੀਆ ਹੈ ਮੇਰੇ ਲਹੂ ਸੇ ਹਰਾ ਪਾਣੀ ਭਇਆ ਹੈ ਹਰੇ ਪਾਣੀ ਸੇ ਭੀ ਆਗੇ ਸੁਆਹ ਹੂਆ ਹੈ ਅਜੇ ਵੀ ਕੁਝ ਨਹੀਂ ਮਿਲਾ ਤੂੰ ਕਿਉਂ ਵੱਡਾ ਹੂਆ ਹੈਂ? ਇਹ ਸੁਣ ਰਿਖੀ ਕਾ ਹੰਕਾਰ ਦੂਰ ਹੂਆ। ਰਹੋ ਵਿਚਾਰ। ਸਿੱਖਾਂ ਨੇ ਬੇਨਤੀ ਕੀਤੀ ਪੰਚਮ ਪਾਤਸ਼ਾਹ ਆਗੇਂ ਹੇ ਪ੍ਰਭੂ ਜੀ ਫਰੀਦ ਨੇ ਜੋ ਪੂਰਬਕ ਕਥਨ ਕੀਆ ਹੈ ਇਹ ਠੀਕ ਹੈ ਵਾ ਨਹੀਂ ? ਮਹਾਰਾਜ ਕਹੇ ਹੈਂ ਇਸ ਬਾਤ ਕਾ ਉਤ੍ਰ ਹਮਾਰੇ ਵਡਿਆਂ ਨੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਨੇ ਦੀਆ ਹੈ। ਕੈਸੇ ?:-

ਮਃ ੩ ॥
ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥

ਮਹਾਰਾਜ ਕਹੇ ਹੈਂ ਹੇ ਫਰੀਦਾ ਇਹ ਤਨ ਸ਼ਰੀਰ ਸਭ ਰਤ ਕਾ ਬਨਾ ਹੂਆ ਹੈ ਰਤ ਸੇ ਬਗੈਰ ਤਾਂ ਨਹੀਂ ਹੋ ਸਕੇ ਇਸ ਲੀਏ ਜੋ ਅਪਨੇ ਸਹ ਪਤੀ ਮੇਂ ਰਤੇ ਹੈਂ ਤਿਨ ਕੇ ਤਨ ਮੇਂ ਲਬ ਲੋਭ ਰੂਪ ਰਤ ਨ ਹੋਵੇ। ਪ੍ਰਸ਼ਨ-ਫੇਰ ਓਹ ਲੋਭ ਰੂਪ ਰਤ ਕੈਸ ਵਿਚੋਂ ਨਿਕਲੇ? ਉਤ੍ਰ:-

ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥

ਈਸ਼੍ਵਰ ਕਾ ਭੈ ਰਿਦੇ ਵਿਚ ਪੈਨੇ ਕਰ ਇਹ ਤਨ ਖੀਨ ਕਹੀਏ ਕ੍ਰਿਸ ਹੋ ਜਾਤਾ ਹੈ ਇਸ ਕਰ ਲੋਭ ਰੂਪ ਰਤ ਵਿਚੋਂ ਚਲੀ ਜਾਵੇ ਹੈ ਦ੍ਰਿਸ਼ਟਾਂਤ ਜੈਸੇ ਬੈਸੰਤਰ ਅਗਨ ਧਾਤੂ ਸੋਨੇ ਲੋਹ ਚਾਂਦੀ ਆਦਿਕ ਕੋ ਸ਼ੁਧ ਕਰ ਦੇਤੀ ਹੈ ਤੈਸੇ ਹੀ ਹਰੀ ਕਾ ਭਉ ਕਹੀਏ ਭੈ ਰੂਪ ਬੈਸੰਤਰ ਦੁਰਮਤਤਾ ਰੂਪ ਮੈਲ ਕੇ ਸਹਿਤ ਹੀ ਲੋਭ ਰਤ ਕੋ ਵਿਚੋਂ ਗਵਾਇ ਦੇਵੇ ਹੈ।

ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥ ੫੨ ॥

ਸਤਿਗੁਰੂ ਜੀ ਕਹੇ ਹੈਂ ਤੇ ਜਨ ਪੁਰਸ਼ ਸੋਹਣੇ ਹੈਂ ਜਿਹੜੇ ਰੰਗ ਕਹੀਏ ਪਰੇਮ ਲਗਾਕੇ ਰਤੇ ਹੈਂ ॥ ੫੨ ॥ ਕੋਈ ਭੇਖ ਧਾਰੀ ਭਗਵੰਤ ਕੇ ਰਸਤੇ ਕੋ ਛੋਡ ਕਰ ਆਨ ਮਾਰਗ ਮੇਂ ਲਗ ਰਹਾ ਥਾ ਤਿਸ ਪ੍ਰਤੀ ਉਪਦੇਸ਼ ਕਰੇ ਹੈਂ:–

ਫਰੀਦਾ ਸੋਈ ਸਰਵਰੁ ਢੂੰਢਿ ਲਹੁ ਜਿਥਹੁ ਲਭੀ ਵਥੁ ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥ ੫੩ ॥

ਜੈਸੇ ਦ੍ਰਿਸ਼ਟਾਂਤ ਸੋਈ ਸਰਵਰ ਕਹੀਏ ਮਾਨ ਸਰੋਵਰ ਢੂੰਢ ਲਵੋ ਜਿਥੋਂ ਰਤਨ ਆਦਿਕ ਵਥ ਲਭ ਵੀ ਜਾਵੇ ਛਪੜਾਂ ਮੇਂ ਢੂੰਢਨੇ ਕਰਕੇ ਕਿਆ ਹੋਵੇ ਹੈ ਚਿਕੜ ਵਿਚ ਹੀ ਹਥ ਡੁਬੇਗਾ ਇਸੀ ਪਰਕਾਰ ਫਰੀਦ ਜੀ ਕਹੇ ਹੈਂ ਹੇ ਪਿਆਰੇ ਸੋਈ ਸਰਵਰ ਸਤਸੰਗਤ ਰੂਪ ਵਾ ਸੋਈ ਸਰਵਰ ਗੁਰੂ ਵਾ ਸੋਈ ਸਰਵਰ ਭਗਵੰਤ ਰੂਪੀ ਢੂੰਢ ਲਵੋ ਜਿਸ ਸਤਸੰਗਤ ਰੂਪ ਸਰਵਰ ਵਿਚੋਂ ਆਤਮ ਵਥ ਲਭ ਵੀ ਜਾਵੇ ਦੇਵੀ ਦੇਵਤਾ ਰੂਪ ਛਪੜਾਂ ਕੇ ਢੂੰਢਨੇ ਕਰਕੇ ਯਾਨੇ ਉਪਾਸ਼ਨਾ ਕਰਕੇ ਕਿਆ ਪਰਾਪਤ ਹੋਵੇ ਹੈ ਪਦਾਰਥਾਂ ਰੂਪ ਚਿਕੜ ਵਿਚ ਹੀ ਮਨ ਬੁਧੀ ਰੂਪ ਹਥ ਡੁਬੇ ਹੈ। ੫੩ ॥ ਕੋਈ ਪੁਰਸ਼ ਮਰਨੇ ਕਾਲ ਪਸਚਾਤਾਪ ਕਰਦਾ ਭਇਆ ਕਿ ਮੈਨੇ ਖੁਦਾ ਕਾ ਭਜਨ ਕਿਉਂ ਨਾ ਕੀਆ ? ਤਿਸ ਪਰ ਦੇਖਕੇ ਕਹੇ ਹੈਂ:–

ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈ ਆਸੁ ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀ ਆਸੁ ॥ ੫੪ ॥

ਫਰੀਦ ਜੀ ਕਹੇ ਹੈਂ ਨੰਢੀ ਕਹੀਏ ਛੋਟੀ ਅਵਸਥਾ ਮੇਂ ਵਾ ਨੰਢੀ ਕਹੀਏ ਨਿਰਅਭਿਮਾਨ ਹੋਕੇ ਯਾਨੇ ਗਰੀਬਨੀ ਹੋਕੇ ਕੰਤ ਕੇ ਅਨੰਦ ਕੋ ਰਾਵਿਓ ਭੋਗਿਆ ਜਬ ਬਡੀ ਭਈ ਯਾਨੇ ਬਿਰਧ ਹੋ ਗਈ ਤਾਂ ਮਰ ਗਈ ਵਾ ਵਡੀ ਕਹੀਏ ਹਕਾਰਨ ਹੋਈ ਤਾਂ ਮਰ ਗਈ । ਜੀਵ ਰੂਪ ਧਨ ਕਹੀਏ ਇਸਤਰੀ ਗੋਰ ਕਹੀਏ ਗੋਰਸਤਾਨ ਭੂਮਕਾ ਮੇਂ ਪੜੀ ਪੁਕਾਰਦੀ ਹੈ ਹੇ ਸਹ ਤੇਰੇ ਕੋ ਮੈਂ ਨ ਮਿਲੀ ਤਾਂ ਇਹ ਹਾਲਿਤ ਭਈ–ਤਾਤਪਰਯ ਕਿਆ ਹੈ ਧਨ ਕੂਕੇਂਦੀ ਗੋਰ ਮੇਂ। ਇਹ ਬਚਨ ਫਰੀਦ ਜੀ ਨੇ ਯਵਨ ਮਤ ਕੀ ਰੀਤ ਸੇ ਕਹਾ ਹੈ ਇਕ ਯਵਨ ਮਤ ਹੈ ਤਿਨਕੇ ਕੁਰਾਨ ਮੇਂ ਐਸੇ ਲਿਖਾ ਹੈ ਕਿ ਇਹ ਜੀਵ ਏਕ ਵਾਰ ਹੀ ਖੁਦਾ ਸੇ ਪੈਦਾ ਹੂਏ ਹੈਂ ਅਤ ਇਕ ਵਾਰ ਹੀ ਮਰੇ ਹੈਂ । ਦੂਤੀ–ਜਨਮ ਨਹੀਂ ਧਾਰਤੇ ਅਤੇ ਜਬ ਮਰੇ ਹੈ ਉਸ ਵਕਤ ਮਰਕੇ ਜੀਵ ਦੇਹ ਸੇ ਬਾਹਰ ਨਹੀਂ ਨਿਕਸੇ ਹੈ ਪਰਲੋ ਪਰਯੰਤ ਦੇਹ ਕੇ ਭੀਤਰ ਹੀ ਇਸਥਤ ਹੂਆ ਗੋਰ ਮੇਂ ਰਹੇ ਹੈ ਪਰਲੋਕ ਮੇਂ ਸਭ ਜੀਵਾਂ ਕੇ ਗੋਰ ਵਿਚੋਂ ਨਿਕਾਲਕੇ ਇਕਤ੍ਰ ਕਰਕੇ ਤਿਨਕੇ ਸੁਭਾ ਸੁਭ ਕਰਮੋਂ ਕਾ ਹਿਸਾਬ ਕਰਦਾ ਹੈ ਐਸੇ ਲਿਖਾ ਹੈ ਅਧਿਕ ਵਿਚਾਰ ਰਹੋ ॥ ੫੪ ॥ ਫਰੀਦ ਜੀ ਜਬ ਅਤੀ ਬਿਰਧ ਭਏ ਤਬ ਭੀ ਮਨ ਬੇਈਮਾਨ ਖੁਸ਼ੀਆਂ ਕੋ ਚਾਹੇ ਤਿਸ ਪਰ ਕਹੇ ਹੈਂ:–

ਫਰੀਦਾ ਸਿਰਿ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥ ੫੫ ॥

ਫਰੀਦ ਜੀ ਕਹੇ ਹੈਂ ਸਿਰ ਭੀ ਪਲਿਆ ਕਹੀਏ ਚਿਟਾ ਭਇਆ ਦਾੜੀ ਭੀ ਪਲੀ ਕਹੀਏ ਚਿਟੀ ਭਈ ਮੁਛਾਂ ਵੀ ਪਲੀਆਂ ਕਹੀਏ ਚਿਟੀਆਂ ਭਈਆਂ ਐਸੇ ਸਮੇ ਵਿਖੇ ਰੇ ਮਨ ਗਹਿਲੇ ਬਾਵਲੇ ਪਰਮਾਦੀ ਝੱਲੇ ਕੀ ਨਿਆਈਂ ਕਿਆ ਤੂੰ ਅਜੇ ਵੀ ਇਹ ਰਲੀਆਂ ਕਹੀਏ ਖੁਸ਼ੀਆਂ ਕੋ ਮਾਨਤਾ ਹੈਂ ॥ ੫੫ ॥ ਜੇਕਰ ਕਹੇ ਅਬੀ ਬਹੁਤ ਦਿਨ ਹੈਂ ਖੁਸ਼ੀਆਂ ਭੋਗ ਕਰ ਭਜਨ ਵੀ ਕਰ ਲੇਵੇਂਗੇ ਤਿਸ ਪਰ ਦ੍ਰਿਸ਼ਟਾਂਤ ਦੇਕਰ ਕਹੇ ਹੈਂ:–

ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ॥
ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥ ੫੬ ॥

ਫਰੀਦ ਜੀ ਕਹੇ ਹੈਂ ਜੈਸੇ ਕੱਚੇ ਕੋਠੇ ਪਰ ਕੇਤੜਾ ਕਹੀਏ ਕਿਤਨਾਕੁ ਕਾਲ ਧੁਕਣ ਕਹੀਏ ਕੂਦਨਾ ਹੋ ਸਕੇ ਹੈ ਅਰਥਾਤ ਕੁਛ ਨਹੀਂ ਹੋ ਸਕੇ ਕੂਦਤੇ ਕੂਦਤੇ ਦਸ ਬੀਸ ਕਦਮ ਪੈ ਓੜਕ ਆ ਜਾਵੇ ਹੈ ਇਸੀ ਪਰਕਾਰ ਸ਼ਰੀਰ ਰੂਪ ਕੋਠੇ ਕੀ ਅਵਸਥਾ ਕਰਕੇ ਕਿਤਨਾ ਕੁ ਧੁਕਣ ਕਹੀਏ ਕੂਦਨਾ ਹੋ ਸਕੇ ਹੈ ਕਹੇ ਮੈਂ ਇਹ ਪਸਾਰੇ ਪਸਾਰ ਲਵਾਂ ਹੇ ਜੀਵ ਇਸ ਲੀਏ ਦਿਨ ਤੇਰੇ ਕੋ ਲਧੇ ਕਹੀਏ ਲਭੇ ਹੈਂ ਗਾਣਵੇ ਕਹੀਏ ਗਿਨਤੀ ਨਾਲ ਸੋ ਵਿਲਾੜ ਕਹੀਏ ਬਿਤੀਤ ਹੋ ਗਏ ਵਾ ਬਿਤੀਤ ਹੋਨੇ ਵਾਲੇ ਹੋਕੇ ਬਿਤੀਤ ਗਏ ॥ ੫੬ ॥ ਕੋਈ ਪੁਰਸ਼ ਬੜੇ ਪਰੇਮ ਨਾਲ ਮੰਦਰ ਉਸਾਰਨ ਮੇਂ ਚਿਤ ਲਾ ਰਹਾ ਥਾ ਤਿਸ ਪਰ ਕਹੇ ਹੈਂ:-

ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥ ੫੭ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਕੋਠੇ ਕੱਚੇ ਮੰਡਪ ਪੱਕੇ ਵਾ ਚੌੜੇ ਅਸਥਾਨ ਮਾੜੀਆਂ ਦੁਹਾਸਮੀਆਂ ਚੌਹਾਸਮੀਆਂ ਇਨਕੇ ਬਨਾਵਨ ਮੇਂ ਹੇ ਪੁਰਸ਼ਾ ਤੂੰ ਚਿਤ ਨ ਲਾਇ। ਕਾਹੇ ਤੇ ਇਹ ਤਾਂ ਅਤੋਲਵੀਂ ਕਹੀਏ ਬਹੁਤ ਸੀ ਮਿਟੀ ਪੜੀ ਹੂਈ ਹੈ ਵਾ ਕਬਰ ਵਿਚ ਦਫਨ ਕਰਨੇ ਸਮੇਂ ਤੋਲਵੀਂ ਮਿਟੀ ਤੇਰੇ ਪਰ ਪੜਨੀ ਹੈ ਉਸ ਵਕਤ ਕੋਈ ਵੀ ਤੇਰਾ ਮਿਤਰ ਨਹੀਂ ਹੋਵੇਗਾ ॥ ੫੭ ॥ ਕੋਈ ਪੁਰਸ਼ ਇਸੀ ਪਰਕਾਰ ਮੰਦਰ ਆਦਿਕ ਦੇ ਬਨਾਨੇ ਪੈ ਧਨ ਲਗਾ ਰਹਾ ਥਾ ਤਿਸ ਪਰ ਕਹੇ ਹੈਂ:-

ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥
ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ ॥ ੫੮ ॥

ਫਰੀਦ ਜੀ ਕਹੇ ਹੈਂ ਹੇ ਜੀਵ ਮੰਡਪ ਕਹੀਏ ਮੰਦਰਾਂ ਕੇ ਬਨਾਨੇ ਪੈ ਨ ਮਾਲ ਕਹੀਏ ਧਨ ਲਗਾਇ ਵਾ ਮੰਡਪ ਅਤੇ ਮਾਲ ਆਦਿਕ ਮੇਂ ਨ ਮਨ ਲਗਾਇ। ਮਰਗ ਕਹੀਏ ਮੌਤ ਜੋ ਸਤਾਣੀ ਕਹੀਏ ਸਹਿਤ ਬਲ ਕੇ ਹੈ ਤਿਸਕੋ ਚਿਤ ਪੈ ਧਰ ਯਾਨੇ ਯਾਦ ਕਰ ਸਾਈ ਕਹੀਏ ਓਹੀ ਜਾਇ ਜਗਾ ਸਮਾਲ ਯਾਦ ਕਰ ਜਿਥੈ ਪਰਲੋਕ ਮੇਂ ਤੈਨੇ ਵੰਞਣਾ ਕਹੀਏ ਜਾਨਾ ਹੈ ॥ ੫੮ ॥ ਆਪਣੇ ਮਨ ਕੋ ਮੰਦ ਕਰਮਾਂ ਤਰਫੋਂ ਰੋਕਨੇ ਲੀਏ ਕਹੇ ਹੈਂ:-

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥ ੫੯ ॥

ਫਰੀਦ ਜੀ ਕਹੇ ਹੈਂ ਹੇ ਮਨ ਜਿਨੋਂ ਕੰਮੋਂ ਦੇ ਕਰਨੇ ਮੇਂ ਕੋਈ ਗੁਨ ਦੀ ਉਤਪਤੀ ਨਹੀਂ ਤੇ ਐਸੇ ਕਾਮ ਹੀ ਵਿਸਾਰ ਦੇਹ ਨਿੰਦਾ ਚੋਰੀ ਠਗੀ ਇਸ ਮੇ ਕਿਆ ਗੁਨ ਹੋਵੇਗਾ ਮਤਾਂ ਤੂੰ ਐਸੇ ਕਾਮ ਕਰਨੇ ਕਰਕੇ ਸਾਂਈ ਦੇ ਦਰਬਾਰ ਮੇਂ ਸ਼ਰਮਿੰਦਾ ਥੀਵਹੀ ਕਹੀਏ ਹੋ ਜਾਵੇਂ॥੫੯॥ ਏਕ ਸਮੇਂ ਫਰੀਦ ਜੀ ਬਾਰਾਂ ਬਰਸ ਬਨ ਮੇਂ ਤਪ ਕਰਕੇ ਸ਼ਹਿਰ ਆਏ ਆਗੇ ਰਸਤੇ ਮੇਂ ਕਿਆ ਦੇਖਾ ਕੋਈ ਪੁਰਸ਼ ਖਰਬੂਜ਼ਾ ਖਾਕੇ ਤਿਨਕੀਆਂ ਛਿਲਾਂ ਤਹਾਂ ਗੇਰ ਗਿਆ ਫਰੀਦ ਜੀ ਨੇ ਤਿਨ ਛਿਲਾਂ ਕੋ ਦੇਖਾ ਖੁਧਾ ਲਗ ਰਹੀ ਸੀ ਵਿਚਾਰਿਆ ਇਹ ਛਿਲਾਂ ਕਿਸੇ ਕਾਮ ਵੀ ਨਹੀਂ ਅਤੇ ਇਨ ਮੇਂ ਕੋਈ ਜੀਵ ਭੀ ਨਹੀਂ ਇਨਕੋ ਖਾ ਲਈਏ ਜਬ ਫਰੀਦ ਜੀ ਖਾਨੇ ਲਗੇ ਤਿਸ ਵਕਤ ਕਿਆ ਹੂਆ ਜੋ ਪੁਰਸ਼ ਖਰਬੂਜ਼ਾ ਖਾਕੇ ਛਿਲਾਂ ਗੇਰ ਗਏ ਸੇ ਉਨਕਾ ਕਾਚੂ ਤਹਾਂ ਰਹਿ ਗਿਆ ਥਾ ਓਹ ਯਾਦ ਕਰਕੇ ਰਸਤੇ ਵਿਚੋਂ ਹੀ ਮੁੜਕਰ ਲੈਨੇ ਲੀਏ ਵਾਪਸ ਹੂਏ ਜਬ ਉਸ ਅਸਥਾਨ ਆਏ ਆਗੇ ਫਰੀਦ ਜੀ ਮਿਲ ਪੜੇ ਫਰੀਦ ਜੀ ਕੋ ਪੂਛਾ ਹਮਾਰਾ ਕਾਚੂ ਕਹਾਂ ਹੈ ਫਰੀਦ ਜੀ ਨੇ ਕਹਾ ਮੁਝੇ ਕਿਆ ਮਲੂਮ ਹੈ ਦੋ ਤਿੰਨ ਵਾਰ ਮੰਗਯਾ ਕਾਚੂ ਨ ਮਿਲਾ ਤਾਂ ਫਰੀਦ ਜੀ ਕੋ ਕੂਟਨੇ ਲਗੇ ਮੁਸ਼ਕਾਂ ਬੰਨ੍ਹ ਦਿਤੀਆਂ ਜਿਉਂ

ਜਉਂ ਮਾਰ ਪਵੇ ਫਰੀਦ ਜੀ ਤਿਉਂ ਤਿਉਂ ਖਿੜ ਖਿੜ ਕਰ ਹਸਿਆ ਦੇਖਕੇ ਉਹ ਡਰ ਗਏ ਜਾਨਾ ਇਹ ਫਕੀਰ ਹੈ ਇਸਕੋ ਹਮ ਨੇ ਕਿਉਂ ਦੁਖਾਇਆ ਹੈ ਪੈਰੀਂ ਪੈਨ ਲਗੇ ਤਿਨ੍ਹਾ ਕਹਾ ਤੁਮ ਹਸੇ ਕਿਉਂ ? ਤਿਨ੍ਹਾਂ ਪ੍ਰਤੀ ਫਰੀਦ ਜੀ ਕਹੇ ਹੈਂ ਹਮ ਇਸ ਲਇਏ ਹਸੇ ਹਾਂ—"ਜੇਤੀਆਂ ਖੁਸ਼ੀਆਂ ਮਾਣੀਆਂ ਤੇਤੇ ਲਗੇ ਰੋਗ। ਛਿਲਾਂ ਕਾਰਣ ਮਾਰੀਐ ਫਲ ਖਾਂਦੇ ਕਿਆ ਹੋਗ ॥ ੫੯ ॥ ਅਬ ਤਿਨ੍ਹਾਂ ਪ੍ਰਤੀ ਉਪਦੇਸ਼ ਕਰੇ ਹੈਂ:—

ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥
ਦਰਵੇਸਾ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥ ੬੦ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਸਾਹਿਬ ਭਗਵੰਤ ਦੀ ਤੁਮ ਚਾਕਰੀ ਕਰੋ ਦਿਲ ਦੀ ਭਰਾਂਤੀ ਕੋ ਲਾਹ ਕੇ ਕਿਉਂ ਜੋ ਦਰਵੇਸ਼ਾਂ ਕਹੀਏ ਫਕੀਰਾਂ ਨੂੰ ਲੋੜੀਦਾ ਹੈ ਰੁਖਾਂ ਦੀ ਤਰਾਂ ਜੀਰਾਂਦ ਕਹੀਏ ਜਰਨਾ ਯਾਨੇ ਸਹਾਰਨਾ ਜੈਸੇ ਬਿਰਖਾਂ ਦਾ ਪਤਾ ਤੋੜੇ ਟਾਹਨੀ ਭੰਨੇ ਵੱਟਾ ਮਾਰੇ ਤੌਂ ਭੀ ਓਹ ਫਲ ਦੇਵੇ ਹੈ ਐਸੇ ਹੀ ਫਕੀਰ ਹੋਵੇ ॥ ੬੦ ॥ ਅਬ ਫਰੀਦ ਜੀ ਭਗਵੰਤ ਆਗੇ ਆਪਣੀ ਨਿਮਰਤਾ ਪੂਰਬਕ ਬੇਨਤੀ ਕਰੇ ਹੈਂ:—

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥ ੬੧ ॥

ਫਰੀਦ ਜੀ ਕਹੇ ਹੈਂ ਹੇ ਭਗਵੰਤ ਮੈਡੇ ਕਹੀਏ ਮੇਰੇ ਕਪੜੇ ਵੀ ਕਾਲੇ ਹੈਂ ਫਰੀਦ ਜੀ ਕਾਲੀ ਭੂਰੀ ਰਖਤੇ ਸੇ ਮੈਡਾ ਕਹੀਏ ਮੇਰਾ ਸ਼ਰੀਰ ਕਾ ਵੇਸ ਵੀ ਤਪ ਕਰਕੇ ਕਾਲਾ ਹੋ ਰਹਾ ਹੈ ਵਾ ਬਾਹਰੋਂ ਕਪੜੇ ਕਾਲੇ ਅੰਦਰੋਂ ਮਨ ਕਾਲਾ ਹੈ। ਬਡੇ ਗੁਨ ਹੀ ਕਹੀਏ ਗੁਨਾਹਾਂ ਸੇ ਭਰਿਆ ਮੈਂ ਫਿਰਤਾ ਹੂੰ ਲੋਕ ਮੇਰੇ ਕੋ ਦਰਵੇ ਫਕੀਰ ਕਹਿਤੇ ਹੈਂ ॥ ੬੧ ॥ ਜੋ ਪੁਰਸ਼ ਕਾਨੂਨ ਕਾ ਵਾਕਿਫ ਹੋਕਰ ਖਰਾਬ ਹੂਆ ਹੈ ਤਿਸ ਕੀ ਦਵਾਈ ਕਰਨੀ ਮੁਸ਼ਕਿਲ ਹੈ ਇਹ ਕਹੇ ਹੈਂ ਖੇਤੀ ਕੇ ਦ੍ਰਿਸ਼ਟਾਂਤ ਸੇ:—

ਤਤੀ ਤੋਇ ਨ ਪਲਵੈ ਜੇ ਜਲ ਟੁਬੀ ਦੇਇ ॥
ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥ ੬੨ ॥

ਯਥਾ ਜੋ ਖੇਤੀ ਤੋਇ ਕਹੀਏ ਜਲ ਕਰਕੇ ਤਤੀ ਕਹੀਏ ਸੜ ਗਈ ਓਹ ਫੇਰ ਨਹੀਂ ਪਲਵਦੀ ਯਾਨੇ ਨਵੀਨ ਹੋਤੀ ਜੇਕਰ ਉਸਕੋ ਸੈਂਕੜੇ ਵੇਰ ਜਲ ਮੇਂ ਟੁਬੀ ਦੇਈਏ ਇਸੀ ਪ੍ਰਕਾਰ ਜੋ ਵੇਦ ਸ਼ਾਸਤ੍ਰ ਪੜ੍ਹਕੇ ਬਧ ਗਜਾਨੀ ਭਏ ਹੈਂ ਜੇਕਰ ਉਨਕੋ ਅਨੇਕ ਪ੍ਰਕਾਰ ਕੀਆਂ ਉਕਤੀਆਂ ਜੁਗਤੀਆਂ ਕਰ ਉਪਦੇਸ਼ ਕਰੀਏ ਤਾਂ ਵੀ ਸੁਭ ਗੁਣਾਂ ਸੰਯੁਕਤ ਹੋਣਾ ਰੂਪ ਨਹੀਂ ਪਲਵਦੇ ॥ ੬੨ ॥ ਜਿਸ ਨੇ ਭਗਵੰਤ ਕਾ ਚਿੰਤਨ ਨਹੀਂ ਕੀਆ ਓਹ ਪੁਨਾ ਅੰਤ ਸਮੇਂ ਪਸਚਾਤਾਪ ਕਰੇ ਹੈ ਇਹ ਦ੍ਰਿਸ਼ਟਾਂਤ ਸਹਿਤ ਕਹੇ ਹੈਂ:—

ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥ ੬੩ ॥

ਜੈਸੇ ਲੜਕੀ ਜਦੋਂ ਕੁਆਰੀ ਹੁੰਦੀ ਹੈ ਤਾਂ ਉਸਕੋ ਚਾਉ ਹੋਵੇ ਹੈ ਖੇਡਨ ਆਦਿਕ ਦਾ ਜਾਂ ਵਿਵਾਹੀ ਗਈ ਤਾਂ ਨਾਨਾ ਪ੍ਰਕਾਰ ਦੇ ਵਿਵਹਾਰੋਂ ਰੂਪ ਮਾਮਲੇ ਆ ਪੜੇ ਫਰੀਦ ਜੀ ਕਹੇ ਹੈਂ ਤਿਸ ਲੜਕੀ ਕੋ ਏਹ ਪਸਚਾਤਾਪ ਹੋਵੇ ਹੈ ਕਿ ਮੈਂ ਵੈਸੀ ਕੁਆਰੀ ਹੋ ਜਾਵਾਂ ਪਰੰਚੇ ਵਤ ਕਹੀਏ ਫੇਰ ਕੁਆਰੀ ਨਹੀਂ ਥੀਏ ਕਹੀਏ ਹੁੰਦੀ ਇਸੀ ਪ੍ਰਕਾਰ(ਜਾਂ ਕੁਆਰੀ ਤਾ ਚਾਉ)

ਜਬ ਤਕ ਇਹ ਜੀਵ ਰੂਪ ਲੜਕੀ ਕੁਆਰੀ ਥੀ ਯਾਨੇ ਕਾਲ ਰੂਪ ਪਤੀ ਕੇ ਨਾਲ ਵਿਵਾਹ ਨਹੀਂ ਹੂਆ ਥਾ ਤਬ ਤਾਂ ਇਸਕੋ ਨਾਨਾ ਪ੍ਰਕਾਰ ਦਾ ਸੰਸਾਰਕ ਚਾਉ ਥਾ ਜਦੋਂ ਕਾਲ ਰੂਪ ਪਤੀ ਕੇ ਸਾਥ ਵਿਵਾਹੀ ਗਈ ਯਾਨੇ ਉਸਨੇ ਇਸਕੋ ਮਾਰ ਲੀਆ ਤਾਂ ਚੁਰਾਸੀ ਲਖ ਜੂਨ ਰੂਪ ਮਾਮਲੇ ਪੈ ਗਏ (ਫਰੀਦਾ ਏਹੋ ਪਛੋਤਾਉ) ਫਰੀਦ ਜੀ ਕਹੇ ਹੈਂ ਏਹ ਪਸਚਾਤਾਪ ਕਰਦੀ ਹੈ ਕਿ ਮੈਂ ਕੁਆਰੀ ਹੋ ਜਾਵਾਂ ਯਾਨੇ ਮਨੁਖਾ ਦੇਹ ਪੁਨਾ ਪ੍ਰਾਪਤ ਹੋ ਜਾਵੇ ਪਰੰਚੇ ਵਤ ਕਹੀਏ ਫੇਰ ਕੁਆਰੀ ਨਹੀਂ ਹੁੰਦੀ ਯਾਨੇ ਮਨੁਖਾ ਜਨਮ ਫੇਰ ਹਥ ਨਹੀਂ ਆਤਾ। ਦੁਤੀ (ਜਾਂ ਕੁਆਰੀ ਤਾ ਚਾਉ) ਜਦੋਂ ਇਹ ਜੀਵ ਰੂਪ ਲੜਕੀ ਕੁਆਰੀ ਸੀ ਯਾਨੇ ਗੁਰੂ ਧਾਰਨ ਨਹੀਂ ਕੀਆ ਸੀ ਤਬ ਇਸਕੋ ਚਾਉ ਥਾ ਕਿ ਫਕੀਰ ਬਨਨਾ ਚਾਹੀਏ ਗੁਰੂ ਧਾਰਨੇ ਚਾਹੀਏ ਆਇਆ ਫ਼ਕੀਰ ਬਨਨੇ ਲਈ ਆਗੇ ਪਖੰਡੀ ਪ੍ਰਵਿਰਤੀ ਵਾਲੇ ਫ਼ਕਰ ਮਿਲ ਗਏ ਇਸ ਵਿਵਾਹ ਕਰਕੇ ਧੰਧਿਆਂ ਰੂਪ ਮਾਮਲੇ ਪੈ ਗਏ ਯਾਨੇ ਨਾਨਾ ਪ੍ਰਕਾਰ ਕੇ ਵਿਵਹਾਰ ਕਰਨੇ ਲਗੇ। ਓਹ ਪ੍ਰਵਿਰਤੀ ਵਾਲੇ ਗੁਰੂ ਮੰਤ੍ਰ ਕਿਆ ਦੇਵੇ ਹੈਂ। ਜਥ ਸ਼ਲੋਕ–"ਖੜੀਓਂ–ਖੁਰਪੰ–ਦ੍ਰਿੜ–ਮੰਤ੍ਰੰ–ਹਰੀ ਹਰ ਦੂਬ ਨਿਕੰਦਨੰ ॥ ਅਗਨੀ ਸੁਤੰ ਦਿਪਤੰ ਇਹੀ ਧਰਮ ਸਨਾਤਨੰ ॥" ਫਰੀਦ ਜੀ ਕਹੇ ਹੈਂ ਏਹ ਪਸਚਾਤਾਪ ਹੁੰਦਾ ਹੈ ਕਿ ਮੈਂ ਵੈਸਾ ਹੀ ਗ੍ਰਿਹਸਤ ਵਾਲਾ ਹੋਕਰ ਪ੍ਰੇਮ ਧਾਰਾਂ ਪਰੰਚੇ ਵਤ ਫੇਰ ਕੁਆਰ ਪਨਾ ਨਹੀਂ ਰਹਿਤਾ ਕਾਹੇ ਤੇ ਫ਼ਕੀਰ ਬਨ ਕਰ ਗ੍ਰਹਸਤ ਮੇਂ ਜਾਨਾ ਕਲੰਕਤ ਹੈ। ਤ੍ਰਿਤੀ (ਜਾਂ ਕੁਆਰੀ ਤਾ ਚਾਉ) ਜਦੋਂ ਇਹ ਕੁਆਰੀ ਸੀ ਯਾਨੇ ਜਗਯਾਸਾ ਧਾਰ ਕਰ ਸਾਧਨ ਕਰਦੀ ਸੀ ਤਾਂ ਇਸਕੋ ਚਾਉ ਉਤਸ਼ਾਹ ਥਾ ਕਿ ਪ੍ਰਮੇਸ਼੍ਵਰ ਰੂਪ ਪਤੀ ਮਿਲੇ ਜਬ ਈਸ਼੍ਵਰ ਰੂਪ ਪਤੀ ਨਾਲ ਵਿਵਾਹੀ ਯਾਨੇ ਤਿਸ ਮੇਂ ਅਭੇਦ ਹੂਈ ਤਾਂ ਮਾਇਆ ਆਦਕ ਪਦਾਰਥ ਮਲ ਦੀਏ ਵਾ ਮਿਲ ਗਏ (ਫਰੀਦਾ ਏਹੋ ਪਛੋਤਾਉ) ਫਰੀਦ ਜੀ ਕਹੇ ਹੈਂ ਇਹ ਜੋ ਜਨਮ ਮਰਨ ਕਾ ਪਸਚਾਤਾਪ ਥਾ ਸੋ ਅਭਾਵ ਹੂਆ ਵਤ ਕਹੀਏ ਫੇਰ ਕੁਆਰੀ ਨਹੀਂ ਹੁੰਦੀ ਵਾ ਇਹ ਜੋ ਪਸਚਾਤਾਪ ਹੈ ਕਿ ਮੈਂ ਫੇਰ ਵੀ ਪਤੀ ਨਾਲੋਂ ਵਿਛੜਕੇ ਕੁਆਰੀ ਹੋ ਜਾਵਾਂਗੀ ਇਹ ਵਤ ਕਹੀਏ ਫੇਰ ਨਹੀਂ ਹੁੰਦਾ ॥ ੬੩ ॥ ਅਬ ਦ੍ਰਿਸ਼ਟਾਂਤ ਦੇਕਰ ਮਹਾਤਮਾ ਕੀ ਦਸ਼ਾ ਕਹੇ ਹੈਂ:–

**ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥ ਚਿੰਜੂ ਬੋੜਨਿ ਨ ਪੀਵਹਿ ਉਡਣ ਸੰਦੀ ਡੰਝ ॥੬੪॥**

ਜੈਸੇ ਕਲਰ ਕੀ ਛਪੜੀ ਪਰ ਹੰਝ ਕਹੀਏ ਹੰਸ ਆਕੇ ਉਲਥੇ ਕਹੀਏ ਪ੍ਰਾਪਤ ਹੂਏ ਹੈਂ ਯਾਨੇ ਆਕੇ ਬੈਠੇ ਹੈਂ ਤਾਂ ਕੱਲਰ ਕੇ ਪਾਣੀ ਮੇਂ ਓਹ ਹੰਸ ਚਿੰਜੂ ਕਹੀਏ ਚੁੰਚ ਕੋ ਬੋੜਨ ਕਹੀਏ ਡੁਬੋਤੇ ਹੈ ਪਰੰਚੇ ਜਲ ਕੋ ਨਹੀਂ ਪੀਵਤੇ ਉਸ ਅਸਥਾਨ ਤੋਂ ਉਨ੍ਹਾਂ ਕੋ ਉਡਨੇ ਕੀ ਹੀ ਡੰਝ ਕਹੀਏ ਇਛਿਆ ਲਗ ਰਹੀ ਹੈ ਕਿ ਕਬ ਜਾਈਏ। ਇਸੀ ਪ੍ਰਕਾਰ ਕੱਲਰ ਕੀ ਛੱਪੜੀ ਵਤ ਇਹ ਸੰਸਾਰ ਹੈ ਇਸ ਪੈ ਫ਼ਕੀਰਾਂ ਰੂਪ ਹੰਝ ਕਹੀਏ ਹੰਸ ਆਕੇ ਉਲਥੇ ਪ੍ਰਾਪਤ ਹੋ ਰਹੇ ਹੈਂ ਪਦਾਰਥਾਂ ਰੂਪ ਜਲ ਮੇਂ ਮਨ ਬੁਧੀ ਰੂਪ ਚੁੰਚ ਵਾ ਰਸਨਾ ਰੂਪ ਚੁੰਚ ਕੋ ਬੋੜਤੇ ਹੈਂ ਪਰੰਚੇ ਉਸਕੋ ਪਾਨ ਨਹੀਂ ਕਰਤੇ ਲੋਕਾਂ ਕੋ ਪਾਨ ਕਰਤੇ ਪ੍ਰਤੀਤ ਹੈਂ ਕਾਹੇ ਤੇ ਇਸ ਸੰਸਾਰ ਰੂਪ ਕੱਲਰ ਕੀ ਛੱਪੜੀ ਉਪਰੋਂ ਉਡਨੇ ਕੀ ਯਾਨੇ ਚਲੇ ਜਾਣੇ ਕੀ ਹੀ ਡੰਝ ਇਛਿਆ ਤਾਂ ਲਗੀ ਰਹੇ ਹੈ ॥ ੬੪ ॥ ਪੂਰਬ ਬਾਤ ਹੀ ਫੇਰ ਸਪਸ਼੍ਟ ਕਰ ਕਹੇ ਹੈਂ:–

**ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥**
**ਗਹਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥ ੬੫ ॥**

ਜੈਸੇ ਹੰਸ ਉਡਕੇ ਕੋਧਰੇ ਕੇ ਖੇਤ ਮੇਂ ਜਾ ਪਇਆ ਲੋਕ ਉਸਕੋ ਵਿਡਾਰਨ ਕਹੀਏ ਉਡਾਵਨੇ ਲੀਏ ਜਾਤੇ ਹੈਂ ਕਿ ਖੇਤ ਨ ਖਾਇ ਜਾਵੇ ਗਹਿਲਾ ਕਹੀਏ ਭੂਲਾ ਹੂਆ ਲੋਕ ਨਹੀਂ ਜਾਨਤਾ ਕਿ ਹੰਸ ਨੇ ਭੀ ਕਦੀ ਕੋਧ੍ਰਾ ਖਾਇਆ ਹੈ ਇਸੀ ਪ੍ਰਕਾਰ ਸੰਤਾਂ ਰੂਪ ਵੈਰਾਗਜ ਵਾਨ ਹੰਸ ਸੁਤੇ ਸਿਧ ਹੀ ਉਡਕੇ ਯਾਨੇ ਚਲਕੇ ਕਿਸੀ ਮੁਕਾਮ ਰੂਪ ਕੋਧਰੇ ਕੇ ਖੇਤ ਮੇਂ ਨਿਵਾਸ ਕਰਤੇ ਭਏ ਕਿਸੀ ਨੇ ਪਰੇਮ ਕੀਆ ਦੋ ਚਾਰ ਦਿਨ ਰਹਿਨੇ ਲਗੇ ਦੂਜੇ ਬੇਸਮਝ ਲੋਕ ਤਿਨਕੋ ਵਿਡਾਰਨ ਜਾਤੇ ਹੈਂ ਯਾਨੇ ਨਿਕਾਲਨੇ ਲੀਏ ਜਾਤੇ ਹੈਂ ਗਹਿਲਾ ਬਾਵਲਾ ਲੋਕ

ਇਹ ਨਹੀਂ ਜਾਨਤਾ ਕਿ ਸੰਤਾਂ ਰੂਪ ਹੰਸ ਇਸ ਕੋਧਰੇ ਕੋ ਨਹੀਂ ਖਾਤਾ ਯਾਨੇ ਇਹ ਆਪਨੇ ਘਰ ਬਾਰ ਛੋਡ ਆਏ ਹਮਾਰੋਂ ਕਿਆ ਮਲਨੇ ਹੈਂ ॥ ੯੫ ॥ ਐਸੇ ਸੰਤ ਹੀ ਸੰਸਾਰ ਮੇਂ ਇਸਥਤ ਹੈਂ ਹੋਰ ਸਭ ਨੇ ਚਲਿਆ ਜਾਨਾ ਹੈ ਇਹ ਕਹੇ ਹੈਂ:-

**ਚਲਿ ਚਲਿ ਗਈਆਂ ਪੰਖੀਆ ਜਿਨੀ ਵਸਾਏ ਤਲ ॥**
**ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥ ੯੬ ॥**

ਫਰੀਦ ਜੀ ਕਹੇ ਹੈਂ ਰਾਜਿਆਂ ਲੋਕਾਂ ਦੀਆਂ ਪੰਖੀਆਂ ਕਹੀਏ ਪੰਗਤੀਆਂ ਦੀਆਂ ਪੰਗਤੀਆਂ ਚਲਨੇ ਵਾਲੀਆਂ ਹੋਕਰ ਚਲ ਗਈਆਂ ਜਿਨ੍ਹਾਂ ਨੇ ਤਲਕੇ ਯਾਨੇ ਦੇਸਾਂ ਕੇ ਦੇਸ ਵਸਾਏ ਥੇ ਇਹ ਜੋ ਸੰਸਾਰ ਸਰੋਵਰ ਪਦਾਰਥ ਜਲ ਸੇ ਭਰਿਆ ਹੂਆ ਇਹ ਭੀ ਚਲਿਆ ਜਾਨਾ ਹੈ ਜੋ ਕਵਲ ਵਤ ਫਕੀਰ ਹੈਂ ਓਹੀ ਇਕਲੇ ਥਕੇ ਕਹੀਏ ਬਿਰਾਜਨਗੇ ਵਾ ਇਕਲੇ ਅਸੰਗ ਥਕੇ ਇਸਥਿਤ ਰਹਿਨਗੇ ॥ ੯੬॥ ਫਰੀਦ ਜੀ ਕੋ ਨਿੰਦਾ ਨੇ ਇਕ ਸਮੇਂ ਵਿਆਕਲ ਕੀਆ ਮਨ ਸੈਨ ਵਿਆਕਲ ਕਰਨਾ ਚਾਹੇ ਤਿਸ ਵਕਤ ਮਨ ਕੋ ਉਪਦੇਸ਼ ਕਰੇ ਹੈਂ:-

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥**
**ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥ ੯੭ ॥**

ਫਰੀਦ ਜੀ ਕਹ ਹੈਂ ਅੰਤ ਸਮੇਂ ਹੇ ਮਨ ਇਟ ਸਿਰਹਾਨੇ ਹੋਵੇਗੀ ਅਤੇ ਭੂਮੀ ਪਰ ਸੌਣਾ ਹੋਵੇਗਾ ਜਿਸ ਵਕਤ ਕਾਲ ਰੂਪ ਕੀੜਾ ਸਰੀਰ ਕੋ ਆਕੇ ਲੜਿਆ ਯਾਨੇ ਕਾਲ ਨੇ ਮਾਰਿਆ ਵਾ ਕਬਰ ਵਿਚ ਇੱਟ ਸਿਰਹਾਣੇ ਹੋਵੇਗੀ ਭੂਮੀ ਪਰ ਪੈਣਾ ਹੋਵੇਗਾ ਕੀੜੇ ਮਾਸ ਪਰ ਲੜਨਗੇ,ਮੁਸਲਮਾਨ ਕਬਰ ਵਿਚ ਇਟ ਸਿਰਹਾਨੇ ਰਖਤੇ ਹੈਂ ਰਹੋ ਵਿਚਾਰ ਕਿਤਨੇ ਹੀ ਜੁਗ ਵਾਪਰੇ ਕਹੀਏ ਵਿਤਾਰੇ ਨੂੰ ਇਕ ਪਾਸ ਭਾਰ ਪਇਆਂ ਗੁਜ਼ਰੇਂਗੇ ਵਾ ਵਾ ਕਹੀਏ ਉਸੀ ਪਾਸੇ ਪਰਿਆਂ ਕੋ ਗੁਜ਼ਰੇਂਗੇ ਤੁਰਕ ਮਤ ਮੈਂ ਜੀਵ ਆਖ਼ੀਰ ਤਕ ਕਬਰ ਮੈਂ ਰਹੇ ਹੈ ॥ ੯੭ ॥ ਇਕ ਵਾਰ ਫਰੀਦ ਜੀ ਕਿਤੇ ਕੋ ਟੁਰੇ ਜਾਂਦੇ ਸੇ ਇਕ ਕਿਲਾ ਨਾਮੇ ਸ਼ਹਿਰ ਕਾ ਰਾਜਾ ਕਿਤੇ ਜਾਨੇ ਲਗਾ ਸੀ ਓਹੁ ਲੋਕਾਂ ਕੋ ਬੇਗਾਰ ਵਾਸਤੇ ਪਕੜ ਰਹਾ ਥਾ ਫਰੀਦ ਜੀ ਕੋ ਦੇਖਕੇ ਵੀ ਪਕੜ ਲਿਆ ਪਕੜ ਕੇ ਬੇਗਾਰੀਆਂ ਵਿਚ ਜਾਇ ਬਿਠਾਇਆ ਜਿਥੇ ਰਾਜਾ ਇਸ਼ਨਾਨ ਕਰ ਰਹਾ ਥਾ ਤਹਾਂ ਰਾਜੇ ਲੀਏ ਕੋਈ ਤੇਲ ਲਈ ਖੜਾ ਹੈ ਇਕ ਤੇਲ ਮਲਨ ਇਕ ਪਾਣੀ ਲਈ ਖੜੇ ਹੈਂ ਇਕ ਆਕੇ ਸਲਾਮਾਂ ਕਰ ਰਹੇ ਹੈਂ ਪਰ ਕਿਸੀ ਕੀ ਅਰਜ਼ ਸੁਨਤਾ ਨਹੀਂ । ਇਸ ਪਰਕਾਰ ਕੀ ਹਾਲਤ ਦੇਖਕੇ ਫਰੀਦ ਜੀ ਨੇ ਸਰਾਪ ਪੂਰਬਕ ਸਲੋਕ ਉਚਾਰਿਆ:-

**ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ ॥**
**ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥ ੯੮ ॥**

ਫਰੀਦ ਜੀ ਕਹੇ ਹੈਂ ਇਹ ਸਵੰਨਵੀ ਕਹੀਏ ਸੁੰਦ੍ਰ ਰੰਗ ਵਾਲੀ ਦੇਹ ਰੂਪ ਘੜੀ ਭੰਨੀ ਕਹੀਏ ਭਜ ਜਾਏਗੀ। ਫਕੀਰਾਂ ਕੋ ਦੁਖ ਦੇਣਾ ਪਾਪ ਹੈ ਇਹ ਅਵਸਥਾ ਰੂਪ ਲਜ ਨਾਗਰ ਕਹੀਏ ਅਜੈਬ ਟੁਟ ਜਾਏਗੀ । ਅਜਰਾਈਲ ਨਾਮੇ ਫਰੇਸਤਾ ਕੈ ਕਹੀਏ ਕਿਸ ਕੇ ਘਰ ਮੈਂ ਆਜ ਨਾਠੀ ਕਹੀਏ ਪਾਹੁਣਾ ਰੂਪ ਹੋਕਰ ਆਵੇਗਾ । ਇਹ ਬਾਤ ਤਿਨ ਸਭ ਬੇਗਾਰਿਆਂ ਕੋ ਸੁਨਾਈ ॥ ੯੮ ॥ ਜਿਸ ਵਕਤ ਰਾਜਾ ਇਸ਼ਨਾਨ ਕਰਕੇ ਬਸਤ੍ਰ ਪਹਿਰਕੇ ਤਿਆਰ ਹੂਆ ਬੇਗਾਰੀਆਂ ਕੇ ਸਿਰ ਪਰ ਬੇਗਾਰ ਚੁਕਾ ਦਿਤੀ ਫਰੀਦ ਜੀ ਕੇ ਸਿਰ ਪਰ ਭੀ ਚੁਕਾ ਦਿਤੀ ਆਪ ਰਾਜਾ ਘੋੜੇ ਪਰ ਅਸਵਾਰ ਹੂਆ ਟੁਰਨ ਲਗੇ ਉਸ ਵਕਤ ਬੇਗਾਰੀਆਂ ਕੋ ਭੈ ਹੂਆ ਕਿ ਪਤਾ ਨਹੀਂ ਕਿਆ ਹਾਲ ਹੋਣਾ ਹੈ ਯਾਨੇ ਕਿਆ ਦੁਖ ਦੇਵੇਗਾ ? ਫਰੀਦ ਜੀ ਕੇ ਮੁਖੋਂ ਨਿਸਰਾ ਆਜ ਪਾਪੀ ਕਹਾਂ ਜਾਨੇ ਪਾਵੇਗਾ ਉਸੀ ਵਕਤ ਫਰੇਸ਼ਤੇ ਆਏ ਰਾਜਾ ਕੋ ਪਕੜ ਕੇ ਘੋੜੇ ਉਪਰੋਂ ਸਿਰ ਪਰਨੇ ਗੇਰ ਦੀਆ ਮਰਿ ਗਇਆ। ਤਿਸ ਪਰ ਫਰੀਦ ਜੀ ਅਬ ਸਲੋਕ ਕਹੇ ਹੈਂ:-

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥ ੬੯ ॥

ਫਰੀਦ ਜੀ ਕਹੇ ਹੈਂ ਦੇਹ ਰੂਪ ਘੜੀ ਸਵੰਨਵੀ ਕਹੀਏ ਸੁੰਦਰ ਰੰਗ ਵਾਲੀ ਭਜ ਗਈ ਅਵਸਥਾ ਰੂਪ ਲਜ ਨਾਗਰ ਕਹੀਏ ਅਜੈਬ ਟੁਟ ਗਈ ਜੋ ਸਜਨ ਭੂਮੀ ਊਪਰ ਭਾਰ ਰੂਪ ਥੇ ਸੇ ਅਜ ਕੈਸੇ ਮੁੜਕੇ ਆਵਣ ਕਿੰਤੂ ਨਹੀਂ ਆ ਸਕਤੇ ॥ ੬੯ ॥ ਫਰੀਦ ਜੀ ਆਪਣੀ ਤੁਰਕ ਮਤ ਸ਼ਰ੍ਹਾ ਮੈਂ ਪਕੇ ਥੇ ਕੋਈ ਨਿਵਾਜ ਨਹੀਂ ਪੜ੍ਹਿਆ ਕਰਦਾ ਥਾ ਤਿਸ ਕੋ ਦੇਖ ਕਰ ਕਹੇ ਹੈਂ:-

ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥ ੭੦ ॥

ਫਰੀਦ ਜੀ ਕਹੇ ਹੈਂ ਹੇ ਬੇਨਿਵਾਜਾ ਯਾਨੇ ਨਿਵਾਜ ਰਹਿਤ ਕੁੱਤਿਆ ਤਾੜਕੇ ਕਹਾ ਯਾਨੇ ਲੋਭੀਆ ਏਹ ਰੀਤੀ ਭਲੀ ਨਹੀਂ ਤੂੰ ਕਦੇ ਵੀ ਪੰਜੇ ਵਕਤਾਂ ਮੈਂ ਮਸੀਤ ਵਿਚ ਚਲਕੇ ਨਹੀਂ ਆਇਆ ਏਹ ਨਾਂ ਚਾਹੀਏ ਨਿਵਾਜ਼ ਪੜ੍ਹੋ ਆਕੇ ॥ ੭੦ ॥ ਸੋਈ ਪੁਨਾ ਕਹੇ ਹੈਂ:-

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥ ੭੧ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਉਠ ਕੇ ਤੂੰ ਉਜੂਸਾਜ ਯਾਨੇ ਪੰਜ ਇਸ਼ਨਾਨ ਕਰ ਸੁਬ੍ਹੇ ਪ੍ਰਾਤਾਕਾਲ ਨਿਵਾਜ਼ ਗੁਜ਼ਾਰ ਕਹੀਏ ਪੜ੍ਹ ਜੋ ਸਿਰ ਸਾਈਂ ਅੱਗੇ ਨਹੀਂ ਨਿਵੈ ਸੋ ਸਿਰ ਕੋ ਕਪ ਵੱਢ ਕੇ ਉਤਾਰ ਦੇਵੋ॥੭੧॥ ਸੋਈ ਕਹੇ ਹੈ:-

ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥
ਕੁੰਨੇ ਹੇਠਿ ਜਲਾਈਐ ਬਾਲਣਿ ਸੰਦੈ ਥਾਇ॥ ੭੨ ॥

ਪ੍ਰਸ਼ਨ ਕੀਆ-ਜੋ ਸਿਰ ਸਾਂਈ ਅੱਗੇ ਨਹੀਂ ਨਿਵਤਾ ਸੋ ਓਹ ਸਿਰ ਕਾਂਇ ਕਹੀਏ ਕਿਆ ਕਾਜੇ ? ਉਤ੍ਰ-ਤਿਸ ਸਿਰ ਕੋ ਕੁੰਨੇ ਦੇ ਨੀਚੇ ਜਲਾਈਐ ਕੁੰਨਾ ਤਿਸ ਕਾ ਨਾਮ ਹੈ ਜਿਸ ਮੈਂ ਦਾਲ ਭਾਜੀ ਬਨਾਈਦੀ ਹੈ ਮੁਸਲਮਾਨਾਂ ਕੇ ਮਤ ਮੈਂ ਤਿਸ ਕੁੰਨੇ ਕੇ ਹੇਠ ਜਲਾ ਦਈਏ ਬਾਲਣ ਲਕੜਾਂ ਦੇ ਥਾਂ ਸਿਰ ਬਾਲਣਾ ਚਾਹੀਏ ॥ ੭੨ ॥ ਕੋਈ ਕਹਿਣੇ ਲੱਗਾ ਸੰਸਾਰ ਮੈਂ ਅਬੀ ਹਮ ਨੇ ਬਹੁਤ ਕਾਲ ਰਹਿਣਾ ਹੈ ਇਸ ਤੇ ਅਨੰਦ ਲਈਏ ਤਿਸ ਪਰ ਕਹੇ ਹੈਂ:--

ਫਰੀਦਾ ਕਿਥੈ ਤੈਡੈ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥ ੭੩ ॥

ਫਰੀਦ ਜੀ ਕਹੇ ਹੈਂ ਹੇ ਜੀਵ ਤੇਰੇ ਮਾਤਾ ਪਿਤਾ ਕਹਾਂ ਹੈ ਜਿਨ੍ਹਾਂ ਨੇ ਏਡਾ ਪ੍ਰਯਤਨ ਕਰਕੇ ਤੇਰੇ ਕੋ ਜਣਿਆ ਥਾ ਤੇਰੇ ਪਾਸੋਂ ਓਹ ਲਦ ਗਏ ਯਾਨੇ ਮ੍ਰਿਤੂ ਹੋ ਗਏ ਤੂੰ ਅਜੇ ਵੀ ਨਹੀਂ ਪਤੀਜਦਾ ਏਹ ਜਾਨੇ ਹੈ ਮੈਂ ਰਹਾਂਗਾ ॥ ੭੩ ॥ ਫਰੀਦ ਜੀ ਸਰਬ ਕੋ ਸਿੱਖਯਾ ਕਰੇ ਹੈਂ ਕਿ ਇਸ ਤਰਾਂ ਬਨੋ:-

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥ ੭੪ ॥

ਫਰੀਦ ਜੀ ਕਹੇ ਹੈਂ ਹੇ ਜੀਵ ਮਾਨ ਕੋ ਤੂੰ ਮੈਦਾਨ ਵਤ ਸ਼ਾਫ ਕਰ ਟੋਏ ਟਿਬੇ ਕਿਆ ਕਿਸੀ ਕੋ ਬਡਾ ਦੇਖਨਾ ਕਿਸੀ ਕੋ ਨਜੂਨ ਦੇਖਨਾ ਵਾ ਟੋਏ ਟਿਬੇ ਕਿਆ ਸੋਗ ਹਰਖ ਸਭ ਲਾਹਿ ਦੇ। ਆਗੈ ਦੋਜ਼ਕਾਂ ਦੀ ਭਾਹਿ ਅਗਨ ਮੂਲ ਕਹੀਏ ਕਦਾਚਿਤ ਵੀ ਨਹੀਂ ਆਵੇਗੀ ਇਹ ਫਲ ਹੈ।੭੪॥ਪੂਰਬ ਫਰੀਦ ਜੀ ਮੋਕਲੇ ਸ਼ਹਿਰ ਦੇ ਰਾਜੇ ਕੋ ਸਰਾਪ ਦੀਆ ਥਾ ਤਿਸ ਪਰ ਗੁਰੂ ਪੰਚਮ ਪਾਤਸ਼ਾਹ ਫਰੀਦ ਜੀ ਕੋ ਕਹੇ ਹੈਂ ਕਿ ਸਭ ਕੋ ਇਕ ਰੂਪ ਜਾਨਣਾ ਚਾਹੀਏ ਸਰਾਪ ਨ ਚਾਹੀਏ। ਸਿਰੋਪਾਉ ਦੇਤੇ ਹੈਂ:--

ਮਹਲਾ ੫ ॥

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥
ਮੰਦਾ ਕਿਸਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥ ੭੫ ॥

ਗੁਰੂ ਜੀ ਕਹੇ ਹੈਂ ਹੇ ਫਰੀਦਾ ਖਾਲਕ ਜੋ ਭਗਵੰਤ ਸੋ ਤਾਂ ਖਲਕ ਕਹੀਏ ਸ੍ਰਿਸ਼ਟੀ ਵਿਚ ਹੈ ਅਤੇ ਇਹ ਖਲਕ ਸ੍ਰਿਸ਼ਟੀ ਰਬ ਮੈਂ ਵਸਦੀ ਹੈ ਫੇਰ ਮੰਦਾ ਕਿਸ ਕੋ ਕਹੀਏ ਜਾਂ ਉਸ ਤੇ ਬਿਨਾ ਕੋਈ ਹੈ ਹੀ ਨਹੀਂ ॥ ੭੫ ॥ ਫਰੀਦ ਜੀ ਤਪ ਕਰਤੇ ਹੂਏ ਬਡੇ ਦੁਖੀ ਭਏ ਤਿਸ ਵਕਤ ਸਲੋਕ ਉਚਾਰਤੇ ਹੈਂ:–

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥ ੭੬ ॥

ਫਰੀਦ ਜੀ ਕਹੇ ਹੈਂ ਜਿਸ ਦਿਹਿ ਕਹੀਏ ਦਿਨ ਦਾਈ ਨੇ ਨਾਲਾ ਕਹੀਏ ਨਾੜੂ ਕਪਿਆ ਥਾ ਜੇਕਰ ਉਸ ਦਿਨ ਮੇਰਾ ਗਲ ਚੁਖ ਕਹੀਏ ਰੰਚਕ ਭਰ ਕਪ ਦੇਤੀ ਯਾਨੇ ਮਾਰ ਦੇਤੀ ਤਾਂ ਇਤਨੇ ਸੰਸਾਰਕ ਮਾਮਲੇ ਨ ਪੈਂਦੇ ਅਤੇ ਇਤਨੇ ਜਪ ਤਪ ਕਰਕੇ ਦੁਖ ਵੀ ਨਾ ਸਹਾਰਤੇ ਕਿਆ ਲੋੜ ਥੀ ਇਹ ਅਡੰਬਰ ਕਰਨੇ ਕੀ ॥ ੭੬ ॥ ਬ੍ਰਿਧ ਪਨੇ ਕੀ ਬਾਤ ਕਹੇ ਹੈਂ:-

ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥ ੭੭ ॥

ਚਬਣ ਕਹੀਏ ਚਾਬਨੇ ਵਾਲੇ ਦਾਂਤ ਚਲਣੇ ਵਾਲੇ ਪੈਰ ਰਤੰਨ ਕਹੀਏ ਰਤਨ ਰੂਪ ਨੇਤਰ ਸੁਣੀਅਰ ਕਹੀਏ ਸੁਣਨੇ ਵਾਲੇ ਕਰਨ ਇਹ ਸਭ ਬਹਿ ਗਏ ਆਪੋ ਆਪਣੇ ਕਾਮੋਂ ਓਰ ਸੇ। ਹੇੜੇ ਕਹੀਏ ਸਰੀਰ ਨੇ ਧਾਹਾ ਮੁਤੀ ਕਹੀਏ ਮਾਰੀ ਯਾਨੇ ਰੁਦਨ ਕੀਆ ਸੇ ਜਾਨੀ ਕਹੀਏ ਪਿਆਰੇ ਇੰਦ੍ਰੇ ਨਾਲ ਰਹਿਨੇ ਵਾਲੇ ਚਲੇ ਗਏ ਵਾ ਸੇ ਜਾਨੀ ਮਨਇੰਦ ਚਲੇ ਗਏ ॥ ੭੭ ॥ ਕਿਸੀ ਨੇ ਕਿਸੀ ਪੁਰਸ਼ ਕੋ ਖੋਟਾ ਬਚਨ ਕਹਾ ਤਿਸ ਪਰ ਕਹੇ ਹੈਂ:–

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ ੭੮ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਜੋ ਤੇਰੇ ਨਾਲ ਬੁਰਾ ਭੀ ਕਰਨ ਹਾਰ ਹੈ ਤਿਸ ਬੁਰੇ ਦਾ ਤੂੰ ਭਲਾ ਕਰ ਗੁੱਸਾ ਕ੍ਰੋਧ ਮਨ ਮੈਂ ਨਾ ਹਢਾਇ ਕਹੀਏ ਲਿਆ ਯਾਨੇ ਕਰ ਇਸ ਕਰਕੇ ਹਰਖ ਸੋਗ ਰੂਪ ਰੋਗ ਦੇਹੀ ਕੋ ਨਹੀਂ ਲਗੇਗਾ ਬੁਧੀ ਰੂਪ ਪਲੇ ਮੇਂ ਸਭ ਕਿਛ ਖਿਮਾਂ ਆਦਿਕ ਪੈਣਗੇ ॥ ੭੮ ॥ ਵੈਰਾਗ ਜਨਕ ਉਪਦੇਸ਼ ਕਰੇ ਹੈਂ:–

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥ ੭੯ ॥

ਫਰੀਦ ਜੀ ਕਹੇ ਹੈਂ ਜੀਵਾਂ ਰੂਪ ਜੋ ਪੰਖੀ ਇਹ ਪਰਾਹੁਣੇ ਹੈਂ ਇਹ ਜੋ ਦੁਨੀਆ ਰੂਪ ਸੁਹਾਵਾ ਬਾਗ ਹੈ ਇਸ ਮੇਂ ਰਹਿਣੇ ਵਾਲੇ ਸੁਬਹ ਕਹੀਏ ਜਨਮ ਤੇ ਲੈਕਰ ਕਾਲ ਰੂਪ ਯਾਨੇ ਮੌਤ ਰੂਪ ਨਉਬਤ ਵਜ ਰਹੀ ਹੈ ਇਸ ਲੀਏ ਤੂੰ ਚਲਨੇ ਕਾ ਸਾਜ ਕਰ ਰਹਿਨੇ ਕਾ ਨਾ ਸਾਜ ਕਰ ॥ ੭੯ ॥ ਦ੍ਰਿਸ਼ਟਾਂਤ ਦੇਕਰ ਕਹੇ ਹੈਂ ਭਗਤੀ ਉਸਕੋ ਪਰਾਪਤ ਭਈ ਹੈ ਜੋ ਅਵਿਦਯਾ ਤਰਫੋਂ ਰਹਿਤ ਹੂਆ ਹੈ:-

ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥
ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ ॥ ੮੦ ॥

ਫਰੀਦ ਜੀ ਕਹੇ ਹੈਂ ਜਥਾ ਧਨੀ ਸ਼ਾਹੂਕਾਰਾਂ ਦੀਆਂ ਦੁਕਾਨਾਂ ਪਰ ਰਾਤਰੀ ਕੋ ਇਕਤਰ ਹੋਕਰ ਕਥੂਰੀ ਕਹੀਏ ਕਸਤੂਰੀ ਵੰਡੀਦੀ ਹੈ ਪਰੰਚੇ ਸੁਤਿਆਂ ਕੋ ਭਾਉ ਕਹੀਏ ਹਿਸਾ ਨਹੀਂ ਮਿਲਤਾ ਜਿਨਕੇ ਨੇਤਰ ਨਿੰਦ੍ਰਾਵਲੇ ਹੈਂ ਤਿਨਕੋ ਹਿਸਾ ਮਿਲਨਾ ਕੁਆਉ ਕਹੀਏ ਕਠਨ ਹੈ ਵਾ ਕੁਆਉ ਕਹੀਏ ਕਹਾਂ ਮਿਲੇ ਹੈ ਵਾ ਜਿਨ੍ਹਾਂ ਨੇ ਨੇਤਰ ਨਿੰਦ੍ਰਾ ਤਰਫੋਂ ਵਲੇ ਹੈਂ ਯਾਨੇ ਹਟਾਏ ਹੈਂ ਤਿਨਕੋ ਕੁਆਉ ਕਹੀਏ ਬੁਲਾਕੇ ਮਿਲੇ ਹੈ ਇਸੀ ਪਰਕਾਰ ਦ੍ਰਿਸ਼ਟਾਂਤ-ਅਵਸਥਾ ਰੂਪ ਰਾਤਰ ਮੇਂ ਸਤਿਸੰਗਤ ਵਿਖੇ ਭਗਤੀ ਰੂਪ ਕਸਤੂਰੀ ਵੰਡੀਦੀ ਹੈ ਜੋ ਪਰਤਖ ਪਰਾਤਾਕਾਲ ਸੁਤੇ ਹੂਏ ਹੈਂ ਵਾ ਅਵਿਦਿਆ ਨਿੰਦ੍ਰਾ ਮੇਂ ਸੁਤੇ ਹੂਏ ਹੈਂ ਤਿਨਕੋ ਭਾਉ ਕਹੀਏ ਹਿਸਾ ਨਹੀਂ ਮਿਲਤਾ ਜਿਨਕੇ ਨੈਨ ਨਿੰਦ੍ਰਾਵਲੇ ਹੈਂ ਯਾਨੇ ਸਵੇਰਾਂ ਹੀ ਨਹੀਂ ਉਠਤੇ ਵਾ ਮਨ ਬੁਧੀ ਨੈਨ ਅਵਿਦਿਆ ਰੂਪ ਨਿੰਦ੍ਰਾਵਲੇ ਹੈਂ ਤਿਨਕੋ ਭਗਤੀ ਰੂਪ ਕਸਤੂਰੀ ਕਾ ਮਿਲਨਾ ਕੁਆਉ ਕਹੀਏ ਕਠਨ ਹੈ ਵਾ ਕੁਆਉ ਕਹੀਏ ਕਹਾਂ ਮਿਲੇ ਹੈ ਵਾ ਜਿਨ੍ਹਾਂ ਨੇ ਮਨ ਬੁਧੀ ਨੈਨ ਅਵਿਦਿਆ ਨਿੰਦ੍ਰਾ ਤਰਫੋਂ ਵਲੇ ਹੈਂ ਯਾਨੇ ਹਟਾਏ ਹੈਂ ਤਿਨਕੋ ਭਗਤੀ ਕਾ ਹਿਸਾ ਕੁਆਉ ਕਹੀਏ ਬੁਲਾਕੇ ਮਿਲਤਾ ਹੈ ॥ ੮੦ ॥ ਕਬੀ ਫਰੀਦ ਜੀ ਕੇ ਚਿਤ ਮੇਂ ਇਹ ਸੰਕਲਪ ਹੂਆ ਕਿ ਹਮ ਖਾਨ ਪਾਨ ਤਰਫੋਂ ਤੰਗ ਰਹਿਤੇ ਹਾਂ ਇਸ ਲੀਏ ਦੁਖੀ ਹਾਂ ਤਿਸ ਪਰ ਮਨ ਕੋ ਕਹੇ ਹੈਂ:-

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥ ੮੧ ॥

ਫਰੀਦ ਜੀ ਕਹੇ ਹੈਂ ਹੇ ਮਨ ਮੈਂ ਤਾਂ ਇਹ ਜਾਨਾ ਥਾ ਕਿ ਦੁਖ ਮੇਰੇ ਕੋ ਹੀ ਹੈ ਪਰੰਚੈ ਵਿਚਾਰ ਕਰ ਦੇਖਾ ਤਾਂ ਸਾਰੇ ਜਗਤ ਕੋ ਹੈ ਜਬ ਊਚੇ ਗਜਾਨ ਟਿਬੇ ਪਰ ਵਾ ਵੈਰਾਗਯ ਟਿਬੇ ਚੜ੍ਹਕੇ ਦੇਖਾ ਤਾਂ ਘਰ ਘਰ ਮੇਂ ਇਹੀ ਅਗਨ ਹੈ ਸਭ ਸੰਸਾਰ ਸੜ ਰਹਾ ਹੈ ॥ ੮੧ ॥ ਅਬ ਪੰਚਮ ਪਾਤਸ਼ਾਹ ਫਰੀਦ ਜੀ ਕੋ ਸਿਰੋਪਾਉ ਦੇਵੇ ਹੈਂ:-

ਮਹਲਾ ੫ ॥
ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥ ੮੨ ॥

ਗੁਰੂ ਜੀ ਕਹੇ ਹੈਂ ਹੇ ਫਰੀਦਾ ਇਹ ਬੁਧੀ ਰੂਪ ਭੂਮੀ ਹੈਸੀ ਰੰਗਾਵਲੀ ਕਹੀਏ ਸਰੇਸ਼ਟ ਰੰਗ ਵਾਲੀ ਪਰੰਚੇ ਇਸ ਕੇ ਮੰਝ ਵਿਚ ਜੀਵਾਂ ਨੇ ਵਿ ਕਹੀਏ ਵਿਸ਼ੇਸ਼ ਕਰਕੇ ਵਿਸ਼ੇ ਆਦਿਕ ਸੂਲਾਂ ਕਾ ਬਾਗ ਬੀਜ ਦੀਆ ਪਰੰਤੂ ਜੋ ਜਨ ਪੁਰਸ਼ ਪੀਰ ਸਤਿਗੁਰਾਂ ਨੇ ਨਾਮ ਦੇਕਰ ਨਿਵਾਜਿਆ ਵਡਿਆਇਆ ਹੈ ਤਿਨਕੋ ਅੰਚ ਕਹੀਏ ਦੁਖ ਨਹੀਂ ਲਗਤਾ ॥ ੮੨ ॥ ਤਿੰਨ ਚੀਜ਼ਾਂ ਸੰਸਾਰ ਮੇਂ ਦੁਰਲਭ ਹੈਂ ਇਹ ਜਨਾਵਨੇ ਲੀਏ ਪੰਚਮ ਪਾਤਸ਼ਾਹ ਫਰੀਦ ਜੀ ਕੋ ਔਰ ਸਿਰੋਪਾਉ ਦੇਵੇ ਹੈਂ:-

ਮਹਲਾ ੫ ॥

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ ॥ ੯੩ ॥

ਗੁਰੂ ਜੀ ਕਹੇ ਹੈਂ ਹੇ ਫਰੀਦਾ ਉਮਰ ਅਵਸਥਾ ਭੀ ਸੋਭਨੀਕ ਰੋਗ ਰਹਿਤ ਹੋਵੇ ਤਿਸਕੇ ਸੰਗ ਦੇਹ ਵੀ ਸਵੰਨੜੀ ਕਹੀਏ ਸਰੇਸ਼ਟ ਰੰਗ ਵਾਲੀ ਹੋਵੇ ਯਾਨੇ ਸੁੰਦਰ ਹੋਵੇ ਫੇਰ ਜਿਨਥਾ ਪਿਆਰੇ ਭਗਵੰਤ ਨਾਲ ਨੇਹੁ ਹੋਵੇ ਐਸੇ ਪੁਰਸ਼ ਸੰਸਾਰ ਮੇਂ ਵਿਰਲੇ ਪਾਏ ਜਾਤੇ ਹੈਂ ॥ ੯੩ ॥ ਜਿਥੇ ਕਾ ਫਰੀਦ ਜੀ ਕਾ ਜਨਮ ਹੂਆ ਹੈ ਉਸ ਸ਼ਹਿਰ ਕਾ ਨਾਮ ਪਾਕਪਟਨ ਥਾ ਤਿਸ ਪਾਕ ਪਟਨ ਕੋ ਏਕ ਸਮੇ ਦਰੀਆ ਢਾਹੁਨੇ ਲਾਗਾ ਬਹੁਤ ਉਪਾਵ ਕੀਏ ਲੋਕਾਂ ਨੇ ਪਰੰਚੇ ਹਟਿਆ ਨਾ ਤਿਨ ਸਭ ਨੇ ਵਿਚਾਰਾ ਏਥੇ ਬਨ ਮੇਂ ਫਰੀਦ ਜੀ ਭਗਵੰਤ ਕੇ ਪਿਆਰੇ ਤਪ ਕਰ ਰਹੇ ਹੈਂ ਤਿਨਕੋ ਬੁਲਾਕੇ ਲਿਆਵੋ ਸਭ ਫਰੀਦ ਜੀ ਆਗੇ ਆਏ ਹਥ ਜੋੜਕਰ ਬੇਨਤੀ ਕੀਤੀ ਕਹਾ ਹੇ ਬਾਬਾ ਫਰੀਦ ਜੀ ਆਪ ਹਮਾਰੇ ਪਰ ਕਿਰਪਾ ਕਰੋ ਦਰੀਆ ਦੁਖ ਦੇਹ ਰਹਾ ਹੈ ਆਪ ਚਲਕੇ ਹਟਾਵੋ ਇਹ ਸੁਨ ਫਰੀਦ ਜੀ ਪਾਸ ਜਾਕੇ ਦਰੀਆ ਕੋ ਹਟਾਵਨੇ ਲੀਏ ਸ਼ਲੋਕ ਕਹੇ ਹੈਂ:-

ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥ ੯੪ ॥

ਹੇ ਵਹਿਣ ਕਹੀਏ ਦਰੀਆਵ ਤੂੰ ਕੰਧੀ ਕਹੀਏ ਕਿਨਾਰੇ ਨਾ ਢਾਹ ਜੇਕਰ ਢਾਹੇਂਗਾ ਤਾਂ ਤੂੰ ਭੀ ਆਗੇ ਇਸ ਕਾ ਲੇਖਾ ਦੇਵੇਂਗਾ ਇਸ ਪ੍ਰਕਾਰ ਇਕ ਦੋ ਵੇਰ ਫਰੀਦ ਜੀ ਨੇ ਕਹਾ ਓਹ ਨ ਹਟਿਆ ਪੁਨਾ ਫਰੀਦ ਜੀ ਨੇ ਲੋਕਾਂ ਨੂੰ ਕਹਾ ਤੁਮ ਕਹੀ ਲੈ ਆਵੋ ਓਹ ਕਹੀ ਲੈ ਆਏ ਫਰੀਦ ਜੀ ਆਪ ਵੀ ਕਹੀ ਲੈਕੇ ਢਾਹੁਣ ਲਗ ਪਏ ਲੋਕ ਕਹਿਣ ਇਹ ਕਿਆ ਕਾਰਨ ਆਪ ਤਾਂ ਉਲਟੇ ਲਗ ਪਏ ਇਹ ਸੁਣ ਤਿਨ੍ਹਾਂ ਪ੍ਰਤੀ ਕਹੇ ਹੈਂ ਜਿਧਰ ਰਬ ਕੀ ਰਜਾਇ ਆਗਿਆ ਹੈ ਤਿਧਰ ਹੀ ਇਹ ਵਹਿਣ ਕਹੀਏ ਦਰੀਆਵ ਗੰਉ ਕਹੀਏ ਚਲਨਾ ਕਰਤਾ ਹੈ ਉਸਕੋ ਢਾਹੁ ਨਾਹੀਂ ਭਾਵੇ ਹੈ ਤਾਂ ਹਮ ਕਿਆ ਕਰੀਏ। ਦੂਤੀ-ਹੇ ਜੀਵ ਰੂਪ ਵਹਿਣ ਕਹੀਏ ਦਰੀਆਵ ਤੂੰ ਵੈਰਾਗ ਰੂਪ ਭਗਤੀ ਰੂਪ ਕੰਧੀ ਕੋ ਨ ਢਾਹ ਯਾਨੇ ਇਨ ਕਾ ਨਿਰਾਦਰ ਨਾ ਕਰ ਤੈਨੇ ਭੀ ਲੇਖਾ ਦੇਵਣਾ ਹੋਵੇਗਾ ਜਿਧਰ ਰਬ ਕੀ ਰਜਾਇ ਹੈ ਬੇਦ ਸ਼ਾਸਤ੍ਰ ਰੂਪ ਤਿਧਰ ਹੀ ਹੇ ਜੀਵ ਰੂਪ ਵਹਿਣ ਤੂੰ ਗੰਉ ਕਹੀਏ ਚਲਨਾ ਕਰ ਤਬੀ ਤਰੇਂਗਾ ॥ ੯੪ । ਕਬੀ ਫਰੀਦ ਜੀ ਕੇ ਚਿਤ ਮੇਂ ਭੋਗੋਂ ਕੀ ਇਛਾ ਭਈ ਤਬ ਚਿਤ ਕੋ ਸਮਝਾਵੇ ਹੈਂ:-

ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥
ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥ ੯੫ ॥

ਫਰੀਦ ਜੀ ਕਹੇ ਹੈਂ ਡੁਖਾਂ ਕਹੀਏ ਦੁਖਾਂ ਸਾਥ ਯਾਨੇ ਨਾਨਾ ਪ੍ਰਕਾਰ ਕੇ ਵਨਜ ਵਪਾਰ ਕਰਤਿਆਂ ਕਾ ਦਿਹੁ ਕਹੀਏ ਦਿਨ ਗਇਆ ਬਿਤੀਤ ਭਇਆ ਤਿਨ ਵਿਹਾਰੋਂ ਕੇ ਚਿੰਤਨਾ ਕਰਤਿਆਂ ਸੂਲਾਂ ਕਹੀਏ ਦੁਖ ਵਿਚ ਹੀ ਰਾਤੀ ਗਈ ਵਾ ਜੁਵਾਵਸਥਾ ਰੂਪ ਦਿਹੁ ਕਹੀਏ ਦਿਨ ਵੀ ਦੁਖਾਂ ਵਿਚ ਹੀ ਬਿਤੀਤ ਭਇਆ ਅਤੇ ਬ੍ਰਿਧਪਨਾ ਰੂਪ ਰਾਤ ਵੀ ਜਪ ਤਪ ਬਿਨਾ ਸੂਲਾਂ ਕਹੀਏ ਦੁਖਾਂ ਮੇਂ ਹੀ ਬਿਤੀਤ ਭਈ। ਪਾਤਣੀ ਜੋ ਗੁਰੂ ਵੈਰਾਗ ਰੂਪ ਪਤਨ ਪਰ ਖੜੇ ਹੂਏ ਪੁਕਾਰਦੇ ਹੈਂ ਕਿ ਆਵੋ ਤੁਮਕੋ ਲੰਘਾਈਏ ਇਹ ਸ਼ਰੀਰ ਰੂਪ ਬੇੜਾ ਤੁਮਰਾ ਕਾਮਾਦਕਾਂ ਰੂਪ ਕਪਰ ਕਹੀਏ ਮੁਖ ਮੇਂ ਆ ਰਹਾ ਹੈ ਵਾ ਤ੍ਰਿਸ਼ਨਾ ਰੂਪ ਵਾਤ ਕਹੀਏ ਵਾਯੂ ਕੇ ਮੁਖ ਮੇਂ ॥ ੯੫ ॥ ਗੁਰੂ ਜਿਸਕੇ ਰਖਿਆ ਕਰਨਹਾਰ ਹੋਵੇਂ ਫੇਰ ਕਪਰ ਆਦਿਕ ਕੁਝ ਨਹੀਂ ਕਰ ਸਕੇਂ ਏਹ ਕਹੇ ਹੈਂ:-

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥
ਬੇੜੇ ਨੋ ਕਪਰੁ ਕਿਆ ਕਰੈ ਜੇ ਪਾਤਣ ਰਹੈ ਸੁਚੇਤਿ॥ ੯੬ ॥

ਕਾਲ ਰੂਪ ਨਦੀ ਲੰਬੀ ਵਾ ਤ੍ਰਿਸ਼ਨਾ ਨਦੀ ਯਾਨੇ ਦੂਰ ਤੀਕਰ ਵਗ ਰਹੀ ਹੈ ਸ਼ਰੀਰ ਰੂਪ ਕੰਧੀ ਕੇ ਵਾ ਸੁਭ ਗੁਣਾਂ ਰੂਪ ਕੰਧੀ ਕੇ ਕੇਰਨ ਮੇਂ ਤਿਸਕਾ ਹਿਤ ਹੈ ਸ਼ਰੀਰ ਰੂਪ ਬੇੜੇ ਨੂੰ ਕ ਮਾਦਿਕ ਰੂਪ ਕਪਰ ਲਹਿਰਾਂ ਕਿਆ ਕਰ ਸਕਤੀਆਂ ਹੈਂ ਜੇਕਰ ਪਾਤਣੀ ਗੁਰੂ ਸੁਚੇਤ ਰਹੇਂ ਯਾਨੇ ਗੁਰੂ ਰਾਖੇ ਹੋਵੇਂ ਯਥਾ-ਜੋਗਾ ਸਿੰਘ ਨੂੰ ਗੁਰੂ ਦਸਮੇ ਜੀ ਨੇ ਸੱਦਿਆ ਓਹ ਅੱਧੀਆਂ ਲਾਵਾਂ ਤੋਂ ਹੀ ਉਠਕੇ ਟੁਰਿਆ ਯਾਨੇ ਤਿਸਕੀਆਂ ਲਾਵਾਂ ਪੜੀਂਦੀਆਂ ਸੀਆਂ ਰਸਤੇ ਵਿਚੋਂ ਵੇਸਵਾ ਕੇ ਪਾਸ ਚਲਿਆ ਤਾਂ ਗੁਰੂ ਜੀ ਨੇ ਸਿਪਾਹੀ ਬਣਕੇ ਬਚਾਇਆ । ਰਹੋ ਵਿਚਾਰ ॥ ੯੬ ॥ ਪਾਤਣੀ ਗੁਰੂ ਵੀ ਦੁਰਲਭ ਮਿਲੇ ਹੈਂ ਏਹ ਕਹੇ ਹੈਂ:-

ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾ ॥
ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾਂ ਮਾ ਪਿਰੀ ॥ ੯੭ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਸੰਸਾਰ ਮੇਂ ਗੱਲਾਂ ਕਰਨੇ ਵਾਲੇ ਸਜਣ ਤਾਂ ਬੀਸ ਹੀ ਲਭ ਜਾਤੇ ਹੈਂ ਪੂਰਨ ਮਿੱਤ੍ਰ ਯਾਨੇ ਦੁਖ ਮੇਂ ਸਹਾਇਤਾ ਕਰਨੇਹਾਰ ਸੰਸਾਰ ਤੇ ਤਾਰਨ ਹਾਰ ਇਕ ਵੀ ਨਹੀਂ ਲਹਾਂ ਕਹੀਏ ਲਭਦੇ ਮੈਂ ਢੂੰਢ ਰਹੀ ਹਾਂ ਇਸ ਲੀਏ ਮਾਲੀਹ ਕੀ ਨਿਆਈ ਯਾਨੇ ਜੈਸੇ ਗੋਬਰ ਕੀ ਬਰੀਕ ਕੰਕਰੀਯੋਂ ਮੇਂ ਆਗ ਦਬੀ ਹੁਈ ਸੁਲਗੇ ਹੈ ਐਸੀ ਮੈਂ ਸੁਲਘ ਰਹੀ ਹੂੰ ਤਿਨ੍ਹਾਂ ਮਾ ਕਹੀਏ ਮੇਰੇ ਪਿਰੀ ਦੇ ਕਾਰਨ ਵਾਸਤੇ ਪਿਰੀ ਗੁਰੂ ਵਾ ਭਗਵੰਤ ॥ ੯੭ ॥ ਕਿਸੀ ਨੇ ਸੰਸਾਰਕ ਭੋਗਾਂ ਕੀ ਵਡਿਆਈ ਕਰੀ ਤਿਸ ਪਰ ਕਹੇ ਹੈਂ:-

ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥
ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥ ੯੮ ॥

ਫਰੀਦ ਜੀ ਕਹੇ ਹੈਂ ਇਹ ਤਨ ਸ਼ਰੀਰ ਪਦਾਰਥਾਂ ਲੀਏ ਸਾਰਾ ਦਿਨ ਭਉਂਕਦਾ ਹੈ ਕਵੀ ਕੁਝ ਮਾਂਗਤਾ ਹੈ ਨਿਤਾ ਪਰਤੀ ਇਸ ਦੇ ਖੁਲਾਵਣੇ ਲੀਏ ਕਉਣ ਦੁਖੀ ਹੋਵੇਗਾ ਭਾਵੇਂ ਕਿਤਨੀ ਹੀ ਵਾਸ਼ਨਾ ਰੂਪ ਪਵਨ ਵਾ ਫੁਰਨਾ ਰੂਪ ਪਵਨ ਵਗਦੀ ਰਹੇ ਪਰੰਚੇ ਮੈਂ ਤਾਂ ਕਾਨੋਂ ਮੇਂ ਬੁਜੇ ਦੇ ਰਖਤਾ ਹੂੰ ਵਿਚਾਰ ਰੂਪ ਬੁਜਾ॥੯੮॥ਸੰਤੋਂ ਕਾ ਸੰਗ ਕਰੀਏ ਇਹ ਕਹੇ ਹੈਂ:-

ਫਰੀਦਾ ਰਬ ਖਜੂਰੀ ਪਕੀਆਂ ਮਾਖਿਆ ਨਈ ਵਹੰਨਿ॥
ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ੍ ॥ ੯੯ ॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਰਬ ਦੀਆਂ ਖਜੂਰਾਂ ਕੌਨ ਸੰਤ ਸੋ ਪਕੀਆਂ ਹੁਈਆਂ ਹੈਂ ਗੁਨਾਂ ਕਰ ਮਾਖਿਆ ਕਹੀਏ ਸ਼ਹਿਤ ਕੀ ਨਈ ਕਹੀਏ ਨਦੀ ਕਥਾ ਕੀਰਤਨ ਰੂਪ ਤਹਾ ਵਹੰਨਿ ਕਹੀਏ ਵਗ ਰਹਾ ਹੈ ਜੋ ਜੋ ਡੀਹੜਾ ਕਹੀਏ ਦਿਨ ਸੰਤਾਂ ਮੇਂ ਵੰਞੈ ਕਹੀਏ ਬਿਤੀਤ ਹੁੰਦਾ ਹੈ ਸੋ ਮਾਨੋ ਇਕ ਉਮਰ ਕੋ ਹਥ ਪੈਂਦਾ ਹੈ ਯਾਨੇ ਸਫਲ ਹੋਵੇ ਹੈ । ੯੯ । ਫਰੀਦ ਜ। ਜਬ ਕੂਏਂ ਮੇਂ ਲਟਕ ਕਰ ਤਪ ਕਰਦੇ ਸੇ ਉਸ ਵਕਤ ਬਹੁਤ ਸ਼ਰੀਰ ਕ੍ਰਿਸ ਹੋ ਰਹਾ ਥਾ ਕਰੰਗੇ ਕੀ ਤਰਾਂ ਹੋ ਰਹਾ ਥਾ ਤਿਸ ਕੋ ਦੇਖਕਰ ਕਊਏ ਆਕੇ ਠਕੋਰਨ ਉਸ ਵਕਤ ਫਰੀਦ ਜੀ ਈਸ਼ਵਰ ਆਗੇ ਬੇਨਤੀ ਪੂਰਬਕ ਸ਼ਲੋਕ। ਕਹੇ ਹੈਂ:-

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ ੯੦ ॥

ਫਰੀਦ ਜੀ ਕਹੇ ਹੈਂ ਇਹੁ ਤਨ ਸੁਕਕੇ ਮਾਨੋਂ ਪਿੰਜਰਾ ਹੋ ਗਇਆਹੈ ਪੈਰਾਂ ਕੀਆਂ ਤਲੀਆਂ ਕਾਗ ਆਕਰ ਖੂੰਡਹਿ ਕਹੀਏ ਠਕੋਰਤੇ ਹੈਂ ਯਾਨੇ ਖੁਰਕਤੇ ਹੈਂ ਵਾ ਤਲੀਆਂ ਕਹੀਏ ਇੰਦਰੀਆਂ ਨੂੰ ਕਾਮਾਦਕ ਕਾਗ ਖੂੰਡਹਿ ਕਹੀਏ ਆਪਣੀ ਤਰਫ ਖਿਚਤੇ ਹੈਂ ॥ ੯੦ ॥ ਇਹ ਹਾਲ ਹੋ ਰਹਾ ਹੈ ਅਜੇ ਵੀ ਸੋ ਰਬ ਨਹੀਂ ਬਹੁੜਿਆ ਪਰਾਪਤ ਭਇਆ ਮੈਂ ਬੰਦੇ ਕੇ ਇਹ ਭਾਗ ਹੈਂ ਦੇਖ ਯਾਨੇ ਖੋਟੇ ਭਾਗ ਹੈਂ। ਸੋਈ ਪੂਰਬ ਬਾਤ ਕਹੇ ਹੈਂ:—

ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥ ੯੧ ॥

ਕਾਵਾਂ ਕੋ ਕਹੇ ਹੈਂ ਹੇ ਕਾਵੋ ਤੁਮਨੇ ਕਰੰਗੇ ਕੋ ਵੀ ਢੰਢੋਲ ਲੀਆ ਹੈ ਅਤੇ ਸਗਲਾ ਮਾਸ ਵੀ ਖਾ[illegible] ਕਰੋ ਇਹ ਦੋ ਨੇਤਰਾਂ ਕੋ ਮਤਾਂ ਛੋਹਣਾ ਕਿਉਂਕਰ ਪਿਰੀ ਸ੍ਰਗੁਨ ਕੋ ਦੇਖਣ ਕੀ ਆਸ ਹੈ ਵਾ ਕਾਮਾਦਕ ਕਾਵਾਂ ਨੂੰ [illegible] ਹੈਂ ਤੁਮਨੇ ਰਿਦੇ ਰੂਪ ਕਰੰਗੇ ਕੋ ਵੀ ਢੂੰਢ ਲਿਆ ਹੈ ਸਗਲਾ ਸੁਭਗੁਨਾਂ ਰੂਪ ਮਾਸ ਖਾਇ ਲਿਆ ਹੈ ਇਹ ਦੋ ਨੈਨ ਗਯਾਨ ਵੈਰਾਗਯ ਇਨਕੋ ਮਤਾਂ ਛੋਹੋ ਇਨ ਕਰਕੇ ਪਿਰੀ ਨਿਰਗੁਨ ਦੇ ਦੇਖਨ ਕੀ ਆਸ ਹੈ ॥ ੯੧ ॥

ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥ ੯੨ ॥

ਹੇ ਕਾਗਾ ਤੂੰ ਇਹ ਸ਼ਰੀਰ ਰੂਪ ਪਿੰਜਰਾ ਨ ਚੂੰਡ ਜੇਕਰ ਬਸਦਾ ਹੈਂ ਤਾਂ ਏਥੋਂ ਉਡ ਜਾਹ ਜਿਸ ਸ਼ਰੀਰ ਪਿੰਜਰੇ ਵਿਖੇ ਮੇਰਾ ਸਹੁ ਪਤੀ ਵਸਦਾ ਹੈ ਤਿਸ ਵਿਚੋਂ ਮਾਸ ਨ ਖਾਹਿ ਵਾ ਹੇ ਕਾਮਦਕ ਕਾਗੋ ਤੁਮ ਸ਼ਰੀਰ ਰੂਪ ਪਿੰਜਰੇ ਵਿਚੋਂ ਸ਼ੁਭ ਗੁਨਾਂ ਕੋ ਨ ਚੂੰਡੋ ਜੇ ਬਸਦੇ ਵੀ ਹੋ ਤਾਂ ਭੀ ਉਡ ਜਾਵੋ ਜਿਸ ਸਰੀਰ ਰੂਪ ਪਿੰਜਰੇ ਮੇਂ ਮੇਰਾ ਸਹੁ ਪਤੀ ਵਸਦਾ ਹੈ ਤਿਸ ਵਿਚੋਂ ਤੁਮ ਸ਼ੁਭ ਗੁਨਾਂ ਰੂਪ ਮਾਸ ਨ ਖਾਵੋ ॥ ੯੨ ॥ ਸ਼ੀਘਰ ਭਜਨ ਕਰਾਵਨੇ ਲੀਏ ਕਹੇ ਹੈਂ:—

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥ ੯੩ ॥

ਫਰੀਦ ਜੀ ਕਹੇ ਹੈਂ ਨਿਮਾਣੀ ਗੋਰ ਤੇਰੇ ਕੋ ਸਡ ਕਹੀਏ ਸ਼ਦਣਾ ਕਰੇ ਹੈ ਵਾ ਨਿਮਾਣੀ ਦੇਹ ਕੋ ਸਦਣਾ ਕਰੇ ਹੈ ਹੇ ਨੀਘਰਿਆ ਤੂੰ ਮੇਰੇ ਘਰ ਮੇਂ ਆ ਜਾਹ ਵਾ ਹੇ ਨੀਘਰਿਆ ਸਰੂਪ ਘਰ ਤੇ ਹੀਨ ਪੁਰਸ਼ਾ ਤੂੰ ਜ਼ਰੂਰ ਹੀ ਮੇਰੇ ਪਾਸ ਆ ਜਾਹ ਮਰਨੇ ਤੇ ਨ ਡਰ ॥ ੯੩ ॥

ਇਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥ ੯੪ ॥

ਇਨ੍ਹਾਂ ਨੇਤਰਾਂ ਦੇ ਦੇਖਦਿਆਂ ਹੀ ਕਿਤਨੀ ਸ੍ਰਿਸ਼ਟੀ ਚਲੀ ਗਈ ਫਰੀਦ ਜੀ ਕਹੇ ਹੈਂ ਲੋਕਾਂ ਕੋ ਤਾਂ ਆਪੋ ਆਪਣੀ ਚਿੰਤਾ ਲਗ ਰਹੀ ਹੈ ਕਿ ਪਿਛੋਂ ਮੇਰਾ ਧਨ ਕੌਨ ਸਾਂਭੇਗਾ ਕਹਾਂ ਮੇਰੇ ਸੰਬੰਧੀ ਹੈਂ ਅਤੇ ਮੇਰੇ ਕੋ ਆਪਣੀ ਚਿੰਤਾ ਹੈ ਕਿ ਜਪ ਤਪ ਕੀਆ ਨਹੀਂ ਪਰਲੋਕ ਮੇਂ ਕਿਆ ਹਾਲਤ ਹੋਵੇਗੀ ॥ ੯੫ ॥ ਪੂਰਬ ਜਬ ਇਸ ਪਰਕਾਰ ਸੇ ਫਰੀਦ ਜੀ ਨੇ ਬੇਨਤੀਆਂ ਕੀਤੀਆਂ ਤਬ ਅਕਾਸ਼ ਗਿਰਾ ਭਈ ਸੋ ਕੈਸੇ ਕਹੇ:—

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥ ੯੫ ॥

ਭਗਵਾਨ ਜੀ ਕਹੇ ਹੈਂ ਹੇ ਫਰੀਦਾ ਤੂੰ ਆਪਣੇ ਆਪ ਕੋ ਜੇਕਰ ਸਵਾਰੇ ਸ਼ੁਧ ਕਰੇਂ ਨਾਮ ਆਦਿਕ ਜਪ ਕਰ ਤੂੰ ਮੈਨੂੰ ਮਿਲੇਂਗਾ ਇਹ ਨਿਯਮ ਹੈ ਮੇਰੇ ਨਾਲ ਮਿਲਨੇ ਕਰਕੇ ਹੀ ਸੁਖ ਦੀ ਪਰਾਪਤੀ ਹੋਵੇਗੀ ਹੇ ਫਰੀਦਾ ਜੇ ਤੂੰ ਮੇਰਾ ਦਾਸ ਹੋ ਜਾਵੇਂ ਤਾਂ ਸਭ ਜਗਤ ਤੇਰਾ ਦਾਸ ਹੋ ਰਹੇ ॥ ੯੫ ॥ ਇਹ ਸ਼ਰੀਰ ਖਿਨ ਭੰਗਰੀ ਹੈ ਕੈਸੇ ਦ੍ਰਿਸ਼ਟਾਂਤ ਦੇਕਰ ਕਹੇ ਹੈਂ:-

ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥ ੯੬ ॥

ਜੈਸੇ ਨਦੀ ਕੀ ਕੰਧੀ ਕਹੀਏ ਕੰਢੀ ਪਰ ਰੁਖ ਹੋਵੇ ਓਹ ਕਿਚਰਕ ਕਹੀਏ ਕਬ ਤਕ ਧੀਰਜ ਕੋ ਬੰਧੇਗਾ ਜਲ ਕਾ ਹੜ੍ਹ ਆਇਆ ਤਾਂ ਹਰੀ ਹਰਿ ਦੂਜਾ ਦ੍ਰਿਸ਼ਟਾਂਤ ਫਰੀਦ ਜੀ ਕਹੇ ਹੈਂ ਜੈਸੇ ਕੱਚੇ ਭਾਂਡੇ ਮੇਂ ਕਿਚਰ ਕਹੀਏ ਕਬ ਤਕ ਨੀਰ ਰਖਿਆ ਜਾਵੇਗਾ ਵਾ ਕੱਚੇ ਭਾਂਡੇ ਕੋ ਨੀਰ ਮੇਂ ਕਬ ਤਕ ਰਖਿਆ ਜਾਵੇਗਾ। ਇਸੀ ਪਰਕਾਰ ਸ਼ਰੀਰ ਹੈ ਵਾ ਸ਼ਰੀਰ ਰੂਪ ਰੁਖੜਾ ਕਾਲ ਰੂਪ ਕੰਧੀ ਤੇ ਹੈ ਕਬ ਤਕ ਇਹ ਧੀਰਜਤਾ ਦੇਵੇਗਾ ਓੜਕ ਨੂੰ ਕਾਲ ਨੇ ਮਾਰ ਲੈਨਾ ਹੈ ਸ਼ਰੀਰ ਰੂਪ ਕੱਚੇ ਭਾਂਡੇ ਮੇਂ ਕਬ ਤਕ ਸਵਾਸਾਂ ਰੂਪ ਨੀਰ ਰਖਿਆ ਜਾਵੇਗਾ ਵਾ ਸ਼ਰੀਰ ਰੂਪ ਕੱਚਾ ਭਾਂਡਾ ਪਦਾਰਥਾਂ ਰੂਪ ਜਲ ਮੇਂ ਕਬ ਤਕ ਰਖਿਆ ਜਾਵੇਗਾ॥ ੯੬ ॥ ਅੰਤ ਦਿਨ ਕੀ ਦਸ਼ਾ ਕਹੇ ਹੈਂ:-

ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥
ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ ॥ ੯੭ ॥

ਫਰੀਦ ਜੀ ਕਹੇ ਹੈਂ ਜਬ ਜੀਵ ਕਾ ਵਾਸਾ ਗੋਰਾਂ ਕੇ ਤਲੇ ਨੀਚੇ ਆਇਆ ਤਾਂ ਸਭ ਮਹਲ ਕਹੀਏ ਮੰਦਰ ਨਿਸਖਣ ਕਹੀਏ ਖਾਲੀ ਰਹੇ ਗਏ ਸੇ ਨਿਮਾਣੀਆਂ ਗੋਰਾਂ ਕੋ ਰੂਹਾਂ ਮਲ ਬੈਠਣਗੀਆਂ ਵਾ ਸੇ ਨਿਮਾਣੀਆਂ ਰੂਹਾਂ ਗੋਰਾਂ ਕੋ ਮਲ ਬੈਠਣਗੀਆਂ। ਸੇਖ ਜੀ ਕਹੇ ਹੈਂ ਹਮ ਨੇ ਤੇਰੇ ਕੋ ਬੰਦਗੀ ਕਰਨੀ ਆਖੀ ਹੈ ਵਾ ਹੇ ਸੇਖਾ ਕਹੀਏ ਸਿਖਜਾ ਦੇ ਲੈਨੇ ਵਾਲੇ ਤੇਰੇ ਕੋ ਹਮ ਨੇ ਬੰਦਗੀ ਦੀ ਆਖੀ ਕਹੀਏ ਸਿੱਖਜਾ ਦਿੱਤੀ ਹੈ ਆਜ ਹੀ ਚਲਨਾ ਹੈ ਵਾ ਕਲ ਕੋ ਤਾਂ ਬਰਜ਼ਰੂਰ ਹੀ ਚਲਨਾ ਹੈ॥ ੯੭ ॥ ਪੁਨਾ ਬੰਦਗੀ ਵਾਸਤੇ ਉਪਦੇਸ਼ ਕਹੇ ਹੈਂ:-

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰਿਆਵੈ ਢਾਹਾ ॥
ਅਗੈ ਦੋਜਕ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥

ਫਰੀਦ ਜੀ ਕਹੇ ਹੈਂ ਮੌਤ ਕਾ ਬੰਨਾ ਕਹੀਏ ਢਾਹਾ ਕੌਨ ਸ਼ਰੀਰ ਇਹ ਐਸੇ ਗਿਰਨੇ ਵਾਲਾ ਦਿਖਾਈ ਦੇਵੇ ਹੈ ਜਿਉ ਜੈਸੇ ਦਰੀਆ ਕੇ ਢਾਹਾ ਕਹੀਏ ਕਿਨਾਰੇ ਗਿਰਨੇ ਵਾਲੇ ਹੋਤੇ ਹੈਂ ਅਗੇ ਪਾਪੀਆਂ ਲੀਏ ਦੋਜਕ ਕਹੀਏ ਨਰਕ ਤਪਿਆ ਹੂਆ ਸੁਨੀਤਾ ਹੈ ਹੂਲ ਕਹੀਏ ਹਲਾ ਵਾ ਅਵਾਜ਼ਾਂ ਕਾਹਾਹਾ ਕਹੀਏ ਤੰਤ ਰੌਲਾ ਵੈਤਰਨੀ ਨਦੀ ਉਪਰ ਹੋ ਰਹਾ ਹੈ ਕਿ ਆਜ ਫਲਾਨਾ ਪਾਪੀ ਡੂਬ ਗਿਆ ਹੈ।

ਇਕਨਾ ਨੋ ਸਭ ਸੋਝੀ ਆਈ ਇਕ ਫਿਰਦੇ ਵੇਪਰਵਾਹਾ ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥ ੯੮ ॥

ਇਕਨਾਂ ਪੁਰਸ਼ਾਂ ਕੋ ਤਾਂ ਸਭ ਸੋਝੀ ਆਈ ਕਿ ਹਮਾਰੇ ਕੋ ਪ੍ਰਲੋਕ ਮੇਂ ਹਿਸਾਬ ਦੇਣਾ ਪੜੇਗਾ ਇਕ ਜੀਵ ਵੇਪਰਵਾਹਾ ਹੂਏ ਫਿਰਦੇ ਹੈਂ ਕਿ ਪ੍ਰਲੋਕ ਪ੍ਰਲਾਕ ਕੋਈ ਨਹੀਂ ਹੈ ਸਭ ਝੂਠ ਹੀ ਕਹੇ ਹੈਂ ਪਰੰਤੂ ਜੋ ਅਮਲ ਕਹੀਏ, ਕਰਮ

ਇਸ ਦੁਨੀਆਂ ਮੇਂ ਕੀਤੇ ਸਨ ਸੋਈ ਕਰਮ ਦਰਗਹ ਵਿਚ ਉਗਾਹੀ ਦੇਤੇ ਹੈਂ । ਯਥਾ-"ਹਥ ਪੈਰ ਗਵਾਹੀ ਦੇਸਨ ਛਪਿਆ ਕੁਝ ਨ ਰਹਸੀ ਜੀ" ॥ ੯੮ ॥ ਪੁਨਾ ਵੈਰਾਗਜ ਕੇ ਹੇਤ ਅਕਸ ਮਾਤ੍ਰ ਮੇਂ ਮੌਤ ਆਗਮਨ ਕਹੇ ਹੈਂ:-

ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇਸਨਿ ਸੋ ਗਾਲੀ ਰਬ ਕੀਆਂ ॥ ੯੯ ॥

ਫਰੀਦ ਜੀ ਕਹੇ ਹੈਂ ਦਰੀਆਵ ਕੇ ਕੰਨੈ ਕਹੀਏ ਕਿਨਾਰੇ ਬਗੁਲਾ ਬੈਠਾ ਮੱਛੀਆਂ ਆਦਕ ਦਾ ਪਕੜਨਾ ਰੂਪ ਖੇਲ ਕਰਦਾ ਹੈ ਤਿਸ ਹੰਝ ਨੋ ਕਹੀਏ ਬਗੁਲੇ ਕੇਲ ਕਰਦੇ ਕੋ ਅਚਿੰਤ ਹੀ ਆਕੇ ਬਾਜ ਪਏ ਇਸੀ ਪ੍ਰਕਾਰ ਸੰਸਾਰ ਰੂਪ ਦਰੀਆਵ ਕੇ ਕੰਠੇ ਪਰ ਜੀਵ ਰੂਪ ਬਗੁਲਾ ਬੈਠਾ ਨਾਨਾ ਪ੍ਰਕਾਰ ਕੀਆਂ ਕੇਲ ਕਹੀਏ ਕ੍ਰੀੜਾਂ ਕੋ ਕਰ ਰਹਾ ਹੈ ਤਿਸ ਜੀਵ ਰੂਪ ਹੰਝ ਨੋ ਕਹੀਏ ਬਗੁਲੇ ਕੇਲ ਕਰਦੇ ਕੋ ਅਚਿੰਤੇ ਕਹੀਏ ਅਕਸ ਮਾਤ੍ਰ ਹੀ ਆਕੇ ਜਮ ਦੂਤਾਂ ਰੂਪ ਬਾਜ ਪੜੇ ਜਿਸਦੇ ਬਾਜ ਤਿਸ ਰਬ ਕੇ ਬਾਜ ਕੇਲਾਂ ਸਭ ਵਿਸਰ ਗਈਆਂ ਜੋ ਗੱਲਾਂ ਮਨ ਮੇਂ ਚਿਤ ਚੇਤੇ ਨਹੀਂ ਸਨ ਮਰਨਾ ਯਾਦ ਹੀ ਨਹੀਂ ਸੀ ਸੋ ਗਾਲੀ ਕਹੀਏ ਗੱਲਾਂ ਰਬ ਨੇ ਕੀਤੀਆਂ ॥ ੯੯ ॥ ਇਹ ਜੀਵ ਪੁਨਾ ਪੁਨਾ ਕਿਉਂ ਜਨਮ ਲੇਵੇ ਹੈਂ ਇਹ ਕਹੇ ਹੈਂ:-

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ॥

ਇਹ ਦੇਹੁਰੀ ਕਹੀਏ ਦੇਹ ਸਾਢੇ ਤਿੰਨ ਮਣ ਕੱਚੇ ਕੀ ਹੈ ਵਾ ਜੇਕਰ ਮਣ ਕਹੀਏ ਮਿਣੀਏ ਤਾਂ ਆਪੋ ਆਪਣੀ ਸਾਢੇ ਤਿੰਨ ਹਥ ਹੈ ਇਹ ਪਾਣੀ ਅਰ ਅੰਨ ਕਰਕੇ ਚਲਦੀ ਹੈ ਯਾਨੇ ਅੰਨਮਯ ਕੋਸ਼ ਹੈ ਇਹ ਬੰਦਾ ਜੀਵ ਦੁਨੀਆਂ ਵਿਚ ਆਕੇ ਆਸੂਣੀ ਕਹੀਏ ਆਸਾ ਕਰਕੇ ਬੰਧਿਆ ਹੂਆ ਵਤ ਕਹੀਏ ਫਿਰਤਾ ਹੈ ਵਾ ਆਸਾ ਕਰਕੇ ਬੰਧਿਆ ਹੂਆ ਵਤ ਕਹੀਏ ਵਰਤਦਾ ਹੈ ਵਾ ਆਸਾ ਕਰਕੇ ਵਤ ਕਹੀਏ ਫੇਰ ਬੰਨਿਆ ਜਾਤਾ ਹੈ ।

ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
ਤਿਨਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ ॥

ਮਲਕਲ ਕਹੀਏ ਧਰਮ ਰਾਜ ਕੀ ਭੇਜੀ ਹੂਈ ਮੌਤ ਜਦੋਂ ਆਵੇਗੀ ਸਭ ਦਰਵਾਜਿਆਂ ਕੋ ਭੰਨਕੇ ਆਵੇਗੀ ਯਾਨੇ ਭਾਵ ਅਗਲੀ ਕੋਠੀ ਮੇਂ ਲੁਕਕੇ ਪੈ ਜਾਵੇ ਵਾ ਸਭ ਇੰਦ੍ਰੀਆਂ ਰੂਪ ਦਰਵਾਜਿਆਂ ਕੋ ਭੰਨ ਦੇਵੇਗੀ ਵਾ ਅਉਸ਼ਧੀਆਂ ਖਾਧੀਆਂ ਰੂਪ ਦਰਵਾਜਿਆਂ ਕੋ ਭੰਨ ਦੇਵੇਗੀ । ਤਿਨ੍ਹਾਂ ਪਿਆਰਿਆਂ ਭਾਈਆਂ ਨੇ ਬੰਨ੍ਹਕੇ ਜਮਾਂ ਕੇ ਅਗੇ ਦੇ ਦੀਆ।

ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥ ੧੦੦ ॥

ਦੇਖ ਲਵੋ ਬੰਦਾ ਚਲਿਆ ਹੈ ਚਹੁ ਕਹੀਏ ਚਾਰ ਜਣਿਆਂ ਕਹੀਏ ਆਦਮੀਆਂ ਦੇ ਕੰਨ ਕਹੀਏ ਮੋਢੇ ਉਪਰ ਫਰੀਦ ਜੀ ਕਹੇ ਹੈਂ ਹੇ ਪਿਆਰੇ ਜੇਹੜੇ ਅਮਲ ਕਹੀਏ ਕਰਮ ਦੁਨੀਆਂ ਵਿਚ ਕੀਤੇ ਸਨ ਓਹ ਦਰਗਾਹ ਮੇਂ ਕਾਮ ਆਏ ਯਾਨੇ ਕਰਮਾਂ ਅਨੁਸਾਰ ਦੁਖ ਸੁਖ ਦੇਤੇ ਹੈਂ॥੧੦੦॥ਜਿਨ੍ਹਾਂ ਨੇ ਐਸੀ ਪੂਰਬ ਸੰਸਾਰ ਦਸ਼ਾ ਦੇਖਕੇ ਵੈਰਾਗਜ ਕੀਆ ਹੈ ਤਿਨ੍ਹਾਂ ਉਪਰੋਂ ਆਪਣਾ ਕੁਰਬਾਨ ਹੋਣਾ ਕਹੇ ਹੈਂ:-

ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ੍ ਪਾਸੁ ॥ ੧੦੧ ॥

ਫਰੀਦ ਜੀ ਕਹੇ ਹੈਂ ਮੈਂ ਬਲਿਹਾਰ ਜਾਵਾਂ ਤਿਨ੍ਹਾਂ ਪੰਖੀਆਂ ਕਹੀਏ ਬਾਨ ਪਰਸਤੀ ਮਹਾਤਮਾਂ ਉਪਰੋਂ ਜਿਨ ਕਾ ਹਰ ਵਕਤ ਜੰਗਲੋਂ ਮੇਂ ਹੀ ਵਾਸਾ ਹੈ ਕੰਕਰ ਕੰਦ ਮੂਲ ਫਲ ਫੁਲ ਚੁਗਦੇ ਹੈਂ ਥਲਾਂ ਵਿਚ ਵਸਦੇ ਹੈਂ ਰਬ ਕਾ ਪਾਸਾ ਭਜਨ ਸਿਮਰਨ ਨਹੀਂ ਛੋਡਦੇ ॥ ੧੦੧ ॥ ਸ਼ਰੀਰ ਕੀ ਅਨਿਸਥਰਤਾ ਕਹੇ ਹੈਂ:-

ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥ ੧੦੨ ॥

ਫਰੀਦ ਜੀ ਕਹੇ ਹੈਂ ਜੈਸੇ ਰੁਤ ਫਿਰੀ ਬਦਲੀ ਸਿਸਰ ਆਈ ਤਾਂ ਵਣ ਕਾਂਬ ਜਾਤਾ ਹੈ ਪੱਤੇ ਗਿਰ ਜਾਤੇ ਹੈਂ ਇਸੀ ਪ੍ਰਕਾਰ ਰੁਤ ਫਿਰੀ ਕਿਆ ਜੁਵਾ ਤੇ ਬ੍ਰਿਧ ਆਈ ਤਾਂ ਸ਼ਰੀਰ ਬਨ ਕਾਂਬਿਆ ਪਤ ਇੰਦ੍ਰੇ ਝੜ ਝੜ ਪੈਂਦੇ ਹੈਂ ਯਾਨੇ ਅਸ਼ਕਤ ਹੋ ਜਾਤੇ ਹੈਂ ਚਾਰੇ ਹੀ ਕੁੰਟਾਂ ਢੂੰਢੀਆਂ ਹੈਂ ਰਹਨਾ ਕਿਸੀ ਸਥਾਨ ਨਹੀਂ। ਯਥਾ-"ਚਾਰੇ ਕੁੰਟਾ ਕਾਲ ਕੇ ਵਸ ॥ ਕਹਾਂ ਜਾਈਐ ਕਾਲ ਤੇ ਨਸ ॥" ੧੦੨ ॥ ਅਬ ਕਹੇ ਹੈਂ ਜਿਨ੍ਹਾਂ ਵੇਸਾਂ ਕੇ ਧਾਰਨੇ ਸੇ ਪਤੀ ਮਿਲ ਜਾਵੇ ਓਹੀ ਵੇਸ ਬਣਾਵੇ:-

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਮਲੜੀ ਪਹਿਰੇਉ ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥ ੧੦੩ ॥

ਫਰੀਦ ਜੀ ਕਹੇ ਹੈਂ ਪਟੋਲਾ ਕਹੀਏ ਬਸਤ੍ਰ ਪਾੜਕੇ ਧਜਾ ਕਰ ਲੇਵੇ ਸ਼ਰੀਰ ਉਪਰ ਕਾਲੀ ਕੰਬਲੀ ਪਹਿਰ ਲਵੇ ਜਿਨ੍ਹਾਂ ਵੇਸ਼ਾਂ ਕੇ ਧਾਰਨੇ ਸੇ ਸਹੁ ਪਤੀ ਮਿਲ ਜਾਵੇ ਓਹੀ ਵੇਸ ਕਰੇ ਮਤੇ ਇਨ ਕਰ ਹੀ ਪ੍ਰਾਪਤੀ ਹੋ ਜਾਵੇ ॥ ੧੦੩ ॥ ਪੰਚਮ ਪਾਤਸ਼ਾਹ ਅਗੇ ਸਿੱਖਾਂ ਨੇ ਬੇਨਤੀ ਕੀਤੀ ਹੇ ਮਹਾਰਾਜ ਪੂਰਬ ਫਰੀਦ ਜੀ ਕਾ ਕਥਨ ਠੀਕ ਹੈ ਵਾ ਨਹੀਂ? ਮਹਾਰਾਜ ਕਹੇ ਹੈਂ ਇਸਕਾ ਉਤ੍ਰ ਹਮਾਰੇ ਵਡਿਆਂ ਨੇ ਦੀਆ ਹੈ ਕੈਸੇ ਕਹੇ ਹੈਂ:-

ਮਃ ੩ ॥

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਉ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਉ ॥ ੧੦੪ ॥

ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਕਹੇ ਹੈਂ ਹੇ ਫਰੀਦਾ ਕਾਇ ਕਿਸ ਲੀਏ ਪਟੋਲਾ ਬਸਤ੍ਰ ਪਾੜਨਾ ਹੈ ਅਤੇ ਕੰਬਲੀ ਕਿਸ ਲੀਏ ਪਹਿਰਨੀ ਹੈ ਸਤਿਗੁਰੂ ਜੀ ਕਹੇ ਹੈਂ ਘਰ ਹੀ ਬੈਠਿਆਂ ਕੋ ਸਹੁ ਪਤੀ ਮਿਲ ਜਾਵੇਗਾ ਜੇਕਰ ਨੀਯਤ ਕਹੀਏ ਭਾਵਨੀ ਸਚੀ ਕਰੇ ਵਾ ਨੀਯਤ ਬਿਰਤੀ ਰਾਸ ਕਰੇ ਅਬ ਪੰਚਮ ਪਾਤਸ਼ਾਹ ਜੀ ਫਰੀਦ ਕੋ ਸਿਰੋਪਾਉ ਦੇਵੇ ਹੈਂ ਹੰਕਾਰੀ ਪੁਰਸ਼ ਸੰਸਾਰ ਮੇਂ ਖਾਲੀ ਰਹੇ ਹੈ ਇਹ ਕਹੇ ਹੈਂ:-

ਮਃ ੫ ॥

ਫਰੀਦਾ ਗਰਬੁ ਜਿਨਾ ਵਡਿਆਈਆ ਧਨਿ ਜੋਬਨਿ ਆਗਾਹ ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥ ੧੦੫ ॥

ਫਰੀਦ ਜੀ ਕਹੇ ਹੈਂ ਜਿਨਕੋ ਵਡਿਆਈਆਂ ਕਾ ਗਰਬ ਹੈ ਮੇਰੇ ਪਾਸ ਧਨ ਹੈ ਅਗਾਧ ਬਹੁਤਾ ਅਤੇ ਜੋਬਨ ਮੇਰਾ ਨਵੀਨ ਹੈ ਓਹ ਪੁਰਸ਼ ਧਨੀ ਕਹੀਏ ਸੁਆਮੀ ਪ੍ਰਮੇਸ਼੍ਰ ਪਾਸੋਂ ਖਾਲੀ ਹੀ ਚਲੇ ਗਏ ਜੈਸੇ ਟਿਬੇ ਮੀਂਹ ਵਿਚੋਂ ਖਾਲੀ ਜਾਤੇ ਹੈਂ ॥ ੧੦੫ ॥ ਜਿਨ੍ਹਾਂ ਨੇ ਈਸ਼੍ਰ ਨਾਮ ਕੋ ਵਿਸਾਰਿਆ ਹੈ ਓਹ ਐਸੇ ਹੈਂ ਏਹ ਕਹੇ ਹੈਂ:-

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥ ੧੦੬ ॥

ਫਰੀਦ ਜੀ ਕਹੇ ਹੈਂ ਜਿਨ੍ਹਾਂ ਨੇ ਭਗਵੰਤ ਕੇ ਨਾਮ ਕੋ ਵਿਸਾਰਿਆ ਹੈ ਤਿਨ ਪੁਰਸ਼ੋਂ ਕੇ ਮੁਖ ਡਰਾਵਣੇ ਭਿਆਨਕ ਹੈਂ ਉਨਕੇ ਐਥੇ ਘਨੇ ਦੁਖ ਹੁੰਦੇ ਹੈਂ ਅਗੇ ਪ੍ਰਲੋਕ ਮੇਂ ਵੀ ਠਹਿਰਨੇ ਲੀਏ ਠਾਉ ਨਹੀਂ ਲਭੇਗਾ ॥੧੦੬॥

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿ ਓਹਿ ॥ ੧੦੭ ॥

ਫਰੀਦ ਜੀ ਕਹੇ ਹੈਂ ਜੋ ਪੁਰਸ਼ ਪਿਛਲੀ ਰਾਤ ਕਹੀਏ ਚਾਰ ਘੜੀ ਰਾਤ ਰਹਿੰਦਿਆਂ ਨਹੀਂ ਜਾਗਦੇ ਵਾ ਪਿਛਲ ਰਾਤ ਮਨੁਖ ਦੇਹ ਵਿਖੇ ਅਵਿਦਿਆ ਨਿੰਦ੍ਰਾ ਵਿਚੋਂ ਨਹੀਂ ਜਾਗਦੇ ਵਾ ਪਿਛਲ ਰਾਤ ਕਲਯੁਗ ਵਾ ਬ੍ਰਿਧਵਸਥਾ ਵਾ ਸਤਿਗੁਰਾਂ ਪਾਸ ਜਾਕੇ ਨਹੀਂ ਜਾਗਿਆ ਓਹ ਜੀਵਦਾ ਹੀ ਮੁਇਆ ਹੂਆ ਹ । ਹੇ ਜੀਵ ਜੇਕਰ ਤੈਨੇਂ ਰਬ ਕੋ ਵਿਸਾਰ ਦੀਆ ਹੈ ਤਾਂ ਰਬ ਨੇ ਤੇਰੇ ਕੋ ਨਹੀਂ ਵਿਸਾਰਿਆ ਖਾਨ ਪਾਨ ਬੰਦ ਨਹੀਂ ਕੀਆ ॥ ੧੦੭ ॥ ਅਬ ਪੰਚਮ ਪਾਤਸ਼ਾਹ ਜੀ ਔਰ ਫਰੀਦ ਜੀ ਕੋ ਸਿਰੋਪਾਉ ਦੇਤੇ ਹੈਂ:-

ਮ: ੫ ॥
ਫਰੀਦਾ ਕੰਤੁ ਰੰਗਾਵਲਾ ਵਡਾ ਵੇ ਮੁਹਤਾਜੁ ॥
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥ ੧੦੮ ॥

ਹੇ ਫਰੀਦ ਕੰਤ ਪਤੀ ਪ੍ਰਮੇਸ਼ੁਰ ਰੰਗਾਵਲਾ ਕਹੀਏ ਅਨੰਦਾਇਕ ਹੈ ਬੜਾ ਹੈ ਵੇ ਮੁਹਤਾਜ ਕਹੀਏ ਅਧੀਨ ਨਹੀਂ ਕਿਸੇ ਦੇ,ਮੁਛੰਦਗੀ ਰਹਿਤ ਹੈ ਤਿਸ ਅਲਾ ਸਾਥ ਜੋ ਰਤਣਾ ਹੈ ਏਹੀ ਸਚਾ ਸਾਜ ਹੈ ਸਾਧਨ ॥ ੧੯੮ ॥

ਮ: ੫ ॥
ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥ ੧੦੯ ॥

ਗੁਰੂ ਪੰਚਮ ਕਹੇ ਹੈਂ ਹੇ ਫਰੀਦਾ ਦੁਖ ਸੁਖ ਮੇਂ ਇਕ ਬਿਰਤੀ ਕਰ ਦਿਲ ਵਿਚੋਂ ਵਿਕਾਰ ਵਾਲੇ ਕਰਮਾਂ ਕੋ ਲਾਹਿ ਦੇਹਿ । ਜੋ ਅਲਾ ਕੋ ਭਾਵੇ ਸੋ ਭਲਾ ਹੈ ਐਸੇ ਜਾਨੇ ਤਾਂ ਦਰਬਾਰ ਕਹੀਏ ਸਰੂਪ ਲਭੇਗਾ ॥ ੧੦੯ ॥

ਮ: ੫ ॥
ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥ ੧੧੦ ॥

ਗੁਰੂ ਜੀ ਕਹੇ ਹੈਂ ਹੇ ਫਰੀਦਾ ਇਹ ਦੁਨੀਆ ਵਜਾਈ ਹੂਈ ਵਜ ਰਹੀ ਹੈ ਕੈਸੇ ਇਕ ਨੂੰ ਦੇਖਕੇ ਦੂਜਾ ਵੀ ਓਹੀ ਕਾਮ ਕਰਦਾ ਹੈ ਐਸੇ ਹੀ ਤੂੰ ਭੀ ਇਸ ਕੇ ਨਾਲ ਵਜ ਰਹਾ ਹੈਂ ਬੋਲਣਾ ਚਾਲਣਾ ਕਰ ਰਹਾ ਹੈਂ ਹਮ ਕਹਿਤੇ ਹਾਂ ਸੋਈ ਜੀਵ ਨਹੀਂ ਵਜਤਾ ਜਿਸਕੀ ਅਲਾ ਸਾਰ ਸਮਾਲ ਕਰਦਾ ਹੈ ॥ ੧੧੦ ॥

ਮਃ ੫ ॥

ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥ ੧੧੧ ॥

ਗੁਰੂ ਜੀ ਕਹੇ ਹੈਂ ਹੇ ਫਰੀਦਾ ਜੀਵ ਕਾ ਦਿਲ ਇਸ ਦੁਨੀ ਸਾਥ ਰਤ ਰਹਾ ਹੈ ਇਹ ਦੁਨੀ ਕਿਸੇ ਕਾਮ ਨਹੀਂ ਆਵਨੀ ਫਕੀਰਾਂ ਕੀ ਮਿਸਲ ਕਹੀਏ ਰਹਨੀ ਗਾਖੜੀ ਕਹੀਏ ਕਠਨ ਹੈ ਪੂਰੇ ਕਰਮਾਂ ਕਰਕੇ ਪਾਈਦੀ ਹੈ ॥੧੧੧॥

(ਪਹਿਲੇ ਪਹਿਰੈ ਫੁਲੜਾ)

ਇਹ ਸ਼ਬਦ ਸਤਿਗੁਰ ਨਾਨਕ ਦੇਵ ਜੀ ਨਾਲ ਹੂਆ ਹੈ ਪਾਕਪਟਨ ਮੇਂ ਕੈਸੇ ਸੰਛੇਪਤੇ ਸਾਖੀ ਐਸੇ ਹੈ—ਏਕ ਸਮੇ ਸਤਿਗੁਰ ਨਾਨਕ ਦੇਵ ਜੀ ਰਟਨ ਕਰਤੇ ਹੂਏ ਪਾਕਪਟਨ ਮੇਂ ਗਏ ਜਿਥੇ ਬਨ ਮੇਂ ਫਰੀਦ ਤਪ ਕਰ ਰਹਾ ਥਾ ਜਾਕੇ ਦੇਖਾ ਫਰੀਦ ਤਪ ਕਰ ਰਹਾ ਹੈ ਬੁਲਾਇਆ ਨਹੀਂ ਮਹਾਰਾਜ ਪਾਸੇ ਸੇ ਯਾਨੇ ਕਿਨਾਰੇ ਤੇ ਬਿਰਾਜ ਗਏ ਇਕ ਭਗਤ ਪਰੇਮੀ ਫਰੀਦ ਜੀ ਕੇ ਲੀਏ ਪਿਰਥਮ ਤਾਂ ਫੁਲਕਾ ਦੇਕੇ ਜਾਤਾ ਥਾ ਫੇਰ ਅਰਧਰਾਤਰ ਪਿਛੋਂ ਦੂਧ ਲੇਕਰ ਆਤਾ ਥਾ ਸੋ ਫੁਲਕਾ ਤਾਂ ਪਹਿਲੇ ਹੀ ਛਕਾਇ ਗਇਆ ਥਾ ਜਬ ਮਹਾਰਾਜ ਆਏ ਨਹੀਂ ਥੇ ਜਬ ਅਰਧਰਾਤਰ ਪਿਛੋਂ ਦੂਧ ਲੇਕਰ ਫਰੀਦ ਜੀ ਕੇ ਪਿਆਲੇ ਮੇਂ ਦੂਧ ਪਾਵਨੇ ਲਗਾ ਉਸ ਵਕਤ ਮਹਾਰਾਜ ਬਿਰਾਜੇ ਹੂਏ ਦੇਖੇ ਤਿਸਨੇ ਵਿਚਾਰਾ ਇਸ ਫਰੀਦ ਕੋ ਤਾਂ ਨਿਤ ਹੀ ਦੂਧ ਪਿਲਾਈਦਾ ਹੈ ਇਹ ਤਿੰਨ ਫਕੀਰ ਭੁਖੇ ਹੈਂ ਦੂਰ ਸੇ ਚਲਕੇ ਆਇ ਹੈਂ ਇਨਕੋ ਛਕਾਈਏ ਇਹ ਵਿਚਾਰਕੇ ਫੇਰ ਫਰੀਦ ਜੀ ਕੋ ਪਿਆਲੇ ਵਿਚ ਭਾਉ ਭਰ ਦੂਧ ਪਾਇ ਦੀਆ ਪਾਕੇ ਮਹਾਰਾਜ ਤਰਫ ਆਇਆ ਆਗੇ ਮਹਾਰਾਜ ਸੁਤੇ ਹੂਏ ਥੇ ਤਿਸਨੇ ਵਿਚਾਰਾ ਸੁਤਿਆਂ ਕੋ ਜਗਾਵਨਾ ਠੀਕ ਨਹੀਂ ਇਹ ਦੂਧ ਕਾ ਬਰਤਨ ਹੀ ਏਥੇ ਰਖ ਜਾਂਦੇ ਹਾਂ ਉਠਕੇ ਆਪ ਹੀ ਪਾਨ ਕਰ ਲਵੇਂਗੇ ਇਹ ਵਿਚਾਰ ਕੇ ਪਾਂਚ ਮੋਹਰਾਂ ਵਿਚ ਪਾਕੇ ਦੂਧ ਕਾ ਬਰਤਨ ਢਕਕੇ ਰਖ ਕਰ ਚਲਾ ਗਿਆ ਜਬ ਪਿਛੇ ਸੇ ਫਰੀਦ ਜੀ ਤਪ ਤੇ ਉਥਾਨ ਹੂਏ ਜੋ ਪਿਆਲੇ ਵਿਚ ਪਾ ਭਰ ਦੂਧ ਥਾ ਸੋ ਪਾਨ ਕਰਤਾ ਹੂਆ ਮਹਾਰਾਜ ਤਰਫ ਦੇਖਕੇ ਤਰਕ ਮ ਰੇ ਹੈ ਕੈਸੇ ਕਹੇ ਹੈਂ:—

ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥ ੧੧੨ ॥

ਫਰੀਦ ਜੀ ਕਹੇ ਹੈਂ ਦੇਖੋ ਰਾਤਰੀ ਕੇ ਪਹਿਲੇ ਪਹਿਰ ਮੇਂ ਫੁਲੜਾ ਕਹੀਏ ਫੁਲਕਾ ਆਇਆ ਪਿਛਲੀ ਰਾਤਰ ਫਲ ਦੂਧ ਆਇ ਵਾ ਪਿਛਲੀ ਰਾਤਰ ਜਾਗਣਾ ਤਾਂ ਮਹਾਰਾਜ ਜੀ ਕਾ ਭੀ ਆਸਾ ਹੈ ਇਸਤੇ ਫਰੀਦ ਜੀ ਕਾ ਆਸਾ ਇਹ ਹੈ ਜੋ ਈਸ਼ਵਰ ਭਜਨ ਕਰਨੇ ਲੀਏ ਪਹਿਲੀ ਰਾਤਰ ਜਾਗਨਾ ਹੈ ਇਹ ਤਾਂ ਫਲਵਤ ਹੈ ਜੈਸੇ ਪਹਿਲੇ ਬਿਰਖਾਂ ਕੋ ਫੁਲ ਹੁੰਦਾ ਹੈ ਫੇਰ ਫਲ ਹੁੰਦਾ ਹੈ ਪਿਛਲੀ ਰਾਤਰ ਜੋ ਭਜਨ ਮੇਂ ਜਾਗਨਾ ਹੈ ਇਹ ਫਲ ਕੀ ਨਿਆਈਂ ਹੈ ਜੋ ਜਾਗਦੇ ਹੈਂ ਸੋਈ ਲੈਂਦੇ ਹੈਂ ਸਾਂਈ ਦੇ ਕੰਨੋ ਕਹੀਏ ਪਾਸੋਂ ਇਹ ਦਾਤਾਂ ॥ ੧੧੨ ॥ ਅਬ ਗੁਰੁ ਜੀ ਹੰਕਾਰ ਦੂਰ ਕਰਨੇ ਲੀਏ ਆਪ ਸ਼ਲੋਕ ਕਹੇ ਹੈਂ:—

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕਿ ਜਾਗੰਦੇ ਨਾ ਲਹਨਿ੍ ਇਕਨਾ ਸੁਤਿਆ ਦੇਇ ਉਠਾਲਿ ॥ ੧੧੩ ॥

ਗੁਰੂ ਜੀ ਕਹੇ ਹੈਂ ਹੇ ਫਰੀਦ ਤੈਨੇ ਕਿਆ ਬਾਤ ਕਹੀ ਹੈ ਕਿ ਮੈਂ ਫੁਲਕੇ ਅਤੇ ਦੂਧ ਪਾਨ ਕੀਆ ਦੇਖ ਇਹ ਦਾਤਾਂ ਸਾਹਿਬ ਦੀਆਂ ਹੈਂ ਤਿਸ ਸਾਹਿਬ ਨਾਲ ਕਿਸੀ ਕਾ ਕਿਆ ਜ਼ੋਰ ਚਲਣਾ ਹੈ ਦੇਖ ਇਕ ਜਾਗਦੇ ਵੀ ਨਹੀਂ ਲੈ ਸਕਤੇ ਤੈਨੂੰ ਪਾ ਭਰ ਖਾਲੀ ਦੁਧ ਹੀ ਦੇ ਗਿਆ ਹੈ ਇਕਨਾਂ ਸੁਤਿਆਂ ਉਹ ਭਗਵੰਤ ਜਗਾ ਕਰ ਦੇਵੇ ਹੈ ਹਮਾਰੇ ਕੋ ਬਰਤਨ ਭਰਿਆ

ਦੂਧ ਕਾ ਅਤੇ ਪਾਂਚ ਮੋਹਰਾਂ ਮਿਲੀਆਂ ਹੈਂ ਵਾ ਨਾਮ ਦਾਨ ਗਿਆਨ ਇਹ ਦਾਤਾਂ ਸਾਹਿਬ ਦੀਆਂ ਹੈਂ ਕਿਆ ਤਿਸਕੇ ਨਾਲ ਜ਼ੋਰ ਚਲ ਸਕਦਾ ਹੈ ਇਕ ਤਾਂ ਜਾਗਦੇ ਹੈਂ ਕਿਆ ਪੜੇ ਸੁਨੇ ਹੋਂ ਹੰਕਾਰ ਵਿਚ ਚਲ ਰਹੇ ਹੈਂ ਇਕਨਾਂ ਕੋ ਅਵਿਦਿਆ ਨਿੰਦ੍ਰਾ ਵਾ ਪਰਤਖ ਨਿੰਦ੍ਰਾ ਵਿਚੋਂ ਉਠਾਲ ਕੇ ਦੇਤਾ ਹੈ ਵਾ ਤਿਰਤੀ ਇਕ ਜੋ ਜਾਗਦੇ ਹੈਂ ਯਾਨੇ ਪੜੇ ਸੁਨੇ ਹੈਂ ਓਹ ਤਾਂ ਭਗੰਵਤ ਕੇ ਨਾਲ ਹੀ ਹਨ। ਇਕਨਾਂ ਕੋ ਅਵਿਦਿਆ ਨਿੰਦ੍ਰਾ ਵਿਚੋਂ ਉਠਾਕੇ ਦੇਤਾ ਹੈ॥ ੧੧੩॥ ਕੋਈ ਸਾਧੂ ਭਗਵੰਤ ਕੀ ਪ੍ਰਾਪਤੀ ਚਾਹਤਾ ਹੂਆ ਵਿਚ ਮੈਂ ਸੰਸਾਰਕ ਸੁਖ ਵੀ ਚਾਹੇ ਥਾ ਤਿਸ ਪ੍ਰਤੀ ਕਹੇ ਹੈਂ:—

## ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥
## ਜਿਨ੍ਹਾ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ॥ ੧੧੪॥

ਹੇ ਜੀਵ ਰੂਪ ਇਸਤ੍ਰੀ ਸੁਹਾਗ ਪਤੀ ਨੂੰ ਢੂੰਡਨੇ ਵਾਲੀਏ ਤੇਰੇ ਕੋ ਜੋ ਨਹੀਂ ਮਿਲਤਾ ਤਾਂ ਅਨੁਮਾਨ ਸੇ ਜਾਨਾ ਜਾਤਾ ਹੈ ਤੇਰੇ ਤਨ ਮੇਂ ਕੋਈ ਕੋਰ ਕਹੀਏ ਕਲੰਕ ਹੈ ਵਾ ਕੋਰ ਕਹੀਏ ਦੂਸ਼ਨ ਹੈ ਵਾ ਕੋਰ ਨਾਮ ਨੂਨਤਾ ਹੈ ਵਾ ਕੋਰ ਕਾ ਪਾਠ ਖੋਰ ਯਾਨੇ ਦੋਸ਼ ਹੈ ਜਿਨ੍ਹਾਂ ਕਾ ਨਾਮ ਸੁਹਾਗਣੀ ਹੈ ਤਿਨਕੋ ਔਰ ਕੀ ਝਾਕ ਕਹੀਏ ਇਛਾ ਨਹੀਂ ਇਸ ਤੇ ਇਛਾ ਤਿਆਗ ਯਾਨੇ ਸੰਸਾਰਕ ਸੁਖਾਂ ਤਰਫੋਂ ਸਬਰ ਕਰ ਬੈਠ॥ ੧੧੪॥ ਸੋ ਸਬਰ ਕਿਸ ਪ੍ਰਕਾਰ ਸੇ ਧਾਰ ਏਹ ਕਹੇ ਹੈਂ ਖੋਲਕੇ:—

## ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ॥
## ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ॥੧੧੫॥

ਰਿਦੇ ਕੇ ਮੰਝ ਕਹੀਏ ਬੀਚ ਜੋ ਸਬਰ ਕਹੀਏ ਸੰਤੋਖ ਧਾਰਨਾ ਹੈ ਇਹ ਕਮਾਣ ਕਰੇ ਤਨ ਕਰ ਜੋ ਸਬਰ ਕਹੀਏ ਸੰਤੋਖ ਰਖਨਾ ਇਹ ਕਮਾਣ ਕਾ ਨੀਹਣੋ ਕਹੀਏ ਚਿੱਲਾ ਹੈ ਅਤੇ ਬਾਨੀ ਕਰ ਜੋ ਸਬਰ ਰਖਣਾ ਹੈ ਕਿਸੀ ਕੋ ਖੋਟਾ ਬਚਨ ਨ ਕਹਿਣਾ ਏਹ ਬਾਨ ਹੈ ਯਾਨੇ ਸਬਰ ਦਾ ਹੀ ਬਾਨ ਕਰੇ ਖਾਲਕ ਕਹੀਏ ਭਗਵੰਤ ਤਿਸਕੇ ਬਾਨ ਕੋ ਖਤਾ ਕਹੀਏ ਨਿਸਫਲ ਨਹੀਂ ਕਰਦਾ ਯਾਨੇ ਜੋ ਬਾਨੀ ਸੇ ਬਚਨ ਕਹਿਤਾ ਹੈ ਸੋ ਸਫਲ ਹੋਵੇ ਹੈ ਵਾ ਉਸਕੋ ਖਤਾ ਕਹੀਏ ਗੁਨਾਹੀਂ ਨਹੀਂ ਕਰਦਾ॥ ੧੧੫॥ ਜਿਨ੍ਹੋਂ ਨੇ ਇਸ ਪ੍ਰਕਾਰ ਕਾ ਸਬਰ ਧਾਰਿਆ ਹੈ ਤਿਨਕੀ ਰੀਤ ਕਹੇ ਹੈਂ:—

## ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍॥
## ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ੍॥ ੧੧੬॥

ਜੋ ਸਾਬਰੀ ਕਹੀਏ ਸੰਤ ਸਬਰ ਕੇ ਅੰਦਰ ਰਹਿਣੇ ਵਾਲੇ ਹੈਂ ਓਹ ਤਨ ਕੋ ਏਵੇਂ ਹੀ ਜਾਲ ਦੇਤੇ ਹੈਂ ਯਾਨੇ ਤੁਛ ਕਰ ਜਾਨਤੇ ਹੈਂ ਓਹ ਮਹਾਤਮਾਂ ਖੁਦਾ ਕੇ ਨਜ਼ਦੀਕ ਰਹਿਤੇ ਹੈਂ ਕਿਸੀ ਕੋ ਭੇਤ ਨਹੀਂ ਦੇਤੇ ਭੇਤ ਕਿਆ ਇਕ ਤਾਂ ਓਹ ਆਪਣੇ ਮੁਖੋਂ ਇਹ ਨਹੀਂ ਕਹਿਦੇ ਕਿ ਹਮ ਨੇ ਪ੍ਰਮੇਸ਼੍ਵਰ ਕੋ ਪਾਇ ਲਿਆ ਹੈ ਇਹ ਕਹਿਤੇ ਹੈਂ—"ਅਜਹੁ ਨ ਨਾਉ ਸਮੁਦ੍ਰ ਮਹਿ ਕਿਆ ਜਾਨਉ ਕਿਆ ਹੋਇ॥" ਦੂਜਾ ਭੇਦ ਵਾਦ ਕਾ ਉਪਦੇਸ਼ ਨਹੀਂ ਦੇਤੇ ਯਥਾ ਐਸੇ ਕਹੇ ਹੈਂ—"ਬ੍ਰਹਮ ਦੀਸੈ ਬ੍ਰਹਮ ਸੁਨੀਐ ਏਕ ਏਕ ਵਖਾਨੀਐ॥" ੧੧੬॥

## ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥
## ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥ ੧੧੭॥

ਸਬਰ ਰੱਖਨੇ ਕਾ ਏਹੀ ਸੁਆਉ ਕਹੀਏ ਪ੍ਰਯੋਜਨ ਹੈ ਵਾ ਲਾਭ ਹੈ ਵਾ ਸੁਆਦ ਹੈ ਜੇਕਰ ਹੇ ਬੰਦਾ ਤੂੰ ਉਸ ਕੋ ਦ੍ਰਿੜ ਕਰੇਂ ਤਾਂ ਤੂੰ ਬਧਕੇ ਦਰਿਆਵ ਬ੍ਰਹਮ ਰੂਪ ਹੋ ਜਾਵੇਂ ਤਿਸ ਨਾਲੋਂ ਟੁਟਕੇ ਵਾਹੜਾ ਨ ਹੋਵੇਂ ਯਾਨੇ ਜੀਵ ਭਾਵ ਕੋ ਪ੍ਰਾਪਤ ਨਹੀਂ ਹੋਤਾ॥ ੧੧੭॥

(ਫਰੀਦਾ ਦਰਵੇਸੀ ਗਾਖੜੀ)

ਇਹ ਸ਼ਲੋਕ ਐਸੇ ਹੂਆ ਹੈ ਏਕ ਸਮੇਂ ਸ਼ੇਖ ਸ਼ਰਫ ਨਾਮੇ ਫਕੀਰ ਨੇ ਸਭ ਅਛੇ ਅਛੇ ਫ਼ਕੀਰਾਂ ਕੋ ਅੰਨ ਛਿਕਾਵਨੇ ਲੀਏ ਨਿਮੰਤ੍ਰਨ ਭੇਜੇ ਫਰੀਦ ਜੀ ਕੋ ਭੀ ਭੇਜਿਆ ਸ਼ੇਖ ਸ਼ਰਫ ਨੇ ਘਰ ਵਾਲੀ ਕੋ ਕਹਾ ਜੋ ਤਾਂ ਔਰ ਫਕੀਰ ਆਵਨਗੇ ਉਨਕੇ ਲੀਏ ਤਾਂ ਸੁੰਦ੍ਰ ਸੁੰਦ੍ਰ ਬਿੰਜਨ ਬਨਾਵੋਂ ਅਤੇ ਫਰੀਦ ਅਪਨੇ ਆਪ ਕੋ ਪਕਾ ਫਕੀਰਸ ਦਾਵੇ ਹੈ ਤਿਸਕੀ ਪ੍ਰੀਖਜਾ ਲੀਏ ਉਸਕੇ ਵਾਸਤੇ ਘੋਘਾ ਰਿੰਧਜੋਬਾਰਾਂ ਬਰਸ ਕੇਚਨੇ ਪੁਰਾਨੇ ਹੈਂ ਜਿਨਕਾ ਆਟਾ ਨਾ ਜੁੜੇ ਪਤਲਾ ਘੋਘਾ ਤਿਸ ਵੈਸੇ ਹੀ ਕੀਆ ਫਰੀਦ ਲੀਏ ਘੋਘਾ ਰਿਧਾ ਅਲੂਣਾ ਅਤੇ ਹੋਰਾਂ ਲੀਏ ਨਾਨਾਂ ਪ੍ਰਕਾਰ ਕੇ ਬਿੰਜਨ ਬਨਾਇ ਸਭ ਫਕੀਰ ਆਏ ਸਭਨਾਂ ਫਕੀਰਾਂ ਕੇ ਲੀਏ ਸੁੰਦ੍ਰ ਸੁੰਦ੍ਰ ਬਿੰਜਨ ਦੀਏ ਵੋਹੁ ਛਕਣੇ ਲਗੇ ਸ਼ੇਖ ਸ਼ਰਫ਼ ਨੇ ਘਰ ਵਾਲੀ ਕੋ ਕਹਾ ਐ ਖ਼ੁਦਾ ਬੰਦੀ ਫਰੀਦ ਜੀ ਕਾ ਖਾਨਾ ਵੀ ਘਿਨਆਉ ਤਾਂ ਔਰਤ ਫਰੀਦ ਜੀ ਕੇ ਹੱਥ ਸੁਚੇ ਕਰਵਾਕੇ ਓਹ ਘੋਘਾ ਪਤਲਾ ਸੈਨਕ ਮੇਂ ਪਾਕੇ ਲਿਆਈ ਲਿਆਕੇ ਫਰੀਦ ਜੀ ਕੇ ਆਗੇ ਰਖ ਦੀਆ ਜਬ ਫਰੀਦ ਜੀ ਛਕਣੇ ਲਗੇ ਉਸ ਵਕਤ ਸ੍ਵਾਦ ਨ ਨ ਅਇਆ ਫਿਕਾ ਜਿਹਾ ਸ੍ਵਾਦ ਨ ਆਵੇ ਆਪਨੇ ਦਿਲ ਮੇਂ ਵਿਚਾਰਨ ਲਗਾ ਹੇ ਖ਼ੁਦਾ ਫਕੀਰਾਂ ਦਾ ਐਸਾ ਹਾਲ ਹੋਵੇ ਹੈ ਫਰੀਦ ਜੀ ਨੇ ਕਹਾ ਹੇ ਸ਼ੇਖ ਜੀ ਕ੍ਰਿਪਾ ਕਰਕੇ ਭੋਰਾ ਲੂਣ ਤਾਂ ਦੇਈਏ ਇਹ ਸੁਣ ਸ਼ੇਖ ਸ਼ਰਫ ਨੇ ਔਰਤ ਕੋ ਕਹਾ ਐ ਮੰਦ ਭਾਗ ਤੈਨੇ ਲੂਣ ਭੀ ਨਹੀਂ ਪਾਇਆ ਇਹ ਸੁਣ ਔਰਤ ਬੋਲੀ ਹੇ ਸ੍ਵਾਮੀ ਜੀ ਮੈਂ ਇਹ ਨਹੀਂ ਜਾਨਦੀ ਸੀ ਕਿ ਇਹ ਖਾਨਾ ਸ੍ਵਾਦੀਆਂ ਲੀਏ ਤਿਆਰ ਕੀਆ ਹੈ ਮੈਂ ਤਾਂ ਜਾਨਾ ਥਾ ਫਕੀਰਾਂ ਕਾ ਖਾਨਾ ਹੈ। ਇਹ ਸੁਨ ਫਰੀਦ ਜੀ ਮਰਨੇ ਪਰ ਆਏ ਬੜੇ ਦੁਖੀ ਭਏ ਉਸ ਵਕਤ ਫਰੀਦ ਜੀ ਸ਼ਲੋਕ ਉਚਾਰਤੇ ਹੈਂ:-

ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥

ਫਰੀਦ ਜੀ ਕਹੇ ਹੈਂ ਹੇ ਪਿਆਰੇ ਖ਼ੁਦਾ ਕੇ ਦਰ ਕੀ ਦਰਵੇਸ਼ੀ ਕਹੀਏ ਫਕੀਰੀ ਕਰਨੀ ਬਡੀ ਗਾਖੜੀ ਕਹੀਏ ਕਠਨ ਹੈ ਕਾਹੇ ਤੇ ਸਾਡੇ ਲੋਕਾਂ ਦੀ ਪ੍ਰੀਤੀ ਚੋਪੜੀ ਹੁਈ ਹੈ ਬਾਹਰੋਂ ਫਕੀਰ ਅਖਵਾਵਨਾ ਅੰਦਰੋਂ ਫਕੀਰ ਨ ਸਾਬਤ ਹੋਣਾ ਇਸ ਲੀਏ ਇਕ ਅਧੇ ਨੇ ਹੀ ਫਕੀਰਾਂ ਵਾਲੀ ਰੀਤੀ ਚਲਾਈ ਹੈ ਵਾ ਆਪ ਚਲੇ ਹੈਂ ॥ ੧੧੮ ॥ ਐਸੇ ਐਸੇ ਕਠਨ ਸਾਧਨ ਕਹੀਏ ਇਹ ਕਹੇ ਹੈਂ:-

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥ ੧੧੯ ॥

ਤਨ ਸ਼ਰੀਰ ਹਰ ਵਕਤ ਤੰਦੂਰ ਕੀ ਨਿਆਈਂ ਤਪਦਾ ਰਹੇ ਅਤੇ ਬਾਲਣ ਕੀ ਜਗਾ ਹਡੀਆਂ ਬਲਦੀਆਂ ਰਹੇਂ ਜੇਕਰ ਈਸ਼ਵਰ ਤਰਫ ਚਲਦੇ ਹੁਏ ਪੈਰ ਥੱਕ ਜਾਏਂ ਤਾਂ ਸਿਰ ਕਰਕੇ ਜੁਲਾਂ ਕਹੀਏ ਚਲਾਂ ਜੇਕਰ ਐਸੇ ਕਰਨ ਤੇ ਮੇਰਾ ਪਿਰੀ ਮਿਲ ਜਾਵੇ ॥੧੧੯॥ ਸਿਖਾਂ ਨੇ ਪੰਚਮ ਪਾਤਸ਼ਾਹ ਜੀ ਆਗੇ ਬੇਨਤੀ ਕੀਤੀ ਹੇ ਪ੍ਰਭੂ ਜੀ ਜੋ ਫਰੀਦ ਜੀ ਨੇ ਪੂਰਬ ਐਸਾ ਸ਼ਾਧਨ ਕਰਨਾ ਕਹਾ ਹੈ ਇਹ ਠੀਕ ਹੈ ਵਾ ਨਹੀਂ ? ਮਹਾਰਾਜ ਜੀ ਕਹੇ ਹੈਂ ਇਸ ਪਰ ਹਮਾਰੇ ਬਡਿਆਂ ਨੇ ਉਤਰ ਦੀਆ ਹੈ ਕੈਸੇ ਕਹੇ ਹੈਂ:-

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥ ੧੨੦ ॥

ਗੁਰੂ ਜੀ ਕਹੇ ਹੈਂ ਹੇ ਫਰੀਦ ਤਨ ਕੋ ਤੰਦੂਰ ਕੀ ਨਿਆਈਂ ਨ ਤਪਾਇ ਅਤੇ ਬਾਲਣ ਕੀ ਜਗਾਂ ਹਡਾਂ ਕੋ ਨ ਬਾਲ ਸਿਰ ਅਤੇ ਪੈਰਾਂ ਨੇ ਕਿਆ ਤੇਰਾ ਫੇੜਿਆ ਕਹੀਏ ਵਿਗਾੜਿਆ ਹੈ ਤੂੰ ਪਿਰੀ ਕੋ ਅੰਦਰ ਹੀ ਨਿਹਾਲ ਕਹੀਏ ਦੇਖ ॥੧੨੦॥ ਪੂਰਬ ਕਹਾ ਅੰਦਰ ਹੈ ਸੋ ਵੀ ਗੁਰਾਂ ਬਿਨਾ ਨਹੀਂ ਪ੍ਰਾਪਤ ਹੁੰਦਾ ਇਹ ਕਹੇ ਹੈਂ:-

ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥
ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥ ੧੨੧ ॥

ਸਤਿਗੁਰ ਦੇਵ ਜੀ ਕਹੇ ਹੈਂ ਫਰੀਦ ਕੀ ਤਰਫ ਸੇ ਮੈਂ ਸਜਣ ਕੋ ਬਨਾਂ ਮੇਂ ਢੂੰਢਦੀ ਫਿਰਦੀ ਸੀ ਪਰੰਚੇ ਇਹ ਨਹੀਂ ਜਾਨਾ ਕਿ ਸਜਣ ਮੈਡੇ ਨਾਲ ਹੀ ਰਹੇ ਹੈ । ਗੁਰੂ ਜੀ ਕਹੇ ਹੈਂ ਓਹ ਅਲਖ ਐਵੇਂ ਨਹੀਂ ਲਖੀਂਦਾ ਗੁਰੂ ਜੋ ਮੁਖੀ ਸੋ ਦਿਖਾਲ ਦੇਤੇ ਹੈਂ ।। ੧੨੧ ॥ ਫਰੀਦ ਜੀ ਨੇ ਬਾਰਾਂ ਬਰਸ ਕੂਏ ਮੇਂ ਲਟਕ ਕਰ ਤਪ ਕੀਆ ਇਕ ਦਿਨ ਅਜਾਲੀ ਭੇਡਾਂ ਚਰਾਨੇ ਵਾਲਾ ਫਰੀਦ ਜੀ ਕੋ ਕੂਏ ਮੇਂ ਲਟਕਦਿਆਂ ਦੇਖ ਕਰ ਆਪ ਵੀ ਆਪਣੇ ਪੈਰਾਂ ਨਾਲ ਰਜੂ ਬੰਧ ਕਰ ਲਟਕਣੇ ਲਗਾ ਤਿਸ ਨੇ ਜਾਨਾ ਪਤਾ ਨਹੀਂ ਇਸੀ ਕਰਕੇ ਕੁਝ ਪ੍ਰਾਪਤ ਹੋਵੇ ਹੈ ਜਬ ਲਟਕਦਿਆਂ ਪੰਜ ਚਾਰ ਮਿੰਟ ਹੂਏ ਤਾਂ ਰਜੂ ਟੂਟ ਗਈ ਕੂਏ ਮੇਂ ਜਾ ਪੜਾ ਮ੍ਰਿਤੂ ਹੂਆ ਤਿਸ ਤਰਫ ਦੇਖ ਕਰ ਫਰੀਦ ਜੀ ਕੋ ਹੰਕਾਰ ਹੂਆ ਕਿ ਇਸ ਨੇ ਮੇਰੀ ਰੀਸ ਕਰੀ ਥੀ ਪਰੰਚੇ ਨਿਭੀ ਨਹੀਂ ਉਸ ਵਕਤ ਸ਼ਲੋਕ ਬੋਲੇ ਹੈਂ:--

ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥ ੧੨੨ ॥

ਹੰਸਾਂ ਤਰੰਦਿਆਂ ਕੋ ਦੇਖਕਰ ਬਗਲਿਆਂ ਕੋ ਵੀ ਚਾਉ ਆਇਆ ਕਿ ਹਮ ਤਰੀਏ ਪਰੰਚੇ ਬਪੁੜੇ ਵਿਚਾਰੇ ਬਗਲੇ ਵਿਚ ਹੀ ਡੁਬਕੇ ਮਰ ਗਏ ਸਿਰ ਤਲੇ ਉਪਰ ਪੈਰ ਭਏ ਵਾ ਸਿਰ ਤਲ ਉਪਰ ਪਾਉ ਮਾਤਾ ਕੇ ਉਦਰ ਮੈਂ ॥ ੧੨੨ ॥ ਇਹ ਸ਼ਲੋਕ ਉਚਾਰ ਕੇ ਫਰੀਦ ਜੀ ਤਹਾਂ ਤੇ ਟੁਰ ਪਏ ਪਰ ਸਾਈਂ ਨੇ ਹੰਕਾਰ ਤੋੜਨਾ ਥਾ ਜਬ ਦਸ ਕਦਮਾਂ ਅੱਗੇ ਆਏ ਤਾਂ ਕਿਆ ਦੇਖਦੇ ਹੈਂ ਇਕ ਕੂਏ ਕਾ ਜਲ ਉਪਰ ਜ਼ਮੀਨ ਕੇ ਆ ਆਕੇ ਪੜਦਾ ਹੈ ਪੰਛੀ ਮ੍ਰਿਗ ਇਤਿਆਦੀ ਸਭ ਜਲ ਪਾਨ ਕਰ ਰਹੇ ਹੈਂ । ਫਰੀਦ ਜੀ ਕੋ ਤ੍ਰਿਖਾ ਲਗੀ ਹੂਈ ਸੀ ਇਸ ਕਰਕੇ ਫਰੀਦ ਜੀ ਵੀ ਕੂਏ ਕੇ ਨਜ਼ਦੀਕ ਕੋ ਗਏ ਉਸੀ ਵਕਤ ਕੂਏ ਕਾ ਜਲ ਨੀਚੇ ਚਲਾ ਗਿਆ ਦੇਖਕੇ ਫਰੀਦ ਜੀ ਕਹਿਨੇ ਲਗੇ। ਹੇ ਸਾਈਂ ਇਨ੍ਹਾਂ ਮ੍ਰਿਗਾਂ ਪੰਛੀਆਂ ਨੇ ਤੇਰੀ ਕਿਆ ਬੰਦਗੀ ਕੀਤੀ ਹੈ ਜਿਸ ਕਰਕੇ ਇਨਕੇ ਲੀਏ ਪਾਨੀ ਉਪਰ ਆਇਆ ਹੈ ਮੈਂ ਅਤੀ ਤਪ ਕਰਦਾ ਆਇਆ ਹੂੰ ਮੇਰੇ ਲੀਏ ਜਲ ਨੀਚੇ ਚਲਾ ਗਿਆ ਇਹੁ ਸੁਨ ਅਕਾਸ਼ ਗਿਰਾ ਭਈ ਹੇ ਫਕੀਰ ਜਿਹੜੀ ਬੰਦਗੀ ਇਨ੍ਹਾਂ ਨੇ ਕੀਤੀ ਹੈ ਸੋ ਬੰਦਗੀ ਤੈਨੇ ਨਹੀਂ ਕੀਤੀ ਕਾਹੇ ਤੇ ਤੈਨੂੰ ਮੈਂ ਹਥ ਪੈਰ ਡੋਰੀ ਲੋਟਾ ਸਭ ਕਿਛ ਦੀਆ ਹੈ ਫੇਰ ਤੈਨੂੰ ਕਈ ਆਸਰੇ ਹੈਂ ਇਨ ਕੋ ਸਿਰਫ ਮੇਰਾ ਹੀ ਆਸਰਾ ਹੈ ਹੋਰ ਕੋਈ ਨਹੀਂ ਇਹੁ ਸੁਨਕੇ ਹੰਕਾਰ ਦੂਰ ਭਇਆ । ਰਹੋ ਵਿਚਾਰ ॥ ਪਖੰਡੀ ਕਾ ਸੰਗ ਨ ਕਰਨਾ ਚਾਹੀਏ ਇਸ ਪਰ ਤ੍ਰਿਤੀ ਪਾਤਸ਼ਾਹਾ ਗੁਰੂ ਅਮਰ ਦਾਸ ਸਾਹਿਬ ਜੀ ਕਹੇ ਹੈਂ:–

ਮੈ ਜਾਨਿਆ ਵਡਹੰਸੁ ਹੈ ਤਾਂ ਮੈ ਕੀਤਾ ਸੰਗੁ ॥
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥ ੧੨੩ ॥

ਏਕ ਸਮੇ ਤ੍ਰਿਤੀ ਪਾਤਸ਼ਾਹਾ ਪਾਸ ਗੋਇੰਦਵਾਲ ਮੇਂ ਕੋਈ ਭੇਖੀ ਸਾਧੂ ਚਲਕੇ ਆਇਆ ਸਾਧੂ ਜਾਨਕੇ ਮਹਾਰਾਜ ਨੇ ਸਤਕਾਰ ਦੀਆ ਪਾਸ ਬੈਠ ਗਿਆ ਇਕ ਦੋ ਦਿਨ ਜਬ ਰਹਿੰਦੇ ਕੋ ਗੁਜ਼ਰੇ ਤਾਂ ਕਿਆ ਗੁਰੂ ਜੀ ਕਿਤੇ ਆਸਨ ਉਪਰੋਂ ਉਠਕੇ ਟਹਿਲਨ ਲਗੇ ਗੁਰੂ ਜੀ ਕਾ ਸਿਮਰਨਾ ਸੁਚੇ ਕਪੂਰ ਕਾ ਉਠਾਇ ਲੀਆ ਮਹਾਰਾਜ ਸਿਖਾਂ ਕੋ ਪੁਛਣ ਓਹ ਕਹਿਨ ਹਮ ਨੇ ਨਹੀਂ ਲੀਆ ਇਤਨੇ ਕੋ ਵਾਯੂ ਆਈ ਤਿਸਕਰ ਸਾਧੂ ਕਾ ਆਸਨ ਹਿਲ ਗਿਆ ਉਸ ਨੀਚੇ ਪੜਾ ਦੇਖ ਲਿਆ ਉਠਾਇ ਲੀਆ ਤਿਸਪਰ ਗੁਰੂ ਜੀ ਨੇ ਸ਼ਲੋਕ ਕਹਾ–ਮੈਨੇ ਜਾਨਾ ਥਾ ਏਹ ਬਡਾ ਹੰਸ ਮਹਾਤਮਾ ਹੈ ਤਾਂ ਮੈਨੇ ਇਸ ਕਾ ਸੰਗ ਕੀਆ ਥਾ ਜੇਕਰ ਜਾਨਤੇ ਇਹ ਬਪੁੜਾ ਬਗੁਲਾ ਪਖੰਡੀ ਹੈ ਤਾਂ ਹਮ ਜਨਮ ਕਹੀਏ ਆਦ ਸੇ ਹੀ ਇਸ ਨਾਲ ਅੰਗ ਨ ਭੇਟਤੇ । ਦੂਤੀ- ਮੈਂ ਜਾਨਿਆ ਥਾ ਇਹ ਸ਼ਰੀਰ ਵਡ ਹੰਸ ਕਹੀਏ ਚੰਗਾ ਹੈ ਤਾਂ ਮੈਂ ਇਸਕਾ ਸੰਗ ਕੀਆ ਥਾ ਯਾਨੇ ਇਸਕੋ ਖਲਾਨੇ ਪਿਲਾਨੇ ਕਾ ਅਧਯਾਸ ਕੀਆ ਥਾ ਜੇ ਇਸਕੋ ਵਿਚਾਰਾ ਬਗੁਲਾ ਜਾਨਤੇ ਯਾਨੇ ਪਰਨੰਮੀ ਜਾਨਤੇ ਤਾਂ ਜਨਮ ਦੇ ਹੀ ਇਸ ਨਾਲ ਅੰਗ ਨ ਭੇੜਤੇ ਯਾਨੇ ਅਧਯਾਸਨ ਕਰਤੇ ॥ ੧੨੩ ॥ ਇਹ ਸੁਨ ਉਸ ਸਾਧੂ ਕੋ ਸ਼ਰਧਾ ਭਈ ਚਰਨੀਂ

ਗਿਰਾਪਖੰਡ ਤਿਆਗ ਦੀਆ ਤਬ ਸਿਖਾਂ ਨੇ ਕਹਾ ਇਹ ਮਹਾਰਾਜ ਜੀ ਇਹ ਬਡਾ ਛੇਤੀ ਸੁਧਰਿਆ ਹੈ ਤਿਸ ਪਰ ਮਹਾਰਾਜ ਸਲੋਕ ਕਹੇ ਹੈਂ:-

ਕਿਆ ਹੰਸੁ ਕਿਆ ਬਗੁਲਾ ਜਾਕਉ ਨਦਰਿ ਧਰੇ ॥
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥ ੧੨੪ ॥

ਗੁਰੂ ਜੀ ਕਹੇ ਹੈਂ ਹੇ ਸਿਖੋ ਜਾਕਉ ਨਦਰ ਕਰੇ ਬਗੁਲੇ ਤੇ ਹੰਸ ਕੀਆ ਤਾਂ ਕਿਆ ਬਡੀ ਬਾਤ ਹੈ ਜੇ ਤਿਸ ਈਸ਼ਵਰ ਕੋ ਭਾ ਜਾਵੇ ਤਾਂ ਕਾਗ ਤੇ ਯਾਨੇ ਅਤੀ ਪਾਪੀ ਤੇ ਹੰਸ ਕਰ ਦੇਵੇ ਹੈ ਯਾਨੇ ਬਡਾ ਮਹਾਤਮਾ ਰੂਪ ਕਰ ਦੇਵੇ ਹੈ ॥ ੧੨੪ ॥ ਇਸ ਜੀਵ ਕੇ ਨਾਮ ਬਿਨਾ ਸਭੀ ਬੈਰੀ ਹੈਂ ਇਹ ਕਹੇ ਹੈਂ:--

ਸਰਵਰ ਪੰਖੀ ਹੇਕੜੋ ਫਾਹੀ ਵਾਲ ਪਚਾਸ ॥
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥ ੧੨੫ ॥

ਸੰਸਾਰ ਰੂਪ ਸਰਵਰ ਕਹੀਏ ਤਲਾ ਪਰ ਜੀਵ ਰੂਪ ਪੰਖੀ ਹੇਕੜੋ ਕਹੀਏ ਇਕਹੈ ਇਸਕੇ ਫਹਾਵਨੇ ਵਾਲੇ ਪਚਾਸ ਕਹੀਏ ਬਹੁਤ ਹੈਂ ਸਰਪ ਸ਼ੇਰ ਅਠੂਹਾਂ ਵਾ ਦਸੇ ਇੰਦ੍ਰੇ ਚਾਰ ਅੰਤਸ਼ ਕਰਨ ਇਹ ਚੌਦਾਂ ਚੌਦਾਂ ਹੀ ਇਨਕੇ ਵਿਸ਼ੇ ਚੌਦਾਂ ਹੀ ਇਨਕੇ ਦੇਵਤੇ ਚੌਦਾਂ ਤੀਆ ਬਤਾਲੀ ਪੰਜ ਕਾਮਾਦਕ ਤਿੰਨ ਗੁਨ ਇਹ ਅਠ ਅਠ ਤੇ ਬੈਤਾਲੀ ਪਚਾਸ ਭਏ ਇਹ ਸਭ ਫਹਾਵਨੇ ਹਾਰ ਹੈਂ। ਇਹੁ ਤਨੁ ਸ਼ਰੀਰ ਸੰਕਲਪ ਬਿਕਲਪ ਰੂਪ ਲਹਿਰਾਂ ਮੇਂ ਵਾ ਸ਼ੋਕ ਹਰਖ ਰੂਪ ਲਹਿਰਾਂ ਮੇਂ ਗਡਾ ਹੂਆ ਥਿਆ ਕਹੀਏ ਹੈ ਹੇ ਸਚੇ ਹੁਣ ਤੇਰੀ ਹੀ ਆਸ਼ਾ ਹੈ ਬਚਾਨੇ ਕੀ ॥ ੧੫੦ ॥ ਅਬ ਕਿਸੀ ਮਹਾਤਮਾ ਆਗੇ ਫਰੀਦ ਜੀ ਪ੍ਰਸ਼ਨ ਕਰਦੇ ਹੈਂ ਵਾ ਆਪ ਹੀ ਜਗਜਾਸੂ ਮਹਾਤਮਾ ਕਾ ਸੰਬਾਦ ਕਹੇ ਹੈਂ:-

ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥ ੧੨੬ ॥

ਓਹੁ ਅਖਰ ਕਵਨ ਹੈਂ ਜਿਨਕੋ ਪੜ੍ਹੀਏ? ਓਹ ਗੁਨ ਕੌਨ ਹੈਂ ਜਿਨਕੋ ਧਾਰਨ ਕਰੀਏ? ਕੌਨ ਓਹੁ ਮਣੀਆ ਰੂਪ ਮੰਤਰ ਹੈ ਜਿਸਕੋ ਜਪੀਏ? ਕੌਨ ਓਹੁ ਮੈਂ ਵੇਸ ਕਰਾਂ ਜਿਸ ਕਰਕੇ ਕੰਤ ਵਸ ਹੋ ਆਵੇ? ॥੧੨੬॥ ਇਹ ਚਾਰ ਪ੍ਰਸ਼ਨ ਕੀਏ ਅਬ ਇਨਕੇ ਉਤਰ ਚਲੇ:-

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥ ੧੨੭ ॥

ਨਿਵਣ ਕਹੀਏ ਨਿਮਰਤਾ ਧਾਰਨੀ ਇਹ ਅਖਰ ਪੜ੍ਹ ਦੁਖ ਸੁਖ ਖਵਣ ਕਹੀਏ ਸਹਾਰਨਾ ਇਹ ਗੁਨ ਧਾਰਨ ਕਰ। ਜਿਹਬਾ ਸੇ ਗੁਰਾਂ ਕਾ ਮੰਤਰ ਮਣੀ ਰੂਪ ਜਪ ਹੇ ਭੈਣੇ ਇਹ ਤਿੰਨ ਵੇਸ ਧਾਰਨ ਕਰ ਤਾਂ ਕੰਤ ਵਸ ਹੋ ਆਵੇਗਾ ॥੧੨੭॥ ਐਸੀ ਨਿਮਰਤਾ ਧਾਰੇ ਕਹੇ ਹੈਂ:-

ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥

ਮਤਿ ਕਹੀਏ ਅਕਲ ਸਮਰਥਾ ਸ਼ਕਤੀ ਕਰਾਮਾਤ ਹੁੰਦਿਆਂ ਹੀ ਇਆਣਾ ਹੋ ਰਹੇ ਯਾਨੇ ਜਣਾਵੇ ਨਾਂ ਤਾਨ ਬਲਕੇ ਹੁੰਦਿਆਂ (ਯਾਨੇ ਭਾਈ ਮਤੀਦਾਸ ਜੀ ਹੂਏ) ਨਿਤਾਣਾ ਹੋ ਰਹੇ ਜਣਾਵੇ ਨਾਂ।

ਅਣਹੋਦੇ ਆਪੁ ਵੰਡਾਇ ॥ ਕੋਈ ਐਸਾ ਭਗਤੁ ਸਦਾਇ ॥ ੧੨੮ ॥

ਅਣਹੁੰਦਾ ਕਿਆ ਆਗੇ ਪਲੇ ਕੁਛ ਨਾ ਹੋਵੇ ਫੇਰ ਪ੍ਰਾਪਤ ਹੋਵੇ ਤੇ ਵੰਡ ਦੇਵੇ ਵਾ ਅਣਹੁੰਦਾ ਅਗਜਾਨ ਇਸ ਕੋ ਆਪ ਵੰਡ ਦੇਵੇ ਯਾਨੇ ਤਿਆਗ ਦੇਵੇ ਐਸਾ ਭਗਤ ਪੂਰਬ ਲਖਨਾਂ ਵਾਲਾ ਕੋਈ ਹੀ ਸਦਾਵੇ ਕਹੀਏ ਅਖਵਾਵੇ ਹੈ ॥੧੨੮। ਅਬ ਸਲੋਕ ਸਮਾਪਤ ਕਰਤੇ ਹੂਏ ਸਿਖਿਆ ਦੇਵੇ ਹੈਂ:–

ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥ ੧੨੯ ॥

ਹੇ ਜੀਵ ਤੂੰ ਫਿਕਾ ਬਚਨ ਇਕ ਵੀ ਨ ਗਾਲਾਇ ਕਹੀਏ ਕਹੋ ਸਭਨਾਂ ਮੇਂ ਸਚਾ ਧਨੀ ਪੂਰਨ ਦੇਖ ਕੈਹੀ ਕਹੀਏ ਕਿਸੀ ਕਾ ਹਿਆਉ ਕਹੀਏ ਹਿਰਦਾ ਨ ਠਾਹਿ ਕਹੀਏ ਢਾਹੇ ਕਾਹੇ ਤੇ ਸਭ ਕੇ ਰਿਦੇ ਮਾਣਕਵਤ ਅਮੋਲਕ ਹੈਂ ਵਾ ਸਭਨਾਂ ਮੇਂ ਓਹ ਮਾਨਕ ਰੂਪ ਅਮੋਲਕ ਹੈ ॥ ੧੨੯ ॥

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥ ੧੩੦ ॥ ੧ ॥

ਸਭਨਾਂ ਕੇ ਮਨ ਕੋ ਮਾਨਿਕ ਰੂਪ ਜਾਨੇ ਵਾ ਸਭਨਾਂ ਕੇ ਮਨ ਮੇਂ ਮਾਨਿਕ ਰੂਪ ਇਸਥਿਤ ਹੈ ਦੂਜੇ ਕੇ ਮਨ ਕੋ ਠਾਹਣ ਕਹੀਏ ਢਾਹੁਣਾ ਯਾਨੇ ਦੁਖਾਨਾ ਮੂਲ ਕਹੀਏ ਕਦਾਚਿਤ ਵੀ ਮਚਾਂਗਵਾ ਕਹੀਏ ਚੰਗਾ ਨਹੀਂ ਯਾਨੇ ਅਚਾਂਗਵਾ ਹੈ ਸੋਈ ਕਹੇ ਜੇਕਰ ਤੇਰੇ ਕੋ ਪਿਰੀ ਨਾਲ ਮਿਲਨੇ ਕੀ ਸਿਕ ਕਹੀਏ ਸ਼ਰਧਾ ਹੈ ਵਾ ਇਛਿਆ ਹੈ ਤਾਂ ਕਹੀਦਾ ਕਹੀਏ ਕਿਸੀ ਕਾ ਹਿਆਉ ਕਹੀਏ ਹਿਰਦਾ ਨ ਠਾਹਿ ਕਹੀਏ ਢਾਹੇ ਯਾਨੇ ਦੁਖਾ ਨਾਂ ਯਥਾ–"ਮਿਠਾ ਬੋਲੇ ਨਿਵ ਚਲੇ ਹਥੋਂ ਵੀ ਕੁਛ ਦੇਇ।" ਰਬ ਤਿਨਾ ਕੀ ਬੁਕਲੀ ਜੰਗਲ ਕਿਉ ਢੂੰਢੇਇ ॥ ੧੩੦ ॥ ੧ ॥

ਸਲੋਕ ਸੇਖ ਫਰੀਦ ਸਮਾਪਤੰ ॥



# ਭੱਟਾਂ ਦੇ ਸਵਯੇ

**੧ ਓ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲਮੂਰਤਿ ਅਜੂਨੀਸੈਭੰ ਗੁਰਪ੍ਰਸਾਦਿ ॥**

ਇਤਨਾਕੁ ਬਡਾ ਮੰਗਲ ਕਰਕੇ ਅਬ ਭਟੋਂ ਕੇ ਸਵਯੇ ਕਥਨ ਕਰੇ ਹੈਂ । ਭੱਟੋਂ ਕੇ ਸਵਯੇ ਇਨਕਾ ਨਾਮ ਕੈਸੇ ਪੜਾ ਸੋ ਪਰੰਪਰਾ ਸੇ ਸੰਛੇਪਤੇ ਉਥਾਨਕਾ ਐਸੇ ਹੈ—ਏਕ ਸਮੇਂ ਬੇਦਾਂ ਕੋ ਇਹ ਹੰਕਾਰ ਭਇਆ ਕਿ ਜਗਤ ਮੇਂ ਜੋ ਜੋ ਮਿਰਯਾਦਾ ਚਲ ਰਹੀ ਹੈ ਸੋ ਹਮਾਰੀ ਚਲਾਈਹੂਈ ਚਲ ਰਹੀ ਹੈ ਪਰੰਤੂ ਹਮ ਨ ਹੋਈਏ ਤਾਂ ਈਸ਼੍ਵਰ ਕਿਆ ਕਰ ਸਕੇ ਹੈ ਔਰ ਬ੍ਰਹਮਾ ਜੀ ਕੋ ਇਹ ਹੰਕਾਰ ਭਇਆਕਿ ਮੈਂ ਬੇਦਾਂਕੋ ਪੜ੍ਹਕੇ ਸੁਨਾਵਤਾ ਹੂੰ ਬੇਦ ਜੜ੍ਹ ਕਿਆ ਕਰ ਸਕਤੇ ਹੈਂ ਇਸਲੀਏ ਈਸ਼੍ਵਰ ਮੇਰਾ ਆਸਰਾ ਚਾਹੇ ਹੈ ਮੇਰੇ ਬਿਨਾ ਕਿਆਕਰ ਸਕੇਹੈ । ਅਬਈਸ਼੍ਵਰਅੰਤਰਯਾਮੀ ਨੇ ਜਾਨਾਇਨਕੋ ਹੰਕਾਰ ਪੈਦੇਹੂਆ ਹੈਮੇਰਾਨਾਮ ਗਰਬ ਪ੍ਰਹਾਰੀ ਹੈਯਥਾ—"ਹਰਿ ਜੀਉਹੰਕਾਰਿ ਨ ਭਾਵਈ ਬੇਦ ਕੂਕ ਸੁਨਾਵਹੇ ।" ਇਸ ਪਰਕਾਰਅਕਾਸ਼ਬਾਨੀ ਭਈਤੁਸੀਂ ਇਥੋਂ ਗਿਰਾਇਮਾਨ ਹੋਵੋਏਥੇਹੰਕਾਰੀਆਂ ਕੋਰਹਿਣਾ ਨਹੀਂ ਮਿਲਤਾ ਹੰਕਾਰੀਆਂਕਾ ਅਸਥਾਨਮਾਤਲੋਕਮੇਂ ਹੈ ਏਥੇ ਰਹਿਣੇ ਕੇ ਲਾਇਕ ਨਹੀਂ ਇਹ ਸੁਨਕੇ ਬੇਦ ਅਤੇ ਬ੍ਰਹਮਾ ਜੀ ਬਡੇ ਭੈਭੀਤ ਭਏ ਕਹਿਨੇ ਲਗੇ ਹੇ ਦੀਨਾਨਾਥ ਇਹ ਸ੍ਰਾਪ ਤਾਂ ਆਪਕਾ ਅਮੋੜ ਹੈ ਅਬ ਮੁੜਤਾ ਨਹੀਂ ਪਰੰਤੂ ਕ੍ਰਿਪਾ ਕਰਕੇ ਇਹ ਦਸੋ ਇਸ ਸਰਾਪ ਕਾ ਅੰਤ ਕਬ ਆਵੇਗਾ ਫੇਰ ਅਕਾਸ਼ ਬਾਨੀ ਭਈ ਭਗਵਾਨ ਨੇ ਕਹਾ ਕਲਯੁਗ ਵਿਖੇ ਮੈਂ ਨਾਨਕ ਨਾਮੇ ਅਵਤਾਰ ਧਾਰਾਂਗਾ ਫੇਰ ਪੰਚਮ ਜਾਮਾ ਪਹਿਨਾਂਗਾ ਯਾਨੇ ਸ੍ਰੀ ਗੁਰੂ ਅਰਜਨ ਦੇਵ ਜੀ ਰੂਪ ਹੋਵਾਂਗਾ ਤਬ ਤੁਮ ਮੇਰੇ ਪਾਸ ਆਕੇ ਮੇਰੀ ਉਸਤਤੀ ਕਰੋਗੇ ਤਾਂ ਤੁਮਾਰਾ ਸ੍ਰਾਪ ਨਿਵਿਰਤ ਹੋਣਾ ਹੈ ਇਸਤੇ ਅਬੀ ਗਿਰ ਜਾਓ ਇਸ ਪਰਕਾਰ ਭਗਵਾਨ ਕੇ ਸ੍ਰਾਪ ਕਰਕੇ ਚਾਰੇ ਬੇਦ ਅਤੇ ਪਾਂਚਵੇ ਬ੍ਰਹਮਾ ਜੀ ਮ੍ਰਿਤੂ ਲੋਕ ਮੇ ਕਾਂਸ਼ੀ ਵਿਖੇ ਆਕੇ ਬ੍ਰਹਮਨ ਕੇ ਗ੍ਰਹ ਵਿਖੇ ਚਾਰੇ ਬੇਦ ਚਾਰ ਚਾਰ ਸਰੀਰ ਧਾਰਤੇ ਭਏ । ਇਹ ਸੋਲਾਂ ਸਤਾਰਵੇਂ ਬ੍ਰਹਮਾ ਜੀ ਹੋਤੇ ਭਏ ਸੋ ਕਿਆ ਕਿਆ ਇਨਕੇ ਨਾਮ ਹੈਂ ਨਿਰਣੇ ਸੇ ਕਹੇ ਹੈਂ:—

**ਦੋਹਰਾ ॥**

ਭਿਖੇ ਬਪੁ ਬ੍ਰਹਮੇ ਧਰਿਓ ਬੁਧ ਵਿਦਿਆ ਪ੍ਰਬੀਨ ॥
ਚਤੁਰ ਚਤੁਰ ਬੇਦਨ ਧਰਾ ਸੁੰਦਰ ਬਦਨ ਨਵੀਨ ॥ ੧ ॥

ਬ੍ਰਹਮਾ ਜੀ ਕਾ ਨਾਮ ਭਿਖੇ ਕੇ ਹੂਆ।

**ਚਉਪਈ ॥**

ਸ਼ਾਮਬੇਦ ਜਾਲਪ ਦੇਹ ਧਾਰੀ ॥ ਬਲ ਹਰਿਬੰਸ ਮਥੁਰਾ ਏ ਚਾਰੀ ॥
ਰਿਗ ਬੇਦ ਸੁੰਦਰ ਦੇਹ ਧਾਰੇ ॥ ਕਲ੍ਯ ਕਲਸਹਾਰ ਜਲਨ ਨਲ ਚਾਰੇ ॥ ੨ ॥
ਟਲ ਸਲ੍ਯ ਜਲ ਭਲਕਾਇ ॥ ਜੁਜਰ ਬੇਦ ਬਪੁ ਚਾਰ ਬਨਾਏ ॥
ਕੀਰਤਿ ਗਾਇੰਦ ਦਾਸ ਸੁਠ ਗੰਗਾ ॥ ਅਥਰਬਨ ਦੇਹ ਧਾਰੀ ਸੁਭਰੰਗਾ ॥ ੩ ॥

ਇਸ ਪਰਕਾਰ ਦੇਹਾਂ ਧਾਰਕੇ ਸ੍ਰਾਪ ਤੇ ਛੂਟਨੇ ਲੀਏ ਏਕ ਬਰਸ ਭਰ ਦੇਸੋਂ ਮੇਂ ਫਿਰਤੇ ਰਹੇ ਅਗੇ ਜਾਕੇ ਵਿਚ ਮੈਂ

ਬ੍ਰਹਮਾ ਜੀ ਨੇ ਭਿਖੇ ਕੇ ਰੂਪ ਹੂਏ ਕਹਿਣਾ ਹੈ "ਜਥਾ--ਬਰਸ ਏਕਹਉ ਫਿਰਓ" ਫਿਰਦਿਆਂ ਨੇ ਕਿਸੀ ਪਾਸੋਂ ਇਹ ਸੁਨਾ ਕਿ ਅਬ ਕਲਯੁਗ ਮੇਂ ਨਾਨਕ ਨਾਮੇ ਅਵਤਾਰ ਲੈਕੇ ਭਗਵਾਨ ਨੇ ਪੰਚਮ ਜਾਮਾ ਪਹਿਰਾ ਹੈ ਯਾਨੇ ਗੁਰੂ ਅਰਜਨ ਰੂਪ ਹੂਏ ਹੈਂ ਤਿਨ੍ਹਾਂਨੇ ਸ੍ਰੀ ਅੰਮਰਤਸਰ ਨਾਮੇਂ ਇਕ ਤੀਰਥ ਰਚਾ ਹੈ ਸਭ ਤੀਰਥੋਂ ਕਾ ਰਾਜਾ ਤਹਾਂ ਰਾਮ ਸਰੋਵਰ ਨਾਮੇ ਤੀਰਥ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਵਾਇ ਰਹੇ ਹੈਂ ਜੀਵਾਂ ਕੇ ਉਧਾਰ ਲਈ ਜਹਾਜ ਰਚ ਰਹੇ ਹੈਂ ਤਹਾਂ ਤੁਮ ਜਾਵੋ ਤਾਂ ਤੁਮਾਰਾ ਸ੍ਰਾਪ ਨਿਵਿਰਤ ਹੋਵੇਗਾ ਇਹ ਸੁਨਕੇ ਸਭ ਬੇਦ ਪੂਛਤੇ ਪੂਛਤੇ ਹੂਏ ਸ੍ਰੀ ਅੰਮਰਤਸਰ ਮੇਂ ਆਵਤੇ ਭਏ ਆਕੇ ਮਹਾਰਾਜ ਕਾ ਦਰਸ਼ਨ ਕੀਆ ਦਰਸ਼ਨ ਕਰਨੇ ਸਾਰ ਹੀ ਚਿਤ ਮੇਂ ਸ਼ਾਂਤੀ ਭਈ ਤਿਨ੍ਹਾਂ ਸਮਝਾ ਏਥੋਂ ਹਮਾਰਾ ਸ੍ਰਾਪ ਨਿਵਿਰਤ ਹੋਵੇਗਾ ਨਮਸਕਾਰ ਕਰਕੇ ਸਭ ਨੇ ਖੜੇ ਹੋਕਰ ਹਥ ਜੋੜਕਰ ਬੇਨਤੀ ਕੀਤੀ ਕਹਾ ਹੇ ਸਚੇ ਪਾਤਸ਼ਾਹ ਜੋ ਆਪ ਪੂਰਬ ਇਕਰਾਰ ਕਰ ਆਏ ਸੋ ਅਬ ਪੂਰਾ ਕਰੋ ਯਾਨੇ ਸ੍ਰਾਪ ਨਿਵਿਰਤ ਕਰੋ ਇਹ ਸੁਨਕਰ ਸਤਿਗੁਰਾਂ ਕਹਾ ਚਾਰੋਂ ਪਾਤਸ਼ਾਹਾਂ ਤਕ ਤੁਮ ਉਸਤੁਤੀ ਕਰੋ ਤਾਂ ਸ੍ਰਾਪ ਛੁਟੇਂਗੇ ਪੁਨਾ ਤਿਨ੍ਹਾਂ ਕਹਾ ਹੇ ਹਜ਼ੂਰ ਹਮਾਰੇਕੋ ਇਸ ਦੇਸ਼ ਕੀ ਭਾਸ਼ਾ ਰੀਤੀ ਮਾਲੂਮ ਨਹੀਂ ਆਪ ਕਿਰਪਾ ਕਰਕੇ ਇਸ ਦੇਸ਼ ਕੀ ਮਰਯਾਦਾ ਬਤਾਇ ਦੀਜੀਏ ਫੇਰ ਹਮ ਉਸਤਤੀ ਕਰਾਂਗੇ ਅਬ ਉਨਕੋ ਰੀਤੀ ਬਤਾਵਨੇ ਲੀਏ ਸਤਿਗੁਰ ਅਰਜਨ ਦੇਵ ਜੀ ਪ੍ਰਿਥਮ ਸਵਯਾਂ ਕੇ ਆਦ ਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਅਤੇ ਪਰਾ ਰੂਪ ਬ੍ਰਹਮਾ ਕਾ ਨੌਂ ਸਵਯਾਂ ਵਿਖੇ ਅਭੇਦ ਰੂਪ ਮੰਗਲ ਕਥਨ ਕਰਤੇ ਹੈਂ ਫੇਰ ਅਗੇ ਜਾਕੇ ਯਾਰਾਂ ਸਵਯਾਂ ਵਿਖੇ ਰੀਤੀ ਬਤਾਵਨਗੇ। ਰਹੋ ਵਿਚਾਰ ॥

## ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫ ॥

ਸ੍ਰੀ ਸੋਭਨੀਕ ਮੁਖਾਰਬਿੰਦ ਸੇ ਬਾਕ੍ਯ ਬਚਨ ਪੰਚਮ ਪਾਤਸ਼ਾਹਾ ਕਹੇ ਹੈਂ ਜੈਸੇ ਔਰ ਸਵੀਏ ਹੁੰਦੇ ਹੈਂ ਐਸੇ ਇਹ ਨਹੀਂ ਇਹ ਅਲਗ ਸਵਯੇ ਹੈਂ। ਰਹੋ ਵਿਚਾਰ।

ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ।
ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ ॥

ਸਰਬ ਜਗਤ ਕੀ ਆਦ ਹੈ ਪੁਰਖ ਕਹੀਏ ਪੂਰਨ ਹੈ ਕਰਤਾਰ ਕਹੀਏ ਜਿਸਕੇ ਕਰ ਹਥ ਮੇਂ ਜੀਵਾਂ ਕੀ ਖਾਨ ਪਾਨ ਰੂਪ ਤਾਰ ਪਕੜੀ ਹੋਵੇ ਸਭ ਕਾਰਣ ਕਹੀਏ ਪਰਪੰਚ ਕੇ ਕਰਨੇ ਵਾਲਾ ਆਪ ਹੈ ਸਰਬ ਵਿਖੇ ਭਰਪੂਰ ਕਹੀਏ ਪਰੀਪੂਰਨ ਹੋ ਰਹਾ ਹੈ ਅਤੇ ਸਗਲ ਘਟ ਤਿਸ ਮੇਂ ਬਿਆਪਤ ਹੋ ਰਹੇ ਹੈਂ।

ਬ੍ਯਾਪਤ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ ॥
ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ ॥

ਓਹ ਭਗਵੰਤ ਜਗਤ ਮੇਂ ਬਿਆਪਿਆ ਹੂਆ ਦੇਖੀਦਾ ਹੈ ਤੇਰੀ ਕਹੀਏ ਤਿਸ ਭਗਵੰਤ ਕੀ ਵਾ ਹੇ ਭਗਵੰਤ ਤੇਰੀ ਗਤਿ ਕਹੀਏ ਰੀਤੀ ਕੋ ਕੌਨ ਜਾਨੇ ਹੇ ਹਰੇ ਤੂੰ ਸਰਬ ਜਗਤ ਕੀ ਰਖਯਾ ਕਰਤਾ ਹੈਂ ਅਤੇ ਆਪ ਹੀ ਇਸਕਾ ਤੂੰ ਪਤੀ ਹੈਂ। ਫੇਰ ਤੂੰ ਅਬਿਨਾਸ਼ੀ ਕਹੀਏ ਨਾਸ਼ ਰਹਿਤ ਹੈਂ ਅਬਗਤਿ ਕਹੀਏ ਅਬ ਕਠਨ ਹੈ ਤੇਰੀ ਗਤ ਕਹੀਏ ਪ੍ਰਾਪਤੀ ਹੋਣੀ ਵਾ ਅਬ ਕਹੀਏ ਵਿਸ਼ੇਸ਼ ਕਰਕੇ ਸਰਬ ਮੈਂ ਤੂੰ ਗਤ ਕਹੀਏ ਪ੍ਰਾਪਤ ਹੈਂ ਆਪਣੇ ਆਪ ਤੋਂ ਤੂੰ ਸਰਬ ਕੀ ਉਤਪਤੀ ਕਰਦਾ ਹੈਂ।

ਏਕੈ ਤੁਹੀ ਏਕੈ ਅਨ ਨਾਹੀ ਤੁਮ ਭਤਿ ॥

ਹਰਿ ਅੰਤੁ ਨਾਹੀ ਪਾਰਾ ਵਾਰੁ ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ ਸਰਬ ਪ੍ਰਾਨ ਕੈ ਅਧਾਰੁ ॥

ਹਰੇ ਏਕੈ ਤੂੰ ਪਿਛੇ ਥਾ ਏਕੈ ਤੂੰ ਅਬ ਹੈਂ ਤੁਮਾਰੀ ਭਤਿ ਕਹੀਏ ਤਰਾਂ ਯਾਨੇ ਸਾਦਿਰਸ਼ ਨਾਹੀਂ ਕੋਈ ਆਗੈ

ਹੋਣਾ ਵਾ ਇਕੋ ਇਕ ਤੂੰਹੀ ਹੈਂ ਆਨ ਤੁਮਾਰੀ ਤਰਾਂ ਕੋਈ ਨਹੀਂ। ਹੇ ਹਰੇ ਆਪਕੇ ਪਾਰ ਉਹਾਰ ਕਾ ਅੰਤ ਨਹੀਂ ਆਤਾ ਵਾ ਪਾਰ ਨ੍ਰਿਗੁਨ ਵਾ ਉਰਾਰ ਸ੍ਰਗੁਨ । ਤ੍ਰਿਤੀ-ਪਾਰ ਕੌਨ ਬ੍ਰਹਮ ਉਰਾਰ ਜਗਤ ਜਿਸਕਾ ਅੰਤ ਨਾਹੀਂ। ਐਸਾ ਕੌਨ ਪੁਰਸ਼ ਹੈ ਜੇਹੜਾ ਉਸ ਕਾ ਵੀਚਾਰ ਕਰੇ ਹੇ ਹਰੇ ਆਪ ਜਗਤ ਕੇ ਪਿਤਾ ਰੂਪ ਹੋ ਕਿਸ ਪ੍ਰਕਾਰ ਪਿਤਾ ਹੋ ਸਰਬ ਪ੍ਰਾਨੀਆਂ ਕਾ ਵਾ ਪਾਨਾਂ ਕਾ ਅਧਾਰ ਆਸਰਾ ਰੂਪ ਹੋ।

ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥
ਹਾਂਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੧ ॥

ਗੁਰੂ ਪੰਚਮ ਪਾਤਸ਼ਾਹ ਕਹੇ ਹੈਂ ਹੇ ਸਤਿਗੁਰ ਨਾਨਕ ਦੇਵ ਜੀ ਮੈਂ ਜਨ ਆਪਕੇ ਦਰ ਕਾ ਭਗਤ ਹਾਂ ਮੈਨੇ ਤੁਲਿ ਕਹੀਏ ਵਿਚਾਰਿਆ ਹੈ ਕਿਆ ਵਿਚਾਰਿਆ ਹੈ ਪੂਰਬ ਐਸੇ ਲਖਨਾਂ ਵਾਲਾ ਜੋ ਬ੍ਰਹਮ ਕਹਿਆ ਹੈ ਤਿਸ ਬ੍ਰਹਮ ਕੇ ਆਪ ਸਮਸਰ ਕਹੀਏ ਸਦਿਰਸ਼ ਹੋ ਯਾਨੇ ਇਕ ਰੂਪ ਹੋ। ਹੇ ਗੁਰੋ ਮੇਰੀ ਏਕ ਜਿਹਬਾ ਹੈ ਆਪ ਕੇ ਗੁਨ ਮਹਿਮਾ ਬੇਅੰਤ ਹੈਂ ਫੇਰ ਮੈਂ ਕਿਆ ਬਖਾਨ ਸਕਤਾ ਹੂੰ। ਸ਼ੇਸ ਸਹੰਸ ਫਨੀ ਅੰਤ ਨਹੀਂ ਪਾਵਤ। ਹਾਂਕਿ ਕਹੀਏ ਹੇ ਗੁਰੋ ਮਨ ਕਰ ਵੀ ਆਪ ਉਪਰੋਂ ਬਲਿ ਬਲਿ ਜਾਤੇ ਹਾਂ ਤਨ ਕਰ ਭੀ ਬਲਿ ਬਲਿ ਜਾਤੇ ਹਾਂ ਔਰ ਬਾਨੀ ਕਰ ਵੀ ਸਦਾ ਬਲਿਹਾਰੇ ਜਾਤੇ ਹਾਂ ਵਾ ਹੇ ਬਲਿ ਬਲਿ ਕਹੀਏ ਪ੍ਰਕਾਸ਼ ਰੂਪ ਗੁਰੋ ਬਲਿਹਾਰੇ ਜਾਨੇ ਯੋਗ ਆਪ ਉਪਰੋਂ ਬਲਿਹਾਰ ਕਰਨੇ ਵਾਲੇ ਹੋਕੇ ਸਦਾ ਬਲਿਹਾਰ ਜਾਤੇ ਹਾਂ ॥ ੧ ॥ ਗੁਰਾਂ ਕੋ ਬ੍ਰਹਮ ਰੂਪ ਕਹਾ ਹੈ ਇਹ ਭਟਾਂ ਕੋ ਭੀ ਧੁਨੀ ਜਨਾਈ ਹੈ ਕਿ ਤੁਮ ਸਤਿਗੁਰ ਨਾਨਕ ਦੇਵ ਜੀ ਕੋ ਬ੍ਰਹਮ ਰੂਪ ਕਰਕੇ ਨਿਰੂਪਨ ਕਰੋ ਰਹੋ ਵਿਚਾਰ।

ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ ਪਰੈ ਹੀਤੇ ਪਰੈ ਅਪਰ ਅਪਾਰ ਪਰਿ ॥
ਆਪਨੇ ਭਾਵਨੇ ਕਰਿ ਮੰਤ੍ਰਿ ਨ ਦੂਸਰੋ ਧਰਿ ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥

ਹੇ ਸਤਿਗੁਰ ਨਾਨਕ ਦੇਵ ਜੀ ਮਹਾਰਾਜ ਆਪ ਕੀ ਮੁਖਾਰਬਿੰਦ ਦੀ ਬਾਨੀ ਮਾਨੋਂ ਅੰਮ੍ਰਿਤ ਕੇ ਪ੍ਰਵਾਹ ਕਹੀਏ ਝਰਨੇ ਸਰੀਖੀ ਹੈ ਹੇ ਗੁਰ ਨਾਨਕ ਦੇਵ ਜੀ ਫੇਰ ਆਪ ਕੇ ਪ੍ਰਤੱਖ ਭੰਡਾਰੇ ਅਤੁਲ ਹੀ ਭਰੇ ਹੂਏ ਹੈਂ ਵਾ ਆਪ ਕੀ ਸਤਿ ਸੰਗਤ ਰੂਪੀ ਭੰਡਾਰੇ ਵਾ ਬੇਦ ਸ਼ਾਸਤ੍ਰ ਜੋ ਆਪਕੇ ਮੁਖੋਂ ਉਚਾਰੇ ਹੂਏ ਵੋਹ ਭੰਡਾਰੇ ਵਾ ਆਪਕੇ ਸੰਤੋਂ ਕੇ ਰਿਦੇ ਭੰਡਾਰੇ ਸੁਭ ਗੁਣਾਂ ਸੇ ਭਰੇ ਹੂਏ ਹੈਂ। ਅਪਾਰ ਜੋ ਸੰਸਾਰ ਤਿਸ ਤੇ ਪਰੇ ਰਾਜੇ ਰਾਜਿਆਂ ਤੇ ਅਪਰੇ ਦੇਵਤੇ ਦੇਵਤਿਆਂ ਤੇ ਅਪਾਰ ਬ੍ਰਹਮਾਦਿਕ, ਹੇ ਗੁਰ ਨਾਨਕ ਦੇਵ ਜੀ ਆਪ ਬ੍ਰਹਮਾਦਿਕਾਂ ਸੇ ਭੀ ਪਰੇ ਹੋ । ਹੇ ਗੁਰ ਨਾਨਕ ਦੇਵ ਜੀ ਆਪ ਕੈਸੇ ਹੋ ਅਪਨੀ ਭਾਵਨੀ ਕਹੀਏ ਇਛਾਨੁਸਾਰ ਜਗਤ ਕੋ ਕਰਤੇ ਹੋ ਦੂਜੇ ਪੁਰਸ਼ ਕੀ ਆਪ ਮੰਤ੍ਰ ਕਹੀਏ ਸਲਾਹ ਨਹੀਂ ਧਾਰਨ ਕਰਤੇ, ਹੇ ਗੁਰ ਨਾਨਕ ਦੇਵ ਜੀ 'ਤੁ' ਕਹੀਏ ਤੇਰੇ ਘਰ ਮੇਂ ਇਕ ਨਿਮਖ ਮਾਤ੍ਰ ਮੇਂ ਉਤਪਤੀ ਅਤੇ ਪਰਲੋ ਹੁੰਦੀ ਹੈ ਯਥਾ-"ਹਰਨ ਭਰਨ ਜਾਕਾ ਨੇਤ੍ਰ ਫੋਰ॥" ਵਾ ਸੁਭ ਗੁਨਾਂ ਕੀ ਪ੍ਰਾਪਤੀ ਰੂਪੀ ਉਤਪਤੀ ਅਸ਼ੁਭ ਗੁਨਾਂ ਕਾ ਤਿਆਗ ਰੂਪ ਪਰਲੌ ਤੇਰੇ ਘਰ ਮੇਂ ਨਿਮਖ ਮਾਤ੍ਰ ਹੋਵੇ ਹੈ।

ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ ॥

ਹੇ ਗੁਰੋ ਆਪਕੇ ਸਮਸਰਿ ਕਹੀਏ ਸਦਿਰਸ ਆਨ ਕਹੀਏ ਹੋਰ ਕੋਈ ਨਹੀਂ ਆਪ ਕਾ ਉਜਿਆਰਾ ਪ੍ਰਕਾਸ਼ ਹੋਣਾ ਜਗਤ ਮੇਂ ਨਿਰਮਲ ਹੈ ਵਾ ਜੱਸ ਕਾ ਉਜਿਆਰਾ ਵਾ ਗਯਾਨ ਕਾ ਉਜਿਆਰਾ ਹੇ ਹਰਿ ਹਰਿ ਸਰੂਪ ਸਤਿਗੁਰੋ ਆਪ ਕਾ ਨਾਮ ਲੈਨੇ ਕਰਕ ਕ੍ਰੋੜ ਹੀ ਜਨਮਾਂਤ੍ਰਾਂ ਕੇ ਪਰਾਛਤ ਕਹੀਏ ਪਾਪ ਚਲੇ ਜਾਤੇ ਹੈਂ।

ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥
ਹਾਂਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੨ ॥

ਇਨ ਕਾ ਸਪਸ਼੍ਟ ਹੈ ॥ ੨ ॥

ਸਗਲ ਭਵਨ ਧਾਰੇ ਏਕ ਥੇਂ ਕੀਏ ਬਿਸਥਾਰੇ ਪੂਰਿ ਰਹਿਓ ਸਰਬ ਮਹਿ ਆਪਿ ਹੈ ਨਿਰਾਰੇ ॥
ਹਰਿ ਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥

ਹੇ ਈਸ਼੍ਵਰ ਤੈਨੇ ਇਕ ਆਪ ਥੇ ਹੀ ਸਗਲ ਭਵਨ ਬਿਸਤੀਰਨ ਕੀਏ ਹੈਂ ਅਤੇ ਸਗਲ ਭਵਨ ਆਪਣੇ ਹੀ ਹੁਕਮ ਮੇਂ ਧਾਰੇ ਹੈਂ ਫੇਰ ਆਪ ਹੀ ਸਰਬ ਜੀਵਾਂ ਮੇਂ ਪੂਰਨ ਹੋ ਰਹੇ ਹੋ ਉਨਕੇ ਦੁਖ ਸੁਖ ਸੇ ਆਪ ਨਿਆਰੇ ਹੋ। ਹੇ ਹਰੇ ਆਪਕੇ ਗੁਨਾਂ ਕੇ ਪਾਰ ਉਰਾਰ ਕਾ ਅੰਤ ਨਹੀਂ ਇਹ ਜੀਅ ਜੰਤ ਸੂਖਮ ਅਸਥੂਲ ਸਭ ਥਾਰੇ ਹੈਂ ਸਗਲ ਜੀਵਾਂ ਕੇ ਖਾਨ ਪਾਨ ਕੇ ਦਾਤੇ ਹੇ ਹਰੇ ਅਲਖ ਮੁਰਾਰੇ ਆਪ ਹੋ।

ਆਪ ਹੀ ਧਾਰਨ ਧਾਰੇ ਕੁਦਰਤਿ ਹੈ ਦੇਖਾਰੇ ਬਰਨੁ ਚਿਹਨੁ ਨਾਹੀ ਮੁਖ ਨ ਮਸਾਰੇ ॥

ਹੇ ਹਰੇ ਆਪ ਹੀ ਧਾਰਨ ਕਹੀਏ ਮਿਰਯਾਦਾ ਕੋ ਧਾਰ ਰਹੇ ਹੋ ਆਪਨੀ ਕੁਦਰਤਿ ਕਹੀਏ ਸ਼ਕਤੀ ਦ੍ਵਾਰਾ ਚਲਿਤ੍ਰ ਦੇਖਾ ਰਹੇ ਹੋ ਆਪ ਕਾ ਨਾ ਕੋਈ ਬਰਨ ਹੈ ਬ੍ਰਹਮਨ ਖਤ੍ਰੀਆਦਿਕ ਵਾ ਬਰਨ ਕਹੀਏ ਰੰਗ ਗੋਰਾ ਕਾਲਾ ਨਹੀਂ ਚਿਹਨ ਕਹੀਏ ਚਿੰਨ ਮਛ ਕਛ ਵਾ ਜੰਞੂ ਆਦਿਕ ਚਿੰਨ੍ਹ ਨਾ ਮੁਖ ਹੈ ਨਾ ਮਸਾਰੇ ਕਹੀਏ ਮਾਂਸ ਹੈ ਵਾ ਮੁਖ ਤੇ ਮਸਾਰੇ ਕਹੀਏ ਸਮਸ਼੍ਰੂ ਯਾਨੇ ਦਾੜ੍ਹਾ ਨਹੀਂ।

ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥
ਹਾਂਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੩ ॥

ਇਨ ਕਾ ਸਪਸ਼੍ਟ ਹੈ ॥ ੩ ॥

ਸਰਬ ਗੁਣ ਨਿਧਾਨੰ ਕੀਮਤਿ ਨ ਗ੍ਯਾਨੰ ਧ੍ਯਾਨੰ ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ ॥
ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ ਜਹਾਨੰ ॥

ਹੇ ਸਤਿਗੁਰ ਨਾਨਕ ਦੇਵ ਜੀ ਆਪ ਸਰਬ ਗੁਨਾਂ ਕੇ ਨਿਧਾਨੰ ਕਹੀਏ ਖਜ਼ਾਨੇ ਹੋ ਆਪਕੇ ਗ੍ਯਾਨ ਧ੍ਯਾਨ ਕੀ ਕੀਮਤ ਨਹੀਂ ਪੈਂਦੀ ਵਾ ਗ੍ਯਾਨੀ ਧ੍ਯਾਨੀ ਵੀ ਆਪ ਕੀ ਕੀਮਤ ਨਹੀਂ ਪਾ ਸਕਤੇ ਵਾ ਗ੍ਯਾਨੀ ਵਿਸ਼ਨੂ ਅਤੇ ਧ੍ਯਾਨੀ ਸ਼ਿਵ ਜੀ ਇਹ ਵੀ ਆਪਕੀ ਕੀਮਤ ਨਹੀਂ ਪਾ ਸਕਤੇ। ਹੇ ਪ੍ਰਭੂ ਤੇਰਾ ਥਾਨ ਵੈਕੁੰਠ ਵਾ ਸਤਿਸੰਗਤ ਵਾ ਸ੍ਰੀ ਅਮਿਰਤਸਰ ਉਚਿਆਂ ਤੇ ਉਚਾ ਹੈ। ਮਨ ਵੀ ਤਨ ਵੀ ਧਨ ਵੀ ਪ੍ਰਾਨ ਭੀ ਸਭ ਤੇਰੇ ਦਿਤੇ ਹੂਏ ਹੈਂ ਵਾ ਹਮ ਨੇ ਤੇਰੇ ਕੋ ਅਰਪ ਦੀਏ ਇਹ ਜਹਾਨ ਸੰਸਾਰ ਆਪਕੇ ਇਕ ਹੁਕਮ ਰੂਪ ਸੂਤ ਮੇਂ ਵਾ ਪ੍ਰਾਨਾਂ ਰੂਪ ਸੂਤ ਮੇਂ ਵਾ ਚੇਤਨਸਤਾ ਰੂਪ ਸੂਤ ਮੇਂ ਪਰੋਇਆ ਹੂਆ ਹੈ।

ਕਵਨ ਉਪਮਾ ਦੇਉ ਬਡੇ ਤੇ ਬਡਾਨੰ ॥
ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ ॥

ਹੇ ਸਤਿਗੁਰੋ ਆਪ ਕੋ ਕਵਨ ਕੀ ਉਪਮਾ ਦੇਵੇਂ ਆਪ ਉਪਮਾਨ ਉਪਮੇਜ ਭਾਵ ਤੇ ਰਹਿਤ ਹੋ ਵਾ ਮੈਂ ਕਵਨ ਹਾਂ

ਜੋ ਆਪਕੀ ਉਪਮਾ ਦੇ ਸਕਾਂ। ਆਪ ਬੜਿਆਂ ਤੇ ਬੜੇ ਹੋ ਤੇਰੇ ਭੇਉ ਕਹੀਏ ਤਾਤ ਪ੍ਰਯ ਕੋ ਕਉਨ ਜਾਣੇ ਤੂੰ ਅਲਖ ਹੈਂ ਅਪਾਰ ਗੁਣਾਂ ਸੇ ਹੈਂ ਦੇਉ ਪ੍ਰਕਾਸ਼ ਰੂਪ ਹੈਂ। ਕਲਾ ਕਹੀਏ ਕਲਪਨਾ ਸੇ ਅਕਲ ਹੋ ਵਾ ਸੋਲਾਂ ਕਲਾਂ ਤੇ ਅਕਲ ਹੋ। ਹੇ ਪ੍ਰਭੂ ਜੀ ਤੂੰ ਸਰਬ ਕੋ ਧਾਨੰ ਕਹੀਏ ਖਾਨ ਪਾਨ ਦੇ ਰਹਾ ਹੈਂ ਵਾ ਸਰਬ ਕਰਕੇ ਤੂੰ ਧਾਨੰ ਕਹੀਏ ਧਿਆਵਨੇ ਯੋਗ ਹੈਂ।

ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥
ਹਾਂਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੪ ॥

ਇਨਕਾ ਸਪਸ਼੍ਟ ਹੈ ॥ ੪ ॥

ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥
ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ॥

ਹੇ ਈਸ਼੍ਵਰ ਆਪ ਹੀ ਨਿਰੰਕਾਰ ਕਹੀਏ ਨਿਰਅਕਾਰ ਤੇ ਅਕਾਰ ਰੂਪ ਹੂਏ ਯਾਨੇ ਸ੍ਰਗੁਨ ਰੂਪ ਹੂਏ ਹੋ ਵਾ ਗੁਰਨਾਨਕ ਰੂਪ ਹੂਏ ਹੋ ਜਗਤ ਕੇ ਉਧਾਰ ਲਈ ਫੇਰ ਆਪ ਅਛਲ ਹੋ ਕਿਸੀ ਸੇ ਛਲੇ ਨਹੀਂ ਜਾਤੇ ਵਾ ਔਰ ਨਾਲ ਆਪ ਛਲ ਨਹੀਂ ਕਰਤੇ। ਪੂਰਨ ਹੋ ਅਬਿਨਾਸੀ ਹੋ ਹੇ ਈਸ਼੍ਵਰ ਫੇਰ ਆਪ ਨਿਤ ਹਰਖ ਵੰਤ ਕਹੀਏ ਖੁਸ਼ੀ ਰੂਪ ਹੋ ਅਨੰਤ ਰੂਪ ਹੋ ਨਿਰਮਲ ਸੁਖ ਹੋ ਬਿਗਾਸੀ ਕਹੀਏ ਪ੍ਰਕਾਸ਼ ਰੂਪ ਹੋ।

ਗੁਣ ਗਾਵਹਿ ਬੇਅੰਤੁ ਅੰਤੁ ਇਕੁ ਤਿਲੁ ਨਹੀ ਪਾਸੀ ॥
ਜਾਕਉ ਹੋਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥

ਹੇ ਈਸ਼੍ਵਰ ਆਪਕੇ ਗੁਨਾ ਕੋ ਬੇਅੰਤ ਹੀ ਜੀਵ ਗੈਨ ਕਰਤੇ ਹੈਂ ਤਿਨ੍ਹਾਂ ਗੁਨਾਂ ਕਾ ਅੰਤ ਇਕ ਤਿਲ ਮਾਤ੍ਰ ਵੀ ਨਹੀਂ ਪਾ ਸਕਤੇ ਹੇ ਪ੍ਰਭੂ ਜੀ ਜਾਕੋ ਆਪ ਕ੍ਰਿਪਾਲੂ ਹੋਤੇ ਹੋ ਸੋ ਜਨ ਪੁਰਸ਼ ਆਪ ਮੈਂ ਮਿਲਤਾ ਹੈ।

ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥
ਹਰਿਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ ॥ ੫ ॥

ਤੇ ਜਨ ਪੁਰਸ਼ ਮਨ ਕਰ ਵੀ ਧੰਨਜ ਹੈਂ ਤਨ ਕਰ ਵੀ ਧੰਨਜ ਹੈਂ ਬਾਨੀ ਕਰ ਵੀ ਧੰਨਜ ਹੈਂ ਵਾ ਤੇ ਜਨ ਵੀ ਧੰਨ ਹੈਂ ਤਿਨਕੀ ਮਾਤਾ ਵੀ ਧੰਨ ਹੈ ਪਿਤਾ ਵੀ ਧੰਨ ਹੈ ਜਿਨ੍ਹਾਂ ਉਪਰ ਹਰਿ ਹਰਿ ਸਰੂਪ ਸਤਿਗੁਰ ਨਾਨਕ ਦੇਵ ਜੀ ਕ੍ਰਿਪਾਲੂ ਭਏ ਹੈਂ। ਹਰੀ ਸਰੂਪ ਸਤਿਗੁਰ ਨਾਨਕ ਦੇਵ ਜੀ ਜਿਨ੍ਹਾਂ ਨੇ ਪਰਸੇ ਹੈਂ ਯਾਨੇ ਦਰਸ਼ਨ ਕੀਏ ਹੈਂ ਸੋ ਪੁਰਸ਼ ਜਨਮ ਮਰਨ ਦੋਨਾਂ ਤੇ ਰਹਿਤ ਹੋ ਗਏ। ਯਥਾ--"ਗੁਰ ਨਾਨਕ ਜਿਨ ਸੁਨਿਆ ਪੇਖਿਆ ਸੇ ਫਿਰ ਗਰਭਾਸਿ ਨ ਪਰਿਆ ਰੇ" ॥ ੫ ॥

ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥
ਦੂਸਰ ਆਨ ਨ ਅਵਰੁ ਪੁਰਖੁ ਪਉਰਾਤਨੁ ਸੁਣੀਐ ॥

ਪਿਛੇ ਵੀ ਹਰੀ ਸਤਿ ਤੇ ਸਤ ਭਣਿਆ ਹੈ ਅਬ ਵੀ ਹਰੀ ਸਤਿ ਤੇ ਸਤ ਹੈ ਆਗੇ ਕੋ ਵੀ ਹਰੀ ਸਤਿ ਤੇ ਸਤਿ ਕਥਨ ਕੀਆ ਹੈ ਵਾ ਸਤਿ ਸਰੂਪ ਜੋ ਸਤਿਗੁਰੂ ਸਤ ਦੀ ਪ੍ਰਾਪਤੀ ਕਰਨ ਹਾਰ ਤਿਨ੍ਹਾਂ ਦ੍ਵਾਰੇ ਜਬ ਸਤਿਨਾਮ ਜਪਿਆ ਤਾਂ ਸਤ ਨਿਸਚੇ ਕਰਕੇ ਹਰੀ ਕੋ ਸਤ ਸਰੂਪ ਕਰਕੇ ਭਣਿਆ ਕਹੀਏ ਉਚਾਰਨ ਕੀਆ ਵਾ ਹਰੀ ਜੋ ਸਤਿ ਤੇ ਸਤਿ ਨਿਸਚੇ ਕਰਕੇ ਸੋ ਪਿਛੇ ਵੀ ਸਤ ਅਬ ਵੀ ਸਤ ਆਗੇ ਕੋ ਵੀ ਸਤ ਹੈ। ਅੰਨਵੈ-ਪਉਰਾਤਨ ਪੁਰਖ ਤੇ ਬਿਨਾ ਆਨ ਅਸਥਾਨੋਂ ਮੈਂ ਔਰ ਕੋਈ ਦੂਸਰਾ ਪੁਰਸ਼ ਨਹੀਂ ਸੁਨੀਤਾ।

ਅੰਮ੍ਰਿਤੁ ਹਰਿ ਕੋ ਨਾਮੁ ਲੈਤ ਮਨਿ ਸਭ ਸੁਖ ਪਾਏ ॥
ਜੇਹ ਰਸ ਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥

ਹਰੀ ਕਾ ਨਾਮ ਅੰਮ੍ਰਿਤ ਰੂਪ ਹੈ ਤਿਸ ਨਾਮ ਕੇ ਲੈਨੇ ਸੇ ਹੇ ਮਨ ਕਹੀਏ ਪਿਆਰੇ ਵਾ ਮਨ ਮੈਂ ਸਰਬ ਸੁਖ ਪਾਇ ਲੀਏ ਜੇ ਕਹੀਏ ਜਿਨ੍ਹੋਂ ਪੁਰਸ਼ੋਂ ਨੇ ਨਾਮ ਅੰਮ੍ਰਿਤ ਕੋ ਰਸਨਾ ਕਰਕੇ ਚੱਖਿਆ ਹੈ ਤੇ ਜਨ ਲੋਕ ਪ੍ਰਲੋਕ ਦੇ ਪਦਾਰਥਾਂ ਸੇ ਤ੍ਰਿਪਤ ਅਘਾਏ ਹੈਂ।

ਜਿਹ ਠਾਕੁਰੁ ਸੁ ਪ੍ਰਸੰਨੁ ਭਯੋ ਸਤਸੰਗਤਿ ਤਿਹ ਪਿਆਰੁ ॥
ਹਰਿ ਗੁਰੁ ਨਾਨਕੁ ਜਿਨ ਪਰਸਿਓ ਤਿਨ੍ ਸਭ ਕੁਲ ਕੀਓ ਉਧਾਰੁ ॥ ੬ ॥

ਜਿਸ ਉਪਰ ਸੋ ਠਾਕੁਰ ਸਰੂਪ ਗੁਰ ਨਾਨਕ ਦੇਵ ਜੀ ਪ੍ਰਸੰਨ ਭਏ ਹੈਂ ਤਿਸ ਕਾ ਸਤਸੰਗਤ ਮੈਂ ਪਿਆਰ ਲਗਾ ਹੈ। ਹਰੀ ਸਰੂਪ ਸ੍ਰੀ ਗੁਰ ਨਾਨਕ ਦੇਵ ਜੀ ਕੇ ਜਿਨ੍ਹਾਂ ਨੇ ਚਰਨ ਪਰਸੇ ਹੈਂ ਤਿਨ੍ਹਾਂ ਨੇ ਸਭ ਕੁਲਾਂ ਕਾ ਉਧਾਰ ਕਰ ਲਿਆ ਹੈ ॥ ੬ ॥

ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ ॥
ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ ॥

ਹੇ ਸਤਿਗੁਰ ਨਾਨਕ ਦੇਵ ਜੀ ਆਪਕੀ ਸਤਿਸੰਗਤ ਰੂਪ ਸਭਾ ਵੀ ਸਚੀ ਹੈ ਅਤੇ ਦੀਬਾਨ ਓਹੁ ਜਿਥੇ ਆਪ ਬੈਠਤੇ ਹੋ ਸੋ ਵੀ ਸਚਾ ਹੈ ਆਪਕਾ ਦੀਬਾਨ ਕਹੀਏ ਆਸਰਾ ਵੀ ਸੱਚਾ ਹੈ ਆਪਕਾ ਨਾਮ ਸਚੇ ਗੁਰਾਂ ਪਾਸ ਧਰਿਆ ਹੂਆ ਹੈ ਸਚਿਆਂ ਕਾ ਸਰੂਪ ਤਖ਼ਤ ਮੇਂ ਨਿਵਾਸ ਹੂਆ ਹੈ ਇਹ ਆਪ ਨੇ ਸਚਾ ਤਪਾਵਸ ਕਹੀਏ ਨਿਆ ਕੀਆ ਹੈ।

ਸਚਿ ਸਿਰਜਿਓ ਸੰਸਾਰੁ ਆਪਿ ਆਭੁਲੁ ਨ ਭੁਲਉ ॥
ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ ॥

ਹੇ ਸਚੇ ਇਹ ਸੰਸਾਰ ਆਪ ਨੇ ਸਿਰਜਿਆ ਹੈ ਵਾ ਸਚ ਰੂਪ ਹੀ ਸਿਰਜਿਆ ਹੈ ਲਾਲ ਕੀਆਂ ਦਮਕਾਂ ਲਾਲ ਰੂਪ ਹੀ ਹੈਂ। ਆਭੁਲ ਹੋ ਭੁਲਤੇ ਨਹੀਂ ਯਥਾ—"ਅਭੁਲ ਗੁਰੂ ਕਰਤਾਰ" ਆਪਕਾ ਨਾਮ ਰਤਨਾਂ ਵਤ ਅਪਾਰ ਕਹੀਏ ਸਰੇਸ਼ਟ ਹੈ ਅਮੋਲਕ ਹੈ ਇਸਕੀ ਕੀਮਤ ਨਹੀਂ ਪੈਂਦੀ।

ਜਿਹ ਕ੍ਰਿਪਾਲੁ ਹੋਯਉ ਗੋਬਿੰਦੁ ਸਰਬ ਸੁਖ ਤਿਨਹੂ ਪਾਏ ॥
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥ ੭ ॥

ਜਿਨ੍ਹਾਂ ਉਪਰ ਗੁਬਿੰਦ ਰੂਪ ਗੁਰ ਨਾਨਕ ਦੇਵ ਜੀ ਕ੍ਰਿਪਾਲੂ ਹੂਏ ਹੈਂ ਤਿਨ੍ਹਾਂ ਪੁਰਸ਼ਾਂ ਨੇ ਸਰਬ ਸੁਖ ਪਾਇ ਲੀਏ। ਹੇ ਪਿਆਰਿਓ ਹਰੀ ਸਰੂਪ ਗੁਰ ਨਾਨਕ ਦੇਵ ਜੀ ਜਿਨ੍ਹਾਂ ਪੁਰਸ਼ਾਂ ਨੇ ਪਰਸੇ ਹੈਂ ਯਾਨੇ ਤਿਨਕੇ ਚਰਨ ਪਰਸੇ ਹੈਂ ਤੇ ਪੁਰਸ਼ ਬਹੁੜੇ ਜੂਨੀਆਂ ਕੇ ਫਿਰਿ ਕਹੀਏ ਫੇਰੇ ਮੇਂ ਨਹੀਂ ਆਏ ॥ ੭ ॥

ਕਵਨ ਜੋਗੁ ਕਉਨੁ ਗ੍ਯਾਨੁ ਧ੍ਯਾਨੁ ਕਵਨ ਬਿਧਿ ਉਸ੍ਤਤਿ ਕਰੀਐ ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ ॥

ਜਗਜਾਸੀ ਕ ਪ੍ਰਸ਼ਨ ਅਨੁਸਾਰ ਕਹੇ ਹਾਂ ਕਉਨ ਓਹ ਜੋਗ ਹੈ ਕਉਨ ਓਹ ਗਜਾਨ ਹੈ ਕਉਨ ਓਹ ਧਜਾਨ ਹੈ ਜਿਸਕਰ ਈਸ਼੍ਵਰ ਕੋ ਜਾਨੀਏ ਕਵਨ ਓਹ ਬਿਧੀ ਹੈ ਜਿਸਕਰ ਉਸਤਤੀ ਕਰੀਏ ? ਉਤ੍ਰ ਵਿਚ ਹੀ–ਚਿਤ ਕੀ ਇਕਾਗਰਤ ਜੋਗ ਹੈ ਸ਼ਾਸਤਰ ਗਜਾਨ ਹੈ ਧਜਾਨ ਸਮਾਧੀ ਹੈ ਬਿਧੀ ਸਤਿਸੰਗਤ ਹੈ ਜਿਸਕਰ ਉਸਤੁਤੀ ਕਰੀਏ ਵਾ ਜੋਗ ਕੌਨ ਚਿਤਾ ਬ੍ਰਿਤੀ ਨਿਰੋਧ ਗਜਾਨ ਕੌਨ ਹੈ ਬ੍ਰਹਮਜੀਵਾਤਮਾ ਕਾ ਅਭੇਦ ਨਿਸਚੇ ਧਿਆਨ ਕੌਨ ਧੇਯ ਕਾ ਤਦ ਰੂਪ ਹੋ ਜਾਣਾ ਬਿਧੀ ਕੌਨ ਸ਼ਰਧਾ। ਸਿਧ ਚੌਰਾਸੀ ਸਾਧਕ ਜਗਜਾਸੂ ਤੇਤੀਸ ਕ੍ਰੋੜ ਦੇਵਤਾ ਇਨ੍ਹਾਂ ਪਾਸੋਂ ਵੀ ਤਿਰੁ ਕਹੀਏ ਤਿਲ ਮਾਤਰ ਕੀਮਤ ਨਹੀਂ ਪੜਦੀ।

ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਇ ॥
ਅਗਹੁ ਗਹਿਓ ਨਹੀ ਜਾਇ ਪੂਰਿ ਸਰਬ ਰਹਿਓ ਸਮਾਇ ॥

ਬ੍ਰਹਮਾਦਿਕ ਕਹੀਏ ਤਿੰਨੇ ਦੇਵਤਾ ਸਨਕਾਦਿਕ ਕਹੀਏ ਚਾਰੇ ਭ੍ਰਾਤਾ ਸਨਕਆਦਕ ਸ਼ੇਖ ਨਾਗ ਜੀ ਇਨ ਸਭਨਾਂ ਪਾਸੋਂ ਵੀ ਈਸ਼ਵਰ ਕੇ ਗੁਨਾਂ ਕਾ ਅੰਤ ਨਹੀਂ ਪਾਇਆ ਜਾਤਾ। ਓਹ ਪ੍ਰਮਾਤਮ ਦੇਵ ਗ੍ਰਹਨ ਕਰਨੇ ਤੇ ਅਗਹ ਹੈ ਗਹਿਆ ਨਹੀਂ ਜਾਤਾ ਓਹੁ ਪੂਰ ਕਹੀਏ ਪੂਰਨ ਰੂਪ ਸਰਬ ਮੇਂ ਸਮਾਇ ਰਹਾ ਹੈ।

ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥
ਹਰਿਗੁਰੁ ਨਾਨਕੁ ਜਿਨਿ ਪਰਸਿਓ ਤੇ ਇਤ ਉਤ ਸਦਾ ਮੁਕਤੇ ॥ ੮ ॥

ਜਿਸਕੀ ਪ੍ਰਭੂ ਸਰੂਪ ਸਤਿਗੁਰ ਨਾਨਕ ਦੇਵ ਜੀ ਨੇ ਹੰਕਾਰ ਰੂਪੀ ਸਿਲਕ ਕਹੀਏ ਬੇੜੀਕਾਟੀ ਹੈ ਸੇ ਜਨ ਭਗਤੀ ਕਰਨ ਮੇਂ ਲਗੇ ਹੈਂ। ਹੇ ਪਿਆਰੇ ਐਸੇ ਹਰੀ ਸਰੂਪ ਗੁਰ ਨਾਨਕ ਦੇਵ ਜੀ ਕੇ ਚਰਨ ਜਿਨ੍ਹਾਂ ਨੇ ਪਰਸੇ ਹੈਂ ਤੇ ਪੁਰਸ਼ ਇਤਉਤ ਕਹੀਏ ਲੋਕ ਪਰਲੋਕ ਦੇ ਬੰਧਨਾਂ ਸੇ ਮੁਕਤੇ ਕਹੀਏ ਛੁਟੇ ਹੈਂ ॥੮॥ ਅਬ ਭਟੋਂ ਕੋ ਸਤਿਗੁਰ ਅਰਜਨ ਦੇਵ ਜੀ ਧੁਨੀ ਕਹੇ ਹੈਂ ਕਿ ਐਸੀ ਨਿੰਮਰਤਾ ਧਾਰੋ:–

ਪ੍ਰਭ ਦਾਤਉ ਦਾਤਾਰ ਪਰ੍ਹਿਓ ਜਾਚਕੁ ਇਕੁ ਸਰਨਾ ॥
ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥

ਹੇ ਪ੍ਰਭੂ ਸਰੂਪ ਗੁਰ ਨਾਨਕ ਦੇਵ ਜੀ ਦਾਤਿਆਂ ਕੇ ਵੀ ਦਾਤਾਰ ਮੇਂ ਜਾਚਕ ਇਕ ਆਪਕੀ ਸ਼ਰਨ ਮੇਂ ਆਕੇ ਪਰਿਆ ਹਾਂ ਜੇ ਕਹਨ ਕਿਆ ਮਾਂਗਤਾ ਹੈਂ ਤਾਂ ਕਹੇ ਹੈ ਸੰਤਾਂ ਕੀ ਰੇਨ ਰੂਪ ਦਾਨ ਮਿਲੇ ਜਿਸ ਰੇਨ ਮੇਂ ਲਗਕੇ ਇਸ ਭਵ-ਜਲ ਰੂਪ ਸੰਸਾਰ ਤੇ ਤਰਨਾ ਹੁੰਦਾ ਹੈ।

ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥
ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥

ਅਰਦਾਸ ਕਾ ਅਰਥ ਕਿਆ ਬੇਨਤੀ ਕਰਤਾ ਹੂੰ ਵਾ ਬੇਨਤੀ ਕਰਨੇ ਵਾਲਾ ਹੋਕੇ ਅਰਦਾਸ ਕਰਤਾ ਹੂੰ ਵਾ ਇਹ ਬੇਨਤੀ ਕਰਤਾ ਹੂੰ ਅਰੀ ਜੋ ਕਾਮਾਦਕ ਤਿਨਕੋ ਦਾਸ ਕਰ ਦੇਵੋ। ਹੇ ਠਾ_ਰ ਜੇਕਰ ਆਪ ਕੋ ਸੁਨਨੀ ਭਾਇ ਜਾਵੇ ਤਬੀ ਠੀਕ ਹੈ ਕਿਆ ਬੇਨਤੀ ਹੈ ਇਹ ਮਨ ਮੇਂ ਚਾਉ ਹੈ ਆਪਣਾ ਦਰਸ਼ਨ ਦੇਵੋ ਮੈਂ ਭਗਤ ਜਨ ਇਹ ਬਾਤ ਮਨ ਮੇਂ ਠਹਿ-ਰਾਵਤਾ ਹੂੰ ਵਾ ਆਪਕੀ ਭਗਤੀ ਕਰਕੇ ਇਹੁ ਮਨ ਠਹਿਰਤਾ ਹੈ ਵਾ ਆਪਕੀ ਭਗਤੀ ਕੇ ਮੇਰਾ ਮਨ ਰਿਦੇ ਮੇਂ ਠਹਿਰਾਵੇ।

ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰ ਪਾਰਬ੍ਰਹਮ ॥ ੯ ॥

ਹੇ ਪਿਆਰੇ ਇਸ ਸੰਸਾਰ ਰੂਪ ਅੰਧਾਰ ਕਾਰ ਮੇਂ ਗੁਰ ਨਾਨਕ ਦੇਵ ਰੂਪ ਇਕ ਚਰਾਗ ਆਕੇ ਬਲੇ ਹੈ ਸਤਨਾਮ ਕਾ ਚਕ੍ਰ ਫਿਰਾਇਆ ਤਿਸ ਨਾਮ ਰੂਪ ਸ੍ਰੇਸ਼ਟ ਧਰਮ ਕਰਕੇ ਸਭ ਕਲ ਕਹੀਏ ਸ੍ਰਿਸ਼ਟੀ ਵਾ ਕਲਯੁਗ ਮੇਂ ਉਧਰਤੀ ਭਈ ਇਹ ਬਾਤ ਸਗਲ ਭਵਨਾਂ ਮੇਂ ਪਰਗਟ ਹੈ ਜਨ ਕਹੀਏ ਗੁਰੂ ਪੰਚਮ ਕਹੇ ਹੈਂ ਗੁਰ ਨਾਨਕ ਦੇਵ ਜੀ ਹਰੀ ਪਾਰਬ੍ਰਹਮ ਕਾ ਰੂਪ ਹੈਂ ਮਨੁਸ਼ ਰੂਪ ਨਾ ਜਾਨਨ ਇਹ ਨਿਸ਼ਚੇ ਕਰੋ ਭਟਾਂ ਕੋ ਕਹਾ ॥ ੯ ॥ਪੂਰਬਲੇ ਸਵੱਯਾਂ ਮੇਂ ਗੁਰ ਨਾਨਕ ਦੇਵ ਜੀ ਕਾ ਅਤੇ ਬ੍ਰਹਮ ਕਾ ਅਭੇਦ ਰੂਪ ਕਰਕੇ ਮੰਗਲ ਕੀਆ ਅਬ ਯਾਰਾਂ ਸਵੈਯਾਂ ਵਿੱਚ ਭਟਾਂ ਕੋ ਦੇਸ ਭਾਸ਼ਾ ਰੀਤੀ ਮਾਲੂਮ ਕਰਵਾਤੇ ਹੈਂ ਅਤੇ ਇਨ ਮੇਂ ਦੇਹ ਕੀ ਤਰਫੋਂ ਦ੍ਰਿਸ਼ਟੀ ਚੁਕਾਵਤੇ ਹੈਂ ਉਪਦੇਸ਼ ਪੂਰਬਕ:—

ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

ਸ੍ਰੀ ਮੁਖ ਬਾਕ ਇਸ ਲਈਏ ਕਹਿਤੇ ਹੈਂ ਕਿ ਇਹ ਨਾਂ ਕੋਈ ਜਾਨ ਲੇਵੇ ਇਹ ਪਿਛਲੇ ਅਗਲੇ ਮਿਲਕੇ ਬੀਸ ਸਵਯੇ ਭਟੋਂ ਨੇ ਕਥਨ ਕੀਏ ਹੈਂ ਆਪਨਾ ਮਹਲਾ ਇਸੀ ਲੀਏ ਕਹਾ ਹੈ ਰਹੋ ਵਿਚਾਰ।

ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ ॥
ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥

ਹੇ ਭੱਟੋ ਇਸ ਦੇਹ ਕੀ ਕਿਆ ਹੰਗਤਾ ਕਰਨੀ ਹੈ ਇਹ ਤਾਂ ਕਾਚੀ ਹੈ ਯਾਨੇ ਨੰਸਨੇ ਵਾਲੀ ਹੈ ਫੇਰ ਅਗਜਾਨੀ ਜੀਵ ਕੀ ਦੇਹ ਮੋਹੁ ਕਹੀਏ ਅਗਜਾਨ ਰੂਪ ਰਜੂ ਸੇ ਬਾਂਧੀ ਹੂਈ ਹੈ ਵਾ ਪਦਾਰਥਾਂ ਕੇ ਅਤੇ ਇਸਤ੍ਰੀ ਪੁਤ੍ਰ ਆਦਿਕਾਂ ਦੇ ਮੋਹ ਸੇ ਬੰਧੀ ਹੂਈ ਹੈ। ਸਠ ਕਹੀਏ ਮੂਰਖ ਹੈ ਕਠੋਰ ਬਚਨ ਬੋਲੇ ਹੈ ਕੁਚੀਲ ਕਹੀਏ ਅਪਵਿੱਤ੍ਰ ਹੈ ਕੁਗਿਆਨੀ ਕਹੀਏ ਬਦ-ਗਿਆਨੀ ਹੈ ਵਾ ਮਨ ਕਰ ਹੈ ਕਠੋਰ ਬਾਨੀ ਕਰ ਹੈ ਕੁਚੀਲ ਤਨ ਕਰ ਹੈ ਮੂਰਖ ਰਿਦੇ ਕਰ ਕੁਗਿਆਨੀ ਹੈ। ਭ੍ਰਮ ਕਰਕੇ ਧਾਵਤਾ ਹੈ ਵਾ ਧਾਵਨੇ ਵਾਲੇ ਪਦਾਰਥਾਂ ਲੀਏ ਭ੍ਰਮਤਾ ਹੈ ਇਛਿਆ ਕਾ ਭਟਕਾਇਆ ਹੂਆ ਕਿਤੇ ਵੀ ਰਹਿਣਾ ਨਹੀਂ ਪਾਵਤਾ ਸੰਤੋਖ ਕਰ। ਪਾਰਬ੍ਰਹਮ ਕੀ ਗਤਿ ਕਹੀਏ ਪ੍ਰਾਪਤੀ ਨਹੀਂ ਜਾਨੀ।

ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ ॥
ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ ॥

ਜੋਬਨ ਵਸਥਾ ਕੇ ਰੂਪ ਵਿਖੇ ਅਤੇ ਮਾਇਆ ਕੇ ਮਧ ਹੰਕਾਰ ਮੈਂ ਇਹ ਜੀਵ ਮਾਤਾ ਕਹੀਏ ਅਸਤ ਹੋਰਹਾ ਹੈ ਬਿਕਲ ਕਹੀਏ ਬਿਆਕੁਲ ਹੂਆ ਬਿਚਰ ਰਹਾ ਹੈ ਸੰਸਾਰ ਮੇਂ ਬਡਾ ਅਭਿਮਾਨੀ ਹੈ ਵਿਦਿਆ ਆਦਿਕ ਦਾ। ਪਰਾਇਆ ਧਨ ਚੁਰਾਨਾ ਪਰਾਏ ਨਾਲ ਅਪਵਾਦ ਕਹੀਏ ਝਗੜੇ ਕਰਨੇ ਪਰਾਈ ਨਾਰ ਤਰਫ ਮੰਦੀ ਦ੍ਰਿਸ਼ਟੀ ਕਰਨੀ ਅਤੇ ਪਰਨਿੰਦਾ ਕਰਨੀ ਯੇਹ ਇਤਿਆਦਿ ਸਮਗ੍ਰੀ ਮੀਠੀ ਜਾਨਕੇ ਇਨਕੀ ਹਿਤ ਕਹੀਏ ਪ੍ਰੀਤੀ ਜੀ ਮੇਂ ਆਨੀ ਲਿਆਂਦੀ।

ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ ॥
ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ ॥

ਇਹ ਜੀਵ ਬਲਬੰਚ ਕਹੀਏ ਠਗੀਆਂ ਅਰ ਨਾਨਾਂ ਪ੍ਰਕਾਰ ਕੇ ਉਪਾਵ ਛਪਕੇ ਕਰਦਾ ਹੈ ਕਿ ਕੋਈ ਦੇਖ ਨ ਲਵੇ ਪਰੰਤੂ ਪ੍ਰਭੂ ਅੰਤ੍ਰਜਾਮੀ ਹੈ ਸੋ ਨੇਤ੍ਰਾਂ ਸੇ ਪੇਖਤਾ ਹੈ ਅਤੇ ਕਰਨਾਂ ਸੇ ਸੁਨਤਾ ਹੈ। ਯਥਾ-'ਘਟ ਘਟ ਕੇ ਪਟ ਪਟ ਕੀ ਜਾਨਤ' ਸੀਲ ਸੁਭਾਵ ਅਤੇ ਧਰਮ ਵਰਨਾਸ਼੍ਰਮਾਂ ਕਾ ਦਇਆ ਜੀਵਾਂ ਉਪਰ ਕਰਨੀ ਸੁਚ ਪਵਿਤ੍ਰ ਹੋਨਾ ਇਹ ਸਭ ਨਾਸ ਹੈਂ ਯਾਨੇ ਮੇਰੇ ਵਿਚ ਇਹ ਹੈਂ ਨਹੀ ਹੇ ਜੀਵਾਂ ਕੇ ਦਾਨੀ ਕਹੀਏ ਜਾਨਨੇ ਵਾਲੇ ਵਾ ਜੀਵ ਦਾਨ ਦੇਨੇ ਵਾਲੇ ਮੈਂ ਆਪਕੀ ਸ਼ਰਨ ਆਇਆ ਹੂੰ।

## ਕਾਰਣ ਕਰਣ ਸਮਰਥ ਸਿਰੀ ਧਰ ਰਾਖਿ ਲੇਹੁ ਨਾਨਕ ਕੇ ਸੁਆਮੀ ॥ ੧ ॥

ਆਪ ਕਾਰਨ ਕਹੀਏ ਪ੍ਰਪੰਚ ਦੇ ਕਰਨੇ ਮੈਂ ਸਮਰਥ ਹੋ ਸਿਰੀ ਲਖਮੀ ਕੇ ਵਾ ਸੋਭਾ ਕੇ ਧਾਰਨ ਹਾਰ ਹੋ ਹੇ ਮੇਰੇ ਸੁਆਮੀ ਮੇਰੇ ਕੋ ਆਪ ਰਖ ਲਵੋ ਯਾਨੇ ਛਲ ਬਲ ਜਨਮ ਮਰਨ ਨਿਵਰਤ ਕਰੋ ਐਸੀ ਪੂਰਬ ਬੇਨਤੀ ਕਰੇ ਤਬ ਉਧਾਰ ਹੋਵੇ ਹੈ ॥ ੧ ॥

## ਕੀਰਤਿ ਕਰਨ ਸਰਨ ਮਨ ਮੋਹਨ ਜੋਹਨ ਪਾਪ ਬਿਦਾਰਨ ਕਉ ॥
## ਹਰਿ ਤਾਰਨ ਤਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ ॥

ਪ੍ਰਸ਼ਨ ਅੰਨ੍ਹੇ-ਜੋਹਨ ਕਹੀਏ ਜੋ ਪਾਪ ਹੈਨ ਤਿਨਕੇ ਬਿਦਾਰਨ ਕਹੀਏ ਨਾਸ ਕਰਨੇ ਕੋ ਕਿਆ ਉਪਾਵ ਹੈ? ਉਤ੍ਰ- ਮਨਮੋਹਨ ਕੀ ਸ਼ਰਨ ਲੈਕੇ ਜੋ ਕੀਰਤੀ ਕਰਨੀ ਹੈ ਏਹੀ ਉਪਾਵ ਹੈ ਓਹ ਹਰੀ ਕੈਸਾ ਹੈ ਤਾਰਨੇ ਕੇ ਤਰਨ ਕਹੀਏ ਜਹਾਜ ਰੂਪ ਹੈ ਔਰ ਸਰਬ ਬਿਧੀਆਂ ਕਰ ਸਮਰਥ ਹੈ। ਸਮੂਹ ਕਹੀਏ ਸੈਂਕੜੇ ਕੁਲਾਂ ਕਾ ਉਧਾਰ ਕਰਨੇ ਵਾਲਾ ਸਉ ਕਹੀਏ ਹੈ ਵਾ ਸਮੂਹ ਕੋ ਉਧਾਰਨ ਵਾਲਾ ਹੈ।

## ਚਿਤ ਚੇਤਿ ਅਚੇਤ ਜਾਨਿ ਸਤ ਸੰਗਤਿ ਭਰਮ ਅੰਧੇਰ ਮੋਹਿ ਕਤ ਧੰਉ ॥
## ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮ ਰਸਨਾ ਸੰਗਿ ਲਉ ॥

ਹੇ ਅਚੇਤ ਚਿਤ ਭੁਲਕੜ ਤੂੰ ਚੇਤ ਕੈਸੇ ਚੇਤ ਤਿਸ ਈਸ਼੍ਵਰ ਕੀ ਸਤਿ ਸੰਗਤ ਕੋ ਜਾਨ ਜੋ ਉਸ ਕੀ ਪ੍ਰਾਪਤੀ ਕਰਨੇ ਯੋਗਯ ਹੈ ਭਰਮ ਰੂਪ ਅੰਧੇਰੇ ਮੈਂ ਮੋਹ ਕਰਕੇ ਕਤ ਕਿਸ ਵਾਸਤੇ ਧਾਂਵਦਾ ਹੈਂ ਵਾ ਮੋਹੁ ਰੂਪੀ ਅੰਧੇਰੇ ਕਰ ਭਰਮ ਰੂਪੀ ਜਗਤ ਮੈਂ ਕਿਸ ਵਾਸਤੇ ਧਾਂਵਦਾ ਹੈਂ ਮੂਰਤ ਦੋ ਘੜੀ ਇਕ ਘੜੀ ਚਸਾ ਪੰਦਰਾਂ ਵਿਸ਼ਿਆਂ ਕਾ ਅਤੇ ਪਲ ਇਤ ਆਦਕ ਕਾਲ ਵਿਖੇ ਰਾਮ ਨਾਮ ਕਾ ਸਿਮਰਨ ਰਸਨਾ ਕੇ ਸੰਗ ਲਉ ਕਹੀਏ ਉਚਾਰ।

## ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੰਉ ॥
## ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ ॥ ੨ ॥

ਇਹ ਕਾਜ ਵੀ ਹੋਛਉ ਕਹੀਏ ਤੁਛ ਹੈਂ ਇਨਕਾ ਸੁਖ ਵੀ ਅਲਪ ਹੈ ਅੰਤ ਕੋ ਬੰਧਨ ਰੂਪ ਹੈਂ ਹੇ ਜੀਵ ਤੂੰ ਇਨ ਮੈਂ ਲਗ ਕੇ ਕ੍ਰੋੜ ਜਨਮਾਂ ਕੇ ਦੁਖੋਂ ਮੈਂ ਕਿਸ ਵਾਸਤੇ ਭਾਉਂਦਾ ਹੈਂ ਸਤਿਗੁਰ ਦੇਵ ਜੀ ਕਹੇ ਹੈਂ ਹੇ ਜੀਵ ਸੰਤਾਂ ਕੀ ਸਿਖ੍ਯਾ ਲੈਕੇ ਈਸ਼੍ਵਰ ਕਾ ਨਾਮ ਭਜ ਬਾਨੀ ਕਰਕੇ ਆਤਮ ਕਹੀਏ ਮਨ ਕੇ ਰੰਗ ਪ੍ਰੇਮ ਸਿਉ ਰਾਮ ਕੋ ਰੰਉ ਕਹੀਏ ਉਚਾਰ ॥ ੨ ॥ ਅਬ ਏਹ ਕਹੇ ਹੈਂ ਐਸੇ ਸਮਰਥਾ ਵਾਲੇ ਈਸ਼੍ਵਰ ਕਾ ਇਸ ਜੀਵ ਨਾਮ ਨਹੀਂ ਜਪਤਾ ਕੈਸਾ ਪ੍ਰਮਾਦੀ ਹੋ ਰਹਾ ਹੈ:--

ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ ॥
ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ ॥

ਜਿਸ ਵਕਤ ਪਿਤਾ ਕਾ ਰੰਚਕ ਕਹੀਏ ਥੋੜਾ ਮਾਤਰ ਰੇਤ ਕਹੀਏ ਬੀਰਜ ਮਾਤਾ ਕੇ ਤਨ ਰੂਪ ਖੇਤਰ ਮੇਂ ਨਿਰਮਤ ਕਹੀਏ ਪ੍ਰਾਪਤ ਹੂਆ ਉਸੀ ਵਕਤ ਇਹ ਦੁਰਲਭ ਦੇਹ ਈਸ਼ਵਰ ਨੇ ਸਵਾਰ ਕਹੀਏ ਬਨਾਇ ਧਰੀ ਯਾਨੇ ਇਸ ਕਾ ਨਾਮ ਦੁਰਲਭ ਦੇਹ ਪੈ ਗਿਆ। ਖਾਨੇ ਕੋ ਪਦਾਰਥ ਦੀਏ ਪਾਨ ਕਰਨੇ ਲੀਏ ਔਰ ਮਿਸ਼ਟਾਨ ਚੀਜ਼ਾਂ ਦੀਆਂ ਸੋਧੇ ਕਹੀਏ ਮੰਦਰ ਦੀਏ ਵਾ ਸੋਧੇ ਕਹੀਏ ਸੁਗੰਧੀਆਂ ਦਿਤੀਆਂ ਇਤਿਆਦੀ ਸੁਖ ਇਸਕੇ ਭੁੰਚਤ ਕਹੀਏ ਭੋਗਨੇ ਲੀਏ ਦੀਏ ਫੇਰ ਹਰੀ ਨੇ ਮਾਤਾ ਕੇ ਉਦਰ ਕਾ ਬਿਪਤਾ ਰੂਪ ਸੰਕਟ ਕਾਟਿਆ ਵਾ ਮਾਤਾ ਕੇ ਉਦਰ ਕਾ ਸੰਕਟ ਵੀ ਕਾਟਿਆ ਅਤੇ ਇਹ ਵਿਪਤਾ ਵੀ ਹਰੀ ਵਾ ਸੰਕਟ ਕਾਟ ਜੋ ਈਸ਼ਵਰ ਤਿਸਨੇ ਵਿਪਤਾ ਹਰੀ।

ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ ॥
ਬਰਧਮਾਨ ਹੋਵਤ ਦਿਨ ਪ੍ਰਤਿ ਨਿਤ ਆਵਤ ਨਿਕਟਿ ਬਿਖੰਮ ਜਰੀ ॥

ਫੇਰ ਜਬ ਕੁਛਕ ਹੁਸ਼ਿਆਰ ਭਇਆ ਤਬ ਮਾਤਾ ਪਿਤਾ ਔਰ ਭ੍ਰਾਤਾ ਬੰਧਪ ਕਹੀਏ ਸਨਬੰਧੀ ਇਨਕੇ ਬੂਝਨੇ ਕਹੀਏ ਜਾਨਨੇ ਕੀ ਸਭ ਸੂਝ ਪੈ ਗਈ। ਦਿਨੋ ਦਿਨ ਪ੍ਰਤੀ ਬਰਧਮਾਨ ਕਹੀਏ ਬ਼ਧਨੇ ਵਾਲਾ ਹੂਆ ਪ੍ਰਿਥਮ ਬਾਲ ਅਵਸਥਾ ਫੇਰ ਜੁਵਾ ਇਸੀ ਪਰਕਾਰ ਨਿਤਾਪਰਤੀ ਜਰੀ ਕਹੀਏ ਬ੍ਰਿਧ ਅਵਸਥਾ ਜੋ ਬਿਖਮ ਕਹੀਏ ਕਠਨ ਹੈ ਸੋ ਨਿਕਟ ਆ ਰਹੀ ਹੈ।

ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰ ਸੁਆਮੀ ਏਕ ਘਰੀ ॥
ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ ਨਾਨਕ ਕਾਟਿ ਭਰੰਮ ਭਰੀ ॥ ੩ ॥

ਰੇ ਗੁਨਾਂ ਤੇ ਹੀਨ ਦੀਨ ਦੂਜੇ ਅਗੇ ਮਾਇਆ ਕੇ ਕ੍ਰਿਮ ਕਹੀਏ ਕੀੜੇ ਸੁਆਮੀ ਕੋ ਇਕ ਘੜੀ ਤਾਂ ਸਿਮਰ ਜਿਸਨੇ ਐਸੀਆਂ ਚੀਜ਼ਾਂ ਬਖਸ਼ੀਆਂ ਹੈਂ। ਐਸੀ ਬੇਨਤੀ ਕਰ ਹੇ ਕ੍ਰਿਪਾਲੂ ਕ੍ਰਿਪਾ ਕੀ ਨਿਧੀ ਮੇਰਾ ਮਨ ਰੂਪੀ ਕਰ ਹਥ ਗਹਿ ਲੇਹੁ ਭਰੀ ਕਹੀਏ ਭਲੀ ਪਰਕਾਰ ਭ੍ਰਮ ਕੋ ਕਾਟੋ ਵਾ ਭ੍ਰਮ ਰੂਪੀ ਭਰੀ ਕਟ ਦੇਵੋ ਵਾ ਜਿਸ ਕਰਕੇ ਬੁਧੀ ਵਿਸ਼ਿਆਂ ਮੇਂ ਭਰੀ ਹੂਈ ਹੈ ਸੋ ਭਰਮ ਕਾਟੋ ॥ ੩ ॥

ਰੇ ਮਨ ਮੂਸ ਬਿਲਾ ਮਹਿਗਰਬਤ ਕਰਤਬ ਕਰਤ ਮਹਾ ਮੁਘਨਾਂ ॥
ਸੰਪਤ ਦੋਲ ਝੋਲ ਸੰਗ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ ॥

ਰੇ ਮਨ ਰੂਪ ਮੂਸ ਕਹੀਏ ਚੂਹੇ ਤੂੰ ਸ਼ਰੀਰ ਰੂਪ ਬਿਲ ਕਹੀਏ ਖੁਡ ਮੇਂ ਗਰਬ ਕਰ ਰਹਾ ਹੈਂ ਅਤੇ ਕਰਤਬ ਮਹਾਂ ਮੁਘਨਾਂ ਕਹੀਏ ਮਹਾਂ ਮੂਰਖਾਂ ਵਾਲ ਕਰਦਾ ਹੈਂ। ਸੰਪਤਾ ਰੂਪ ਦੋਲ ਕਹੀਏ ਹੰਡੋਲ ਤਿਸਕੇ ਝੋਲੇ ਸੰਗ ਤੂੰ ਝੋਲ ਰਹਾ ਹੈਂ ਮਾਇਆ ਕੀ ਮਗਨਤਾ ਵਿਖੇ ਤੂੰ ਘੁਘਨਾ ਕਹੀਏ ਉੱਲੂ ਕੀ ਨਿਆਈਂ ਭ੍ਰਮਤਾ ਹੈਂ।

ਸੁਤ ਬਨਿਤਾ ਸਾਜਨ ਸੁਖ ਬੰਧਪ ਤਾਸਿਉ ਮੋਹੁ ਬਢਿਓ ਸੁ ਘਨਾ ॥
ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾ ॥

ਸੁਤ ਪੁਤ੍ਰ ਬਨਿਤਾ ਇਸਤ੍ਰੀ ਸਾਜਨ ਮਿਤ੍ਰ ਬੰਧਪ ਭ੍ਰਾਤਾ ਸੁਖਦਾਈ ਜਾਨਕੇ ਤਿਨ੍ਹਾਂ ਸਾਥ ਇਸ ਕਾ ਮੋਹੁ ਬਢਿਓ

ਕਹੀਏ ਖ਼ਪ ਰਹਾ ਹੈ ਸੁਪਨਾ ਕਹੀਏ ਸੰਪਣਾਂ ਵਾ ਸੋ ਪਨਾ ਹੀ ਹੈ ਜੀਵ ਤੈਨੇ ਹੰਕਾਰ ਰੂਪ ਬੀਜ ਬੋਇਆ ਤਿਸ ਕਰ ਮਮਤਾ ਰੂਪ ਅੰਕੂਰ ਪੈਦੇ ਹੂਆ ਵਾ ਹੇ ਜੀਵ ਤੈਨੇ ਹੰਗਤਾ ਮਮਤਾ ਰੂਪ ਬੀਜ ਬੋਇਆ ਜੋ ਜਨਮ ਮਰਨ ਕਾ ਅੰਕੂਰ ਹੈ। ਅਉਧ ਕਹੀਏ ਅਵਸਥਾ ਤੇਰੀ ਬੀਤਦੀ ਜਾਂਦੀ ਹੈ ਅਪਨਾ ਕਹੀਏ ਪਾਪ ਕਰਦਿਆਂ।

ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ ॥
ਸਿਮਰਿ ਗੁਪਾਲ ਦਇਆਲ ਸਤ ਸੰਗਤਿ ਨਾਨਕ ਜਗੁ ਜਾਨਤ ਸੁਪਨਾ ॥ ੪ ॥

ਮ੍ਰਿਤੂ ਰੂਪ ਮੰਜਾਰ ਕਹੀਏ ਬਿੱਲਾ ਵਾ ਬਿੱਲੀ ਮੁਖ ਕੋ ਪਸਾਰਕੇ ਯਾਨੇ ਖੋਲ੍ਹਕੇ ਜੀਵਾਂ ਰੂਪ ਚੂਹਿਆਂ ਕੀ ਤਰਫ ਨਿਰਖਤ ਕਹੀਏ ਦੇਖ ਰਹੀ ਹੈ ਮ੍ਰਿਤੂ ਰੂਪ ਮੰਜਾਰ ਜੀਵਾਂ ਰੂਪ ਭੂਗਤੀ ਕੋ ਭੁੰਚਤਾ ਹੈ ਫੇਰ ਵੀ ਭੁਖ ਭੁਖਨਾ ਕਹੀਏ ਭੁਖਿਆਂ ਦਾ ਭੁੱਖਾ ਵਾ ਹੇ ਜੀਵ ਤੂੰ ਭੁਗਤ ਕਹੀਏ ਭੋਗ ਭੁੰਚਤ ਕਹੀਏ ਭੋਗਦਾ ਹੈਂ ਪਰ ਫੇਰ ਭੀ ਤੂੰ ਭੁੱਖਿਆਂ ਦਾ ਭੁਖਾ ਵਾ ਭੁਖਨਾ ਕਹੀਏ ਪਦਾਰਥਾਂ ਸੇ ਭੁਖਾ। ਹੇ ਜੀਵ ਜੇਕਰ ਐਸੀ ਮ੍ਰਿਤੂ ਸੇ ਬਚਣਾ ਹੈ ਤਾਂ ਗੁਪਾਲ ਕੋ ਸਿਮਰ ਦਇਆਲੂ ਜੋ ਸੰਤ ਤਿਨਕੀ ਸਤ ਸੰਗਤ ਕਰ ਜਿਨ੍ਹਾਂ ਸੰਤਾਂ ਨੇ ਜਗਤ ਕੋ ਸੁਪਨ ਵਤ ਜਾਨਿਆ ਹੈ ਵਾ ਹੇ ਜੀਵ ਸੰਗਤ ਕਰਕੇ ਤੂੰ ਜਗਤ ਕੋ ਅਤੀ ਸੁਪਨਾ ਜਾਨ ॥ ੪ ॥

ਦੇਹਨ ਗੇਹਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ ॥
ਛਤ੍ਰਨ ਪਤ੍ਰਨ ਚਉਰਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ ॥

ਵੈਰਾਗਜ ਜਨਕ ਉਪਦੇਸ਼ ਕਹੇ ਹੈਂ ਹੇ ਜੀਵ ਦੇਹਨ ਕਹੀਏ ਦੇਹਾਂ ਗੇਹਨ ਕਹੀਏ ਘਰ ਨੇਹ ਕਹੀਏ ਪ੍ਰੇਮ ਕਰਨੇ ਇਹ ਸਭ ਨਿਤ ਨਹੀਂ ਰਹਿਨੇ ਵਾਲੇ ਮਾਇਆ ਮੈਂ ਮਤ ਕਹੀਏ ਮਸਤ ਹੋਣੇ ਕਰ ਕਹਾਂ ਕਿੱਥੋਂ ਲਉ ਕਹੀਏ ਲਏਂਗਾ ਗਾਰਹੁ ਕਹੀਏ ਗੌਰਵਤਾ ਵਾ ਕਹਾਂ ਲੋ ਗਾਰਹੁ ਕਹੀਏ ਗਰਬ ਕਰੇਂਗੇ ਵਾ ਇਹ ਕਹਾਂ ਤਕ ਰਹਿਨੇ ਵਾਲੇ ਹੈਂ ਗਾਰਹੁ ਕਹੀਏ ਗਲਣੇ ਵਾਲੇ ਹੈਂ ਵਾ ਤੇਰੇ ਕੋ ਗਾਲਣੇ ਵਾਲੇ ਹੈਂ। ਛਤ੍ਰਨ ਕਹੀਏ ਛਤ੍ਰ ਝੁਲਣੇ ਪਤ੍ਰਨ ਕਹੀਏ ਪ੍ਰਵਾਨਾ ਯਾਨੇ ਹੁਕਮ ਚਲਾਵਨੇ ਵਾ ਪਤ੍ਰਕਾ ਯਾਨੇ ਚਿਠੀਆਂ ਚਉਰਨ ਕਹੀਏ ਚੌਰ ਸਿਰ ਪਰ ਔਰ ਚਾਵਰ ਕਹੀਏ ਚੌਰ ਕਰਨੇ ਵਾਲੇ ਪੁਰਸ਼ ਵਾ ਚੌਰ ਸਿਰ ਪਰ ਚਉਰਨ ਕਹੀਏ ਚਾਵੜਾਂ ਯਾਨੇ ਕਲੋਲਾਂ ਕਰਨੀਆਂ ਵਾ ਚਾਵਰ ਕਹੀਏ ਤਮਾਸ਼ੇ। ਇਨ ਮੇਂ ਲਗ ਕਰ ਇਸਕੀ ਅਵਸਥਾ ਬਹੀ ਜਾਂਦੀ ਹੈ ਇਹ ਜੀਵ ਪ੍ਰਮਾਦੀ ਰਿਦੇ ਮੈਂ ਨਹੀਂ ਵਿਚਾਰਦਾ।

ਰਥਨ ਅਸ੍ਵਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥
ਸੂਰਨ ਬੀਰਨ ਮੀਰਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥

ਰਥਨ ਕਹੀਏ ਰਥ ਅਸ੍ਵਨ ਕਹੀਏ ਘੋੜੇ ਗਜ ਕਹੀਏ ਹਸਤੀ ਸਿੰਘਾਸਨ ਸੁੰਦਰ ਹੇ ਜੀਵ ਇਨਕੋ ਤੂੰ ਛਿਨਮੈਂ ਤਿਆਗ ਕੇ ਨੰਗਾ ਹੀ ਸਿਧਾਰਹੁ ਕਹੀਏ ਚਲਾ ਜਾਏਂਗਾ। ਸੂਰਨ ਬੀਰਨ ਕਹੀਏ ਰਥੀ ਅਤ ਰਥੀ ਮੀਰਨ ਕਹੀਏ ਪਾਤਸ਼ਾਹ ਖਾਨਮ ਕਹੀਏ ਖਾਨ ਪੰਜ ਹਜ਼ਾਰੀ ਦਸ ਹਜ਼ਾਰੀ ਇਨ ਸਭ ਕੋ ਕੋਈ ਵੀ ਸੰਗ ਜਾਨੇ ਵਾਲਾ ਦ੍ਰਿਸਟੀ ਕਰਕੇ ਨ ਦੇਖੋ ਯਾਨੇ ਇਨ੍ਹਾਂ ਨੇ ਸਹਾਇਤਾ ਨਹੀਂ ਕਰਨੀ।

ਕੋਟਨ ਓਟਨ ਕੋਸ ਨ ਛੋਟਾ ਕਰਤ ਬਿਕਾਰ ਦੋਊ ਕਰ ਝਾਰਹੁ ॥
ਮਿਤ੍ਰਨ ਪੁਤ੍ਰ ਕਲਤ੍ਰ ਸਾਜਨ ਸਖ ਉਲਟ ਜਾਤ ਬਿਰਖ ਕੀ ਛਾਂਰਹੁ ॥

ਕੋਟਨ ਕਹੀਏ ਕੋਟ ਯਾਨੇ ਕਿਲਿਆਂ ਕੀ ਓਟਨ ਕਹੀਏ ਓਟ ਲੈਨੇ ਕਰਕੇ ਅਤੇ ਕੋਸ ਕਹੀਏ ਖਜਾਨਿਆਂ ਕੀ

ਓਟ ਲੈਨੇ ਕਰ ਨਹੀਂ ਛੋਟਾ ਕਹੀਏ ਛੁਟਕਾਰਾ ਹੋਣਾ ਇਹ ਜੀਵ ਕਰਦਾ ਹੈ ਵਿਕਾਰ ਦੋਨੋ ਕਰ ਹਥ ਝਾਰਹੁ ਕਹੀਏ ਖੋਲਕੇ ਵਾ ਇਸਕੋ ਚਾਹੀਏ ਵਿਕਾਰ ਕਰਨੇ ਤਰਫੋਂ ਦੋਨੋ ਕਰ ਹਥ ਝਾੜ ਦੇਵੇ ਵਾ ਨਹੀਂ ਜਮ ਤਾਂ ਇਸ ਉਪਰ ਬਰਜਰੂਰ ਹੀ ਦੋਨੋਂ ਕਰ ਹਥ ਝਾੜੇਗਾ ਯਾਨੇ ਖਬਰ ਲਏਗਾ ਵਾ ਹੇ ਜੀਵ ਤੂੰ ਦੋਨੋਂ ਕਰ ਹਥ ਝਾੜਕੇ ਚਲਾ ਜਾਇੰਗਾ। ਮਿਤ੍ਰਨ ਕਹੀਏ ਮਿਤ੍ਰ ਅਤੇ ਪੁਤਰ ਕਲਤਰ ਇਸਤ੍ਰੀ ਸਾਜਨ ਸਖਾ ਕਹੀਏ ਪਿਆਰੇ ਇਹ ਸਭ ਐਸੇ ਹੈਂ ਜੈਸੇ ਬਿਰਖ ਕੀ ਛਾਇਆ ਉਲਟ ਜਾਤੀ ਹੈ। ਕੈਸੇ ਤਰੇ ? ਸੋ ਵਿਧੀ ਆਗੇ ਕਹੇ ਹੈਂ:-

ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥
ਸ੍ਰੀ ਪਤਿ ਨਾਥ ਸਰਣਿ ਨਾਨਕ ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥ ੫ ॥

ਪ੍ਰਭੂ ਜੋ ਦੀਨਾਂ ਕਾ ਦਯਾਲੂ ਪੂਰਨ ਪੁਰਖ ਛਿਨ ਛਿਨ ਕਾਲ ਮੈਂ ਤਿਸ ਅਗਮ ਅਪਾਰ ਕੋ ਸਿਮਰੋ। ਸ੍ਰੀ ਕਹੀਏ ਹੇ ਲਖਮੀ ਪਤੀ ਵਾ ਸੋਭਾ ਕੇ ਪਤੀ ਨਾਥ ਸੁਆਮੀ ਮੈਂ ਜਨ ਨੇ ਆਪ ਕੀ ਸ਼ਰਨ ਲਈ ਹੈ ਹੇ ਭਗਵੰਤ ਕ੍ਰਿਪਾ ਕਰਕੇ ਮੇਰੇ ਕੋ ਤਾਰੋ ਐਸੀ ਬੇਨਤੀ ਕਰੇ ॥ ੫ ॥ ਅਬ ਮਾਇਆ ਦਾ ਪ੍ਰਸੰਗ ਕਹੇ ਹੈਂ:-

ਪ੍ਰਾਨ ਮਾਨ ਦਾਨ ਮਗ ਜੋਹਨ ਹੀਤੁ ਚੀਤੁ ਦੇ ਲੇ ਲੇ ਪਾਰੀ ॥
ਸਾਜਨ ਸੈਨ ਮੀਤ ਸੁਤ ਭਾਈ ਤਾਹੂ ਤੇ ਲੇ ਰਖੀ ਨਿਰਾਰੀ ॥

ਮਾਇਆ ਕੈਸੀ ਹੈ ਜਬ ਚਲੀ ਜਾਵੇ ਕਈ ਪੁਰਸ਼ਾਂ ਦੇ ਪ੍ਰਾਨ ਹੀ ਛੁਟ ਜਾਤੇ ਹੈਂ ਕਈ ਕੋ ਦਸਤ ਲਗ ਜਾਤੇ ਹੈਂ ਸੁਦਾਈ ਹੋ ਜਾਤੇ ਹੈਂ ਮਾਨੀ ਪੁਰਸ਼ ਸੂਮ ਹੋਵੇ ਉਸਕਾ ਮਾਨ ਨਹੀਂ ਰਹਿਤਾ ਜਬ ਜੀਵ ਦਾਨ ਕਰੇ ਹੈ ਉਸ ਵਕਤ ਕਹੇ ਹੈ ਥੋੜਾ ਹੀ ਦੇਣਾ ਚਾਹੀਏ ਇਤਿਆਦੀ ਮਗ ਕਹੀਏ ਰਸਤਿਆਂ ਕੋ ਮਾਇਆ ਜੋਹਨ ਕਹੀਏ ਨਾਸ ਕਰੇ ਹੈ ਵਾ ਇਤਿਆਦੀ ਮਗਾਂ ਮੇਂ ਮਾਇਆ ਪਰਵੇਸ਼ ਹੋਈ ਜੋਹਨ ਕਹੀਏ ਦੇਖੀਦੀ ਹੈ। ਇਸ ਜੀਵਨੇ ਚਿਤ ਕਾ ਹਿਤ ਦੇਕੇ ਯਾਨੇ ਪ੍ਰੇਮ ਕਰਕੇ ਲੈ ਲੈ ਕਰ ਪਾਰੀ ਕਿਆ ਕਠੀ ਕਰੀ ਸਾਜਨ ਕਹੀਏ ਸੰਬੰਧੀ ਸੈਨ ਕਹੀਏ ਸਾਖੀ ਮਿਤਰ ਸੁਤ ਪੁਤਰ ਅਤੇ ਭ੍ਰਾਤਾ ਤਾਹੂ ਤੇ ਕਹੀਏ ਇਨ੍ਹਾਂ ਸਭਨਾਂ ਤੇ ਨਿਰਾਰੀ ਕਹੀਏ ਜੁਦੇ ਲੇ ਰਖਦਾ ਹੈ ਕਿ ਕੋਈ ਦੇਖ ਨ ਲਏ।

ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ ਅਉਧ ਤਨ ਜਾਰੀ ॥
ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ ॥

ਮਾਇਆ ਕੇ ਪਾਵਨੇ ਲੀਏ ਦੇਸੋਂ ਮੇਂ ਧਾਵਨਾ ਕਰਤਾ ਹੈ ਵਾ ਮਾਇਆ ਵਾਸਤੇ ਧਾਵਨਾ ਪਾਂਵਦਾ ਹੈ ਕੂਰ ਝੂਠ ਆਦਕ ਕਮਾਵਤਾ ਹੈ ਇਸੀ ਬਿਧ ਕਹੀਏ ਤਰਾਂ ਕਰਦਿਆਂ ਤਨਕੀ ਅਉਧ ਅਵਸਥਾ ਜਾਰੀ ਕਹੀਏ ਬਿਤੀਤ ਕਰ ਲਈ। ਕਰਮ ਨਿਸ਼ਕਾਮ ਵਾ ਸ਼ਕਾਮ ਅਤੇ ਧਰਮ ਜੋ ਕਰਮਾਂ ਤੇ ਉਤਪੰਨ ਹੂਆ ਹੈ ਵਾ ਵਰਨਾਸ਼ਰਮਾਂ ਕਾ ਧਰਮ ਜੋ ਸੰਜਮ ਇੰਦਰਿਆਂ ਕਾ ਰੋਕਨਾ ਸੁਚ ਕਹੀਏ ਪਵਿਤਰ ਰਹਿਨਾ ਨੇਮ ਪੰਚ ਪਰਕਾਰ ਕਾ ਹੈ। ਹਿੰਸਾ ਚੋਰੀ ਆਦਕ ਨ ਕਰਨੀ ਚੰਚਲ ਕਹੀਏ ਮਾਇਆ ਕੇ ਸੰਗ ਮਿਲਕੇ ਇਸਨੇ ਇਹ ਸਭ ਪੂਰਬ ਬਿਧੀ ਕਰਨੀ ਸੀ ਪਰੰਚੋ ਹਾਰ ਦਿਤੀ ਨ ਕੀਤੀ। ਅਗੇ ਇਸਕੋ ਫਲ ਕਿਆ ਹੋਣਾ ਹੈ ਸੋ ਕਹੇ ਹੈਂ:-

ਪਸੁ ਪੰਖੀ ਬਿਰਖ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥
ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ ਦੀਨਾ ਨਾਥ ਪ੍ਰਾਨ ਪਤਿ ਸਾਰੀ ॥

ਕਦੀ ਪਸੂ ਕਦੀ ਪੰਖੀ ਕਦੀ ਬਿਰਖ ਕਦੀ ਅਸਥਾਵਰ ਕਹੀਏ ਪਥਰ ਆਦੀ ਜਿਨਕੀ ਅਤੀ ਭਾਰੀ ਮੁਨਿਆਦੀ

ਹੈ ਇਤਿਆਦੀ ਜੋਨ ਮੇਂ ਬਹੁਤ ਪਰਕਾਰ ਸੇ ਭ੍ਰਮਿਆ। ਪਲ ਦਾ ਖਿਨ ਮਾਤਰ ਅਤੇ ਚਸਾ ਮਾਤਰ ਦੀਨਾਨਥ ਜੋ ਪ੍ਰਾਨਪਤੀ ਤਿਸ ਕਾ ਨਾਮ ਨਹੀਂ ਸਿਮਰਿਆ ਸਾਰੀ ਅਵਸਥਾ ਵਿਖੇ ਵਾ ਜੀਵ ਰੂਪ ਸਾਰੀ ਕਹੀਏ ਨਰਪ ਨੇ ਵਾ ਦੀਨਾਨਾਥ ਜੋ ਸਾਰ ਕਹੀਏ ਸਰੇਸ਼ਟ ਹੈ। ਇਹ ਜੀਵ ਕਹਾਂ ਲਗ ਰਹਾ ਸੋ ਕਹੇ ਹੈਂ:—

**ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ ਖਾਰੀ ॥**
**ਨਾਨਕ ਸੰਤ ਚਰਨ ਸੰਗਿ ਉਧਰੇ ਹੋਰਿ ਮਾਇਆ ਮਗਨ ਚਲੇ ਸਭਿ ਡਾਰੀ ॥ ੬ ॥**

ਖਾਨੇ ਪੀਨੇ ਵਾ ਖਾਨਮੰਦੂ ਔਰ ਮਿਠੇ ਰਸ ਨਾਨਾ ਪ੍ਰਕਾਰ ਕੇ ਭੋਜਨ ਇਨ ਮੈਂ ਲੱਗ ਰਹਾ ਹੈ ਹੇ ਜੀਵ ਇਹ ਸਭ ਅੰਤ ਕੀ ਬਾਰ ਕਤ ਕਹੀਏ ਕਹਾਂ ਖਾਰੀ ਕਹੀਏ ਖਰੇ ਹੋਣਗੇ ਅਰਥਾਤ ਇਹ ਦੁਖਦਾਈ ਹੋਣਗੇ ਖਰੇ ਚੰਗੇ ਨਹੀਂ ਹੋਣਗੇ ਵਾ ਸਹੈਤਾ ਕਰਨ ਮੇਂ ਖੜੇ ਕਹਾਂ ਹੋਣਗੇ ਵਾ ਅੰਤ ਕੀ ਬਾਰ ਇਹ ਕਿਸਦੇ ਹੁੰਦੇ ਹੈਂ ਖਰ ਜਾਨੇ ਵਾਲੇ ਹੈਂ ਵਾ ਖਰ ਕਹੀਏ ਖਾਲੀ ਜਾਵੇਂਗਾ। ਕੈਸੇ ਉਧਾਰ ਹੋਵੇ ਸਤਿਗੁਰ ਦੇਵ ਜੀ ਕਹੇ ਹੈਂ ਜੋ ਸੰਤਾਂ ਕੇ ਚਰਨਾਂ ਸੰਗ ਲਗੇ ਹੈਂ ਓਹੁ ਉਧਰ ਗਏ। ਓਹ ਸਭ ਮਾਇਆ ਕੀ ਮਗਨਤਾ ਕੋ ਡਾਰ ਚਲੇ ਵਾ ਜੋ ਤਾਂ ਸੰਤਾਂ ਕੇ ਸੰਗ ਥੇ ਸੋ ਉਧਰ ਗਏ ਹੋਰ ਜੇਹੜੇ ਮਾਇਆ ਮੈਂ ਮਗਨ ਥੇ ਸੋ ਸਭ ਡਾਰੀ ਕਹੀਏ ਡਰਕੇ ਚਲੇ ਗਏ ਕੋਈ ਨ ਰਹਾ ॥੬॥

**ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ ॥**
**ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨਿ ਆਵਤ ਫੁਨਿ ਧਾਵਤ ॥**

ਬ੍ਰਹਮਾਦਿਕ ਕਹੀਏ ਬ੍ਰਹਮਾ ਜੀ ਤੇ ਆਦ ਲੈਕੇ ਵਿਸ਼ਨ ਸ਼ਿਵ ਛੰਦ ਕਹੀਏ ਜਸ ਵਾ ਛੰਦ ਕਹੀਏ ਰਾਗ ਮੈਂ ਧਾਕੇ ਵਾ ਛੰਦ ਕਹੀਏ ਚਾਰੇ ਬੇਦ ਮੁਨੀਸਰ ਕਹੀਏ ਮੁਨੀਆਂ ਕੇ ਈਸ਼ਵਰ ਵਸਿਸ਼ਟ ਆਦਕ ਰਸਕਿ ਰਸਕਿ ਕਹੀਏ ਤਦਾਕਾਰ ਹੋ ਹੋ ਕੇ ਵਾ ਰਸਕਿ ਕਹੀਏ ਪ੍ਰੇਮੀ ਹੋਕੇ ਰਸਕਿ ਜੋ ਠਾਕੁਰ ਤਿਸਕੇ ਗੁਨ ਗੈਨ ਕਰ ਰਹੇ ਹੈਂ। ਇੰਦ੍ਰ ਦੇਵਤਾ ਮੁਨਿੰਦਰ ਕਹੀਏ ਬਿਆਸ ਸੁਕਦੇਵ ਆਦਿਕ ਅਤੇ ਗੋਰਖ ਨਾਥ ਆਦਿਕ ਇਹ ਸਭ ਭਗਵੰਤ ਕੋ ਖੋਜਤੇ ਹੈਂ ਧਰਨ ਪ੍ਰਿਥਵੀ ਮੈਂ ਆਵਤੇ ਹੈਂ ਪੁਨਾ ਫੇਰ ਗਗਨ ਅਕਾਸ ਮੈਂ ਧਾਂਵਦੇ ਹੈਂ ਢੂੰਡਨੇ ਲੀਏ।

**ਸਿਧ ਮਨੁਖ੍ਹ ਦੇਵ ਅਰੁ ਦਾਨਵ ਇਕੁ ਤਿਲੁ ਤਾਕੋ ਮਰਮੁ ਨ ਪਾਵਤ ॥**
**ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾਕੈ ਦਰਸਿ ਸਮਾਵਤ ॥**

ਸਿਧ ਚੌਰਾਸੀ ਅਤੇ ਮਨੁਖ ਜੋ ਹੈਂ ਅਤੇ ਦੇਵਤੇ ਜੋ ਹੈਂ ਦਾਨਵ ਦੈਂਤ ਜੋ ਹੈਂ ਇਹ ਇਕ ਤਿਲ਼ ਮਾਤਰ ਵੀ ਤਿਸ ਕਾ ਮਰਮ ਭੇਦ ਨਹੀਂ ਪਾਵਤੇ। ਜਿਸ ਪ੍ਰਿਅ ਕਹੀਏ ਪਿਅਰੇ ਪ੍ਰਭੂ ਕੀ ਪਰੇਮਾ ਭਗਤੀ ਮੈਂ ਪ੍ਰੀਤ ਹੈ ਹਰੀ ਕੇ ਜਨ ਰਸ ਕਹੀਏ ਪਰੇਮ ਕਰਕੇ ਤਿਸ ਕੇ ਦਰਸ਼ਨ ਮੈਂ ਸਮਾਏ ਹੈਂ।ਸਭ ਅਖਰ ਲਗ ਗਏ। ਦੂਤੀ-ਐਸੇ ਕਰਨਾ ਪ੍ਰਿਅ ਕਹੀਏ ਪਿਆਰੇ ਪ੍ਰਭ ਜੋ ਸਤਿਗੁਰ ਨਾਨਕ ਦੇਵ ਜੀ ਤਿਨ ਮੈਂ ਪ੍ਰੀਤੀ ਕਰਕੇ ਹਰੀ ਕੇ ਜਨ ਸ੍ਰੀ ਗੁਰੂ ਅੰਗਦ ਦੇਵ ਜੀ ਤਾਕੇ ਦਰਸ ਮੈਂ ਸਮਾਵਤ ਔਰ ਪਿਆਰੇ ਪ੍ਰਭੂ ਗੁਰੂ ਅੰਗਦ ਦੇਵ ਜੀ ਤਿਨ ਮੈਂ ਪ੍ਰੇਮ ਕਰਕੇ ਹਰੀ ਕੇ ਜਨ ਗੁਰੂ ਅਮਰ ਦੇਵ ਜੀ ਤਾਕੇ ਦਰਸ ਮੈਂ ਸਮਾਵਤ ਅਤੇ ਆਗੇ ਪਿਆਰੇ ਪ੍ਰਭੂ ਗੁਰੂ ਅਮਰ ਦੇਵ ਜੀ ਤਿਨਕੀ ਰਸ ਕਹੀਏ ਪਰੇਮਾ ਭਗਤੀ ਕਰਕੇ ਹਰੀ ਕੇ ਜਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤਾਕੇ ਦਰਸ ਮੈਂ ਸਮਾਵਤ ਵਾ ਜਿਨ੍ਹਾਂ ਨੇ ਪਿਆਰੇ ਪ੍ਰਭੂ ਮੈਂ ਮਨ ਕਰ ਪ੍ਰੀਤ ਕਰੀ ਤਨ ਕਰ ਪ੍ਰੇਮ ਕੀਆ ਬਾਨੀ ਕਰ ਰਸ ਕਹੀਏ ਪ੍ਰੇਮਾ ਭਗਤੀ ਕੀਤੀ ਓਹ ਹਰੀ ਕੇ ਜਨ ਤਾਕੇ ਦਰਸ ਮੈਂ ਸਮਾਵਤ ਵਾ ਪਿਆਰੇ ਪ੍ਰਭੂ ਮੈਂ ਜਿਨ੍ਹਾਂ ਨੇ ਪਿਛੇ ਵੀ ਪ੍ਰੀਤ ਕਰੀ ਅਬ ਵੀ ਪ੍ਰੇਮ ਕੀਆ ਆਗੇ ਕੋ ਵੀ ਰਸ ਕਹੀਏ ਪਰੇਮਾ ਭਗਤੀ ਕਰੀ ਓਹ ਹਰੀ ਜਨ ਤਾਕੇ ਦਰਸ ਮੈਂ ਸਮਾਵਤ। ਇਹ ਚਾਰ ਸੰਪ੍ਰਦਾਈ ਹੈਂ।

ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ ॥
ਰੇ ਮਨ ਮੂੜ ਸਿਮਰ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥ ੭ ॥

ਜੋ ਪੁਰਸ਼ ਤਿਸ ਐਸੇ ਸਤਿਗੁਰ ਨਾਨਕ ਦੇਵ ਜੀ ਕੋ ਤ੍ਯਾਗ ਕੇ ਜੋ ਆਨ ਕਉ ਕਹੀਏ ਔਰ ਵਸਤੂ ਕੋ ਜਾਚਤ ਹੈ ਵਾ ਉਨ ਕੋ ਤਿਆਗ ਕੇ ਆਨ ਪੁਰਸ਼ ਪਾਸੋਂ ਜਾਚਤਾ ਹੈ ਤਿਸ ਕਾ ਮੁਖ ਵੀ ਦੰਤ ਵੀ ਰਸਨਾ ਵੀ ਸਗਲ ਹੀ ਘਸ ਜਾਨ ਯਾਨੇ ਨਿਸ਼ਫਲ ਹੈਂ। ਹੇ ਮੂਰਖ ਮਨ ਸੁਖ ਦਾਤੇ ਜੋ ਭਗਵੰਤ ਤਿਨ ਕੋ ਸਿਮਰ ਗੁਰੂ ਜੀ ਕਹੇ ਹੈਂ ਹਮ ਦਾਸਾ ਭਾਵ ਧਾਰਕੇ ਤੁਝ ਕੋ ਸਮਝਾਵਤੇ ਹਾਂ ਫੇਰ ਇਹ ਸਮਾ ਅਬ ਨਹੀ ਆਵਗਾ॥ ੭ ॥ ਅਬ ਫੇਰ ਮਾਇਆ ਕਾ ਪ੍ਰਕਾਰ ਕਹੇ ਹੈਂ:-

ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ ॥
ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ ॥

ਮਾਇਆ ਕਾ ਜੋ ਰੰਗ ਪ੍ਰੇਮ ਹੈ ਇਹ ਜੀਵ ਕੋ ਬਿਰੰਗ ਕਹੀਏ ਬਿਹਾਲ ਕਰ ਦੇਤਾ ਹੈ ਵਾ ਮਾਇਆ ਕਾ ਰੰਗ ਪ੍ਰੇਮ ਪ੍ਰਮੇਸ਼ੁਰ ਕੇ ਰੰਗ ਤੇ ਬਿ ਕਹੀਏ ਬਿਨਾ ਕਰ ਦੇਤਾ ਹੈ ਇਹ ਗੁਬਾਰ ਜੀਵ ਯਾਨੇ ਮੂਰਖ ਭ੍ਰਮ ਕਰਕੇ ਮੋਹਰੂਪ ਕੂਪ ਮੇਂ ਪੜ ਰਹਾ ਹੈ ਵਾ ਗੁਬਾਰ ਕਹੀਏ ਅੰਧਾ ਕੂਪ ਸੰਸਾਰ ਇਸ ਮੈਂ ਇਹ ਜੀਵ ਮੋਹ ਕਾ ਭ੍ਰਮਾਇਆ ਹੂਆ ਪੜ ਰਹਾ ਹੈ ਇਤਨਾ ਗਬੁ ਕਹੀਏ ਗਰਬ ਹੈ ਅਕਾਸ਼ ਮੇਂ ਵੀ ਨਹੀਂ ਮਾਵਤ ਕਹੀਏ ਮਿਉਂਦਾ ਯਥਾ ਰਾਵਨ ਆਦਕ ਫੇਰ ਏਹ ਵਿਚਾਰ ਕਰਤਾ ਮੇਰਾ ਮੂਲ ਕਿਆ ਹੈ ਬਿਸਟਾ ਦੁਰਗੰਧੀ ਸੇ ਅਸਤੀਆਂ ਸੇ ਕ੍ਰਿਮ ਕਹੀਏ ਪ੍ਰੂ ਰਕਤ ਵਾ ਉਂਞ ਕੀੜੇ ਉਦਰ ਪੇਟ ਭਰਿਆ ਹੂਆ ਹੈ ਯਾਨ ਸਿਰ ਸੇ ਲਕਰ ਪੈਰਾਂ ਤਕ ਇਹ ਗੰਦਗੀ ਦਾ ਥੈਲਾ ਹੈ।

ਦਹ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ ॥
ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮ ਦੂਤਨ ਡੰਨੁ ਮਿਰਤੁ ਮਰਿਓ ਹੈ ॥

ਫੇਰ ਐਸ ਸ਼ਰੀਰ ਕੇ ਪਾਲਨੇ ਲੀਏ ਏਹ ਜੀਵ ਦਸੋਂ ਦਿਸ਼ਾਂ ਮੇਂ ਮਹਾਂ ਬਿਖਿਆ ਜੋ ਮਾਇਆ ਤਿਸ ਕੇ ਲੈਨੇ ਵਾਸਤੇ ਧਾਵਤਾ ਹੈ ਇਹ ਅਗਜਾਨ ਕਾ ਹਰਿਆ ਕਹੀਏ ਲੂਟਾ ਹੂਆ ਜੀਵ ਉਸ ਤਰਫੋਂ ਪਰਾਏ ਧਨ ਕੋ ਛੀਨ ਕਹੀਏ ਖੋਸਕੇ ਲਿਆਵਤਾ ਹੈ ਇਸੀ ਪ੍ਰਕਾਰ ਜੋਬਨ ਵਸਥਾ ਬਿਤੀਤ ਭਈ ਜਰਾ ਕਹੀਏ ਬੁਢੇਪੇ ਰੂਪ ਰੋਗ ਨੇ ਗ੍ਰਸਿ ਲਿਆ ਵਾ ਜਗ ਮੇਂ ਆਕੇ ਰੋਗਾਂ ਨੇ ਗ੍ਰਸ ਲਿਆ ਮ੍ਰਿਤੂ ਕਾਲ ਮੇਂ ਜਮਦੂਤਾਂ ਨੇ ਸਿਰ ਪਰ ਡੰਡਾ ਮਰਿਓ ਕਹੀਏ ਮਾਰਿਆ ਹੈ।

ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ ॥
ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥ ੮ ॥

ਅਨੇਕਾਂ ਹੀ ਜੋਨੀਆਂ ਰੂਪ ਨਰਕਾਂ ਦੇ ਸੰਕਟ ਕੋ ਭੁੰਚਤ ਕਹੀਏ ਭੋਗਦੀ ਹੈ ਵਾ ਅਨੇਕ ਹੀ ਜੋਨੀਆਂ ਦਵਾਰੇ ਨਰਕਾਂ ਦੇ ਸੰਕਟ ਕੋ ਭੋਗਤਾ ਹੈ ਸਾਸਨ ਕਹੀਏ ਤਾੜਨਾ ਹੋਤੀ ਹੈ ਜਮਾਂ ਕੀ ਦੁਖਦਾਈ ਜੋ ਗਰਤਿ ਨਾਮ ਟੋਆ ਮਾਤਾ ਕਾ ਉਦਰ ਫਿਰ ਪੁਨਾ ਤਿਸ ਮੇਂ ਗਰਿਓ ਕਹੀਏ ਗਲਤਾ ਹੈ ਵਾ ਨਰਕਾਂ ਰੂਪ ਗਰਤ ਕਹੀਏ ਟੋਏ ਮੇਂ ਪੁਨਾ ਗਲਤਾ ਹੈ। ਕੈਸੇ ਬਚੇ ਕਹੇ ਹੈਂ ਸਤਿਗੁਰ ਦੇਵ ਜੀ ਜਿਨ੍ਹਾਂ ਨੇ ਪ੍ਰੇਮਾ ਭਗਤੀ ਕਰੀ ਹੈ ਸੋ ਉਧਰ ਗਏ ਕ੍ਰਿਪਾ ਕਰਕੇ ਭਗਵੰਤ ਨੇ ਉਨ੍ਹਾਂ ਸੰਤਾਂ ਕੋ ਆਪਣਾ ਰੂਪ ਹੀ ਕਰਿਆ ਹੈ ਵਾ ਜਿਨ੍ਹਾਂ ਪਰ ਕ੍ਰਿਪਾ ਕਰੀ ਹੈ ਮਹਾਰਾਜ ਨੇ ਤਿਨਕੋ ਸੰਤ ਰੂਪ ਆਪ ਕੀਆ ਹੈ ॥੮॥ ਅਬ ਹਰੀ ਨਾਮ ਕੀ ਮਹਤਤਾ ਕਹੇ ਹੈਂ:-

ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ ॥
ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ ॥

ਸਮੂਹ ਗੁਣਾਂ ਕਾ ਫਲ ਵਾ ਸਮੂਹ ਗੁਨ ਵੀ ਅਤੇ ਫਲ ਗਜ਼ਾਨ ਇਹ ਪ੍ਰਾਪਤ ਭਏ ਅਤੇ ਸਰਬ ਮਨੋਰਥੋਂ ਕੀ ਆਸਾ ਹਮਾਰੀ ਪੂਰਨ ਭਈ ਵਾ ਸਗਲ ਮਨੋਰਥ ਮਨ ਕੇ ਆਸਾ ਪਦਾਰਥਾਂ ਕੀ ਇਹ ਸਭ ਪੂਰਨ ਭਈ ਅਉਸ਼ਧੀ ਮੰਤ੍ਰ ਤੰਤ੍ਰ ਇਹ ਸਭ ਪ੍ਰਾਪਤ ਭਏ ਪਰ ਭਲੀ ਪ੍ਰਕਾਰ ਜਨਮ ਮਰਨ ਕਾ ਦੁਖ ਹਰਿਆ ਗਿਆ ਅਗਿਆਨ ਜੰਨਜ ਸਰਬ ਰੋਗਾਂ ਕੋ ਖੰਡਨ ਕਰ ਦੀਆ ਇਹ ਹਰੀ ਨਾਮ ਨੇ ਗੁਨ ਕਹੀਏ ਉਪਕਾਰ ਕਾਰੀ ਕਹੀਏ ਕੀਤਾ ਹੈ।

ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥
ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ ॥

ਕਾਮ ਅਤੇ ਕ੍ਰੋਧ ਮਦ ਹੰਕਾਰ ਮਤਸਰ ਕਹੀਏ ਈਰਖਾ ਤ੍ਰਿਸ਼ਨਾ ਇਤਿਆਦੀ ਸਮਗ੍ਰੀ ਹਰੀ ਨਾਮ ਉਚਾਰਨ ਤੇ ਬਿਨਸ ਜਾਤੀ ਹੈ ਇਸਨਾਨ ਕਰਨਾ ਦਾਨ ਦੇਨਾ ਲੈਨਾ ਤਾਪਨ ਕਹੀਏ ਤਪ ਕਰਨਾ ਸੁਚ ਪਵਿਤ੍ਰ ਕ੍ਰਿਆ ਕਰਨੀ ਪ੍ਰਭੂ ਸਰੂਪ ਸਤਿਗੁਰਾਂ ਕੇ ਚਰਨ ਕਮਲ ਹਿਰਦੇ ਮੇਂ ਧਾਰੇ ਹੈਂ ਏਹੀ ਹੈਂ ਹਮਾਰੇ ਇਸਨਾਨ ਆਦਕ ਵਾ ਜਿਸ ਨੇ ਪ੍ਰਭੂ ਸਰੂਪ ਗੁਰਾਂ ਕੇ ਚਰਨ ਕਮਲ ਹਿਰਦੇ ਮੇ ਧਾਰੇ ਹੈਂ ਤਿਸਨੇ ਇਹ ਪੂਰਬ ਸਭ ਕਰ ਲਏ।

ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥
ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥ ੯ ॥

ਸਾਜਨ ਇਸ ਲੋਕ ਦਾ ਮੀਤ ਪ੍ਰਲੋਕ ਦਾ ਸਖਾ ਕਹੀਏ ਪਿਆਰੇ ਬੰਧਪ ਸਬੰਧੀ ਹਰੀ ਹੀ ਹੈ ਸਾਡਾ ਤਾਂ ਓਹ ਪ੍ਰਭੂ ਜੀਆਂ ਕੋ ਖਾਨ ਪਾਨ ਦਾਨ ਦੇਤਾ ਹੈ ਵਾ ਧਾਨੰਤ੍ਰ ਧਾਨ ਹੋਵੇ ਹੈ ਜੀਆਂ ਕਰਕੇ ਧਜਾਵਨੇ ਯੋਗਜ ਹੈ ਅਤੇ ਪ੍ਰਾਨਾਂ ਕਾ ਅਧਾਰ ਰੂਪ ਹੈ ਸਤਿਗੁਰ ਦੇਵ ਜੀ ਕਹੇ ਹੈਂ ਹਮ ਨੇ ਤਾਂ ਤਿਸ ਸਮਰਥ ਸੁਆਮੀ ਕੀ ਓਟ ਗਹੀ ਹੈ ਮੈਂ ਦਾਸ ਸਦਾ ਬਲਿਹਾਰ ਜਾਤਾ ਹੂੰ ॥ ੯ ॥ ਅਬ ਈਸ਼੍ਵਰ ਕੀ ਭਗਤੀ ਕਾ ਪ੍ਰਤਾਪ ਕਹੇ ਹੈਂ:-

ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥
ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ ॥

ਜਿਨ ਕਾ ਸਤਿਗੁਰਾਂ ਕੇ ਚਰਨਾਂ ਕਵਲਾਂ ਸੰਗ ਪ੍ਰੇਮ ਰਸ ਹੈ ਵੋਹ ਪੁਰਸ਼ ਪਤੱਖ ਆਵਧ ਕਹੀਏ ਸ਼ਸਤ੍ਰ ਕਰਕੇ ਵੀ ਨਹੀਂ ਕਾਟੇ ਜਾਤੇ ਜਿਨਕੇ ਮਨ ਦਰਸਨ ਵਾਸਤੇ ਭਗਤੀ ਰੂਪ ਮਗ ਕਹੀਏ ਮਾਰਗ ਮੇਂ ਵਾ ਦਰਸ਼ਨ ਰੂਪ ਹੀ ਮਾਰਗ ਮੇਂ ਹੈਂ ਤਿਨਕੋ ਜੇਕਰ ਕੋਈ ਬਿਧੇ ਦਾਵਨਿ ਕਹੀਏ ਰਜੂ ਸੇ ਬਾਂਧਨਾ ਚਾਹੇ ਤਾਂ ਬਾਂਧੇ ਨਹੀਂ ਜਾਤੇ, ਸ੍ਰੀ ਕਬੀਰ ਜੀ ਅਤੇ ਪ੍ਰਹਿਲਾਦ ਕਾ ਪ੍ਰਕਾਰ ਜਾਨਣਾ।

ਪਾਵਕ ਜਰਿਓ ਨ ਜਾਤਿ ਰਹਿਓ ਜਨ ਧੂਰਿ ਲਗਿ ॥
ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥ ਪਗਿ ॥

ਜੋ ਜਨਾਂ ਕੀ ਧੂੜ ਮੇਂ ਲਗ ਰਹਾ ਹੈ ਤਿਸਕੋ ਜੇਕਰ ਪਾਵਕ ਅਗਨ ਮੇਂ ਸਾੜੀਏ ਤਾਂ ਓਹ ਪਾਵਕ ਕਰ ਵੀ ਸੜ ਨਹੀਂ ਜਾਤਾ ਵਾ ਤ੍ਰਿਸ਼ਨਾ ਅਗਨੀ ਜੋ ਪਗ ਕਹੀਏ ਚਰਨਾਂ ਕਰਕੇ ਹਰੀ ਕੇ ਪੰਥ ਮੇਂ ਚਲਦਾ ਹੈ ਤਿਸਕੋ ਪਤੱਖ ਨੀਰ ਬੋਰ ਕਹੀਏ ਡੋਬ ਨਹੀਂ ਸਕਦਾ ਵਾ ਪਦਾਰਥਾਂ ਰੂਪ ਜਲ।

ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ ॥ ੧ ॥ ੧੦ ॥

ਸਤਿਗੁਰ ਦੇਵ ਜੀ ਕਹੇ ਹੈਂ ਰੋਗ ਅਗਜਾਨ ਦੋਖ ਜਨਮ ਮਰਨ ਰੂਪ ਅਘ ਪਾਪ ਅਤੇ ਮੋਹੁ ਇਹ ਸਭ ਹਰੀ ਨਾਮ ਰੂਪ ਖਗ ਕਹੀਏ ਖੰਡੇ ਕਰਕੇ ਛਿਦੇ ਕਹੀਏ ਛੇਦਨ ਕਰ ਦੇਵੇ ਵਾ ਹਮ ਨੇ ਕੀਤੇ ਹੈਂ ਹਰੀ ਕੇ ਭਜਨ ਬਿਨਾ ਬਾਹਜ ਪਖੰਡ ਕਰਨੇ ਸਭ ਨਿਸਫਲ ਹੈਂ ਯਾਨੇ ਉਲਟੇ ਦੁਖ ਦਾਤਾ ਹੈਂ । ਏਹ ਕਹੇ ਹੈਂ । ੧੦ ॥

ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥
ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ ॥

ਬਹੁਤ ਹੀ ਭਾਂਤੀ ਕਹੀਏ ਤਰਾਂ ਕਾ ਉਦਮ ਕਰਨ ਲਗੇ ਯਾਨੇ ਹੁਨਰ ਆਦਿਕ ਸਿਖਨੇ ਵਾ ਆਨ ਸਾਧਨ ਕਰਨੇ ਖਟੂਆ ਕਹੀਏ ਖਟ ਸ਼ਾਸਤ੍ਰਾਂ ਕੋ ਅਨਿਕ ਦਾ ਅਰਥ ਵੀ ਬਹੁਤ ਕਰਨਾ ਕਿਆ ਬਹੁਤ ਤੇ ਬਹੁਤ ਹੀ ਬਿਚਾਰਦੇ ਹੈਂ ਵਾ ਅਨੇਕ ਸ਼ਾਸਤ੍ਰਾਂ ਕੋ ਵਿਚਾਰਦੇ ਹੈਂ ਬਹੁਤ ਭਾਂਤ ਖਟੂਆ ਕਹੀਏ ਖੱਟੀ ਵਾਸਤੇ ਭਸਮ ਸੁਆਹ ਲਗਾਕੇ ਬਹੁਤ ਤੀਰਥਾਂ ਤੇ ਭ੍ਰਮਤੇ ਹੈਂ ਦੇਹ ਸੂਖਮ ਬਣਾ ਲਈ ਯਾਨੇ ਕੋਮਲ ਚੀਜ਼ਾਂ ਖਾਣੀਆਂ ਬਹੁਤ ਹੀ ਜਟੂਆ ਕਹੀਏ ਜੜਾਵਾਂ ਸੀਸ ਪਰ ਬਾਂਧ ਲਈਆਂ ।

ਪੂਜਾ ਚਕ੍ਰ ਕਰਤ ਸੋਮ ਪਾਕਾ ਅਨਿਕ ਭਾਤਿ ਥਾਟਹਿ ਕਰਿ ਥਟੂਆ ॥

ਠਾਕੁਰਾਂ ਕੀ ਪੂਜਾ ਕਰਨੀ ਗਣੇਸ਼ ਆਦਿਕ ਚੱਕ੍ਰ ਲਗਾਵਨੇ ਸੋਮ ਕਹੀਏ ਚੰਦ੍ਰਮਾ ਕੇ ਪਕਾਏ ਫਲ ਖਾਣੇ ਵਾ ਦੂਤੀ ਸੋਮ ਚੰਦ੍ਰਮਾ ਕੋ ਦੇਖਕੇ ਪਾਕ ਰਸੋਈ ਖਾਣੀ ਵਾ ਤ੍ਰਿਤੀ ਸੋਮ ਇਕ ਬਲੀ ਹੋਤੀ ਹੈ ਓਹ ਪਾਕ ਰਸੋਈ ਮੇਂ ਪਾਕੇ ਖਾਣੀ ਵਾ ਚਤੁਰਥ ਸੋਮ ਕਹੀਏ ਸ੍ਵੈ ਆਪਨੇ ਹਥਾਂ ਸੇ ਕਰਕੇ ਪਾਕ ਰਸੋਈ ਜੀਵਣੀ । ਹੋਰ ਅਨੇਕ ਤਾਂ ਕੇ ਥਟੂਆ ਕਹੀਏ ਥਾਟ ਥਾਟਹਿ ਕਹੀਏ ਬਨਾ ਲੀਏ ਯਾਨੇ ਮਿਠੀਆਂ ਗੱਲਾਂ ਹੀ ਕਰ ਲਈਆਂ ।

ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥੨॥੧੧॥੨੦॥

ਬਿਨਾ ਹਰੀ ਭਜਨ ਤੇ ਇਹ ਪੂਰਬ ਸਭ ਦੁਖ ਹੀ ਪਾਵਤੇ ਹੈਂ ਜੈਸੇ ਸੂਤ ਕੇ ਲਡੂਆਂ ਕੇ ਹਟੂਆ ਕਹੀਏ ਹਲਵਾਈ ਪ੍ਰੇਮ ਸੇ ਬਨਾਤਾ ਹੂਆ ਆਪਨੇ ਹਥਾਂ ਕੇ ਬਢਾਇ ਲੇਤਾ ਹੈ ਤਿਸਕੇ ਪਲੇ ਕੁਝ ਨਹੀਂ ਰਹੇ ਲੱਡੂ ਲੋਕ ਖਾ ਜਾਤੇ ਹੈਂ ਵਾ ਜੈਸੇ ਹਟੂਆ ਕਹੀਏ ਕੋਹਨਾ ਨਾਮੇ ਪੰਛੀ ਜਿਸਕੋ ਮੱਕੜੀ ਕਹੇ ਹੈਂ ਓਹ ਪਰੇਮ ਕਰਕੇ ਆਪਨੇ ਅੰਦਰੋਂ ਪ੍ਰਿਥਮ ਸੂਤ ਨਿਕਾਸੇ ਹੈ ਉਸ ਕਾ ਜਾਲ ਬਨਾਕੇ ਆਪਹੀ ਫਸਕੇ ਬਢਾਇ ਮਰਤਾਹੈ ।੨॥੧੧॥੨੦॥ ਪੰਗਤੀਆਂ ਅਗੇ ਪਿਛੇ ਕੀਤੀਆਂ ਹੈ ਰਹੋ ਵਿਚਾਰ। ਇਹ ਪੂਰਬ ਇਸ ਪ੍ਰਕਾਰ ਯਾਰਾਂ ਸਵੱਯਾਂ ਵਿਚਿ ਸਤਿਗੁਰ ਅਰਜਨ ਦੇਵ ਜੀ ਨੇ ਨਾਲੇ ਤੋ ਭੱਟਾਂ ਕੋ ਉਪਦੇਸ ਕੀਆ ਹੈ ਔਰ ਨਾਲੇ ਦੇਸ਼ ਭਾਸ਼ਾ ਰੀਤੀ ਮਾਲੂਮ ਕਰਵਾਈ ਹੈ ਕਹਾ ਤੁਮ ਇਸ ਪਰਕਾਰ ਗੁਰਾਂ ਕੀ ਉਸਤਤੀ ਕਰੋ ਯਾਨੇ ਗੁਰਾਂ ਕੋ ਬ੍ਰਹਮ ਰੂਪ ਕਰਕੇ ਨਿਰੂਪਨ ਕਰੋ ਤਬ ਸਰਾਪ ਨਿਵਿਰਤ ਹੋਵੇਗਾ । ਅਬ ਚਾਰੇ ਬੇਦ ਅਤੇ ਬ੍ਰਹਮਾ ਜੀ ਭੱਟ ਰੂਪ ਹੂਏ ਹੂਏ ਪ੍ਰਿਥਮ ਗੁਰਾਂ ਸੇ ਲੈਕੇ ਪਾਂਚ ਹੀ ਪਾਤਸ਼ਾਹੀਆਂ ਤਕ ਕ੍ਰਮ ਸੇ ਉਸਤਤੀ ਕਰਤੇ ਹੈਂ:-

## ਸਵਈਏ ਮਹਲੇ ਪਹਿਲੇ ਕੇ

ੴ ਸਤਿਗੁਰਪ੍ਰਸਾਦਿ ॥

ਇਕ ਮਨਿ ਪੁਰਖੁ ਧਿਆਇ ਬਰਦਾਤਾ ॥ ਸੰਤ ਸਹਾਰੁ ਸਦਾ ਬਿਖਿਆਤਾ ॥

ਅਬ ਕਲ ਨਾਮੇ ਭਟ ਕਥਨ ਕਰੇ ਹੈ ਪਾਸਲੇ ਭੱਟਾਂ ਕੋ ਵੀ ਧੁਨੀ ਜਨਾਵੇ ਹੈ ਕਿ ਤਮ ਐਸੇ ਕਰੋ-ਵਰ ਸਰਪਾ

ਕੇ ਦਾਤਾ ਪੁਰਖ ਜੋ ਸਤਿਗੁਰ ਨਾਨਕ ਦੇਵ ਜੀ ਹੇ ਭੱਟੋ ਤਿਨ ਕੋ ਤੁਮ ਇਕ ਮਨ ਕਹੀਏ ਇਕਾਗ੍ਰ ਮਨ ਕਰਕੇ ਧਿਆਵੋ ਫੇਰ ਕੈਸੇ ਹੈਂ ਸਤਿਗੁਰ ਨਾਨਕ ਦੇਵ ਜੀ ਸੰਤ ਕਹੀਏ ਸ਼ਾਂਤਆਤਮਾ ਹੈਂ ਜੋ ਕੁਛ ਕਹਿ ਜਾਵੇ ਤਿਸਕੋ ਸਹਾਰਨੇ ਵਾਲੇ ਹੈਂ ਵਾ ਸਦਾ ਹੀ ਬਿਖਿਆਤਾ ਕਹੀਏ ਪ੍ਰਗਟ ਸੰਤਾਂ ਕੀ ਸਹਾਇਤਾ ਕਰਨੇ ਵਾਲ ਹੈਂ।

**ਤਾਸੁ ਚਰਨ ਲੇ ਰਿਦੈ ਬਸਾਵਉ ॥ ਤਉ ਪਰਮ ਗੁਰ ਨਾਨਕ ਗੁਨ ਗਾਵਉ ॥ ੧ ॥**

ਕਲ ਨਾਮੇ ਭੱਟ ਕਹੇ ਹੈ ਹੇ ਪਿਆਰਿਓ ਤਾਸ ਕਹੀਏ ਤਿਸ ਸਤਿਗੁਰ ਨਾਨਕ ਦੇਵ ਜੀ ਕੇ ਚਰਨਾਂ ਕਵਲਾਂ ਕਾ ਧਯਾਨ ਲੇਕਰ ਰਿਦੇ ਮੈਂ ਬਸਾਵੋ ਤਾਂ ਫੇਰ ਪਰਮ ਕਹੀਏ ਬਡੇ ਗੁਰੂ ਜੋ ਗੁਰ ਨਾਨਕ ਦੇਵ ਜੀ ਗੁਰਨ ਗੁਰ ਤਿਨਕੇ ਗੁਨਾਂ ਅਨੁਵਾਦ ਗਾਵੋ ਤਬੀ ਅਪਨਾ ਛੁਟਨਾ ਹੋਵੇਗਾ ਆਪਾਂ ਬਡੇ ਗੁਨਾਹੀਗਾਰ ਹਾਂ ॥ ੧ ॥

**ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥**
**ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥**

ਨਾਲ ਦਾ ਭੱਟ ਪਾਸਲੇ ਭੱਟਾਂ ਕੋ ਕਹੇ ਹੈ ਪਰਮ ਗੁਰੂ ਜੋ ਸਤਿਗੁਰ ਨਾਨਕਦੇਵ ਜੀ ਸੁਖ ਦੇ ਸਾਗਰ ਹੇ ਪਿਆਰਿਓ ਤਿਨਕੇ ਗੁਨਾਂ ਕੇ ਗੈਨ ਕਰੋ ਕੈਸੇ ਹੈਂ ਦੁਰਤ ਕਹੀਏ ਪਾਪਾਂ ਦੇ ਨਿਵਾਰਨੇ ਵਾਲੇ ਹੈਂ ਜੋ ਬਾਨੀ ਕਾ ਸਰੇ ਕਹੀਏ ਸਮੁੰਦਰ ਹੈਂ ਬਾਨੀ ਮੁਕਦੀ ਨਹੀਂ ਜਿਨਕੀ ਗੰਭੀਰ ਪੁਰਸ਼ ਜੋ ਧੀਰਜਵਾਨ ਮਤੀ ਕੇ ਸਾਗਰ ਸ਼ਿਵਨਾਥ ਆਦਿਕ ਸੋ ਸਭ ਮਹਾਰਾਜ ਜੀਕੇ ਜੱਸ ਕੋ ਗੈਨ ਕਰ ਰਹੇ ਹੈਂ ਵਾ ਗੰਭੀਰ ਜੋ ਸਤਿਗੁਰ ਨਾਨਕ ਦੇਵ ਜੀ ਧੀਰਜਵਾਨ ਤਿਸਕੇ ਜੱਸ ਕੋ ਮਤੀ ਤੇ ਸਾਗਰ ਮਹਾਤਮਾ ਗੈਨ ਕਰ ਰਹੇ ਹੈਂ ਵਾ ਮਤੀ ਸਾਗਰ ਕੌਨ ਵਿਆਸ ਬਸਿਸ੍ਰ ਆਦੀ ਸੋ ਗੈਨ ਕਰ ਰਹੇ ਹੈਂ ਜੋਗੀ ਗੋਰਖ ਆਦੀ ਵਾ ਜੁੜਨੇ ਵਾਲੇ ਵਾ ਚਿਤ ਬ੍ਰਿਤੀ ਨਿਰੋਧ ਜੋਗੀ ਵਾ ਜੋਗੀ ਸ਼ਿਵਆਦੀ ਜੰਗਮ ਟੱਲੀਆਂ ਖੜਕਾਵਨੇ ਵਾਲੇ ਮਹਾਰਾਜ ਜੀਕਾ ਧਿਆਨ ਧਾਰ ਰਹੇ ਹੈਂ।

**ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੨ ॥**

ਇੰਦ੍ਰ ਤੇ ਆਦ ਲੈਕੇ ਸਰਬ ਦੇਵਤਾ ਪ੍ਰਹਲਾਦ ਭਗਤ ਤੇ ਆਦ ਲੈਕੇ ਸਭ ਭਗਤ ਕੈਸਾ ਪ੍ਰਹਲਾਦ ਜਿਸਨੇ ਆਤਮ ਕਹੀਏ ਆਪਨੇ ਆਪਕੇ ਰਸ ਕਹੀਏ ਅਨੰਦ ਕੋ ਲੈਣਾ ਜਾਨਿਆ ਹੈ ਇਹ ਸਭ ਸਤਿਗੁਰ ਨਾਨਕ ਦੇਵ ਜੀ ਕੇ ਜੱਸ ਕੋ ਗੈਨ ਕਰ ਰਹੇ ਹੈਂ ਵਾ ਜਿਸ ਸਤਿਗੁਰ ਨਾਨਕ ਦੇਵ ਜੀ ਨੇ ਆਤਮ ਰਸ ਜਾਣਿਆਂ ਹੈ ਤਿਨ ਕੇ ਜੱਸ ਕੋ ਇਹ ਸਭ ਗੈਨ ਕਰ ਰਹੇ ਹੈਂ। ਕਲ ਨਾਮੇ ਕਵੀ ਕਹੇ ਹੈ ਹੇ ਪਿਆਰਿਓ ਸੁਜਸ ਕਹੀਏ ਸਰੇਸ਼ਟ ਜੋਗ ਹੈ ਗੁਰ ਨਾਨਕ ਦੇਵ ਜੀ ਕਾ ਤਿਸਕੋ ਤੁਮ ਗੈਨ ਕਰੋ ਕੈਸੇ ਹੈਂ ਸਤਿਗੁਰ ਨਾਨਕ ਦੇਵ ਜੀ ਜਿਨ੍ਹਾਂ ਨੇ ਰਾਜ ਭਾਗ ਦਾ ਅਨੰਦ ਵੀ ਅਤੇ ਜੋਗ ਦਾ ਅਨੰਦ ਵੀ ਦੋਨੋਂ ਕਾ ਅਨੰਦ ਮਾਣਿਆਂ ਹੈ ਵਾ ਰਾਜ ਜੋਗ ਕਹੀਏ ਸੁਖੈਨ ਜੋਗ ਦਾ ਅਨੰਦ ਮਾਣਿਆਂ ਵਾ ਤ੍ਰਿਤੀ ਰਾਜ ਕਹੀਏ ਗਯਾਨ ਜੋਗ ਦਾ ਅਨੰਦ ਮਾਣਿਆਂ ॥ ੨ ॥

**ਗਾਵਹਿ ਜਨਕਾਦਿ ਜੁਗਤ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥**
**ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ ॥**

ਮਹਾਰਾਜ ਜੀ ਕੇ ਰਸ ਕੋ ਜਨਕ ਰਾਜਾ ਤੇ ਆਦ ਲੈਕੇ ਨਿੰਮ ਨਾਮੇ ਇਨਕਾ ਬਡਾ ਹੂਆ ਹੈ ਵੋਹ ਸਭ ਰਾਜੇ ਜੁਗਤ ਕਹੀਏ ਜੁੜਕੇ ਗੈਨ ਕਰ ਰਹੇ ਹੈਂ ਅਤੇ ਨੌਂ ਜੋਗੇਸ਼ਵਰ ਓਹ ਸਭ ਰਸ ਕਹੀਏ ਪਰੇਮ ਕਰਕੇ ਹਰੀ ਸਰੂਪ ਸਤਿਗੁਰਾਂ

ਕੋ ਸਰਬ ਕਲਾ ਕਰ ਪੂਰਨ ਜਾਨਕੇ ਗੈਨ ਕਰ ਰਹੇ ਹੈਂ ਸਨਕਾਦਕ ਜੋ ਚਾਰੇ ਭਰਾਤਾ ਸਾਧੂ ਵਾ ਸਾਧੂ ਹੋਰ ਅਤੇ ਚਾਰੇ ਸਨਕਾਦਿਕ ਸਿਧ ਚੌਰਾਸੀ ਤੇ ਆਦਕ ਸਭ ਮਹਾਰਾਜ ਜੀ ਕੇ ਜੱਸ ਕੋ ਗੈਨ ਕਰ ਰਹੇ ਹੈਂ ਔਰ ਮੁਨੀ ਜਨ ਅੰਗ੍ਰਹ ਅਤ੍ਰੀ ਆਦਿਕ ਛਲ ਸੇ ਜੋ ਅਛਲ ਪ੍ਰਮਾਤਮ ਦੇਵ ਤਿਸ ਕਾ ਸਰੂਪ ਜਾਣਕੇ ਸਤਿਗੁਰ ਨਾਨਕ ਦੇਵ ਜੀ ਕੋ ਗੈਨ ਕਰ ਰਹੇ ਹੈਂ।

ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੩ ॥

ਸਤਿਗੁਰਾਂ ਕੇ ਗੁਣਾਂ ਨੂੰ ਧੋਮ ਕਹੀਏ ਧ੍ਰ ਅਟਲ ਮੰਡਲ ਵਾਲਾ ਗੈਨ ਕਰ ਰਹਾ ਹੈ ਵਾ ਅਟਲ ਮੰਡਲ ਵਿਚੋਂ ਧ੍ਰ ਧੋਮ ਨਾਮੇ ਪਾਂਡਵਾਂ ਕਾ ਪ੍ਰੋਹਤ ਹੂਆ ਹੈ ਸੋ ਇਹ ਸਭ ਗੈਨ ਕਰ ਰਹੇ ਹੈਂ। ਜਿਸ ਧ੍ਰ ਨੇ ਭਾਇ ਭਗਤ ਕਹੀਏ ਪ੍ਰੇਮਾ-ਭਗਤੀ ਦੇ ਰਸ ਕੋ ਜਾਣਿਆ ਹੈ। ਕਲ ਨਾਮੇ ਕਵੀ ਨਾਲ ਦੇ ਭਟਾਂ ਕੋ ਕਹੇ ਹੈ ਤੁਮ ਵੀ ਹੇ ਪਿਆਰਿਓ ਜੇਕਰ ਸ੍ਰਾਪ ਤੇ ਛੁਟਣਾ ਚਾਹਤੇ ਹੋ ਤਾਂ ਗੁਰ ਨਾਨਕ ਜੀਕਾ ਜੋ ਸ੍ਰੇਸ਼ਟ ਜੱਸ ਸੋ ਗੈਨ ਕਰੋ ਕੈਸੇ ਹੈਂ ਸਤਿਗੁਰ ਨਾਨਕ ਦੇਵ ਜੀ ਜਿਨ੍ਹਾਂ ਨੇ ਰਾਜ ਭਾਗ ਦਾ ਆਨੰਦ ਵੀ ਅਤੇ ਜੋਗ ਦਾ ਆਨੰਦ ਵੀ ਮਾਣਿਆ ਹੈ ਵਾ ਰਾਜ ਜੋਗ ਕਹੀਏ ਸੁਖੈਨ ਜੋਗ ਮਾਣਿਆ ਹੈ ਵਾ ਗਜਾਨ ਜੋਗ ਮਾਣਿਆ ਹੈ ॥ ੩ ॥

ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰਵਰੋ ॥
ਗਾਵੈ ਜਮਦਗਨਿ ਪਰਸ ਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥

ਕਪਲ ਜੀ ਜੋ ਅਵਤਾਰਾਂ ਮੇਂ ਵਰ ਸ੍ਰੇਸ਼੍ਟ ਅਵਤਾਰ ਅਤੇ ਅਪਰੰ ਕਹੀਏ ਪ੍ਰਪੰਚ ਤਿਸਤੇ ਪਰੇ ਔਰ ਆਦੋਂ ਹੀ ਜੋ ਜੋਗੀਸ਼੍ਰ ਭਏ ਸੋ ਪਰਮਾਤਮ ਦੇਵ ਕੋ ਗੈਨ ਕਰ ਰਹੇ ਹੈਂ। ਦੂਤੀ-ਅਵਤਾਰੋਂ ਮੇਂ ਵਰ ਸ੍ਰੇਸ਼੍ਟ ਅਵਤਾਰ ਸਤਿਗੁਰ ਨਾਨਕ ਦੇਵ ਜੀ ਅਤੇ ਅਪਰ ਜੋ ਪਰਪੰਚ ਤਿਸਤੇ ਪਰੇ ਤਿਨਕੇ ਜੱਸ ਕੋ ਕਪਲ ਆਦਿਕ ਅਤੇ ਹੋਰ ਜੋ ਜੋ ਆਦੀ ਜੋਗੇਸ਼੍ਰ ਹੂਏ ਹੈਂ ਸੋ ਸਭ ਗੈਨ ਕਰ ਰਹੇ ਹੈਂ ਜਮਦਗਨਿ ਪਰਸਰਾਮ ਕੇ ਪਿਤਾ ਕਾ ਨਾਮ ਥਾ ਇਸਤੇ ਜਮਦਗਨਿ ਕਾ ਜੋ ਪੁਤਰ ਹੋਵੇ ਸੋ ਕਹੀਏ ਜਮਦਗਨੀ ਐਸਾ ਕੌਨ ਪਰਸਰਾਮ ਫੇਰ ਈਸ਼੍ਰ ਥਾ ਯਾਨੇ ਅਵਤਾਰ ਥਾ ਜਿਸ ਪਰਸਰਾਮ ਕੇ ਕਰ ਕਹੀਏ ਹਾਥਸੇ ਰਘੂ ਰਾਜ ਨੇ ਯਾਨੇ ਰਾਮ ਚੰਦ੍ਰ ਜੀ ਨੇ ਕੁਠਾਰ ਕਹੀਏ ਕੁਹਾੜਾ ਅਤੇ ਤੇਜ ਹਰਿਆ ਥਾ ਓਹ ਪਰਸਰਾਮ ਸਤਿਗੁਰ ਨਾਨਕ ਦੇਵ ਜੀ ਕੇ ਜੱਸ ਕੋ ਗੈਨ ਕਰ ਰਹਾ ਹੈ। ਦੂਤੀ-ਯਮਦਗਨਿ ਵੀ ਗਾਵੈ ਅਤੇ ਪਰਸਰਾਮ ਵੀ ਗਾਵੈ ਜਿਸ ਰਘੁ ਕਹੀਏ ਰਾਮ ਚੰਦ੍ਰ ਜੀ ਨੇ ਪਰਸਰਾਮ ਕੇ ਕਰ ਵਿਚੋਂ ਕੁਹਾੜਾ ਹਰਿਆ ਅਤੇ ਤੇਜ ਹਰਿਆ ਓਹ ਰਾਮ ਚੰਦ੍ਰ ਵੀ ਮਹਾਰਾਜ ਜੀ ਕੇ ਜੱਸ ਕੋ ਗਾਵੈ।

ਉਧਉ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੪ ॥

ਊਧਉ ਅਤੇ ਅਕ੍ਰੂਰ ਇਹ ਦੋਨੋਂ ਸ੍ਰੀ ਕ੍ਰਿਸ਼ਨ ਜੀ ਕੇ ਚਾਚੇ ਥੇ ਬਿਦਰ ਭਗਤ ਇਹ ਸਭ ਸਤਿਗੁਰ ਨਾਨਕ ਦੇਵ ਜੀਕੇ ਜੱਸ ਕੋ ਗੈਨ ਕਰੇ ਹੈਂ ਜਿਸ ਬਿਦਰ ਨੇ ਸਰਬ ਕੋ ਆਪਣਾ ਆਤਮਾ ਰੂਪ ਹੀ ਜਾਣਿਆ ਥਾ। ਕਲ ਨਾਮੇ ਕਵੀ ਪਾਸਲੇ ਭਟਾਂ ਕੋ ਕਹੇ ਹੈ ਹੇ ਪਿਆਰਿਓ ਜੇਕਰ ਤੁਮ ਨੇ ਤਰਨਾ ਹੈ ਤਾਂ ਤੁਮ ਵੀ ਐਸੇ ਸਤਿਗੁਰ ਨਾਨਕ ਦੇਵ ਜੀ ਕੇ ਸ੍ਰੇਸ਼੍ਟ ਜੱਸ ਕੋ ਗਾਵੋ ਜਿਨ੍ਹਾਂ ਸਤਿਗੁਰਾਂ ਨੇ ਰਾਜ ਭਾਗ ਵੀ ਅਤੇ ਜੋਗ ਵੀ ਮਾਣਿਆ ਹੈ।

ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ ॥
ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ ॥

ਚਾਰੇ ਬਰਨ ਖਤ੍ਰੀ ਆਦਿਕ ਅਤੇ ਖਟ ਦਰਸ਼ਨ ਜੋਗੀ ਜੰਗਮ ਆਦਿਕ ਇਹ ਸਭ ਮਹਾਰਾਜ ਜੀ ਕੇ ਗੁਣਾਂ ਅਨੁਵਾਦ ਕੋ ਗੈਨ ਕਰ ਰਹੇ ਹੈਂ, ਬ੍ਰਹਮਾ ਆਦਿਕ ਦੇਖੋ ਪ੍ਰਤੱਖ ਭੱਟ ਰੂਪ ਹੂਏ ਮਹਾਰਾਜ ਜੀ ਕੇ ਗੁਣਾਂ ਕੋ ਸਿਮਰ ਰਹੇ ਹੈਂ

ਫੇਰ ਸ਼ੇਸ਼ ਨਾਗ ਜੀ ਗੁਨ ਗੌਨ ਕਰ ਰਹੇ ਹੈਂ ਕਿਸ ਪ੍ਰਕਾਰ ਸੇ ਸਹੰਸ ਕਹੀਏ ਹਜ਼ਾਰ ਮੁਖ ਕਰਕੇ ਜਿਹਬਾ ਸੇ ਰਸ ਕਹੀਏ ਪ੍ਰੇਮ ਪੂਰਬਕ ਨਿਤ ਨੂਤਨ ਨੂਤਨ ਨਾਮ ਲੈਤਾ ਹੈ ਆਦਿ ਅੰਤਿ ਕਹੀਏ ਸਦਾ ਸਦਾ ਧੁਨਾ ਕਹੀਏ ਉਚਾਰਨੇ ਵਿਚ ਹੀ ਲਿਵ ਲਗਾਈ ਰਹਿਤਾ ਹੈ ਵਾ ਆਦ ਕਿਆ ਜਬ ਸ੍ਰਿਸਟੀ ਕੀ ਉਤਪਤੀ ਭਈ ਅਗੇ ਅੰਤ ਤਕ ਗੌਨ ਕਰ ਰਹਾ ਹੈ।

ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੫ ॥

ਮਹਾਂਦੇਉ ਜੋ ਸ਼ਿਵ ਜੀ ਬੈਰਾਗੀ ਕਹੀਏ ਵੈਰਾਗਜਵਾਨ ਯਾਨੇ ਪਾਰਬਤੀ ਕਾ ਤਿਆਗ ਕੀਆ ਸੋ ਮਹਾਰਾਜ ਜੀ ਕੇ ਗੁਨਾਂ ਕੋ ਗਾਵੈ ਕੈਸਾ ਮਹਾਂਦੇਉ ਜਿਸਨੇ ਨਿਰੰਤਰ ਇਕ ਰਸ ਧਯਾਨ ਲਗਾਵਨਾ ਜਾਨਿਆ ਯਾਨੇ ਅਠਾਸੀ ਹਜ਼ਾਰ ਬਰਸ ਕੀ ਸਮਾਧੀ ਲਗਾਈ ਵਾ ਮਹਾਂਦੇਉ ਵੀ ਗੁਨ ਗਾਵੈ ਅਤੇ ਬੈਰਾਗੀ ਰਾਮਾ ਨੰਦ ਜੀ ਕਬੀਰ ਕੇ ਗੁਰੂ ਜਿਨ੍ਹਾਂ ਨੇ ਨਿਰੰਤਰ ਧਯਾਨ ਲਗਾਵਨਾ ਜਾਨਿਆ ਸੋ ਵੀ ਗੁਨ ਗਾਵੈਂ। ਕਲ ਨਾਮੇ ਕਵੀ ਕਹੇ ਹੈ ਨਾਲ ਕੇ ਭੱਟਾਂ ਕੋ ਹੇ ਪਿਆਰਿਓ ਤੁਮ ਵੀ ਸ੍ਰੇਸ਼ਟ ਜੱਸ ਗਾਵੋ ਗੁਰ ਨਾਨਕ ਦੇਵ ਜੀ ਕਾ ਜਿਨ੍ਹਾਂ ਨੇ ਰਾਜ ਜੋਗ ਕਹੀਏ ਗਯਾਨ ਜੋਗ ਮਾਨਿਆ ਵਾ ਸੁਖੈਨ ਜੋਗ ਮਾਨਿਆ ਹੈ ॥ ੫ ॥

ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ ॥
ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥

ਸਪਸ਼੍ਰ ਕਰ ਕਹਿਤੇ ਹੈਂ ਹੇ ਪਿਆਰਿਓ ਜਿਨ੍ਹਾਂ ਸਤਿਗੁਰਾਂ ਨੇ ਰਾਜ ਜੋਗ ਮਾਨਿਆ ਫੇਰ ਕੈਸੇ ਜਿਨ੍ਹਾਂ ਸਤਿਗੁਰਾਂ ਕੇ ਰਿਦੇ ਅੰਤਰ ਨਿਰਵੈਰਤਾਈਆਂ ਕੇ ਬਲੀ ਜਿਸ ਨੇ ਕੁਝ ਕਹਾ ਉਸ ਕੋ ਮੁੜਕੇ ਖੋਟਾ ਸ਼ਬਦ ਨਹੀਂ ਕਹਾ ਵਾ ਜਿਨ੍ਹਾਂ ਗੁਰਾਂ ਕੇ ਰਿਦੇ ਅੰਤਰ ਨਿਰਵੈਰ ਈਸ਼੍ਵਰ ਬਸਿਆ ਵਾ ਜਿਨਕੇ ਦਰਸ਼ਨ ਸੇ ਹੋਰ ਕੇ ਰਿਦੇ ਅੰਤਰ ਵੀ ਨਿਰਵੈਰਤਾ ਆਕੇ ਬਸਦੀ ਸੀ ਸਗਲ ਸ੍ਰਿਸਟੀ ਸਤਿਗੁਰਾਂ ਨੇ ਉਧਰੀ ਕਹੀਏ ਉਧਾਰੀ ਨਾਮ ਦੇਕੇ ਇਸ ਤੇ ਜੋ ਅਬ ਵੀ ਸਤਿਗੁਰਾਂ ਕਾ ਨਾਮ ਲੇਤਾ ਹੈ ਨਿਰੰਤਰ ਇਕ ਰਸ ਸੋ ਵੀ ਤਰਿਓ ਵਾ ਸਿਧਾ ਹੀ ਸਗਲ ਸ੍ਰਿਸਟੀ ਉਧਰ ਗਈ ਗੁਰਾਂ ਕਾ ਨਾਮ ਲੈਕੇ ਇਸਤੇ ਹੇ ਭੱਟੋ ਇਹ ਨਿਯਮ ਹੈ ਜੋ ਗੁਰੋਂ ਕਾ ਨਾਮ ਲੇਤੇ ਹੈਂ ਨਿਰੰਤਰ ਇਕ ਰਸ ਓਹ ਤਰ ਗਏ।

ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥
ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ ॥

ਸਨਕਾਦਕ ਚਾਰੇ ਭਾਈ ਆਦਿ ਕਹੀਏ ਜਦੋਂ ਤੇ ਪੈਦੇ ਹੁਏ ਹੈਂ ਔਰ ਜਨਕ ਤੇ ਆਦੀ ਹੋਰ ਰਾਜੇ ਜੁਗਹਿ ਲਗ ਕਹੀਏ ਜੁਗਾਂ ਪਰਯੰਤ ਸਭ ਮਹਾਰਾਜ ਜੀ ਕੇ ਗੁਨ ਗੌਨ ਕਰ ਰਹੇ ਹੈਂ। ਹੇ ਭੱਟੋ ਗੁਰ ਨਾਨਕ ਦੇਵ ਜੀ ਤਿੰਨੇ ਕਾਲਾਂ ਮੈਂ ਧੰਨਜ ਹੈਂ ਵਾ ਮਨ ਬਾਨੀ ਸ਼ਰੀਰ ਕਰ ਗੁਰਦੇਵ ਜੀ ਧੰਨਜ ਹੈਂ ਵਾ ਗੁਰੂ ਭੀ ਧੰਨਜ ਹੈਂ ਔਰ ਗੁਰਾਂ ਕੇ ਮਾਤਾ ਸਾਹਿਬ ਵੀ ਧੰਨਜ ਹੈਂ ਪਿਤਾ ਸਾਹਿਬ ਕਾਲੂ ਜੀ ਭੀ ਧੰਨਜ ਹੈਂ ਹੇ ਪਿਆਰਿਓ ਜਿਸ ਸਤਿਗੁਰ ਨਾਨਕ ਦੇਵ ਜੀ ਕਾ ਜਗਤ ਮੈਂ ਜਨਮ ਧਾਰਨਾ ਭਲੌ ਚੰਗਾ ਸਕਯਥੁ ਕਹੀਏ ਸਕਾਰਥਾ ਹੈ ਸਿਰਫ ਜੀਵਾਂ ਕੇ ਉਧਾਰ ਲਈ ਪੈਦਾ ਹੂਏ ਸਤ ਨਾਮ ਕਾ ਅਵਤਾਰ ਚੱਕਰ ਫਿਰਾਇਆ।

ਪਾਤਾਲੁ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ ॥
ਹਰਿ ਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ ॥ ੬ ॥

ਪਤਾਲ ਪੁਰੀ ਮੈਂ ਬਲ ਰਾਜਾ ਆਦਕ ਵਾ ਜਬ ਦਸਤਗੀਰ ਫਕੀਰ ਕੇ ਮੁਰੀਦ ਕੋ ਲੈਕੇ ਗਏ ਪਤਾਲ ਆਦਿਕ

ਲਾਖੋਂ ਦਿਖਾਏ ਉਸ ਵਕਤ ਜਿਨ੍ਹਾਂ ਜਿਨ੍ਹਾਂ ਦਰਸ਼ਨ ਕੀਆ ਸੋ ਸਭੀ ਪਤਾਲ ਪੁਰੀ ਮੈਂ ਸਤਿਗੁਰਾਂ ਕੇ ਜੈਕਾਰੇ ਧੁਨ ਕਹੀਏ ਉਚਾਰ ਰਹੇ ਹੈਂ ਕਲ ਨਾਮੇ ਕਵੀ ਵਖਾਣ ਕਥਨ ਕਰੇ ਹੈ ਫੇਰ ਹੇ ਸਤਿਗੁਰ ਨਾਨਕ ਦੇਵ ਜੀ ਆਪ ਜੈਸਾ ਹਰੀ ਨਾਮ ਰਸਿਕ ਯਾਨੇ ਹਰੀ ਨਾਮ ਕਾ ਰਸੀਆ ਕੋਈ ਨਹੀਂ ਹੂਆ ਯਾਨੇ ਨਾਲੇ ਤੋ ਆਪ ਹਰੀ ਨਾਮ ਕੇ ਰਸੀਆ ਹੂਏ ਔਰ ਨਾਲੇ ਤੈਨੇ ਰਾਜ ਜੋਗ ਮਾਣਿਆ ॥ ੬ ॥ਕੋਈ ਏਹ ਨ ਕਹੇ ਕਿ ਗੁਰੂ ਅਵਤਾਰ ਨਹੀਂ ਹੂਏ ਅਬ ਬੇਦ ਭੱਟ ਰੂਪ ਹੂਏ ਗੁਰੂ ਕੋ ਨਿਸਚੇ ਕਰਵਾਵੇਂ ਹੈਂ। ਕੈਸੇ ? ਕਹੇ ਹੈਂ:-

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥

ਕਲ ਨਾਮੇ ਕਵੀ ਕਹੇ ਹੈ ਸਨਮੁਖ ਰਖਕੇ ਹੇ ਸਤਿਗੁਰ ਨਾਨਕ ਦੇਵ ਜੀ ਸਤਿਯੁਗ ਕੇ ਅਨੰਦ ਕੋ ਤੈਨੇ ਹੀ ਮਾਣਿਆਂ ਹੈ ਕਬ ਜਦੋਂ ਬਾਵਨ ਰੂਪ ਹੋਕੇ ਆਪ ਕੋ ਬਲੀ ਰਾਜਾ ਛਲਣਾ ਭਾਇਆ ਕਿ ਇਸਕੋ ਛਲਣਾ ਹੀ ਚਾਹੀਏ ਫੇਰ ਹੇ ਸਤਿਗੁਰ ਨਾਨਕ ਦੇਵ ਜੀ ਤੈਨੇ ਤ੍ਰੇਤੇ ਯੁਗ ਕੇ ਅਨੰਦ ਕੋ ਮਾਣਿਆ ਕਬ ਜਦੋਂ ਰਾਵਨ ਕੇ ਬਧ ਕਰਨੇ ਲਈ ਆਪਨੇ ਰਘੁਵੰਸੀਓਂ ਮੈਂ ਰਾਮ ਚੰਦ੍ਰ ਨਾਮ ਕਹਾਇਆ। ਵਿਭੀਖਨ ਕੋ ਰਾਜ ਦੀਆ।

ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥

ਫੇਰ ਹੇ ਸਤਿਗੁਰ ਨਾਨਕ ਦੇਵ ਜੀ ਮੁਰਾਰੀ ਰੂਪ ਆਪ ਨੇ ਹੀ ਦੁਆਪਰ ਮੈਂ ਕ੍ਰਿਸ਼ਨ ਰੂਪ ਹੋਕੇ ਕਸ ਜੋ ਕ੍ਰਿਸ਼ਨ ਕਾ ਮਾਮਾ ਥਾ ਤਿਸ ਕੋ ਆਪਣੇ ਹਾਥ ਸੇ ਮਾਰਕੇ ਕਿਰਤਾਰਥ ਕਹੀਏ ਮੋਖ ਕੀਆ। ਫੇਰ ਆਪਨੇ ਕੰਸ ਵਾਲਾ ਰਾਜ ਉਗ੍ਰਸੈਨ ਕੋ ਦੀਆ ਉਗ੍ਰਸੈਨ ਕ੍ਰਿਸ਼ਨ ਜੀ ਕਾ ਨਾਨਾ ਥਾ ਇਸ ਪ੍ਰਕਾਰ ਆਪਨੇ ਸਰਬ ਭਗਤਾਂ ਕੋ ਅਭੈ ਪਦ ਦੀਆ।

ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥ ੭ ॥

ਐਸੇ ਹੀ ਅਬ ਕਲ ਯੁਗ ਮੈਂ ਉਨਕੇ ਪ੍ਰਮਾਣ ਕਹੀਏ ਸਾਦਿਰਸ਼ ਹੇ ਸਤਿਗੁਰ ਨਾਨਕ ਦੇਵ ਜੀ ਆਪ ਨੇ ਹੀ ਗੁਰੂ ਅੰਗਦ ਰੂਪ ਕਹਾਇਆ ਹੈ ਔਰ ਆਪ ਨੇ ਹੀ ਗੁਰੂ ਅਮਰਦਾਸ ਸਾਹਿਬ ਜੀ ਕਹਾਇਆ ਹੈ ਕੋਈ ਭੇਦ ਨਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਗੁਰਾਈ ਗੱਦੀ ਰੂਪ ਰਾਜ ਅਬਿਚਲ ਹੈ ਕੌਨ ਕਹੇ ਹੈਂ ਇਹ ਬਾਤ ਅਟਲ ਜੋਗ ਆਦ ਪੁਰਖ ਤਿਸਨੇ ਫੁਰਮਾਇਆ ਹੈ। ਦੂਤੀ ਅਰਥ ਐਸੇ ਹੈ-ਤੈ ਕਹੀਏ ਜਿਸ ਪਰਮੇਸ਼੍ਵਰ ਨੇ ਸਤੁਯੁਗ ਦੇ ਅਨੰਦ ਕੋ ਮਾਣਿਆ ਹੈ ਕੈਸੇ ਜਬ ਬਾਵਨ ਰੂਪ ਹੋਕੇ ਛਲਨਾ ਭਾਇਆ ਔਰ ਤੈ ਕਹੀਏ ਜਿਸ ਭਗਵਾਨ ਨੇ ਤ੍ਰੇਤੇ ਮੇਂ ਅਨੰਦ ਮਾਣਿਆਂ ਜਦੋਂ ਰਘੁ ਵੰਸ ਕੁਲ ਮੈਂ ਰਾਮਚੰਦਰ ਰੂਪ ਕਹਾਇਆ ਅਤੇ ਜਿਸ ਈਸ਼ਵਰ ਮੁਰਾਰੀ ਨੇ ਦੁਆਪੁਰ ਮੈਂ ਕ੍ਰਿਸ਼ਨ ਰੂਪ ਹੋਕੇ ਕੰਸ ਨੂੰ ਕਿਰਤਾਰਥ ਕੀਆ ਔਰ ਉਗਰਸੈਨ ਕੋ ਰਾਜ ਅਭੈਤਾ ਦਿਤੀ ਤਿਸੀ ਈਸ਼੍ਵਰ ਨੇ ਕਲਯੁਗ ਪ੍ਰਮਾਣ ਕਹੀਏ ਤਕ ਯਾਨੇ ਕਲ ਯੁਗ ਪ੍ਰਯੰਤ ਸਤਿਗੁਰ ਨਾਨਕ ਅਤੇ ਗੁਰ ਅੰਗਦ ਅਮਰ ਰੂਪ ਕਹਾਇਆ। ਗੱਦੀ ਕੇ ਅਨੰਦ ਕੋ ਭੋਗਿਆ ॥ ੭ ॥

ਗੁਣ ਗਾਵੈ ਰਵਿਦਾਸੁ ਭਗਤੁ ਜੈ ਦੇਵ ਤ੍ਰਿਲੋਚਨ ॥
ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮਲੋਚਨ ॥

ਹੇ ਸਤਿਗੁਰ ਨਾਨਕ ਦੇਵ ਜੀ ਆਪ ਕੇ ਗੁਣਾਂ ਕੋ ਰਵਿਦਾਸ ਭਗਤ ਅਤੇ ਜੈ ਦੇਵ ਭਗਤ ਔਰ ਤ੍ਰਿਲੋਚਨ ਭਗਤ

ਸਭ ਗੈਨ ਕਰ ਰਹੇ ਹੈਂ । ਨਾਮਾ ਕਹੀਏ ਨਾਮ ਦੇਉ ਔਰ ਕਬੀਰ ਭਗਤ ਜਿਨਕੀ ਸਮਲੋਚਨ ਕਹੀਏ ਸਮਾਨ ਦ੍ਰਿਸਟੀ ਭੂਈ ਚੋਰ ਯਾਰ ਇਕ ਜਾਨਾਂ ਓਹ ਵੀ ਸਦਾ ਗਾਵਹਿੰ ।

ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥
ਜੋਗ ਧਿਆਨਿ ਗੁਰ ਗਿਆਨਿ ਪ੍ਰਭ ਅਵਰੁ ਨ ਜਾਣੈ ॥

ਬੇਣੀ ਭਗਤ ਵੀ ਆਪਕੇ ਗੁਨ ਰਵੈ ਉਚਾਰ ਰਹਾ ਹੈ ਇਸ ਪ੍ਰਕਾਰ ਸਹਜੇ ਹੀ ਵਾ ਸਹਜ ਗਜ਼ਾਨ ਕਰ ਆਤਮ ਕਹੀਏ ਆਪਨੇ ਆਪ ਕਾ ਰੰਗ ਕਹੀਏ ਅਨੰਦ ਮਾਣਤੇ ਭਏ। ਗੁਰ ਗਜ਼ਾਨ ਜੋ ਪ੍ਰਭ ਕੀ ਪ੍ਰਾਪਤੀ ਕਰਨ ਹਾਰ ਤਿਸ ਤੇ ਬਿਨਾ ਅਵਰ ਜੋਗ ਧਿਆਨ ਨਾ ਜਾਣਤੇ ਭਏ ਵਾ ਦੂਤੀ ਐਸੇ ਕਰਨਾ ਗੁਰਾਂ ਦੇ ਗਜ਼ਾਨ ਦਵਾਰਾ ਬਿਨਾ ਪ੍ਰਭੂ ਤੇ ਅਵਰ ਜੋ ਜੋਗ ਧਜ਼ਾਨ ਸੋ ਨਹੀਂ ਜਾਨਤੇ ।

ਸੁਖਦੇਉ ਪਰੀਖ੍ਯਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥
ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥ ੮ ॥

ਸੁਕਦੇਵ ਜੀ ਅਤੇ ਪਰੀਖ੍ਯਤ ਰਾਜਾ ਸਭ ਗੁਨਾਂ ਕੋ ਰਵੈ ਉਚਾਰ ਰਹੇ ਹੈਂ ਅਤੇ ਗੋਤਮ ਰਿਸ਼ੀ ਨੇ ਵੀ ਆਪਕਾ ਜੱਸ ਗੈਨ ਕੀਆ ਹੈ ਕਲ ਨਾਮੇ ਭੱਟ ਕਵੀ ਕਹੇ ਹੈ ਗੁਰ ਨਾਨਕ ਦੇਵ ਜੀ ਕਾ ਸੁਜਸ ਕਹੀਏ ਸਰੇਸ਼ਟ ਜੱਸ ਨਿਤਾਪ੍ਰਤੀ ਨਵੀਨ ਜਗਤ ਮੈਂ ਛਾਇ ਰਹਾ ਹੈ ਸੁਜਸ ਕਿਉਂ ਕਹਾ ਹਿੰਦੂ ਆਪਣਾ ਗੁਰੂ ਜਾਨ ਕੇ ਗੈਨ ਕਰ ਰਹੇ ਹੈਂ ਮੁਸਲਮੀਨ ਮਹਾਰਾਜ ਜੀ ਕੋ ਆਪਨਾ ਪੀਰ ਜਾਨਕੇ ਗੈਨ ਕਰ ਰਹੇ ਹੈਂ ॥ ੮ ।

ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ ॥
ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ ॥

ਹੇ ਸਤਿਗੁਰ ਨਾਨਕ ਦੇਵ ਜੀ ਆਪਕੇ ਗੁਨ ਪਤਾਲ ਮੈਂ ਵੀ ਗੈਨ ਕਰ ਰਹੇ ਹੈਂ ਕੌਨ ਭੁਯੰਗਮ ਕਹੀਏ ਸਰਪ ਸ਼ੇਸ਼ ਆਦਿਕ ਅਤੇ ਨਾਗ ਨਾਮ ਹੈ ਹਾਥੀ ਕਾ ਯਾਨੇ ਹਾਥੀ ਜੋ ਆਪਕਾ ਭਗਤ ਸੋ ਵੀ ਆਪਕੇ ਗੁਨ ਗੈਨ ਕਰ ਰਹਾ ਹੈ ਯਥਾ—'ਜਗ ਸੇਖ ਕੀਓ ਹੈ' ਵਾ ਸਰਪਾਂ ਕੀਆਂ ਅਠਕੁਲੀਆਂ ਕਹੀਆਂ ਹੈਂ ਦੋ ਏਥੇ ਹੈਂ ਨਾਗ ਅਤੇ ਭੁਯੰਗਮ ਇਨ ਤੇ ਆਦ ਛੇ ਔਰ ਇਹ ਸਭ ਪਤਾਲ ਮੇਂ ਰਹਿਨੇ ਵਾਲੇ ਭਗਤ ਮਹਾਰਾਜ ਜੀਕੇ ਜੱਸ ਕੋ ਗੈਨ ਕਰ ਰਹੇ ਹੈਂ ਮਹਾਂਦੇਵ ਵੀ ਗੁਨਾਂ ਕੋ ਰਵ ਰਹੇ ਹੈਂ ਜੋ ਸਦਾ ਜੋਗੀ ਹੈਂ ਅਤੇ ਜਤ ਮੈਂ ਜੰਗਮ ਕਹੀਏ ਜੁੜੇ ਹੈਂ ਵਾ ਮਹਾਂਦੇਉ ਜੋਗੀ ਵੀ ਇਤ੍ਯ ਹੋਰ ਜਤੀ ਜੰਗਮ ਸਭ ਗੈਨ ਕਰ ਰਹੇ ਹੈਂ ।

ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥
ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ ॥

ਬਿਆਸ ਮੁਨੀ ਵੀ ਗੁਨ ਗੈਨ ਕਰ ਰਹੇ ਹੈਂ ਕੌਨ ਜਿਸ ਬਿਆਸ ਜੀ ਨੇ ਬੇਦ ਔਰ ਵਿਆਕਰਣ ਕੋ ਵਿਚਾਰਿਆ ਹੈ ਵਾ ਜਿਨ੍ਹਾਂ ਨੇ ਬੇਦ ਕੋ ਵਿਆਕਰਣ ਦੁਆਰੇ ਵਿਚਾਰ ਕੇ ਵਿਭਾਗ ਕੀਆ ਹੈ ਕਲ ਕਵੀ ਨਾਲ ਦੇ ਭੱਟਾਂ ਕੋ ਕਹੇ ਹੈ ਸੁਨੋ ਹੇ ਪਿਆਰਿਓ ਦੇਖੋ ਜਿਸ ਬ੍ਰਹਮਾ ਨੇ ਈਸ਼ਵਰ ਕੇ ਹੁਕਮ ਅਨੁਸਾਰ ਸਭ ਸ੍ਰਿਸਟੀ ਕੋ ਸਵਾਰਿਆ ਕਹੀਏ ਬਨਾਇਆ ਹੈ ਓਹੁ ਬ੍ਰਹਮਾ ਅਬ ਭੱਟ ਰੂਪ ਹੂਆ ਗੁਰਾਂ ਕੇ ਗੁਨ ਉਚਾਰ ਰਹਾ ਹੈ ਵਾ ਵੇਦਾਂ ਦਵਾਰਾ ।

ਬ੍ਰਹਮੰਡ ਖੰਡ ਪੂਰਨ ਬ੍ਰਹਮ ਗੁਣ ਨਿਰਗੁਣ ਸਮ ਜਾਣਿਓ ॥
ਜਪੁ ਕਲ ਸੁਜਸੁ ਨਾਨਕ ਗੁਰ ਸਹਜੁ ਜੋਗੁ ਜਿਨਿ ਮਾਣਿਓ ॥ ੯ ॥

ਹੇ ਸਤਿਗੁਰ ਨਾਨਕ ਦੇਵ ਜੀ ਆਪ ਕੈਸੇ ਹੋ ਬ੍ਰਹਮੰਡਾਂ ਮੈਂ ਅਤੇ ਖੰਡਾਂ ਮੈਂ ਨਿਰਗੁਨ ਬ੍ਰਹਮ ਕੋ ਅਤੇ ਗੁਨ

ਕਹੀਏ ਸ੍ਰਗੁਣ ਕ ਸਮਾਨ ਹੀ ਪੂਰਨ ਜਾਨਿਆ ਹੈ ਵਾ ਸਿਖਾਂ ਕ ਜਣਾਇਆ ਹੈ ਵਾ ਜਿਸ ਨਿਰਗੁਨ ਬ੍ਰਹਮ ਕੋ ਸਭ ਖੰਡਾਂ ਬ੍ਰਹਮੰਡਾਂ ਮੇਂ ਬਿਆਸ ਬਸਿਸਟ ਆਦਕਾਂ ਨੇ ਸਮ ਜਾਨਿਆ ਹੈ ਸਤਿਗੁਰ ਨਾਨਕ ਦੇਵ ਜੀ ਤੁਮ ਓਹੀ ਈਸ਼ਵਰ ਸਰਗੁਨ ਰੂਪ ਆਕੇ ਹੂਏ ਹੋ ਕੋਈ ਭੇਦ ਨਾਹੀਂ। ਕਲ ਨਾਮੇ ਕਵੀ ਕਹੇ ਹੈ ਸਤਿਗੁਰ ਨਾਨਕ ਦੇਵ ਜੀ ਕਾ ਸੁਜਸ ਕਹੀਏ ਸ੍ਰੇਸਟ ਜੱਸ ਜਪੋ ਜਿਨ੍ਹਾਂ ਨੇ ਸਹਿਜੇ ਹੀ ਜੋਗ ਕੋ ਮਾਣਿਆਂ ਭੋਗਿਆ ਹੈ ॥ ੯ ॥

ਗੁਣ ਗਾਵਹਿ ਨਵ ਨਾਥ ਧੰਨਿ ਗੁਰੁ ਸਾਚਿ ਸਮਾਇਓ ॥
ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ ॥

ਨੌਂ ਨਾਥ ਗੋਰਖ ਮਛੰਦ੍ਰ ਆਦਿਕ ਗੁਨ ਗੈਨ ਕਰ ਰਹੇ ਹੈਂ ਧੰਨਜ ਹੈਂ ਗੁਰੂ ਸਾਹਿਬ ਜੋ ਸਚ ਰੂਪ ਮੇਂ ਸਮਾਏ ਰਹੇ ਹੈਂ ਵਾ ਧੰਨਜ ਹੈਂ ਗੁਰੂ ਜਿਨਕੀ ਕ੍ਰਿਪਾ ਸੇ ਗੋਰਖ ਆਦਕ ਸਾਚ ਮੇਂ ਸਮਾਏ ਮਾਂਧਾਤਾ ਕਹੀਏ ਮਾਨ ਧਾਤਾ ਦਲੀਪ ਕਾ ਪਿਤਾ ਕੈਸਾ ਜੇਨ ਕਹੀਏ ਜਿਸਨੇ ਚੱਕ੍ਰ ਵਰਤੀ ਰਾਜਾ ਕਹਾਇਆ ਵਾ ਜਿਨ੍ਹਾਂ ਸਿਕੰਦਰ ਆਦਕਾਂ ਨੇ ਆਪਣੇ ਆਪ ਕੋ ਚੱਕ੍ਰ ਵਰਤੀ ਕਹਾਇਆ ਸੋ ਸਭ ਗੈਨ ਕਰ ਰਹੇ ਹੈਂ।

ਗੁਣ ਗਾਵੈ ਬਲਿਰਾਉ ਸਪਤ ਪਾਤਾਲਿ ਬਸੰਤੌ ॥
ਭਰਥਰਿ ਗੁਣ ਉਚਰੈ ਸਦਾ ਗੁਰ ਸੰਗਿ ਰਹੰਤੌ ॥

ਹੇ ਸਤਿਗੁਰ ਨਾਨਕ ਦੇਵ ਜੀ ਆਪ ਕੇ ਗੁਨਾਂ ਕੋ ਬਲੀ ਰਾਜਾ ਵੀ ਗੈਨ ਕਰ ਰਹਾ ਹੈ ਜੋ ਸਤਵੇਂ ਪਤਾਲ ਵਿਖੇ ਬਸਦਾ ਹੈ ਵਾ ਬਲੀ ਸਤਵੇਂ ਪਤਾਲ ਮੇਂ ਨਹੀਂ ਗਇਆ ਓਹ ਤਾਂ ਤੀਸਰੇ ਪਤਾਲ ਮੇਂ ਹੈ ਇਸਤੇ ਦੂਤੀ ਅਰਥ ਸਹਿਤ ਪਤ ਅਵਰੋਂ ਕੇ ਪਤਾਲ ਮੇਂ ਜਾਕੇ ਬਸਾ ਵਾ ਸਹਿਤ ਪਤੀ ਕੇ ਯਾਨੇ ਭਗਵਾਨ ਕੇ ਸਹਿਤ ਪਤਾਲ ਮੇਂ ਜਾਕੇ ਬਸਾ ਅਬ ਤਕ ਪਹਿਰੇ ਹੈਂ ਵਾ ਤ੍ਰਿਤੀ ਸਪਤ ਕਿਆ ਪ੍ਰਤੱਗਯਾ ਕਰੀ ਥੀ ਅਢਾਈ ਕਦਮੋਂ ਕੀ ਕਿ ਅਢਾਈ ਕਦਮਾਂ ਪ੍ਰਿਥਮੀ ਦੇਵਾਂਗਾ ਪੂਰੀ ਨ ਹੋਣੇ ਕਰ ਪਤਾਲ ਮੇਂ ਗਇਆ ਵਾ ਸਪਤ ਕਹੀਏ ਸ਼ੀਘਰ ਹੀ ਪਤਾਲ ਮੇਂ ਜਾਕੇ ਬਸਿਆ ਅਗੇ ਭਰਥਰੀ ਵੀ ਆਪਕੇ ਗੁਨਾਂ ਕੋ ਉਚਾਰਦਾ ਹੈ ਸਦੀਵ ਕਾਲ ਗੋਰਖ ਨਾਥ ਗੁਰੂ ਕੇ ਸੰਗ ਰਹਿਕੇ ਵਾ ਭਰਥਰੀ ਹੇ ਗੁਰੋ ਆਪਕੇ ਸੰਗ ਰਹਿਕੇ ਆਪਕੇ ਗੁਨ ਉਚਾਰਦਾ ਭਇਆ।

ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥
ਕਬਿ ਕਲ ਸੁਜਸੁ ਨਾਨਕ ਗੁਰ ਘਟਿ ਘਟਿ ਸਹਜਿ ਸਮਾਇਓ ॥ ੧੦ ॥

ਦੂਰਬਾ ਕਹੀਏ ਦੁਰਬਾਸ਼ਾ ਪਰੂਰਉ ਨਾਮੇ ਇਕ ਰਾਜਾ ਹੂਆ ਹੈ ਅੰਗ੍ਰੇ ਨਾਮੇ ਰਿਖੀ ਇਨ ਸਭ ਨੇ ਹੇ ਗੁਰ ਨਾਨਕ ਦੇਵ ਜੀ ਆਪ ਕਾ ਜੱਸ ਗਾਇਆ ਹੈ ਕਲ ਨਾਮੇ ਕਵੀ ਕਹੇ ਹੈ ਹੇ ਭੱਟੋ ਇਸ ਪ੍ਰਕਾਰ ਪੂਰਵੋਕਤ ਸਤਿਗੁਰ ਨਾਨਕ ਦੇਵ ਜੀ ਕਾ ਸ੍ਰੇਸ਼ਟ ਜੱਸ ਸਹਿਜੇ ਹੀ ਸਭ ਕੇ ਘਟਾਂ ਘਟਾਂ ਮੇਂ ਸਮਾਇ ਰਹਾ ਹੈ। ਇਸ ਕਰ ਤੁਮ ਵੀ ਗੈਨ ਕਰੋ ਜਿਸ ਕਰਕੇ ਸਰਾਪ ਸੇ ਛੂਟ ਜਾਵੋ ॥ ੧੦ ॥

## ਸਵਈਏ ਮਹਲੇ ਦੂਜੇ ਕੇ ੨

## ੧ ਓ ਸਤਿਗੁਰਪ੍ਰਸਾਦਿ ॥

ਅਬ ਦੂਤੀ ਪਾਤਸ਼ਾਹਾ ਕੀ ਉਸਤਤੀ ਚਲੀ ਯੁਜਰ ਬੇਦ ਕਾ ਦੂਜਾ ਭਟ ਕਲਸਹਾਰ ਨਾਮੇ ਬੋਲਿਆ ਪ੍ਰਿਥਮ ਵਸਤੂ ਨਿਰਦੇਸ਼ ਮੰਗਲ ਕਰਤੇ ਹੈਂ:-

ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ ॥
ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ ॥

ਅੰਨ੍ਹੈ ॥ ਸੋਈ ਕਰਤਾ ਪੁਰਖ ਧੰਨਜ ਹੈ ਕਾਰਨ ਕਹੀਏ ਪਰਪੰਚ ਦੇ ਕਰਣੇ ਮੇਂ ਸਮਰਥ ਹੈ ਅਤੇ ਜਿਸ ਕੇ ਕਰ ਹਥ ਮੇਂ ਜੀਵਾਂ ਕੀ ਖਾਨ ਪਾਨ ਰੂਪ ਤਾਰ ਪਕੜੀ ਹੂਈ ਹੈ ਹੇ ਪਿਆਰਿਓ ਸੋਈ ਰੂਪ ਸਤਿਗੁਰ ਨਾਨਕ ਦੇਵ ਜੀ ਧੰਨਜ ਹੈਂ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਜਿਸ ਸਤਿਗੁਰ ਨਾਨਕ ਦੇਵ ਜੀ ਨੇ ਤੁਹਾਡੇ ਸੀਸ ਪਰ ਹਾਥ ਧਰਿਆ ਹੈ ਯਾਨੇ ਗੁਰ ਗੱਦੀ ਉਪਰ ਇਸਥਿਤ ਕੀਆ ਆਪ ਉਪਰ ਕ੍ਰਿਪਾਲੂ ਹੂਏ।

ਤ ਧਰਿਓ ਮਸਤਕਿ ਹਥੁ ਸਹਜਿ ॥
ਅਮਿਉ ਵੁਠਉ ਛਜਿ ਸੁਰਿ ਨਰ ਗਣ ਮੁਨਿ ਬੋਹਯ ਅਗਾਜਿ ॥

'ਤ' 'ਜ' ਕਾ ਸੰਬੰਧ ਹੋਤਾ ਹੈ ਇਹ ਚਾਲ ਛੈਲੀ ਹੈ ਯਾਨੇ ਜਾਂ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪਕੇ ਮਸਤਕ ਉਪਰ ਸਤਿਗੁਰ ਨਾਨਕ ਦੇਵ ਜੀ ਨੇ ਹਾਥ ਧਰਿਆ ਤਾਂ ਸਹਿਜੇ ਹੀ ਅਮਿਉ ਕਹੀਏ ਅੰਮ੍ਰਿਤ ਕੀ ਬਰਖਾ ਯਾਨੇ ਬ੍ਰਹਮਾ ਨੰਦ ਕੀ ਵਾ ਨਾਮ ਕੀ ਵੁਠਉ ਕਹੀਏ ਬਰਸੀ ਛਜਿ ਕਹੀਏ ਛਜੀ ਖਾਰੀ ਭਾਵ ਬਹੁਲਤਾ ਕਰਕੇ ਵਾ ਤਿਸ ਅੰਮ੍ਰਿਤ ਮੇਂ ਆਪ ਛਜਿ ਕਿਆ ਫਬੇ ਹੋ। ਕੈਸਾ ਨਾਮ ਅੰਮ੍ਰਿਤ ਜਿਸ ਨਾਮ ਕਰਕੇ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਸੁਰ ਦੇਵਤੇ ਅਤੇ ਨਰ ਮਨੁਖ ਗਣ ਕਹੀਏ ਸਮੂਹ ਮੁਨੀ ਜਨ ਭਗਤੀ ਰੂਪ ਬੋਹਯ ਕਹੀਏ ਸੁਗੰਧੀ ਵਾਲੇ ਹੂਏ ਹੈਂ ਅਗਾਜਿ ਕਿਆ ਪ੍ਰਗਟ ਹੀ।

ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥
ਜਗੁ ਜੀਤਉ ਗੁਰਦੁਆਰਿ ਖੇਲਹਿ ਸਮਤ ਸਾਰਿ ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਕੈਸੇ ਹੋ ਆਪ ਨੇ ਕਾਲ ਜੋ ਕੰਟਕ ਦੁਖਦਾਈ ਤਿਸਕੋ ਇਕ ਸ਼ੇਰ ਕੀ ਨਿਆਈਂ ਗਰਜਿ ਕਹੀਏ ਗੱਜਕੇ ਯਾਨੇ ਤਕੜੇ ਹੋਕੇ ਮਾਰਿਆ ਹੈ ਔਰ ਫੇਰ ਆਪ ਨੇ ਧਾਂਵਦੇ ਹੁਏ ਮਨ ਕੋ ਲੀਓ ਬਰਜਿ ਕਹੀਏ ਰੋਕ ਲੀਆ ਪੰਚ ਜੋ ਭੂਤ ਕਾਮਾਦਕ ਤਿਨਕੋ ਆਪ ਨੇ ਏਕ ਘਰ ਰਿਦਾ ਯਾਨੇ ਅੰਤ੍ਰ ਮੁਖਤਾ ਮੇਂ ਰਾਖ ਲੀਆ ਭਾਵ ਰੋਕ ਲੀਆ ਕੈਸੇ ਥੇ ਕਾਮਾਦਿਕ ਸੰਮਕ ਭਲੀ ਪ੍ਰਕਾਰ ਜੋ ਅਜੈ ਸਨ ਵਾ ਸਭ ਸਮਜਿ ਕਹੀਏ ਸਮਾ ਗਏ ਵਾ ਜੋ ਸੰਸਾਰ ਮੇਂ ਸਮਜਿ ਕਹੀਏ ਸਮਾਏ ਹੂਏ ਥੇ ਫੇਰ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਨੇ ਗੁਰ ਜੋ ਸਤਿਗੁਰ ਨਾਨਕ ਦੇਵ ਜੀ ਤਿਨ੍ਹਾਂ ਦ੍ਵਾਰੇ ਸਭ ਜਗਤ ਕੋ ਜੀਤਾ ਹੈ ਯਾਨੇ ਜਗਤ ਮੇਂ ਆਪ ਲਿਪਾਇਮਾਨ ਨਹੀਂ ਹੂਏ ਫੇਰ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਨੇ ਸਮਤਾ ਰੂਪ ਸਾਰਕਹੀਏ ਬਾਜੀ ਕੋ ਖੇਲਿਆ ਹੈ ਬਾਹਰ ਬਾਜੀਆਂ ਨਹੀਂ ਖੇਲੀਆਂ ਵਾ ਪਾਠੰਤਰ ਸਪਤਿ ਹੋਵੇ ਹੈ ਸਹਿਤ ਪਤ ਅਵਰੋ ਕੇ ਵਾ ਸਹਿਤ ਪਤੀ ਕੇ ਆਪ ਭਜਨ ਸਿਮਰਨ ਬਾਜੀ ਖੇਲਤੇ ਹੋ। ਆਪ ਨੇ ਉਨਮਨਿ ਨਿਰੰਕਾਰ ਮੇਂ ਲਿਵ ਕਹੀਏ ਬ੍ਰਿਤੀ ਕਾ ਰਥੁ ਕਹੀਏ ਪ੍ਰਵਾਹ ਰਖਿਆ ਹੈ।

ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੧ ॥

ਕਲਸਹਾਰ ਨਾਮੇ ਕਵੀ ਨਾਲ ਦੇ ਭੱਟਾਂ ਕੋ ਕਹੇ ਹੈ ਹੇ ਪਿਆਰਿਓ ਤੁਮ ਐਸੇ ਸਤਿਗੁਰਾਂ ਕੀ ਕੀਰਤੀ ਜੱਸ ਕਹੋ ਲਹਣਾ ਜੀ ਯਾਨੇ ਸ੍ਰੀ ਗੁਰੂ ਅੰਗਦ ਦੇਵ ਜੀ ਮੁਰਾਰੀ ਸਰੂਪ ਸਤਿਗੁਰ ਨਾਨਕ ਦੇਵ ਜੀ ਤਿਨਕੋ ਪਰਸ ਕੇ ਸਪਤ ਦੀਪਾਂ ਮੇਂ ਜਗਤ ਕੇ ਗੁਰੂ ਭਏ ਹੈਂ ॥ ੧ ॥

ਜਾਕੀ ਦ੍ਰਿਸਟਿ ਅੰਮ੍ਰਿਤਧਾਰ ਕਾਲੁਖ ਖਨਿ ਉਤਾਰ ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥
ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਜਾਕੀ ਕਹੀਏ ਜਿਸ ਆਪ ਕੀ ਕ੍ਰਿਪਾ ਦ੍ਰਿਸ਼ਟੀ ਅੰਮ੍ਰਿਤ ਕੀ ਧਾਰਾ ਹੈ ਮਾਨੋ ਅੰਮ੍ਰਿਤ

ਕਾ ਪ੍ਰਵਾਹ ਹੈ ਲਿਖਾ ਹੈ ਜਦੋਂ ਪ੍ਰਾਤਾਕਾਲ ਉਠਕੇ ਗੁਰੂ ਅੰਗਦ ਦੇਵ ਜੀ ਬਾਹਰ ਕ ਜਾਤੇ ਸੇ ਉਸ ਵਕਤ ਜੋ ਕੋਈ ਕੋਹੜੀ ਵੀ ਮਹਾਰਾਜ ਕੀ ਦ੍ਰਿਸ਼ਟੀ ਨੀਚੇ ਆਵਤਾ ਥਾ ਸੋ ਤਿਸਕਾ ਕੋਹੜ ਵੀ ਨਿਵਰਤ ਹੋਤਾ ਥਾ। ਫੇਰ ਆਪ ਨੇ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਕਾਲੁਖ ਕਹੀਏ ਪਾਪ ਸਿਖਾਂਦੇ ਖਨਿ ਕਹੀਏ ਪੁਟਕੇ ਯਾਨੇ ਜੜਾਂ ਤੇ ਉਤਾਰ ਦੀਏ ਫੇਰ ਆਪ ਕੇ ਦਰਸ਼ਨ ਦ੍ਵਾਰਾ ਅਗਜਾਨ ਰੂਪ ਤਿਮਰ ਅੰਧਕਾਰ ਚਲਾ ਜਾਤਾ ਹੈ ਵਾ ਆਪਕੇ ਸਤਿ ਸੰਗਤ ਰੂਪ ੍ਆਰੇ ਕੇ ਦਰਸ਼ਨ ਸੇ ਅਗਜਾਨ ਰੂਪ ਅੰਧਾਰ ਚਲਾ ਜਾਤਾ ਹੈ। ਅੰਨ੍ਯ–ਹੇ ਸ੍ਰੀ ਗੁਰੂਅੰਗਦ ਦੇਵ ਜੀ ਜੋ ਆਪਕੇ ਸਾਰ ਸ਼ਬਦ ਕੇ ਸੇਵਣਾ ਹੈ ਓਇ ਕਹੀਏ ਓਹ ਗਾਖੜੀ ਬਿਖਮ ਕਹੀਏ ਕਠਨ ਤੇ ਕਠਨ ਕਾਰ ਹੈ ਯਾਨੇ ਸਿਰ ਕੇ ਸੱਟੇ ਵੱਟੇ ਜੋ ਨਰ ਸੇਵਨ ਕਰਤੇ ਹੈਂ ਤੇ ਆਪ ਨੇ ਭਵ ਸੰਸਾਰ ਤੇ ਉਤਾਰਕ ਨਿਰਭਾਰ ਕਹੀਏ ਨਿਰਦੁਖ ਕਰ ਦੀਏ। ਦੂਤੀ–ਹੇ ਸ੍ਰੀ ਗੁਰੂ ਅੰਗਦ ਦੇਵ ਜੀ ਜੋ ਆਪਨੇ ਸਤਿਗੁਰ ਨਾਨਕ ਦੇਵ ਜੀ ਕਾ ਸਾਰ ਸਬਦ ਸੇਵਿਆ ਹੈ ਯਾਨੇ ਮੁਰਦੇ ਕਾ ਖਾਣਾ ਕਹਾ ਸੋ ਆਪਨੇ ਮਾਨਾ ਰਾਤ੍ਰੀ ਕੋ ਦਿਨ ਕਹਾ ਸੋ ਆਪ ਨੇ ਮਾਨਾ ਇਤਿਆਦੀ ਸਾਰ ਸ਼ਬਦ ਕਾ ਸੇਵਨਾ ਓਇ ਕਹੀਏ ਓਹ ਗਾਖੜੀ ਬਿਖਮ ਕਹੀਏ ਕਠਨ ਤੇ ਕਠਨ ਕਾਰ ਹੈ ਇਸਤੇ ਜੋ ਨਰ ਆਪਕਾ ਬਚਨ ਮਾਨਤੇ ਹੈਂ ਤੇ ਨਰ ਭਵ ਤੇ ਉਤਾਰਕੇ ਨਿਰਭਾਰ ਕਹੀਏ ਨਿਰ ਪਾਪ ਕਰ ਦੀਏ।

**ਸਤ ਸੰਗਤਿ ਸਹਜ ਸਾਰਿ ਜਾਗੀ ਲੇ ਗੁਰ ਬੀਚਾਰਿ ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥**
**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੨ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪਕੀ ਸਤਿ ਸੰਗਤ ਸਹਿਜੇ ਹੀ ਸਾਰ ਰੂਪ ਹੈ ਉਸ ਸਤਿ ਸੰਗਤ ਮੇਂ ਗੁਰਾਂ ਦੇ ਵੀਚਾਰ ਦ੍ਵਾਰਾ ਆਪਕੀ ਬ੍ਰਿਤੀ ਜਾਗੀ ਹੈ ਵਾ ਹੇ ਗੁਰੋ ਓਥੇ ਆਪਕੇ ਵੀਚਾਰ ਦਵਾਰਾ ਸਿੱਖਾਂ ਕੀ ਬ੍ਰਿਤੀ ਜਾਗੀ ਹੈ ਫੇਰ ਆਪ ਨਿੰਮਰੀ ਭੂਤ ਕਹੀਏ ਰੂਪ ਹੋ ਸਦੀਵ ਹੀ ਆਪਕਾ ਗੁਰ ਨਾਨਕ ਦੇਵ ਜੀ ਮੈਂ ਪਰਮ ਉਤ ਕ੍ਰਿਸ਼੍ਟ ਪਿਆਰ ਹੈ ਵਾ ਪਰਮ ਜੋ ਈਸ਼੍ਵਰ ਤਿਸ ਮੇਂ ਆਪਕਾ ਸਦੀਵ ਕਾਲ ਪਿਆਰ ਹੈ। ਕਲਸਹਾਰ ਨਾਮੇ ਭੱਟ ਕਹੇ ਹੈ ਗੁਰਾਂ ਕੀ ਕੀਰਤੀ ਕੋ ਮੁਰਾਰੀ ਸਰੂਪ ਜੋ ਸਤਿਗੁਰ ਨਾਨਕ ਦੇਵ ਜੀ ਤਿਨਕੋ ਪਰਸਕੇ ਲਹਣਾ ਜੀ ਸੱਤ ਦੀਪ ਰੂਪ ਜਗਤ ਗੁਰੂ ਭਏ ਹੈਂ।

**ਤੈ ਤਉ ਦ੍ਰਿੜਿਓ ਨਾਮੁ ਅਪਾਰੁ ॥**
**ਬਿਮਲ ਜਾਸੁ ਬਿਥਾਰੁ ਸਾਧਿਕ ਸਿਧ ਸੁ ਜਨ ਜੀਆ ਕੋ ਅਧਾਰੁ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਤੈਨੇ ਤਾਂ ਸਤਿਗੁਰ ਨਾਨਕ ਦੇਵ ਜੀ ਦ੍ਵਾਰੇ ਅਪਾਰ ਰੂਪ ਕਾ ਨਾਮ ਦ੍ਰਿੜ ਕੀਆ ਹੈ ਆਪਕੇ ਬਿਮਲ ਕਹੀਏ ਉਜਲ ਜੱਸ ਕਾ ਬਿਸਥੀਰਨ ਹੋ ਰਹਾ ਹੈ ਵਾ ਪ੍ਰਮੇਸ਼੍ਵਰ ਕਾ ਜੋ ਬਿਮਲ ਉਜਲ ਜੱਸ ਤਿਸਕੇ ਆਪ ਬਿਸਥੀਰਨ ਕਰਨੇ ਵਾਲੇ ਹੋ ਵਾ ਜਿਸ ਨਾਮ ਕਾ ਸੰਸਾਰ ਮੇਂ ਉਜਲ ਜੱਸ ਬਿਸਥੀਰਨ ਹੈ ਸਾਧਿਕ ਜਗਜਾਸੂਆਂ ਕੋ ਔਰ ਸਿਧਾਂ ਕੋ ਸੁਜਨ ਕਹੀਏ ਸੁਹਿਰਦਾਂ ਕੋ ਔਰ ਜੀਵਾਂ ਕੋ ਇਨ ਸਭ ਕੋ ਉਸ ਨਾਮ ਕਾ ਅਧਾਰ ਆਸਰਾ ਹੈ ਸੋ ਐਸਾ ਨਾਮ ਆਪਨੇ ਦ੍ਰਿੜਿਆ ਹੈ।

**ਤੂ ਤਾ ਜਨਿਕ ਰਾਜਾ ਅਉਤਾਰੁ ਸਬਦੁ ਸੰਸਾਰਿ ਸਾਰੁ ਰਹਹਿ ਜਗਤ੍ਰ ਜਲ ਪਦਮ ਬੀਚਾਰ ॥**
**ਕਲਿਪਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ ਆਤਮਾ ਤ੍ਰਿਬਿਧਿ ਤੇਰੈ ਏਕ ਲਿਵਤਾਰ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਤਾਂ ਰਾਜਾ ਪ੍ਰਕਾਸ਼ ਰੂਪ ਜਨ ਕਹੀਏ ਪ੍ਰਮੇਸ਼੍ਵਰ ਤਿਸਕੇ ਅਵਤਾਰ ਹੋ ਵਾ ਦੂਤੀ– ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਤਾਂ ਰਾਜਾ ਕਹੀਏ ਪ੍ਰਕਾਸ਼ ਰੂਪ ਜਨਕ ਨਾਮ ਗਜਾਨ ਕੇ ਹੀ ਅਵਤਾਰ ਹੋ ਭਾਵ ਮਾਨੋ

ਗਯਾਨ ਨੇ ਹੀ ਅਵਤਾਰ ਲੀਆ ਹੈ ਗਯਾਨ ਕਰਕੇ ਪੂਰਨ ਹੋ ਫੇਰ ਆਪਕਾ ਸ਼ਬਦ ਉਪਦੇਸ਼ ਸੰਸਾਰ ਮੇਂ ਸਾਰ ਰੂਪ ਹੈ ਫੇਰ ਆਪ ਜਗਤ ਤੇ ਐਸੇ ਅਸੰਗ ਰਹਿਤੇ ਹੋ ਜੈਸੇ ਜਲ ਮੇਂ ਪਦਮ ਕਵਲ ਕਾ ਵੀਚਾਰ ਹੋਤਾ ਹੈ ਫੇਰ ਆਪ ਰੋਗਾਂ ਦੇ ਬਿਦਾਰਨ ਕੋ ਕਲਪਤ੍ਰੂ ਹੋ ਵਾ ਕਲਪਤਰੂ ਵਤ ਕਾਮਨਾਂ ਪੂਰਨ ਕਰਨਹਾਰ ਹੋ ਅਤੇ ਰੋਗਾਂ ਦੇ ਬਿਦਾਰਨ ਕਰਨੇ ਕੋ ਆਪ ਧਨੰਤ੍ਰ ਵਤ ਹੋ ਸੰਸਾਰ ਦੇ ਤਾਪ ਆਧਿ ਬਿਆਧ ਉਪਾਧ ਨਿਵਾਰੇ ਨਿਵਾਰਨੇ ਵਾਲੇ ਹੋ ਲੋਕਾਂ ਦਾ ਤਾਂ ਆਤਮਾ ਕਹੀਏ ਮਨ ਤ੍ਰਿਬਿਧਿ ਤਿੰਨ ਪ੍ਰਕਾਰ ਕਾ ਹੋ ਰਹਾ ਹੈ ਯਥਾ ਰਾਜਸੀ ਸਾਂਤਕੀ ਤਾਮਸੀ ਔਰ ਆਪਕਾ ਮਨ ਏਕ ਲਿਵਤਾਰ ਕਹੀਏ ਇਕ ਰਸ ਰਹਿਤਾ ਹੈ ਵਾ ਲੋਕਾਂ ਨੇ ਤਾਂ ਆਤਮਾ ਤਿੰਨ ਪ੍ਰਕਾਰ ਕਾ ਮਾਨਾ ਹੈ ਕੈਸੇ ਬ੍ਰਹਮਾ ਬਿਸ਼ਨ ਸ਼ਿਵ ਔਰ ਆਪ ਨੇ ਇਕ ਰੂਪ ਹੀ ਜਾਣਕੇ ਤੇਲ ਧਾਰਾ ਵਤ ਲਿਵ ਲਗਾਈ ਹੈ।

**ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੩ ॥**

ਇਸ ਕਾ ਹੋ ਚੁੱਕਾ ਹੈ ॥ ੩ ॥

**ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ ਸਾਧਿ ਅਜਗਰੁ ਜਿਨਿ ਕੀਆ ਉਨਮਾਨੁ॥**
**ਹਰਿ ਹਰਿ ਦਰਸ ਸਮਾਨ ਆਤਮਾਵੰਤ ਗਿਆਨ ਜਾਣੀਅ ਅਕਲ ਗਤਿ ਗੁਰ ਪਰਵਾਨ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਤੈਨੇ ਤਾਂ ਸਤਿਗੁਰ ਨਾਨਕ ਦੇਵ ਜੀਕੇ ਹਦਰਥਿ ਕਹੀਏ ਹਜ਼ੂਰੋਂ ਯਾਨੇ ਪਾਸੋਂ ਮਾਨ ਆਦਰ ਪਾਇਆ ਹੈ ਆਪ ਨੇ ਪ੍ਰਵਾਨ ਨੀਕ ਗੁਰਾਂ ਕੋ ਸੇਵਨ ਕੀਆ ਵਾ ਪ੍ਰਵਾਨ ਕਹੀਏ ਨਿਸਚੇ ਪੂਰਬਕ ਗੁਰਾਂ ਕੋ ਸੇਵਿਆ ਵਾ ਗੁਰਾਂ ਮੇਂ ਪ੍ਰਵਾਨ ਨਿਸਚਾ ਕਰਕੇ ਭਗਵੰਤ ਕੋ ਆਪ ਨੇ ਸੇਵਿਆ ਹੈ। ਜਿਨ ਕਹੀਏ ਜਿਸ ਆਪ ਨੇ ਅਜਗਰ ਜੋ ਹੰਕਾਰ ਤਿਸਕੋ ਸਾਧਿਆ ਹੈ ਉਨਮਾਨ ਕਹੀਏ ਤੁਰੀਆ ਪਦ ਕਾ ਵਿਚਾਰ ਕਰਕੇ ਵਾ ਉਨਮਾਨ ਪਦ ਕੋ ਨਿਸਚੇ ਕੀਆ ਹੈ। ਹੇ ਗੁਰੂ ਅੰਗਦ ਦੇਵ ਜੀ ਫੇਰ ਆਪਕਾ ਦਰਸ਼ਨ ਹਰਿ ਹਰਿ ਕੇ ਸਾਮਾਨਜ ਹੈ ਵਾ ਹਰਿ ਬਿਸ਼ਨ ਹਰਿ ਸ਼ਿਵ ਤਿਨਕੇ ਸਮਾਨ ਹੈ ਫੇਰ ਆਪ ਆਤਮਾ ਕੇ ਗਿਆਨ ਵੰਤ ਹੋ ਯਾਨੇ ਆਤਮ ਗਯਾਨ ਵਾਲੇ ਹੋ ਵਾ ਆਪਕਾ ਆਤਮਾ ਕਹੀਏ ਮਨ ਗਿਆਨ ਵੰਤ ਹੈ ਫੇਰ ਆਪ ਨੇ ਸਤਿਗੁਰ ਨਾਨਕ ਦੇਵ ਜੀ ਮੇਂ ਪ੍ਰਵਾਨ ਕਹੀਏ ਨਿਸਚਾ ਕਰਕੇ ਅਕਲ ਜੋ ਭਗਵੰਤ ਤਿਸਕੀ ਗਤੀ ਪ੍ਰਾਪਤੀ ਜਾਣੀ ਹੈ ਵਾ ਸਤਿਗੁਰ ਨਾਨਕ ਦੇਵ ਜੀ ਪ੍ਰਵਾਨ ਕਹੀਏ ਸਾਦਿਰਸ ਹੀ ਯਾਨੇ ਜੈਸੇ ਉਨ੍ਹਾਂ ਨੇ ਅਕਲ ਰੂਪ ਈਸ਼੍ਵਰ ਕੀ ਪ੍ਰਾਪਤੀ ਜਾਣੀ ਥੀ ਤੈਸੇ ਹੀ ਆਪ ਨੇ ਜਾਣੀ ਹੈ।

**ਜਾਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨੁ ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥**
**ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੪ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਜਾਕੀ ਕਹੀਏ ਜਿਸ ਆਪਕੀ ਦ੍ਰਿਸ਼ਟੀ ਅਚਲ ਠਾਣ ਕਹੀਏ ਸਰੂਪ ਮੇਂ ਹੈ ਯਾਨੇ ਅਚਲ ਅਸਥਾਨ ਦੀ ਪ੍ਰਾਪਤੀ ਕਰਨੇ ਵਾਲੀ ਹੈ ਸੁਥਾਨ ਕਹੀਏ ਰਿਦੇ ਅਸਥਾਨ ਕੇ ਰਹਿਣੇ ਵਾਲੀ ਆਪਕੀ ਬੁਧੀ ਬਿਮਲ ਉਜਲ ਹੈ ਫੇਰ ਆਪ ਨੇ ਸੀਲ ਰੂਪੀ ਸਨਾਹੁ ਕਹੀਏ ਸੰਜੋਹ ਪਹਿਰੀ ਹੈ ਯਥਾ ਖਹਿਰਿਆਂ ਨੇ ਕਹਾ ਥਾ ਕਿ ਤੁਮਾਰਾ ਭਲਾ ਹੋਵੇ ਹਮ ਔਰ ਅਸਥਾਨ ਚਲੇ ਜਾਤੇ ਹੈਂ ਫੇਰ ਆਪ ਨੇ ਸ਼ਕਤੀ ਮਾਇਆ ਕੀ ਇਛਿਆ ਹੀ ਬਿਦੀਰਨ ਕਰ ਦਿਤੀ ਛੇ ਕੋਸ ਮਾਇਆ ਪਰੇ ਰਖੀ ਥੀ। ਅੱਗੇ ਸਪਸ਼ਟ ਹੈ। ੪ ॥

**ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥**
**ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਜਿਸ ਉਪਰ ਆਪ ਦ੍ਰਿਸ਼ਟੀ ਧਾਰਤੇ ਹੋ ਤਿਸ ਕਾ ਤਮ ਕਹੀਏ ਅਗਯਾਨ ਅੰਧੇਰਾ ਹਰ

ਦੇਤੇ ਹੋ ਅਘਾਂ ਦੇ ਵੀ ਦਾਹ ਕਰਨੇ ਵਾਲੇ ਹੋ ਅਤੇ ਪਾਪਾਂ ਦੇ ਵੀ ਪਰ ਭਲੀ ਪਰਕਾਰ ਨਾਸ ਕਰਨੇ ਹਾਰ ਹੋ। ਸਾਮਾਨ੍ਯ ਵਿਸ਼ੇਸ਼ ਪਾਪ ਨਿਸਚੇ ਕਰਨੇ ਵਾ ਅਘ ਜੋ ਦਗਧ ਕਰਨੇ ਵਾਲੇ ਤਿਨ ਪਾਪਾਂ ਕੇ ਆਪ ਪਰ ਭਲੀ ਪਰਕਾਰ ਨਾਸ ਕਰਨੇ ਹਾਰ ਹੋ । ਫੇਰ ਆਪਕਾ ਸ਼ਬਦ ਉਪਦੇਸ਼ ਸੂਰਜਵਤ ਬਲਵੰਤ ਹੈ ਸੂਰਜ ਜੈਸੇ ਅੰਧਕਾਰ ਨਾਸ ਕਰੇ ਹੈ ਤੈਸੇ ਹੀ ਆਪ ਕਾ ਸ਼ਬਦ ਰੂਪ ਸੂਰਜ ਕਾਮ ਅਤੇ ਕ੍ਰੋਧ ਆਦਿਕਾਂ ਦੇ ਬਿਨਾਸ ਕਰਨਹਾਰ ਹੈ।

ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥
ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਫੇਰ ਆਪ ਲੋਭ ਅਤੇ ਮੋਹ ਆਦਕਾਂ ਕੋ ਬਸੀਕਾਰ ਕਰਨੇ ਵਾਲੇ ਹੋ ਜੋ ਜਾਚਿਕ ਹੋਕੇ ਆਪਕੀ ਸ਼ਰਨ ਮੇਂ ਆਤਾ ਹੈ ਉਸਕੀ ਆਪ ਪ੍ਰਤਿਪਾਲਨਾ ਕਰਨੇਹਾਰ ਹੋ ਆਤਮਾ ਕੀ ਰਤੀ ਪ੍ਰੀਤੀ ਕੋ ਆਪ ਸੰ ਭਲੀ ਪਰਕਾਰ ਗ੍ਰਹਣ ਕਰਨੇਹਾਰ ਹੋ ਅਤੇ ਆਪ ਕੇ ਕਹਿਣੇ ਕੀ ਢਾਲਣ ਕਹੀਏ ਤਰਾਂ ਯਾਨੇ ਰੀਤੀ ਅੰਮ੍ਰਿਤ ਨਾਲੋਂ ਵੀ ਕਲ ਕਹੀਏ ਸੁੰਦਰ ਹੈ।

ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥
ਗੁਰੁ ਜਗਤ ਫਿਰਣ ਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ ॥ ੫ ॥

ਹੇ ਸਤਿਗੁਰ ਅੰਗਦ ਦੇਵ ਜੀ ਸਤਿਗੁਰੂ ਨਾਨਕ ਦੇਵ ਜੀ ਨੇ ਆਪਕੋ ਤਿਲਕ ਦੀਆ ਹੈ ਕਲ ਕਹੀਏ ਕਲ ਨਾਮੇ ਕਵੀ ਕਹੇ ਹੈ ਇਸ ਕਰ ਆਪ ਬ੍ਰਹਮ ਰੂਪ ਹੋ ਜੋ ਅਬ ਸਤ ਕਹੀਏ ਨਿਸਚੇ ਕਰਕੇ ਆਪਕੇ ਉਪਦੇਸ਼ ਮੇਂ ਲਗੇ ਹੈਂ ਸੋ ਪੈ ਕਹੀਏ ਬਹੁੜੇ ਸੰਸਾਰ ਸਮੁੰਦਰ ਤੇ ਤਰ ਗਏ ਹੈਂ ਵਾ ਆਪ ਕੇ ਪੈ ਕਹੀਏ ਚਰਨਾਂ ਮੇਂ ਜੋ ਲਗੇ ਹੈਂ ਸੋ ਤਰ ਗਏ ਹੈਂ ਵਾ ਜੋ ਪ ਕਹੀਏ ਬਹੁਤੇ ਆਪਕੀ ਸੰਗਤਿ ਮੇਂ ਲਗੇ ਹੈਂ ਸੋ ਤਰ ਗਏ। ਜਗਤ ਗੁਰੂ ਫਿਰਣ ਕਹੀਏ ਫੇਰੂ ਜੀ ਕੇ ਸੀਹ ਕਹੀਏ ਪੁਤਰ ਅੰਗਰਉ ਕਹੀਏ ਅੰਗਦ ਦੇਵ ਜੀ ਲਹਿਣਾ ਸੋ ਰਾਜ ਜੋਗ ਕਿਆ ਸੁਖੇਨ ਜੋਗ ਕਰਦੇ ਭਏ ਵਾ ਗਯਾਨ ਜੋਗ ਕਰਦੇ ਭਏ ਵਾ ਰਾਜ ਦੇ ਜੋਗ ਕਹੀਏ ਲਾਇਕ ਕੀਏ ਹੈਂ ਵਾ ਰਾਜ ਵੀ ਅਤੇ ਜੋਗ ਵੀ ਦੋਨੋਂ ਹੀ ਕਰਦੇ ਭਏ ॥ ੫ ॥

ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾ ਚਾਰਹ ॥
ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪਕੀ ਲਿਵ ਬ੍ਰਿਤੀ ਸਦਾ ਹੀ ਅਕਲ ਪ੍ਰਮਾਤਮਾ ਵਿਖੇ ਲਗੀ ਰਹੇ ਹੈ। ਕਰਣ ਕਹੀਏ ਇੰਦਰੀਆਂ ਕੋ ਆਪਣੀ ਇਛਾ ਕੇ ਸਿਉ ਕਹੀਏ ਅਨੁਸਾਰ ਚਾਰਹ ਕਹੀਏ ਬਿਚਰਾਵਤੇ ਹੋ ਯਾਨੇ ਚਲਾਵਤੇ ਹੋ। ਫੇਰ ਆਪਕਾ ਕੈਸ ਸੁਭਾਵ ਹੈ ਜੈਸੇ ਦ੍ਰੁਮ ਕਹੀਏ ਬਿਰਖ ਫਲਾਂ ਸੇ ਸਪੂਰ ਕਹੀਏ ਪੂਰਨ ਹੁੰਦਾ ਹੈ ਤਬ ਨਿਵੈ ਕਹੀਏ ਨੀਵਾਂ ਹੋ ਜਾਤਾ ਹੈ ਅਤੇ ਕਸ ਕਹੀਏ ਤਾੜਨੋਂ ਇੱਟ ਵੱਟਿਆਂ ਕੀ ਖਵੈ ਕਹੀਏ ਸਹਾਰਤਾ ਹੈ ਐਸੇ ਹੀ ਆਪ ਕਾ ਬਿਮਲ ਉਜਲ ਬੀਚਾਰ ਹੈ ਆਪ ਸਰਬ ਸਮਰਥਾ ਸ਼ਕਤੀ ਪਾਕੇ ਫੇਰ ਨੀਵੇਂ ਰਹੇ ਤਾੜਨਾ ਕਿਆ ਜੋ ਜੋਗੀ ਬਾਬਤ ਆਕੇ ਕਹਾ ਆਪ ਚਲੇ ਜਾਵੋ ਉਸੀ ਵਕਤ ਚਲੇ ਗਏ ਕੌੜ ਬਚਨ ਨਹੀਂ ਕਹਾ।

ਇਹੈ ਤਤੁ ਜਾਣਿਓ ਸਰਬ ਗਤਿ ਅਲਖੁ ਬਿਡਾਣੀ ॥
ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਨੇ ਇਹੀ ਤਤ ਕਹੀਏ ਸਿਧਾਂਤ ਜਾਨਿਆ ਹੈ ਕਿਆ ਜਾਨਿਆ ਹੈ ਅਲਖ ਵਿਡਾਣੀ

ਅਸਚਰਜ ਰੂਪ ਕੋ ਆਪਣੇ ਸਰਬ ਥਾਂ ਗਤਿ ਕਹੀਏ ਪੂਰਨ ਯਾਨ ਪ੍ਰਾਪਤ ਨਿਸਚੇ ਕੀਆ ਹੈ। ਹੇ ਸ੍ਰੀ ਗੁਰੂ ਅਗਦ ਦੇਵ ਜੀ ਗੁਰ ਨਾਨਕ ਦੇਵ ਰੂਪੀ ਸੂਰਜ ਨੇ ਬਾਣੀ ਰੂਪੀ ਕਿਰਨਾਂ ਦਵਾਰੇ ਨਾਮ ਰੂਪੀ ਅੰਮ੍ਰਿਤ ਕਲ ਕਹੀਏ ਸੁੰਦਰ ਆਪਕੇ ਰਿਦੇ ਮੇਂ ਸਹਿਜ ਭਾਇ ਕਹੀਏ ਸੁਤੇ ਸਿਧ ਹੀ ਸੰਚਿਆ ਹੈ ਵਾ ਆਗੇ ਆਪ ਨੇ ਜਗਯਾਸੀਆਂ ਕੇ ਰਿਦੇ ਮੇ ਸੰਚਿਆ ਹੈ।

ਗੁਰਗਮਿ ਪ੍ਰਮਾਣੁ ਤੈ ਪਾਇਓ ਸਤੁ ਸੰਤੋਖੁ ਗ੍ਰਾਹਜਿ ਲਯੌ ॥
ਹਰਿ ਪਰਸਿਓ ਕਲੁ ਸਮੁਲਵੈ ਜਨ ਦਰਸਨੁ ਲਹਣੇ ਭਯੌ ॥ ੬ ॥

ਗੁਰੂ ਜੋ ਗਯਾਨ ਗਮ ਪ੍ਰਵਾਨ ਨੀਕ ਸਤਿਗੁਰ ਨਾਨਕ ਦੇਵ ਜੀ ਸੋ ਆਪ ਨੇ ਪਾਯਾ ਵਾ ਗੁਰਾਂ ਕੇ ਪਰਵਾਨ ਕਹੀਏ ਸਾਦਿਰਸ਼ ਆਪ ਨੇ ਅਨੰਦ ਪਾਇਆ। ਸਤਿ ਸੰਤੋਖ ਆਦਿਕ ਆਪ ਨੇ ਗ੍ਰਾਹਜ ਕਹੀਏ ਗ੍ਰਹਨ ਕਰ ਲਏ ਹੈਂ। ਕਲ ਨਾਮੇ ਭਟ ਸੰਮਕ ਭਲੀ ਪਰਕਾਰ ਉਲਵੈ ਕਹੀਏ ਉਚਾਰਦਾ ਹੈ ਜਿਸ ਜਨ ਕੋ ਲਹਣੇ ਸਾਹਿਬ ਜੀ ਕਾ ਦਰਸ਼ਨ ਭਇਆ ਹੈ ਤਿਸਨੇ ਹਰੀ ਪਰਸਿਆ ਹੈ ਭਾਵ ਹਰੀ ਕੀ ਤਿਸਕੋ ਪ੍ਰਾਪਤੀ ਭਈ ਹੈ॥ ੬ ॥

ਮਨਿ ਬਿਸਾਸੁ ਪਾਇਓ ਗਹਰਿ ਗਹੁ ਹਦਰਥਿ ਦੀਓ ॥
ਗਰਲ ਨਾਸੁ ਤਨਿ ਨਠਯੋ ਅਮਿਉ ਅੰਤਰ ਗਤਿ ਪੀਓ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਨੇ ਮਨ ਮੇਂ ਬਿਸਾਸ ਕਹੀਏ ਨਿਸਚਾ ਪਾਇਆ ਸਤਿਗੁਰੂ ਨਾਨਕ ਦੇਵ ਜੀ ਉਪਰ ਗਹਰਿ ਜੋ ਪ੍ਰਮਾਤਮਾ ਤਿਸਕਾ ਗਹੁ ਕਹੀਏ ਗ੍ਰਹਨ ਕਰਨਾ ਸਤਿਗੁਰ ਨਾਨਕ ਦੇਵ ਜੀ ਨੇ ਆਪਣ ਹਦਰਥਿ ਕਹੀਏ ਹਜ਼ੂਰੋਂ ਆਪਕੋ ਦੀਆ ਹੈ। ਗਰਲ ਕਹੀਏ ਬਿਖ ਅਗਯਾਨ ਰੂਪ ਵਾ ਮਾਇਆ ਰੂਪ ਵਾ ਹੰਕਾਰ ਰੂਪ ਨਾਸ ਕਰਨੇ ਵਾਲੀ ਆਪਕੇ ਤਨ ਤੇ ਨਠਯੋ ਕਹੀਏ ਨਸ ਗਈ। ਅਮਿਉ ਕਹੀਏ ਅੰਮ੍ਰਿਤ ਬ੍ਰਹਮਾਨੰਦ ਰੂਪ ਅੰਤਰਗਤ ਕਹੀਏ ਪ੍ਰਾਪਤ ਸੋ ਆਪ ਨੇ ਜਬ ਪਾਨ ਕੀਆ ਵਾ ਅੰਮਰਤ ਪੀਆ ਇਸਕਰ ਅੰਤਰਾ ਭੇਦ ਗਤ ਨਾਸ ਭਇਆ।

ਰਿਦਿ ਬਿਗਾਸੁ ਜਾਗਿਓ ਅਲਖਿ ਕਲ ਧਰੀ ਜੁਗੰਤਰਿ ॥
ਸਤਿਗੁਰੁ ਸਹਜ ਸਮਾਧਿ ਰਵਿਓ ਸਾਮਾਨਿ ਨਿਰੰਤਰਿ ॥

ਜਿਸ ਪਰਮਾਤਮ ਦੇਵ ਨੇ ਜੁਗੋਂ ਅੰਤਰ ਆਪਣੀ ਕਲ ਕਹੀਏ ਸ਼ਕਤੀ ਧਰੀ ਹੈ ਤਿਸ ਈਸ਼ਵਰ ਕਾ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪਕੇ ਰਿਦੇ ਮੇਂ ਬਿਗਾਸ ਕਹੀਏ ਪ੍ਰਕਾਸ਼ ਜਾਗਿਆ ਹੈ ਵਾ ਬਿਗਾਸ ਕਹੀਏ ਅਨੰਦ ਜਾਗਿਆ ਹੈ। ਜੋ ਪਰਮਾਤਮ ਦੇਵ ਸਰਬ ਮੇਂ ਨਿਰੰਤਰ ਇਕ ਰਸ ਸਾਮਾਨ ਕਹੀਏ ਇਕੋ ਜਿਹਾ ਰਵ ਰਹਾ ਹੈ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪਕੀ ਸਹਜੇ ਹੀ ਸਮਾਧੀ ਤਿਸਮੇਂ ਲਗੀ ਹੈ ਵਾ ਜੋ ਈਸ਼ਵਰ ਸਾਰੇ ਸਾਮਾਨਜ ਹੀ ਰਵ ਰਹਾ ਹੈ ਆਪਕੀ ਤਿਸ ਵਿਖੇ ਨਿਰੰਤਰ ਕਹੀਏ ਇਕ ਰਸ ਸਹਜ ਸਮਾਧੀ ਲਗੀ ਹੈ।

ਉਦਾਰ ਉਚਿਤ ਦਾਰਿਦ ਹਰਨ ਪਿਖੰਤਿਹ ਕਲਮਲ ਤ੍ਰਸਨ ॥
ਸਦ ਰੰਗਿ ਸਹਜਿ ਕਲੁ ਉਚਰੈ ਜਸ ਜੰਪਉ ਲਹਣੇ ਰਸਨ ॥ ੭ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਚਿਤੋਂ ਬਡੇ ਉਦਾਰ ਹੋ ਵਾ ਦਾਤੀ ਉਦਾਰ ਵੀ ਹੋ ਅਤੇ ਉਚਿਤ ਕਹੀਏਲ ਇਕ ਹੋ ਯਾਨੇ ਸਰਬ ਕਰ ਯੋਗਯ ਹੋ ਫੇਰ ਦਲਿਦਰਾਂ ਕੇ ਹਰਨੇ ਵਾਲੇ ਹੋ ਵਾ ਦਲਿਦਰ ਅਗਯਾਨ ਤਿਸਕੇ ਹਰਨੇ ਵਾਲੇ ਹੋ ਫੇਰ ਆਪਕਾ ਦਰਸ਼ਨ ਪੇਖਨੇ ਸੇ ਕਲਮਲ ਕਹੀਏ ਪਾਪ ਤ੍ਰਸ ਜਾਤੇ ਹੈਂ ਭਾਵ ਭੈ ਕੋ ਪ੍ਰਾਪਤ ਹੋਤੇ ਹੈਂ। ਕਲ ਨਾਮੇ

ਕਵੀ ਉਚਾਰਦਾ ਹੈ ਹੇ ਪਿਆਰਿਓ ਸਦਾ ਹੀ ਰੰਗ ਕਹੀਏ ਪ੍ਰੇਮ ਕਰਕੇ ਸਹਜੇ ਹੀ ਲਹਣੇ ਜੀ ਕਾ ਜਸ ਰਸਨਾ ਸੇ ਜਪੋ ॥੭॥

**ਨਾਮੁ ਅਵਖਧੁ ਨਾਮੁ ਉਧਾਰੁ ਅਰੁ ਨਾਮੁ ਸਮਾਧਿ ਸੁਖੁ ਸਦਾ ਨਾਮ ਨੀਸਾਣੁ ਸੋਹੈ ॥**
**ਰੰਗਿ ਰਤੌ ਨਾਮ ਸਿਉ ਕਲ ਨਾਮੁ ਸੁਰਿ ਨਰਹ ਬੋਹੈ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਨੇ ਨਾਮਹੀ ਅਉਖਦੀ ਅੰਗੀਕਾਰ ਕੀਤੀ ਹੈ ਔਰ ਨਾਮ ਕਾ ਹੀ ਆਪਣੇ ਅਧਾਰ ਆਸਰਾ ਲੀਆ ਹੈ ਔਰ ਨਾਮੀ ਵਿਚ ਵਾ ਨਾਮ ਵਿਚ ਹੀ ਆਪ ਨੇ ਸਮਾਧੀ ਲਗਾਈ ਹੈ ਅਤੇ ਨਾਮ ਕਾ ਹੀ ਆਪਕੋ ਸੁਖ ਹੈ ਨਾਮ ਹੀ ਆਪਕੇ ਦਰ ਮੇਂ ਸਦਾ ਨੀਸ਼ਾਨ ਕਹੀਏ ਝੰਡਾ ਸੋਭਤਾ ਹੈ। ਨਾਮ ਕੇ ਹੀ ਰੰਗ ਕਹੀਏ ਪਰੇਮ ਸਾਥ ਆਪ ਰਤੇ ਰਹਿਤੇ ਹੋ ਕਲ ਕਹੀਏ ਕਲੀ ਮੇਂ ਵਾ ਕਲ ਭੱਟ ਕਹੇ ਹੈ ਜੋ ਨਾਮ ਸੁਰਾਂ ਅਤੇ ਨਰਾਂ ਕੋ ਭਗਤੀ ਰੂਪ ਬੋਹੈ ਕਹੀਏ ਖੁਸ਼-ਬੋਈ ਕਰਨੇ ਵਾਲਾ ਹੈ।

**ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ ॥**
**ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ ॥ ੮ ॥**

ਨਾਮ ਰੂਪੀ ਪਰਸ ਕਹੀਏ ਪਾਰਸ ਜਿਸਨੇ ਪਾਇਆ ਹੈ ਵਾ ਨਾਮ ਰੂਪੀ ਪਰਸ ਕਹੀਏ ਕੁਹਾੜਾ ਪਾਪਾਂ ਦੇ ਕਾਟਨੇ ਵਾਲਾ ਜਿਸ ਨੇ ਪਾਇਆ ਹੈ ਵਾ ਨਾਮ ਨਾਲ ਪਰਸਨਾ ਜਿਸਨੇ ਪਾਇਆ ਹੈ। ਓਹ ਪੁਰਸ਼ ਲੋਇ ਕਹੀਏ ਲੋਕਾਂ ਮੇਂ ਸਤ ਨਿਸਚੇ ਕਰਕੇ ਰਵੀ ਸੂਰਜ ਵਤ ਪ੍ਰਗਟਿਆ ਹੈ ਵਾ ਸਤ ਕਹੀਏ ਜਸ ਪ੍ਰਗਟਿਆ ਹੈ ਰਵੀ ਕੇ ਲੋਕ ਤਕ ਹੇ ਪਿਆਰਿਓ ਐਸੇ ਗੁਰੂ ਅੰਗਦ ਦੇਵ ਜੀ ਕੇ ਦਰਸ਼ਨ ਦੇ ਪਰਸਿਐ ਕਹੀਏ ਦੇਖਨੇ ਕਰ ਅਠਾਹਟ ਮਜਨ ਕਹੀਏ ਪਰਬੋਂ ਕਾ ਇਸ਼ਨਾਨ ਹੋਤਾ ਹੈ ॥੮॥

**ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ ਸੋਹੈ ॥**
**ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ ॥**

ਹੇ ਸ੍ਰੀ ਗੁਰ ਅੰਗਦ ਦੇਵ ਜੀ ਸਚਾ ਨਾਮ ਹੀ ਆਪਕਾ ਤੀਰਥ ਹੈ ਅਤੇ ਸਚ ਨਾਮ ਕਾ ਅਭਿਆਸ ਕਰਨਾ ਏਹ ਆਪ ਕਾ ਤਿਸ ਮੇਂ ਇਸ਼ਨਾਨ ਕਰਨਾ ਹੈ ਔਰ ਭਾਉ ਕਹੀਏ ਪ੍ਰੇਮ ਪੂਰਬਕ ਸਚ ਨਾਮ ਕਾ ਹੀ ਆਪ ਭੋਜਨ ਛਕਤੇ ਹੋ ਵ ਸਚ ਨਿਸਚੇ ਕਰਕੇ ਭਾਉ ਕਹੀਏ ਗਯਾਨ ਰੂਪ ਆਪਕਾ ਭੋਜਨ ਹੈ ਵਾ ਸਚ ਨਾਮ ਭੋਜਨ ਹੈ ਅਤੇ ਫੇਰ ਆਪ ਭਾਉ ਕਹੀਏ ਪ੍ਰਕਾਸ ਰੂਪ ਹੋ। ਸਦੀਵ ਕਾਲ ਸਚੇ ਨਾਮ ਕੋ ਹੀ ਆਪ ਭਾਖੰਤ ਕਹੀਏ ਉਚਾਰਦੇ ਹੂਏ ਸੋਭ ਰਹੇ ਹੋ। ਐਸਾ ਸਚਾ ਨਾਮ ਆਪ ਨੇ ਸਤਿਗੁਰ ਨਾਨਕ ਦੇਵ ਜੀ ਕੇ ਸ਼ਬਦ ਉਪਦੇਸ਼ ਦੁਆਰੇ ਪਾਇਆ ਹੈ ਸਚੇ ਨਾਮ ਕਰਕੇ ਹੀ ਆਪਨੇ ਆਗੇ ਸੰਗਤ ਕੋ ਭਗਤੀ ਰੂਪੀ ਬੋਹੋ ਕਹੀਏ ਖੁਸ਼ਬੋਈ ਵਾਲਾ ਕੀਤਾ ਹੈ।

**ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ ॥**
**ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ ॥ ੯ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਜਿਸ ਆਪਕਾ ਸੰਯਮ ਵੀ ਸਚ ਨਾਮ ਕਾ ਹੀ ਹੈ ਅਤੇ ਵਰਤ ਵੀ ਸਚ ਨਾਮ ਕਾ ਹੀ ਹੈ ਕਲ ਨਾਮੇ ਕਵੀ ਵਖਾਣਦਾ ਹੈ ਹੇ ਭੱਟੋ ਐਸੇ ਸਤਿਗੁਰ ਅੰਗਦ ਦੇਵ ਜੀ ਕਾ ਦਰਸ਼ਨ ਪਰਸਿਐ ਕਹੀਏ ਦੇਖਨੇ ਕਰ ਸਚ ਨਿਸਚੇ ਕਰ ਜੀਵ ਕਾ ਜਨਮ ਪ੍ਰਵਾਨ ਕਹੀਏ ਸਫਲਾ ਹੋਤਾ ਹੈ ॥ ੯ ॥

**ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥**
**ਕਾਮ ਕ੍ਰੋਧ ਅਰੁ ਲੋਭੁ ਮੋਹ ਵਸਿ ਕਰੈ ਸਭੈ ਬਲ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਜਿਸ ਉਪਰ ਆਪ ਸੁਭ ਸ੍ਰੇਸ਼ਟ ਅੰਮ੍ਰਿਤ ਦ੍ਰਿਸ਼ਟੀ ਕਰਦੇ ਹੋ ਤਿਸਕੇ ਅਘ ਪਾਪ ਸਮਾਨ ਤੇ ਅਘ ਵਡੇ ਮੈਲ ਰੂਪ ਸਕਲ ਹੀ ਹਰ ਦੇਤੇ ਹੋ ਗੁਰੂ ਜੀ ਕਾ ਏਹ ਨਿਯਮ ਰਹਾ ਹੈ ਅਮ੍ਰਿਤ ਵੇਲੇ ਜਿਸ ਪਰ ਦ੍ਰਿਸ਼ਟੀ ਪੈਣੀ ਭਾਵੇਂ ਕੈਸੇ ਹੀ ਰੋਗ ਵਾਲਾ ਹੋਤਾ ਸੀ ਸਭ ਨਿਵਰਤ ਹੁੰਦਾ ਥਾ। ਕਾਮ ਕ੍ਰੋਧ ਔਰ ਲੋਭ ਮੋਹ ਇਨ ਸਭ ਬਲੀਆਂ ਕੋ ਵਾ ਆਪਣੇ ਬਲ ਸੇ ਸਭ ਕੋ ਵਸ ਕਰਤੇ ਹੋ।

**ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥**
**ਗੁਰੁ ਨਵਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਕੀ ਕ੍ਰਿਪਾ ਕਰਕੇ ਸਦਾ ਸੁਖ ਕਹੀਏ ਆਤਮ ਸੁਖ ਮਨ ਮੈਂ ਆਕੇ ਬਸਦਾ ਹੈ ਸੰਸਾਰ ਕੇ ਦੁਖ ਆਪ ਖੋਇ ਦੇਤੇ ਹੋ । ਹੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਨਵਨਿਧੀ ਕੇ ਦਰਿਆਵ ਹੋ ਆਪ ਹਮ ਕਹੀਏ ਤਮਾਮ ਜਨਮਾਂ ਕੀ ਕਾਲਖ ਕੋ ਧੋ ਦੇਤੇ ਹੋ ਵਾ ਹਮਾਰੇ ਜਨਮ ਜਨਮਾਂਤ੍ਰ ਕੀ ਕਾਲਖ ਆਪ ਨੇ ਧੋਇ ਦਿੱਤੀ।

**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥**
**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥ ੧੦ ॥**

ਸੁ ਟਲ ਨਾਮੇ ਕਵੀ ਕਹੇ ਹੈ ਹੇ ਭਟੋ ਸੋ ਐਸੇ ਸਤਿਗੁਰੂ ਅੰਗਦ ਦੇਵ ਜੀ ਕੋ ਸੇਵਨ ਕਰੀਏ ਅਹਿਨਿਸ ਦਿਨੇ ਰਾਤੀਂ ਸਹਿਜ ਸੁਭਾਵਕ ਹੀ। ਅਗਲੀ ਸਪਸ਼ਟ ॥ ੧੦ ॥ "ਦੁਤੀ ਸਵੱਯੇ ਸਮਾਪਤ ਭਏ ਯਾ ਮੈਂ ਰੰਚ ਨ ਭ੍ਰਮ। ਅਬ ਤ੍ਰਿਤੀ ਕੇ ਸ਼ੁਰੂ ਹੈਂ ਕਰੋ ਸੰਤ ਇਹ ਪ੍ਰਮ॥"

## ਸਵਯੇ ਮਹਲੇ ਤੀਜੇ ਕੇ ੩

**ੴ ਸਤਿਗੁਰਪ੍ਰਸਾਦਿ ॥**

ਅਬ ਤ੍ਰਿਤੀ ਪਾਤਸ਼ਾਹ ਕੀ ਉਸਤੁਤੀ ਚਲੀ ਪ੍ਰਿਥਮ ਵਸਤੂ ਨਿਰਦੇਸ਼ ਮੰਗਲ ਕਹੇ ਹੈਂ:-

**ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥**
**ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ ॥**

ਸੋਈ ਜੋ ਸਚਾ ਪੁਰਖੁ ਜਿਸ ਆਛੇ ਹਮ ਨੇ ਹੰਕਾਰ ਕੀਆ ਥਾ ਤਿਸਕੋ ਸਿਮਰੋ ਕੈਸਾ ਹੈ ਜਾਕਾ ਇਕ ਨਾਮ ਹੈ ਔਰ ਸੰਸਾਰ ਤੇ ਅਛਲ ਹੈ ਵਾ ਸੋਈ ਜੋ ਸਚਾ ਪੁਰਖ ਸੰਸਾਰ ਤੇ ਅਛਲ ਤਿਸਕਾ ਇਕ ਨਾਮ ਸਿਮਰੋ ਫੇਰ ਕੈਸਾ ਹੈ ਓਹ ਜਿਸਨੇ ਅਵਤਾਰ ਧਾਰਕੇ ਭਗਤ ਜਨ ਭਵਜਲ ਤੇ ਤਾਰੇ ਹੈਂ ਸੋਈ ਭਗਵੰਤ ਪ੍ਰਧਾਨ ਪੁਰਖ ਕਾ ਨਾਮ ਆਪ ਨੇ ਸਿਮਰਾ ਹੈ ਵਾ ਸਿਮਰਕੇ ਆਪ ਪਰਧਾਨ ਹੂਏ ਹੋ।

ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ ॥
ਕਵਿ ਜਨ ਕਲ੍ਯ ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਤਰੀਯਾ ॥

ਜੇਨ ਕਹੀਏ ਜਿਸ ਸਤਿਗੁਰ ਨਾਨਕ ਦੇਵ ਜੀ ਕੋ ਸਰਬ ਸਿਧੀਆਂ ਆਕੇ ਮਿਲੀਆਂ ਹੈਂ ਯਾਨੇ ਨਿਮਸਕਾਰਾਂ ਕਰਤੀਆਂ ਭਈਆਂ ਤਿਸ ਗੁਰੂ ਨਾਨਕ ਦੇਵ ਜੀ ਨੇ ਲਹਣਾ ਜੀ ਕੋ ਤਿਸੀ ਨਾਮ ਮੇਂ ਰਸਿਕ ਕਹੀਏ ਤਦਾਕਾਰ ਹੂਏ ਦੇਖਕੇ ਗੱਦੀ ਉਪਰ ਥਾਪਿਓ ਵਾ ਜੇਨ ਕਹੀਏ ਜਿਸ ਸ੍ਰੀ ਲਹਣਾ ਜੀ ਕੋ ਸਰਬ ਸਿਧੀਆਂ ਆਕੇ ਮਿਲੀਆਂ ਹੈਂ ਤਿਨ੍ਹੋਂ ਨੇ ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਪਕੋ ਤਿਸ ਨਾਮ ਵਿਖੇ ਰਸਕ ਦੇਖਕੇ ਗੱਦੀ ਉਪਰ ਥਾਪਿਓ। ਕਲ੍ਯ ਨਾਮੇ ਕਵੀ ਜਨ ਕਹੇ ਹੋ ਸਰੇਸ਼ਟ ਬੁਧੀ ਵਾਲਾ ਵਾ ਕਲ੍ਯ ਨਾਮੇ ਕਵੀ ਜਨ ਕਹੇ ਹੈ ਸਬੁਧੀ ਜਨ ਜੋ ਗੁਰੂ ਅਮਰਦਾਸ ਸਾਹਿਬ ਜੀ ਤਿਨ੍ਹਾਂ ਕੀ ਕੀਰਤੀ ਹਮ ਬਿਸਥਾਰ ਕਰਦੇ ਹਾਂ ਵਾ ਜਨ ਕਹੀਏ ਜਿਨ੍ਹਾਂ ਨੇ ਬਿਸਥਾਰੀ ਹੈ ਕੀਰਤੀ ਓਹ ਕੀਰਤੀ ਕੈਸੀ ਹੈ ਆਗੇ ਕਹੇ ਹੈਂ:-

ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ ਸਾਖ ਤਰੋਵਰ ਮਵਲ ਸਰਾ ॥
ਉਤਰਿ ਦਖਿਣਹਿ ਪੁਬਿ ਅਰੁ ਪਸ੍ਚਮਿ ਜੈਜੈਕਾਰੁ ਜਪੰਥਿ ਨਰਾ ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਆਪ ਕੀ ਕੀਰਤੀ ਸੰਸਾਰ ਮੇਂ ਰਵਿ ਸੂਰਜ ਕੀਆਂ ਕਿਰਨਾਂ ਸਰੀਖੀ ਪਰਗਟ ਹੋ ਰਹੀ ਹੈ ਆਪਕੀ ਕੀਰਤੀ ਸਾਖ ਅਤੇ ਤਰੋਵਰੋਂ ਮੇਂ ਮਵਲ ਕਹੀਏ ਮਿਲ ਰਹੀ ਹੈ ਸਰਾ ਕੇ ਆਸਰੇ ਵਾ ਆਪਕੀ ਕੀਰਤੀ ਸੰਸਾਰ ਮੇਂ ਪਰਗਟ ਹੀ ਅਗਯਾਨ ਅੰਧੇਰੇ ਕੋ ਦੂਰ ਕਰਨੇ ਲੀਏ ਸੂਰਜ ਕੀ ਕਿਰਨਾਂ ਸਰੀਖੀ ਹੈ ਸਾਖ ਕਹੀਏ ਜੰਗਮ ਜੀਵਾਂ ਮੇਂ ਤਰੋਵਰ ਕਹੀਏ ਸਥਾਵਰਾਂ ਵਿਖੇ ਮਵਲ ਕਹੀਏ ਮਿਲ ਰਹੀ ਹੈ ਸਾਰੇ ਹੀ ਸੋਈ ਸਪਸ਼ਟ ਕਰ ਕਹੇ ਹੈਂ ਉਤਰ ੧,ਦਖਨ ੨, ਪੁਬ ਕਹੀਏ ਪੂਰਬ੩,ਪਸਚਮ ਮੇਂ ੪ ਜੈ ਹੋਵੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੀ ਜੈ ਹੋਵੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੀ ਐਸੇ ਕਹ ਕਹਿ ਕਰਿ ਸਰਬ ਨਰ ਜਪ ਰਹੇ ਹੈਂ ਆਪਕੀ ਕੀਰਤੀ। ਦੂਤੀ—ਉਤਰ ਛਤਰੀ,ਦਖਨ ਬ੍ਰਹਮਨ, ਪੂਰਬ ਬੈਸ਼, ਪਸਚਮ ਸੂਦਰ ਇਹ ਚਾਰੇ ਵਰਨ ਆਪਕੋ ਜਪ ਰਹੇ ਹੈਂ।

ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ ਉਲਟਿ ਗੰਗ ਪਸ੍ਚਮਿ ਧਰੀਆ ॥
ਸੋਈ ਨਾਮੁ ਅਛਲੁ ਭਗਤਹ ਭਵਤਾਰਣੁ ਅਮਰਦਾਸ ਗੁਰ ਕਉ ਫੁਰਿਆ ॥ ੧ ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਆਪ ਨੇ ਆਪਣੀ ਰਸਨਾ ਸੇ ਹਰੀਕਾ ਨਾਮ ਗੁਰਮੁਖਾਂ ਕੋ ਬਰਦਾਯਉ ਕਹੀਏ ਵਰਤਾਇਆ ਹੇ ਵਾ ਆਪ ਨੇ ਗੁਰਮੁਖਾਂ ਕੋ ਹਰੀ ਨਾਮ ਜਪਨ ਕਾ ਬਰਦਾਯਉ ਕਹੀਏ ਵਰ ਦਿਤਾ ਹੈ ਵਾ ਆਪ ਨੇ ਹਰੀ ਨਾਮ ਕੋ ਗੁਰਮੁਖਾਂਦੀ ਰਸਨਾ ਪਰ ਵਰਤਾਇਆ ਹੈ ਹੇ ਸ੍ਰੀਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਆਪ ਨੇ ਉਲਟਾ ਕੇ ਗੰਗਾ ਪਸਚਮ ਕੀ ਤਰਫ ਧਰ ਦਿਤੀ ਭਾਵ ਪੁਤਰਾਂ ਕੋ ਗਦੀ ਨਹੀਂ ਦਿਤੀ ਸਿਖਾਂ ਨੂੰ ਦਿਤੀ ਵਾ ਉਲਟਾਕੇ ਗੰਗਾ ਪਸਚਮ ਕੀ ਤਰਫ ਕਿਆ ਧਰੀ ਹੈ ਜੋ ਸੰਸਕ੍ਰਿਤ ਛਡਕੇ ਭਾਸ਼ਾ ਮੇਂ ਪਰਵਿਰਤ ਹੂਏ ਹੋ ਸਿਖਾਂ ਦੇ ਸੁਖੈਨ ਕਰਨੇ ਲੀਏ ਵਾ ਤਿਰਤੀ ਗੰਗਾ ਕਹੀਏ ਬਿਰਤੀ ਉਲਟਾ ਕੇ ਸੰਸਾਰ ਤਰਫੋਂ ਪਸਚਮ ਕਹੀਏ ਪਿਛੇ ਧਰ ਦਿਤੀ ਯਾਨੇ ਈਸ਼ਵਰ ਮੇਂ ਲਗਾ ਦਿਤੀ ਅਗੇ ਸੋਈ ਜੋਈ ਕਾ ਸਬੰਧ ਹੋਤਾ ਹੈ ਕਿਆ ਜੋਈ ਨਾਮ ਅਛਲ ਹੈ ਭਗਤਾਂ ਕੋ ਭਵ ਤੇ ਤਾਰਨੇ ਵਾਲਾ ਸੋਈ ਨਾਮ ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਪਕੋ ਫੁਰਿਆ ਕਹੀਏ ਪ੍ਰਾਪਤ ਹੂਆ ਹੈ ਵਾ ਪਰਗਟ ਹੂਆ ਹੈ ॥ ੧ ॥

ਸਿਮਰਹਿ ਸੋਈ ਨਾਮੁ ਜਖ੍ਯ ਅਰੁ ਕਿਨਰ ਸਾਧਿਕ ਸਿਧ ਸਮਾਧਿ ਹਰਾ ॥
ਸਿਮਰਹਿ ਨਖ੍ਯਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਿ ਵਰਾ ॥

ਸੋਈ ਨਾਮ ਕੋ ਜਖ੍ਯ ਜੋ ਕੁਮੇਰ ਕੀ ਕੁਲ ਵਿਚੋਂ ਦੇਵਤਾ ਸਿਮਰਤੇ ਹੈਂ ਅਰੁ ਬਹੁੜੇ ਕਿੰਨਰ ਦੇਵਤਿਆਂ ਕੇ ਵਜੰਤ੍ਰੀਆਂ

ਕਾ ਨਾਮ ਹੈ ਸਾਧਿਕ ਕਹੀਏ ਸਾਧਨਾਂ ਦੇ ਕਰਨ ਹਾਰ ਜਗਜਾਸੂ ਸਾਧੂ ਮਹਾਤਮਾਂ ਸਿਧ ਚੌਰਾਸੀ ਸਿਮਰਤੇ ਹੈਂ ਹਰ ਨਾਮ ਹੈ ਸ਼ਿਵਜੀ ਕਾ ਸੋ ਤਾਂ ਹਰ ਵਕਤ ਸਮਾਧੀ ਹੀ ਲਗਾ ਰਖਤੇ ਹੈਂ। ਨਖ੍ਯਤ੍ਰ ਕਹੀਏ ਤਾਰਾ ਗਣ ਜਿਤਨੇ ਹੈਂ ਇਹ ਤਾਂ ਸਭ ਨਾਮ ਕੋ ਹੀ ਸਿਮਰਕੇ ਅਕਾਸ਼ ਮੇਂ ਖੜੇ ਹੈਂ ਵਾ ਸਤਾਈ ਨਛੱਤ੍ਰ ਜਾਣ ਲੈਣੇ ਔਰ ਧ੍ਰ ਜੋ ਅਟਲ ਮੰਡਲ ਵਾਲਾ ਸੋ ਸਿਮਰੇ ਹੈ ਯਾਨੇ ਓਹ ਤਾਂ ਸਿਮਰਕੇ ਹੀ ਇਸ ਪਦ ਕੋ ਪ੍ਰਾਪਤ ਭਇਆ ਤਿਸਕਾ ਮੰਡਲ ਜੁੱਦੇ ਹੈ ਨਾਰਦ ਤੇ ਆਦ ਲੈਕੇ ਪ੍ਰਹਲਾਦ ਆਦਿਕ ਇਹ ਜੋ ਸਭ ਵਰ ਕਹੀਏ ਸ੍ਰੇਸ਼੍ਟ ਹੈਂ ਸੋ ਸਭ ਸਿਮਰੇ ਹੈਂ ਵਾ ਦੇਖੋ ਪ੍ਰਹਿਲਾਦ ਦੈਂਤ ਕੁਲ ਵਿਚੋਂ ਥਾ ਨਾਰਦ ਦਾਸੀ ਸੁਤ ਥੇ ਸੋ ਨਾਮ ਕੋ ਸਿਮਰਕੇ ਵਰ ਸ੍ਰੇਸ਼ਟ ਭਏ।

**ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ ਸੈਲ ਲੋਅ ਜਿਨਿ ਉਧਰਿਆ ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰ ਦਾਸ ਗੁਰ ਕਉ ਫੁਰਿਆ ॥ ੨ ॥**

ਸਸੀਅਰ ਕਹੀਏ ਚੰਦ੍ਰਮਾ ਵਾ ਸਸੀ ਚੰਦ੍ਰਮਾ ਤਿਨਕੇ ਅਰੀ ਰਾਹੂ ਕੇਤੂ ਅਰ ਬਹੁੜੋ ਸੂਰਜ ਇਹ ਸਭ ਨਾਮ ਕੋ ਹੀ ਉਲਾਸਹਿ ਕਹੀਏ ਉਤਸ਼ਾਹ ਰਹੇ ਹੈਂ। ਜਿਨ ਕਹੀਏ ਜਿਸ ਨਾਮ ਨੇ ਸੈਲ ਪੱਥਰਾਂ ਕੋ ਯਥਾ ਰਾਮ ਚੰਦ ਵਕਤ ਵਾ ਸੈਲ ਵਤ ਜੜ ਲੋਕਾਂ ਕੋ ਉਧਾਰਿਆ ਹੈ। ਅਗਲੀ ਸਪਸ਼ਟ ॥ ੨ ॥

**ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥**
**ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥**

ਸੋਈ ਨਾਮ ਸਿਮਰਕੇ ਨਵ ਨਾਥ ਨਿਰੰਜਨੁ ਕਹੀਏ ਮਾਇਆ ਰਹਿਤ ਭਏ ਵਾ ਸੋਈ ਨਿਰੰਜਨ ਕਾ ਨਾਮ ਸਿਮਰਕੇ ਨੌ ਨਾਥ ਭਏ ਸ਼ਿਵਜੀ ਔਰ ਸਨਕਾਦਿਕ ਚਾਰੇ ਭਾਈ ਸੰਮਕ ਭਲੀ ਪ੍ਰਕਾਰ ਉਧਰਿਆ ਕਹੀਏ ਉਧਰੇ ਹੈਂ ਚੋਰਾਸੀ ਸਿਧ ਬੁਧ ਕਹੀਏ ਬੋਧਾਵਤਾਰ ਵਾ ਬੁਧਵਾਨ ਵਾ ਬੁਧਾਦੀ ਨੌ ਗ੍ਰਹ ਜਿਤ ਕਹੀਏ ਜਿਸ ਨਾਮ ਵਿਖੇ ਇਹ ਰਤ ਰਹੇ ਹੈਂ ਅਤੇ ਜਿਸ ਨਾਮ ਕੋ ਜਪਕੇ ਅੰਬਰੀਕ ਨਾਮੇ ਰਾਜਾ ਭਵਜਲ ਸੰਸਾਰ ਤੇ ਤਰਿਆ ਹੈ।

**ਉਧਉ ਅਕੂਰ ਤ੍ਰਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰ ਦਾਸ ਗੁਰ ਕਉ ਫੁਰਿਆ ॥ ੩ ॥**

ਉਧਉ ਅਤੇ ਅਕੂਰ ਇਹ ਦੋਨੋਂ ਕ੍ਰਿਸ਼ਨ ਜੀ ਕੇ ਚਾਚਾ ਭਏ ਔਰ ਤ੍ਰਿਲੋਚਨ ਜੀ ਨਾਮਾ ਜੀ ਕਲਯੁਗ ਮੇਂ ਵਾ ਕਲ ਸ਼ਬਦ ਨਾਮ ਨੇ ਇਨਕੇ ਕਿੱਲ ਵਿਖ ਪਾਪ ਹਰ ਦੀਏ ਔਰ ਜੋਈ ਨਾਮ ਅਛਲ ਭਗਤਾਂ ਕੋ ਭਵ ਤੇ ਤਾਰਨ ਵਾਲਾ ਹੈ ਸੋਈ ਐਸਾ ਨਾਮ ਹੈ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਪਕੋ ਫੁਰਿਆ ਕਹੀਏ ਪ੍ਰਾਪਤ ਭਇਆ ਹੈ ॥ ੩ ॥

**ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ ਜਤੀ ਤਪੀਸੁਰ ਮਨਿ ਵਸਿਆ ॥**
**ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ ॥**

ਤਿਤ ਕਹੀਏ ਤਿਸ ਨਾਮ ਮੇਂ ਲਗਕੇ ਤੇਤੀ ਕ੍ਰੋੜ ਦੇਵਤਾ ਈਸ਼ਵਰ ਕੋ ਧਿਆਵੇ ਹੈ ਜਤੀਆਂ ਤਪੀਸ਼ਵਰਾਂ ਕੇ ਮਨ ਮੇਂ ਸੋ ਨਾਮ ਹੀ ਬਸਿਆ ਹੈ। ਗੰਗੇਵ ਪਿਤਾਮਹ ਨਾਮ ਹੈ ਭੀਸ਼ਮ ਪਿਤਾਮਾ ਕਾ ਗੰਗਾ ਪੁਤ੍ਰ ਹੋਵੇ ਕਹੀਏ ਗੰਗੇਵ ਪਿਤਾਮਹ ਤਿਸ ਨੇ ਸਿਮਰਾ ਹੈ ਚਰਨਾਂ ਕੇ ਧਯਾਨ ਕਾ ਜੋ ਅੰਮ੍ਰਿਤ ਹੈ ਤਿਸ ਮੇਂ ਚਿਤ ਰਸਿਆ ਹੈ ਵਾ ਚਰਨਾਂ ਮੇਂ ਚਿਤ ਲਗਾਇਆ ਤੇ ਬਾਨੀ ਕਰ ਵੀ ਅੰਮ੍ਰਿਤ ਰਸ ਪਾਨ ਕੀਆ।

ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ ਸਤ ਕਰਿ ਸੰਗਤਿ ਉਧਰੀਆ ॥
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰ ਦਾਸ ਗੁਰ ਕਉ ਫੁਰਿਆ ॥ ੪ ॥

ਤਿਤ ਕਹੀਏ ਤਿਸੀ ਨਾਮ ਮੇਂ ਲਗਕੇ ਹੇ ਗੁਰੂ ਜੀ ਆਪ ਗੰਭੀਰ ਅਤੇ ਗਰੂਅ ਕਹੀਏ ਗੌਰਵਤਾ ਮਤ ਕਹੀਏ ਵਾਲੇ ਹੂਏ ਹੋ। ਦੂਤੀ–ਹੇ ਗੁਰੂ ਜੀ ਤਿਸੀ ਨਾਮ ਕਰਕੇ ਆਪਕੀ ਮਤ ਗੰਭੀਰ ਤੇ ਗਰੂਅ ਹੋਈ ਹੈਯਾਨੇ ਬੜੀ। ਸਤ ਕਹੀਏ ਨਿਸਚੇ ਕਰਕੇ ਆਪ ਨੇ ਸੰਗਤ ਉਧਾਰੀ ਹੈ ਵਾ ਸਤਨਾਮ ਕਰਕੇ ਸੰਗਤ ਉਧਰੀ ਹੈ । ਅਗਲੀ ਪੰਗਤੀ ਸਪਸ਼ਟ ।। ੪ ॥

ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ ॥
ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ ॥

ਨਾਮ ਕੀ ਕਿਤ ਕਹੀਏ ਕੀਰਤੀ ਸੰਸਾਰ ਮੇਂ ਅਗਿਆਨ ਰੂਪ ਅੰਧਕਾਰ ਦੇ ਦੂਰ ਕਰਨੇ ਲਈ ਰਵਿ ਸੂਰਜ ਕੀਆਂ ਕਿਰਨਾਂ ਵਤ ਹੈ ਔਰ ਮਨ ਕਾਮਨਾ ਪੂਰਨ ਕਰਨੇ ਕੋ ਸੁਰਤਰਸਾਖਹ ਕਹੀਏ ਕਲਪ ਬ੍ਰਿਛ ਕੀਆਂ ਸਾਖਾਂ ਜੈਸੇ ਹੈ ਉਤਰ ਮੇਂ ਅਤੇ ਦਖਣ ਮੇਂ ਪੁਬਿ ਕਹੀਏ ਪੂਰਬ ਦੇਸ ਮੇਂ ਅਤੇ ਪਸਚਮ ਮੇਂ ਚਾਰੋਂ ਹੀ ਦਿਸ਼ਾ ਵਿਖੇ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਮਹਾਰਾਜ ਆਪ ਕਾ ਜੱਸ ਲੋਕ ਭਾਖਦੇ ਹੈਂ ਵਾ ਨਾਮ ਕਾ ਜੱਸ ਭਾਖਦੇ ਹੈਂ ।

ਜਨਮੁ ਤ ਇਹੁ ਸਕਯਥੁ ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥
ਸੁਰਿ ਨਰ ਗਣ ਗੰਧਰਬ ਛਿਅ ਦਰਸਨ ਆਸਾਸੈ ॥

ਇਹੁ ਮਨੁਖਾ ਜਨਮ 'ਤ' ਕਹੀਏ ਤਿਸਕਾ ਸਕਯਥੁ ਕਹੀਏ ਸਕਾਰਥਾ ਹੈ ਜਿਤ ਕਹੀਏ ਜਿਸਕੇ ਰਿਦੇ ਮੇਂ ਹਰੀ ਨਾਮ ਕਾ ਨਿਵਾਸ ਹੂਆ ਹੈ ਵਾ ਤਬੀ ਸਕਾਰਥ ਹੋਵੇ ਜੇਕਰ ਹਰੀ ਨਾਮ ਰਿਦੇ ਮੇਂ ਨਿਵਾਸ ਕਰੇ। ਸੁਰ ਦੇਵਤਾ ਨਰ ਮਾਨੁਖ ਗਣ ਸਮੂਹ ਵਾ ਗਣ ਨੰਦੀ ਭ੍ਰਿੰਗੀ ਆਦਿਕ ਗੰਧਰਬ ਦੇਵਤਾ ਛਿਅ ਦਰਸ਼ਨ ਜੋਗੀ ਜੰਗਮ ਆਦਿਕ ਇਹ ਸਭ ਨਾਮੁ ਕੋ ਆਸਾਸੈ ਕਹੀਏ ਚਾਹੁੰਦੇ ਹੈਂ ਵਾ ਇਹ ਨਾਮੁ ਜਪਕੇ ਸਾਸੇ ਕਹੀਏ ਸੰਸਿਆਂ ਤੇ 'ਆ' ਕਹੀਏ ਰਹਿਤ ਹੂਏ ਹੈਂ ਵਾ ਸਾਸੈ ਕਹੀਏ ਤਾੜਨਾ ਸੇ 'ਆ' ਰਹਿਤ ਹੂਏ ਹੈਂ ਵਾ ਨਾਮ ਕਰਕੇ ਆਸਾਸੈ ਕਹੀਏ ਸ਼ਰੇਸ਼ਟ ਹੂਏ ਹੈਂ ਵਾ ਆਸਾਸੈ ਕਹੀਏ ਪਰਗਟ ਹੂਏ ਹੈਂ ।

ਭਲਉ ਪ੍ਰਸਿਧੁ ਤੇਜੋ ਤਨੌ ਕਲ੍ਯ ਜੋੜਿ ਕਰ ਧ੍ਯਾਇਅਓ ॥
ਸੋਈ ਨਾਮੁ ਭਗਤ ਭਵਜਲ ਹਰਣੁ ਗੁਰ ਅਮਰਦਾਸ ਤੈ ਪਾਇਓ ॥ ੫ ॥

ਤੇਜਭਾਨ ਨਾਮੇ ਗੁਰੂ ਅਮਰਦਾਸ ਜੀ ਕੇ ਪਿਤਾ ਹੂਏ ਹੈਂ ਭਲਉ ਜਾਤੀ ਸੀ ਭਾਵ ਕਿਆ ਜੋ ਤੇਜਭਾਨ ਕੇ ਤਨੌ ਕਹੀਏ ਪੁਤਰ ਹੈਂ ਭਲੇ ਜਿਨਕੀ ਜਾਤੀ ਹੈ ਪ੍ਰਸਿੱਧ ਪਰਗਟ ਹੀ ਕਲ੍ਯ ਨਾਮੇ ਕਵੀ ਕਹੇ ਹ ਐਸੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੋ ਮੈਨੇ ਕਰ ਕਹੀਏ ਹਥ ਜੋੜ ਕਰ ਧਿਆਇਆ ਹੈ। ਅਗਲੀ ਸਪਸ਼ਟ ॥ ੫ ॥

ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ ਨਾਮਿ ਖੰਡ ਬ੍ਰਹਮੰਡ ਧਾਰੇ ॥
ਜਹ ਨਾਮੁ ਸਮਾਧਿਓ ਹਰਖੁ ਸੋਗੁ ਸਮ ਕਰਿ ਸਹਾਰੇ ॥

ਸੋਈ ਨਾਮ ਕੋ ਤੇਤੀ ਕ੍ਰੋੜ ਦੇਵਤਾ ਧਿਆਵੇ ਹੈ ਅਰੁ ਬਹੁਤੇ ਸਾਧਿਕ ਜਗਯਾਸੂ ਸਿਧ ਚੌਰਾਸੀ ਨਰ ਪੁਰਸ਼ ਮਨੁਖ ਧਿਆਵੇ ਹੈਂ ਨਾਮ ਨੇ ਹੀ ਖੰਡ ਅਤੇ ਬ੍ਰਹਮਾਂਡ ਧਾਰਨ ਕੀਏ ਹੈਂ ਯਾਨੇ ਇਹ ਨਾਮ ਕੇ ਆਸਰੇ ਖੜੇ ਹੈਂ ਵਾ ਸ਼ੇਸ ਨਾਗ ਨੇ

ਧਾਰੇ ਹਾਂ ਨਾਮ ਕਰਕੇ ਵਾ ਨਾਮੀ ਨੇ ਆਪਨੇ ਹੁਕਮ ਮੇਂ ਧਾਰੇ ਹੈਂ। ਜਹ ਕਹੀਏ ਜਿਸਨੇ ਸੰਮਕ ਭਲੀ ਪਰਕਾਰ ਨਾਮ ਕੋ ਅਰਾਧਿਓ ਹੈ ਤਿਸਨੇ ਹਰਖ ਅਨੰਦ ਵਸਤੂ ਕੀ ਪ੍ਰਾਪਤੀ ਸੇ ਅਤੇ ਸੋਗ ਵਸਤੂ ਕੇ ਵਜੋਗ ਸੇ ਹੋਣਾ ਇਹ ਸਮਾਨ ਹੀ ਕਰਕੇ ਸਹਾਰੇ ਹੈਂ-"ਆਇਆ ਹਰਖ ਨਾ ਗਇਆ ਸੋਗ"॥

**ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥**
**ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥ ੬ ॥**

ਸਰਬ ਸਾਧਨੋਂ ਮੇਂ ਈਸ਼ਵਰ ਕੀ ਪ੍ਰਾਪਤੀ ਵਿਖੇ ਨਾਮ ਹੀ ਸ਼ਿਰੋਮਣੀ ਸਾਧਨ ਹੈ ਇਸ ਲੀਏ ਨਾਮ ਵਿਖੇ ਹੀ ਲਿਵ ਬ੍ਰਿਤੀ ਧਾਰ ਰਹੇ ਹੈਂ। ਸੋਈ ਐਸਾ ਨਾਮ ਰੂਪ ਪਦਾਰਥ ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਰਤਾਰ ਸਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਤਿਨੋਂ ਨੇ ਤੁਸਿ ਕਹੀਏ ਪ੍ਰਸੰਨ ਹੋਕਰ ਦੀਆ ਹੈ॥ ੬॥

**ਸਤਿ ਸੂਰਉ ਸੀਲ ਬਲਵੰਤੁ ਸਤ ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ॥**
**ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ॥**

ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਪ ਸਤਿ ਪ੍ਰਤਗ ਹੋ ਜੋ ਪ੍ਰਤੱਗਿਆ ਆਪ ਨੇ ਕੀਤੀ ਸੋ ਪੂਰੀ ਨਿਬਾਹੀ ਕੈਸੇ ਇਕ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰ ਦਾਸ ਸਾਹਿਬ ਜੀ ਕੋ ਕਹਾ ਹੇ ਪੁਰਖਾ ਤੁਮ ਅਬ ਗੋਇੰਦਵਾਲ ਵਿਖੇ ਹੀ ਰਹੋ ਹਮ ਓਥੇ ਹੀ ਆਕੇ ਮਿਲਾਂਗੇ ਫੇਰ ਏਕ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਗੋਇੰਦਵਾਲ ਮੇਂ ਗਏ ਹੈਂ ਫੇਰ ਓਥੇ ਸੇ ਮਿਲਕਰ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਨਾਲ ਨਦੀ ਤਰਫ ਸੈਲ ਕੋ ਚਲੇ ਹੈਂ ਪਿਛੇ ਗੁਰੂ ਅਮਰ ਦੇਵ ਜੀ ਆਗੇ ਆਗੇ ਗੁਰੂ ਅੰਗਦ ਦੇਵ ਜੀ ਜਾਂਦਿਆਂ ਜਾਂਦਿਆਂ ਭੂਲ ਕਰ ਗੁਰੂ ਅਮਰ ਦੇਵ ਜੀ ਕੀ ਗੁਰੂ ਅੰਗਦ ਦੇਵ ਜੀ ਸੇ ਦੋੜੀਕ ਭੁਜਾ ਆਗੇ ਕੋ ਹੋ ਗਈ ਉਸੀ ਵਕਤ ਓਹ ਭੁਜਾ ਮਹਾਰਾਜ ਨੇ ਟੁਟੀ ਕੀ ਤਰਾਂ ਬਾਂਧ ਦਿੱਤੀ ਯਾਨੇ ਸਾਰੀ ਅਵਸਥਾ ਉਸ ਭੁਜਾ ਪਾਸੋਂ ਕਾਮ ਨਹੀਂ ਲੀਆ ਓਹ ਸੁਕਾ ਹੀ ਦਿੱਤੀ ਇਹ ਸਤ ਪ੍ਰਤੱਗ ਹੋ। ਫੇਰ ਆਪ ਸੂਰ ਬੀਰ ਹੋ ਕੈਸੇ ਜਬ ਤਕ ਗੋਇੰਦਵਾਲ ਵਿਖੇ ਰਹੇ ਤਬ ਤਕ ਗੋਇੰਦਵਾਲ ਮੇਂ ਕਾਲ ਕੋ ਪ੍ਰਵੇਸ਼ ਨਹੀਂ ਕਰਨੇ ਦੀਆ ਕਿਉਂਕਰ ਇਕ ਮਾਈ ਕਾ ਪੁਤਰ ਵਾ ਲੜਕੀ ਮ੍ਰਿਤੂ ਭਈ ਉਸ ਕੀ ਮਾਤਾ ਅਰਧਰਾਤ੍ਰ ਮੇਂ ਰੁਦਨ ਕਰਨੇ ਲਗੀ ਮਹਾਰਾਜ ਨੇ ਅਵਾਜ਼ ਰੁਦਨ ਕੀ ਸੁਣੀ ਪੁਛਾ ਸਿੱਖਾਂ ਕੋ ਇਹ ਰੁਦਨ ਕੈਸਾ ਹੈ? ਸਿੱਖਾਂ ਨੇ ਕਹਾ ਹੇ ਦੀਨਾਨਾਥ ਇਹ ਕਿਸੀ ਮਾਈ ਕਾ ਲੜਕਾ ਵਾ ਲੜਕੀ ਮ੍ਰਿਤੂ ਭਈ ਹੈ ਤਿਸ ਕਰ ਓਹ ਰੁਦਨ ਕਰ ਰਹੀ ਹੈ। ਉਸ ਵਕਤ ਮਹਾਰਾਜ ਨੇ ਕਾਲ ਕੋ ਹੁਕਮ ਦੀਆ ਕਿ ਜਬ ਤਕ ਹਮ ਗੋਇੰਦਵਾਲ ਵਿਖੇ ਹਾਂ ਤਬ ਤਕ ਹੇ ਕਾਲ ਤੈਨੇ ਇਸ ਨਗਰ ਮੇਂ ਪ੍ਰਵੇਸ਼ ਨ ਕਰਨਾ ਇਸ ਕਰ ਸੂਰਉ। ਫੇਰ ਆਪ ਸੀਲ ਹੋ ਕੈਸੇ ਸਾਰੀ ਉਮਰ ਲੜਕੇ ਅਤੇ ਲੜਕੀ ਕੋ ਦਰਸ਼ਨ ਨਹੀਂ ਦੀਆ ਇਹ ਸੁਭਾਵ ਗ੍ਰਹਨ ਕੀਆ ਅਤੇ ਫੇਰ ਆਪ ਬਲਵੰਤ ਹੋ ਕੈਸੇ ਆਪਨੇ ਬਹੱਤ੍ਰ ਪੀੜੇ ਦੀਏ ਔਰ ਬਾਈ ਮੰਜੀਆਂ ਦਿੱਤੀਆਂ ਪੀੜੇ ਕਾ ਭਾਵ ਇਹ ਹੈ ਕਿ ਜੈਸੇ ਕਿਸੀ ਕੋ ਦਸ ਪਚਾਸ ਸਿੱਖ ਕਰਦੇ ਨੇ ਯਾਨੇ ਦਸ ਬੀਸ ਪਚਾਸ ਆਦਮੀ ਤਾਬੇ ਵਿਚ ਚਲਨੇ ਵਾਲੇ ਕਰਦੇ ਨੇ ਅਤੇ ਮੰਜੀਆਂ ਕਾ ਭਾਵ ਇਹ ਹੈ ਜੈਸੇ ਕਿਸੀ ਕੋ ਗ੍ਰਾਮ ਦੇ ਗ੍ਰਾਮ ਕਾ ਮੁਖੀ ਕਰ ਦੇਣਾ ਯਾਨੇ ਗ੍ਰਾਮ ਵਿਚ ਹੁਕਮ ਚਲੇ ਸੋ ਜੈਸੇ ਸਾਵਨ ਮੱਲ ਨਾਮੇ ੧, ਮੱਥੋ ਮੁਰਾਰੀ ੨, ਸਚਨਸਚ ਨਾਮੇ ੩, ਮਾਹੀ ਦਾਸ ਨਾਮੇ ੪ ਇਤਿਆਦੀ ਕੋ ਮੰਜੀਆਂ ਦਿੱਤੀਆਂ ਇਸ ਕਰ ਬਲਵੰਤ ਹੋ। ਫੇਰ ਆਪਕਾ ਸਤ ਰੂਪ ਈਸ਼੍ਵਰ ਵਿਖੇ ਭਾਇ ਪ੍ਰੇਮ ਹੈ ਆਪਕੀ ਸੰਗਤ ਸੰਘਨੀ ਹੈ ਫੇਰ ਆਪਕੀ ਮਤੀ ਗਰੂਅ ਕਹੀਏ ਗੌਰਵਤਾ ਵਾਲੀ ਹੈ ਨਿਰਵੈਰ ਰੂਪ ਈਸ਼੍ਵਰ ਵਿਖੇ ਆਪ ਲੀਨ ਹੋ ਵਾ ਨਿਰਵੈਰਤਾ ਵਿਖੇ ਲੀਨ ਹੋ। ਜਿਸ ਭਗਵਾਨ ਕੀ ਧਵਲ ਬੈਲ ਕੋ ਵਾ ਸ਼ੇਸ਼ ਨਾਗ ਕੋ ਧੁਰੋਂ ਹੀ ਧੀਰਜਤਾ ਦਿੱਤੀ ਹੁਈ ਹੈ ਯਾਨੇ ਆਸਰਾ ਅਤੇ ਜਿਸ ਕੀ ਬੈਕੁੰਠ ਮੇਂ ਸੇਤ ਧੁਜਾ ਪ੍ਰਤੱਖ ਬੀਣਾ ਕਹੀਏ ਬਣੀ ਰਹੀ ਹੈ ਸੋ ਰੂਪ ਆਪ ਹੋ ਵਾ ਦੁਤੀ ਜਿਸ ਆਪਕਾ ਧੀਰਜ ਧੁਰੋਂ ਹੀ ਧਵਲੇ ਵਤ ਯਾਨੇ ਜੈਸਾ ਧਵਲਾ ਧੀਰਜ ਵਾਲਾ ਹੈ ਤੈਸੇ ਹੀ ਆਪਕੀ ਧੀਰਜ ਹੈ ਅਤੇ ਜੱਸ ਰੂਪੀ ਸੇਤ ਧੁਜਾ ਆਪਕੀ ਬੈਕੁੰਠ ਕਹੀਏ ਅਕੁੰਠਤ ਭਾਵ ਰੁਕਨੇ ਸੇ ਰਹਿਤ ਬੀਣਾ ਕਹੀਏ ਬਣ ਰਹੀ ਹੈ ਵ ਸੁੰਦ੍ਰ ਹੈ।

ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ ॥
ਸਤਿਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ ॥ ੭ ॥

ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਜਿਹ ਕਹੀਏ ਜਿਸ ਆਪਕਾ ਕਰਤਾਰ ਨਾਲ ਸੰਜੋਗ ਹੈ ਔਰ ਸੰਤ ਜਨ ਆਪ ਕੋ ਪਿਆਰ ਕਰਕੇ ਪਰਸਦੇ ਹੈਂ ਯਾਨੈ ਪਿਆਰ ਪੂਰਬਕ ਆਪਕਾ ਦਰਸ਼ਨ ਕਰਦੇ ਹੈਂ। ਦੁਤੀ–ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਜੇਹੜੇ ਸੰਤ ਆਪ ਕੋ ਪਿਆਰ ਸੇ ਪਰਸਦੇ ਹੈਂ ਤਿਨ ਕਾ ਆਪ ਕਰਤਾਰ ਨਾਲ ਸੰਜੋਗ ਕਰਵਾ ਦੇਤੇ ਹੋ। ਆਪ ਨੇ ਸਤਿਗੁਰੂ ਅੰਗਦ ਦੇਵ ਜੀ ਕੋ ਸੇਵਕੇ ਸੁਖ ਪਾਇਆ ਹੈ ਹੇ ਗੁਰੂ ਅਮਰ ਦਾਸ ਸਾਹਿਬ ਜੀ ਆਪਕੋ ਗੁਰੂ ਅੰਗਦ ਦੇਵ ਜੀ ਨੇ ਜੋਗ ਕਹੀਏ ਲਾਇਕ ਕੀਤਾ ਹੈ ਗੁਰਿਆਈ ਗੱਦੀ ਤੇ ॥ ੭ ॥

ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ ਸਦਾ ਚਾਯ ਮੁਖਿ ਮਿਸ੍ਟ ਬਾਣੀ ॥
ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ ॥

ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਨਾਮ ਕਾ ਹੀ ਆਪਦਾ ਨਾਵਣਾ ਹੈ ਰਸਾਂ ਕਾ ਖਾਣਾ ਵੀ ਨਾਮ ਦਾ ਹੈ ਅਤੇ ਭੋਜਨ ਵੀ ਨਾਮ ਰਸ ਦਾ ਹੈ। ਦੁਤੀ–ਸਮੁੱਚੇ ਨਾਮ ਰਸ ਜੋ ਹੈ ਨਾਮ ਕਹੀਏ ਪ੍ਰਸਿਧ ਹੀ ਏਹੀ ਰਸ ਕਹੀਏ ਪ੍ਰੇਮ ਪੂਰਬਕ ਭੋਜਨ ਦਾ ਖਾਣਾ ਹੈ ਅਤੇ ਨਾਮ ਵਿਚ ਹੀ ਇਸਨਾਨ ਹੈ। ਮੁਖ ਤੇ ਮਿਸ੍ਟ ਬਾਣੀ ਬੋਲਣ ਕਾ ਆਪਕੋ ਸਦਾ ਹੀ ਚਾਇ ਰਹਤਾ ਹੈ ਧੰਨ ਹੈਂ ਸਤਿਗੁਰੂ ਗੁਰ ਅੰਗਦ ਦੇਵ ਜੀ ਜਿਨਕੋ ਆਪ ਨੇ ਸੇਵਿਆ ਹੈ ਸੇਵ ਕਰਕੇ ਜਿਨਕੀ ਪਸਾਇ ਕਹੀਏ ਕ੍ਰਿਪਾ ਸੇ ਅਗਮ ਰੂਪ ਹਰੀ ਕੀ ਗਤ ਕਹੀਏ ਪ੍ਰਾਪਤੀ ਜਾਣੀ।

ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥
ਸਕਯਥੁ ਜਨਮੁ ਕਲੁਚਰੈ ਗੁਰੁ ਪਰਸਿਉ ਅਮਰ ਪ੍ਰਗਾਸੁ ॥ ੮ ॥

ਕੁਲ ਸੰਬੂਹ ਕਹੀਏ ਸਮੂਹ ਤੇ ਸਮੂਹੁੰ ਸੰਮਕ ਭਲੀ ਪ੍ਰਕਾਰ ਉਧਰ ਗਏ ਵਾ ਤਿਸ ਕੀਆਂ ਸੰਮੂਹ ਕੁਲਾਂ ਉਧਰ ਗਈਆਂ ਜਿਨ੍ਹਾਂ ਨੇ ਆਪ ਕੀ ਕ੍ਰਿਪਾ ਕਰਕੇ ਨਾਮ ਵਿਖੇ ਨਿਵਾਸ ਕਰਨਾ ਪਾਇਆ ਹੈ। ਕਲ ਨਾਮੇ ਕਵੀ ਉਚਾਰਤਾ ਹੈ ਹੇ ਗੁਰੂ ਅਮਰ ਦਾਸ ਪ੍ਰਕਾਸ਼ ਰੂਪ ਤੁਮਾਰੇ ਕੋ ਪਰਸ ਕੇ ਜਨਮ ਸਕਯਥ ਕਹੀਏ ਸਕਾਰਥਾ ਹੂਆ ਹੈ ਵਾ ਪ੍ਰਕਾਸ਼ ਰੂਪ ਗੁਰੂ ਅੰਗਦ ਦੇਵ ਜੀ ਕੋ ਪਰਸ ਕੇ ਹੇ ਗੁਰੂ ਅਮਰ ਦਾਸ ਸਾਹਿਬ ਜੀ ਆਪ ਕਾ ਜਨਮ ਸਕਾਰਥਾ ਭਇਆ ॥ ੮ ॥

ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥

ਜਿਸ ਭਗਵਾਨ ਕੇ ਦਾਹਿਣੇ ਕਹੀਏ ਸੱਜੇ ਕਰ ਹਥ ਮੈਂ ਬਾਰਿਜ ਕਹੀਏ ਕਵਲ ਫੁਲ ਹੈ ਅਤੇ ਸਿਧੀਆਂ ਸਨਮੁਖ ਹੋਕੇ ਤਿਨ ਕੇ ਮੁਖ ਤਰਫ ਜੋਹੈ ਕਹੀਏ ਦੇਖਦੀਆਂ ਹੈਂ ਕਿ ਕੋਈ ਹੁਕਮ ਕਰੇ ਸੋ ਹਮ ਮਾਨੀਏ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਸੋ ਭਗਵਾਨ ਰੂਪ ਆਪ ਹੋ ਵਾ ਆਪ ਕੇ ਦਹਿਣੇ ਕਰ ਮੈਂ ਬਾਰਿਜ ਕਵਲ ਫੁਲ ਹੈ ਮਹਾਰਾਜ ਕੇ ਚਰਨਾਰ ਬਿੰਦੋਂ ਮੇਂ ਕਵਲ ਕਾ ਚਿੰਨ ਥਾ ਔਰ ਸਿਧੀਆਂ ਆਪਕੇ ਸਨਮੁਖ ਖੜੀਆਂ ਆਪਕੇ ਮੁਖ ਤਰਫ ਜੋਹੈ ਵੇਖਦੀਆਂ ਹੈਂ ਕਿ ਗੁਰੂ ਜੀ ਹੁਕਮ ਕਰਨ ਔਰ ਰਿਧੀਆਂ ਆਪਕੇ ਬਾਂਵਾਂਗਿ ਕਹੀਏ ਬਾਂਵੇ ਅੰਗ ਬਸਦੀਆਂ ਹੈਂ

ਭਾਵ ਆਪ ਨੇ ਰਿਧੀਆਂ ਸਿਧੀਆਂ ਕੀ ਨਿਰਾਦਰੀ ਕੀਤੀ ਹੈ ਆਪ ਪ੍ਰਵਾਹ ਨਹੀਂ ਰਾਖਤੇ ਕੈਸੀਆਂ ਹੈ ਰਿਧੀਆਂ ਸਿਧੀਆਂ ਜੋ ਤਿੰਨ ਲੋਕਾਂ ਦੇ ਰਿਦੇ ਅੰਤ੍ਰ ਕੋ ਮੋਹ ਰਹੀਆਂ ਹੈਂ ।

ਰਿਦੈ ਬਸੈ ਅਕਹੀਉ ਸੋਇ ਰਸੁ ਤਿਨਹੀ ਜਾਤਉ ॥
ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥

ਅਕਹੀ ਨਾਮ ਅਕੈਹ ਜੋ ਭਗਵੰਤ ਸੋ ਆਪਕੇ ਰਿਦੇ ਮੈਂ ਬਸਦਾ ਹੈ ਸੋਇ ਆਤਮ ਰਸ ਤਿਨਹੀ ਕਹੀਏ ਤੁਮ ਹੀ ਜਾਤਉ ਕਹੀਏ ਜਾਣਿਆ ਹੈ । ਦੂਜੀ-ਸੋਇ ਆਤਮ ਰਸ ਤਿਨ੍ਹਾਂ ਨੇ ਹੀ ਜਾਣਿਆ ਹੈ ਜਿਨ ਕੋ ਆਪ ਨੇ ਜਣਾਇਆ ਹੈ ਵਾ ਸੋਇ ਆਤਮ ਰਸ ਤਿਨ੍ਹਾਂ ਸੰਸਾਰੀ ਜੀਵਾਂ ਨੇ ਨਹੀਂ ਜਾਤਉ ਫੇਰ ਆਪ ਮੁਖਾਰਬਿੰਦ ਸੇ ਭਗਤੀ ਸੰਬੰਧੀ ਬਚਨ ਉਚਾਰਤੇ ਹੋ ਹੇ ਗੁਰੂ ਅਮਰ ਦਾਸ ਸਾਹਿਬ ਜੀ ਆਪ ਇਤ ਕਹੀਏ ਇਸ ਰੰਗ ਅਨੰਦ ਮੈਂ ਵਾ ਪ੍ਰੇਮ ਮੈਂ ਰਾਤੇ ਹੋ ।

ਮਸਤਕਿ ਨੀਸਾਣੁ ਸਚਉ ਕਰਮੁ ਕਲ੍ ਜੋੜਿ ਕਰਿ ਧ੍ਯਾਇਅਉ ॥
ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥ ੯ ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਆਪਕੇ ਮਸਤਕ ਮੈਂ ਸਚਉ ਕਹੀਏ ਉਤਮ ਕਰਮੋਂ ਕਾ ਨੀਸਾਣ ਕਹੀਏ ਲੇਖ ਹੈ ਕਲ੍ਯ ਨਾਮੇ ਕਵੀ ਕਹੇ ਹੈ ਐਸੇ ਗੁਰਾਂ ਕੋ ਕਰ ਹਥ ਜੋੜ ਕੇ ਮੈਨੇ ਧਿਆਵਣਾ ਕੀਆ ਹੈ ਹੇ ਗੁਰੋ ਸਤਿਗੁਰ ਅੰਗਦ ਦੇਵ ਜੀ ਕੇ ਤਿਲਕ ਦੇਨੇ ਕਰ ਯਾਨੇ ਜਬ ਆਪ ਨੇ ਤਿਲਕ ਦੀਆ ਵਾ ਹੇ ਗੁਰੋ ਤਿਲਕ ਰੂਪ ਸਤਿਗੁਰ ਅੰਗਦ ਦੇਵ ਜੀ ਕੇ ਨਾਲ ਪਰਸਨੇ ਕਰ ਸਰਬ ਇੱਛਾ ਤਿਨ ਕਹੀਏ ਤੁਮ ਨੇ ਪਾਇ ਲਈਆਂ ਵਾ ਹੇ ਸਤਿਗੁਰੋ ਗੁਰੂ ਕਹੀਏ ਪੂਜ ਤਿਲਕ ਰੂਪ ਜਿਨ੍ਹਾਂ ਨੇ ਆਪਕੋ ਪਰਸਿਆ ਹੈ ਸਰਬ ਇਛਾ ਤਿਨ੍ਹਾਂ ਨੇ ਪਾਇਓ ।੯॥ ਪ੍ਰਸ਼ਨ ਕੀਆ-ਸਰੀਰ ਕੇ ਸਾਰੇ ਅੰਗਾਂ ਕੀ ਸਫਲਤਾ ਕੈਸ ਹੋਵੇ ? ਤਿਸ ਪਰ ਕਹੇ ਹੈਂ:-

ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥

ਇਸ ਜੀਵ ਕੇ ਚਰਣ ਪੈਰ ਤਬ ਪਰ ਭਲੀ ਪ੍ਰਕਾਰ ਸਕਯਥ ਕਹੀਏ ਸਕਾਰਥੇ ਹੈਂ ਭਾਵ ਸਫਲੇ ਹੈਂ ਜੇਕਰ ਚਰਨ ਗੁਰੂ ਅਮਰਦਾਸ ਸਾਹਿਬ ਜੀ ਕਾ ਦਰਸ਼ਨ ਕਰਨੇ ਲੀਏ ਰਯ ਕਹੀਏ ਰਸਤੇ ਵਿਖੇ ਪਵਲਿ ਕਹੀਏ ਪੈਣ ਵਾ ਗੁਰਾਂ ਕੇ ਦਸੇ ਹੂਏ ਰਸਤੇ ਮੈਂ ਪੈਣ ਹਥ ਇਸ ਜੀਵ ਕੇ ਤਾਂ ਪਰ ਭਲੀ ਪ੍ਰਕਾਰ ਸਕਯਥ ਕਹੀਏ ਸਕਾਰਥੇ ਹੈਂ ਜਾਂ ਹਥ ਗੁਰ ਅਮਰ ਦਾਸ ਸਾਹਿਬ ਜੀ ਕੇ ਪਯ ਕਹੀਏ ਪੈਰੀਂ ਯਾਨੇ ਚਰਨੀ ਲਗਨ ।

ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥

ਜੀਹ ਕਹੀਏ ਜਿਹਬਾ ਇਸਕੀ ਤਾਂ ਪਰ ਭਲੀ ਪ੍ਰਕਾਰ ਸਕਯਥ ਕਹੀਏ ਸਕਾਰਥੀ ਹੈ ਜਾਂ ਜਿਹਬਾ ਸੇ ਗੁਰੂ ਅਮਰਦਾਸ ਸਾਹਿਬ ਜੀ ਕਾ ਜੱਸ ਭਣਿਜੈ ਕਹੀਏ ਉਚਾਰੇ । ਨੈਨ ਨੇਤ੍ਰ ਤਾਂ ਪਰ ਭਲੀ ਪ੍ਰਕਾਰ ਸਕਯਥ ਕਹੀਏ ਸਕਾਰਥੇ ਹੈਂ ਜਾਂ ਨੈਣਾਂ ਸੇ ਗੁਰੂ ਅਮਰਦਾਸ ਸਾਹਿਬ ਜੀ ਕਾ ਦਰਸ਼ਨ ਪਿਖਿਜੈ ਦੇਖੇ ।

**ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰ ਅਮਰੁ ਸੁਣਿਜੈ ॥**
**ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰ ਦਾਸੁ ਨਿਜ ਜਗਤ ਪਿਤ ॥**

ਸ੍ਰਵਨ ਇਸਕੇ ਤਾਂ ਪਰ ਭਲੀ ਪ੍ਰਕਾਰ ਸਕਯਥ ਕਹੀਏ ਸਕਾਰਥੇ ਹੈਂ ਜਾਂ ਸ੍ਰਵਨਾਂ ਸੇ ਗੁਰੂ ਅਮਰਦਾਸ ਸਾਹਿਬ ਜੀ ਕਾ ਜੱਸ ਸੁਣਿਜੈ। ਸੋ ਹੀਉ ਕਹੀਏ ਹਿਰਦਾ ਸਕਯਥ ਕਹੀਏ ਸਕਾਰਥਾ ਹੈ ਜਿਤ ਕਹੀਏ ਜਿਸ ਹੀਅ ਰਿਦੇ ਮੈਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨਿਜ ਆਪ ਜਗਤ ਕੇ ਪਿਤਾ ਰੂਪ ਬਸ ਗਏ ਹੈਂ।

**ਸਕਯਥ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ ॥ ੧ ॥ ੧੦ ॥**

ਜਾਲਪ ਨਾਮੇ ਕਵੀ ਭਣੈ ਕਹੀਏ ਉਚਾਰਦਾ ਹੈ ਸੋ ਸਿਰ ਸਕਯਥ ਕਹੀਏ ਸਕਾਰਥਾ ਹੈ ਜੋ ਸਿਰ ਨਿਤਾ ਪ੍ਰਤੀ ਗੁਰ ਅਮਰਦਾਸ ਸਾਹਿਬ ਜੀ ਕੇ ਆਗੇ ਨਿਵਤਾ ਹੈ। ਇਹ ਜੋ ਏਕਾ ਅੰਗ ਲਗਾਇਆ ਹੈ ਇਹ ਇਕ ਸਵੱਯਾ ਜਾਲਪ ਨਾਮੇ ਕਵੀ ਕਹਾ ਹੈ ਉਹ ਸਾਰੇ ਦਸ ਸਵਈਏ ਭਏ ਰਹੋ ਵਿਚਾਰ ॥ ੧ ॥ ੧੦ ॥

**ਦੁਖ ਨਹ ਭੁਖ ਤਿਨਰ ਨਿਧਨ ਨਹੁ ਕਹੀਅਹਿ ॥**
**ਤਿਨਰ ਸੋਕੁ ਨਹੁ ਹੁਐ ਤਿਨਰ ਸੋ ਅੰਤੁ ਨ ਲਹੀਅਹਿ ॥**

ਅੰਤ ਕੋ ਜਾਕੇ ਪੰਗਤੀ ਆਵਣੀ ਹੈ ਕਿ ਜਿਨ੍ਹਾਂ ਉਪਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪ੍ਰਸੰਨ ਹੂਏ ਹੈਂ ਤਿਨ ਕੋ ਇਹ ਚੀਜ਼ਾਂ ਮਿਲਤੀਆਂ ਹੈ ਪਰ ਰਹੋ ਵਿਚਾਰ ਆਪੇ ਵਿਚ ਹੀ ਆਵੇਗਾ। ਅਰਥ ਪਾਠ ਸਮੁੱਚੇ ਲਵੰਨਤਾ ਤਿਨਰ ਐਸੇ ਇਕੱਠੀ ਹੀ ਚਲੇਗੀ ਅਤੇ ਅਰਥ ਐਸੇ ਹੀ ਕਰੀ ਜਾਣਾ. 'ਤਿ' ਕਹੀਏ ਤਿਨ੍ਹਾਂ ਨਰ ਕਹੀਏ ਪੁਰਸ਼ਾਂ ਕੋ ਵਾ ਸਮੁਚੇ ਤਿਨਰ ਕਹੀਏ ਤਿਨ੍ਹਾਂ ਕੋ ਨਾ ਦੁਖ ਹੈ ਜਨਮ ਮਰਨ ਰੂਪ ਅਤੇ ਨਾ ਭੁਖ ਹੈ ਪਦਾਰਥਾਂ ਕੀ ਤਿਨ੍ਹਾਂ ਨਰਾਂ ਕੋ ਨਿਧਨ ਕਹੀਏ ਨਿਰਧਨ ਨਹੀਂ ਕਹੀਦਾ ਧਨਾਢ ਕਹੀਦਾ ਹੈ ਅੰਤਰੀਵ ਧਨ ਕਰ ਵੀ ਅਤੇ ਬਾਹਜ ਧਨ ਕਰ ਵੀ ਤਿਨ੍ਹਾਂ ਪੁਰਸ਼ਾਂ ਕੋ ਪਦਾਰਥ ਵਿਜੋਗ ਜੱਨਜ ਸੋਕ ਨਹੀਂ ਹੁੰਦਾ ਤਿਨ੍ਹਾਂ ਨਰਾਂ ਕਾ 'ਸੋ' ਕਹੀਏ ਤਿੰਨੇ ਲੋਕਾਂ ਮੈਂ ਅੰਤ ਨਹੀਂ ਲਈਦਾ ਵਾ ਸੋ ਕਹੀਏ ਤਿੰਨੇ ਦੇਵਤੇ ਅੰਤ ਨਹੀਂ ਲੇ ਸਕਤੇ ਵਾ ਤਿੰਨੇ ਲੋਕ ਨਹੀਂ ਅੰਤ ਪਾ ਸਕਤੇ ਉਨਕਾ।

**ਤਿਨਰ ਸੇਵਨਹੁ ਕਰਹਿ ਤਿਨਰ ਸਯ ਸਹਸ ਸਮਪਹਿ ॥**
**ਤਿਨਰ ਦੁਲੀਚੇ ਬਹਹਿ ਤਿਨਰ ਉਥਪਿ ਬਿਥਪਹਿ ॥**

ਜੋ ਪੁਰਸ਼ ਤਿਨਰ ਕਹੀਏ ਤਿਨ੍ਹਾਂ ਪ੍ਰਮੇਸ਼ਰ ਕੇ ਪਿਆਰਿਆਂ ਕੀ ਸੇਵਨਹੁ ਕਹੀਏ ਸੇਵਾ ਕਰਦੇ ਹੈਂ ਤਿਨਰ ਕਹੀਏ ਤਿਨ੍ਹਾਂ ਨਰਾਂ ਕੋ ਉਹ ਮਹਾਤਮਾ ਸਯ ਕਹੀਏ ਸੈਂਕੜੇ ਸਹਸ ਕਹੀਏ ਹਜ਼ਾਰ ਭਾਵ ਸੈਂਕੜੇ ਹਜ਼ਾਰੋਂ ਪਦਾਰਥ ਸਮਪਹਿ ਕਹੀਏ ਸੌਂਪ ਦੇਤੇ ਹੈਂ ਯਾਨੇ ਸਮਰਪਣ ਕਰ ਦੇਤੇ ਹੈਂ ਦੂਤੀ ਤਿਨਰ ਕਹੀਏ ਤੇ ਨਰ ਪੁਰਸ਼ ਪ੍ਰਮੇਸ਼ਰ ਕੇ ਪਜਾਰੇ ਕਿਸੀ ਔਰ ਕੀ ਸੇਵਾ ਨਹੁ ਕਹੀਏ ਨਹੀਂ ਕਰਦੇ ਕਿਉਂ ਕਰ ਤੇ ਨਰ ਔਰਾਂ ਕੋ ਸਯ ਸਹਸ ਕਹੀਏ ਸੈਂਕੜੇ ਹਜ਼ਾਰ ਪਦਾਰਥ ਸਮਪਹਿ ਕਹੀਏ ਸੌਂਪਨੇ ਵਾਲੇ ਹੈਂ ਯਾਨੇ ਸੌਂਪ ਦੇਤੇ ਹੈਂ। ਤੇ ਨਰ ਦੁਲੀਚੇ ਕਹੀਏ ਗੱਦੀਆਂ ਤੇ ਬੈਠਤੇ ਹੈਂ ਯਾਨੇ ਸੁਖ ਭੋਗਤੇ ਹੈਂ ਤੇ ਨਰ ਜੇਕਰ ਉਥਪਸੇ ਤਾਂ ਭੀ 'ਬਿ' ਵਿਸ਼ੇਸ਼ ਕਰਕੇ ਸਰੂਪ ਮੈਂ ਥਪੇ ਗਏ ਵਾ ਤੇ ਨਰ ਉਥਪਾਂ ਪੁਰਸ਼ਾਂ ਕੋ 'ਬਿ' ਬਿਸ਼ੇਸ਼ ਕਰਕੇ ਸਰੂਪ ਥਾਂ ਮੈਂ ਥਾਪ ਦੇਤੇ ਹੈਂ।

**ਸੁਖ ਲਹਹਿ ਤਿਨਰ ਸੰਸਾਰ ਮਹਿ ਅਭੈ ਪਟੁ ਰਿਪ ਮਧਿ ਤਿਹ ॥**
**ਸਕਯਥ ਤਿਨਰ ਜਾਲਪੁ ਭਣੈ ਗਰ ਅਮਰਦਾਸੁ ਸੁ ਪ੍ਰਸੰਨੁ ਜਿਹ ॥ ੨ ॥ ੧੧ ॥**

ਤੇਈ ਨਰ ਸੰਸਾਰ ਮੇਂ ਸੁਖ ਲੈਂਦੇ ਹੈਂ ਰਿਪੂ ਸ਼ਤਰੂਆਂ ਕੇ ਮਧਿ ਕਹੀਏ ਬਿਚ ਮੇਂ ਤਿਨ੍ਹਾਂ ਕੋ ਅਭੈਤਾ ਦਾ ਪਟ ਕਹੀਏ

ਪੜ੍ਹਦਾ ਮਿਲੇ ਹੈ ਯਾਨੇ ਅਭੈ ਰਹੇ ਹੈਂ । ਦੁਤੀ-ਪਾਠੰਤਰ ਅਭੈ ਪਦ ਹੋਵੇ ਹੈ ਅਰਥ ਰਿਪੂਆਂ ਕੇ ਮਧ ਮੇਂ ਅਭੈਤਾ ਕਾ ਪਦ ਮਿਲਤਾ ਹੈ ਵਾ ਤ੍ਰਿਤੀ ਪਟੂ ਕਹੀਏ ਚਤਰ ਹੈਂ ਅਤੇ ਰਿਪੂਆਂ ਕੇ ਮਧ ਅਭੈ ਹੈਂ । ਜਾਲਪ ਨਾਮੇ ਭੱਟ ਭਣੈ ਕਹੀਏ ਉਚਾਰਦਾ ਹੈ ਤੇ ਨਰ ਸੰਸਾਰ ਮੇਂ ਸਕਯਥ ਕਹੀਏ ਸਕਾਰਥੇ ਹੈਂ ਜਿਨ੍ਹਾਂ ਪਰ ਸ੍ਰੀ ਸਤੀ ਗੁਰੂ ਅਮਰਦਾਸ ਸਾਹਿਬ ਜੀ ਪ੍ਰਸੰਨ ਭੁਏ ਹੈਂ ਤਿਨਕੀ ਇਹ ਪੂਰਬ ਬਾਤ ਹੈ । ਜਾਲਪ ਭਟ ਕੇ ਸਵਯੇ ਆਏ ॥ ੨ ॥ ੧੧ ॥

ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ ॥
ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੈਨੇ ਪੜ੍ਹਿਆ ਵੀ ਇਕ ਈਸ਼ਵਰ ਕਾ ਹੈ ਅਤੇ ਮਨ ਵਿਚ ਵੀ ਇਕ ਹੀ ਹੈ ਅਤੇ ਮਨ ਕਰ ਇਕ ਦਾ ਹੀ ਪਛਾਨਣਾ ਕੀਆ ਹੈ ਨਯਣਿ ਕਹੀਏ ਨੇਤਰਾਂ ਸੇ ਵੀ ਇਕ ਕੋ ਹੀ ਦੇਖਦੇ ਹੋ ਅਤੇ ਬਯਣਿ ਕਹੀਏ ਬਚਨਾਂ ਸੇ ਵੀ ਇਕ ਦਾ ਹੀ ਜੱਸ ਬੋਲਦੇ ਹੋ ਮੁਹਿ ਕਹੀਏ ਮੁਖਜ ਇਕ ਕੋ ਹੀ ਜਾਣਦੇ ਹੋ ਵਾ ਮੁਖ ਦੇ ਬੈਣਾਂ ਕਰਕੇ ਇਕ ਦਾ ਜੱਸ ਬੋਲਤੇ ਹੋ ਇਕ ਬਿਨਾ ਆਪ ਨੇ ਦੁਹੁ ਕਹੀਏ ਦੂਜਾ ਠਾਂਇ ਕਹੀਏ ਥਾਂ ਆਪ ਨੇ ਨਹੀਂ ਜਾਨਾ ਵਾ ਇਕ ਈਸ਼ਵਰ ਕੋ ਆਪ ਨੇ ਦੋ ਠਾਂਇਨ ਕਹੀਏ ਅਸਥਾਨੋਂ ਮੇਂ ਜਾਨਾ ਹੈ ਪੂਰਨ ਲੋਕ ਪਰਲੋਕ ਮੇਂ ਵਾ ਜੀਵ ਈਸ਼ਵਰ ਮੇਂ ਪੂਰਨ ਜਾਨਾ ਹੈ ।

ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥
ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥

ਸੁਪਨ ਵਿਖੇ ਵੀ ਇਕ ਕੋ ਹੀ ਜਾਣਦੇ ਹੋ ਪ੍ਰਤਖ ਜਾਗ੍ਰਤ ਮੇਂ ਵੀ ਇਕ ਕੋ ਹੀ ਜਪਦੇ ਹੋ ਆਗੇ ਸੁਖੋਪਤੀ ਵਿਖੇ ਵੀ ਇਕ ਮਹਿ ਆਪ ਲੀਣ ਰਹਿਤੇ ਹੋ ਤੀਸ ਰੋਜਿਆਂ ਵਿਖੇ ਅਤੇ ਪੰਜ ਨਿਵਾਜ਼ਾਂ ਵਿਖੇ ਸਿਧ ਕਹੀਏ ਪਰਗਟ ਹੀ ਆਪ ਨੇ ਇਕ ਕੋ ਖੀਣ ਨਹੀਂ ਜਾਣਿਆ ਹੈ ਯਾਨੇ ਪੂਰਨ ਜਾਣਿਆ ਹੈ ਵਾ ਤੁਰਕੀ ਮਤ ਕਾ ਪਰਸੰਗ ਨਹੀਂ ਇਸਤੇ ਦੁਤੀ ਅਰਥ ਤੀਸ ਦਿਨ ਮੇਂ ਔਰ ਪੰਜ ਤਤਾਂ ਮੇਂ ਇਕ ਕੋ ਖੀਣ ਨਹੀਂ ਜਾਣਿਆ ਪੂਰਨ ਜਾਣਿਆ ਹੈ ।

ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥
ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥੧੨॥

ਜਿ ਕਹੀਏ ਜੋ ਅਲਖ ਪ੍ਰਮਾਤਮਾ ਇਕਹੁ ਤੇ ਲਾਖੋਂ ਰੂਪ ਹੂਆ ਕਰਕੇ ਵਰਨਨ ਕੀਆ ਹੈ । ਜਾਲਪ ਨਾਮੇ ਕਵੀ ਕਹੇ ਹੈ ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਤੂੰ ਇਕ ਕੋ ਹੀ ਲੋੜਦੇ ਹੋ ਯਾਨੇ ਇਕ ਦੀ ਲੋੜ ਰਖਦੇ ਹੋ ਅਤੇ ਇਕ ਕੋ ਹੀ ਮਾਨਤੇ ਹੋ ਵਾ ਇਕੋ ਇਕ ਹੀ ਆਪ ਮੰਨਣਾ ਲੋੜਤੇ ਹੋ ਇਹ ਐਸੇ ਆਪ ਕੇ ਕਰਤੱਬਜ ਹੈਂ ਜਾਲਪ ਨਾਮੇ ਭੱਟ ਕੇ ਤਿੰਨ ਸਵੱਯੇ ਆਏ ॥ ੩ ॥ ੧੨ ॥

ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ ॥
ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥

ਜਿ ਕਹੀਏ ਜੇਹੜੀ ਮਤਿ ਜੈ ਦੇਵ ਭਗਤ ਨੇ ਗ੍ਰਹਿਣ ਕਰੀ ਹੈ ਜੇਹੜੀ ਮਤ ਨਾਮ ਦੇਵ ਜੀ ਕੇ ਰਿਦੇ ਮੇਂ ਸਮਾਣੀ ਪੂਰਨ ਦ੍ਰਿਸ਼ਟੀ ਜੇਹੜੀ ਮਤ ਤ੍ਰਿਲੋਚਨ ਜੀ ਕੇ ਚਿਤ ਧਰੀ ਸੇਵਾ ਵਾਲੀ ਅਤੇ ਜੇਹੜੀ ਮਤ ਕਬੀਰ ਭਗਤ ਨੇ ਜਾਨੀ ਹੈ ਕਿਆ ਨਾਮ ਵਿਖੇ ਨਿਸਚਾ ਕਰਨਾ ।

ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥
ਅੰਮਰੀਕ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ ॥

ਔਰ ਜੋ ਕਰਤੂਤ ਕਹੀਏ ਕਰਤੱਬਜ ਰੁਕਮਾਂਗਦ ਨਾਮੇ ਰਾਜਾ ਨੇ ਕੀਆ ਹੈ ਗ੍ਰਹਣ ਕਿਆ ਕਰਤੱਬਜ ਪ੍ਰੇਮ ਕਰਕੇ ਨਿਤਾਪ੍ਰਤੀ ਰਾਮ ਕੋ ਜਪੋ ਹੇ ਭਾਈ ਵਾ ਭਾਈ ਨਾਮ ਹੀ ਪ੍ਰੇਮ ਕਾ ਹੈ ਰੁਕਮਾਂਗਦ ਓਹ ਰਾਜਾ ਹੈ ਜਿਸ ਕੇ ਬਾਗ ਵਿਚੋਂ ਇੰਦ੍ਰ ਅਪੱਛਰਾਂ ਭੇਜ ਕੇ ਫੂਲ ਮੰਗਵਾਇਆ ਕਰੇ ਥਾ ਰਹੋ ਵਿਚਾਰ ਇਸ ਕੀ ਲੋੜ ਨਹੀਂ। ਅੰਬ੍ਰੀਕ ਅਤੇ ਪ੍ਰਹਿਲਾਦ ਨੇ ਗੋਬਿੰਦ ਕੀ ਸ਼ਰਨ ਲੈਕੇ ਗਤੀ ਮੋਖ ਪਾਈ ਹੈ।

ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਯ ਜਾਣੀ ਜੁਗਤਿ ॥
ਗੁਰੁ ਅਮਰ ਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ ॥ ੪ ॥ ੧੩ ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੈਨੇ ਆਪ ਲੋਭ ਅਤੇ ਕ੍ਰੋਧ ਤ੍ਰਿਸ਼ਨਾ ਇਤਿਆਦੀ ਸਭ ਸਮਗ੍ਰੀ ਤਿਆਗ ਦਿਤੀ ਜਲਜ ਨਾਮੇ ਕਵੀ ਕਹੇ ਹੈ ਸੋ ਉਸ ਮਤੀ ਮੈਂ ਜੋ ਮਤੀ ਪੂਰਬ ਕਹੀ ਹੈ ਤਿਸ ਮੈਂ ਆਪ ਨੇ ਜੁਗਤ ਕਹੀਏ ਜੁੜਨਾ ਜਾਨਿਆ ਹੈ ਵਾ ਸੋ ਮਤ ਕੀ ਜੁਗਤੀ ਜਲ੍ਯ ਭੱਟ ਕਹੇ ਹੈ ਮੈਂ ਜਾਨੀ ਹੈ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਮਹਾਰਾਜ ਮੈਂ ਨਿਜ ਆਪ ਕਾ ਭਗਤ ਹਾਂ ਏਹ ਕ੍ਰਿਪਾ ਕਰੋ ਆਪ ਕਾ ਦਰਸ਼ਨ ਦੇਖ ਕੇ ਮੁਕਤੀ ਪਾਵਾਂ। ਇਹ ਇਕ ਸਵੱਯਾ ਜਲ੍ਯ ਨਾਮੇ ਕਵੀ ਕਾ ਹੈ ਚਾਰ ਹੂਏ ਰਹੋ ਵਿਚਾਰ। ਇਸੀ ਪਰਕਾਰ ਸਭ ਜਾਨਨੇ ਇਹ ਅੰਕ ॥ ੪ ॥ ੧੩ ॥

ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥

ਗੁਰੂ ਅਮਰਦਾਸ ਜੀ ਕੇ ਪਰਸਨੇ ਕਰਕੇ ਪੁਹਮਿ ਕਹੀਏ ਪ੍ਰਿਥਵੀ ਕੇ ਪਾਪ ਸਭ ਨਾਸ ਭਏ ਦੇਖੋ ਪ੍ਰਿਥਮੀ ਵਿਆਕੁਲ ਹੂਈ ਸ਼ੀਰਨਿਧੀ ਗਈ ਸੀ ਵਾ ਹੇ ਜੀਵ ਤੂੰ ਸ੍ਰੀਗੁਰੂ ਅਮਰਦਾਸ ਜੀਕੇ ਬਚਨਾਂ ਕੋ ਪਰਸ ਜਾਨੇ ਗ੍ਰਹਨ ਕਰ ਦੇਖ ਜਿਨ ਕੀ ਕ੍ਰਿਪਾ ਸੇ ਹਮਾਰੀ ਬੁਧੀ ਰੂਪ ਪ੍ਰਿਥਵੀ ਕੇ ਪਾਪ ਨਾਸ ਭਏ ਹੇ ਜੀਵ ਗੁਰੂ ਅਮਰ ਦਾਸ ਜੀ ਕੋ ਪਰਸੀਏ ਕੈਸੇ ਹੈਂ ਗੁਰੂ ਅਮਰ ਦਾਸ ਜੀ ਜਿਨਕੋ ਚੌਰਾਸੀ ਸਿਧ ਅਤੇ ਸਾਧਿਕ ਸਾਧਨਾਂ ਦੇ ਕਰਨ ਹਾਰ ਆਸਾਸਹਿ ਕਹੀਏ ਚਾਹੁੰਦੇ ਹੈਂ ਵਾ ਆਸਾਸਹਿ ਕਹੀਏ ਨਿਰਮੰਸ ਹੂਏ ਹੈਂ ਵਾ ਤਾੜਨਾ ਸੇ ਰਹਿਤ ਹੂਏ ਹੈਂ।

ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਹਿ ॥
ਗੁਰੁ ਅਮਰ ਦਾਸੁ ਪਰਸੀਐ ਅਭਉ ਲਭੈ ਗਉ ਚੁਕਹਿ ॥

ਹੇ ਜੀਵ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਕੋ ਪਰਸੀਏ ਧਿਆਨ ਲਈਦਾ ਹੈ ਤਿਸ ਕਰ ਮੁਕਹਿ ਕਹੀਏ ਮੁਕਤੀ ਪਉ ਕਹੀਏ ਪਾਇ ਲਈਦੀ ਹੈ ਵਾ ਜੂਨੀਆਂ ਰੂਪੀ ਪਉ ਕਹੀਏ ਪੈਖੜਾ ਮੁਕ ਜਾਂਦਾ ਹੈ ਹੇ ਜੀਵ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਕੋ ਪਰਸਨੇ ਕਰ ਅਭੈਤਾ ਲਭਦੀ ਹੈ ਵਾ ਅਭਉ ਕਹੀਏ ਨਿਰਭਉ ਈਸ਼੍ਵਰ ਲੱਭਦਾ ਹੈ ਲੱਖ ਚੁਰਾਸੀ ਕਾ ਗਉ ਕੀਏ ਗਮਨ ਚੁਕ ਜਾਂਦਾ ਹੈ।

ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾਸੁ ਮੰਤ੍ਰਿ ਮਾਨਵਹਿ ਲਹਿ ॥
ਜਾਲਪਾ ਪਦਾਰਥ ਇਤੜੇ ਗੁਰ ਅਮਰ ਦਾਸਿ ਡਿਠੈ ਮਿਲਹਿ ॥ ੫ ॥ ੧੪ ॥

ਇਕ ਤੇ ਬਿਨਾ ਜੋ ਦੂ ਕਹੀਏ ਦੂਸਰਾ ਗਣੀਂਦਾ ਹੈ ਓਹ ਕੌਨ ਦ੍ਵੈਤ ਤਉ ਤਬ ਰਹੈ ਕਹੀਏ ਰਹਿੰਦੀ ਹੈ ਭਾਵ

ਦੂਰ ਹੁੰਦੀ ਹੈ ਜਦੋਂ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਪ ਕਾ 'ਸੁ' ਕਹੀਏ ਸੁਸਟੂ ਮੰਤ੍ਰ ਮਾਨਵਹਿ ਕਹੀਏ ਮਾਨੁਖ ਲਵੇ। ਜਾਲਪ ਨਾਮੇ ਕਵੀ ਕਹੇ ਹੈ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਕੇ ਡਿਠਿਆਂ ਇਤੜੇ ਕਹੀਏ ਇਤਨੇ ਪਦਾਰਥ ਮਿਲਦੇ ਹੈਂ ਜਿਤਨੇ ਪੂਰਬ ਕਹੇ ਹੈਂ ਵਾ ਇਤੜੇ ਕਹੀਏ ਬਹੁਤ ਵਾ ਇਤੜੇ ਕਹੀਏ ਇਤਨੇ ਧਰਮ ਅਰਥ ਕਾਮ ਮੋਖ ਇਹ ॥ ੫ ॥ ੧੪ ॥

ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥
ਤਾਤੇ ਅੰਗਦੁ ਲਹਣਾ ਪ੍ਰਗਟਿ ਤਾਸੁ ਚਰਣਹ ਲਿਵ ਰਹਿਅਉ ॥

ਸਚਾ ਕਰਤਾਰ ਕਾ ਨਾਮ ਸਤਿਗੁਰ ਨਾਨਕ ਦੇਵ ਜੀ ਨੇ ਦ੍ਰਿੜ ਕਰਕੇ ਸੰਗ੍ਰਹਿਅਉ ਕਹੀਏ ਗ੍ਰਹਿਨ ਕੀਆ ਤਾਤੇ ਕਹੀਏ ਤਿਸ ਸਤਿਗੁਰ ਨਾਨਕ ਦੇਵ ਜੀ ਕੇ ਅੰਗਦ ਕਹੀਏ ਅੰਗਾਂ ਮੇ ਲਹਿਣਾ ਜੀ ਜੋ ਪ੍ਰਗਟ ਹੂਏ ਤਾਸੁ ਕਹੀਏ ਤਿਨੋਂ ਕੇ ਚਰਨੋਂ ਕੀ ਲਿਵ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਰਹੇ।

ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ ਤਾਸੁ ਗੁਣ ਕਵਣ ਵਖਾਣਉ ॥
ਜੋ ਗੁਣ ਅਲਖ ਅਗੰਮ ਤਿਨਹ ਗੁਣ ਅੰਤੁ ਨ ਜਾਣਉ ॥

ਤਿਸੀ ਗੁਰਾਈ ਗੱਦੀ ਰੂਪ ਕੁਲ ਵਿਖੇ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਤਿਨ ਸ੍ਵਰੂਪ ਆਪ ਪ੍ਰਗਟੇ ਹੋ ਕੈਸੇ ਹੋ ਆਪ ਆਸਾ ਕੇ ਨਿਵਾਸ ਕਹੀਏ ਪੂਰਨ ਕਰਨੇ ਵਾਲੇ ਹੋ ਵਾ ਆਸਾ ਕੇ ਨਿਵਾਸ ਕਹੀਏ ਦੂਰ ਕਰਨੇ ਵਾਲੇ ਹੋ ਤਾਸ ਕਹੀਏ ਤਿਸ ਆਪਕੇ ਗੁਣ ਮੈਂ ਕਿਆਂ ਕਥਨ ਕਰਾਂ ਬੇਅੰਤ ਹੈਂ ਜੋ ਕਹੀਏ ਜੇਹੜੇ ਗੁਨ ਅਲਖ ਅਗੰਮ ਵਿਖੇ ਹੈਂ ਸੋ ਆਪ ਵਿਚ ਹੈਂ ਤਿਸ ਕਰ ਤਿਨ੍ਹਾਂ ਗੁਨਾ ਕਾ ਅੰਤ ਨਹੀਂ ਜਾਨਤਾ ਮੈਂ।

ਬੋਹਿਥਉ ਬਿਧਾਤੈ ਨਿਰਮਯੋ ਸਭ ਸੰਗਤਿ ਕੁਲ ਉਧਰਣ ॥
ਗੁਰ ਅਮਰਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥ ੧ ॥ ੧੫ ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਿਧਾਤੇ ਪੁਰਖ ਨੇ ਆਪਕੋ ਬੋਹਿਥਉ ਕਹੀਏ ਜਹਾਜ਼ ਰੂਪ ਨਿਰਮਯੋ ਕਹੀਏ ਉਪਾਇਆ ਹੈ ਸਭ ਸੰਗਤਾਂ ਕੇ ਅਤੇ ਕੁਲਾਂ ਕੇ ਉਧਾਰਨੇ ਲੀਏ। ਕੀਰਤ ਨਾਮੇ ਭੱਟ ਕਹੇ ਹੈ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਤ੍ਰਾਹਿ ਤ੍ਰਾਹਿ ਕਹੀਏ ਰਖਲੋ ਰਖਲੋ ਤੁਅ ਕਹੀਏ ਆਪ ਸਰਨ ਮੈਂ ਪਾਕੇ। ਇਹ ਕੀਰਤ ਭੱਟ ਕਾ ਇਕ ਸਵੱਯਾ ਆਇਆ। ॥ ੧ ॥੧੫॥ਅਬ ਏਹ ਸਿਧ ਕਰੇ ਹੈਂ ਕਿ ਸ੍ਰੀ ਗੁਰੂ ਅਮਰਦਾਸ ਸਾਹਿਬਜੀ ਈਸ਼੍ਵਰ ਅਵਤਾਰ ਹੈ ਔਰ ਨਾ ਸਮਝ ਲੈਣਾ:–

ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥

ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਮਹਾਰਾਜ ਆਪ ਕੈਸੇ ਹੋ ਮਾਨੋ ਆਪ ਖੁਦ ਨਾਰਾਇਨ ਹੀ ਕਲਾ ਸ਼ਕਤੀ ਧਾਰਕੇ ਜਗਤ ਮੈਂ ਆਕੇ ਪਰਵਰਿਯਉ ਕਹੀਏ ਪ੍ਰਵਿਰਤ ਹੂਏ ਹੈਂ ਨਿਰੰਕਾਰ ਜੋ ਪ੍ਰਮਾਤਮਾ ਤਿਸੀ ਨੇ ਅਕਾਰ ਧਾਰਕੇ ਜਾਨੋ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਪ ਰੂਪ ਹੋਕੇ ਜਗਤ ਮੰਡਲ ਮੈਂ ਜੋਤ ਪ੍ਰਕਾਸ਼ਨਾ ਕੀਤਾ ਹੈ ਪ੍ਰਿਥਮ ਜਗਤ ਮੰਡਲ ਅੰਧਾ ਹੋ ਰਹਿਆ ਥਾ।

ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥

ਜਹਾਂ ਕਹਾਂ ਆਪਕੋ ਦੇਖੀਏ ਤਹਾਂ ਹੀ ਭਰਪੂਰ ਹੋ ਆਪ ਨੇ ਸ਼ਬਦ ਉਪਦੇਸ਼ ਰੂਪੀ ਦੀਪਕ ਸੰਸਾਰ ਮੈਂ ਦੀਪਾਯਉ ਕਹੀਏ ਪ੍ਰਕਾਸ਼ਿਆ ਹੈ। ਓਹ ਸ਼ਬਦ ਰੂਪੀ ਦੀਪਕ ਸੰਸਾਰ ਜਿਨ੍ਹਾਂ ਸਿੱਖਾਂ ਨੇ ਸੰ ਭਲੀ ਪਰਕਾਰ ਗਹਿਨ ਕੀਤਾ ਕੀਤਾ ਹੈ ਤਤ ਕਹੀਏ ਤਿਨ੍ਹਾਂ ਕੋ ਆਪ ਨੇ ਵਾ ਆਪਕੇ ਸ਼ਬਦ ਨੇ ਹਰੀ ਕੇ ਚਰਨਾਂ ਕਵਲਾਂ ਮੈਂ ਮਿਲਾਇ ਦਿਤਾ ਹੈ।

ਨਾਨਕ ਕੁਲਿ ਨਿੰਮਲੁ ਅਵਤਰਿਉ ਅੰਗਦ ਲਹਿਣੇ ਸੰਗਿ ਹੁਅ ॥
ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥ ੨ ॥ ੧੬ ॥

ਸਤਿਗੁਰ ਨਾਨਕ ਦੇਵ ਜੀ ਨਿੰਮਲ ਕਹੀਏ ਨਿਰਮਲ ਕੁਲ ਵਿਖੇ ਯਾਨੇ ਬੇਦੀਅਨ ਕੀ ਕੁਲ ਵਿਖੇ ਆਕੇ ਅਵਤਰਿਉ ਕਹੀਏ ਉਤਰੇ ਹੈਂ ਵਾ ਨਿਰਮਲ ਕੁਲ ਭਗਤੋਂ ਕੀ ਤਿਨ ਮੈਂ ਉਤਰੇ ਭਾਵ ਭਗਤੀ ਕਰਵਾਵਨੇ ਲੀਏ ਵਾ ਤ੍ਰੀ ਐਸੇ ਕਰਨਾ ਸਵੱਯੇ ਤੀਜੀ ਕੇ ਹੈਂ ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਪ ਸਤਿਗੁਰ ਨਾਨਕ ਦੇਵ ਜੀ ਕੀ ਗੁਰਿਆਈ ਗੱਦੀ ਰੂਪ ਨਿਰਮਲ ਕੁਲ ਵਿਖੇ ਆਕੇ ਉਤਰ ਹੋ ਅੰਗਦ ਜੀ ਜੋ ਲਹਣਾ ਸੋ ਆਪਕੇ ਅੰਗ ਸੰਗ ਰਖਕ ਹੂਏ ਵਾ ਅੰਗਦ ਜੋ ਲਹਣਾ ਤਿਨਕੀ ਸੇਵਾ ਕੇ ਸੰਗ ਆਪ ਹੂਏ ਯਾਨੇ ਗੁਰ ਸੇਵਾ ਵਿਖੇ ਤਤਪਰ ਹੂਏ ਵਾ ਜਦੋਂ ਆਪ ਲਹਿਣਾ ਜੀਕੇ ਸੰਗ ਹੂਏ ਤਬ ਉਤਰੇ। ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਪ ਤਾਰਣੇ ਕੋ ਤਰਣ ਕਹੀਏ ਜਹਾਜ਼ ਰੂਪ ਹੋ ਹਮ ਤਾਂ ਜਨਮਾਂ ਜਨਮਾਂ ਮੈਂ ਆਪਕੇ ਪਾ ਕਹੀਏ ਪੈਰਾਂ ਕੀ ਸਰਨ ਹਾਂ ਵਾ ਸਰਨ ਕਹੀਏ ਏਹ ਕਿਰਪਾ ਕਰੋ ॥ ੨ ॥ ੧੬ ॥

ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ ॥
ਸਰਣਿ ਪਰਹਿ ਤੇ ਉਬਰਹਿ ਛੋਡਿ ਜਮਪੁਰ ਕੀ ਲਿਖਹ ॥

ਜਪੁਤਪੁ ਸਤ ਬੋਲਨਾ ਸੰਤੋਖ ਕਰਨਾ ਯਥਾ ਲਾਭ ਤਥਾ ਸੰਤੁਸ਼ਟ ਰਹਿਨਾ ਗੁਰਾਂ ਕਾ ਦਰਸ਼ਨ ਪਿਖ ਕਹੀਏ ਦੇਖਨ ਕਰ ਸਿੱਖਾਂ ਕੋ ਪ੍ਰਾਪਤ ਹੁੰਦੇ ਹੈਂ ਵਾ ਹੇ ਸ੍ਰੀ ਗੁਰੂਅਮਰਦਾਸ ਸਾਹਿਰ ਜੀ ਮਹਾਰਾਜ ਆਪਕੇ ਗੁਰ ਸਿੱਖਾਂ ਦੇ ਦਰਸ਼ਨ ਦੇਖਨੇ ਕਰ ਇਹ ਜਪ ਤਪ ਆਦਿਕ ਸਭ ਪ੍ਰਾਪਤ ਹੁੰਦੇ ਹੈਂ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਮਹਾਰਾਜ ਜੋ ਪੁਰਸ਼ ਆਪਕੀ ਸ਼ਰਨ ਮੈਂ ਪੜੇ ਹੈਂ ਤੇ ਸੰਸਾਰ ਤੇ ਉਬਰ ਗਏ ਹੈਂ ਤਿਨ੍ਹਾਂ ਨੇ ਯਮ ਪੁਰੀ ਕੀ ਲਿਖਤ ਕੋ ਹੀ ਛਡ ਦੀਆ।

ਭਗਤਿ ਭਾਇ ਭਰਪੂਰੁ ਰਿਦੈ ਉਚਰੈ ਕਰਤਾਰੈ ॥
ਗੁਰ ਗਉਹਰੁ ਦਰੀਆਉ ਪਲਕ ਡੁਬੰਤਹ ਤਾਰੈ ॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਪ ਕਾ ਰਿਦਾ ਭਾਇ ਭਗਤਿ ਕਹੀਏ ਪਰੇਮਾ ਭਗਤੀ ਸੇ ਭਰਪੂਰ ਹੈ ਵਾ ਆਪਕੇ ਸਿੱਖਾਂ ਦਾ ਔਰ ਬਾਨੀ ਕਰ ਵੀ ਆਪ ਕਰਤਾਰ ਕੇ ਨਾਮਾਂ ਕੋ ਉਚਾਰਦੇ ਹੋ। ਹੇ ਗੁਰੋ ਆਪ ਗਉਹਰੁ ਕਹੀਏ ਉਜਲ ਮੋਤੀ ਕੀ ਨਿਆਈਂ ਹੋ ਦਰਿਆਵ ਰੂਪ ਹੋ ਵਾ ਦ੍ਰਵੀ ਭੂਤ ਹੋ ਵਾ ਚਲਨੇ ਵਾਲੇ ਦਰਿਆਵ ਹੋ ਪਲਕ ਕਿਰਪਾ ਦ੍ਰਿਸਟੀ ਕਰਕੇ ਆਪ ਡੁਬਦੇ ਕੋ ਤਾਰ ਦੇਤੇ ਹੋ।

ਨਾਨਕ ਕੁਲ ਨਿੰਮਲੁ ਅਵਤਰੵਉ ਗੁਣ ਕਰਤਾਰੈ ਉਚਰੈ ॥
ਗੁਰੁ ਅਮਰਦਾਸੁ ਜਿਨ ਸੇਵਿਅਉ ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ ॥ ੩ ॥ ੧੭ ॥

ਸਤਿਗੁਰ ਨਾਨਕ ਦੇਵ ਜੀ ਕੀ ਗੁਰਿਆਈ ਗੱਦੀ ਰੂਪ ਨਿੰਮਲ ਕਹੀਏ ਨਿਰਮਲ ਕੁਲ ਮੈਂ ਆਪ ਆਕੇ ਉਤਰੇ

ਹੋ ਆਪ ਇਸ ਕਰ ਸਦਾ ਹੀ ਕਰਤਾਰ ਕੇ ਗੁਨ ਉਚਾਰਦੇ ਰਹਿੰਦੇ ਹੋ ਹੇ ਪਿਆਰਿਓ ਐਸੇ ਸਤਿਗੁਰ ਅਮਰ ਦਾਸ ਸਾਹਿਬ ਜੀ ਕੋ ਜਿਨ੍ਹਾਂ ਨੇ ਸੇਵਨ ਕੀਆ ਹੈ ਤਿਨਕੇ ਦੁਖਦਾਈ ਜੋ ਦਲਿਦਰ ਪਰਹਾਰ ਕਰਨੇ ਵਾਲੇ ਸੋ ਪਰੇ ਹੋ ਗਏ ਵਾ ਤਿਨਕੇ ਦੁਖ ਵੀ ਪਰੇ ਹੂਏ ਔਰ ਦਲਿਦਰ ਵੀ ਪਰਹਾਰਿ ਹੂਆ ॥ ੩ ॥ ੧੭ ॥

ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥
ਸਰਬ ਚਿੰਤ ਤੁਝੁ ਪਾਸਿ ਸਾਧ ਸੰਗਤਿ ਹਉ ਤਕਉ ॥

ਕੀਰਤ ਭੱਟ ਕਹੇ ਹੈ ਮੈਂ ਚਿੱਤ ਵਿਚ ਇਹ ਚਿਤਵਦਾ ਹਾਂ ਕਿ ਗੁਰਾਂ ਆਗੇ ਅਰਦਾਸ ਬੇਨਤੀ ਕਹਾਂ ਪਰੰਚੇ ਬਹੁਰੋ ਕਹਿ ਵੀ ਨਹੀਂ ਸਕਤਾ ਕਿਉਂਕਰ ਗੁਰਾਂ ਕਾ ਤੇਜ ਨਹੀਂ ਸਹਾਰਾ ਜਾਤਾ। ਦੂਤੀ–ਇਸ ਕਰ ਵੀ ਨਹੀਂ ਕਹਿ ਸਕਤਾ ਜੇ ਕਹਾਂ ਤਾਂ ਗੁਰੂ ਇਹ ਕਹਿਣਗੇ ਤੂੰ ਉਸ ਵਕਤ ਹੰਕਾਰ ਕਰਦਾ ਥਾ ਕਿ ਮੇਰੇ ਬਿਨਾ ਸੰਗਤ ਮਰਯਾਦਾ ਨਹੀਂ ਚਲਦੀ ਅਬ ਅਰਦਾਸਾਂ ਕਰਦਾ ਹੈਂ ਵਾ ਇਸ ਕਰ ਵੀ ਅਰਦਾਸ ਨਹੀਂ ਕਹਿ ਸਕਤਾ ਗੁਰੂ ਅੰਤ੍ਰਜਾਮੀ ਹੈਂ ਜੋ ਮੇਰੇ ਅੰਤ੍ਰ ਕੀ ਬਾਤ ਹੈ ਸੋ ਜਾਨਤੇ ਹੈਂ ਸੋਈ ਕਹੇ ਹੈ ਸਰਬ ਚਿੰਤਾ ਮੇਰੀ ਆਪ ਕੇ ਪਾਸ ਹੈ ਜੇਕਰ ਗੁਰੂ ਜੀ ਕਹਿਣ ਤੂੰ ਕਿਸ ਲੀਏ ਅਰਦਾਸ ਕਰਦਾ ਹੈਂ ਮੰਗ ਲੈ ਜੋ ਮੰਗਣਾ ਹੈ ਭੱਟ ਕਹਿਨੇ ਲੱਗਾ ਜੀ ਆਪ ਕੀ ਸਤਿਸੰਗਤ ਕੋ ਮੈਂ ਤਕਦਾ ਹਾਂ ਕ੍ਰਿਪਾ ਕਰਕੇ ਸਤਿਸੰਗਤ ਦੇਵੀਏ। ਜੇਕਰ ਗੁਰੂ ਜੀ ਕਹਿਣ ਤੂੰ ਸਤਿਸੰਗਤ ਕਰ ਤੇਰੇ ਕੋ ਕੌਨ ਹਟਾਵਤਾ ਹੈ ? ਤਿਸ ਪਰ ਓਹ ਕਹੇ ਹੈ:–

ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥
ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥

ਭੱਟ ਕਹੇ ਹੈ ਚਿੰਨ੍ਹ ਬਿਨਾ ਕੁਛ ਨਹੀਂ ਬਨਤਾ ਤੇਰੇ ਹੁਕਮ ਰੂਪੀ ਨੀਸਾਣ ਕਹੀਏ ਚਿੰਨ੍ਹ ਪਵੇ ਤਾਂ ਹੇ ਸਾਹਿਬ ਗੁਰੋ ਮੈਂ ਆਪ ਕੀ ਸੇਵਾ ਕਰਾਂ ਗੁਰੂ ਕਹਿਣ ਤੂੰ ਕਿਸੀ ਰੰਗੇ ਹੂਏ ਬਸਤ੍ਰ ਕੀ ਨਿਸ਼ਾਨੀ ਕਰ ਲੈ ਜੇਕਰ ਨਿਸ਼ਾਨੀ ਹੀ ਕੀਤੀ ਲੋੜਤਾ ਹੈਂ ਤਿਸ ਪਰ ਓਹ ਕਹੇ ਹੈ ਨਹੀਂ ਹੇ ਗੁਰੋ ਜਦੋਂ ਆਪ ਸ਼ੁਭ ਦ੍ਰਿਸ਼ਟੀ ਕਰਕੇ ਦੇਖੋ ਤਾਂ ਕਰਤੇ ਕਾ ਨਾਮ ਮੇਰੇ ਮੁਖ ਮੈਂ ਮੇਵਾ ਕਹੀਏ ਮਿਉ ਜਾਵੇ ਯਾਨੇ ਪ੍ਰਾਪਤ ਹੋ ਜਾਵੇ ਵਾ ਮੇਵੇ ਵਤ ਮਿਠਾ ਲੱਗੇ।

ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥
ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥ ੪ ॥ ੧੯ ॥

ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਪ ਅਗਮ ਮਨ ਤਨ ਕਰ ਅਲਖ ਹੋ ਫੇਰ ਸਰਬ ਕਾ ਕਾਰਨ ਹੋ ਪੁਰਖ ਪੂਰਨ ਹੋ ਜੋ ਆਪ ਫੁਰਮਾਵੋ ਸੋਈ ਮੈਂ ਕਹਾਂ ਕਹਿਤਾ ਹੂੰ ਵਾ ਕਰਤਾ ਹੂੰ। ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਪ ਕਾਰਨਾਂ ਦੇ ਕਰਨੇ ਵਾਲੇ ਹੋ ਇਸ ਕਰ ਜੈਸੇ ਆਪ ਰਖਤੇ ਹੋ ਤੈਸੇ ਹੀ ਮੈਂ ਰਹਿਤਾ ਹਾਂ ਮੇਰੇ ਕੁਝ ਅਧੀਨ ਨਹੀਂ। ਇਹ ਚਾਰ ਸਵੱਯੇ ਕੀਰਤ ਨਾਮੇ ਭੱਟ ਕੇ ਆਏ ਹੈਂ ਰਹੋ ਵਿਚਾਰ ॥ ੪ ॥ ੧੯ ॥

ਭਿਖੇਕੇ ॥

ਅਬ ਬ੍ਰਹਮਾ ਜੀ ਕਾ ਅਵਤਾਰ ਜੋ ਭਿਖੇਕੇ ਨਾਮੇ ਸੋ ਦੋ ਸਵੱਯਾਂ ਵਿਚ ਮਹਾਰਾਜ ਜੀ ਕਾ ਜੱਸ ਕਹੇ ਹੈ:–

ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥

ਭਿਖੇਕੇ ਕਹੇ ਹੈ ਹੇ ਭੱਟੋ ਇਹ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਕੈਸੇ ਹੈਂ ਗਜਾਨ ਅਤੇ ਧਜਾਨ ਦੇਕੇ

ਤਤਰੂਪ ਕੇ ਨਾਲ ਤਤ ਰੂਪ ਕਰਕੇ ਮਿਲਾਇ ਦੇਤੇ ਹੈਂ ਯਾਨੇ ਵਾਦ ਵਾਦ ਤਿਆਗ ਕੇ। ਜੋ ਇਕ ਚਿਤ ਕਰਕੇ ਯਾਨੇ ਇਕਾਗਰ ਚਿਤ ਹੋਕੇ ਗੁਰਾਂ ਕੇ ਚਰਨਾਂ ਮੇਂ ਲਿਵ ਲਾਵਤਾ ਹੈ ਓਹ ਇਸ ਪ੍ਰਕਾਰ ਸਚ ਨਿਸਚੇ ਕਰਕੇ ਸਚ ਰੂਪ ਕੋ ਜਾਨ ਲੇਤਾ ਹੈ ਇਹ ਸਪਸ਼੍ਟ ਕਰ ਕਹਿ ਦੀਆ।

ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥
ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥

ਜੋ ਪੁਰਸ਼ ਲਿਵ ਲਾਵਤਾ ਹੈ ਓਹ ਵਾਸ਼ਨਾਂ ਰੂਪ ਪਵਨ ਕਾ ਉਡੰਤ ਕਹੀਏ ਉਡਾਇਆ ਹੂਆ ਨਹੀਂ ਧਾਵਤਾ ਵਾ ਨਾ ਵਾਸ਼ਨਾਂ ਹੀ ਉਡਾਵਤੀ ਹੈ ਔਰ ਨਾ ਧਾਵਤਾ ਹੈ ਜੋ ਗੁਰਾਂ ਕੇ ਹੁਕਮ ਕੋ ਬੁਝਕੇ ਵੀਚਾਰ ਪਾਵਤਾ ਹੈ ਓਹ ਨਿਰਾਕਾਰ ਦੇਸ ਮੈਂ ਬਸਦਾ ਹੈ ਯਾਨੇ ਸਰੂਪ ਵਿਖੇ ਬਸਦਾ ਹੈ।

ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਿਛੁ ਕੀਅਉ ॥
ਗੁਰੁ ਮਿਲ੍ਯਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ ॥ ੧ ॥ ੧੯ ॥

ਹੇ ਪਿਆਰਿਓ ਓ ਕਲਿਯੁਗ ਕੇ ਮਾਹਿ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਕਰਤਾ ਪੁਰਖ ਦਾ ਰੂਪ ਹੈ ਪਰੰਚੇ ਐਸੇ ਸੋਈ ਪੁਰਸ਼ ਜਾਨਤਾ ਹੈ ਜਿਸਨੇ ਕੁਛ ਪੂਰਬ ਪੁੰਨ ਜਪ ਤਪ ਕੀਏ ਹੈਂ ਵਾ ਜਿਸ ਈਸ਼੍ਵਰ ਨੇ ਕਿਛ ਪ੍ਰਪੰਚ ਕੋ ਕੀਆ ਹੈ ਭਿਖਾ ਕਹੇ ਹੈ ਸੋਇ ਈਸ਼੍ਵਰ ਗੁਰੂ ਰੂਪ ਹੋਕੇ ਮਿਲਿਆ ਹੈ ਸਹਜ ਰੰਗ ਕਹੀਏ ਸਹਜ ਸੁਭਾਵਕ ਹੀ ਦਰਸ਼ਨ ਦੀਆ ਹੈ ਵਾ ਸਹਜੇ ਹੀ ਰੰਗ ਕਹੀਏ ਅਨੰਦ ਪੂਰਬਕ ਦਰਸ਼ਨ ਦਿਤਾ ਹੈ ਗੁਰਾਂ ਨੇ ॥ ੧ ॥ ੧੯ ॥

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥

ਭਿਖਾ ਅਬ ਆਪਣੇ ਭਟਕਣੇ ਕੀ ਬਾਤ ਕਹੇ ਹੈ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਪ ਵਰਗੇ ਸੰਤਾਂ ਕੋ ਯਾਨੇ ਸ਼ਾਂਤਆਤਮਾ ਕੋ ਮੈਂ ਬਹੁਤ ਹੀ ਟੋਲਿ. ਰਹਿਆ ਭਾਵ ਢੂੰਡ ਰਹਿਆ ਕਿ ਸ਼ਾਂਤ ਕਰ ਦੇਣ ਭਾਵ ਸਰਾਪ ਨਵਿਰਤ ਕਰ ਦੇਣ ਸੋ ਨ ਮਿਲੇ ਔਰ ਸਾਧ ਕਹੀਏ ਸਾਧੜੇ ਭੇਖੀ ਠਗਨੇ ਵਾਲੇ ਖਾਕੇ ਪੇਟ ਭਰਨੇ ਵਾਲੇ ਮੈਨੇ ਬਹੁਤ ਹੀ ਦੇਖੇ ਯਾਨੇ ਧਾਰਨਾ ਹੀਨ। ਪ੍ਰਸ਼ਨ-ਕੌਨਸੇ ਸਾਧੜੇ ? ਉਤ੍ਰ-ਸੰਨਿਆਸੀ ਅਤੇ ਤਪੱਸੀ ਅਤੇ ਪੰਡਿਤ ਕਥਾ ਵਾਚਨੇ ਵਾਲੇ ਏਹ ਸਭ ਮੁਖ ਸੇ ਮਿਠੀਆਂ ਬਾਤਾਂ ਕਰਨੇ ਵਾਲੇ ਮਿਲੇ। ਆਪਣੀ ਤਰਫ ਭ੍ਰਮਾਇ ਲੈਣੇ।

ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥

ਭਿਖਾ ਕਹੇ ਹੈ ਹੇ ਸ੍ਰੀ ਗੁਰੁ ਅਮਰਦਾਸ ਸਾਹਿਬ ਜੀ ਮੈਂ ਏਕ ਬਰਸ ਪਰਯੰਤ ਫਿਰਦਾ ਰਹਾ ਕਿ ਕੋਈ ਤਾਂ ਅਛਾ ਮਹਾਤਮਾ ਮਿਲੇ ਪਰੰਚੇ ਕਿਸੀ ਨੇ ਵੀ ਭਗਵੰਤ ਮੇਂ ਮੇਰਾ ਪਰਚਾ ਕਹੀਏ ਪਰੇਮ ਨਹੀਂ ਲਗਾਇਆ। ਕਹਤਿਅਹ ਕਹੀਏ ਕਹਿਣੇ ਵਾਲਿਆਂ ਕੀ ਕਹਤੀ ਕਹੀਏ ਕਥਾ ਹੀ ਸੁਣੀ ਸੰਸਾਰ ਕੇ ਠਗਨੇ ਲੀਏ ਕਥਾ ਹੀ ਵਾਚ ਰਹੇ ਹੈਂ ਪਰੰਚੇ ਰਹਿਤ ਕਰਕੇ ਕੋਈ ਖੁਸ਼ੀ ਕਹੀਏ ਪਸਿੰਦ ਨ ਆਇਆ ਸਭੀ ਰਹਿਤ ਮੇਂ ਭ੍ਰਸ਼ਟ ਦੇਖੇ।

ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ੍ਹ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥ ੨ ॥ ੨੦ ॥

ਜੋ ਪੁਰਸ਼ ਹੇ ਪਿਆਰੇ ਹਰੀ ਸਰੂਪ ਸਤਿਗੁਰੁ ਅਮਰਦਾਸ ਸਾਹਿਬ ਜੀ ਤਿਨਕੇ ਨਾਮ ਕੋ ਛਡਕੇ ਦੂਜੇ ਭਾਵ ਵਿਖੇ

ਲਗੇ ਹੈਂ ਤਿਨ੍ਹਾਂ ਪੁਰਸ਼ਾਂ ਕੇ ਗੁਣ ਮੈਂ ਕਿਆ ਕਹਾਂ ਯਾਨੇ ਵਿੰਗ ਬਚਨ ਹੈਂ ਕਿਆ ਤਿਨਕੇ ਅਉਗੁਣ ਕਹਾਂ ਕਿ ਓਹ ਕਿਤਨੇ ਕੁ ਅਵਗੁਨਾਂ ਸੇ ਭਰੇ ਹੂਏ ਹੈਂ। ਭਿਖਾ ਕਹੇ ਹੈ ਹੇ ਮਨ ਦਈਵ ਨੇ ਭਾਵ ਈਸ਼ਵਰ ਨੇ ਗੁਰਾਂ ਨਾਲ ਮਿਲਾਇਆ ਹੈ ਤੇਰੇ ਕੋ ਵਾ ਗੁਰਾਂ ਨੇ ਦਈਵ ਨਾਲ ਮਿਲਾਇਆ ਇਸ ਕਰਕੇ ਅਬ ਜਿਸਤਰਾਂ ਗੁਰੂ ਰਖਦੇ ਹੈਂ ਤਿਸੀ ਤਰਾਂ ਤੂੰ ਰਹੁ ਯਾਨੇ ਅਬ ਤੂੰ ਇਨਕੀ ਸ਼ਰਨ ਕੀ ਸ਼ਰਨ ਛੋਡ ਨਾਂ। ਇਹ ਦੋ ਸਵਯੇ ਆਏ ਭਿਖੇ ਕੇ ॥ ੨ ॥ ੨੦ ॥ ਅਬ ਸਲ੍ਯ ਨਾਮੇ ਭੱਟ ਬੋਲਿਆ:—

**ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ॥**
**ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥**

ਅਬ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੋ ਸਲ੍ਯ ਨਾਮੇ ਭੱਟ ਸੂਰਬੀਰ ਰੂਪ ਕਰਕੇ ਨਿਰੂਪਨ ਕਰੇ ਹੈਂ ਕਿਉਂਕਿ ਕਾਮਾਦਕਾਂ ਨਾਲ ਜੁਧ ਕਰਦੇ ਹੈਂ ਗੁਰੂ ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਜੋ ਆਪ ਨੇ ਨਿਰਵਿਕਲ ਸਮਾਧੀ ਲਗਾਈ ਹੈ ਇਹ ਆਪ ਨੇ ਸਨਾਹੁ ਕਹੀਏ ਸੰਜੋਹੁ ਪਹਿਰੀ ਹੈ ਸੰਜੋਹ ਪਹਿਰਨੇ ਕਰਕੇ ਸ਼ਸਤਰ ਬੇਧਨ ਨਹੀਂ ਕਰ ਸਕਤਾ ਇਸ ਤਰਫ ਦੁਖ ਨਹੀਂ ਕਿਸੀ ਕਾ। ਸੂਰਮਾਂ ਘੋੜੇ ਉਪਰ ਅਸਵਾਰ ਹੁੰਦਾ ਹੈ ਆਪਕਾ ਕਿਹੜਾ ਘੋੜਾ ਹੈ ਗਜਾਨ ਰੂਪੀ ਹੈ ਕਹੀਏ ਘੋੜਾ ਹੈ ਤਿਸ ਗਜਾਨ ਮੇਂ ਜੋ ਆਸਨ ਕਹੀਏ ਇਸਥਿਤੀ ਕਰਨੀ ਹੈ ਇਹ ਚੜ੍ਹਨਾ ਹੈ। ਧ੍ਰੰਮ ਕਹੀਏ ਸ੍ਰੈ ਧਰਮ ਰੂਪੀ ਧਨਸ਼ ਆਪਣੇ ਕਰ ਕਹੀਏ ਹਾਥ ਮੇਂ ਗ੍ਰਹਿਨ ਕੀਆ ਹੈ ਸ੍ਰੈ ਧਰਮ ਕਿਆ ਜੀਵਾਂ ਕੋ ਉਧਾਰਨਾ ਉਪਦੇਸ਼ ਦੇਣਾ ਤੀਰਥ ਅਤੇ ਬਾਨੀਆਂ ਰਚਨੀਆਂ ਭਗਤੀ ਅਤੇ ਸੀਲ ਸੁਭਾਵ ਔਰ ਸਤ ਸੰਤੋਖ ਆਦਿਕ ਗ੍ਰਹਿਨ ਕਰਨੇ ਇਨ੍ਹਾਂ ਸਰ ਕਹੀਏ ਬਾਣੀ ਕੋ ਲੈਕੇ ਆਸੁਰੀ ਸੰਪਤਾ ਨਾਲ ਆਪ ਲੜੇ ਮੋਹੁ ਰੂਪ ਰਾਜਾ ਕੋ ਜਿਤਿਆ।

**ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥**
**ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥**

ਭੈ ਤੇ ਨਿਰਭਉ ਕਰਨੇ ਵਾਲਾ ਜੋ ਹਰੀ ਸੋ ਗੁਰਾਂ ਕੇ ਸ਼ਬਦ ਕਰਕੇ ਮਨ ਵਿਖੇ ਅਟਲ ਕਹੀਏ ਟਲਨੇ ਰਹਿਤ ਨੇਜਾ ਗਡਿਆ ਹੈ ਭਾਵ ਕਿਆ ਨਿਸਚਾ ਕਰਨਾ। ਕਾਮ ਅਤੇ ਕ੍ਰੋਧ ਲੋਭ ਯਾਨੇ ਕਾ ਅਪਤ ਕਹੀਏ ਹੰਕਾਰ ਇਤਿ-ਆਦੀ ਪੰਚ ਦੂਤ ਬਿ ਬਿਸ਼ੇਸ ਕਰਕੇ ਖੰਡਨ ਕਰ ਦੀਏ।

**ਭਲਉ ਭੂਹਾਲੁ ਤੇ ਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ ॥**
**ਗੁਰ ਅਮਰ ਦਾਸ ਸਚੁ ਸਲ੍ਯ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ ॥ ੧ ॥ ੨੧ ॥**

ਭਲਉ ਕਹੀਏ ਭੱਲੇ ਜਿਨਕੀ ਜਾਤੀ ਹੈ ਭੂਹਾਲ ਕਹੀਏ ਸੰਗਜਾ ਤੇ ਜੋ ਕਹੀਏ ਤੇਜ ਭਾਨ ਜੀ ਕੇ ਤਨੇ ਪੁਤ੍ਰ ਐਸੇ ਕੌਨ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਮਹਾਰਾਜ ਨ੍ਰਿਪਤ ਕਹੀਏ ਰਾਜਿਆਂ ਕੇ ਨਾਥ ਸੁਆਮੀ ਸਤਿਗੁਰ ਨਾਨਕ ਦੇਵ ਜੀ ਤਿਨਕੇ ਬਰ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਕ੍ਰਿਪਾ ਕੇ ਸ੍ਵਾਮੀ ਹੂਏ ਸ੍ਰੀ ਗੁਰੂ ਅੰਗਦ ਦੇਵ ਜੀ ਕੇ ਬਰ ਕਰਕੇ ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਆਪ ਭੂਹਾਲ ਕਹੀਏ ਪਾਤਸ਼ਾਹ ਹੂਏ ਇਸ ਪ੍ਰਕਾਰ ਸ੍ਰੀ ਗੁਰੂ ਅੰਗਦ ਦੇਵ ਜੀ ਕੀ ਕ੍ਰਿਪਾ ਕਰਕੇ ਸਲ੍ਯ ਨਾਮੇ ਭੱਟ ਭਣੈ ਕਹੀਏ ਉਚਾਰਦਾ ਹੈ ਸੱਚ ਨਿਸਚੇ ਕਰਕੇ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਪ ਨੇ ਇਵ ਕਹੀਏ ਐਸੇ ਪੂਰਵੋਕਤ ਸੇ ਆਸੁਰੀ ਕਾ ਦਲ ਜਿਤਾ ਹੈ ਜੁਧ ਕਰਕੇ। ਇਹ ਇਕ ਸਵੱਯਾ ਸਲ੍ਯ ਨਾਮੇ ਕਵੀ ਕਾ ਆਇਆ ਹੈ ॥ ੧ ॥ ੨੧ ॥ ਅਬ ਇਹ ਕਹੇ ਹੈਂ ਕਿ ਹੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਪਕੇ ਗੁਣ ਬੇਅੰਤ ਹੈਂ ਔਰ ਚੀਜ਼ਾਂ ਕਾ ਤਾਂ ਭਾਵੇਂ ਅੰਤ ਆ ਜਾਵੇ ਪਰੰਚੇ ਆਪਕੇ ਗੁਣਾਂ ਕਾ ਅੰਤ ਨਹੀਂ ਆਤਾ ਕਿਸ ਪ੍ਰਕਾਰ ਕਹੇ ਹੈਂ:—

**ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥**
**ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥**

ਜੈਸੇ ਸ੍ਰਾਵਨ ਕੇ ਘਨਹਰ ਕਹੀਏ ਬੱਦਲਾਂ ਕੀਆਂ ਬੂੰਦਾਂ ਗਿਣੀਆਂ ਨਹੀਂ ਜਾਤੀਆਂ ਜੇਕਰ ਕੋਈ ਕਹੇ ਮੈਂ ਗਿਣ

ਲੇਤਾ ਹੂ ਤਾਂ ਕੋਈ ਅਸਚਰਯ ਨਹੀਂ ਔਰ ਬਸੁਅ ਕਹੀਏ ਬਸੂ ਯਾਨੇ ਪ੍ਰਿਥਵੀ ਕੀ ਰੋਮਾਵਲੀ ਬਨਾਸਪਤੀ ਗਿਣੀ ਤੋ ਜਾਤੀ ਨਹੀਂ ਪਰੰਚੇ ਕੋਈ ਕਹੇ ਮੈਂ ਗਿਣ ਸਕਤਾ ਹੂੰ ਤਾਂ ਕੋਈ ਅਸਚਰਯ ਨਹੀਂ ਬਸੰਤ ਰੁਤ ਕੇ ਕੁਸਮ ਕਹੀਏ ਫੂਲੋਂ ਕੀ ਰੰਗਤ ਗਿਣਤੀ ਨਹੀਂ ਆਤੀ ਜੇਕਰ ਗਿਣੇ ਤਾਂ ਗਿਣ ਵੀ ਲੇਵੇ ਅਸਚਰਯ ਨਹੀਂ ਅਤੇ ਰਵਿ ਸਸਿ ਸੂਰਜ ਚੰਦ੍ਰਮਾਂ ਕੀਆਂ ਕਿਰਨਾਂ ਗਿਣੀਆਂ ਨਹੀਂ ਜਾਤੀਆਂ ਜੇਕਰ ਗਿਣਤੀ ਕਰੇ ਤਾਂ ਅਸਚਰਯ ਨਹੀਂ ਔਰ ਸਾਗਰ ਕਹੀਏ ਸਮੁੰਦ੍ਰ ਕੇ ਉਦਰ ਕਾ ਯਾਨੇ ਪੇਟ ਕਾ ਕਿਸੀ ਕੋ ਪਤਾ ਨਹੀਂ ਜੇਕਰ ਪਤਾ ਲੇਵੇ ਤਾਂ ਲੈ ਸਕਦਾ ਹੈ ਅਸਚਰਯ ਨਹੀਂ ਔਰ ਗੰਗਾ ਕੇ ਰੰਗਾਂ ਕਾ ਅੰਤ ਤੋ ਆਤਾ ਨਹੀਂ ਪਰੰਚੇ ਜੇਕਰ ਕਹੇ ਕੋਈ ਅੰਤ ਆ ਸਕਤਾ ਹੈ ਤਾਂ ਅਸਚਰਯ ਨਹੀਂ।

## ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ ਉਨਹ ਜੋੁ ਗਾਵੈ ॥
## ਭਲੇ ਅਮਰ ਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥੯॥੧੧॥੬੦॥

ਰੁਦ੍ਰ ਕਹੀਏ ਸ਼ਿਵਜੀ ਮਹਾਰਾਜ ਕੇ ਧਿਆਨ ਕਾ ਅੰਤ ਤੋ ਨਹੀਂ ਆਤਾ ਅਠਾਸੀ ਹਜ਼ਾਰ ਵਰ੍ਹੇ ਕੀ ਸਮਾਧੀ ਹੈ ਪਰੰਚੈ ਜੇਕਰ ਅੰਤ ਲੈ ਲਏ ਤਾਂ ਅਸਚਰਯ ਨਹੀਂ ਸਤਿਗੁਰ ਕੌਨ ਵਿਸ਼ਨੂੰ ਤਿਨਕੇ ਗਿਆਨ ਕਾ ਅੰਤ ਤੋ ਨਹੀਂ ਆਤਾ ਪਰੰਚੈ ਆ ਜਾਵੇ ਤਾਂ ਆ ਹੀ ਜਾਵੇ ਵਾ ਸਤਿਗੁਰੂ ਕੌਨ ਗੁਰੂ ਨਾਨਕ ਦੇਵ ਜੀ। ਭਲ੍ਹ ਨਾਮੇ ਕਵੀ ਜਨ ਕਹੇ ਹੈ ਉਨ੍ਹ ਚੀਜ਼ਾਂ ਕੋ ਜੋ ਗਾਵੇ ਤਾਂ ਗੈਨ ਕਰ ਸਕਤਾ ਹੈ ਪਰੰਚੇ ਹੇ ਭੱਲੇਜ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਭੱਲੇ ਜਾਤੀ ਹੈ ਵਾ ਆਪਕੇ ਗੁਣ ਭਲੇ ਹੈਂ ਗਿਣੇ ਨਹੀਂ ਜਾਤੇ ਆਪਕੀ ਉਪਮਾ ਆਪਕੋ ਹੀ ਬਣ ਆਵਤੀ ਹੈ ਹੋਰ ਕੋਈ ਉਪਮਾ ਨਹੀਂ ਜੋ ਆਪਕੋ ਦੇਵੀਏ ਭਾਵ ਉਪਮਾਨ ਉਪਮੇਯ ਪ੍ਰਕਾਰ ਤੇ ਆਪ ਰਹਿਤ ਹੋ। ਇਹ ਇਕ ਸਵੱਯਾ ਭਲ੍ਹ ਨਾਮੇ ਕਵੀ ਕਾ ਆਇਆ ਹੈ। ਬਾਈ ਸਵੱਯੇ ਤ੍ਰਿਤੀ ਪਾਤਸ਼ਾਹੀ ਕੇ, ਨੌਂ ਪੂਰਬ ਮੰਗਲ ਕੇ, ਯਾਰਾਂ ਉਪਦੇਸ਼ ਮੇਂ ਅਤੇ ਦਸ ਪਹਿਲੀ ਪਾਤਸ਼ਾਹੀ ਕੇ, ਦਸ ਹੀ ਦੂਜੀ ਕੇ ਬਾਹਠ ਸਵੱਯੇ ਹੂਏ॥ ੯ ॥ ੧੧ ॥ ੧੦ ॥ ੧੦ ॥ ੨੨ ॥ ਇਹ ਬਾਹਠ ਭਏ॥

## ਸਵਈਏ ਮਹਲੇ ਚਉਥੇ ਕੇ ੪

## ੴ ਸਤਿਗੁਰਪ੍ਰਸਾਦਿ ॥

ਅਬ ਚਤੁਰਥ ਪਾਤਸ਼ਾਹ ਕੀ ਉਸਤਤੀ ਚਲੀ ਚਤੁਰਥ ਪਾਤਸ਼ਾਹ ਕੀ ਉਸਤਤੀ ਮੇਂ ਪ੍ਰਿਥਮ ਕਲ੍ਹਸਹਾਰ ਨਾਮੇ ਭੱਟ ਬੋਲਿਆ ਸਾਮਾਨਜਤੇ ਮੰਗਲ ਕਹੇ ਹੈਂ:-

## ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥ ਗੁਰਪ੍ਰਸਾਦਿ ਹਰਿ ਗੁਣ ਸਦ ਗਾਵਉ ॥

ਇਕ ਮਨ ਕਹੀਏ ਇਕਾਗਰ ਮਨ ਹੋਕੇ ਨਿਰੰਜਨ ਪੁਰਖ ਕੋ ਧਿਆਵਉ। ਨਾਲ ਕਿਆਂ ਭੱਟਾਂ ਕੋ ਕਹੇ ਹੈ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੀ ਪ੍ਰਸਾਦਿ ਕ੍ਰਿਪਾ ਕਰਕੇ ਹਰੀ ਕੇ ਗੁਨ ਤੁਮ ਸਦਾ ਹੀ ਗਾਯਨ ਕਰੋ। ਪ੍ਰਸ਼ਨ-ਗੁਨ ਗੈਨ ਸੇ ਕਿਆ ਹੋਤਾ ਹੈ? ਉਤਰ:-

## ਗੁਨ ਗਾਵਤ ਮਨਿ ਹੋਇ ਬਿਗਾਸਾ ॥ ਸਤਿਗੁਰ ਪੂਰਿ ਜਨਹ ਕੀ ਆਸਾ ॥

ਹਰੀ ਸਰੂਪ ਸਤਿਗੁਰਾਂ ਕੇ ਗੁਨ ਗੈਨ ਕਰਨੇ ਕਰਕੇ ਮਨ ਮੇਂ ਬਿਗਾਸਾ ਕਹੀਏ ਅਨੰਦ ਹੋਤਾ ਹੈ ਵਾ ਪ੍ਰਕਾਸ਼ ਹੋਤਾ ਹੈ ਸਤਿਗੁਰੂ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੈਸੇ ਹੈਂ ਜਨਾਂ ਦਾਸਾਂ ਕੀ ਆਸਾ ਪੂਰਨ ਕਰਨੇ ਵਾਲੇ ਹੈਂ ਵਾ ਭੱਟ ਕਹੇ ਹੈ ਹਮ ਜਨਾਂ ਕੀ ਆਸਾ ਪੂਰਨ ਕਰੋ ਜੀ ਯਾਨੇ ਸਰਾਪ ਤੇ ਛੁਟਕਾਰਾ ਕਰੋ।

**ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥ ਅਬਿਨਾਸੀ ਅਬਿਗਤੁ ਧਿਆਯਉ ॥**

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪ ਨੇ ਸਤਿਗੁਰੂ ਜੋ ਸ੍ਰੀ ਗੁਰੂ ਅਮਰ ਦੇਵ ਜੀ ਤਿਨਕੋ ਸੇਵ ਕੇ ਪਰਮ ਪਦ ਪਾਇਆ ਹੈ ਵਾ ਹੇ ਸਤਿਗੁਰੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਜਿਨ੍ਹਾਂ ਨੇ ਆਪਕੋ ਸੇਵਿਆ ਹੈ ਤਿਨ੍ਹਾਂ ਨੇ ਆਗੇ ਪਰਮ ਪਦ ਪਾਇ ਲਿਆ ਹੈ। ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪ ਨੇ ਅਬਿਨਾਸ਼ੀ ਅਬਿਗਤ ਜੋ ਈਸ਼੍ਵਰ ਤਿਸਕੋ ਧਿਆਇਆ ਹੈ ਵਾ ਆਪ ਦ੍ਵਾਰਾ ਔਰਾਂ ਨੇ ਧਿਆਇਆ ਹੈ।

**ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥ ਕਲ੍ਯ੍ਯਸਹਾਰੁ ਤਾਸੁ ਗੁਣ ਜੰਪੈ ॥**

ਤਿਸ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੇ ਭੇਟਿਆਂ ਦਲਿਦ੍ਰ ਨਹੀਂ ਚੰਪੈ ਕਹੀਏ ਦਬਾਂਵਦਾ ਕਲ੍ਯ੍ਯਸਹਾਰ ਨਾਮੇ ਭੱਟ ਕਹੇ ਹੈ ਤਾਸ ਕਹੀਏ ਤਿਸ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੇ ਗੁਨਾਂ ਕੋ ਜੰਪੇ ਗੁਨ ਕਿਆ ਦਇਆਲਤਾ ਕ੍ਰਿਪਾਲਤਾ।

**ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ॥ ਅਮਿਅ ਨਾਮੁ ਜਾਕਉ ਫੁਰਿਆ ॥**

ਹੇ ਪਿਆਰਿਓ ਜਨਾਂ ਵਿਚੋਂ ਸੁ ਕਹੀਏ ਸ੍ਰੇਸ਼੍ਟ ਜਨ ਜੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਤਿਨ੍ਹਾਂ ਕੇ ਬਿਮਲ ਕਹੀਏ ਉਜਲ ਗੁਨਾਂ ਕੋ ਜਪੋ ਜਾਕਉ ਕਹੀਏ ਜਿਸ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੋ ਨਾਮ ਅੰਮ੍ਰਿਤ ਫੁਰਿਆ ਕਹੀਏ ਸਫੁਰਨ ਭਇਆ ਹੈ ਵਾ ਪ੍ਰਾਪਤ ਭਇਆ ਹੈ।

**ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿਧਰਿਆ ॥**
**ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥**

ਇਨਿ ਕਹੀਏ ਇਸ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਨੇ ਸਤਿਗੁਰੂ ਜੋ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਤਿਨ ਕੋ ਸੇਵ ਕੇ ਸ਼ਬਦ ਰਸ ਕਹੀਏ ਉਪਦੇਸ਼ ਰਸ ਪਾਇਆ ਹੇ ਵਾ ਸ਼ਬਦ ਕਹੀਏ ਬ੍ਰਹਮ ਕਾ ਰਸ ਅਨੰਦ ਪਾਇਆ ਹੈ ਨਿਰੰਜਨ ਕਾ ਨਾਮ ਉਰ ਮੇਂ ਧਾਰਿਆ ਹੈ ਫੇਰ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੈਸੇ ਹੈਂ ਹਰੀ ਨਾਮ ਕੇ ਰਸਿਕ ਕਹੀਏ ਪ੍ਰੇਮੀ ਹੈਂ ਔਰ ਗੁਵਿੰਦ ਕੇ ਗੁਨਾਂ ਕੋ ਗਾਹਕ ਖਰੀਦਨੇ ਵਾਲੇ ਹੈਂ ਚਾਹਕ ਕਹੀਏ ਦੇਖਦੇ ਹੈਂ ਤਤ ਰੂਪ ਕੋ ਸਮਤ ਸਰੇ ਸਮਸਰੇ ਯਾਨੇ ਇਕੋ ਜਿਹਾ ਸਾਰੇ ਵਾ ਤਤ ਕਹੀਏ ਸੋ।

**ਕਵਿ ਕਲ੍ਯ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੧ ॥**

ਕਲ੍ਯ੍ਯ ਨਾਮੇ ਕਵੀ ਕਹੇ ਹੈ ਠਕੁਰ ਸੰਗਿਆ ਹੈ ਜਿਨਕੀ ਅਤੇ ਹਰਦਾਸ ਨਾਮੇ ਸ੍ਰੀ ਗੁਰੂ ਤਾਮਦਾਸ ਸਾਹਿਬ ਜੀ ਕਾ ਪਿਤਾ ਹੂਆ ਹੇ ਤਿਸਕੇ ਤਨੇ ਕਹੀਏ ਪੁਤਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੈਸੇ ਹੈਂ ਜਿਨਕੇ ਅੰਤਸ਼ ਕਰਨ ਰੂਪੀ ਸਰੋ-ਵਰ ਨਾਮ ਰੂਪ ਜਲ ਸੇ ਵਾ ਸ਼ੁਭ ਗੁਨਾਂ ਸੇ ਅਭਰ ਕਹੀਏ ਖਾਲੀ ਥੇ ਤਿਨਕੋ ਨਾਮ ਜਲ ਕਰ ਸ਼ੁਭ ਗੁਨਾਂ ਸੇ ਭਰ ਦੀਆ॥੧॥

**ਛੁਟਤ ਪਰਵਾਹ ਅਮਿਅ ਅਮਰਾਪਦ ਅੰਮ੍ਰਿਤ ਸਰੋਵਰ ਸਦ ਭਰਿਆ ॥**
**ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ ॥**

ਹੇ ਸ੍ਰੀ ਗੁਰ ਰਾਮਦਾਸ ਸਾਹਿਬ ਜੀ ਮਹਾਰਾਜ ਆਪਕੀ ਬਾਣੀ ਕਾ ਪਰਵਾਹ ਅਮਿਅ ਕਹੀਏ ਅੰਮ੍ਰਿਤ ਕੀ ਤਰਾਂ ਛੁਟ ਰਿਹਾ ਹੈ ਓਹੁ ਬਾਣੀ ਕਾ ਪਰਵਾਹ ਕੈਸਾ ਹੈ ਅਮਰਪਦ ਕੀ ਪ੍ਰਾਪਤੀ ਕਰਨੇ ਵਾਲਾ ਹੈ ਫੇਰ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪਕਾ ਪਰਤੱਖ ਸਰੋਵਰ ਸ੍ਰੀ ਅੰਮਰਤਸਰ ਅੰਮ੍ਰਿਤ ਜਲ ਨਾਲ ਭਰਿਆ ਹੂਆ ਹੈ ਪਾਪਾਂ ਕੇ ਨਾਸ਼ ਕਰਨਹਾਰਾ ਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਸਰੋਵਰ ਨਾਮ ਰੂਪੀ ਅੰਮ੍ਰਿਤ ਜਲ ਕਰਕੇ ਭਰਿਆ ਹੂਆ ਹੈ ਵਾ

ਆਪਕਾ ਰਿਦਾ ਰੂਪ ਸਰੋਵਰ ਸਦਾ ਹੀ ਨਾਮ ਰੂਪ ਅੰਮ੍ਰਿਤ ਜਲ ਸੇ ਭਰਿਆ ਹੂਆ ਹੈ ਵਾ ਆਪਕਾ ਸਤਸੰਗਤ ਰੂਪ ਸਰੋਵਰ ਸਦਾ ਨਾਮ ਅੰਮ੍ਰਿਤ ਸੇ ਭਰਿਆ ਹੂਆ ਹੈ। ਪ੍ਰਸ਼ਨ-ਐਸੇ ਨਾਮ ਅੰਮ੍ਰਿਤ ਕੋ ਵਾ ਪਰਤੱਖ ਸਰੋਵਰ ਕੇ ਅੰਮ੍ਰਿਤ ਜਲ ਕੋ ਕੌਨ ਪਾਨ ਕਰਦਾ ਹੈ? ਉਤ੍ਰ-ਤੇ ਸੰਤ ਪਰਤਖ ਅੰਮਰਤ ਕੋ ਵਾ ਨਾਮ ਅੰਮਰਤ ਕੋ ਪਾਨ ਕਰਦੇ ਹੈਂ ਔਰ ਮਨ ਕਰਕੇ ਮਜਨ ਇਸ਼ਨਾਨ ਵੀ ਕਰਦੇ ਹੈਂ ਪਰਤਖ ਆਪ ਕੇ ਸਰੋਵਰ ਵਿਖੇ ਜਿਨ੍ਹਾਂ ਸੰਤਾਂ ਨੇ ਪੁਬ ਕਹੀਏ ਪੂਰਬਲੇ ਜਨਮ ਵਿਖੇ ਸੇਵਾ ਕਰੀ ਹੈ। ਪ੍ਰਸ਼ਨ--ਜੋ ਨਾਮ ਅੰਮ੍ਰਿਤ ਕੋ ਪਾਨ ਕਰਦੇ ਹੈਂ ਉਨਕੋ ਫਲ ਕਿਆ ? ਉਤ੍ਰ-

ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੨ ॥

ਤਿਨ੍ਹਾਂ ਕਾ ਭਉ ਖੌਫ਼ ਨਿਵਾਰ ਦੀਆ ਅਨਭੈਪਦ ਦਿਤਾ ਹੈ ਓਹੁ ਪੁਰਸ਼ ਆਪਕੇ ਸਿਰਫ਼ ਸ਼ਬਦ ਕਹੀਏ ਉਪਦੇਸ਼ ਮਾਤਰ ਸੇ ਹੀ ਯਾਨੇ ਔਰ ਸਾਧਨ ਕਰਨੇ ਕੀ ਜ਼ਰੂਰਤ ਨਹੀਂ ਰਹੀ ਉਧਾਰ ਧਰੇ ਵਾ ਸ਼ਬਦ ਕੇ ਮਾਤਰ ਕਹੀਏ ਮੰਨਨੇ ਕਰਕੇ ਧਰੇ ਕਹੀਏ ਪ੍ਰਿਥਵੀ ਸੇ ਯਾਨੇ ਮਾਤ ਲੋਕ ਸੇ ਉਧਰੇ ਹੈਂ। ਅਗਲੀ ਸਪਸ਼ਟ ॥ ੨ ॥

ਸਤਿਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ ਆਤਮੁ ਰੰਗਿ ਚਲੂਲੁ ਭਯਾ ॥
ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ ਅਭੈ ਨਿਰੰਜਨੁ ਘਰਹਿ ਲਹਾ ॥

ਹੇ ਸ੍ਰੀ ਸਤਿਗੁਰ ਰਾਮਦਾਸ ਸਾਹਿਬ ਜੀ ਮਹਾਰਾਜ ਆਪ ਕੀ ਮਤੀ ਗੂੜ ਹੈ ਫੇਰ ਆਪਕੀ ਸਤਸੰਗਤ ਬਿਮਲ ਕਹੀਏ ਉਜਲ ਹੈ ਵਾ ਸਤ ਨਿਸਚੇ ਕਰਕੇ ਆਪਕੀ ਸੰਗਤ ਉਜਲ ਹੈ ਜਿਸ ਆਪਕੀ ਸੰਗਤ ਕਰਕੇ ਆਤਮ ਕਹੀਏ ਆਪਣੇ ਆਪ ਕਾ ਰੰਗ ਅਨੰਦ ਚਲੂਲ ਗਾਹੜਾ ਪ੍ਰਾਪਤ ਭਇਆ ਔਰ ਆਪਕੀ ਸੰਗਤ ਕਰਕੇ ਮਨ ਪ੍ਰਮੇਸ਼ਵਰ ਮੇਂ ਜਾਗਿਆ ਹੈ ਵਾ ਗਜਾਨ ਮਨ ਵਿਖੇ ਜਾਗਿਆ ਹੈ ਰਿਦਾ ਕਵਲ ਸਹਜੇ ਹੀ ਪ੍ਰਕਾਸ਼ਿਆ ਹੈ ਵਾ ਸਹਜ ਕਹੀਏ ਸ਼ਾਂਤੀ ਆਦਿਕ ਸੇ ਰਿਦਾ ਕਵਲ ਪ੍ਰਕਾਸ਼ਿਆ ਹੈ ਅਭੈ ਕਹੀਏ ਨਿਰਭੈ ਨਿਰੰਜਨ ਕੋ ਘਰ ਵਿਚੋਂ ਹੀ ਲੈ ਲਿਆ ਹੈ।

ਸਤਿਗੁਰ ਦਯਾਲਿ ਹਰਿ ਨਾਮੁ ਦ੍ਰਿੜਾਯਾ ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੩ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਸਤਿਗੁਰੂ ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤਿਨ੍ਹਾਂਨੇ ਦਇਆਲ ਹੋਕੇ ਆਪਕੋ ਹਰੀ ਨਾਮ ਦ੍ਰਿੜਾਇਆ ਹੈ ਤਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੀ ਪਰਸਾਦ ਕ੍ਰਿਪਾ ਸੇ ਆਪ ਨੇ ਪੰਚ ਕਾਮਾਦਿਕ ਵਸੀਕਾਰ ਕਰੇ ਹੈਂ ਵਾ ਪੰਚ ਵਿਸ਼ੇ ਵਾ ਪੰਚ ਗਜਾਨ ਇੰਦ੍ਰੇ ਵਸ ਕੀਏ। ਅਗਲੀ ਸਪਸ਼ਟ ॥ ੩ ॥

ਅਨਭਉ ਉਨਮਾਨਿ ਅਕਲ ਲਿਵ ਲਾਗੀ ਪਾਰਸੁ ਭੇਟਿਆ ਸਹਜ ਘਰੇ ॥
ਸਤਗੁਰ ਪਰਸਾਦਿ ਪਰਮ ਪਦੁ ਪਾਯਾ ਭਗਤਿ ਭਾਇ ਭੰਡਾਰ ਭਰੇ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪ ਨੇ ਅਨਭਉ ਜੋ ਪਰਮਾਤਮ ਦੇਵ ਤਿਸਕੋ ਉਨਮਾਨਿ ਕਹੀਏ ਵਿਚਾਰਿਆ ਹੈ ਅਕਲ ਰੂਪ ਮੇਂ ਹੀ ਆਪਕੀ ਬ੍ਰਿਤੀ ਲਗੀ ਹੈ ਵਾ ਅਨਭਉ ਉਨਮਾਨਿ ਅਕਲ ਐਸਾ ਜੋ ਈਸ਼ਵਰ ਤਿਸ ਮੇਂ ਆਪਕੀ ਲਿਵ ਲਾਗੀ ਪਾਰਸ ਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੋ ਆਪਕੋ ਸਹਜੇ ਹੀ ਘਰ ਮੇਂ ਭੇਟਿਆ ਕਹੀਏ ਮਿਲੇ ਹੈਂ ਵਾ ਪਰਮੇਸ਼ਰ ਰੂਪੀ ਪਾਰਸ ਘਰ ਮੇਂ ਹੀ ਮਿਲਾ ਹੈ ਸਤਿਗੁਰ ਕੌਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ

ਤਿਨਕੀ ਕ੍ਰਿਪਾ ਸੇ ਆਪ ਨੇ ਪਰਮ ਪਦਵੀ ਕੋ ਪਾਇਆ ਹੈ ਵਾ ਹੇ ਸਤਿਗੁਰੂ ਆਪਕੀ ਕ੍ਰਿਪਾ ਸੇ ਆਗੇ ਸਿੱਖਾਂ ਨੇ ਪਰਮ ਪਦਵੀ ਪਾਈ ਹੈ ਆਪਕੇ ਸਿਖਾਂ ਕੇ ਰਿਦੇ ਰੂਪ ਭੰਡਾਰੇ ਭਾਇ ਭਗਤ ਕਹੀਏ ਪਰੇਮਾ ਭਗਤੀ ਸੇ ਭਰੇ ਹੂਏ ਹੈਂ ਵਾ ਆਪਕਾ ਰਿਦਾ ਭੰਡਾਰਾ ਵਾ ਸਤਿ ਸੰਗਤ ਭੰਡਾਰਾ ਵਾ ਆਪਕੇ ਰਚੇ ਹੂਏ ਬੇਦ ਭੰਡਾਰੇ ਰਹੋ ਵਿਚਾਰ।

ਮੇਟਿਆ ਜਨਮਾਂਤੁ ਮਰਣ ਭਉ ਭਾਗਾ ਚਿਤੁ ਲਾਗਾ ਸੰਤੋਖ ਸਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੪ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪ ਨੇ ਸਿੱਖਾਂ ਕਾ ਜੰਮਣਾ ਵੀ ਮੇਟਿਆ ਅਤੇ ਤਿਨਕਾ ਅੰਤ ਸਮੇ ਮਰਨ ਕਾ ਵੀ ਭਉ ਭਗ ਗਇਆ ਹੈ ਪਰੰਚੇ ਜਿਨਕਾ ਚਿਤ ਸੰਤੋਖ ਆਦਿਕ ਗੁਨਾਂ ਕੇ ਸਰ ਜੋ ਗੁਰੂ ਤਿਨਮੇਂ ਲਾਗਾ ਹੈ। ਕਲ੍ਯ ਨਾਮੇ ਕਵੀ ਕਹੇ ਹੈ ਠਕੁਰ ਸੰਗਿਆ ਵਾਲੇ ਹਰਦਾਸ ਕੇ ਤਨੇ ਕਹੀਏ ਪੁਤਰ ਸ੍ਰੀ ਗੁਰੂ ਰਾਮਦਾਸੁ ਸਾਹਿਬ ਜੀ ਕੈਸੇ ਕਹੇ ਹੈਂ ਜੋ ਅਭਰ ਥੇ ਅੰਤਸ਼ ਕਰਨ ਰੂਪੀ ਸਰੋਵਰ ਸੋ ਸੁਭ ਗੁਨਾਂ ਰੂਪ ਜਲ ਸੇ ਭਰ ਦੀਏ ਹੈਂ ॥ ੪ ॥

ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ ॥
ਦੁਖ ਭੰਜਨੁ ਆਤਮ ਪ੍ਰਬੋਧੁ ਮਨਿ ਤਤੁ ਬੀਚਾਰਿਓ ॥

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪ ਨੇ ਅਭਰ ਕਹੀਏ ਖਾਲੀ ਪੁਰਸ਼ਾਂ ਕੋ ਸੁਭ ਗੁਣਾਂ ਸੇ ਭਰ ਦੀਆ ਹ ਤਿਨ੍ਹਾਂ ਪੁਰਸ਼ਾਂ ਨੇ ਅਪਾਰ ਰੂਪ ਕੋ ਪਾ ਲਿਆ ਹੈ ਰਿਦੇਅੰਤਰ ਨਾਮ ਕੋ ਧਾਰਨ ਕੀਆ ਹੈ ਵਾ ਤਿਨ੍ਹਾਂ ਨੇ ਅਪਾਰ ਰੂਪ ਕਾ ਰਿਦੇ ਅੰਤਰ ਧਾਰਨਾ ਪਾਇਆ ਹੈ ਦੁਖਾਂ ਕੇ ਭੰਜਨ ਨਾਸ ਕਰਨੇ ਵਾਲਾ ਜੋ ਆਤਮਾਂ ਤਿਸਕਾ ਪ੍ਰ ਭਲੀ ਪ੍ਰਕਾਰ ਸੇ ਬੋਧ ਗਿਆਨ ਹੂਆ ਹੈ ਇਸ ਲੀਏ ਮਨ ਮੇਂ ਤਤ ਨੂੰ ਹੀ ਵਿਚਾਰਿਆ ਹੈ।

ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ ॥
ਸਤਿਗੁਰ ਕੈ ਪਰਸਾਦਿ ਸਹਜ ਸੇਤੀ ਰੰਗੁ ਮਾਣਇ ॥

ਆਪਕੋ ਸਦਾ ਹੀ ਚਾਇ ਕਹੀਏ ਉਤਸ਼ਾਹ ਹੈ ਹਰੀ ਮੈਂ ਭਾਇ ਕਹੀਏ ਪ੍ਰੇਮ ਕਰਨ ਕਾ ਉਸ ਪ੍ਰਮੇਸ਼ਰ ਕੋ ਆਪ ਹੀ ਜਾਨਤੇ ਹੋ ਵਾ ਪ੍ਰੇਮ ਰਸ ਕਰਕੇ ਆਪ ਹੀ ਈਸ਼੍ਵਰ ਕੋ ਜਾਨਤੇ ਹੋ ਸਤਿਗੁਰੂ ਜੋ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਤਿਨਕੀ ਪ੍ਰਸਾਦ ਕਹੀਏ ਕ੍ਰਿਪਾ ਸੇ ਆਪ ਸਹਜ ਸੇਤੀ ਕਹੀਏ ਸੁਤੇ ਸਿਧ ਹੀ ਰੰਗ ਅਨੰਦ ਕੋ ਮਾਣਦੇ ਹੋ।

ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ ॥
ਗੁਰ ਰਾਮ ਦਾਸ ਕਲ੍ਯਚਰੈ ਤੈਂ ਅਟਲ ਅਮਰ ਪਦੁ ਪਾਇਓ ॥ ੫ ॥

ਸ੍ਰੀ ਗੁਰੂ ਨਾਨਕ ਦੇਵ ਜੀ ਕੀ ਕ੍ਰਿਪਾ ਸੇ ਤਾਂ ਗੁਰੂ ਅੰਗਦ ਦੇਵ ਜੀ ਸੁਮਤਿ ਕਹੀਏ ਸ੍ਰੇਸ਼ਟ ਮਤੀਵਾਨ ਭਏ ਆਗੇ ਸ੍ਰੀ ਗੁਰੂ ਅੰਗਦ ਦੇਵ ਜੀ ਕੀ ਕ੍ਰਿਪਾ ਸੇ ਗੁਰੂ ਅਮਰ ਦਾਸ ਸਾਹਿਬ ਜੀ ਨੇ ਅਮਰੁ ਕਹੀਏ ਹੁਕਮ ਵਰਤਾਇਆ ਕਾਲ ਤੇ ਵੀ ਹੁਕਮ ਵਰਤਾਇਆ ਅਗੇ ਸ੍ਰੀ ਗੁਰੂ ਅਮਰ ਦੇਵ ਜੀ ਕੀ ਕ੍ਰਿਪਾ ਸੇ ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਆਪ ਨੇ ਅਟਲ ਜੋ ਅਮਰ ਪਦ ਸੋ ਪਾਇਆ ਹੈ ਕਲ੍ਯ ਨਾਮੇ ਭੱਟ ਉਚਾਰਦਾ ਹੈ। ੫ ॥

ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ ॥
ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ ॥

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪ ਸੰਤੋਖ ਆਦਿਕ ਦੇ ਸਰੋਵਰ ਮੇਂ ਬਸੇ ਹੋ ਵਾ ਆਪਕੇ ਰਿਦੇ

ਮੇਂ ਸੰਤੋਖ ਸਰੋਵਰ ਜੋ ਈਸ਼ ਸੋ ਬਸਿਆ ਹੈ ਵਾ ਆਪਕੇ ਰਿਦੇ ਰੂਪੀ ਸਰੋਵਰ ਮੇਂ ਸਤੋਖ ਆਦਿਕ ਬਸਦੇ ਹੈ । ਆਪਕੀ ਰਸਨਾ ਸੇ ਅਮ੍ਰਿਤ ਰਸ ਪ੍ਰਕਾਸ਼ ਰਹਾ ਹੈ ਕੌਣ ਜੋ ਬਾਣੀ ਉਚਾਰ ਰਹੇ ਹੋ ਸੀਤਲ। ਆਪਕਾ ਦਰਸ਼ਨ ਮਿਲਣੇ ਸੇ ਸ਼ਾਂਤੀ ਉਤਪੰਨ ਹੋਤੀ ਹੈ ਦੁਰਤਿ ਜੋ ਪਾਪ ਸੋ ਦੂਰੰਤਰਿ ਕਹੀਏ ਦੂਰ ਨਸ ਜਾਤੇ ਹੈਂ ਵਾ ਦੁਰਤ ਪਾਪ ਜੋ ਅੰਤਰਾ ਪਾਵਨ ਵਾਲੇ ਸੋ ਦੂਰ ਨਸ ਜਾਂਦੇ ਹੈਂ ।

ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ ॥
ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ ॥

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਸੁਖ ਸਾਗਰ ਜੋ ਭਗਵੰਤ ਸੋ ਆਪ ਨੇ ਪਾਇਆ ਹੈ ਗੁਰਾਂ ਕਾ ਦਿੰਤ ਦਿਤਾ ਹੂਆ ਵਾ ਸੁਖ ਸਾਗਰ ਜੋ ਗੁਰੂ ਸੋ ਆਪ ਨੇ ਹਰੀ ਕਾ ਦਿਤਾ ਹੂਆ ਪਾਇਆ ਹੈ ਆਪ ਇਸ ਮਗ ਕਹੀਏ ਮਾਰਗ ਤੇ ਨਹੀਂ ਹੁਟੈ ਕਹੀਏ ਹਟਦੇ ਵਾ ਥਕਦੇ । ਸੰਜਮ ਇੰਦਰਿਆਂ ਕਾ ਦਮਨ ਸਤ ਬੋਲਨਾ ਸੰਤੋਖ ਯਥਾ ਲਾਭ ਤਥਾ ਸੰਤੁਸ਼ਟ ਰਹਿਨਾ ਸੀਲ ਕੋਮਲ ਰਹਿਨਾ ਇਹ ਆਪ ਨੇ ਸਨਾਹੂ ਕਹੀਏ ਸੰਜੋਹ ਪਹਿਰੀ ਹੈ ਇਹ ਕੈਸੀ ਹੈ ਮਫੁਟੈ ਕਹੀਏ ਅਫੁਟ ਹੈ ਯਾਨੇ ਫੁਟਦੀ ਨਾਹੀਂ ।

ਸਤਿਗੁਰੁ ਪ੍ਰਮਾਣੁ ਬਿਧਨੈ ਸਿਰਿਉ ਜਗਿ ਜਸ ਤੂਰੁ ਬਜਾਇਅਉ ॥
ਗੁਰ ਰਾਮਦਾਸ ਕਲੁਚਰੈ ਤੈ ਅਭੈ ਅਮਰ ਪਦੁ ਪਾਇਅਉ ॥ ੬ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮੋਹਾਰਾਜ ਆਪਕੋ ਬਿਧਾਤਾ ਪੁਰਖ ਨੇ ਸਤਿਗੁਰੂ ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤਿਨਕੇ ਪਰਮਾਣ ਕਹੀਏ ਸਾਦਿਰਸ਼ ਹੀ ਸਿਰਜਿਆ ਹੈ ਜਗਤ ਮੇਂ ਆਪਕਾ ਜੱਸ ਰੂਪ ਤੂਰ ਕਹੀਏ ਬਾਜਾ ਬਜਾਇਆ ਹੈ। ਕਲ੍ਹ ਨਾਮੇ ਭੱਟ ਉਚਾਰਦਾ ਹੈ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਤੈਨੇ ਗੁਰੂ ਅਮਰਦੇਵ ਜੀ ਕੀ ਕਿਰਪਾ ਸੇ ਅਭੈ ਅਮਰ ਪਦ ਪਾਇਆ ਹੈ ॥ ੬ ॥

ਜਗੁ ਜਿਤਉ ਸਤਿਗੁਰ ਪ੍ਰਮਾਣਿ ਮਨਿ ਏਕੁ ਧਿਆਯਉ ॥
ਧਨਿ ਧਨਿ ਸਤਿਗੁਰ ਅਮਰਦਾਸੁ ਜਿਨਿ ਨਾਮੁ ਦ੍ਰਿੜਾਯਉ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪ ਨੇ ਸਤਿਗੁਰੂ ਜੋ ਗੁਰੂ ਅਮਰਦੇਵ ਤਿਨਕੇ ਪ੍ਰਮਾਣ ਕਹੀਏ ਸਾਦਿਰਸ਼ ਜਗਤ ਕੋ ਜਿਤਿਆ ਹੈ ਵਾ ਸਤਿਗੁਰਾਂ ਮੇਂ ਪ੍ਰਮਾਣ ਕਹੀਏ ਨਿਸ਼ਚਾ ਕਰਕੇ ਆਪ ਨੇ ਜਗਤ ਕੋ ਜਿਤਿਆ ਹੈ ਔਰ ਮਨ ਮੇਂ ਇਕਕੋ ਧਿਆਇਆ ਹੈ ਧੰਨਜ ਹੈਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਜਿਨ੍ਹਾਂ ਨੇ ਆਪਕੋ ਨਾਮ ਜਪਨਾ ਦ੍ਰਿੜਾਇਆ ਹੈ। ਵਹੁ ਨਾਮ ਕੈਸਾ ਹੈ ? ਆਗੇ ਕਹੇ ਹੈਂ:—

ਨਵਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾਕੀ ਦਾਸੀ ॥
ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ ॥

ਨਾਮ ਜੋ ਨੌ ਨਿਧੀਆਂ ਕਾ ਨਿਧਾਨ ਕਹੀਏ ਖਜ਼ਾਨਾ ਹੈ ਰਿਧੀਆਂ ਸਿਧੀਆਂ ਸਭ ਤਿਸ ਨਾਮ ਕੀਆਂ ਦਾਸੀਆਂ ਹੈਂ ਵਾ ਨਾਮ ਜਪਨੇ ਵਾਲੇ ਕੀਆਂ ਦਾਸੀਆਂ ਹੈਂ। ਸਹਜ ਆਦਿਕ ਗੁਣਾਂ ਕੇ ਸਰੋਵਰ ਜੋ ਗੁਰੂ ਸੋ ਆਪਕੋ ਮਿਲੇ ਹੈਂ ਇਸੀ ਤੇ ਅਬਿਨਾਸ਼ੀ ਪੁਰਖ ਆਪ ਕੋ ਭੇਟਿਆ ਕਹੀਏ ਮਿਲਿਆ ਹੈ।

**ਆਦਿਲੇ ਭਗਤ ਜਿਤੁ ਲਗਿ ਤਰੇ ਸੋ ਗੁਰਿ ਨਾਮਿ ਦ੍ਰਿੜਾਇਅਉ ॥**
**ਗੁਰ ਰਾਮਦਾਸ ਕਲ੍ਯ੍ਯਚਰੈ ਤੈ ਹਰਿ ਪ੍ਰੇਮ ਪਦਾਰਥੁ ਪਾਇਅਉ ॥ ੭ ॥**

ਆਦਿਲੇ ਭਗਤ ਧਰੂ ਪ੍ਰਹਿਲਾਦਿ ਆਦਿਕ ਜਿਤੁ ਕਹੀਏ ਜਿਸ ਨਾਮ ਮੇਂ ਲਗਕੇ ਤਰੇ ਹੈਂ ਸੋ ਨਾਮ ਗੁਰਾਂ ਨੇ ਆਪਕੋ ਦ੍ਰਿੜਾਇਆ ਹੈ ਕਲ੍ਯ ਨਾਮੇ ਕਵੀ ਉਚਾਰਦਾ ਹੈ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਤੈਨੇ ਹਰੀ ਕਾ ਪ੍ਰੇਮ ਰੂਪੀਪਦਾਰਥ ਪਾਇਆ ਹੈ ਵਾ ਪਰੇਮ ਪਦਾਰਥ ਕਰਕੇ ਤੈਨੇ ਹਰੀ ਪਾਇਆ ਹੈ ॥ ੭ ॥

**ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਇ ॥**
**ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਇ ॥**

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪਕੀ ਬਾਣੀ ਮੁਖਾਰ ਬਿੰਦ ਕੀ ਮਾਨੋ ਪ੍ਰੇਮਾ ਭਗਤੀ ਕਾ ਪ੍ਰਵਾਹ ਚਲ ਰਹਾ ਹੈ ਆਪਕੀ ਪ੍ਰੀਤੀ ਪ੍ਰਮੇਸ਼ਰ ਮੇਂ ਪੁਬਲੀ ਕਹੀਏ ਆਦੋਂ ਹੀ ਹੈ ਵਾ ਪੁਬਲੀ ਮਾਤਾ ਕੇ ਉਦਰ ਵਾਲੀ ਹੈ ਜੈਸੇ ਇਹ ਜੀਵ ਉਦਰ ਮੇਂ ਚਿੰਤਨ ਕਰਦਾ ਹੈ ਬਾਹਰ ਆਕੇ ਭੂਲ ਜਾਤਾ ਹੈ ਇਸ ਪ੍ਰਕਾਰ ਆਪ ਨਹੀਂ ਭੂਲੇ ਵਾ ਪੂਰਬਲੀ ਏਹ ਹੈ ਜਦੋਂ ਐਸੇ ਕਹਾ ਥਾ ਯਥਾ–'ਚੌਥੇ ਜਨਮ ਗੁਰੂ ਤੋਹ ਕਰਹੋਂ' ਓਦੋਂ ਦੀ ਹਟੀ ਨਹੀਂ। ਹੇ ਸਤਿਗੁਰੋ ਆਪਕਾ ਸ਼ਬਦ ਅਥਾਹ ਹੈ ਵਾ ਅਥਾਹ ਕੀ ਪ੍ਰਾਪਤੀ ਕਰਨੇ ਹਾਰ ਹੈ ਵਾ ਸਤਿਗੁਰੂ ਜੋ ਗੁਰੂ ਅਮਰ ਦੇਵ ਜੀ ਤਿਨਕਾ ਸ਼ਬਦ ਅਥਾਹ ਹੈ ਤਿਸ ਸ਼ਬਦ ਦਵਾਰਾ ਆਪ ਬ੍ਰਹਮਾ ਨੰਦ ਰੂਪੀ ਅੰਮ੍ਰਿਤ ਧਾਰ ਰਸ ਕੇ ਗੁਟਇ ਕਹੀਏ ਘੁੱਟੇ ਲੈਂਦੇ ਹੋ ਵਾ ਗਟ ਗਟ ਕਰਕੇ ਪਾਨ ਕਰਦੇ ਹੋ।

**ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ ॥**
**ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ ॥**

ਆਤਮ ਵਸ਼ੈਨੀ ਮਤੀ ਆਪਕੀ ਮਾਤਾ ਹੈ ਸੰਤੋਖ ਕੋ ਆਪਨੇ ਪਿਤਾ ਕੀਆ ਹੈ ਸਹਜ ਆਦੀ ਗੁਨਾਂ ਕਾ ਸਰ ਕੌਨ ਭਗਵੰਤ ਵਾ ਗੁਰੂ ਸੋ ਆਪਕੇ ਹਿਰਦੇ ਮੇਂ ਸਮਾਏ ਹੈਂ। ਆਪ ਅਜੋਨੀ ਹੋ ਅਤੇ ਜਗਤ ਉਧਾਰਣ ਲੀਏ ਆਪ ਸਿਰਫ ਸੰਭਵਿਅਉ ਕਹੀਏ ਉਤਪਤ ਭਏ ਹੋ। ਸ਼ੰਕਾ ਨਾਲੇ ਅਜੋਨੀ ਅਤੇ ਨਾਲੇ ਉਤਪਤ ਭਏ ਕਹੇ ? ਉਤ੍ਰ–ਅਜੋਨੀ ਹੋ ਔਰ ਸੰਭਵਿਅਉ ਕਹੀਏ ਸੁਤੇ ਪ੍ਰਕਾਸ਼ ਹੋ। ਹੇ ਗੁਰੋ ਆਪ ਨੇ ਜਗਤ ਕੋ ਬਚਨੋਂ ਸੇ ਤਰਾਇਆ ਹੈ ਵਾ ਗੁਰਾਂ ਕੇ ਬਚਨਾਂ ਕਰਕੇ ਤਰਾਇਆ ਹੈ।

**ਅਬਿਗਤ ਅਗੋਚਰੁ ਅਪਰ ਪਰੁ ਮਨਿ ਗੁਰ ਸਬਦੁ ਵਸਾਇਅਉ ॥**
**ਗੁਰ ਰਾਮ ਦਾਸ ਕਲ੍ਯ੍ਯਚਰੈ ਤੈ ਜਗਤੁ ਉਧਾਰਣੁ ਪਾਇਅਉ ॥ ੮ ॥**

ਅਬਿਗਤ ਅਗੋਚਰ ਅਪਰ ਕਹੀਏ ਸੰਸਾਰ ਤੇ ਜੋ ਪਰੇ ਐਸਾ ਪ੍ਰਮਾਤਮ ਦੇਵ ਆਪ ਨੇ ਗੁਰਾਂ ਕੇ ਸ਼ਬਦ ਕਰਕੇ ਮਨ ਮੇਂ ਵਸਾਇਆ ਹੈ ਕਲ੍ਯ ਨਾਮੇ ਕਵੀ ਉਚਾਰਦਾ ਹੈ ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਤੈਨੇ ਜਗਤ ਕੇ ਉਧਾਰਨੇ ਵਾਲਾ ਨਾਮ ਗਜਾਨ ਇਹ ਗੁਰਾਂ ਪਾਸੋਂ ਪਾਇਆ ਹੈ ਵਾ ਤੈਨੇ ਆਪਣਾ ਆਪ ਜਗਤ ਕੇ ਉਧਾਰ ਲੀਏ ਪਾਇਆ ਕਹੀਏ ਧਾਰਿਆ ਹੈ ॥ ੮ ॥

**ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ ॥**
**ਅਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ ॥**

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪ ਜਗਤ ਕੇ ਉਧਾਰਨੇ ਵਾਲੇ ਹੋ ਔਰ ਨਵ ਨਿਧੀਆਂ ਕੇ ਨਿਧਾਨ ਕਹੀਏ ਖਜ਼ਾਨੇ ਹੋ ਅਤੇ ਭਗਤਾਂ ਕੋ ਭਵ ਸੰਸਾਰ ਤੇ ਤਾਰਨੇ ਵਾਲੇ ਹੋ। ਹਰੀ ਨਾਮ ਜੋ ਹੈ ਅਮ੍ਰਿਤ ਕੀ ਬੂੰਦ ਇਹ

ਸੰਪੂਰਨ ਵਿਸ ਕਹੀਏ ਸੰਸਾਰ ਕੀ ਵਿਖ ਕ ਨਿਵਾਰਨ ਵਾਲੀ ਹੈ ਵਾ ਵਿਸ਼ਿਆਂ ਕੀ ਵਿਖ ਕੇ ਨਿਵਾਰਨੇ ਵਾਲੀ ਹੈ।

**ਸਹਜ ਤਰੋਵਰ ਫਲਿਓ ਗਿਆਨ ਅੰਮ੍ਰਿਤ ਫਲ ਲਾਗੇ ॥**
**ਗੁਰ ਪ੍ਰਸਾਦਿ ਪਾਈਅਹਿ ਧੰਨਿ ਤੇ ਜਨ ਬਡ ਭਾਗੇ ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪ ਸਹਜ ਕਹੀਏ ਸ਼ਾਂਤੀ ਕੇ ਤਰੋਵਰ ਯਾਨੇ ਕਲਪ ਬ੍ਰਿਖ ਫਲੇ ਹੋ। ਪ੍ਰਸ਼ਨ–ਬਿਰਖ ਕੋ ਫਲ ਹੋਤੇ ਹੈਂ। ਉਤ੍ਰ–ਹੇ ਗੁਰੂ ਜੀ ਆਪਕੋ ਗਯਾਨ ਭਗਤੀ ਵੈਰਾਗਯ ਇਹ ਅਮ੍ਰਿਤੁ ਕਰਨੇ ਵਾਲੇ ਅੰਮ੍ਰਿਤ ਫ਼ਲ ਲਗੇ ਹੈਂ। ਪ੍ਰਸ਼ਨ–ਐਸਾ ਅਮ੍ਰਿਤ ਫਲ ਕੈਸੇ ਪ੍ਰਾਪਤ ਹੋਵੇ? ਉਤ੍ਰ–ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੀ ਪ੍ਰਸ਼ਾਦਿ ਕ੍ਰਿਪਾ ਹੋਵੇ ਤਾਂ ਓਹ ਫਲ ਪਾਈਦਾ ਹੈ ਜਿਨ੍ਹਾਂ ਨੇ ਪਾਇਆ ਹੈ ਤੇ ਵਡਭਾਗੀ ਹੈਂ ਅਤੇ ਧੰਨਯਤਾ ਯੋਗਯ ਹੈਂ।

**ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ ॥**
**ਗੁਰ ਰਾਮਦਾਸ ਕਲ੍ਯ੍ਚਰੈ ਤੈ ਸਬਦ ਨੀਸਾਨੁ ਬਜਾਇਅਉ ॥ ੯ ॥**

ਜਿਨ੍ਹਾਂ ਨੇ ਸਤਿਗੁਰਾਂ ਕਾ ਸ਼ਬਦ ਉਪਦੇਸ਼ ਮਾਨਿਆ ਹੈ ਤੇ ਪੁਰਸ਼ ਮੁਕਤ ਭਏ ਤਿਨ੍ਹਾਂ ਨੇ ਗੁਰ ਬਡਾ ਜੋ ਈਸ਼ ਤਿਸ ਮੇਂ ਪਰਚਣਾ ਪਾਇਆ ਹੈ ਵਾ ਸਤਿਗੁਰੂ ਜੋ ਗੁਰ ਕਹੀਏ ਪੂਜ ਹੈਂ ਤਿਨਕੇ ਸ਼ਬਦ ਮੇਂ ਜਿਨ੍ਹਾਂ ਨੇ ਪਰਚਨਾ ਪਾਇਆ ਹੈ ਵਾ ਪਰਚਾ ਪਰੇਮ ਪਾਇਆ ਤੇ ਪੁਰਸ਼ ਮੁਕਤੇ ਭਏ। ਕਲ੍ਯ ਨਾਮੇ ਭੱਟ ਉਚਾਰਦਾ ਹੈ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾ-ਰਾਜ ਆਪ ਨੇ ਸੰਸਾਰ ਮੇਂ ਸ਼ਬਦ ਉਪਦੇਸ਼ ਰੂਪੀ ਵਾ ਬਾਣੀ ਰਚਨੇ ਰੂਪੀ ਨੀਸਾਨ ਕਹੀਏ ਨਗਾਰਾ ਬਜਾਇਆ ਹੈ ॥ ੯ ॥ ਅਬ ਸਤਿਗੁਰਾਂ ਕੋ ਸੂਰ ਬੀਰ ਰਾਜਾ ਰੂਪ ਕਰਕੇ ਨਿਰੂਪਨ ਕਰਤੇ ਹੈਂ:–

**ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ ॥**
**ਗੁਰ ਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਜੋ ਸਿਖਾਂ ਦੇ ਰਿਧੇ ਸਧਾ ਕਹੀਏ ਸ਼ਰਧਾ ਬਸਿਸ਼ਟ ਹੈਂ ਓਹ ਆਪ ਕੀ ਸੇਜਾ ਹੈ ਸਹਜ ਕਹੀਏ ਸ਼ਾਂਤੀ ਰੂਪ ਆਪ ਉਪਰ ਛਾਵਾਣ ਕਹੀਏ ਚੰਦੋਇਆ ਹੈ ਸੰਤੋਖ ਰੂਪੀ ਆਪਕੀਆਂ ਸਰਾਇਚਉ ਕਹੀਏ ਕਨਾਤਾਂ ਹੈ ਜੋ ਆਪ ਨੇ ਸੀਲ ਧਾਰਿਆ ਹੈ ਇਹ ਸਦੀਵ ਕਾਲ ਸੰਨਾਹੁ ਕਹੀਏ ਸੰਜੋਹ ਪਹਿਰੀ ਹੈ ਇਨ ਕਰਕੇ ਆਪ ਸੋਹੈ ਕਹੀਏ ਸੋਭਨੀਕ ਹੋ ਰਹੇ ਹੋ। ਗੁਰਾਂ ਕੇ ਸ਼ਬਦ ਕੋ ਜੋ ਆਪ ਨੇ ਸੰਮਕ ਭਲੀ ਪ੍ਰਕਾਰ ਅਚਰਿਅਉ ਕਹੀਏ ਗ੍ਰਹਣ ਕੀਆ ਹੈ ਇਹ ਆਪ ਨੇ ਢਾਲ ਪਕੜੀ ਹੈ ਨਾਮ ਕੀ ਟੇਕ ਲੈਣੀ ਨੇਜਾ ਪਕੜਿਆ ਹੈ ਸੂਰਮੇ ਕੀ ਉਸਤਤੀ ਹੋਤੀ ਹੈ ਇਸ ਤਰਫ ਸੰਗਾਦਿ ਕਹੀਏ ਸਤਸੰਗਤ ਦੀ ਬੋਹੈ ਕਹੀਏ ਉਸਤਤੀ ਜੋ ਹੈ ਵਾ ਸੰਗਤ ਆਪਕੀ ਉਸਤਤੀ ਰੂਪ ਬੋਹੇ ਸੁਗੰਧੀ ਕੋ ਫੈਲਾ ਰਹੀ ਹੈ।

**ਅਜੋਨੀਉ ਭਲ੍ਯ ਅਮਲੁ ਸਤਿਗੁਰ ਸੰਗਿ ਨਿਵਾਸੁ ॥**
**ਗੁਰ ਰਾਮਦਾਸ ਕਲ੍ਯੁਚਰੈ ਤੁਅ ਸਹਜ ਸਰੋਵਰਿ ਬਾਸੁ ॥ ੧੦ ॥**

ਆਪ ਅਜੋਨੀ ਹੋ ਯਾਨੇ ਜੂਨਾਂ ਰਹਿਤ ਔਰ ਆਪ ਕੇ ਅਮਲ ਕਹੀਏ ਕਰਮ ਕੀਤੇ ਹੂਏ ਭਲ੍ਯ ਕਹੀਏ ਚੰਗੇ ਹੈਂ ਆਪਕੇ ਸਤਿਗੁਰੂ ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤਿਨ੍ਹਾਂ ਸੰਗ ਨਿਵਾਸ ਹੈ ਕਲ੍ਯ ਨਾਮੇ ਭੱਟ ਉਚਾਰਦਾ ਹੈ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਤੁਅ ਕਹੀਏ ਆਪਕਾ ਸਹਜ ਕਹੀਏ ਸ਼ਾਂਤੀ ਆਦਕ ਦੇ ਸਰੋਵਰ ਮੇਂ ਵਾਸਾ ਹੈ

ਵਾ ਸਹਜ ਆਦਿਕ ਗੁਨਾਂ ਕਾ ਸਰੋਵਰ ਈਸ਼ ਤਿਸ ਮੇਂ ਆਪਕਾ ਨਿਵਾਸ ਹੈ ॥ ੧੦ ॥ ਅਬ ਸਤਿਗੁਰਾਂ ਦੀ ਪ੍ਰਸੰਨਤਾਈ ਕਾ ਫਲ ਦਿਖਾਵੇਂ ਹੈਂ:-

ਗੁਰੁ ਜਿਨ ਕਉ ਸੁ ਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ ॥
ਜਿਨ੍ਹ ਕਉ ਗੁਰੁ ਸੁ ਪ੍ਰਸੰਨੁ ਦੁਰਤੁ ਦੂਰੰਤਰਿ ਨਾਸੈ ॥

ਸੋ ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਿਨ੍ਹਾਂ ਤੇ ਪਰਸੰਨ ਭਏ ਹੈਂ ਤਿਨਕੇ ਰਿਦੇ ਮੇਂ ਹਰੀ ਕਾ ਨਾਮ ਨਿਵਾਸ ਕਰਦਾ ਹੈ ਸੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਿਨ੍ਹਾਂ ਤੇ ਪਰਸੰਨ ਭਏ ਹੈਂ ਤਿਨਕੇ ਦੁਰਤੁ ਕਹੀਏ ਪਾਪ ਅੰਤਕਾ ਪਾਨ ਵਾਲੇ ਦੂਰ ਨਸ ਜਾਤੇ ਹੈਂ। ਰਾਰੇ ਕੀ ਬਿੰਦੀ ਵਿਚੋਂ ਐੜਾ ਨਿਕਾਸਿਆ ਹੈ।

ਗੁਰੁ ਜਿਨ੍ਹ ਕਉ ਸੁ ਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ ॥
ਜਿਨ੍ਹ ਕਉ ਗੁਰੁ ਸੁ ਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ ॥

ਜਿਨ੍ਹਾਂ ਕੋ ਸੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪ੍ਰਸੰਨ ਭਏ ਹੈਂ ਤਿਨਕਾ ਮਾਨ ਆਦਰ ਅਭਿਮਾਨ ਕਹੀਏ ਨਿਰਾਦਰ ਦੋਨੋਂ ਹੀ ਨਿਵਰਤ ਕਰਤੇ ਹੈਂ। ਜਿਨ੍ਹਾਂ ਤੇ ਸੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪ੍ਰਸੰਨ ਭਏ ਹੈਂ ਤਿਸਕੋ ਸ਼ਬਦ ਉਪਦੇਸ਼ ਮੇਂ ਲਗਾਕੇ ਭਵਜਲ ਤੇ ਤਾਰ ਦੇਤੇ ਹੈਂ।

ਪਰਚਉ ਪ੍ਰਮਾਣੁ ਗੁਰ ਪਾਇਅਉ ਤਿਨ ਸਕਯਥਉ ਜਨਮੁ ਜਗਿ ॥
ਸ੍ਰੀ ਗੁਰੂ ਸਰਣਿ ਭਜੁ ਕਲ੍ਯ ਕਬਿ ਭੁਗਤਿ ਮੁਕਤਿ ਸਭ ਗੁਰੂ ਲਗਿ ॥ ੧੧ ॥

ਆਪ ਨੇ ਗੁਰਾਂ ਕੇ ਪਰਚੇ ਕਹੀਏ ਉਪਦੇਸ਼ ਮੇਂ ਪਰਮਾਣ ਕਹੀਏ ਨਿਸਚਾ ਕਰਨਾ ਪਾਇਆ ਵਾ ਗੁਰਾਂ ਕੇ ਪ੍ਰਮਾਣ ਕਹੀਏ ਸਾਦ੍ਰਿਸ਼ ਆਪ ਨੇ ਪਰੇਮ ਰੂਪੀ ਪਰਚਾ ਪਾਇਆ ਹੈ ਇਸ ਕਰਕੇ ਤਿਨ ਕਹੀਏ ਤਿਸ ਆਪਕਾ ਜਨਮ ਸਫਲਾ ਹੈ ਵਾ ਜਿਨ੍ਹਾਂ ਨੇ ਹੇ ਗੁਰੋ ਆਪਕੇ ਉਪਦੇਸ਼ ਰੂਪੀ ਪਰਚੇ ਮੇਂ ਪ੍ਰਮਾਣ ਕਹੀਏ ਨਿਸਚਾ ਕਰਨਾ ਪਾਇਆ ਹੈ ਤਿਨਕਾ ਜਨਮ ਜਗਤ ਮੇਂ ਸਕਯਥਉ ਕਹੀਏ ਸਕਾਰਥਾ ਹੈ। ਕਲ੍ਯ ਨਾਮੇ ਕਵੀ ਨਾਲਦਿਆਂ ਭੱਟਾਂ ਕੋ ਕਹੇ ਹੈ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੀ ਸ਼ਰਨ ਕੋ ਭਜੋ ਗ੍ਰਹਨ ਕਰੋ ਕਾਹੇ ਤੇ ਸਭ ਭੁਗਤੀ ਖਾਨੇ ਕੀ ਅਤੇ ਮੁਕਤੀ ਇਹ ਗੁਰ ਸ਼ਰਨ ਮੇਂ ਲਗਨੇ ਕਰ ਹੀ ਪ੍ਰਾਪਤ ਹੋਵੇ ਹੈ ॥ ੧੧ ॥

ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ ॥
ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤ ਅਘਾਣੇ ॥

ਸਤਿਗੁਰਾਂ ਨੇ ਹੀ ਇਹ ਅਕਾਸ਼ ਰੂਪੀ ਖੇਮਾ ਕਹੀਏ ਚੰਦੋਇਆ ਤਾਣਿਆ ਹੈ ਜਿਸ ਵਿਚ ਜੂਥ ਕਹੀਏ ਸਮੂਹ ਜੁਗ ਸਮਾਇ ਰਹੇ ਹੈਂ ਵਾ ਸਤਿਗੁਰਾਂ ਨੇ ਜੱਸ ਰੂਪੀ ਖੇਮਾਂ ਕਹੀਏ ਚੰਦੋਇਆ ਤਾਣਿਆ ਹੈਂ ਜਿਸ ਮੇਂ ਜੁਗਾਂ ਦ ਜੂਥ ਸਮੂਹ ਜੀਵ ਸਮਾਣੇ ਹੈਂ ਅਨਭਉ ਕਹੀਏ ਪ੍ਰਕਾਸ਼ ਰੂਪ ਪ੍ਰਮੇਸ਼ਵਰ ਕੇ ਨਾਮ ਮੇਂ ਜੋ ਨਿਸਚਾ ਕਰਨਾ ਹੈ ਇਹ ਨੇਜੇ ਕੀ ਆਪ ਨੇ ਟੇਕ ਲਈ ਹੈ। ਕੈਸਾ ਨਾਮ ਹੈ ਜਿਸ ਕਰਕੇ ਸਭ ਭਗਤ ਅਘਾਣੇ ਤ੍ਰਿਪਤ ਭਏ ਹੈ?:-

ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ ॥
ਇਹੁ ਰਾਜ ਜੋਗ ਗੁਰ ਰਾਮਦਾਸ ਤੁਮ੍ਹ ਰਸੁ ਜਾਣੇ ॥ ੧੨ ॥

ਗੁਰ ਨਾਨਕ ਦੇਵ ਜੀ ਕੀ ਭਗਤੀ ਕਰਕੇ ਗੁਰੂ ਅੰਗਦ ਦੇਵ ਜੀ ਹਰੀ ਕੇ ਸੰਗ ਸਮਾਣੇ ਗੁਰੂ ਅੰਗਦ ਦੇਵ ਜੀ ਕੀ

ਭਗਤੀ ਕਰਕੇ ਗੁਰੂ ਅਮਰ ਦੇਵ ਜੀ ਹਰੀ ਕੇ ਸੰਗ ਸਮਾਣੇ ਆਗੇ ਗੁਰੂ ਅਮਰਦੇਵ ਜੀ ਕੀ ਭਗਤੀ ਕਰਕੇ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪ ਹਰੀ ਕੇ ਸੰਗ ਸਮਾਣੇ ਇਹ ਰਾਜ ਜੋਗ ਗਯਾਨ ਜੋਗ ਸੁਖੈਨ ਜੋਗ ਵਾ ਰਾਜ ਵੀ ਅਤੇ ਜੋਗ ਵੀ ਇਨ ਦੋਹਾਂ ਕੇ ਰਸ ਕੋ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪ ਨੇ ਜਾਨਾ ਹੈ ॥ ੧੨ ॥

ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ ॥
ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ ॥

ਜਨਕੁ ਕਹੀਏ ਗਯਾਨਵਾਨ ਸੋਈ ਹੈ ਜਿਸਨੇ ਪ੍ਰਮੇਸ੍ਵਰ ਕੋ ਜਾਣਿਆ ਹੈ ਜਾਣਿਆ ਕਿਸਨੇ ਹੈ ਜਿਸਨੇ ਉਨਮਨਿ ਕਹੀਏ ਤੁਰੀਆ ਪਦ ਮੇਂ ਬ੍ਰਿਤੀ ਕਾ ਰਥ ਕਹੀਏ ਪ੍ਰਵਾਹਾ ਧਰਿਆ ਹੈ। ਆਪ ਨੇ ਸਤ ਸੰਤੋਖ ਆਦਿਕਾਂ ਕੋ ਸੰਮਕ ਭਲੀ ਤਰਹ ਅਚਰੇ ਕਹੀਏ ਗ੍ਰਹਨ ਕੀਆ ਹੈ ਜੋ ਅਭਰ ਸਰ ਥੇ ਯਾਨੇ ਜਿਨਕੇ ਅੰਤਸ਼ ਕਰਨ ਰੂਪ ਸਰ ਸੁਭ ਗੁਣਾਂ ਰੂਪ ਜਲ ਸੇ ਖਾਲੀ ਥੇ ਸੋ ਆਪ ਨੇ ਭਰ ਦੀਏ।

ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ ॥
ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝਹੀ ਬਣਿ ਆਵੈ ॥ ੧੩ ॥

ਕਥਨ ਤੇ ਜੋ ਅਕਥ ਹੈ ਅਮਰ ਪੁਰੀ ਸ੍ਵਰਗ ਵਾ ਸਰੂਪ ਜਿਸਕੋ ਆਪ ਦੇਵੇਂ ਸੋਈ ਪਾਂਵਦਾ ਹੈ ਇਹ ਜਨਕ ਰਾਜ ਕਹੀਏ ਗਯਾਨ ਰਾਜ ਜੋ ਹੈ ਸੋ ਤੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪਕੋ ਬਣਿ ਆਵਤਾ ਹੈ ਗ੍ਰਹਨ ਕਰਨਾ ਵਾ ਇਸਕਾ ਅਨੰਦ ਭੋਗਣਾ ਇਹ ਪੂਰਵੋਕਤ ਕਲ੍ਯ ਨਾਮੇ ਭੱਟ ਕੇ ਤੇਰ੍ਹਾਂ ਸਵੱਯੇ ਆਏ ਹੈਂ ॥ ੧੩ ॥ ਅਬ ਨਲ੍ਯ ਨਾਮੇ ਭੱਟ ਕੇ ਚਾਰ ਸਵੱਯੇ ਕਹੇ ਹੈਂ:-

ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ੍ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ ॥
ਤਾਰਣ ਤਰਣ ਖਿਨ ਮਾਤ੍ਰ ਜਾ ਕਉ ਦ੍ਰਿਸ੍ਟਿ ਧਾਰੈ ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ ॥

ਜੋ ਪੁਰਸ਼ ਸਤਿਗੁਰਾਂ ਕਾ ਨਾਮ ਵਾ ਸਤਿਗੁਰਾਂ ਦ੍ਵਾਰੇ ਨਾਮ ਪ੍ਰਮੇਸ਼ਵਰ ਕਾ ਏਕ ਲਿਵ ਕਰਕੇ ਮਨ ਮੇਂ ਦ੍ਰਿੜ ਹੋਇ ਕਰ ਜਪਤੇ ਹੈਂ। ਤਿਸ ਜਨ ਕੋ ਦੁਖ ਅਤੇ ਦੁਖਾਂ ਦਾ ਕਾਰਨ ਪਾਪ ਕਹੁ ਹੇ ਭਾਈ ਕਿਸ ਪ੍ਰਕਾਰ ਹੁੰਦਾ ਹੈ ਵਾ ਕਦ ਹੁੰਦਾ ਹੈ? ਤਾਰਨੇ ਕੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਤਰਣ ਕਹੀਏ ਜਹਾਜ਼ ਰੂਪ ਹੈਂ ਜਾਕਉ ਇਕ ਖਿਨ ਮਾਤ੍ਰ ਵੀ ਦ੍ਰਿਸ਼ਟੀ ਧਾਰਤੇ ਹੈਂ ਅਤੇ ਸ਼ਬਦ ਰਿਦੇ ਮੇਂ ਵਿਚਾਰ ਤਿਸਕੇ ਕਾਮ ਕ੍ਰੋਧ ਆਦਿਕ ਸਭੀ ਖੋਇ ਦੇਵੇ ਹੈਂ।

ਜੀਅਨ ਸਭਨ ਦਾਤਾ ਅਗਮ ਗ੍ਯਾਨ ਬਿਖ੍ਯਾਤਾ ਅਹਿਨਿਸਿ ਧ੍ਯਾਨ ਧਾਵੈ ਪਲਕ ਨ ਸੋਵੈ ਜੀਉ ॥
ਜਾ ਕਉ ਦੇਖਤ ਦਰਿਦ੍ਰੁ ਜਾਵੈ ਨਾਮੁ ਸੋ ਨਿਧਾਨੁ ਪਾਵੈ ਗੁਰਮੁਖਿ ਗ੍ਯਾਨਿ ਦੁਰਮਤਿ ਮੈਲੁ ਧੋਵੈ ਜੀਉ ॥

ਜੋ ਭਗਵਾਨ ਸਭ ਜੀਵਾਂ ਕੇ ਦਾਤੇ ਹੈਂ ਅਤੇ ਅਗਮ ਹੈਂ ਤਿਸਕਾ ਗਯਾਨ ਆਪਕੋ ਬਖ੍ਯਾਤਾ ਕਹੀਏ ਪ੍ਰਗਟ ਹੋਇਆ ਹੈ ਅਹਿਨਿਸ ਦਿਨ ਰਾਤ੍ਰ ਧਯਾਨ ਲਗਾਕੇ ਧਾਵੈ ਕਹੀਏ ਧਿਆਵਤੇ ਹੋ ਯਾਨੇ ਸਮਾਧੀ ਮੇਂ ਪ੍ਰਤੱਖ ਨਿੰਦ੍ਰਾ ਵਿਖੇ ਵਾ ਅਵਿਦਿਆ ਨਿੰਦ੍ਰਾ ਵਿਖੇ ਆਪ ਪਲਕ ਮਾਤ੍ਰ ਵੀ ਨਹੀਂ ਸੈਨ ਕਰਤੇ ਜਾਕਉ ਕਹੀਏ ਜਿਸ ਸ੍ਰੀ ਗੁਰੂ ਰਾਮ ਦਾਸ ਸਾਹਿਬ ਕੇ ਦਰਸ਼ਨ ਦੇਖਨੇ ਕਰ ਜਨਮਾਂਤ੍ਰ ਦਲਿਦ੍ਰ ਚਲੇ ਜਾਤੇ ਹੈਂ ਸੋ ਨਾਮ ਈਸ਼ ਕਾ ਸੁਭ ਗੁਣਾਂ ਦਾ ਨਿਧਾਨ ਖਜ਼ਾਨਾ ਪਾਇ ਲੇਵੇ ਹੈਂ ਓਹ ਪੁਰਸ਼ ਗੁਰਾਂ ਦ੍ਵਾਰੇ ਇਸ ਪ੍ਰਕਾਰ ਦੁਰਮਤਤਾ ਰੂਪੀ ਮੈਲ ਗਯਾਨ ਕਰਕੇ ਧੋਇ ਲੇਵੇ ਹੈਂ।

ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ ॥੧॥
ਇਸਕਾ ਪੂਰਬ ਅਰਥ ਹੋ ਚੁਕਾ॥ ੧ ॥

ਧਰਮ ਕਰਮ ਪੂਰੈ ਸਤਿਗੁਰ ਪਾਈ ਹੈ ॥
ਜਾਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ ਸਬਦ ਸਾਰੁ ਏਕ ਲਿਵ ਲਾਈ ਹੈ ॥

ਨਲ੍ਯ ਨਾਮੇ ਭੱਟ ਕਹੇ ਹੈ ਨਾਲਦਿਆਂ ਭੱਟਾਂ ਕੋ ਹੇ ਪਿਆਰਿਓ ਧਰਮ ਅਤੇ ਕਰਮ ਨਿਸ਼ਕਾਮ ਕਰਨਾ ਇਹ ਪੂਰਨ ਗੁਰਾਂ ਦ੍ਵਾਰੇ ਪਾਈਦਾ ਹੈ ਜਾਂਕੀ ਕਹੀਏ ਜਿਸ ਗੁਰੂ ਜੀ ਕੀ ਸੇਵਾ ਕੋ ਸਿਧ ਚੌਰਾਸੀ ਸਾਧੂ ਮਹਾਤਮਾ ਅਤੇ ਮੁਨੀ ਜਨ ਸੁਰ ਦੇਵਤਾ ਨਰ ਮਨੁਖ ਸਭ ਜਾਚਹਿ ਮਾਂਗਤੇ ਹੈਂ। ਸਾਰ ਕਹੀਏ ਸ੍ਰੇਸ਼ਟ ਜੋ ਐਸੇ ਗੁਰਾਂ ਕਾ ਸ਼ਬਦ ਹੈ ਤਿਸ ਏਕ ਮੇਂ ਆਪ ਨੇ ਲਿਵ ਲਗਾਈ ਹੈ।

ਫੁਨਿ ਜਾਨੈ ਕੋ ਤੇਰਾ ਅਪਾਰੁ ਨਿਰਭਉ ਨਿਰੰਕਾਰੁ ਅਕਥ ਕਥਨ ਹਾਰੁ ਤੁਝਹਿ ਬੁਝਾਈ ਹੈ ॥
ਭਰਮ ਭੂਲੇ ਸੰਸਾਰ ਛੁਟਹੁ ਜੂਨੀ ਸੰਘਾਰ ਜਮ ਕੋ ਨ ਡੰਡ ਕਾਲ ਗੁਰਮਤਿ ਧ੍ਯਾਈ ਹੈ॥

ਫੁਨਿ ਬਹੁੜੇ ਹੇ ਈਸ਼੍ਵਰ ਆਪਕੇ ਪਾਰ ਕੋ ਕੌਨ ਜਾਣੇ ਅਪਾਰ ਰੂਪ ਹੋ ਹੇ ਨਿਰਭਉ ਨਿਰੰਕਾਰ ਕਥਨਹਾਰਿਆਂ ਤੇ ਆਪ ਅਕਥ ਹੋ ਜਿਸਨੂੰ ਤੁਝਹਿ ਕਹੀਏ ਤੈਨੇ ਬੁਝਾਈ ਹੈ ਤਿਸਨੂੰ ਬੂਝ ਆਈ ਹੈ। ਦੂਤੀ—ਹੇ ਗੁਰੋ ਫੁਨਾਂ ਆਪਕੇ ਪਾਰ ਕੋ ਕੌਨ ਹੈ ਜੋ ਜਾਣੇ ਆਪ ਅਪਾਰ ਰੂਪ ਹੋ ਨਿਰਭਉ ਜੋ ਨਿਰੰਕਾਰ ਅਕਥ ਤਿਸਕੇ ਆਪ ਕਥਨ ਹਾਰ ਹੋ ਤੁਝਹਿ ਕਹੀਏ ਆਪਕੋ ਹੀ ਬੂਝ ਆਈ ਹੈ। ਨਲ੍ਯ ਨਾਮੇ ਭੱਟ ਨਾਲਦਿਆਂ ਭੱਟਾਂ ਕੋ ਆਪਣੀ ਬਾਤ ਕਹੇ ਹੈ ਹੇ ਭੱਟੋ ਆਪਾ ਭਰਮ ਕਰਕੇ ਸੰਸਾਰ ਮੇਂ ਭੂਲ ਰਹੇ ਸੀ ਯਾਨੇ ਇਨ੍ਹਾਂ ਗੁਰਾਂ ਆਗੇ ਆਪਾਂ ਨੇ ਹੰਕਾਰ ਕੀਆ ਸੋ ਅਬ ਇਨਕੀ ਕ੍ਰਿਪਾ ਕਰਕੇ ਜੂਨੀਆਂ ਕੋ ਸੰਘਾਰ ਤੇ ਵਾ ਸੰਕਟ ਤੇ ਛੁਟੋਗੇ ਜਮ ਕਾਲ ਦਾ ਡੰਡ ਨਾ ਹੋਵੇਗਾ ਇਨ੍ਹਾਂ ਗੁਰਾਂ ਕੀ ਮਤਿ ਕਰਕੇ ਈਸ਼ਵਰ ਕੋ ਧਿਆਈ ਹੈ।

ਮਨ ਪ੍ਰਾਣੀ ਮੁਗਧ ਬੀਚਾਰੁ ਅਹਿਨਿਸਿ ਜਪੁ ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥੨॥

ਹੇ ਮੁਗਧ ਪ੍ਰਾਣੀ ਮਨ ਮੇਂ ਬੀਚਾਰ ਅਤੇ ਅਹਿਨਿਸਿ ਕਹੀਏ ਦਿਨ ਰਾਤ੍ਰ ਜਪ ਨਾਮ ਕੋ ਧਰਮਾਂ ਅਤੇ ਕਰਮਾਂ ਕੀ ਸਫਲਤਾ ਪੂਰਨ ਸਤਿਗੁਰਾਂ ਦਵਾਰੇ ਪਾਈਦੀ ਹੈ।

ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥
ਕਵਨ ਉਪਮਾ ਦੇਉ ਕਵਨ ਸੇਵਾ ਸਰੇਉ ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ ॥

ਭੱਟ ਕਹੇ ਹੈ ਮੈਂ ਸ੍ਰੀ ਸਤਿਗੁਰ ਰਾਮਦਾਸ ਸਾਹਿਬ ਜੀ ਕੇ ਸੱਚੇ ਨਾਮ ਉਪਰੋਂ ਬਲਿਹਾਰੇ ਹੋਣ ਵਾਲਾ ਹੋਕੇ ਬਲਿ ਜਾਤਾ ਹੂੰ ਵਾ ਮਨ ਬਾਣੀ ਕਰਕੇ ਬਲਿ ਜਾਤਾ ਹੂੰ ਹੇ ਗੁਰੋ ਮੈਂ ਕਵਨ ਹਾਂ ਜੋ ਆਪਕੋ ਉਪਮਾਂ ਦੇਵਾਂ ਵਾ ਮੈਂ ਕਵਨ ਕਹੀਏ ਕਿਸਕੀ ਉਪਮਾਂ ਦੇਵਾਂ ਔਰ ਆਪਕੀ ਕਵਨ ਕਹੀਏ ਕੇਹੜੀ ਸੇਵਾ ਸਰੇਉ ਕਹੀਏ ਕਰਾਂ ਵਾ ਮੈਂ ਕਵਨ ਹਾਂ ਜੋ ਆਪਕੀ ਸੇਵਾ ਕਰਾਂ ਕਾਹੇ ਤੇ ਮੁਖ ਭੀ ਮੇਰਾ ਏਕ ਹੂਆ ਔਰ ਰਸਨਾ ਭੀ ਏਕ ਹੂਈ ਆਪਕੇ ਗੁਣ ਬੇਅੰਤ ਹੈਂ ਵਾ ਏਕ ਮੁਖ ਮੇਂ ਜੋ ਰਸਨਾ ਤਿਸ ਕਰ ਰਸਹੁ ਕਹੀਏ ਉਚਾਰਦਾ ਹਾਂ ਜੁਗ ਕਹੀਏ ਦੋਨੋਂ ਕਰ ਕਹੀਏ ਹਾਥ ਜੋੜਕੇ ਵਾ ਮੈਂ ਇਹ ਕਹਿੰਦਾ ਹਾਂ ਜੁਗ ਦੋ ਜੀਵ ਈਸ਼ਵਰ ਇਨਕਾ ਜੋੜਨਾ ਕਰੋ ਯਾਨੇ ਏਕਤਾ ਕਰੋ ਵਾ ਦੋ ਰਕਾਰ ਮਕਾਰ ਹਾਹਾ ਰਾਰਾ ਗਗਾ ਗਯਾਨ ਵੈਰਾਗ ਇਹ ਜੋੜ ਦੇਵੋ।

**ਫੁਨਿ ਮਨ ਬਚ ਕ੍ਰਮ ਜਾਨੁ ਅਨਤ ਨ ਦੂਜਾ ਮਾਨੁ ਨਾਮੁ ਸੋ ਅਪਾਰੁ ਸਾਰੁ ਦੀਨੋ ਗੁਰਿ ਰਿਦ ਧਰਾਂ**

ਫੁਨ ਬਹੁੜੋ ਮਨ ਬਚ ਬਾਨੀ ਕ੍ਰਮ ਸ਼ਰੀਰ ਇਸ ਕਰਕੇ ਗੁਰਾਂ ਕੋ ਜਾਨ ਅਨਤ ਕਹੀਏ ਹੋਰ ਦੂਜਾ ਗੁਰ ਬਿਨਾਂ ਨ ਮਾਨ ਕਾਹੇ ਤੇ ਅਪਾਰ ਰੂਪ ਕਾ ਨਾਮ ਜੋ ਹੈ ਸਾਰ ਸੋ ਗੁਰਾਂ ਨੇ ਤੁਹਾਡੇ ਰਿਦੇ ਮੈਂ ਧਰ ਦੀਨੋ ਹੈ।

**ਨਲ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੁਇ ਚੰਦਨਾ ਸੁਬਾਸੁ ਜਾਸੁ ਸਿਮਰਤ ਅਨਤਰ ॥**
**ਜਾਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ ਜੀ ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥੩॥**

ਅੰਨ੍ਹੈਕਰ-ਨਲ੍ਯ ਨਾਮੇ ਕਵੀ ਕਹੇ ਹੈ ਯਥਾ ਪਾਰਸ ਨਾਲ ਪਰਸਨੇ ਕਰ ਕੱਚ ਕੰਚਨ ਰੂਪ ਹੋਤਾ ਹੈ ਔਰ ਅਨਤਰ ਜਾਸੁ ਸੁਬਾਸ ਚੰਦਨਾ ਹੁਇ ਐਸੇ ਕਰਨਾ ਭਾਵ ਕਿਆ ਜਾਸ ਜੈਸੇ ਅਨ ਹੋਰ ਬਨ ਕੇ ਤਰੂ ਬ੍ਰਿਛ ਚੰਦਨੀ ਵਾਸ਼ਨਾ ਕਰਕੇ ਸੁਕਹੀਏ ਸੁਸਟੂ ਵਾਸ਼ਨਾ ਵਾਲੇ ਹੋਤੇ ਹੈਂ ਇਹ ਰਹਿਆਦ੍ਰਿਸ਼ਟਾਂਤ, ਐਸੇ ਹੀ ਨਲ੍ਯ ਨਾਮੇ ਕਵੀ ਕਹੇ ਹੈ ਗੁਰੂ ਰੂਪੀ ਪਾਰਸ ਨਾਲ ਪਰਸਨੇ ਕਰਕੇ ਇਹ ਜੀਵ ਰੂਪੀ ਕੱਚ ਅਪਵਿੱਤ੍ਰ ਕੰਚਨ ਵਤ ਸੁਧ ਹੋਤਾ ਹੈ ਔਰ ਗੁਰਾਂ ਕੇ ਸਿਮਰਨੇ ਸੇ ਇਹ ਜੀਵ ਰੂਪੀ ਅਨਤਰੂ ਨਿਰਗੰਧ ਭਗਤੀ ਰੂਪੀ ਸੁਸਟੂ ਵਾਸ਼ਨਾ ਕਰਕੇ ਚੰਦਨ ਜੈਸੇ ਹੋਤਾ ਹੈ। ਜਾਂਕੇ ਜਿਸ ਆਪਕੇ ਦੇਖਨੇ ਦੁਆਰੇ ਕਹੀਏ ਨਾਲ ਹੀ ਯਾਨੇ ਦੇਖਨੇ ਨਾਲ ਹੀ ਵਾ ਜਿਸ ਆਪਕੇ ਸਤਿਸੰਗਤ ਰੂਪ ਦੁਆਰੇ ਦੇ ਦੇਖਨੇ ਕਰ ਕਾਮ ਕ੍ਰੋਧ ਸਭ ਨਿਵਰਤ ਹੋਤੇ ਹੈਂ ਹੇ ਸਤਿਗੁਰੋ ਆਪਕੇ ਸੱਚੇ ਨਾਮ ਉਪਰੋਂ ਮੈਂ ਬਲਿ ਬਲਿ ਕਹੀਏ ਬਲਿਹਾਰ ਬਲਿਹਾਰ ਜਾਤਾ ਹੂੰ ॥੩॥

**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮ ਦਾਸ ॥**

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪ ਕੋ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਨੇ ਰਾਜ ਤੇ ਜੋਗ ਦੋਹਾਂ ਦਾ ਤਖਤ ਦਿਤਾ ਹੈ ਯਾਨੇ ਰਾਜ ਜੋਗ ਗਜਾਨ ਜੋਗ ਵਾ ਸੁਖੈਨ ਜੋਗ ਅਤੇ ਤਖਤ ਗੁਰਿਆਈ ਗੱਦੀ ਕਾ। ਅਬ ਪੰਗਤੀ ਮੇਲਤੇ ਹੈਂ ਯਥਾ:—

**ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ ॥**

ਸਭ ਤੇ ਪ੍ਰਥਮ ਪਹਿਲੇ ਸਤਿਗੁਰ ਨਾਨਕ ਦੇਵ ਜੀ ਚੰਦ੍ਰਮਾਵਤ ਪ੍ਰਕਾਸ਼ ਮਾਨ ਤੇਸ਼ਾਂਤ ਰੂਪ ਸੋਲਾਂ ਕਲਾਂ ਸਹਿਤ ਭਏ ਜਗਤ ਮੈਂ ਆਨੰਦ ਹੂਆ ਸਤ ਨਾਮ ਦਾ ਚੱਕ੍ਰ ਫੇਰਿਆ ਕਾਹੇ ਤੇ ਹੂਏ ਮਨੁਖਾਂ ਦੇ ਅਤੇ ਜਨ ਕਹੀਏ ਇਸਤ੍ਰੀਆਂ ਦੇ ਤਾਰਨੇ ਲੀਏ ਮਹਾਰਾਜ ਜੀ ਨੇ ਅਪਨੇ ਆਪ ਦਾ ਪ੍ਰਕਾਸ਼ ਕੀਆ ਵਾ ਜਨਾਂ ਕੇ ਤਾਰਨੇ ਲੀਏ ਮਨੁਖਾ ਦੇਹ ਮੇਂ ਭਗਵਾਨ ਜੀ ਨੇ ਆਕੇ ਪ੍ਰਗਾਸ਼ ਕੀਆ ਯਾਨੇ ਪ੍ਰਗਟ ਹੂਏ।

**ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ॥**

ਫੇਰ ਸਤਿਗੁਰ ਨਾਨਕ ਦੇਵ ਜੀ ਨੇ ਗੁਰੂ ਅੰਗਦ ਜੀ ਕੋ ਨਿਧਾਨ ਖ਼ਜ਼ਾਨਾ ਦੀਆ ਕੌਨਸਾ ਖ਼ਜ਼ਾਨਾ ਅਕਥ ਰੂਪ ਕੇ ਕਥਨ ਕਾ ਗਜਾਨ ਹੋਣਾ ਵਾ ਅਕਥ ਰੂਪ ਕੀ ਕਥਾ ਭੀ ਅਤੇ ਗਜਾਨ ਭੀ ਇਹ ਖ਼ਜ਼ਾਨਾ ਦੀਆ ਤਿਸ ਕਰਕੇ ਗੁਰੂ ਅੰਗਦ ਦੇਵ ਜੀ ਨੇ ਪੰਚ ਭੂਤ ਕਾਮਾਦਿਕ ਬਸੀਕਾਰ ਕੀਤੇ ਜਮਾਂ ਕਾ ਤ੍ਰਾਸ ਨਹੀਂ ਭਇਆ ਵਾ ਜਮਾਂ ਹੀ ਤ੍ਰਾਸ ਨਹੀਂ ਵਾ ਜੰਮਣੇ ਮਰਨੇ ਕਾ ਤ੍ਰਾਸ ਨਹੀਂ।

**ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗ ਰਾਖੀ ਪਤਿ ਅਘਨ ਦੇਖਤ ਗਤੁ ਚਰਨ ਕਵਲ ਜਾਸ ॥**

ਗੁਰੂ ਅਮਰਦਾਸ ਸਾਹਿਬ ਜੀ ਜੋ ਗੁਰ ਕਹੀਏ ਪੂਜ ਸ੍ਰੀ ਸੋਭਨੀਕ ਵਾ ਗੁਰੂ ਅਮਰਦਾਸ ਸਾਹਿਬ ਜੀ ਗੁਰ ਕਹੀਏ

ਪ੍ਰਮਾਤਮਾ ਰੂਪ ਹੈਂ ਸਤਿ ਕਹੀਏ ਨਿਸਚੇ ਕਰਕੇ ਰਖੀ ਹੈ ਹਮਾਰੀ ਪਤਅਵਰੋ ਜਾਸ ਕਹੀਏ ਜਿਨਕੇ ਚਰਨ ਕਵਲ ਦੇਖਨੇ ਕਰ ਕਲਿਯੁਗ ਕੇ ਅਘ ਪਾਪ ਗਤਿ ਕਹੀਏ ਨਾਸ ਹੋ ਜਾਂਦੇ ਹੈਂ।

**ਸਭ ਬਿਧਿ ਮਾਨ੍ਹਿਉ ਮਨੁ ਤਬਹੀ ਭਯਉ ਪ੍ਰਸੰਨੁ ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥੪॥**

ਐਸੇ ਜੋ ਸਤਿਗੁਰ ਅਮਰਦਾਸ ਸਾਹਿਬ ਜੀ ਤਿਨ੍ਹਾਂ ਕਾ ਜਬ ਹੇ ਗੁਰੂ ਰਾਮਦਾਸ ਸਾਹਿਬ ਜੀ ਆਪ ਉਪਰ ਸਭ ਬਿਧੀ ਸੇ ਮਨ ਮੰਨ ਗਿਆ ਕਿ ਇਹ ਲਾਇਕ ਹੈਂ ਗੁਰਿਆਈ ਗੱਦੀ ਕੇ ਤਬਹੀ ਆਪ ਉਪਰ ਪ੍ਰਸੰਨ ਭਏ ਪ੍ਰਸੰਨ ਹੋਕੇ ਆਪ ਕੋ ਰਾਜ ਜੋਗ ਦਾ ਤਖ਼ਤ ਦੇ ਦੀਆ। ਮਨ ਕੈਸੇ ਮਾਨਿਆ? ਯਥਾ ਸੰਛੇਪ ਤੇ ਕਹੇ ਹੈਂ—ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੇ ਦੋ ਜਮਾਤਰੇ ਸੇ ਕਿਉਂ ਸਪੁਤਰੀਆਂ ਜੋ ਦੋ ਥੀਆਂ ਇਕ ਦਾਨੀ ਜੀ ਦੂਜੀ ਭਾਨੀ ਜੀ, ਰਹੋ ਵਿਚਾਰ, ਦੂਜਾ ਜਮਾਤਰਾ ਰਾਮਾ ਥਾ ਸ੍ਰੀ ਗੁਰੂ ਰਾਮਦਾਸ ਜੀਕੋ ਪ੍ਰਿਥਮ ਜੇਠਾ ਜੀ ਕਹਿੰਦੇ ਸੇ ਲੋਕਾਂ ਦੇ ਮਨ ਮੇਂ ਇਹ ਭਰਮ ਕਿ ਮਹਾਰਾਜ ਦੋਨਾਂ ਵਿਚੋਂ ਅਬ ਗੱਦੀ ਕਿਸਕੋ ਦੇਵਨਗੇ? ਇਸ ਭਰਮ ਕੇ ਦੂਰ ਕਰਨੇ ਲੀਏ ਮਹਾਰਾਜ ਨੇ ਰਾਮੇ ਕੋ ਅਤੇ ਜੇਠੇ ਜੀ ਕੋ ਥੜ੍ਹੇ ਬਨਾਨੇ ਕਾ ਹੁਕਮ ਦੀਆ ਕਹਾ ਦੂਰ ਦੂਰ ਹੋਕੇ ਤੁਮ ਥੜ੍ਹੇ ਬਨਾਵੋ ਸਾਰੇ ਦਿਨ ਮੇਂ ਥੜ੍ਹੇ ਬਨਾਏ ਮਹਾਰਾਜ ਆਏ ਦੇਖਨੇ ਲੀਏ ਪ੍ਰਿਥਮ ਰਾਮੇ ਪਾਸ ਆਏ ਕਹਾ ਥੜ੍ਹਾ ਠੀਕ ਨਹੀਂ ਬਣਿਆ ਢਾਹ ਦੇਹ ਰਾਮੇ ਨੇ ਕਹਾ ਹੇ ਮਹਾਰਾਜ ਮੈਂ ਤਾਂ ਠੀਕ ਬਨਾਇਆ ਸੀ ਅਗੇ ਗੁਰੂ ਰਾਮਦਾਸ ਜੀ ਪਾਸ ਆਏ ਕਹਿਨੇ ਲਗੇ ਪੁਰਖਾ ਥੜ੍ਹਾ ਠੀਕ ਨਹੀਂ ਬਣਿਆ ਢਾਹ ਦੇਹ ਜੇਠੇ ਨੇ ਕਹਾ ਹੇ ਪ੍ਰਭੂ ਹਮ ਭੁਲਨਹਾਰ ਜੀਵ ਆਪ ਈਸ਼ ਮਾਫ਼ ਕਰੋ। ਦੋਨਾਂ ਕੋ ਹੁਕਮ ਦੀਆ ਫੇਰ ਬਨਾਵੋ ਇਸੀ ਪਰਕਾਰ ਫੇਰ ਬਨਾਏ ਦੂਜੇ ਦਿਨ ਮਹਾਰਾਜ ਨੇ ਆਕੇ ਦੇਖਾ ਕਹਾ ਹੇ ਰਾਮੇ ਅਬ ਵੀ ਠੀਕ ਨਹੀਂ ਬਣਾ ਢਾਹ ਦੇਹ ਰਾਮੇ ਨੇ ਕਹਾ ਹਮ ਤਾਂ ਬਨਾਤੇ ਹੀ ਥਕਤ ਭਏ ਤੁਮ ਕਹਿਤੇ ਹੋ ਠੀਕ ਨਹੀਂ ਮਹਾਰਾਜ ਨੇ ਕਹਾ ਫੇਰ ਬਨਾਓ ਆਗੇ ਜੇਠੇ ਜੀ ਪਾਸ ਆਏ ਦੇਖਕੇ ਕਹਿਨੇ ਲਗੇ ਹੇ ਪੁਰਖਾ ਥੜ੍ਹਾ ਤਾਂ ਠੀਕ ਨਹੀਂ ਬਣਾ ਢਾਹ ਦੇਹ ਗੁਰੂ ਰਾਮਦਾਸ ਸਾਹਿਬ ਜੀ ਕਹਿਨੇ ਲਗੇ ਹੇ ਪ੍ਰਭੂ ਹਮ ਭੁਲਨਹਾਰ ਅਲਪਗ। ਢਾਹ ਦੀਆ ਕਹਾ ਫੇਰ ਬਨਾਵੋ ਇਸੀ ਪਰਕਾਰ ਤੀਜੀ ਦਫ਼ੇ ਫੇਰ ਬਨਾਏ ਮਹਾਰਾਜ ਰਾਮੇ ਕੇ ਆਕੇ ਕਹਿਨੇ ਲਗੇ ਅਜੇ ਵੀ ਮਨ ਪਸੰਦ ਨਹੀਂ ਬਣਾ ਰਾਮਾ ਅਕਕੇ ਕਹਿਨੇ ਲਗਾ ਠੀਕ ਹੈ ਸੱਤਰੇ ਬਹੱਤਰੇ ਭਏ ਯਾਨੇ ਬਿਰਧ ਪੁਨੇ ਮੇਂ ਅਕਲ ਠਿਕਾਨੇ ਨਹੀਂ ਰਹਿਤੀ ਗੁਰੂ ਰਾਮਦਾਸ ਜੀ ਪਾਸ ਆਏ ਕਹਿਨੇ ਲਗੇ ਹੇ ਪੁਰਖਾ ਠੀਕ ਨਹੀਂ ਬਣਿਆ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗਲ ਮੇਂ ਸਾਫਾ ਪਾਕੇ ਹਥ ਜੋੜਕੇ ਖੜੇ ਹੋ ਗਏ ਕਹਿਨੇ ਲਗੇ ਹੇ ਦੀਨਾਂਨਾਥ ਆਪ ਈਸ਼ ਹੋ ਆਪਕਾ ਆਸ਼ਾ ਗੂਢ ਹੈ, ਹਮ ਜੀਵ ਅਲਪਗ ਬਖਸ਼ੋ ਮਹਾਰਾਜ! ਨੇ ਅੰਗਾਂ ਨਾਲ ਲਗਾਏ ਇਹ ਮਨ ਮੰਨਿਆ। ਇਤਿ ਰਹੋ ਵਿਚਾਰ। ਇਹ ਪੂਰਬ ਚਾਰ ਸਵਯੇ ਨਲ੍ਹ ਨਾਮੇ ਭੱਟ ਕੇ ਆਏ ॥ ੪ ॥

**ਰਡ ॥**

**ਜਿਸਹਿ ਧਾਰਉ ਧਰਤਿ ਅਰੁ ਵਿਉਮੁ ਅਰੁ ਪਵਣੁ**
**ਤੇ ਨੀਰ ਸਰ ਅਵਰ ਅਨਲ ਅਨਾਦਿ ਕੀਅਉ ॥**
**ਸਸਿ ਰਿਖਿ ਨਿਸਿ ਸੂਰ ਦਿਨਿ ਸੈਲ ਤਰੂਅ ਫਲ ਫੁਲ ਦੀਅਉ ॥**

ਰਡ ਛੰਦ ਕੀ ਚਾਲ ਹੈ ਵਾ ਅਸਲੀ ਸੰਪਰਦਾਈ ਸੋਲਾਂ ਤੇ ਭਿੰਨ ਇਕ ਰਡ ਵੀ ਭੱਟ ਹੈ ਯਥਾ—ਪੂਰਬ ਫਰੀਦ ਮੇਂ ਕਹਾ ਹੈ 'ਭੇਰੀਸਡੋਰਡ' ਵਾ ਰਡ ਨਾਰਦ ਵੀ ਭੱਟ ਕਾ ਰੂਪ ਧਾਰਕੇ ਆਇਆ ਹੈ, ਰਹੋ ਵਿਚਾਰ। ਜਿਸ ਪਰਮਾਤਮਾਂ ਦੇਵ ਨੇ ਧਰਤੀ ਕੋ ਧਾਰਨ ਕੀਆ ਹੈ ਅਰੁ ਬਹੁੜੋ ਵਿਉਮੁ ਕਹੀਏ ਅਕਾਸ਼ ਅਰ ਪੁਨਾ ਪਵਨ ਕੋ ਤੇ ਪੁਨਾ ਨੀਰ ਜਲ ਕੋ ਸਰ ਤਲਾਉਂ ਮੇਂ ਕੀਆ ਵਾ ਸਰ ਸਭ ਕਾ ਔਰ ਅਨਲ ਅਗਨੀ ਕੀਤੀ ਅਨਾਦ ਕਹੀਏ ਅਨਾਜ ਕੀਆ ਵਾ ਇਹ ਸਭ ਅਨਾਦੀ ਪਰਵਾਹ ਕੀਆ ਹੈ ਸਸੀ ਚੰਦਰਮਾ ਰਿਖ ਤਾਰੇ ਨਿਸ ਰਾਤਰ ਸੈਨ ਲੀਏ ਦਿਨ ਕਾਮ ਲੀਏ ਔਰ ਸੂਰਜ ਸੈਲ ਪਹਾੜ ਇਤਿਆਦੀ ਕੀਏ ਤਰੂ ਬਿਰਖਾਂ ਦੇ ਨਾਲ ਫਲ ਫੁਲ ਦੀਏ। ਯਾਨੇ ਲਗਾਏ ਵਾ ਬ੍ਰਿਛ ਵੀ ਅਤੇ ਫਲ ਫੁਲ ਦੀਏ।

ਸੁਰਿ ਨਰ ਸਪਤ ਸਮੁੰਦ੍ਰ ਕਿਆ ਧਾਰਿਓ ਤ੍ਰਿਭਵਣ ਜਾਸੁ ॥
ਸੋਈ ਏਕੁ ਨਾਮੁ ਹਰਿ ਨਾਮੁ ਸਤਿ ਪਾਇਓ ਗੁਰ ਅਮਰ ਪ੍ਰਗਾਸੁ ॥ ੧ ॥ ੫ ॥

ਸੁਰ ਦੇਵਤਾ ਨਰ ਮਾਨੁਖ ਅਤੇ ਸਤ ਸਮੁੰਦਰ ਇਨਕੋ ਜਿਸ ਈਸ਼੍ਵਰ ਨੇ ਕੀਤਾ ਹੈ ਔਰ ਜਾਸ ਜਿਸਨੇ ਤ੍ਰਿਭਵਣਾਂ ਕੋ ਧਾਰਿਆ ਹੈ ਆਸਰੇ ਵਿਚ ਵਾ ਤ੍ਰਿਭਵਣਾਂ ਵਿਖੇ ਆਪਣਾ ਜਾਸ ਕਹੀਏ ਜੱਸ ਧਾਰਿਆ ਹੈ ਜਿਸਨੇ ਸੋਈ ਏਕ ਹਰੀ ਕਾ ਨਾਮ ਜੋ ਹੈ ਨਾਮ ਕਹੀਏ ਪ੍ਰਸਿਧ ਹੀ ਸਤ ਨਿਸਚੇ ਕਰਕੇ ਤਿਸਦਾ ਪ੍ਰਕਾਸ਼ ਆਪ ਨੇ ਗੁਰੂ ਅਮਰ ਦਾਸ ਜੀ ਤੇ ਪਾਇਆ ਹੈ। ਇਹ ਇਕ ਸਵੱਯਾ ਰਡ ਦਾ ਆਇਆ ਪਿਛਲਿਆਂ ਚਾਰ ਨਾਲ ਮਿਲਕੇ ਪੰਜ ਭਏ ॥ ੧ ॥ ੫ ॥

ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥

ਹੇ ਗੁਰੋ ਜਬ ਆਪ ਨੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਕਾ ਸ਼ਬਦ ਸ੍ਰਵਣਾਂ ਸੇ ਸੁਣਿਆ ਤਾਂ ਆਪ ਕੱਚ ਤੇ ਕੰਚਨ ਰੂਪ ਹੋ ਗਏ ਵਾ ਜਿਨ੍ਹਾਂ ਨੇ ਹੇ ਗੁਰੋ ਆਪਕਾ ਸ਼ਬਦ ਸ੍ਰਵਣਾਂ ਸੇ ਸੁਣਿਆ ਹੈ ਓਹ ਕੱਚ ਤੇ ਕੰਚਨ ਰੂਪ ਹੋ ਗਏ ਜੋ ਪੁਰਸ਼ ਬਿਖ ਰੂਪ ਥੇ ਓਹ ਬਿਖ ਤੇ ਅੰਮ੍ਰਿਤ ਰੂਪ ਹੋ ਗਏ ਜਦੋਂ ਆਪਕਾ ਸਤਿਗੁਰ ਨਾਮ ਮੁਖ ਸੇ ਭਣਿਆ।

ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥
ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥

ਹੇ ਪਿਆਰੇ ਜੋ ਲੋਹੇ ਕੀ ਤਰਾਂ ਥੇ ਕਠੋਰ ਕਾਲੇ ਭਾਰੀ ਤਿੰਨ ਅਵਗੁਣ ਥੇ ਜਦੋਂ ਸਤਿਗੁਰਾਂ ਨੇ ਨਦਰ ਕ੍ਰਿਪਾ ਦ੍ਰਿਸ਼ਟੀ ਧਾਰੀ ਤਾਂ ਲਾਲ ਵਤ ਬੇਕੀਮਤੇ ਭਏ। ਜੇ ਗੁਰਾਂ ਕੇ ਕਹੇ ਹੂਏ ਗਿਆਨ ਕੋ ਵੀਚਾਰੇ ਤਾਂ ਪਾਹਣ ਪੱਥਰ ਵਤ ਖੁਸ਼ਕ ਨਿਕੰਮਿਆਂ ਤੋਂ ਮਾਣਕ ਵਤ ਬੇ ਕੀਮਤਾ ਕਰ ਦੇਤੇ ਹੈਂ।

ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥
ਸਤਿਗੁਰੂ ਚਰਨ ਜਿਨ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥ ੨ ॥ ੬ ॥

ਜੋ ਪ੍ਰਿਥਮ ਕਾਠ ਵਤ ਥੇ ਰੁੜ੍ਹਨ ਵਾਲੇ ਜਲਨ ਵਾਲੇ ਜਾਂ ਸਤਿਗੁਰਾਂ ਨੇ ਕ੍ਰਿਪਾ ਕਰੀ ਤਾਂ ਸ੍ਰੀਖੰਡ ਕਹੀਏ ਚੰਦਨ ਰੂਪ ਕੀਏ ਯਾਨੇ ਭਗਤੀ ਵਾਲੇ ਦੁਖ ਵੀ ਅਤੇ ਦਰਿਦ੍ਰ ਸਭ ਤਿਨਕੇ ਚਲੇ ਗਏ ਜਿਨ੍ਹਾਂ ਨੇ ਐਸੇ ਸਤਿਗੁਰਾਂ ਕੇ ਚਰਨਾਂ ਕਵਲਾਂ ਕੋ ਹੇ ਭੱਟੋ ਪਰਸਿਆ ਹੈ ਸੇ ਪੁਰਸ਼ ਪਸੂ ਪ੍ਰੇਤ ਜੂਨੀ ਤੇ ਵਾ ਇਨਕੀ ਨਿਆਈਂ ਹੋ ਰਹੇ ਥੇ ਸੁਰ ਦੇਵਤਾ ਨਰ ਮਾਨੁਖ ਕੀ ਨਿਆਈਂ ਭਏ ਇਹ ਰਡ ਨਾਮੇ ਭੱਟ ਕੇ ਦੋ ਸਵੱਯੇ ਆਏ ਸਾਰੇ ਛੇ ਹੂਏ। ਰਹੇ ਵਿਚਾਰ ॥ ੨ ॥ ੬ ॥ ਅਬ ਏਹ ਕਹੇ ਹੈਂ ਜਦੋਂ ਗੁਰੂ ਸਾਹਿਬ ਇਸਕੀ ਤਰਫ ਹੋਨ ਰਖਿਆ ਵਾਸਤੇ ਤਾਂ ਐਸੀ ਚੀਜ਼ ਸੰਸਾਰ ਮੇਂ ਕੇਹੜੀ ਹੈ ਜੋ ਇਸਕੋ ਨਾ ਪ੍ਰਾਪਤ ਹੋਵੇ:-

ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ ॥
ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥

ਜਾਮਿ ਕਹੀਏ ਜਦੋਂ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਇਸਕੀ ਵਲਿ ਕਹੀਏ ਤਰਫ ਹੋਣ ਤਾਂ ਧਨ ਨੇ ਕਿਆ ਗਾਰਵੁ ਕਹੀਏ ਹੰਕਾਰ ਦੇਣਾ ਹੈ ਜੋ ਮੈਂ ਤੇਰੇ ਕੋ ਨਹੀਂ ਮਿਲਦਾ ਇਹ ਕਿਆ ਹੰਕਾਰ ਕਰਨਾ ਹੈ ਕਿੰਤੂ ਨਹੀਂ ਚਰਨਾਂ ਮੇਂ ਰੁਲਦਾ ਹੈ ਵਾ ਧਨ ਨੇ ਕਿਆ ਗੌਰਵਤਾ ਦੇਣੀ ਹੈ। ਜਦੋਂ ਗੁਰੂ ਇਸਕੀ ਵਲਿ ਕਿਆ ਤਰਫ ਹੋਣ ਤਾਂ ਲਾਖੋਂ ਬਾਹੇ ਕਹੀਏ ਸੈਨਾਂ ਕਿਆ ਕਰ ਸਕਤੀ ਹੈ ਵਾ ਲਖ ਬਾਹਾਂ ਹੀ ਕਿਆ ਕਰ ਸਕਤੀਆਂ ਹੈਂ ?

**ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ ॥**
**ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ ॥**

ਜਦੋਂ ਗੁਰੂ ਇਸਕੀ ਵਲਿ ਹੋਵਣ ਤਾਂ ਗਯਾਨ ਅਰ ਧਯਾਨ ਇਸਕੇ ਅਨਨ ਕਹੀਏ ਆਨਨ ਯਾਨੇ ਮੁਖ ਪਰ ਰਹਿਤੇ ਹੈਂ ਵਾ ਗਯਾਨ ਅਰ ਧਯਾਨ ਮੇਂ ਓਹ ਪੁਰਸ਼ ਅਨਨ ਪਰ ਕਹੀਏ ਤਤਪਰ ਰਹਿਤੇ ਹੈਂ ਵਾ ਗਯਾਨ ਧਯਾਨ ਉਸ ਪੁਰਸ਼ ਆਗੇ ਹਰ ਵਕਤ ਤਤਪਰ ਰਹਿਤੇ ਹੈਂ ਕਿ ਹਮਾਰੇ ਕੋ ਗ੍ਰਹਿਨ ਕਰੇ । ਜਦੋਂ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਇਸਕੀ ਵਲਿ ਹੋਵਣ ਤਾਂ ਸ਼ਬਦ ਵੀ ਇਹ ਸਚੇ ਘਰ ਕੀ ਪ੍ਰਾਪਤੀ ਵਾਲਾ ਉਚਾਰਤਾ ਹੈ ਔਰ ਸਾਖੀਆਂ ਵੀ ਸੋ ਸਚੇ ਘਰ ਕੀ ਪ੍ਰਾਪਤੀ ਵਾਲੀਆਂ ਕਹੇ ਹੈ ਵਾ ਸਾਖੀ ਸਰੂਪ ਜੋ ਸਚਾ ਘਰ ਤਿਸਕਾ ਸ਼ਬਦ ਕਹੀਏ ਉਪਦੇਸ਼ ਦੇਵੇ ਹੈ ।

**ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ ॥**
**ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ ॥ ੩ ॥ ੭ ॥**

ਧੰਨਯ ਹੈਂ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਧੰਨਯ ਹੈਂ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਜੋ ਦਿਨੇ ਰਾਤ੍ਰੀ ਐਸੇ ਜਪਤਾ ਹੈ ਦਾਸ ਨਾਮੇ ਭੱਟ ਬੇਨਤੀ ਪੂਰਬਕ ਕਹੇ ਹੈ ਹੇ ਪਿਆਰਿਓ ਇਹ ਨਿਯਮ ਹੈ ਜੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀਕਾ ਪਵਿਤ੍ਰ ਨਾਮ ਰਿਦੇ ਮੇਂ ਫੇਰ ਧਾਰਨ ਕਰੰਦਾ ਹੈ ਯਾਨੇ ਆਠੋਂ ਜਾਮ ਯਾਦ ਕਰਦਾ ਹੈ ਸੋ ਪੁਰਸ਼ ਜਨਮ ਅਤੇ ਮਰਨ ਦੋਨੋਂ ਸੇ ਹੀ ਰਹਿਤ ਹੋ ਜਾਤਾ ਹੈ । ਇਹ ਇਕ ਸਵੱਯਾ ਦਾਸ ਨਾਮੇ ਭੱਟ ਕਾ ਆਇਆ ਸਾਰੇ ਸਤ ਭਏ । ਰਹੋ ਵਿਚਾਰ ॥ ੩ ॥ ੭ ॥

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥**

ਹੇ ਪਿਆਰਿਓ ਗੁਰਾਂ ਤੇ ਬਿਨਾ ਇਸ ਜੀਵ ਕੋ ਅਗਯਾਨ ਰੂਪ ਘੋਰ ਅੰਧਕਾਰ ਰਹੇ ਹੈ ਇਸੀ ਤੇ ਗੁਰਾਂ ਬਿਨਾ ਇਸ ਕੋ ਵਿਵਹਾਰ ਪ੍ਰਮਾਰਥ ਦੀ ਵੀ ਸਮਝ ਨਹੀਂ ਆਵਤੀ । ਗੁਰਾਂ ਬਿਨਾ ਇਸਕੋ ਸੁਰਤਿ ਕਹੀਏ ਵਯਾਤ ਨਹੀਂ ਹੁੰਦੀ ਵਾ ਸ੍ਰੇਸ਼ਟ ਪ੍ਰੀਤੀ ਨਹੀਂ ਪ੍ਰਾਪਤ ਹੋਤੀ ਅਤੇ ਗੁਰਾਂ ਬਿਨਾ ਸਿਧੀ ਵੀ ਪ੍ਰਾਪਤ ਨਹੀਂ ਹੁੰਦੀ ਵਾ ਗੁਰਾਂ ਬਿਨਾ ਇਹ ਸਿਧ ਕਹੀਏ ਪ੍ਰਸਿਧ ਵੀ ਨਹੀਂ ਹੁੰਦਾ ਵਾ ਕਿਸੀ ਕਾਰਜ ਕੀ ਸਿਧੀ ਨਹੀਂ ਹੁੰਦੀ ਅਤੇ ਗੁਰਾਂ ਬਿਨਾ ਮੁਕਤੀ ਵੀ ਨਹੀਂ ਪਾਵੈ ।

**ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥**
**ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥**

ਗੁਰਾਂ ਪਾਸੋਂ ਉਪਦੇਸ਼ ਲੈਕੇ ਸਚੇ ਕਾ ਵੀਚਾਰ ਕਰਨ ਵਾਲੇ ਗੁਰੂ ਧਾਰਨ ਕਰੋ ਧੰਨਯ ਹੈਂ ਗੁਰੂ ਐਸੇ ਉਚਾਰਨ ਕਰ ਰੇ ਮੇਰੇ ਪਿਆਰੇ ! ਜਿਨ ਗੁਰਾਂ ਕਾ ਸ਼ਬਦ ਸਹਿਤ ਪੁੰਨ ਕਹੀਏ ਪਵਿਤ੍ਰਤਾ ਦੇ ਹੈ ਸੋ ਗੁਰੂ ਧਾਰਨ ਕਰ ਵਾ ਪਾਠੰਤ੍ਰ ਸਪੰਨ ਹੋਵੇ ਹੈ ਅਰਥ ਜੋ ਗੁਰੂ ਸਬਦੇ ਸਪੰਨ ਕਹੀਏ ਬ੍ਰਹਮ ਸ੍ਰੋਤ੍ਰੀ ਅਤੇ ਬ੍ਰਹਮ ਨੇਸਟੀ ਹੈਂ ਸੋ ਧਾਰਨ ਕਰ ਹੇ ਮਨ ਸਭ ਅਘਨ ਪਾਪ ਤੇਰੇ ਕਟੇ ਜਾਣਗੇ ।

**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲੵ ਕਹਿ ॥**
**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥ ੪ ॥ ੮ ॥**

ਹੇ ਪਿਆਰੇ ਨੈਣਾਂ ਸੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕਾ ਦਰਸ਼ਨ ਕਰੋ ਅਤੇ ਬੈਣਾਂ ਬਚਨਾਂ ਸੇ ਐਸੇ ਉਚਾਰਨ ਕਰੋ ਧੰਨਯ ਹੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨਯ ਹੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਲੵ ਨਾਮੇ ਕਵੀ ਕਹੇ ਹੈ

ਗੁਰੂ ਕੈਸੇ ਹੈਂ ਸਤ ਸਰੂਪ ਹੈਂ ਜਿਨ੍ਹਾਂ ਜਿਨ੍ਹਾਂ ਨੇ ਗੁਰਾਂ ਕੋ ਦੇਖਣਾ ਨਹੀਂ ਕੀਆ ਵਾ ਜਿਨ੍ਹਾਂ ਨੇ ਨ ਗੁਰਾਂ ਕੋ ਦੇਖਾ ਹੈ ਨੇਤਰਾਂ ਸੇ ਸ਼ਰਧਾ ਧਾਰਕੇ ਔਰ ਨ ਗੁਰਾਂ ਕੋ ਧਾਰਨ ਕੀਆ ਹੈ ਤੇ ਐਸੇ ਪੁਰਸ਼ ਸੰਸਾਰ ਮੇਂ ਅਕਯਥ ਕਹੀਏ ਨਿਸ਼ਫਲ ਹੈਂ। ਯਾਨੇ ਉਨਕਾ ਆਨਾ ਹੀ ਸੰਸਾਰ ਮੈਂ ਨਿਸ਼ਫਲ ਹੈ। ਇਹ ਇਕ ਸਵਯਾ ਨਲ੍ਹ ਨਾਮੇ ਭੱਟ ਕਾ ਆਇਆ ਸਾਰੇ ਅੱਠ ਭਏ। ਰਹੋ ਵਿਚਾਰ ॥ ੪ ॥ ੮ ॥

ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥
ਤਾਰਣ ਤਰਣ ਸਮ੍ਰਥੁ ਕਲਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ ॥

ਧੰਨਜ ਹੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨਜ ਹੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨਜ ਹੈਂ ਸ੍ਰੀ ਗੁਰੂ ਰਾਮ-ਦਾਸ ਸਾਹਿਬ ਜੀ ਹੇ ਮੇਰੇ ਮਨ ਪਿਆਰੇ ਐਸੇ ਉਚਾਰਨਾ ਕਰ ਵਾ ਤਿੰਨਾਂ ਕਾਲਾਂ ਵਿਖੇ ਵਾ ਮਨ ਬਾਣੀ ਸਰੀਰ ਕਰਕੇ। ਕੈਸੇ ਹੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤਾਰਨੇ ਕੋ ਕਲੀਯੁਗ ਮੇਂ ਤਰਣ ਕਹੀਏ ਜਹਾਜ਼ ਰੂਪ ਹੈਂ ਫੇਰ ਜਿਸ ਕੇ ਕਹੀਏ ਜਿਨ੍ਹੋਂ ਸਤਿਗੁਰਾਂ ਕੇ ਸ਼ਬਦ ਦੇ ਸੁਣਨੇ ਸਾਰ ਹੀ ਸ਼ਾਂਤ ਕੀ ਨਿਰਵਿਕਲਪ ਸਮਾਧੀ ਲਗ ਜਾਤੀ ਹੈ ਪੁਰਸ਼ਾਂ ਕੀਰੇ

ਫੁਨਿ ਦੁਖਨਿ ਨਾਸੁ ਸੁਖਦਾਯਕੁ ਸੂਰਉ ਜੋ ਧਰਤ ਧਿਆਨੁ ਬਸਤ ਤਿਹ ਨੇਰੇ ॥
ਪੂਰਉ ਪੁਰਖੁ ਰਿਦੈ ਹਰਿ ਸਿਮਰਤ ਮੁਖੁ ਦੇਖਤ ਅਘ ਜਾਹਿ ਪਰੇਰੇ ॥

ਫੁਨਿ ਬਹੁੜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੈਸੇ ਹੈਂ ਦੁਖਾਂ ਕੇ ਨਾਸਕ ਹੈਂ ਸੁਖਾਂ ਕੇ ਦਾਯਕ ਦੇਨੇ ਵਾਲੇ ਹੈਂ ਸੂਰ ਬੀਰ ਹੈਂ, ਜੋ ਐਸੇ ਸਤਿਗੁਰਾਂ ਕਾ ਧਿਆਨ ਧਾਰਦੇ ਹੈਂ ਗੁਰੂ ਜੀ ਤਿਨਕੇ ਨੇਰੇ ਨਜ਼ਦੀਕ ਹੀ ਬਸਦੇ ਹੈਂ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪੂਰਨ ਪੁਰਖ ਹਰੀ ਕੋ ਰਿਦੇ ਮੇਂ ਸਿਮਰਤੇ ਹੈਂ ਇਸ ਕਰਕੇ ਗੁਰੂ ਜੀ ਕਾ ਮੁਖ ਦੇਖਨੇ ਕਰ ਅਘ ਕਹੀਏ ਪਾਪ ਪਰੇਰੇ ਕਹੀਏ ਪਰੇ ਹੋ ਜਾਂਦੇ ਹੈਂ ਯਾਨੇ ਨਾਸ ਹੋ ਜਾਤੇ ਹੈਂ

ਜਉ ਹਰਿ ਬੁਧਿ ਰਿਧਿ ਸਿਧਿ ਚਾਹਤ ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥ ੫ ॥ ੯ ॥

ਜੇਕਰ ਹੇ ਜੀਵ ਤੇਰੇ ਕੋ ਹਰ ਪਰਕਾਰ ਕੀ ਬੁਧੀ ਰਿਧੀ ਸਿਧੀ ਕੀ ਚਾਹਾ ਹੋਵੇ ਤਾਂ ਐਸੇ ਕਰ ਧੰਨਜ ਹੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨਜ ਹੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨਜ ਹੈਂ ਸ੍ਰੀਗੁਰੂ ਰਾਮਦਾਸ ਸਾਹਿਬ ਜੀ ਵਾ ਮਨ ਬਾਣੀ ਕਰ। ਇਹ ਸਵੱਯਾ ਵੀ ਨਲ੍ਹ ਨਾਮੇ ਕਵੀ ਕਾ ਆਇਆ ਹੈ ਇਹ ਸਭ ਨੌਂ ਸਵਯੇ ਭਏ ॥੫॥੯॥

ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯੋ ॥
ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ ॥

ਅਬ ਜਲ੍ਹਨ ਨਾਮੇ ਭੱਟ ਕਹੇ ਹੈ ਹੇ ਪਿਆਰਿਓ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਾ ਮੁਖਾਰਬਿੰਦ ਦੇਖਕੇ ਹਮ ਨੇ ਗਰੂ ਕਹੀਏ ਭਾਰੀ ਸੁਖ ਪਾਇਆ ਹੈ ਜੋ ਸੁਖ ਕਹਿਆ ਨ ਜਾਏ। ਜੋ ਹਮਾਰੇ ਕੋ ਨਾਮ ਰੂਪੀ ਪਿਊਸ ਕਹੀਏ ਅੰਮ੍ਰਿਤ ਕੇ ਪਿਵੰਨ ਕਹੀਏ ਪਾਨ ਕਰਨੇ ਕੀ ਪਿਆਸਾ ਹੁਤੀ ਸੀ ਸੋ ਇਸ ਤ੍ਰਿਖਾ ਦੇ ਦੂਰ ਕਰਨ ਹਾਰ ਬਿਧਿ ਕਹੀਏ ਭਗਵੰਤ ਨੇ ਮਨ ਬਾਂਛਤ ਸਿਧੀ ਕੋ ਮਿਲਾਇ ਦੀਆ ਕੌਨ ਜੋ ਗੁਰੂ ਮਿਲੇ ਹੈਂ ਇਹ ਸਿਧੀ ਹੈ।

ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ ॥
ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ ॥

ਮਨ ਪੂਰਨ ਭੇ ਕਹੀਏ ਹੋਕੇ ਵਾ ਭੇਹੇ ਭਾਵੀ ਯਾਨੇ ਅਨੰਦਤ ਹੋਕੇ ਸਰੂਪ ਰੂਪੀ ਠਉਰ ਮੈਂ ਬਸਿਆ ਹੈ ਗੁਰ ਕ੍ਰਿਪਾ ਕਰਕੇ। ਜੋ ਮਨ ਇਛਿਆ ਕਾ ਮਾਰਿਆ ਹੂਆ ਰਸਾਂ ਕੀ ਬਾਸਨਾਂ ਸੇ ਦਹੋ ਕਹੀਏ ਦਸੋਂ ਦਿਸ਼ਾਂ ਮੇਂ ਧਾਂਵਦਾ ਸੀ। ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪਕਾ ਜੋ ਗੋਇੰਦਵਾਲ ਹੈ ਯਾਨੇ ਜੋ ਆਪਕੇ ਵਡਿਆਂ ਨੇ ਬੱਧਾ ਹੈ ਸੋ ਗੋਬਿੰਦ ਪੁਰੀ ਕਹੀਏ ਬੈਕੁੰਠ ਕੇ ਸਮਾਨ ਹੈ ਜਲ੍ਹਨ ਨਾਮੇ ਭੱਟ ਕਹੇ ਹੈ ਜੋ ਆਪ ਨੇ ਬਿਪਾਸ ਕਹੀਏ ਬਿਆਸਾ ਕੇ ਤੀਰੇ ਪਰ ਬਣਾਇਆ ਹੈ ਜੀਵਾਂ ਕੇ ਉਧਾਰ ਲਈ।

**ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥ ੬ ॥ ੧੦ ॥**

ਕਈ ਬਰਖਾਂ ਦਾ ਦੁਖ ਦੂਰ ਹੋ ਗਿਆ ਹੈ ਵਾ ਬਰਖ ਭਰ ਦੁਖ ਪਾਇਆ ਸੋ ਦੂਰ ਗਇਆ ਗੁਰੂ ਜੀ ਕਾ ਮੁਖ ਦੇਖਕੇ ਗਰੂ ਕਹੀਏ ਭਾਰੀ ਸੁਖ ਪਾਇਆ ਜੋ ਅਕੈਹ ਸੁਖ ਹੈ। ਇਹ ਜਲ੍ਹਨ ਨਾਮੇ ਭੱਟ ਕਾ ਸਵੱਯਾ ਆਇਆ ਹੈ ਇਸ ਸਣੇ ਦਸ ਸਵੱਯੇ ਭਏ। ਰਹੋ ਵਿਚਾਰ ॥ ੬ ॥ ੧੦ ॥

**ਸਮਰਥ ਗੁਰੂ ਸਿਰਿ ਹਥੁ ਧਰਿਅਉ ॥**
**ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰੵਉ ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਸਮਰਥ ਗੁਰੂ ਜੋ ਗੁਰੂ ਅਮਰਦਾਸ ਸਾਹਿਬ ਜੀ ਤਿਨ੍ਹਾਂ ਨੇ ਆਪਕੇ ਸਿਰ ਪਰ ਕ੍ਰਿਪਾ ਰੂਪੀ ਹੱਥ ਧਰਿਆ ਹੈ ਵਾ ਹੇ ਸਮਰਥ ਗੁਰੂ ਜਿਨਕੇ ਸਿਰ ਤੇ ਆਪ ਨੇ ਹੱਥ ਧਰਿਆ ਹੈ। ਹੇ ਗੁਰੋ ਜਿਨ ਉਪਰ ਆਪ ਨੇ ਇਸ ਪਰਕਾਰ ਕ੍ਰਿਪਾ ਕੀਤੀ ਹੈ ਤਿਨਕੋ ਆਪ ਨੇ ਹਰੀ ਨਾਮ ਦੀਆ ਹੈ ਜਿਸ ਆਪਕੇ ਚਰਣ ਕਵਲ ਦੇਖਨੇ ਕਰ ਅਘੰਨ ਪਾਪ ਹਰੇ ਜਾਤੇ ਹੈਂ ਵਾ ਜਬ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪ ਉਪਰ ਕ੍ਰਿਪਾ ਕੀਤੀਤਾਂ ਹਰੀ ਨਾਮ ਆਪਕੋ ਦੀਆ ਜਿਸ ਸ੍ਰੀ ਗੁਰੂ ਅਮਰ ਦੇਵ ਜੀ ਕੇ ਚਰਣ ਕਵਲ ਦੇਖਨੇ ਕਰ ਅਘ ਪਾਪ ਹਰੇ ਜਾਤੇ ਹੈਂ।

**ਨਿਸਿ ਬਾਸਰੁ ਏਕ ਸਮਾਨ ਧਿਆਨ ਸੁਨਾਮ ਸੁਨੇ ਸੁਤੁ ਭਾਨ ਡਰੵਉ ॥**
**ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰੵਉ ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਨਿਸ ਬਾਸੁਰ ਕਹੀਏ ਦਿਨ ਰਾਤੀ ਆਪ ਕਾ ਪ੍ਰਮੇਸ਼ਰ ਮੇਂ ਏਕ ਸਮਾਨ ਕਹੀਏ ਏਕ ਜੈਸਾ ਧਯਾਨ ਹੈ ਯਾਨੇ ਆਠੋਂ ਜਾਮ ਧਯਾਨ ਕਰਤੇ ਹੋ ਆਪਕਾ ਸਰੇਸ਼ਟ ਨਾਮ ਸੁਨਕੇ ਭਾਨੂ ਸੂਰਜ ਕਾ ਸੁਤ ਪੁਤਰ ਹੈ ਧਰਮਰਾਜ ਸੋ ਡਰ ਜਾਤਾ ਹੈ ਆਪਕੇ ਸਿੱਖਾਂ ਨਜ਼ਦੀਕ ਨਹੀਂ ਆਤਾ ਦਾਸ ਨਾਮੇ ਭੱਟ ਭਨਿ ਕਹੀਏ ਉਚਾਰਦਾ ਹੈ ਜਗਤ ਗੁਰੂ ਜੋ ਗੁਰੂ ਰਾਮਦਾਸ ਸਾਹਿਬ ਜੀ ਸੋ ਤਿਨਕੀ ਸਾਨੂੰ ਆਸਾ ਹੈ ਜਿਨ੍ਹਾਂ ਨੇ ਪਾਰਸ ਰੂਪ ਗੁਰਾਂ ਨਾਲ ਆਪਨੇ ਆਪਕੋ ਭੇਟਕੇ ਆਪਨੂੰ ਪਾਰਸ ਰੂਪ ਕੀਆ ਹੈ।

**ਰਾਮਦਾਸ ਗੁਰੂ ਹਰਿ ਸਤਿ ਕੀਯਉ ਸਮਰਥ ਗੁਰੂ ਸਿਰਿ ਹਥੁ ਧਰੵਉ ॥ ੭ ॥ ੧੧ ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਜਦੋਂ ਸਮਰਥ ਗੁਰੂ ਜੋ ਗੁਰੂ ਅਮਰਦਾਸ ਜੀ ਤਿਨ੍ਹਾਂਨੇ ਆਪਕੇ ਸੀਸ ਪਰ ਕ੍ਰਿਪਾ ਰੂਪੀ ਹੱਥ ਧਰਿਆ ਤਾਂ ਆਪਕੋ ਹਰੀ ਸਤਸਰੂਪ ਕੀਆ ਵਾ ਦੂਤੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਹਰ ਸਤ ਕੋ ਨਿਸਚੇ ਕੀਆ ਹੈ ਸਮਰਥ ਗੁਰੂ ਜੋ ਗੁਰੂ ਅਮਰ ਦੇਵ ਜੀ ਤਿਨ੍ਹਾਂਨੇ ਜਬ ਸਿਰ ਪਰ ਹਥ ਧਰਿਆ ਵਾ ਤਿਰਤੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੋ ਹਰੀ ਸਤ ਨਿਸਚੇ ਕੀਆ ਹੈ ਵਾ ਚਤੁਰਥ ਹਰੀ ਸਤ ਰੂਪ ਨੇ ਗੁਰੂ ਰਾਮਦਾਸ ਸਾਹਿਬ ਜੀ ਕੋ ਜਗਤ ਗੁਰੂ ਕੀਆ ਹੈ ਸਮਰਥ ਗੁਰੂ ਜੋ ਗੁਰੂ ਰਾਮਦਾਸ ਸਾਹਿਬ ਜੀ ਤਿਨ੍ਹਾਂਨੇ ਆਗੇ ਸਿੱਖਾਂ ਦੇ ਸਿਰ ਪਰ ਹੱਥ ਧਰਿਆ ਓਹ ਤਰ ਗਏ ਵਾ ਪੰਜਵਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੀ ਕ੍ਰਿਪਾ ਕਰਕੇ ਸਿੱਖਾਂ ਨੇ ਹਰੀ ਸਤਕੋ ਨਿਸਚੇ ਕੀਆ ਹੈ ਇਹ ਦਾਸ ਨਾਮੇ ਭੱਟ ਕਾ ਸਵੱਯਾ ਸਭ ਯਾਰਾਂ ਹੂਏ ॥ ੭ ॥ ੧੧ ॥

ਅਬ ਰਾਖਹੁ ਦਾਸ ਭਾਟ ਕੀ ਲਾਜ ॥
ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ ॥

ਅਬ ਦਾਸ ਨਾਮੇ ਭੱਟ ਕਹੇ ਹੈ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਆਦੋਂ ਹੀ ਲਾਜ ਰਖਦੇ ਆਏ ਹੋ ਇਸਤੇ ਅਬਮੇਰੀ ਵੀ ਲਾਜ ਰਖੋ ਪੂਰਬ ਸਰਾਪ ਕੋ ਨਿਵਰਤ ਕਰੋ ਆਗੇਕੋ ਹੰਕਾਰ ਨ ਫੁਰੇ ਇਹ ਕ੍ਰਿਪਾ ਕਰੋਆਪ ਬਖ਼ਸ਼ਨੇ ਯੋਗਜ ਹੋ ਹੇ ਗੁਰੋ ਜੈਸੀ ਆਪ ਨੇ ਨਰਸਿੰਘ ਰੂਪ ਹੋਕੇ ਪ੍ਰਹਿਲਾਦ ਭਗਤ ਕੀ ਲਾਜ ਰਖੀ ਹੈ ਹਰਨਾਖਸ ਕੋ ਆਪ ਨੇ ਫਾੜਿਆ ਕਰ ਹਥੋਂ ਸੇ ਜੋ ਆਜ ਕਹੀਏ ਉਤਪੰਨ ਭਏ ਐਸੇ ਕੌਨ ਨਖ ਯਾਨੇ ਨਖ਼ਾਂ ਸੇ ਉਸਕਾ ਪੇਟ ਫਾੜਕੇ ਆਪ ਨੇ ਆਂਦਰਾਂ ਗਲੇ ਮੇਂ ਡਾਲ ਲੀਤੀਆਂ ।

ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭੁ ਜੀ ਛੀਨਤ ਬਸਤਰ ਦੀਨ ਬਹੁ ਸਾਜ ॥
ਸੋਦਾਮਾ ਅਪਦਾ ਤੇ ਰਾਖਿਆ ਗਨਿਕਾ ਪੜਤ ਪੂਰੇ ਤਿਹ ਕਾਜ ॥

ਫੁਨਿ ਬਹੁੜੋ ਫੇਰ ਆਪ ਨੇ ਹੇ ਹਰਿ ਪ੍ਰਭ ਜੀ ਗੁਰੋ ਦਰੋਪਤੀ ਕੀ ਲਾਜ ਰਾਖੀ ਦੁਹਸਾਸਨ ਕੀ ਸਭਾ ਮੇਂ ਬਸਤਰਾਂ ਕੇ ਛੀਨਤ ਕਹੀਏ ਖੋਸਦਿਆਂ ਆਪ ਨੇ ਬਹੁਤ ਹੀ ਸਾਜ ਦੀਏ ਯਾਨੇ ਔਰ ਬਸਤਰ ਹਰੀ ਨੇ ਪੈਦਾ ਕਰ ਦੀਏ ਯਥਾ–ਤੁਲਸੀ ਮਾਨੋ ਯਾਰਵੇਂ ਬਸਤਰ ਲੀਨ ਅਵਤਾਰ । ਹੋਰ ਆਪ ਨੇ ਸੁਦਾਮੇ ਕੋ ਅਪਦਾ ਤੇ ਰਖਿਆ ਤਿਸਕਾ ਦਲਿਦਰ ਦੂਰ ਕੀਆ ਸ੍ਵਰਨ ਕੇ ਨੂਤਨ ਮੰਦਰ ਰਚ ਦੀਏ । ਹੋਰ ਗਨਿਕਾ ਤੋਤੇ ਕੋ ਰਾਮ ਨਾਮ ਪੜ੍ਹਾਵਤੀ ਸੀ ਤਿਸਕੇ ਇਤਨੇ ਮਾਤਰ ਸੇ ਹੀ ਆਪ ਨੇ ਕਾਰਜ ਪੂਰਨ ਕਰ ਦੀਏ ।

ਸ੍ਰੀ ਸਤਿਗੁਰ ਸੁ ਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ ॥ ੯ ॥ ੧੨ ॥

ਇਸੀ ਪਰਕਾਰ ਅਬ ਵੀ ਆਪ ਓਹੀ ਹੋ ਹੇ ਸ੍ਰੀ ਸਤਿਗੁਰ ਰਾਮਦਾਸ ਸਾਹਿਬ ਜੀ ਮਹਾਰਾਜ ਅਬ ਕਲੀਯੁਗ ਮੇਂ ਪ੍ਰਸੰਨ ਹੋਕੇ ਦਾਸ ਨਾਮੇ ਭੱਟ ਕਹੇ ਹੈ ਮੇਰੀ ਵੀ ਉਸੀ ਤਰਾਂ ਲਾਜ ਰਖੋ ਯਾਨੇ ਸ੍ਰਾਪ ਤੇ ਛਡਾਵੋ ਜਲਤੀ । ਇਹ ਵੀ ਦਾਸ ਨਾਮੇ ਭਟ ਕਾ ਸਭ ਬਾਰਾਂ ਹੂਏ ॥ ੮ ॥ ੧੨ ॥

ਝੋਲਨਾ ॥

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥
ਸਬਦੁ ਹਰਿ ਹਰਿ ਜਪੈ ਨਾਮੁ ਨਵਨਿਧਿ ਅਪੈ ਰਸਨਿ ਅਹਿਨਿਸਿ ਰਸੈ ਸਤਿਕਰਿ ਜਾਨੀਅਹੁ ॥

ਝੋਲਨਾ ਛੰਦ ਹੈ ਉਂਵ ਹੋਤਾ ਹੈ ਝੂਲਨਾ ਰਹੋ ਵਿਚਾਰ । ਪੂਰਬ ਪਾਂਚ ਵਾਰੀ ਗੁਰੂ ਪਦ ਹੈਂ ਸੋ ਐਸੇ ਅਰਥ ਕਰਨਾ ਗੁਰੂ ਕਹੀਏ ਪੂਜਨੀਕ ਜੋ ਚਾਰੇ ਪਾਤਸ਼ਾਹਾ ਹੈਂ ਹੇ ਪ੍ਰਾਨੀਓਂ ਤਿਨਕੋ ਤੁਮ ਜਪੋ ਸਭ ਅਖਰ ਲਗ ਗਏ ਜੋ ਗੁਰਾਂ ਕੇ ਸ਼ਬਦ ਦੁਆਰਾ ਹਰਿ ਹਰਿ ਕੋ ਜਪਦਾ ਹੈ ਤਿਸਕੋ ਗੁਰੂ ਨਾਮ ਰੂਪੀ ਵਾ ਨਾਮੀ ਰੂਪੀ ਨੌਨਿਧੀ ਅਪੈ ਕਹੀਏ ਅਰਪਦੇ ਹੈਂ ਜੋ ਰਸਨਾ ਆਦਿਕ ਇੰਦਰਿਆਂ ਕੋ ਅਹਿਨਿਸ ਦਿਨ ਰਾਤ ਰਸੈ ਕਹੀਏ ਤਦਾਕਾਰ ਕਰਦੇ ਹੈਂ ਉਨਕੋ ਸਤ ਸਰੂਪ ਹੀ ਕਰਕੇ ਜਾਨੋ ।

ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ ਅੰਨ ਮਾਰਗ ਤਜਹੁ ਹਰਿ ਗ੍ਯਾਨੀਅਹੁ ॥
ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ ਜਨਮੁ ਕੁਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ ॥

ਫੁਨਿ ਕਹੀਏ ਪੁਨਾ ਪ੍ਰੇਮ ਰੂਪੀ ਰੰਗ ਪਾਕੇ ਗੁਰਾਂ ਦ੍ਵਾਰੇ ਭਗਵੰਤ ਕੋ ਧਿਆਈਏ ਈਸ਼੍ਵਰ ਕੀ ਭਗਤੀ ਬਿਨਾ ਜੋ ਅੰਨ ਹੋਰ ਮਾਰਗ ਹੈਂ ਵਾ ਅੰਨ ਕਹੀਏ ਦ੍ਵੈਤ ਕਾ ਮਾਰਗ ਤਜੋ ਹੇ ਗਯਾਨੀਓ ਹਰੀ ਕੋ ਭਜੋ ਵਾ ਹੇ ਜੀਵੋ ਗਯਾਨੀਆਂ ਨਾਲ

ਮਿਲ ਕਰ ਤੁਮ ਹਰੀ ਕੋ ਭਜੋ। ਗੁਰਾਂ ਕੇ ਬਚਨ ਰਿਦੇ ਮੇਂ ਧਾਰੋ ਧਾਰਕੇ ਪੰਚ ਭੂ ਜੋ ਮਨ ਪੰਜਾਂ ਤਤਾਂ ਕੀ ਸਭੋ ਅੰਸ ਤੇ ਜੋ ਉਤਪੰਨ ਭਇਆ ਸੋ ਕਹੀਏ ਪੰਚ ਭੂਤ ਕਾਮਾਦਿਕ ਬਸੀਕਾਰ ਕਰੋ ਇਸ ਪ੍ਰਕਾਰ ਜਨਮਾਂ ਕੋ ਅਤੇ ਕੁਲਾਂ ਕੋ ਉਧਰਹੁ ਕਹੀਏ ਉਧਾਰ ਲਵੋ ਵਾ ਕੁਲ ਕਹੀਏ ਸਮੂਹ ਜਨਮਾਂ ਤੇ ਉਧਰ ਜਾਵੋਗੇ ਅਤੇ ਹਰੀ ਕੇ ਦੁਆਰੇ ਮੰਨੇ ਜਾਓਗੇ।

**ਜਉਤ ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੂ ਗੁਰ ਗੁਰੂ ਗੁਰ ਗੁਰੂ ਜਪੁ ਪ੍ਰਾਨੀਅਹੁ॥੧॥੧੩॥**

ਦਾਸ ਨਾਮੇ ਭੱਟ ਨਾਲ ਦੇ ਭੱਟਾਂ ਕੋ ਸੂਚਨ ਕਰਾਵੇ ਹੈ ਹੇ ਪਿਆਰਿਓ ਜਉਤ ਕਹੀਏ ਜੇਕਰ ਤੁਮ ਇਤ ਉਤ ਕਹੀਏ ਲੋਕ ਪਰਲੋਕ ਕੇ ਸੁਖ ਬੰਛਵਹੁ ਕਹੀਏ ਚਾਹਿਤੇ ਹੋ ਤਾਂ ਐਸੇ ਕਰੋ ਗੁਰੂ ਜੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਤਿਨਕੇ ਗੁਰੂ ਗੁਰੂ ਅਮਰ ਦੇਵ ਜੀ ਗੁਰੂ ਅਮਰ ਦੇਵ ਜੀ ਕੇ ਗੁਰੂ ਗੁਰੂ ਅੰਗਦ ਦੇਵ ਜੀ ਗੁਰੂ ਅੰਗਦ ਦੇਵ ਜੀ ਕੇ ਗੁਰੂ ਗੁਰ ਨਾਨਕ ਦੇਵ ਜੀ ਗੁਰੂ ਕਹੀਏ ਪੂਜਨੀਕ ਤਿਨ੍ਹਾਂ ਕੋ ਜਪੋ ਹੇ ਪ੍ਰਾਨੀਓ ਸਭ ਅਖਰ ਐਸੇ ਲਾਵਨੇ ਇਹ ਸਵੱਯਾ ਭੀ ਦਾਸ ਨਾਮੇ ਭੱਟ ਕਾ ਹੈ। ਇਹ ਮਿਲ ਕਰ ਤੇਰ੍ਹਾਂ ਭਏ ॥ ੧ ॥ ੧੩ ॥

**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ ॥**

**ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ ਧ੍ਯਾਨ ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ॥**

ਪੰਜ ਗੁਰੂ ਪਦ ਹੈਂ ਇਕ ਦਾ ਅਧਜਾਹਾਰ ਕਰਨਾ ਛੇ ਭਏ ਮਨ ਕਰ ਵੀ ਗੁਰੂ ਗੁਰ ਜਪ ਤਨ ਕਰ ਵੀ ਗੁਰੂ ਗੁਰੁ ਜਪ ਬਾਨੀ ਕਰ ਵੀ ਸਤ ਨਿਸਚੇ ਪੂਰਬਕ ਗੁਰੂ ਗੁਰੁ ਜਪ ਸਭ ਲਗ ਗਏ ਅਗਮ ਜੋ ਹਰੀ ਤਿਸਕੇ ਗੁਣਾਂ ਦਾ ਗੁਰਾਂ ਨੂੰ ਨਿਧਾਨ ਖਜ਼ਾਨਾ ਜਾਣਕੇ ਹੇ ਮਨ ਕਹੀਏ ਪਿਆਰੇ ਵਾ ਮਨ ਮੇਂ ਦਿਨੇ ਰਾਤੀ ਤਿਨਕਾਧਜ ਨ ਧਾਰਨਾਂ ਕਰੋ ਔਰ ਗੁਰਾਂ ਕੇ ਹੀ ਬਚਨ ਰਿਦੇ ਮੇਂ ਧਾਰ ਔਰ ਬਿਵਹਾਰ ਨ ਕਰ। ਓਹ ਗੁਰੂ ਕੈਸੇ ਹੈਂ? ਅੱਗੇ ਕਹੇ ਹੈ:-

**ਫੁਨਿ ਗੁਰੂ ਜਲ ਬਿਮਲ ਅਥਾਹ ਮਜਨ ਕਰਹੁ ਸੰਤ ਗੁਰ ਸਿਖ ਤਰਹੁ ਨਾਮ ਸਚ ਰੰਗ ਸਰਿ ॥**

**ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜੁ ਭਗਤਿ ਹਰਿ॥**

ਪੂਰਬ ਪੰਗਤੀ ਅੰਨ੍ਹੈ ਕਰ ਲਾਵਨੀ-ਫੁਨਿ ਕਹੀਏ ਪੁਨਾਂ ਸੰਤ ਕਹੀਏ ਸ਼ਾਂਤ ਆਤਮਾ ਜੋ ਗੁਰੂ ਹੈਂ ਸੋ ਸਚ ਨਾਮ ਰੂਪੀ ਅਤੇ ਰੰਗ ਕਹੀਏ ਪ੍ਰੇਮ ਰੂਪੀ ਬਿਮਲ ਉਜਲ ਜਲ ਕੇ ਅਥਾਹ ਸਰ ਹੈਂ ਤਿਨ ਵਿਖੇ ਹੇ ਗੁਰ ਸਿਖੋ ਮਜਨ ਕਰੋ ਤਾਂ ਤਰਹੁ ਵਾ ਗੁਰ ਸਿਖਿਆ ਲੈਣੀ ਇਹ ਤਿਨ ਮੇਂ ਮਜਨ ਕਰੋ ਇਸ ਕਰ ਤਰੋ। ਜੋ ਪੁਰਸ਼ ਗੁਰ ਸ਼ਬਦ ਮੇਂ ਪ੍ਰੇਮ ਰਸ ਕਰਕੇ ਸਦਾ ਹੀ ਨਿਰਵੈਰ ਨਿਰੰਕਾਰ ਨਿਰਭਉ ਐਸੇ ਈਸ਼੍ਵਰ ਕੋ ਜਪਦਾ ਹੈ ਤਿਸਕੋ ਹਰੀ ਕੀ ਭਗਤੀ ਦ੍ਰਿੜ ਭਈ ਹੈ।

**ਮੁਗਧ ਮਨ ਭ੍ਰਮੁ ਤਜਹੁ ਨਾਮੁ ਗੁਰਮੁਖਿ ਭਜਹੁ ਗੁਰੂ ਗੁਰੁ ਗੁਰੂ ਗੁਰ ਗੁਰੁਜਪੁ ਸਤਿਕਰਿ॥੨॥੧੪॥**

ਹੇ ਮੁਗਧ ਮਨ ਗੁਰਾਂ ਦ੍ਵਾਰੇ ਨਾਮ ਕੋ ਭਜੋ ਅਤੇ ਭ੍ਰਮ ਕੋ ਤਜੋ ਪਿਛੇ ਵੀ ਗੁਰੂ ਗੁਰ ਐਸੇ ਜਪ ਅਬ ਵੀ ਗੁਰੂ ਗੁਰੁ ਐਸੇ ਜਪ ਆਗੇ ਕੋ ਵੀ ਗੁਰੂ ਗੁਰੁ ਐਸੇ ਜਪ ਸਤਿ ਨਿਸਚੇ ਕਰਕੇ। ਇਹ ਸਵੱਯਾ ਵੀ ਦਾਸ ਨਾਮੇ ਭੱਟ ਕਾ ਹੈ ਇਹ ਮਿਲ ਚੌਦਾਂ ਭਏ ॥ ੨ ॥ ੧੪ ॥

**ਗੁਰੂ ਗੁਰ ਗੁਰੁ ਕਰਹੁ ਗੁਰੂ ਹਰਿ ਪਾਈਐ ॥**

**ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ ਹਰਿ ਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ ॥**

ਗੁਰੂ ਜੋ ਪ੍ਰਮਾਤਮਾਂ ਤਿਸਕਾ ਰੂਪ ਗੁਰੁ ਤਿਨ੍ਹਾਂ ਗੁਰਾਂ ਕੋ ਧਾਰਨ ਕਰੋ ਜਿਨ੍ਹਾਂ ਗੁਰਾਂ ਦ੍ਵਾਰੇ ਹਰੀ ਕੋ ਪਾਈਦਾ ਹੈ ਸਭ ਲਗ ਗਏ। ਫੇਰ ਓਹ ਗੁਰੂ ਕੈਸੇ ਹੈਂ। ਉਦਧਿ ਕਹੀਏ ਸਮੁੰਦਰ ਰੂਪ ਹੈਂ। ਪ੍ਰਸ਼ਨ-ਸਮੁੰਦਰ ਤਾਂ ਗਹਿਰ ਡੂੰਘਾ ਹੈ? ਉਤ੍ਰ-ਗੁਰੂ ਗੰਭੀਰ ਹੈਂ ਯਥਾ ਸਮੁੰਦ੍ਰ ਕਾ ਅੰਤ ਤੋ ਸਿਕੰਦ੍ਰ ਨੇ ਲੈਲੀਆ ਥਾ ਪ੍ਰੰਤੂ—"ਗੁਰ ਕੀ ਮਹਿਮਾ ਕਿਆ ਕਹੈ ਪ੍ਰਾਨੀ"

ਬ੍ਰਹਮੇ ਇੰਦ੍ਰ ਮਹੇਸ ਨ ਜਾਨੀ॥" ਪ੍ਰਸ਼ਨ-ਸਮੁੰਦਰ ਮੇਂ ਨਗ ਹੀਰੇ ਮਣੀਆਂ ਆਦਿਕ ਹੋਤੇ ਹੈਂ ਇਸ ਤਰਫ ਕੇਹੜੇ ਹੈਂ ? ਉਤ੍ਰ-ਗੁਰੂ ਰੂਪੀ ਸਮੁੰਦਰ ਮੇਂ ਹਰੀ ਨਾਮ ਹੀ ਬੇਅੰਤ ਨਗ ਹੀਰੇ ਮਣੀਆਂ ਹੈਂ ਵਾ ਹਰੀ ਨਾਮ ਨਗ ਤੇ ਹੀਰੇ ਹੈਂ ਭਗਤੀ ਰੂਪੀ ਮਨੀ ਹੈ। ਪ੍ਰਸ਼ਨ-ਕੈਸੇ ਮਿਲਨ ? ਉਤ੍ਰ-ਗੁਰਾਂ ਕੇ ਚਰਨਾਂ ਮੇਂ ਲਿਵ ਲਗਾਈਏ ਤਾਂ ਓਹ ਮਣੀਆਂ ਆਦਿਕ ਮਿਲਦੀਆਂ ਹੈਂ।

**ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ ਮੈਲ ਦੁਰਮਤਿ ਹਿਰਤ ਸਬਦਿ ਗੁਰੁ ਧ੍ਯਾਈਐ॥**
**ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ ਗ੍ਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ॥**

ਫੁਨਿ ਕਹੀਏ ਪੁਨਾ ਗੁਰੂ ਕੈਸੇ ਹੈਂ ਪਰਮਲ ਕਹੀਏ ਚੰਦਨ ਕੇ ਔਰ ਪਾਰਸ ਕੇ ਸਰਸ ਕਹੀਏ ਸਾਦਿਰਸ਼ ਹੈਂ ਜੀਵ ਰੂਪੀ ਨਿਰਗੰਧ ਬ੍ਰਿਖ ਕੋ ਭਗਤੀ ਰੂਪੀ ਸੁਗੰਧੀ ਵਾਲਾ ਕਰ ਦੇਤੇ ਹੈਂ ਇਸਤੇ ਪਰਮਲ ਹੈਂ ਔਰ ਪਰਸ ਕਰਕੇ ਜੀਵ ਰੂਪੀ ਕਾਲੇ ਲੋਹੇ ਕੋ ਕੰਚਨ ਵਤ ਸ਼ੁਧ ਕਰ ਦੇਤੇ ਹੈਂ ਦੁਰਮਤਤਾ ਰੂਪੀ ਮੈਲ ਕੋ ਹਰ ਕੇ ਗੁਰਾਂ ਕੇ ਸ਼ਬਦ ਕੋ ਧਿਆਈਐ ਜਿਸ ਕਹੀਏ ਜਿਨ੍ਹਾਂ ਸਤਿਗੁਰਾਂ ਕੇ ਦ੍ਵਾਰੇ ਮੇਂ ਨਾਮ ਰੂਪੀ ਅੰਮ੍ਰਿਤ ਕਾ ਸਦਾ ਹੀ ਪ੍ਰਵਾਹਾ ਛੁਟ ਰਹਾ ਹੈ ਯਾਨੇ ਚਲ ਰਹਾ ਹੈ ਫੇਰ ਸੰਤ ਕਹੀਏ ਸ਼ਾਂਤ ਆਤਮਾ ਗੁਰੂ ਗਯਾਨ ਰੂਪੀ ਬਿਮਲ ਉਜਲ ਜਲ ਕਾ ਸਰ ਹੈਂ ਹੇ ਸਿੱਖੋ ਤਿਨ ਮੇਂ ਨ੍ਹਾਈਏ ਵਾ ਸਿਖਿਆ ਲੈਣੀ ਇਹ ਨ੍ਹਾਵਨਾ ਹੈ।

**ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿਧਰਹੁ ਗੁਰੂ ਗੁਰੁ ਗੁਰ ਕਰਹੁ ਗੁਰੂ ਹਰਿ ਪਾਈਐ॥੩॥੧੫॥**

ਨਿਰਬਾਣ ਕਹੀਏ ਨਿਰਬੰਧ ਹਰੀ ਕਾ ਜੋ ਨਾਮ ਨਿਧਾਨ ਖਜ਼ਾਨਾ ਤਿਸਕੋ ਉਰ ਮੇਂ ਧਰੋ ਗੁਰੂ ਜੋ ਪ੍ਰਮਾਤਮਾਂ ਤਿਸ ਕਾ ਰੂਪ ਗੁਰੁ ਤਿਨ੍ਹਾਂ ਗੁਰਾਂ ਕੋ ਧਾਰਨ ਕਰੋ ਜਿਨ੍ਹਾਂ ਗੁਰਾਂ ਦ੍ਵਾਰੇ ਹਰਿ ਪਾਈਦਾ ਹੈ ਇਹ ਸਿੰਘਾ ਅਵਲੋਕਨ ਨਜਾਇ ਹੈ ਜੋ ਮੁੜ ਫੇਰ ਓਹੀ ਆ ਜਾਨਾਂ। ਇਹ ਸਵੱਯਾ ਭੀ ਦਾਸ ਨਾਮੇ ਭੱਟ ਕਾ ਹੈ। ਸਾਰੇ ਪੰਦ੍ਰਾਂ ਹੂਏ। ਰਹੋ ਵਿਚਾਰ॥ ੩ ॥ ੧੫ ॥

**ਗੁਰੂ ਗੁਰ ਗੁਰੂ ਗੁਰ ਗੁਰੂ ਜਪੁ ਮੰਨ ਰੇ॥**
**ਜਾਕੀ ਸੇਵ ਸਿਵ ਸਿਧ ਸਾਧਿਕ ਸੁਰ ਅਸੁਰ ਗਣ ਤਰਹਿ ਤੇਤੀਸ ਗੁਰ ਬਚਨ ਸੁਣਿ ਕੰਨ ਰੇ॥**

ਰੇ ਮਨ ਪਿਆਰੇ ਸਰੀਰ ਕੇ ਗੁਰੂ ਇੰਦ੍ਰੇ ਇੰਦ੍ਰੀਆਂ ਕਾ ਗੁਰੂ ਮਨ ਮਨਕੇ ਗੁਰੂ ਪ੍ਰਾਨ ਪ੍ਰਾਨਾਂ ਕੇ ਗੁਰੂ ਜੀਵ ਜੀਵ ਕੇ ਗੁਰੁ ਸਤਿਗੁਰ ਨਾਨਕ ਦੇਵ ਜੀ ਤਿਨਕੋ ਜਪ। ਜਾਂਕੀ ਕਹੀਏ ਜਿਨ੍ਹਾਂ ਗੁਰਾਂ ਕੀ ਸੇਵਾ ਕਰਕੇ ਸ਼ਿਵਜੀ ਅਤੇ ਸਿਧ ਚੌਰਾਸੀ ਸਾਧਿਕ ਜਗਜਾਸੂ ਸੁਰ ਕਹੀਏ ਦੇਵਤਾ ਅਸੁਰ ਦੈਂਤ ਗਣ ਸਮੂਹ ਵਾ ਗਣ ਨੰਦੀ ਭ੍ਰਿੰਗੀ ਟੋਮਾ ਛੋਨਾ ਆਦਿਕ ਤੇਤੀਸ ਕ੍ਰੋੜ ਦੇਵਤਾ ਇਹ ਸਭ ਤਰ ਗਏ ਰੇ ਪਿਆਰੇ ਤੂੰ ਵੀ ਗੁਰ ਬਚਨ ਕਾਨੋਂ ਮੇਂ ਸੁਣ ਤਾਂ ਤੂੰ ਵੀ ਤਰ ਜਾਏਂਗਾ।

**ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁਗੁਰੁ ਕਰਹਿ ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ॥**
**ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨ ਰੇ॥**

ਫੁਨਿ ਕਹੀਏ ਪੁਨਾ ਤੇ ਸੰਤ ਤਰ ਗਏ ਜਿਨਕਾ ਭਗਤੀ ਮੇਂ ਹਿਤ ਹੈ ਅਤੇ ਹਰ ਵਕਤ ਗੁਰੂ ਗੁਰੂ ਕਰਤੇ ਹੈਂ ਔਰ ਕੌਣ ਤਰਿਆ ਪਹਿਲਾਦ ਤਰਿਆ ਕਦ ਤਰਿਆ ਜਦੋਂ ਗੁਰੂ ਮੁਨੀ ਜਨ ਨਾਰਦ ਮਿਲੇ ਹੈਂ ਉਸ ਵਕਤ ਤਰਿਆ ਉਦ ਨ ਤਰਿਆ। ਫੇਰ ਨਾਰਦ ਸੇ ਆਦ ਲੈਕੇ ਸਭ ਗੁਰਾਂ ਦ੍ਵਾਰੇ ਤਰੇ ਨਾਰਦ ਜੀ ਨੇ ਬ੍ਰਹਮਾ ਜੀ ਸੇ ਮੰਤ੍ਰ ਲੀਆ ਔਰ ਸਨਕਾਦਕ ਚਾਰੇ ਭ੍ਰਾਤਾ ਗੁਰਾਂ ਦ੍ਵਾਰੇ ਤਰੇ ਬ੍ਰਹਮਾ ਹੀ ਗੁਰੂ ਕੀਆ ਇਸ ਕਰ ਤੁਮ ਵੀ ਗੁਰਾਂ ਦਵਾਰੇ ਇਕ ਹਰੀ ਨਾਮ ਮੇਂ ਲਗਕੇ ਅੰਨ ਹੋਰ ਰਸਾਂ ਕੋ ਤਜ ਦੇਵੋ।

**ਦਾਸੁ ਬੇਨਤਿ ਕਹੈ ਨਾਮੁ ਗੁਰਮੁਖਿਲਹੈ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨਰੇ ॥੪॥੧੬॥੨੯॥**

ਦਾਸਾ ਭਾਵ ਧਾਰਕੇ ਦਾਸ ਨਾਮੇ ਭੱਟ ਬੇਨਤੀ ਪੂਰਬਕ ਕਹਿਤਾ ਹੈ ਗੁਰਾਂ ਦਵਾਰੇ ਨਾਮ ਲਵੋਂ ਹੇ ਮਨ ਪਿਆਰੇ ਗੁਰਾਂ ਕੋ ਜਪ ਹੇ ਪਿਆਰੇ ਗੁਰਾਂ ਕੋ ਜਪ ਗੁਰਾਂ ਕੋ ਜਪ ਜੇਕਰ ਗੁਰਾਂ ਕੋ ਜਪੇਂਗਾ ਤਾਂ ਤੂੰ ਵੀ ਗੁਰੂ ਕਹੀਏ ਪੂਜਨੀਕ ਹੋ ਜਾਵੇਂਗਾ ਇਹ ਨਿਸਚੇ ਅਰਥ ਹੈ ਇਹ ਦਾਸ ਨਾਮੇ ਭੱਟ ਕੇ ਚਾਰ ਸਵੱਯੇ ਛੰਤ ਕੀ ਤਰਾਂ ਆਏ ਹੈਂ। ਇਹ ਸੋਲਾਂ ਭਏ ਸਾਰੇ ਪੂਰਬ ਮਿਲਕੇ ਉਨੱਤੀ ਭਏ ॥ ੪ ॥ ੧੬ ॥ ੨੯ ॥

**ਸਿਰੀ ਗੁਰੂ ਸਾਹਿਬੁ ਸਭ ਊਪਰਿ ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ ॥**
**ਸ੍ਰੀ ਪ੍ਰਹਲਾਦ ਭਗਤ ਉਧਰੀਅੰ ਹਸ੍ਤ ਕਮਲ ਮਾਥੇ ਪਰ ਧਰੀਅੰ ॥**

ਹੇ ਪਿਆਰੇ ਸ੍ਰੀ ਗੁਰੂ ਸਾਹਿਬ ਜੀ ਓਹ ਸਰੂਪ ਹੈਂ ਸਭਨਾਂ ਤੇ ਕ੍ਰਿਪਾ ਕਰਨੇ ਹਾਰ ਜਿਨ੍ਹੋਂ ਨੇ ਸਤਯੁਗ ਮੇਂ ਧ੍ਰੂ ਪਰ ਕ੍ਰਿਪਾ ਕਰੀ ਪੁਰਖ ਅਵਤਾਰ ਧਾਰਕੇ ਪੰਚ ਜੰਨ ਨਾਮੇ ਸੰਖ ਮੁਖ ਮੇਂ ਲਗਾਇਆ ਤਾਂ ਧ੍ਰੂ ਕੋ ਸਭ ਸੋਝੀ ਭਈ ਉਸਤਤੀ ਕਰਨੇ ਲਗਾ ਭਗਵਾਨ ਨੇ ਪ੍ਰਸੰਨ ਹੋਕਰ ਅਟਲ ਰਾਜ ਦੀਆ ਪਾਂਚ ਵਰਖ ਕਾ ਥਾ ਫੇਰ ਸ੍ਰੀ ਗੁਰੂ ਸਾਹਿਬ ਜੀ ਓਹ ਸਰੂਪ ਹੈਂ ਜਿਸ ਭਗਵੰਤ ਨੇ ਨਰਸਿੰਘ ਰੂਪ ਧਾਰਕੇ ਸ੍ਰੀ ਪ੍ਰਹਿਲਾਦ ਕੋ ਅਨੇਕ ਹੀ ਕਲੇਸ਼ੋਂ ਸੇ ਉਧਾਰਿਆ ਸ੍ਰੀ ਪਦ ਜਿਸਤੇ ਦੀਆ ਹੈ ਪਿਤਾ ਹਰਨਾਖਸ ਨੇ ਬਹੁਤ ਹੀ ਤਾੜਿਆ ਕਿ ਤੂੰ ਹਰੀ ਨਾਮ ਕੋ ਛੋਡ ਦੇਹ ਪਰੰਤੇ ਛੋਡਿਆ ਨਹੀਂ ਪ੍ਰਹਿਲਾਦ ਕੇ ਮਸਤਕ ਪਰ ਭਗਵਾਨ ਨੇ ਹਸਤ ਕਮਲ ਧਾਰਨੇ ਕੀਏ ਥੰਮ੍ਹ ਉਪਾੜਕੇ ਜਬ ਨਿਕਲੇ ਹੈਂ।

**ਅਲਖ ਰੂਪ ਜੀਅ ਲਖ੍ਯ੍ਯਾ ਨ ਜਾਈ ॥**
**ਸਾਧਿਕ ਸਿਧ ਸਗਲ ਸਰਣਾਈ ॥**

ਜੋ ਈਸ਼ਵਰ ਅਲਖ ਰੂਪ ਹੈ ਜੀਵਾਂ ਪਾਸੋਂ ਲਖਿਆ ਨਹੀਂ ਜਾਂਦਾ ਜਿਸ ਈਸ਼ਵਰ ਕੀ ਸਾਧਿਕ ਜਗਜਾ ਅਤੇ ਚੌਰਾਸੀ ਸਿਧਿ ਇਤਿਆਦਕ ਸਗਲ ਸਰਨ ਹੈਂ।

**ਗੁਰ ਕੇ ਬਚਨ ਸਤਿ ਜੀਅ ਧਾਰਹੁ ॥**
**ਮਾਣਸ ਜਨਮੁ ਦੇਹ ਨਿਸ੍ਤਾਰਹੁ ॥**

ਓਹੁ ਪਰਮੇਸ਼ਵਰ ਰੂਪ ਗੁਰੂ ਹੈਂ ਜਿਸਤੇ ਗੁਰਾਂ ਕੇ ਬਚਨਾਂ ਕੋ ਸਤਿ ਸਰੂਪ ਕੀ ਪ੍ਰਾਪਤੀ ਕਰਨੇ ਵਾਲੇ ਜਾਨਕੇ ਵਾ ਸਤ ਨਿਸਚੇ ਕਰਕੇ ਜੀ ਮੇਂ ਧਾਰਨ ਕਰੋ ਇਸ ਮਾਨਸ ਜਨਮ ਕੋ ਦੁਰਲਭ ਜਾਨਕੇ ਦੇਹ ਕੋ ਨਿਸਤਾਰ ਲਵੋ ਵਾ ਮਾਨਸ ਜਨਮ ਕੋ ਨਿਸਤਾਰ ਦੇਹੁ।

**ਗੁਰ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥**
**ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥**

ਸੰਸਾਰ ਸਮੁੰਦਰ ਮੇਂ ਗੁਰੂ ਹੀ ਜਹਾਜ਼ ਰੂਪ ਹੈਂ ਔਰ ਗੁਰੂ ਹੀ ਖੇਵਟ ਕਹੀਏ ਮਲਾਹ ਰੂਪ ਹੈਂ ਵਾ ਗੁਰੂ ਖੇਵਟ ਮਲਾਹ ਰੂਪ ਹੈ ਔਰ ਨਾਮ ਰੂਪੀ ਗੁਰਾਂ ਪਾਸ ਜਹਾਜ਼ ਹੈ ਇਹ ਨਿਯਮ ਹੈ ਗੁਰਾਂ ਤੇ ਬਿਨਾ ਸੰਸਾਰ ਰੂਪੀ ਸਮੁੰਦਰ ਤੋਂ ਕੋਈ ਨਹੀਂ ਤਰਿਆ ਗੁਰਾਂ ਕੀ ਪਰਸਾਦਿ ਕ੍ਰਿਪਾ ਕਰਕੇ ਹੀ ਪ੍ਰਭੂ ਕੋ ਪਾਈਦਾ ਹੈ ਇਹ ਨੇਮ ਹੈ ਗੁਰਾਂ ਬਿਨਾ ਇਹ ਜੀਵ ਮੁਕਤੀ ਕੋ ਪ੍ਰਾਪਤ ਨਹੀਂ ਹੋਤਾ। ਪ੍ਰਸ਼ਨ—ਐਸੇ ਗੁਰੂ ਹੈਂ ਕਹਾਂ? ਉਤ੍ਰ:—

ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥
ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥

ਓਹ ਗੁਰੂ ਨਾਨਕ ਸੰਸਾਰ ਬਨ ਕੇ ਵਾਰੀ ਮਾਲਿਕ ਨਿਕਟ ਹੀ ਬਸਦੇ ਹੈਂ ਜਥਾ-"ਬਿਨ ਭਾਗਾਂ ਸਤਿਗੁਰ ਨ ਪਾਈਐ ਘਰ ਬੈਠਿਆ ਨਿਕਟ ਨਿਤ ਪਾਸ ।" ਵਾ ਗੁਰ ਨਾਨਕ ਦੇਵਜੀ ਪੰਦਰਾਂ ਸੈ ਛ ਤ੍ਰੀ ਮੈਂ ਅਵਤਾਰ ਲੈਕੇ ਛਿਆਨਵਿਆਂ ਮੇਂ ਜੋਤੀ ਜੋਤ ਭਏ ਬਨਵਾਰੀ ਜੋ ਭਗਵਾਨ ਤਿਸਕੇ ਨਿਕਟ ਜਾਕੇ ਬਸੇ ਤਿਨ੍ਹਾਂ ਨੇ ਪਿਛੇ ਜਗਤ ਮੇਂ ਗੱਦੀ ਪਰ ਲਹਣੇ ਜੀ ਕੋ ਅਸਥਾਪਨ ਕੀਆ ਆਪਨੀ ਜੋਤ ਧਾਰਕੇ ।

ਲਹਣੈ ਪੰਥੁ ਧਰਮ ਕਾ ਕੀਆ ॥
ਅਮਰਦਾਸ ਭਲੇ ਕਉ ਦੀਆ ॥

ਆਗੇ ਲਹਣੇ ਗੁਰੂ ਅੰਗਦ ਦੇਵ ਜੀ ਨੇ ਧਰਮ ਕਾ ਪੰਥ ਕਹੀਏ ਰਸਤਾ ਚਲਾਵਨਾ ਕੀਆ ਉਪਦੇਸ਼ ਦੇਣਾ ਸਿੱਖਾਂ ਕੋ ਨਾਮ ਮੇਂ ਲਗਾਣਾ ਇਤਿਆਦੀ ਧਰਮ ਕਾ ਰਸਤਾ ਚਲਾਇਆ ਯਾਨੇ ਸਿਖੀ ਸੂਤਰ ਕੀਆ ਭਾਵ ਸਿੱਖੀ ਦੀ ਮਰਯਾਦਾ ਚਲਾਈ । ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਗੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਜੋ ਭਲੇ ਤਿਨ ਕੋ ਤਖਤ ਦੀਆ ਗੁਰਿਆਈ ਦਾ ।

ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪੵਉ ॥
ਹਰਿ ਕਾ ਨਾਮੁ ਅਖੈ ਨਿਧਿ ਅਪੵਉ ॥

ਤਿਨ ਕਹੀਏ ਤਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੋ ਸੋਢੀ ਪਾਤਸ਼ਾਹਾ ਕੇ ਪਾਤਸ਼ਾਹਾ ਉਨਕੋ ਗੁਰਿਆਈ ਗੱਦੀ ਰੂਪ ਜੋ ਥਿਰ ਤਖਤ ਤਿਸ ਮੇਂ ਥਾਪਨ ਕੀਆ ਹਰੀ ਕਾ ਨਾਮ ਜੋ ਅਖੈ ਨਿਧੀ ਸੋ ਅਪੵਉ ਕਹੀਏ ਅਰਪ ਦਿਤੀ ਵਾ ਹਰੀ ਕਾ ਨਾਮ ਵੀ ਅਤੇ ਹੋਰ ਅਖੈ ਨਿਧੀਆਂ ਵੀ ਅਰਪ ਦਿਤੀਆਂ ਦੇਖੋ ਪਰਤਖ ਅਬ ਤਕ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ ਆਸਰੇ ਹਜ਼ਾਰੋਂ ਜੀਵ ਖਾਇ ਰਹੇ ਹੈਂ ।

ਅਪੵਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ ॥
ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾਨੰਦ ਗੁਰਮੁਖਿ ਕਹੀਅੰ ॥

ਹਰੀ ਕਾ ਨਾਮ ਜੋ ਅਖੈ ਨਿਧ ਸੋ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਕੋ ਗੁਰੂ ਅਮਰ ਦੇਵ ਜੀ ਨੇ ਅਰਪੀ ਵਾ ਨਾਮ ਵੀ ਅਤੇ ਅਖੈ ਨਿਧੀਆਂ ਵੀ ਅਰਪੀਆਂ ਨੇਮ ਹੈ ਇਹ ਜੋ ਪੂਰਬ ਫਲ ਕਹਾ ਹੈ ਸੋ ਸਭ ਚਾਰੇ ਜੁਗਾਂ ਮੇਂ ਗੁਰ ਸੇਵਾ ਕਰਕੇ ਮਿਲਤਾ ਆਇਆ ਹੈ ਵਾ ਚਹੁੰ ਜੁਗ ਕਹੀਏ ਚਾਰ ਪਾਤਸ਼ਾਹੀਆਂ ਤਕ ਗੁਰ ਸੇਵਾ ਕਰਕੇ ਹੀ ਗੁਰਿਆਈ ਗੱਦੀ ਰੂਪ ਫਲ ਲੈਂਦੇ ਆਏ ਆਗੇ ਪੰਚਮੀ ਪਾਤਸ਼ਾਹੀ ਵੰਸ ਮੇਂ ਹੀ ਰਹੀ ਜੋ ਗੁਰਾਂ ਕੀ ਸਰਨ ਲੈਕੇ ਚਰਨਾਂ ਕੋ ਬੰਦਹਿ ਕਹੀਏ ਬੰਦਨਾ ਕਰਤੇ ਹੈਂ ਯਾਨੇ ਨਿਮਸਕਾਰ ਕਰਤੇ ਹੈਂ ਓਹ ਸੁਖ ਪਾਵਤੇ ਹੈਂ ਪਰਮਾਨੰਦ ਕੀ ਪਰਾਪਤੀ ਗੁਰਾਂ ਦਵਾਰੇ ਕਹੀ ਹੈ ਯਾਨੇ ਉਹਨਾਂ ਹੀ ਦਵਾਰੇ ਪਰਾਪਤੀ ਹੁੰਦੀ ਹੈ ਵਾ ਮੁਖਯ ਜੋ ਗੁਰੂ ਸੋ ਪਰਮਾਨੰਦ ਕੇ ਰੂਪ ਹੀ ਕਹੀਦੇ ਹੈਂ ।

ਪਰਤਖਿ ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੧ ॥

ਪਾਰਬ੍ਰਹਮ ਜੋ ਆਦਿ ਰੂਪ ਭਰਨੇ ਪੋਖਨੇ ਵਾਲਾ ਗੁਰੂ ਅਮਰਦੇਵ ਜੀ ਕੀ ਦੇਹ ਪ੍ਰਤਖ ਤਿਸਕੀ ਹੀ ਹੈ ਯਾਨੇ ਓਹੀ

ਜੀਵਾਂ ਕੇ ਉਧਾਰ ਲਈ ਗੁਰੂ ਅਮਰਦੇਵ ਰੂਪ ਹੂਆ ਹੇ ਗੁਰੋ ਤਿਨ੍ਹਾਂ ਐਸੇ ਸਤਿਗੁਰਾਂ ਕੋ ਆਪ ਨੇ ਸੇਵਿਆ ਹੈ ਜਾਕੀ ਕਹੀਏ ਜਿਸ ਸ੍ਰੀ ਗੁਰੂ ਅਮਰ ਦੇਵ ਜੀ ਕੀ ਅਲਖ ਗਤੀ ਹੈ ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜਾ ਇਸ ਪਰਕਾਰ ਤਿਨ ਕੋ ਸੇਵ ਕੇ ਆਪ ਵੀ ਤਾਰਨੇ ਕੋ ਤਰਨੰ ਕਹੀਏ ਜਹਾਜ਼ ਰੂਪ ਭਏ ॥ ੧॥

ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿ ਚਿਤਿ ਚਾਓ ॥
ਆਨੰਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥

ਜਿਹ ਕਹੀਏ ਜਿਸ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੀ ਅਮ੍ਰਿਤ ਰੂਪ ਬਾਣੀ ਬਚਨੋਂ ਸੇ ਉਚਾਰੀ ਹੂਈ ਸਾਧੂ ਜਨ ਜਪਦੇ ਹੈਂ ਚਿਤਕੇ ਬਿ ਕਹੀਏ ਬਿਚ ਚਾਉ ਕਹੀਏ ਉਤਸ਼ਾਹ ਕਰਕੇ ਅਨੰਦ ਸਰੂਪ ਗੁਰਾਂ ਕੇ ਦਰਸ਼ਨ ਸੇ ਮੰਗਲ ਹੋਤਾ ਹੈ ਸੰਸਾਰ ਮੇਂ ਗੁਰ ਦਰਸ਼ਨ ਹੀ ਸਫਲਾ ਹੈ ਵਾ ਸੰਸਾਰ ਮੇਂ ਜਨਮ ਤਾਂ ਸਫਲਾ ਹੈ ਜੇਕਰ ਗੁਰੂ ਜੀ ਕਾ ਦਰਸ਼ਨ ਕਰੇ।

ਸੰਸਾਰਿ ਸਫਲੁ ਗੰਗਾ ਗੁਰ ਦਰਸਨੁ ਪਰਸਨ ਪਰਮ ਪਵਿਤ੍ਰ ਗਤੇ ॥
ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯਾਨਿ ਰਤੇ ॥

ਸੰਸਾਰ ਮੇਂ ਸਰਬ ਵਸਤੂ ਸੇ ਸ੍ਰੇਸ਼ਟ ਗੰਗਾ ਜੀ ਹੈ ਯਾਨੇ ਸਰਬ ਤੀਰਥਾਂ ਕੀ ਮਾਤਾ ਰੂਪ ਹੈ ਗੁਰੂ ਜੀ ਕਾ ਦਰਸ਼ਨ ਤਿਸ ਤੇ ਵੀ ਸ੍ਰੇਸ਼ਟ ਹੈ ਵਾ ਗੰਗਾ ਨਾਮੇ ਭੱਟ ਕਹਿਤਾ ਹੈ। ਸਫਲਾ ਇਸ ਕਰ ਹੈ ਜੋ ਭਾਵਨੀ ਧਾਰ ਦਰਸ਼ਨ ਕਰਦਾ ਹੈ ਸੋਈ ਪੂਰਨ ਹੋਤੀਆਂ ਹੈਂ ਦਰਸ਼ਨ ਦੇ ਪਰਸਨੇ ਕਰਕੇ ਪਰਮ ਪਵਿਤ੍ਰ ਗਤੀ ਪ੍ਰਾਪਤ ਹੋਤੀ ਹੈ ਹਰਿ ਜਨ ਜੋ ਗੁਰੂ ਹੈਂ ਤਿਨ੍ਹਾਂ ਦ੍ਵਾਰਾ ਸ਼ਿਵ ਜੋ ਪ੍ਰਮਾਤਮਾ ਤਿਸਦੇ ਗਯਾਨ ਮੇਂ ਜੋ ਰਤੇ ਹੈਂ ਸੋ ਪ੍ਰਾਨੀ ਜੇਕਰ ਪਤਿਤ ਹੈਂ ਤੌਂ ਵੀ ਜਮ ਲੋਕ ਕੋ ਜਿਤ ਲੇਤੇ ਹੈਂ।

ਰਘੁ ਬੰਸਿ ਤਿਲਕੁ ਸੁੰਦਰੁ ਦਸਰਥ ਘਰਿ ਮੁਨਿ ਬੰਛਹਿ ਜਾਕੀ ਸਰਣੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸ ਤਾਰਣ ਤਰਣੰ ॥ ੨ ॥

ਜੋ ਭਗਵੰਤ ਰਘੂ ਬੰਸ ਮੇਂ ਦਸਰਥ ਕੇ ਘਰ ਵਿਖੇ ਤਿਲਕ ਕਹੀਏ ਸਰੋਮਣੀ ਸੁੰਦਰ ਸ਼ਯਾਮ ਰੂਪ ਭਏ ਹੈਂ ਮੁਨੀ ਜਨ ਬਾਲਮੀਕ ਭਾਰਦ੍ਵਾਜ਼ ਆਦੀ ਜਿਨਕੀ ਸ਼ਰਨ ਕੋ ਬਾਂਛਤੇ ਹੈਂ ਸੋ ਸਰੂਪ ਸਤਿਗੁਰ ਅਮਰ ਦੇਵ ਜੀ ਹੈਂ ਅਲਖ ਹੈ ਜਿਨਕੀ ਗਤੀ, ਹੇ ਗੁਰੋ ਤਿਨਕੋ ਸੇਵਿਆ ਹੈ ਆਪ ਨੇ ਸੇਵਕੇ ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪ ਤਾਰਨੇ ਕੋ ਤਰਣੰ ਕਹੀਏ ਜਹਾਜ਼ ਰੂਪ ਹੋਤੇ ਭਏ ॥ ੨ ॥

ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ ॥
ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ ॥

ਇਹ ਸੰਸਾਰ ਰੂਪੀ ਸਾਗਰ ਅਗਮ ਕਹੀਏ ਡੂੰਘਾ ਹੈ ਯਾਨੇ ਗਯਾਨ ਬਿਨਾ ਏਹ ਅਥਾਹ ਹੈ ਹਰੀ ਕਾ ਜੋ ਨਾਮ ਇਹ ਗੁਰਾਂ ਦਵਾਰੇ ਤੁਲਹਾ ਕਹੀਏ ਜਹਾਜ਼ ਪਾਇਆ ਹੈ ਵਾ ਨਾਮ ਹੀ ਜਹਾਜ਼ ਪਾਇਆ ਸੰਕਲਪਾਂ ਰੂਪੀ ਨਾਲਿਆਂ ਸੇ ਪਾਰ ਹੋਨੇ ਲੀਏ ਨਾਮ ਹੀ ਤੁਲਹਾ ਪਾਇਆ ਜਿਸਨੇ ਓਹ ਜਹਾਜ਼ ਪਾਇਆ ਹੈ ਤਿਸ ਜਗ ਕਹੀਏ ਜੀਵ ਕਾ ਜਨਮ ਤੇ ਮਰਨਾ ਭਗ ਗਿਆ ਇਹ ਪ੍ਰਤੀਤ ਹਿਰਦੇ ਮੇਂ ਆਈ ਹੈ ਹਮਾਰੇ ਵਾ ਜਿਸਕੇ ਹਿਰਦੇ ਮੈਂ ਇਹ ਪ੍ਰਤੀਤ ਆਈ ਹੈ ਕਿ ਓਹ ਨਾਮ ਰੂਪੀ ਜਹਾਜ਼ ਹੀ ਪਾਰ ਕਰਨੇ ਵਾਲਾ ਹੈ ਤਿਸ ਜਗ ਕਹੀਏ ਜੀਵ ਕਾ ਜਨਮ ਮਰਨ ਭਗਾ ਹੈ।

ਪਰਤੀਤਿ ਹੀਐ ਆਈ ਜਿਨ ਜਨ ਕੇ ਤਿਨ ਕਉ ਪਦਵੀ ਉਚ ਭਈ ॥
ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ ॥

ਓਹੀ ਸਪਸ਼ਟ ਕਰ ਕਹੇ ਹੈਂ ਜਿਨ੍ਹਾਂ ਜਨਾਂ ਕੇ ਹੀਏ ਮੇਂ ਪਰਤੀਤ ਆਈ ਹੈ ਤਿਨ੍ਹਾਂ ਕੋ ਊਚੀ ਪਦਵੀ ਮੋਖ ਭਈ ਪ੍ਰਾਪਤ ਮਾਇਆ ਕਾ ਲੋਭ ਅਤੇ ਲਾਲਚ ਹੋਰ ਭੋਗੋਂ ਕਾ ਤੇ ਮੋਹ ਇਤਿਆਦੀ ਤਜ ਦੀਆ ਕਾਮ ਕ੍ਰੋਧ ਕੀ ਜੋ ਬ੍ਰਿਥਾ ਪੀੜਾ ਥੀ ਸੋ ਸਭ ਗਈ।

ਅਵਲੋਕ੍ਯਾ ਬ੍ਰਹਮੁ ਭਰਮੁ ਸਭੁ ਛੁਟਕ੍ਯਾ ਦਿਬ੍ਯ ਦ੍ਰਿਸ੍ਟਿ ਕਾਰਣ ਕਰਣੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੩ ॥

ਦਿੱਬ੍ਯ ਦ੍ਰਿਸ਼ਟੀ ਕਰਕੇ ਯਾਨੇ ਗ੍ਯਾਨ ਦ੍ਰਿਸ਼ਟੀ ਕਰਕੇ ਜਬ ਕਾਰਨ ਕਰਨ ਰੂਪ ਬ੍ਰਹਮ ਕੋ ਸਾਰੇ ਪੂਰਨ ਰੂਪ ਕਰਕੇ ਅਵਲੋਕ੍ਯਾ ਕਹੀਏ ਦੇਖਿਆ ਤਾਂ ਭ੍ਰਮ ਸਭ ਛੁਟ ਗਿਆ ਵਾ ਜਾਂ ਭਰਮ ਸਭ ਛੁਟ ਗਿਆ ਤਾਂ ਦੇਖ੍ਯਾ ਸੋ ਰੂਪ ਸਤਿਗੁਰ ਅਮਰ ਦੇਵ ਜੀ ਹੈਂ ਹੇ ਗੁਰੋ ਤਿਨਕੋ ਆਪ ਨੇ ਸੇਵਿਆ ਹੈ ਜਿਨ ਗੁਰਾਂ ਕੀ ਗਤੀ ਅਲਖ ਹੈ ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਇਸ ਪ੍ਰਕਾਰ ਆਪ ਵੀ ਤਾਰਨੇ ਕੋ ਤਰਣੰ ਕਹੀਏ ਜਹਾਜ਼ ਰੂਪ ਭਏ ॥੩ ॥

ਪਰਤਾਪੁ ਸਦਾ ਗੁਰ ਕਾ ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ ॥
ਇਕਿ ਪੜਹਿ ਸੁਣਹਿ ਗਾਵਹ ਪਰਭਾਤਿਹਿ ਕਰਹਿ ਇਸ੍ਨਾਨੁ ॥

ਅੰਨ੍ਹੈ ਪੰਗਤੀ ॥ ਗੁਰਾਂ ਕੇ ਜੱਸ ਕਾ ਪ੍ਰਤਾਪ ਜਨਾਂ ਕੇ ਘਟ ਮੇਂ ਸਦਾ ਪ੍ਰਗਾਸ ਭਇਆ ਹੈ ਇਕ ਪ੍ਰੇਮੀ ਪੁਰਸ਼ ਗੁਰਾਂ ਕੀ ਜੱਸ ਰੂਪ ਬਾਣੀ ਕੋ ਪੜ੍ਹਤੇ ਹੈਂ ਇਕ ਸ੍ਰਵਨਾਂ ਸੇ ਸੁਣਤੇ ਹੈਂ ਇਕ ਮੁਖ ਸੇ ਗੈਨ ਕਰਤੇ ਹੈਂ ਕੈਸੇ ਪ੍ਰਭਾਤਹਿ ਕਹੀਏ ਅਮ੍ਰਿਤਾ ਵੇਲੇ ਅਪਵਿਤ੍ਰ ਹੋਕੇ ਨਹੀਂ ਇਸ਼ਨਾਨ ਕਰਕੇ ਯਾਨੇ ਖ਼ੂਬ ਪਵਿਤ੍ਰ ਹੋਕਰ ਪੜ੍ਹਦੇ ਹੈਂ।

ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ ॥
ਕੰਚਨੁ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ੍ਯਾਨੁ ਧਰੰ ॥

ਇਕ ਪ੍ਰੇਮੀ ਇਸ਼ਨਾਨ ਕਰਕੇ ਸ਼ੁਧ ਮਨ ਹੋਕੇ ਗੁਰਾਂ ਕੀ ਪੂਜਾ ਬਿਧੀ ਸਹਿਤ ਕਰਦੇ ਹੈਂ ਬਿਧੀ ਖੋੜਸ ਪ੍ਰਕਾਰ ਕੀ ਹੈ ਪੂਜਾ ਧੂਪ ਦੀਪ ਆਰਤੀ ਇਤ੍ਯਾਦੀ। ਗੁਰੂ ਰੂਪੀ ਪਾਰਸ ਕੋ ਪਰਸ ਕੇ ਕੰਚਨ ਵਤ ਸ਼ੁਧ ਤਨ ਹੋਤਾ ਹੈ ਓਹ ਕੈਸੇ ਹੈਂ ਗੁਰੂ ਜੋਤ ਕਹੀਏ ਪ੍ਰਕਾਸ਼ ਰੂਪ ਕਾ ਧ੍ਯਾਨ ਧਾਰਤੇ ਹੈਂ।

ਜਗਜੀਵਨੁ ਜਗੰਨਾਥੁ ਜਲ ਥਲ ਮਹਿ ਰਹਿਆ ਪੂਰਿ ਬਹੁ ਬਿਧਿ ਬਰਨੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੪ ॥

ਜੋ ਜਗਜੀਵਨ ਈਸ਼ਵਰ ਜਗਤ ਕਾ ਨਾਥ ਜਲਾਂ ਥਲਾਂ ਮੇਂ ਪੂਰਨ ਹੋ ਰਹਿਆ ਹੈ ਬਹੁਤ ਬਿਧੀ ਸੇ ਬੇਦ ਸ਼ਾਸਤ੍ਰ ਨੇ ਜੋ ਬਰਨਨ ਕੀਆ ਹੈ ਸੋ ਸਰੂਪ ਸਤਿਗੁਰ ਅਮਰ ਦੇਵ ਜੀ ਹੈਂ ਹੇ ਗੁਰੋ ਤਿਨ੍ਹਾਂ ਕੋ ਆਪ ਨੇ ਸੇਵਿਆ ਹੈ ਜਿਨਕੀ ਅਲਖ ਗਤੀ ਹੈ ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਇਸ ਪ੍ਰਕਾਰ ਆਪ ਤਾਰਨੇ ਕੋ ਤਰਣੰ ਕਹੀਏ ਜਹਾਜ਼ ਰੂਪ ਭਏ ॥ ੪ ॥

ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ ਤੇਈ ਜੀਵ ਕਾਲ ਤੇ ਬਚਾ ॥
ਤਿਨ੍ਹ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ ਜਲਹਰ ਬਿੰਬ ਜੁਗਤਿ ਜਗੁ ਰਚਾ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਜਿਨ੍ਹਾਂ ਨੇ ਧ੍ਰੂਅ ਕੀ ਨਿਆਈਂ ਨਿਸਚੇ ਕਰਕੇ ਬਾਤ ਜਾਨੀ ਹੈ ਜੈਸੇ

ਧ੍ਰੂ ਨੇ,ਨਾਰਦ ਸੇ ਉਪਦੇਸ਼ ਲੈਕਰ ਨਿਸਚਾ ਕੀਆ ਥਾ ਐਸੇ ਹੀ ਜਿਨ੍ਹਾਂਨੇ ਆਪਕੀ ਬਾਤ ਨਿਸਚੇ ਕਰਕੇ ਜਾਨੀ ਹੈ ਤੇਈ ਜੀਵ ਕਾਲ ਤੇ ਬਚੇ ਹੈਂ ਰੁਦਰ ਕਹੀਏ ਭਿਆਨਕ ਜੋ ਸੰਸਾਰ ਸਮੁੰਦਰ ਸੋ ਤਿਸਨੇ ਇਕ ਖਿਨ ਕਾਲ ਮੇਂ ਤਰਿਆ ਹੈ ਇਹ ਕੈਸਾ ਹੈ ਈਸ਼ਵਰ ਨੇ ਜਲਹਰ ਕਹੀਏ ਜਲ ਕੇ ਬਿੰਬ ਕਹੀਏ ਬੁਦਬੁਦਿਆਂ ਸਰੀਖੀ ਜਗਤ ਕੀ ਜੁਗਤੀ ਰਚੀ ਹੈ।

ਕੁੰਡਲਨੀ ਸੁਰਝੀ ਸਤ ਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ ॥
ਸਿਰੀਗੁਰੂ ਸਾਹਿਬੁਸਭ ਊਪਰਿ ਮਨ ਬਚ ਕ੍ਰੰਮ ਸੇਵੀਐ ਸਚਾ ॥ ੫ ॥

ਹੇ ਗੁਰੋ ਆਪਕੀ ਸਤਿ ਸੰਗਤ ਕਰਕੇ ਕੁੰਡਲਨੀ ਕਹੀਏ ਗੰਠਿ ਚਿਦ ਜੜਕੀ ਸੁਰਝੀ ਕਹੀਏ ਖੁਲ੍ਹ ਗਈ ਵਾ ਕੁੰਡਲਨੀ ਉਸ ਕਾ ਨਾਮ ਹੈ ਜੋ ਅਨਾਤਮਾ ਮੈਂ ਆਤਮ ਭਾਵਨਾ ਕਰਨੀ ਹੈ ਪ੍ਰਮਾਨੰਦ ਅੰਮਰਤ ਗੁਰਾਂ ਦਵਾਰੇ ਮਚਾ ਕਹੀਏ ਅਚਾ ਯਾਨੇ ਪਾਨ ਕੀਆ ਹੈ ਵਾ ਗੁਰਾਂ ਦਵਾਰੇ ਅਚਾ ਕਹੀਏ ਪ੍ਰਸੰਨ ਹੋ ਕਰ ਉਚਾਰਿਆ ਹੈ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਭ ਤੇ ਉਪਰ ਹੈਂ ਯਾਨੇ ਸਰੇਸ਼ਟ ਹੈਂ ਹੇ ਜੀਵ ਤਿਨ ਕੋ ਸੇਵੀਏ ਮਨ ਕਰ ਅਤੇ ਬਚ ਕਹੀਏ ਬਾਨੀ ਕਰ ਕ੍ਰੰਮ ਕਹੀਏ ਸਰੀਰ ਕਰ ਕੈਸੇ ਹੈਂ ਗੁਰੂ ਸੱਚ ਰੂਪ ਹੈਂ ॥ ੫ ॥

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥
ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ
ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥

ਤਿੰਨ ਵਾਹਿਗੁਰੂ ਪਦ ਹੈਂ ਇਕ ਵਾਹਿ ਪਦ ਹੈ ਵਾਹਿ ਪਦ ਕੋ ਤਿੰਨਾਂ ਨਾਲ ਹੀ ਮਿਲਾਵਨਾ ਕੈਸੇ ਓਹ ਵਾਹਿਗੁਰੂ ਪਿਛੇ ਵੀ ਵਾਹਿ ਕਹੀਏ ਅਸਚਰਜ ਰੂਪ ਥਾ ਅਬ ਵੀ ਓਹੁ ਵਾਹਿਗੁਰੂ ਵਾਹਿ ਕਹੀਏ ਅਸਚਰਜ ਰੂਪ ਹੈ ਆਗੇ ਕੋ ਵੀ ਓਹ ਵਾਹਿਗੁਰੂ ਵਾਹਿ ਕਹੀਏ ਅਸਚਰਜ ਰੂਪ ਹੋਵੇਗਾ ਜਿਸ ਕ੍ਰਿਸ਼ਨ ਜੀ ਕੇ ਕਵਲ ਵਤ ਨੈਨ ਹੈਂ ਮਧੁਰ ਕਹੀਏ ਮਿਠੇ ਜਿਨਕੇ ਬਨ ਹੈਂ ਅਤੇ ਗੁਆਲਿਆਂ ਰੂਪੀ ਕ੍ਰੋੜਾਂ ਹੀ ਜਿਨਕੇ ਸੰਗ ਸੈਨਾ ਸੋਭ ਰਹੀ ਹੈ ਅਤੇ ਜਿਸ ਕ੍ਰਿਸ਼ਨ ਜੀ ਕੋ ਮਾ ਕਹੀਏ ਮਾਤਾ ਜਸੋਧਾਂ ਕਹਿਤੀ ਭਈ ਹੇ ਪੁਤਰ ਦਹੀਂ ਅਤੇ ਭਾਤ ਕਹੀਏ ਚਾਵਲ ਖਾਵੋ ਆਪਕੀ ਚੋਟੀ ਬੜੀ ਹੋਵੇਗੀ।

ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ
ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥

ਕ੍ਰਿਸ਼ਨ ਜੀ ਕਾ ਅਤੀ ਅਨੂਪਮ ਰੂਪ ਦੇਖ ਕਰ ਮਾਤਾ ਮਹਾ ਮੋਹ ਮੈਂ ਮਗਨ ਭਈ ਯਾਨੇ ਮੋਹਿਤ ਹੋਗਈ ਜਿਸ ਵਕਤ ਮਹਾਰਾਜ ਖੇਲ ਪਾਵਤੇ ਥੇ ਯਾਨੇ ਖੇਲਤੇ ਥੇ ਤਬ ਕਿੰਕਨੀਆਂ ਕਾ ਝੁਨਤਕਾਰ ਯਾਨੇ ਛਨਮਨ ਕਰਕੇ ਸ਼ਬਦ ਹੁੰਦਾ ਥਾ ਤਿਸਕੋ ਸੁਨਕਰ ਮਹਾ ਮੋਹ ਮੈਂ ਮਗਨ ਭਈ ਤਾਤਪ੍ਰਜ ਕਿਆ ਜਿਸ ਈਸ਼ਵਰ ਨੇ ਦਵਾਪਰ ਮੈਂ ਐਸਾ ਰੂਪ ਕੀਆ ਥਾ ਓਹ ਰੂਪ ਹੇ ਗੁਰੋ ਆਪ ਹੋ।

ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ
ਈਸੁ ਬੰਮੁ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ॥

ਕਾਲ ਵੀ ਤੇ ਕਲਮ ਵੀ ਹੁਕਮ ਵੀ ਜਿਸ ਈਸ਼ ਕੇ ਹਾਥ ਮੇਂ ਹੈਂ ਵਾ ਦੂਤੀ ਜਿਸ ਅਕਾਲ ਪੁਰਖ ਕੇ ਹਾਥ ਮੇਂ ਹੁਕਮ ਰੂਪੀ ਕਲਮ ਹੈ ਕਹੋ ਹੇ ਭਾਈ ਉਸ ਹੁਕਮ ਰੂਪੀ ਕਲਮ ਕੋ ਕਉਨ ਮੇਟ ਸਕਤਾ ਹੈ? ਯਥਾ–"ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ॥" ਈਸ਼ ਕਹੀਏ ਸ਼ਿਵਜੀ ਤੇ ਬੰਮ ਕਹੀਏ ਬ੍ਰਹਮਾ ਜੀ ਔਰ ਗਜਾਨੀ ਧਜਾਨੀ ਕੋਈ ਵੀ ਹੁਕਮ ਕੋ

ਮੇਟ ਨਹੀਂ ਸਕਤਾ ਈਸ਼ ਸ਼ਿਵਜੀ ਚਾਹ ਕਰਕੇ ਧ੍ਯਾਨ ਧਰਤਾ ਹੈ ਅਤੇ ਬ੍ਰਹਮਾ ਜੀ ਚਾਹ ਕਰਕੇ ਗ੍ਯਾਨ ਕੋ ਕਥਨ ਕਰਤੇ ਹੈਂ ਐਸੇ ਜੋ ਭਗਵੰਤ ਸੋ ਸਰੂਪ ਹੇ ਗੁਰੋ ਆਪ ਹੋ।

**ਸਤਿਸਾਚੁਸ੍ਰੀਨਿਵਾਸੁਆਦਿ ਪੁਰਖੁ ਸਦਾਤੁਹੀਵਾਹਿਗੁਰੂਵਾਹਿਗੁਰੂ ਵਾਹਿਗੁਰੂਵਾਹਿਜੀਉ॥੧॥੬॥**

ਹੇ ਸਤਿਗੁਰੋ ਆਪ ਸਾਚ ਨਿਸਚੇ ਕਰਕੇ ਸਤ ਸਰੂਪ ਹੋ ਅਤੇ ਸ੍ਰੀ ਕਹੀਏ ਲਖਮੀ ਦਾ ਆਪ ਨਿਵਾਸ ਕਹੀਏ ਆਸਰਾ ਰੂਪ ਹੋ ਫੇਰਿ ਆਦਿ ਪੁਰਖ ਜੋ ਪਰਮਾਤਮਾ ਸੋ ਸਦਾ ਆਪ ਹੀ ਹੋ ਹੇ ਜੀਵ ਤਨ ਕਰ ਵੀ ਐਸੇ ਉਚਾਰ ਵਾਹਿਗੁਰੂ ਅਤੇ ਬਾਨੀ ਕਰ ਵੀ ਐਸੇ ਉਚਾਰ ਵਾਹਿਗੁਰੂ ਔਰ ਮਨ ਕਰ ਵੀ ਐਸੇ ਉਚਾਰ ਕਿ ਵਾਹਿਗੁਰੂ ਤਾਂ ਤੂੰ ਵਾਹਿ ਕਹੀਏ ਧੰਨਜਤਾ ਯੋਗ੍ਯ ਹੋ ਜਾਵੇਂਗਾ।

**ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ ਸਰਬਰ ਕਉ ਕਾਹਿ ਜੀਉ ॥**
**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥**

ਰਾਮ ਹੈ ਨਾਮ ਜਿਸਕਾ ਪਰਮ ਕਹੀਏ ਉਤਕ੍ਰਿਸ਼ਠ ਧਾਮ ਕਹੀਏ ਪ੍ਰਕਾਸ਼ ਰੂਪ ਸ਼ੁਧ ਹੈ ਯਾਨੇ ਨਿਰਵਿਕਾਰ ਹੈ ਬੁਧ ਕਹੀਏ ਬੋਧਿ ਰੂਪ ਹੈ ਨਿਰੀਕਾਰ ਕਹੀਏ ਨਿਰੰਕਾਰ ਹੈ ਬੇਸੁਮਾਰ ਕਹੀਏ ਬੇਅੰਤ ਗੁਨਾਂ ਵਾਲਾ ਹੈ ਉਸ ਭਗਵੰਤ ਕੇ ਸਰਬਰ ਕਹੀਏ ਬਰਾਬਰ ਕਉ ਕਹੀਏ ਕਿਸਨੂੰ ਕਾਹਿ ਨਾਮ ਕਹੀਏ ਯਾਨੇ ਉਸਕੇ ਬਰਾਬਰ ਕਿਸ ਨੂੰ ਕਹੀਏ। ਫੇਰ ਵੋਹੁ ਭਗਵੰਤ ਸੁਥਰ ਕਹੀਏ ਉਜਲ ਚਿਤ ਵਾਲੇ ਹੈਂ ਵਾ ਜੋ ਪ੍ਰਹਿਲਾਦਿ ਆਦਿਕ ਸੁਥਿਰ ਕਹੀਏ ਉਜਲ ਚਿਤ ਵਾਲੇ ਹੂਏ ਹੈਂ ਤਿਨਕੀ ਰਖ੍ਯਾ ਹਿਤ ਭਗਵੰਤ ਨੇ ਨਰਸਿੰਘ ਦਾ ਭੇਖ ਧਾਰਨ ਕੀਆ ਹਰਨਾਖਸ਼ ਜੋ ਪਾਪੀ ਸੋ ਹਰਿਓ ਕਹੀਏ ਮਾਰਿਆ ਨਖਾਂ ਨਾਲ ਬਿਦੀਰਣ ਕੀਆ।

**ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓਛਦਮ ਅਪਰੰਪਰਪਾਰਬ੍ਰਹਮ ਲਖੈ ਕਉਨੁ ਤਾਹਿਜੀਉ॥**
**ਸਤਿਸਾਚੁਸ੍ਰੀਨਿਵਾਸੁਆਦਿਪੁਰਖੁ ਸਦਾ ਤੁਹੀਵਾਹਿਗੁਰੂਵਾਹਿਗੁਰੂਵਾਹਿਗੁਰੂਵਾਹਿਜੀਉ ॥੨॥੭॥**

ਜਦੋਂ ਉਸ ਵਕਤ ਆਪ ਨਰਸਿੰਘ ਰੂਪ ਹੂਏ ਤਬ ਸੰਖ ਤੇ ਚਕ੍ਰ ਔਰ ਗਦਾ ਪਦਮ ਕਵਲ ਇਹ ਚਾਰੇ ਸ਼ਸਤਰ ਆਪ ਨੇ ਆਪਣੇ ਵਿਚ ਹੀ ਛਦਮ ਕਹੀਏ ਛਪਾਉਣੇ ਕੀਏ ਥੇ ਵਾ ਅਬ ਹੇ ਗੁਰੂ ਜੀ ਇਹ ਚਾਰੇ ਸ਼ਸਤਰ ਆਪ ਨੇ ਆਪਣੇ ਵਿਚ ਛਦਮ ਕਹੀਏ ਛਪਾਇ ਰਖੇ ਹੈਂ ਆਪ ਅਪਰ ਜੋ ਸੰਸਾਰ ਤਿਸਤੇ ਪਰੇ ਹੋ ਪਾਰਪਰਾ ਰੂਪ ਬ੍ਰਹਮ ਬਿਆਪਕ ਹੋ ਤਾਹਿ ਕਹੀਏ ਤਿਸ ਆਪਕੋ ਕਉਨ ਅਗ੍ਯਾਨੀ ਜੀਵ ਲਖ ਸਕਤੇ ਹੈਂ ਕਿੰਤੂ ਨਹੀਂ ਲਖ ਸਕਤੇ। ਆਪ ਸਤਿਸਰੂਪ ਹੋ ਸਾਚ ਨਿਸਚੇ ਕਰਕੇ ਔਰ ਸ੍ਰੀ ਲਖਮੀ ਕੇ ਆਪ ਨਿਵਾਸ ਕਹੀਏ ਆਸਰਾ ਰੂਪ ਹੋ ਆਦੀ ਪੁਰਖ ਸਦਾ ਆਪ ਹੀ ਹੋ ਤਿੰਨ ਵਾਹਿਗੁਰੂ ਪਦ ਹੈਂ ਇਕ ਵਾਹਿ ਪਦ ਹੈ ਵਾਹਿ ਕਾ ਵੀ ਵਾਹਿਗੁਰੂ ਕਰਣਾ ਅਰਥ ਐਸੇ ਵਾਹਿ ਕਹੀਏ ਅਸਚਰਜ ਹੈਂ ਗੁਰ ਜੀ ਯਾਨੇ ਬ੍ਰਹਮ ਰੂਪ ਹੈਂ ਇਕ ਵਾਹਿਗੁਰੂ ਪਦ ਲਗਾ। ਦੂਤੀ ਵਾਹਿਗੁਰੂ ਐਸੇ ਕਰਨਾ ਵਾਹਿ ਨਾਮ ਹੈ ਬਾਹਨਾਂ ਕਾ ਬਾਹਨ ਕੌਨ ਬਿਸ਼ਨੂ ਕਾ ਗਰੁੜ ਬ੍ਰਹਮਾ ਜੀ ਕਾ ਹੰਸ ਇਨਕੋ ਜੋ ਹਿਤ ਉਪਦੇਸ਼੍ਟਾ ਹੋਵੇ ਸੋ ਕਹੀਏ ਵਾਹਿਗੁਰੂ। ਤਿਰਤੀ ਵਾਹਿਗੁਰੂ ਐਸੇ ਕਰਨਾ ਵਾਹਿ ਨਾਮ ਹੈ ਪ੍ਰਾਪਤ ਕਾ ਯਾਨੇ ਜੋ ਸਾਰੇ ਵਾਹਿ ਕਹੀਏ ਪ੍ਰਾਪਤ ਹੋਵੇ ਭਾਵ ਬਿਆਪਕ ਹੋਵੇ ਸੋ ਕਹੀਏ ਵਾਹਿਗੁਰੂ। ਚੌਥਾ ਵਾਹਿਗੁਰੂ ਪਦ ਐਸੇ ਕਰਨਾ ਭਗਤਾਂ ਕੋ ਜੋ ਮਨ ਬਾਂਛਤ ਫਲ ਦੇਣੇ ਵਾਲਾ ਹੋਵੇ ਉਸਕਾ ਨਾਮ ਹੈ ਵਾਹਿਗੁਰੂ ਸਭ ਲਗ ਗਏ ॥ ੨ ॥ ੭ ॥

**ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥**
**ਬੇ ਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ ਖੇਲੁ ਕੀਆ ਆਪਣੈ ਉਛਾਹਿ ਜੀਉ ॥**

ਪੀਤ ਕਹੀਏ ਪੀਲੇ ਯਾਨੇ ਪੀਤੰਬਰ ਜਿਨਕੇ ਬਸਨ ਕਹੀਏ ਬਸਤਰ ਹੈਂ ਕੁੰਦ ਕਹੀਏ ਮਰਤਬਾਨ ਕੇ ਫੁਲ ਜੈਸੇ

ਜਿਨਕੇ ਦਸਨ ਕਹੀਏ ਦੰਤ ਹੈਂ ਪ੍ਰਿਆ ਕਹੀਏ ਲਖਮੀ ਕੇ ਸਹਿਤ ਹੈਂ ਕੰਠ ਮੇਂ ਜਿਨਕੇ ਬਜੰਤੀ ਮਾਲਾ ਹੈ ਸੀਸ ਪਰ ਜਿਨਕੇ ਮੋਰ ਕੇ ਪੰਖੋਂ ਕਾ ਮੁਕਟ ਚਾਹਿ ਕਹੀਏ ਦੇਖੀਦਾ ਹੈ ਵਾ ਚਾਹਿ ਕਹੀਏ ਗਰੁੜ ਕੀ ਜਿਨਕੀ ਅਸਵਾਰੀ ਹੈ ਓਹ ਭਗਵਾਨ ਵਜ਼ੀਰ ਤੇ ਬੇ ਕਹੀਏ ਬਿਨਾ ਹੈਂ ਕਿਉਂਕਰ ਜੋ ਰਾਜੇ ਵਿਚ ਥੋੜੀ ਅਕਲ ਹੋਵੇ ਤੌ ਰਾਜਾ ਵਜ਼ੀਰ ਕੋ ਰਖਤਾ ਹੈ ਉਸਕੋ ਲੋੜ ਹੀ ਨਹੀਂ ਵਜ਼ੀਰ ਕੀ ਫੇਰ ਕੈਸੇ ਹੈਂ ਧਰਮ ਦਾ ਅੰਗ ਕਹੀਏ ਪਖ ਕਰਨੇ ਵਾਲੇ ਹੈਂ ਅਲਖ ਹੈਂ ਅਗਮ ਕਹੀਏ ਮਨ ਤੇ ਪਰੇ ਹੈਂ ਇਹ ਸੰਸਾਰ ਖੇਲ ਵਾ ਗੁਰੂ ਰੂਪ ਹੋਨਾ ਵਾ ਦੁਆਪੁਰ ਮੇਂ ਕ੍ਰਿਸ਼ਨ ਰੂਪ ਐਸੇ ਹੋਨਾ ਇਹ ਖੇਲ ਆਪ ਨੇ ਉਛਾਹਿ ਕਹੀਏ ਉਤਸ਼ਾਹ ਪੂਰਬਕ ਕੀਆ ਹੈ ।

ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ
ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ੩ ॥ ੮ ॥

ਜਿਸ ਈਸ਼ਵਰ ਕੀ ਕਥਾ ਅਕਥ ਹੈ ਕਥੀ ਨਹੀਂ ਜਾਂਦੀ ਜੋ ਤੀਨ ਲੋਕਾਂ ਮੇਂ ਸਮਾਈ ਕਰ ਰਹਿਆ ਹੈ ਤਿਸਨੇ ਸੁਤੇ ਸਿਧ ਹੀ ਯਾਨੇ ਨਿਰਜਤਨ ਹੀ ਜੀਵਾਂ ਕੇ ਉਧਾਰ ਲਈ ਰੂਪ ਧਾਰਿਆ ਕਿਆ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਰੂਪ ਹੂਆ ਸਾਹਨ ਕੈ ਸਾਹਿ ਜੀਉ ਕਹੀਏ ਪਾਤਸ਼ਾਹਾਂ ਕਾ ਪਾਤਸ਼ਾਹ ਹੂਆ ਸੋਢੀ ਸੁਲਤਾਨ । ਸਾਚ ਕਹੀਏ ਨਿਸਚੇ ਕਰਕੇ ਆਪ ਸਤ ਸਰੂਪ ਹੋ ਸ੍ਰੀ ਲਖਮੀ ਕੇ ਨਿਵਾਸ ਕਹੀਏ ਆਸਰਾ ਰੂਪ ਹੋ ਆਦੀ ਪੁਰਖ ਸਦਾ ਤੁਹੀ ਹੈਂ ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ । ਜਗਜਾਸੂਆਂ ਕੇ ਅਗਜਾਨ ਕੋ ਨਾਸ ਕਰਕੇ ਗਜਾਨ ਪ੍ਰਾਪਤ ਕਰੇ ਸੋ ਵਾਹਿਗੁਰੂ,ਇਕ । ਮਾਤਾ ਕੇ ਉਦਰ ਸੇ ਲੇਕਰ ਮਰਨ ਪ੍ਰਯੰਤ ਰਖਜ਼ਾ ਕਰੇ ਸੋ ਕਹੀਏ ਵਾਹਿਗੁਰੂ, ਦੋ ਆਏ । ਬ੍ਰਹਮਾ ਬਿਸ਼ਨ ਸ਼ਿਵ ਤਿਨਕੋ ਜੋ ਹਿਤ ਉਪਦੇਸ਼੍ਟਾ ਹੋਵੇ ਸੋ ਵਾਹਿਗੁਰੂ, ਤਿੰਨ ਆਏ । ਭਵਾਹਿ ਨਾਮ ਨਾਲਿਓਂ ਕਾ ਹੈ ਜੈਸੇ ਸਮੁੰਦਰ ਨਾਲਿਆਂ ਕਾ ਅਧਿਸਟਾਨ ਰੂਪ ਹੈ ਐਸੇ ਹੀ ਆਪ ਜੀਵਾਂ ਰੂਪੀ ਨਾਲਿਆਂ ਕੇ ਅਧਿਸਟਾਨ ਰੂਪ ਹੋ ॥ ੩ ॥ ੮ ॥

ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ ॥ ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ
ਕਾਨ੍ ਕੁਅਰ ਨਿਹਕਲੰਕ ਬਜੀ ਡੰਕ ਚੜ੍ ਦਲ ਰਵਿੰਦ ਜੀਉ ॥

ਸਤ ਸਰੂਪ ਜੋ ਪ੍ਰਮਾਤਮ ਦੇਵ ਸੋ ਤਾਂ ਗੁਰੂ ਰੂਪ ਹੈਂ ਔਰ ਗੁਰੂ ਸਤੇ ਪ੍ਰਮੇਸ਼ਵਰ ਰੂਪ ਹੈਂ ਯਾਨੇ ਓਤ ਪੋਤ ਤਿਨ੍ਹਾਂ ਸਤਿਗੁਰਾਂ ਦਵਾਰੇ ਗੋਬਿੰਦ ਜੀ ਕੀ ਪ੍ਰਾਪਤੀ ਹੋਤੀ ਹੈ ਫੇਰ ਗੁਰੂ ਸਾਹਿਬ ਕੈਸੇ ਹੈਂ ਨਰ ਸਿੰਘ ਰੂਪ ਹੋਕੇ ਬਲੀ ਰਾਜਾ ਕੋ ਛਲਿਆ ਸਬਲ ਕਹੀਏ ਸਹਿਤ ਬਲ ਕੇ ਜੋ ਦੈਂਤ ਹਰਨਾਖਸ਼ ਆਦੀ ਤਿਨਕੋ ਮਲਨਾ ਕੀਆ ਭਗਤਾਂ ਕੋ ਭਗਤੀ ਕਾ ਫਲ ਦੀਆ ਯਥਾ ਧ੍ਰੂ ਕੋ ਅਟਲ ਪਦਵੀ ਦਿਤੀ ਹੈ ਗੁਰੂ ਜੀ ਆਪ ਹੀ ਦੁਆਪੁਰ ਮੇਂ ਕੁਆਰ ਵਸਥਾ ਮੇਂ ਕਾਨ੍ਹ ਅਖਵਾਵਤੇ ਭਏ ਔਰ ਆਪ ਹੀ ਬੜੇ ਹੁਏ ਕ੍ਰਿਸ਼ਨ ਅਖਵਾਵਤੇ ਭਏ ਫੇਰ ਜਬ ਆਪ ਆਗੇ ਕੋ ਨਿਹਕਲੰਕ ਰੂਪ ਹੋਵੇਂਗੇ ਤਾਂ ਆਪਕਾ ਦਲ ਜੁਧ ਲਾਇ ਚੜ੍ਹੇਗਾ ਰਵੀ ਸੂਰਜ ਅਤੇ ਇੰਦ ਚੰਦ੍ਰਮਾ ਇਹ ਸੈਲਾਨੀ ਹੋਵੇਂਗੇ ਯਾਨੇ ਸੈਨਾ ਪਤੀ ਹੋਵੇਂਗੇ ਵਾ ਰਵ ਕਹੀਏ ਉਦਿਆ ਚਲ ਤੇ ਲੈਕੇ ਇੰਦ ਕਹੀਏ ਅਸਤਾ ਚਲ ਤਕ ਦਲ ਚੜ੍ਹੇਗਾ ।

ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ
ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ ॥
ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥

ਰਮਣ ਕਹੀਏ ਸੁੰਦਰ ਰਾਮ ਵਾ ਰਮਣੇ ਵਾਲੇ ਰਾਮ ਵਾ ਰਾਮ ਨਾਮ ਕੇ ਰਵਣੇ ਕਰਕੇ ਦੁਰਤ ਕਹੀਏ ਪਾਪ ਦਵਣ

ਕਹੀਏ ਨਾਸ ਹੋਤੇ ਹੈਂ ਸਗਲ ਭਵਨ ਚੌਦਾਂ ਹੀ ਭਵਨਾਂ ਮੇਂ ਕੁਸਲ ਕਹੀਏ ਸੁਖ ਕਰਨੇ ਵਾਲੇ ਹੋ ਸਰਬ ਭੂਤ ਕਹੀਏ ਸਰਬ ਰੂਪ ਆਪ ਹੀ ਹੋ ਫੇਰ ਆਪ ਦੇਵਤਿਆਂ ਕੇ ਦੇਵ ਹੋ ਯਾਨੇ ਅਧਿਪਤੀ ਹੋ ਸਹਸ ਕਹੀਏ ਹਜ਼ਾਰ ਮੁਖ ਸੇ ਫਨਿੰਦ ਕਹੀਏ ਸ਼ੇਸ਼ਨਾਗ ਆਪਕੇ ਜੱਸ ਕੋ ਨਿਤਾਪ੍ਰਤੀ ਨੂਤਨ ਨੂਤਨ ਕਹਿਤਾ ਹੈ ਹੇ ਸਤਗੁਰੋ ਆਪ ਨੇ ਮੱਛ ਕਾ ਜਰਮ ਕਹੀਏ ਜਨਮ ਲੈਕੇ ਮੱਛ ਕੇ ਕਰਮ ਕੀਏ ਰਾਜਾ ਮਨੂ ਕੋ ਤਾਰਨਾ ਆਦਿਕ ਫੇਰ ਕੱਛੂ ਕਾ ਜਨਮ ਧਾਰਕੇ ਆਪ ਨੇ ਕਛੂ ਵਾਲਾ ਕਰਮ ਕੀਆ ਸਵਾ ਲੱਖ ਜੋਜਨ ਕੀ ਆਪ ਨੇ ਪਿਠ ਬਨਾਈ ਸਮੁੰਦਰ ਮਥਨ ਵੇਲੇ ਹੇਠ ਬਠਾਇਆ ਅਤੇ ਬਰਾਹ ਕਹੀਏ ਸੂਰ ਰੂਪ ਹੋਕੇ ਯਾਨੇ ਸੂਰ ਕਾ ਜਨਮ ਧਾਰਕੇ ਸੂਰ ਵਾਲੇ ਕਰਮ ਕੀਏ ਯਥਾ ਪ੍ਰਿਥਵੀ ਲਿਆਵਨੀ ਕੀਤੀ ਹੁਡ ਪਰ ਧਰਕੇ ਫੇਰ ਕ੍ਰਿਸ਼ਨ ਰੂਪ ਹੋਕੇ ਜਮਨਾ ਕੇ ਕੂਲ ਕਹੀਏ ਕਿਨਾਰੇ ਪਰ ਜਿਸ ਆਪ ਨੇ ਗਿੰਦ ਕੀ ਖੇਲ ਕੋ ਖੇਲਿਆ ਗਿੰਦ ਖੁਦੋ ਕੀ ਵਾ ਹਾਥੀ ਬਨਾਕੇ।

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ॥੪॥੯॥**

ਸਰਬ ਕਾ ਸਾਰ ਰੂਪ ਹੈ ਨਾਮ ਇਸ ਕੋ ਹੀਏ ਮੇਂ ਧਾਰ ਬਿਕਾਰਾਂ ਕੋ ਤਜ ਦੇਹ ਹੇ ਮਨ ਗਯੰਦ ਕਹੀਏ ਹਸਤੀ ਵਾ ਗਯੰਦ ਭੱਟ ਕਹੇ ਹੈ ਅਥਰਬਨ ਬੇਦ ਕਾ। ਪਿਛੇ ਵੀ ਸਤਿਗੁਰੂ ਗੋਬਿੰਦ ਰੂਪ ਥੇ ਅਬ ਵੀ ਸਤਿ ਗੁਰੂ ਗੁਵਿੰਦ ਰੂਪ ਹੈਂ ਆਗੇ ਵੀ ਸਤਿਗੁਰੂ ਗੁਵਿੰਦ ਰੂਪ ਹੋਵੇਂਗੇ ॥ ੪ ॥ ੯ ।

**ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥**
**ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚ ਜਾਨੁ ਮੰਤ੍ਰੁ ਇਹੈ ਨਿਸਿ ਬਾਸੁਰ ਹੋਇ ਕਲ੍ਯ੍ਯਾਨੁ ਲਹਹਿ ਪਰਮ ਗਤਿ ਜੀਉ ॥**

ਸਿਰੀ ਗੁਰੂ ਜੀ ਪਿਛੇ ਵੀ ਸਤਸਰੂਪ ਥੇ ਅਬ ਵੀ ਸਿਰੀ ਗੁਰੂ ਜੀ ਸਤ ਸਰੂਪ ਹੈਂ ਆਗੇ ਕੋ ਵੀ ਸਿਰੀ ਗੁਰੂ ਜੀ ਸਤਿ ਸਰੂਪ ਹੋਵੇਂਗੇ। ਗੁਰਾਂ ਕਾ ਕਹਿਆ ਮਾਨ ਇਹ ਨਿਜ ਆਪਣਾ ਨਿਧਾਨ ਖਜ਼ਾਨਾ ਹੈ ਇਹ ਸਚਾ ਮੰਤਰ ਹੈ ਇਹ ਜਾਣ ਵਾ ਸਚਾ ਨਿਸਚੇ ਕਰਕੇ ਇਹ ਮੰਤਰ ਜਾਣ ਇਸ ਆਗਿਆ ਰੂਪੀ ਮੰਤਰ ਕਰਕੇ ਹੀ ਨਿਸਬਾਸਰ ਦਿਨ ਰਾਤਰ ਕਲਯਾਨ ਕਹੀਏ ਸੁਖ ਹੋਵੇਗਾ ਅੰਤ ਕੋ ਪਰਮ ਗਤੀ ਮੋਖ ਲਏਂਗਾ ਵਾ ਅਵਿਦਯਾ ਰੂਪੀ ਨਿਸ ਰਾਤਰੀ ਤੇ ਗਯਾਨ ਰੂਪੀ ਬਾਸਰ ਦਿਨ ਹੂਆ ਤਾਂ ਪਰਮ ਗਤ ਕੀ ਕਲਯਾਨ ਭਈ।

**ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧ ਸੰਗਿ ਰਤਿ ਜੀਉ॥**
**ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ ॥**

ਕਾਮ ਅਤੇ ਕ੍ਰੋਧ ਲੋਭ ਮੋਹ ਅਤੇ ਜਣੇ ਜਣੇ ਪੁਰਸ਼ ਨਾਲ ਯਾਨੇ ਸਭ ਨਾਲ ਧੋਹ ਕਹੀਏ ਛਲ ਕਰਨਾ ਇਹ ਸਭ ਛਾਡ ਦੇਹ ਔਰ ਹਉਮੈ ਕਹੀਏ ਮੈਂ ਹਾਂ ਅਤੇ ਮੇਰਾ ਪਦਾਰਥ ਹੈ ਇਹ ਫੰਧ ਕਹੀਏ ਫਾਹੀ ਰੂਪ ਹੈ ਇਸਕੋ ਕਾਟ ਦੇਹ ਸਾਧ ਸੰਗਤ ਮੇਂ ਰਤੀ ਪ੍ਰੀਤੀ ਕਰਕੇ ਦੇਹ ਔਰ ਗ੍ਰਿਹ ਤ੍ਰਿਅ ਇਸਤ੍ਰੀ ਮੇਂ ਸਨੇਹ ਕਰਨਾ ਇਹ ਇਤਿਆਦੀ ਜਗਤ ਚਿਤ ਕਾ ਬਿਲਾਸ ਹੈ ਯਾਨੇ ਚਿਤ ਕੇ ਫੁਰਨੇ ਸੇ ਹੈ ਵਾ ਚਿਤ ਕਹੀਏ ਚੇਤਨ ਕਾ ਬਿਲਾਸ ਹੈ ਵਾ ਚਿਤ ਕੀ ਬਿਲਾਸ ਕਹੀਏ ਦ੍ਰਿਸ਼ਟੀ ਕਾ ਹੈ ਦ੍ਰਿਸ਼ਟੀ ਏਵ ਸ੍ਰਿਸ਼ਟੀ। ਤਾਂਤੇ ਇਸਕੋ ਤਯਾਗਕੇ ਭਗਵੰਤ ਕੇ ਚਰਨਾਂ ਕਮਲਾਂ ਕੋ ਸਦਾ ਹੀ ਸੇਉ ਸੇਵਨ ਕਰ ਮਤੀ ਮੇਂ ਦ੍ਰਿੜਤਾ ਕਹੀਏ ਨਿਸਚਾ ਕਰ।

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥ ੫ ॥ ੧੦ ॥**

ਇਸਕਾ ਪੂਰਬ ਅਰਥ ਹੋ ਚੁਕਾ ॥ ੫ ॥ ੧੦ ॥

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥
ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਦਾ ॥

ਹੇ ਈਸ਼ਵਰ ਆਪ ਸੇਵਕਾਂ ਦੇ ਕਾਰਜ ਭਰਪੂਰ ਕਰਨੇ ਵਾਲੇ ਹੋ ਵਾ ਸੇਵਕਾਂ ਕੋ ਆਪ ਭਰਪੂਰ ਹੂਏ ਨਜ਼ਰ ਆਵਤੇ ਹੋ ਜੁਗਾਂ ਜੁਗਾਂ ਮੇਂ ਹੇ ਵਾਹਿਗੁਰੂ ਤੇਰਾ ਹੀ ਸਭ ਕੋ ਸਦਕਾ ਕਹੀਏ ਆਸਰਾ ਹੈ ਹੇ ਨਿਰੰਕਾਰ ਪ੍ਰਭੂ ਤੂੰ ਸਦਾ ਹੀ ਸਲਾਮਤ ਕਹੀਏ ਇਸਥਿਤ ਰੂਪ ਹੈਂ ਕੋਈ ਵੀ ਕਹਿ ਨਹੀਂ ਸਕਦਾ ਤੂੰ ਕਦੋਂ ਦਾ ਹੈਂ ਯਾਨੇ ਫਲਾਨੇ ਵਕਤ ਕਾ ਉਤਪੰਨ ਹੂਆ ਹੈਂ।

ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥
ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭਹੂ ਕਉ ਤਦ ਕਾ ॥

ਹੇ ਈਸ਼ਵਰ ਬ੍ਰਹਮਾ ਜੀ ਅਤੇ ਸ਼ਿਵਜੀ ਮਹਾਰਾਜ ਜੀ ਔਰ ਬਿਸ਼ਨੂ ਜੀ ਇਹ ਤੈਨੇ ਅਗਿਨਤ ਹੀ ਸਿਰੇ ਕਹੀਏ ਉਤਪੰਨ ਕੀਏ ਹੈਂ ਤਿਨ੍ਹਾਂ ਕੇ ਮਨ ਮੇਂ ਮਦ ਕਰਕੇ ਮੋਹ ਭਯਾ ਯਾਨੇ ਅਗਿਆਨੀਆਂ ਵਤ ਹੰਕਾਰ ਕੀਆ ਭਗਵੰਤ ਨੇ ਚੌਰਾਸੀ ਲਖ ਜੋਨ ਜਦ ਕੀ ਉਪਾਈ ਹੈ ਤਦ ਕਾ ਹੀ ਸਭ ਕੋ ਰਿਜਕ ਦੀਆ ਹੈ। ਯਥਾ-"ਪਹਿਲੋ ਦੇ ਤੈਂ ਰਿਜਕ ਸਮਾਹਾ ॥ ਪਿਛੋ ਦੇ ਤੈਂ ਜੰਤ ਉਪਾਹਾ ॥" ਯਾਨੇ ਪ੍ਰਥਮੇ ਪ੍ਰਾਰਬਧ ਬਣਾਕੇ ਫੇਰ ਜੀਵ ਕੀਏ।

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥ ੧ ॥ ੧੧ ॥

ਇਸਕਾ ਪੂਰਬ ਅਰਥ ਹੋ ਚੁਕਾ ॥ ੧ ॥ ੧੧ ॥

ਵਾਹੁ ਵਾਹੁ ਕਾ ਬਡਾ ਤਮਾਸਾ ॥
ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥

ਵਾਹਿ ਜੋ ਅਸਚਰਜ ਰੂਪ ਵਾਹਿ ਕਹੀਏ ਵਾਹਿਗੁਰੂ ਹੈ ਤਿਸਕਾ ਬਡਾ ਤਮਾਸਾ ਹੈ ਦੇਖੋ ਹਾਥੀ ਕਾ ਕਈ ਮਣ ਕਾ ਸਰੀਰ ਹੋਤਾ ਹੈ ਪ੍ਰੰਤੂ ਚੇਤਨਤਾ ਨਿਕਸਨੇ ਪੀਛੇ ਬਡਾ ਪ੍ਰਬਤ ਸਰੀਖਾ ਹੋ ਜਾਤਾ ਹੈ ਕਿਸੀ ਸੇ ਚੁਕਿਆ ਨਹੀਂ ਜਾਂਦਾ ਇਸ ਤੇ ਚੇਤਨਸਤਾ ਰੂਪ ਬਡਾ ਤਮਾਸਾ ਹੈ ਵਾ ਬਡਾ ਤਮਾਸਾ ਕਿਆ ਸੋ ਆਗੇ ਕਹੇ ਹੈਂ ਆਪੇ ਹੀ ਕਿਸੀ ਅਸਥਾਨ ਮੇਂ ਓਹ ਹਸ ਰਹਾ ਹੈ ਯਾਨੇ ਖੂਬ ਅਨੰਦ ਲੈ ਰਹਾ ਹੈ ਔਰ ਆਪ ਹੀ ਕਿਸੀ ਅਸਥਾਨ ਮੇਂ ਚਿਤਵਨੀ ਕਰ ਰਹਾ ਹੈ ਯਾਨੇ ਰੁਦਨ ਕਰ ਰਹਾ ਹੈ ਆਪਹੀ ਚੰਦਰਮਾ ਸੂਰਜ ਕਾ ਪਰਕਾਸ਼ ਹੋ ਰਹਾ ਹੈ ਵਾ ਆਪ ਹੀ ਚੰਦ ਸੂਰਜ ਹੈ ਅਤੇ ਆਪ ਹੀ ਤਿਨਕਾ ਚਾਂਦਨਾ ਕਰਨੇ ਹਾਰ ਹੈ।

ਆਪੇ ਜਲੁ ਆਪੇ ਥਲੁ ਥੰਮਨੁ ਆਪੇ ਕੀਆ ਘਟਿ ਘਟਿ ਬਾਸਾ ॥
ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ ॥
ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ ॥ ੨ ॥ ੧੨ ॥

ਆਪੇ ਹੀ ਉਹ ਵਾਹਿਗੁਰੂ ਜਲ ਰੂਪ ਹੈ ਔਰ ਆਪ ਹੀ ਥਲ ਕਹੀਏ ਪ੍ਰਿਥਵੀ ਰੂਪ ਹੋਕੇ ਜਲ ਕੇ ਥੰਮਨੇ ਵਾਲਾ ਹੈ ਵਾ ਆਪੇ ਹੀ ਜਲ ਕਾ ਥਲ ਕਹੀਏ ਅਸਥਾਨ ਹੈ ਔਰ ਆਪ ਹੀ ਥੰਮਨ ਵਾਲਾ ਅਧਿਸਟਾਨ ਰੂਪ ਹੈ ਆਪੇ ਹੀ ਘਟਿ ਘਟਿ ਸਰੀਰ ਸਰੀਰ ਮੇਂ ਨਿਵਾਸ ਕੀਆ ਹੈ। ਆਪ ਹੀ ਓਹ ਨਰ ਰੂਪ ਹੈ ਆਪੇ ਹੀ ਫੁਨਾ ਨਾਰੀ ਰੂਪ ਹੈ ਵਾ ਨਰ ਕਹੀਏ ਈਸ਼ਵਰ ਰੂਪ ਆਪ ਹੀ ਹੈ ਨਾਰੀ ਮਾਇਆ ਰੂਪ ਵੀ ਆਪ ਹੀ ਹੈ ਆਪ ਹੀ ਸਾਰ ਕਹੀਏ ਬਾਜੀ ਰੂਪ ਹੈ ਔਰ ਆਪ ਹੀ ਆਸਾ ਰੂਪ ਹੈ ਵਾ ਆਪ ਹੀ ਸੰਸਾਰ ਰੂਪੀ ਸਾਰ ਕਹੀਏ ਬਾਜੀ ਹੈ ਔਰ ਆਪ ਹੀ ਤਿੰਨ ਗੁਨਾਂ ਰੂਪੀ ਪਾਸਾ

ਹੈ ਜੀਵਾਂ ਰੂਪੀ ਨਰਦਾਂ ਹੈਂ ਚਾਰ ਜੁਗ ਚੌਪੜ ਹੈ ਹੇ ਸੰਗਤ ਗੁਰਮੁਖਾਂ ਨਾਲ ਮਿਲਕੇ ਸਭੀ ਵਿਚਾਰੋ ਵਾ ਗੁਰਮੁਖਾਂ ਕੀ ਸੰਗਤ ਮੇਂ ਮਿਲਕੇ ਸਭੈ ਬਿਚਾਰੋ ਵਾਹੁ ਵਾਹੁ ਕਹੀਏ ਅਸਚਰਜ ਰੂਪ ਕਾ ਇਹ ਬਡਾ ਹੀ ਪੂਰਬੋਕਤ ਤਮਾਸ਼ਾ ਕਹਾ॥੨॥੨੧॥

ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥
ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯ੍ਯਾ ਅੰਮ੍ਰਿਤ ਤੇ ਮੀਠੇ ਜਾਕੇ ਬਚਨਾ ॥

ਤਮਾਸ਼ਾ ਰੂਪ ਤਤਾਂ ਕੋ ਮੇਲਕੇ ਆਪ ਨੇ ਇਹ ਜਗਤ ਰੂਪੀ ਇਕ ਬਡਾ ਖੇਲ ਕੀਆ ਹੈ ਹੇ ਵਾਹਿਗੁਰੂ ਇਹ ਸਭ ਆਪਕੀ ਹੀ ਰਚਨਾ ਹੈ ਤੂ ਜਲਾਂ ਥਲਾਂ ਗਗਨ ਆਕਾਸ਼ ਪਯਾਲ ਕਹੀਏ ਪਤਾਲ ਇਤਿਆਦਕ ਸਭ ਮੇਂ ਪੂਰਨ ਹੋ ਰਹਾ ਹੈਂ ਜਾਕੇ ਕਹੀਏ ਜਿਸ ਆਪਕੇ ਬਚਨ ਬੇਦ ਵਾ ਰਾਮ ਨਾਮ ਵਾ ਗੁਰਬਾਨੀ ਵਾ ਗੀਤਾ ਇਹ ਅੰਮਰਤ ਨਾਲੋਂ ਵੀ ਮਿੱਠੇ ਹੈਂ ।

ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ ॥
ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਸੰਗਤਿ ਸੇਤੀ ਮਨੁ ਖਚਨਾ ॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ ॥ ੩ ॥ ੧੩ ॥ ੪੨ ॥

ਹੇ ਭਗਵੰਤ ਆਪਕੋ ਬ੍ਰਹਮਾ ਆਦਿਕ ਔਰ ਰੁਦ੍ਰ ਆਦਿਕ ਸਭੀ ਮਾਨਤੇ ਹੈਂ ਤੂੰ ਕਾਲ ਕਾ ਵੀ ਕਾਲ ਹੈਂ ਯਾਨੇ ਕਾਲ ਕੋ ਵੀ ਕਾਲ ਕਰਨੇ ਵਾਲਾ ਹੈਂ ਨਿਰੰਜਨ ਕਹੀਏ ਸੁਧ ਹੈਂ ਤੂੰ । ਇਹ ਆਪਕੇ ਜਚਨਾ ਕਹੀਏ ਚਜ ਹੈਂ ਵਾ ਆਪ ਪਾਸੋਂ ਸਭੀ ਜੀਵ ਜਾਚਤੇ ਹੈਂ ਵਾ ਆਪਕੇ ਸਭ ਜੀਵ ਜਾਚੇ ਹੂਏ ਹੈਂ ਯਾਨੇ ਹਾੜੇ ਹੂਏ ਹੈਂ । ਜਬ ਸਤ ਸੰਗਤ ਸੇਤੀ ਮਨ ਖੱਚਤ ਹੂਆ ਤਾਂ ਪ੍ਰਮਾਰਥ ਕਹੀਏ ਮੋਖ ਪਾਈਤੀ ਹੈ । ਸਪਸ਼ਟ ਹੈ ॥ ੩ ॥ ੧੩ ॥ ੪੨ ॥

ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥
ਸਿਵ ਬਿਰੰਚਿ ਧਰਿ ਧ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ ॥

ਜੋ ਭਗਵੰਤ ਅਗਮ ਹੈ ਯਾਨੇ ਮਨ ਬਾਨੀ ਕੀ ਜਿਸ ਮੇਂ ਗੰਮਤਾ ਨਹੀਂ ਅਨੰਤ ਹੈ ਅੰਤ ਨਹੀਂ ਆਵਤਾ ਅਨਾਦਿ ਹੈ ਯਾਨੇ ਉਤਪਤੀ ਰਹਿਤ ਹੈ ਜਿਸ ਈਸ਼ਵਰ ਕਾ ਆਦਿ ਕੋਈ ਵੀ ਨਹੀਂ ਜਾਨ ਸਕਤਾ ਜਿਸ ਪਰਮੇਸ਼ਵਰ ਕੇ ਜਾਨਨੇ ਲੀਏ ਸ਼ਿਵਜੀ ਮਹਾਰਾਜ ਧਯਾਨ ਧਰਤੇ ਹੈਂ ਔਰ ਜਿਸਕੇ ਜਾਨਨੇ ਲੀਏ ਬ੍ਰਹਮਾ ਜੀ ਨਿਤਾਪਰਤੀ ਬੇਦਾਂ ਕੋ ਬਖਾਨ ਰਹੇ ਹੈਂ ।

ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥
ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ ॥

ਨਿਰੰਕਾਰ ਕਹੀਏ ਅਕਾਰ ਰਹਿਤ ਹੈ ਨਿਰਵੈਰ ਹੈ ਉਸ ਜੈਸਾ ਅਵਰ ਕੋਈ ਦੂਸਰਾ ਨਹੀਂ । ਭੰਨਣੇ ਕੋ ਔਰ ਗੜ੍ਹਨ ਕਹੀਏ ਘੜਨੇ ਕੋ ਸਮਰਥ ਹੈ ਯਥਾ—"ਹਰਨ ਭਰਨ ਜਾਕਾ ਨੇਤ੍ਰ ਫੋਰ ॥" ਸੋਈ ਪ੍ਰਭੂ ਤਾਰਨੇ ਕੋ ਤਰਨ ਕਹੀਏ ਜਹਾਜ਼ ਰੂਪ ਹੈਂ ।

ਨਾਨਾ ਪਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ ॥
ਸ੍ਰੀ ਸਤਿਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ ॥ ੧ ॥

ਜਿਸਨੇ ਨਾਨਾ ਪਰਕਾਰ ਸੇ ਜਗਤ ਕੋ ਕੀਆ ਹੈ ਵਾ ਨਾਨਾ ਪਰਕਾਰ ਕਾ ਜਗਤ ਕੀਆ ਹੈ ਮਥਰਾ ਜਨ ਭੱਟ ਕਹੇ

ਹੈ ਰਸਨਾ ਕਰਕੇ ਤਿਸ ਨੇ ਜਸੈ ਕਹੀਏ ਉਚਾਰੇ ਸ੍ਰੀ ਸੋਭਨੀਕ ਕਰਤਾ ਪੁਰਖ ਦਾ ਸਤ ਨਾਮ ਹੈ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪਕੇ ਚਿਤ ਮੇਂ ਬਸਦਾ ਹੈ ॥ ੧ ॥

ਗੁਰੂ ਸਮਰਥੁ ਗਹਿ ਕਰੀਆ ਧ੍ਰੂਵ ਬੁਧਿ ਸੁਮਤਿ ਸਮ੍ਹਾਰਨ ਕਉ ॥
ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅੱਘ ਪੁੰਜ ਤਰੰਗ ਨਿਵਾਰਨ ਕਉ ॥

ਗੁਰੂ ਜੋ ਸ੍ਰੀ ਗੁਰੂ ਅਮਰਦੇਵ ਜੀ ਸਮਰਥ ਈਸ਼੍ਵਰ ਅਵਤਾਰ ਤਿਨ੍ਹਾਂਨੇ ਆਪਕੀ ਬੁਧੀ ਗਹਿ ਕਹੀਏ ਪਕੜਕੇ ਯਾਨੇ ਗ੍ਰਹਨ ਕਰਕੇ ਧ੍ਰੂਵ ਕਹੀਏ ਨਿਸਚਲ ਕੀਆ ਹੈ ਸੁਮਤਿ ਕਹੀਏ ਸਟਸਟੂ ਮਤ ਕਰਕੇ ਸਮਾਰਨ ਕੋ ਯਾਨੇ ਯਾਦ ਕਰਨ ਕੋ ਵਾ ਆਪਨੇ ਸਿਖਾਂ ਕੀ ਬੁਧੀ ਕੀਤੀ ਹੈ ਆਪ ਸਮਰਥ ਹੋ ਫੁਨਿ ਬਹੁੜੋ ਫੇਰ ਆਪਕੀ ਧਰਮ ਕੀ ਧੁਜਾ ਸ੍ਰੀ ਹਰਿ ਮੰਦਰ ਸਾਹਿਬ ਵਿਖੇ ਫਰਕ ਰਹੀ ਹੈ ਭਾਵ ਧੁਜਾ ਕਾ ਇਸਤਰ ਲੋਕਾਂ ਕੋ ਇਹ ਸੂਚਨ ਕਰੇ ਹੈ ਕਿ ਜਿਸਨੇ ਮੁਕਤੀ ਲੈਨੀ ਹੋਵੇ ਸੋ ਅੰਦਰ ਆਵੇ ਅੰਦਰ ਆਵੇ ਔਰ ਜੋ ਬਾਹਰਲੇ ਦੋ ਨਿਸ਼ਾਨ ਹੈਂ ਓਹ ਇਹ ਸੂਚਨ ਕਰਾਏ ਹੈਂ ਕਿ ਜਿਸਨੇ ਰਾਗ ਰਤਨ ਕਥਾ ਕੀਰਤਨ ਸੁਨਨਾ ਹੋਵੇ ਸੋ ਪਰਕਰਮਾਂ ਵਿਚ ਆਵੇ ਪਰਕਰਮਾਂ ਵਿਚ ਆਵੇ ਵਾ ਆਪਕੀ ਧਰਮ ਰੂਪੀ ਧੁਜਾ ਫੈਲ ਰਹੀ ਹੈ ਜੋ ਆਪਨੇ ਧਰਮ ਚਲਾਇਆ। ਓਹ ਧੁਜਾ ਕੈਸੀ ਹੈ ਅਘ ਪਾਪ ਪੰਜ ਕਹੀਏ ਸਮੂਹ ਕੋ ਨਿਵਰਤ ਕਰਨੇ ਵਾਲੀ ਹੈ ਵਾ ਅਘ ਜੋ ਹੈਂ ਸਮੂਹ ਤਿਨਕੇ ਨਿਵਾਰਨੇ ਕੋ ਆਪ ਤਰੰਗ ਕਹੀਏ ਜਲ ਰੂਪ ਹੋ ਯਾਨੇ ਧੋ ਦੇਤੇ ਹੋ ਵਾ ਤਰੰਗ ਸੰਕਲਪ ਵੀ ਅਤੇ ਸਮੂਹ ਅਘ ਵੀ ਨਿਵਾਰਨੇ ਵਾਲੇ ਹੋ।

ਮਥੁਰਾ ਜਨ ਜਾਨਿ ਕਹੀ ਜੀਅ ਸਾਚੁ ਸੁ ਅਉਰ ਕਛੂ ਨ ਬਿਚਾਰਨ ਕਉ ॥
ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ ਉਤਾਰਨ ਕਉ ॥ ੨ ॥

ਮਥਰਾਜਨ ਭੱਟ ਕਹੇ ਹੈ ਹੇ ਪਿਆਰਿਓ ਇਹ ਬਾਤ ਮੈਂ ਨੇ ਜੀ ਮੇਂ ਜਾਣਕੇ ਸਾਚ ਕਹੀ ਹੈ ਗੁਰਾਂ ਕੇ ਸਦਰਸ ਮੁਕਤੀ ਦੇਨੇ ਕੋ ਔਰ ਕੁਝ ਨਹੀਂ ਵਿਚਾਰਨੇ ਕੋ ਯਾਨੇ ਏਹੀ ਮੁਕਤੀ ਦਾਤਾ ਹੈ ਵਾ ਅਗੇ ਕਹੇ ਹੈਂ ਹਰੀ ਨਾਮ ਹੀ ਬੋਹਿਥ ਕਹੀਏ ਜਹਾਜ ਹੈ ਬੜਾ ਕਲਯੁਗ ਮੇਂ ਭਵ ਸੰਸਾਰ ਰੂਪੀ ਸਾਗਰ ਤੇ ਪਾਰ ਉਤਾਰਨੇ ਕੋ ॥ ੨ ॥

ਸੰਤਤ ਹੀ ਸਤ ਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ ॥
ਧ੍ਰਮ ਪੰਥੁ ਧਰਿਓ ਧਰਨੀ ਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥

ਸੰਤਤ ਹੀ ਕਹੀਏ ਨਿਰੰਤਰ ਹੀ ਸਤ ਸੰਗਤ ਕੇ ਸੰਗ ਮੇਂ ਸ੍ਰੇਸ਼ਟ ਰੰਗ ਪ੍ਰੇਮ ਵਿਖੇ ਰਤੇ ਹੂਏ ਗੁਰਮੁਖ ਲੋਕ ਆਪਕੇ ਜੱਸ ਕੋ ਗੈਨ ਕਰ ਰਹੇ ਹੈਂ ਹੇ ਗੁਰੋ ਧਰਨੀ ਧਰ ਜੋ ਈਸ਼੍ਵਰ ਤਿਸਨੇ ਆਪਕੋ ਧਰਮ ਕਾ ਪੰਥ ਹੀ ਧਾਰਿਆ ਹੈ ਯਾਨੇ ਆਪ ਧਰਮ ਕਾ ਰਸਤਾ ਹੋ। ਆਪ ਈਸ਼੍ਵਰ ਮੇਂ ਲਿਵ ਧਾਰ ਰਹੇ ਹੋ ਨਾਨਾ ਪਰਕਾਰ ਕੇ ਬਿਵਹਾਰੋਂ ਮੇਂ ਨਹੀਂ ਧਾਵਤੇ ਵਾ ਆਪ ਕਾ ਮਨ ਨਹੀਂ ਧਾਵਤਾ।

ਮਥੁਰਾ ਭਨਿ ਭਾਗ ਭਲੇ ਉਨਕੇ ਮਨ ਇਛਤ ਹੀ ਫਲ ਪਾਵਤ ਹੈ ॥
ਰਵਿ ਕੇ ਸੁਤ ਕੋ ਤਿਨ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ ॥ ੩ ॥

ਮਥੁਰਾ ਨਾਮੇ ਭੱਟ ਭਨਿ ਕਹੀਏ ਉਚਾਰਦਾ ਹੈ ਉਨ੍ਹਾਂ ਪੁਰਸ਼ਾਂ ਕੇ ਭਲੇ ਭਾਗ ਹੈਂ ਔਰ ਸੋ ਪੁਰਸ਼ ਮਨ ਇਛਤ ਹੀ ਫਲ ਪਾਵਤੇ ਹੈਂ ਰਵੀ ਕਾ ਸੁਤ ਪੁਤਰ ਹੈ ਧਰਮ ਰਾਜ ਯਾਨੇ ਧਰਮ ਰਾਜਾ ਕਾ ਤਿਨ੍ਹਾਂ ਕੋ ਵਾਸ ਕਹੀਏ ਖੌਫ਼ ਕਹਾਂ ਹੈ ਜੋ ਪੁਰਸ਼ ਗੁਰਾਂ ਕੇ ਚਰਨਾਂ ਕਵਲਾਂ ਮੇਂ ਚਿਤ ਬ੍ਰਿਤੀ ਲਾਵਤੇ ਹੈਂ ॥ ੩ ॥

ਨਿਰਮਲ ਨਾਮੁ ਸੁਧਾ ਪਰ ਪੂਰਨ ਸਬਦ ਤਰੰਗ ਪ੍ਰਗਟਿਤ ਦਿਨਆਗਰੁ ॥
ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥

ਨਾਮ ਰੂਪੀ ਜੋ ਸ਼ੁਧਾ ਕਹੀਏ ਅੰਮ੍ਰਿਤ ਨਿਰਮਲ ਤਿਸ ਕਰਕੇ ਆਪਕਾ ਰਿਦਾ ਪਰੀਪੂਰਨ ਹੈ ਵਾ ਨਾਮ ਰੂਪੀ ਨਿਰਮਲ ਅਮ੍ਰਿਤ ਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਪਰੀ ਪੂਰਨ ਹੈ ਵਾ ਨਾਮ ਸੇ ਆਪਕਾ ਰਿਦਾ ਪੂਰਨ ਹੈ ਸੁਧਾ ਅਮ੍ਰਿਤ ਜਲ ਸੇ ਆਪਕਾ ਤਲਾਵ ਸ੍ਰੀ ਅਮ੍ਰਿਤਸਰ ਪੂਰਨ ਹੈ ਤਿਸ ਮੇਂ ਸ਼ਬਦ ਨਾਮ ਹੈ ਜਲ ਕਾ ਜਲ ਕੇ ਤਰੰਗ ਪ੍ਰਗਟਦੇ ਹੈਂ ਦਿਨ ਕੇ ਆਗਰ ਕਹੀਏ ਅਗੋਂ ਅਗੋਂ ਯਾਨੇ ਗੁਰ ਸਿੱਖ ਸਵੇਰਾਂ ਹੀ ਉੱਠਕੇ ਇਸ਼ਨਾਨ ਕਰਤੇ ਹੈਂ ਵਾ ਸ਼ਬਦ ਕਹੀਏ ਬਾਣੀ ਕੇ ਤਰੰਗ ਉਠਦੇ ਹੈਂ ਦਿਨਕੇ ਅਗੋਂ ਅਗੋਂ ਆਸਾ ਕੀ ਵਾਰ ਲਗ ਚੁਕਦੀ ਹੈ ਗਹਿਰ ਕਹੀਏ ਡੂੰਘੇ ਹੈਂ ਗੰਭੀਰ ਨਿਹਚਲ ਹੈਂ ਅਥਾਹ ਅਤੁਲ ਸਪਰਸ ਹੈਂ ਅਤਿਸੈ ਕਰਕੇ ਬੜੇ ਹੈਂ ਸਭ ਬਿਧੀ ਸੇ ਸਦਾ ਹੀ ਸੁਭਰ ਕਹੀਏ ਲਬਾ ਲਬ ਹੈਂ ਯਾਨੇ ਪੂਰਨ ਹੈਂ ਫੇਰ ਸ਼ੁਭ ਗੁਣਾਂ ਰੂਪੀ ਰਤਨਾਂ ਕੀ ਆਗਰ ਕਹੀਏ ਖਾਣ ਹੈਂ।

ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥
ਕਲਜੁਗ ਦੁਰਤ ਦੂਰਿ ਕਰਬੇ ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ ॥ ੪ ॥

ਸੰਤਾਂ ਰੂਪੀ ਮਰਾਲ ਕਹੀਏ ਹੰਸ ਕੰਤੂਹਲ ਕਹੀਏ ਕੌਤਕ ਯਾਨੇ ਅਨੰਦ ਕਰਦੇ ਹੈਂ ਤਿਨ ਕੋ ਜਮਾਂ ਕਾ ਤ੍ਰਾਸ ਕਹੀਏ ਖੌਫ ਨਹੀਂ ਰਹਾ ਸਭ ਮਿਟ ਗਇਆ ਦੁਖ ਦੀ ਕਾ ਕਹੀਏ ਕਿਆ ਗਰ ਕਹੀਏ ਗਲ ਹੈ ਯਾਨੇ ਦੁਖ ਵੀ ਜਨਮ ਮਰਨ ਕਾ ਦੂਰ ਭਇਆ ਕਲਜੁਗ ਕੇ ਦੁਰਤ ਕਹੀਏ ਪਾਪ ਦੂਰ ਕਰਨੇ ਕੋ ਯਾਨੇ ਕਟਨੇ ਕੋ ਗੁਰਾਂ ਕਾ ਦਰਸ਼ਨ ਹੀ ਹੈ ਸਗਲ ਸੁਖਾਂ ਦਾ ਸਾਗਰ ਸਮੁੰਦ੍ਰ ॥ ੪ ॥

ਜਾਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ ਕਬਹੁਕ ਕੋਊ ਪਾਵੈ ਆਤਮ ਪ੍ਰਗਾਸ ਕਉ ॥
ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾਕੋ ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥

ਜਾਕਉ ਕਹੀਏ ਜਿਸ ਈਸ਼ਵਰ ਕੀ ਪ੍ਰਾਪਤੀ ਲੀਏ ਮੁਨੀ ਜਨ ਧਯਾਨ ਧਰਦੇ ਫਿਰਤੇ ਹੈਂ ਸਗਲ ਜੁਗਾਂ ਮੇਂ ਕਬਹੁਕ ਕਹੀਏ ਕਦਾ ਚਿਤ ਕੋਈ ਹੀ ਪ੍ਰਕਾਸ਼ ਰੂਪ ਆਤਮਾ ਕੋ ਪਾਂਵਦਾ ਹੈ ਬਿਰੰਚ ਕਹੀਏ ਬ੍ਰਹਮਾ ਜੀ ਜਿਸਕੀ ਪ੍ਰਾਪਤੀ ਲੀਏ ਬੇਦ ਬਾਣੀ ਸਹਿਤ ਹੂਆ ਜੱਸ ਗੌਨ ਕਰ ਰਹਾ ਹੈ ਸ਼ਿਵਜੀ ਮੁਨੀਆਂ ਕੀ ਤਰਾਂ ਵਾ ਸ਼ਿਵ ਜੋ ਮੁਨੀ ਗ੍ਰਹਿਨ ਕਰ ਰਹੇ ਹੈਂ ਕੈਲਾਸ ਕੋ ਤਿਆਗਦੇ ਨਹੀਂ ਯਾਨੇ ਜੈਸੀ ਸਮਾਧੀ ਓਥੇ ਲਗਦੀ ਹੈ ਐਸੀ ਹੋਰ ਕਿਤੇ ਨਹੀਂ ਲਗਦੀ।

ਜਾਕਉਜੋਗੀ ਜਤੀਸਿਧਸਾਧਿਕਅਨੇਕ ਤਪ ਜਟਾਜੂਟ ਭੇਖਕੀਏ ਫਿਰਤਉਦਾਸ ਕਉ ॥
ਸੁਤਿਨਿਸਤਿਗੁਰਿਸੁਖਭਾਇਕ੍ਰਿਪਾਧਾਰੀਜੀਅਨਾਮਕੀਬਡਾਈਦਈਗੁਰ ਰਾਮਦਾਸ ਕਉ ॥ ੫ ॥

ਜਾਕਉ ਕਹੀਏ ਜਿਸਕੀ ਪ੍ਰਾਪਤੀ ਵਾਸਤੇ ਜੋਗੀ ਗੋਰਖ ਆਦੀ ਜਤੀ ਲਛਮਨ ਆਦੀ ਸਿਧ ਚੌਰਾਸੀ ਸਾਧਿਕ ਜਗਜਾਸੂ ਅਨੇਕ ਹੀ ਤਪੀਏ ਜਟਾ ਜੂਟ ਕਹੀਏ ਸ਼ੁਧ ਵਾ ਜਟਾਂ ਕਾ ਜੂਟ ਕਹੀਏ ਜੂੜਾ ਕਰਕੇ ਹੋਰ ਕਈ ਭੇਖ ਧਾਰਕੇ ਸੰਸਾਰ ਤੇ ਉਦਾਸੀਨ ਹੂਏ ਫਿਰਦੇ ਹੈਂ ਇਸ ਪ੍ਰਕਾਰ ਜਿਸ ਈਸ਼ਵਰ ਕੀ ਪ੍ਰਾਪਤੀ ਕਠਨ ਹੈ ਸੋ ਪ੍ਰਮੇਸਰ ਹੀ ਸਤਿਗੁਰ ਅਮਰ ਦੇਵ ਰੂਪ ਹੋਕੇ ਤਿਸਨੇ ਸੁਖ ਭਾਇ ਕਹੀਏ ਸੁਖੈਨ ਹੀ ਕ੍ਰਿਪਾ ਧਾਰਕੇ ਆਪ ਕੇ ਜੀ ਮੈਂ ਹੇ ਗੁਰੋ ਰਾਮਦਾਸ ਸਾਹਿਬ ਜੀ ਨਾਮ ਕੀ ਵਡਿਆਈ ਦਿਤੀ ॥ ੫ ॥

ਨਾਮੁ ਨਿਧਾਨੁ ਧਿਆਨ ਅੰਤਰ ਗਤਿ ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥
ਦੇਖਤ ਦਰਸੁ ਭਟਕਿ ਭ੍ਰਮੁ ਭਜਤ ਦੁਖ ਪਰ ਹਰਿ ਸੁਖ ਸਹਜ ਬਿਗਾਸੇ ॥

ਨਾਮ ਜੋ ਨੌਂ ਨਿਧੀਆਂ ਕਾ ਖਜ਼ਾਨਾ ਤਿਸਕੇ ਅੰਤਰ ਆਪਕਾ ਧਯਾਨ ਗਤਿ ਕਹੀਏ ਪ੍ਰਾਪਤ ਹੂਆ ਹੈ ਵਾ ਅੰਤਰ

ਭੇਦ ਗਤ ਭਇਆ ਆਪਕੇ ਤੇਜ ਪ੍ਰਤਾਪ ਕਾ ਪ੍ਰਕਾਸ਼ ਪੁੰਜ ਸਮੂਹ ਤਿੰਨਾਂ ਹੀ ਲੋਕਾਂ ਮੈਂ ਪ੍ਰਕਾਸ਼ ਰਹਾ ਹੈ। ਆਪ ਕਾ ਦਰਸ਼ਨ ਦੇਖਨੇ ਕਰ ਭਟਕਣੇ ਦੇ ਸਹਿਤ ਹੀ ਭ੍ਰਮ ਭਜ ਜਾਤਾ ਹੈ ਵਾ ਭਟਕ ਨਾਮ ਸ਼ੀਘ੍ਰ ਹੀ ਦੁਖਾਂ ਕੋ ਪਰਹਾਰ ਕੇ ਯਾਨੇ ਦੂਰ ਕਰਕੇ ਸਹਜ ਸੁਖ ਕਹੀਏ ਆਤਮ ਸੁਖ ਪ੍ਰਕਾਸ਼ਤਾ ਹੈ।

ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੇ ॥
ਬਿਦ੍ਮਾਨ ਗੁਰਿ ਆਪ ਥਪ੍ਹਉ ਥਿਰ ਸਾਚਉ ਤਖਤੁ ਗੁਰੂ ਰਾਮਦਾਸੈ ॥ ੬ ॥

ਸੇਵਕ ਜੋ ਸਿਖਜਾ ਦੇ ਲੈਨੇ ਵਾ ਸੇਵਕ ਸਹਜ ਧਾਰੀਏ ਸਿਖ ਅੰਮ੍ਰਤੀ ਏਸਦਾ ਗੁਰਾਂ ਕੇ ਚਰਨਾਂ ਪਰ ਲੁਭਿਤ ਕਹੀਏ ਲੋਭਤੇ ਹੈਂ ਜੈਸੇ ਸਮੂਹ ਅਲੀ ਸੁ ਕੁਸਮ ਦੀ ਬਾਸਨਾ ਪਰ ਲੁਭਤ ਹੋਤੇ ਹੈਂ। ਐਸੇ ਹੀ ਭਗਤੀ ਵਾਸ਼ਨਾ ਹੈ ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਬਿਦ੍ਮਾਨ ਕਹੀਏ ਪ੍ਰਗਟ ਹੀ ਯਾਨੇ ਆਪਨੇ ਹੁੰਦਿਆਂ ਹੀ ਅਮਰ ਦੇਵ ਜੀ ਨੇ ਆਪ ਕੋ ਥਿਰ ਕਰਕੇ ਵਾ ਥਿਰ ਰੂਪ ਜੋ ਸੱਚਾ ਗੁਰਿਆਈ ਗੱਦੀ ਰੂਪੀ ਤਖਤ ਤਿਸ ਪਰ ਥਾਪਿਆ ਵਾ ਸਰੂਪ ਰੂਪੀ ਸੱਚਾ ਤਖਤ ॥ ੬ ॥

ਤਰਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ ॥
ਫੁਨਿ ਕੀਰਤਿ ਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ ਸਥੁ ॥

ਹੇ ਗੁਰੋ ਆਪ ਸੰਸਾਰ ਤੇ ਤਰੇ ਹੋ ਵਾ ਹੇ ਸਮਰਥ ਗੁਰੋ ਆਪ ਨੇ ਨਾਮ ਅੰਮ੍ਰਤ ਦੇਕੇ ਸਿੱਖਾਂ ਕੋ ਮਾਯਾ ਕਾ ਮਦ ਜੋ ਮੋਹਿਤ ਕਰਨਹਾਰ ਤਿਸ ਤੇ ਤਾਰਿਆ ਹੈ। ਫੁਨਿ ਕਹੀਏ ਪੁਨਾ ਆਪ ਕੀਰਤਵੰਤ ਹੋ ਸਦਾ ਹੀ ਸੁਖ ਤੇ ਸੰਪਤਾ ਵਾਲੇ ਹੋ ਰਿਧੀਆਂ ਔਰ ਸਿਧੀਆਂ ਆਪਕਾ ਸਥ ਕਹੀਏ ਸਾਥ ਨਹੀਂ ਛੋਡਦੀਆਂ।

ਦਾਨਿ ਬਡੌ ਅਤਿਵੰਤੁ ਮਹਾ ਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ ॥
ਤਾਹਿ ਕਹਾ ਪਰਵਾਹ ਕਾਹੂ ਕੀ ਜਾਕੈ ਬਸੀਸਿ ਧਰਿਓ ਗੁਰਿ ਹਥੁ ॥ ੭ ॥ ੪੯ ॥

ਆਪ ਬਡੇ ਦਾਨ ਵੰਤ ਹੋ ਅਤਿਸੈ ਕਰ ਅਤੇ ਮਹਾਂ ਬਲੀ ਹੋ ਦਾਸ ਨਾਮੇ ਭੱਟ ਸੇਵਕ ਭਾਵਨਾ ਧਾਰ ਕੇ ਇਹ ਤਥ ਕਹੀਏ ਸਿਧਾਂਤ ਕਹਿਤਾ ਹੈ ਤਾਹਿ ਨਾਮ ਤਿਸ ਪੁਰਸ਼ ਕੋ ਕਾਹੂ ਨਾਮ ਕਿਸੀ ਗਲ ਕੀ ਕਹਾਂ ਪਰਵਾਹ ਹੈ ਜਾਕੈ ਕਹੀਏ ਜਿਸ ਕੇ ਸੀਸ ਦੇ 'ਬ' ਕਹੀਏ ਉਪਰ ਗੁਰਾਂ ਨੇ ਹੱਥ ਧਰਿਆ ਹੈ ॥ ੭ ॥ ੪੯ ॥

ਤੀਨਿ ਭਵਨ ਭਰਪੂਰਿ ਰਹਿਓ ਸੋਈ ਅਪਨ ਸਰਸੁ ਕੀਅਉ ਨ ਜਗਤ ਕੋਈ ॥
ਆਪੁਨ ਆਪੁ ਆਪ ਹੀ ਉਪਾਯਉ ॥

ਸੋਈ ਪ੍ਰਮੇਸ਼੍ਵਰ ਤਿੰਨੇ ਭਵਨਾਂ ਮੈਂ ਭਰਪੂਰ ਹੋ ਰਹਿਆ ਹੈ ਉਸ ਨੇ ਅਪਨ ਕਹੀਏ ਆਪਣੇ ਸਰਸ ਕਹੀਏ ਸਦਰਸ ਜਗਤ ਮੈਂ ਕੋਈ ਨਹੀਂ ਉਤਪੰਨ ਕੀਆ। ਉਸ ਨੇ ਆਪਣੇ ਆਪ ਤੇ ਆਪ ਹੀ ਜਗਤ ਕੋ ਉਪਾਇਆ ਹੈ।

ਸੁਰਿਨਰ ਅਸੁਰ ਅੰਤੁ ਨਹੀ ਪਾਯਉ ॥
ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ ॥

ਸੁਰ ਦੇਵਤਿਆਂ ਨੇ ਨਰ ਮਨੁਖਾਂ ਨੇ ਅਸੁਰ ਦੈਤਾਂ ਨੇ ਉਸ ਕਾ ਅੰਤ ਨਹੀਂ ਪਾਇਆ, ਅੰਤ ਨਹੀਂ ਪਾਇਆ ਸੁਰਾਂ

ਨੇ ਔਰ ਅਸੁਰਾਂ ਨੇ ਇਹ ਚਾਲ ਛੰਦ ਕੀ ਨਰ ਵੀ ਗਣ ਸਮੂਹ ਵਾ ਗਣੰ ਨੰਦੀ ਭ੍ਰਿੰਗੀ ਆਦਿਕ ਔਰ ਗੰਧਰਬ ਸਭ ਖੋਜਦੇ ਫਿਰਦੇ ਹੈਂ।

ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ ॥
ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧ੍ਯਾਇਯਉ ॥

ਅਬਿਨਾਸੀ ਹੈ ਅਚਲ ਹੈ ਅਜੋਨੀ ਹੈ ਸੰਭਉ ਕਹੀਏ ਸੁਤੇ ਪ੍ਰਕਾਸ਼ ਹੈ ਪੁਰਖਾਂ ਵਿਚ ਉਤਮ ਹੈ ਅਪਰ ਪ੍ਰਪੰਚ ਤੇ ਵੀ ਪਰੇ ਹੋ ਕਾਰਣ ਜੋ ਪ੍ਰਪੰਚ ਤਿਸਦੇ ਕਰਨੇ ਕੋ ਸਮਰਥ ਹੋ ਸੋ ਆਪ ਜੋ ਸਦਾ ਹੀ ਸਰਬ ਜੀਵਾਂ ਨੇ ਧਿਆਇਆ ਹੈ।

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥ ੧ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਸ੍ਰੀ ਪਦ ਇਸਤੇ ਦੀਆ ਹੈ ਸ੍ਰੀ ਨਾਮ ਹੈ ਲਖਮੀ ਕਾ ਯਾਨੇ ਮਹਾਰਾਜ ਕੇ ਦਰਵਾਜੇ ਮੈਂ ਖੜੀ ਹੈ ਸ੍ਰੀ ਗੁਰੂ ਅਮਰ ਦੇਵ ਜੀ ਨੇ ਵਰ ਦੀਆ ਥਾ ਵਾ ਸ੍ਰੀ ਸੋਭਾ ਕੇ ਜੁਤ ਆਪਕਾ ਜੈ ਜੈਕਾਰ ਹੋ ਰਿਹਾ ਹੈ ਜਗਤ ਮੈਂ ਤੈਨੇ ਹਰੀ ਰੂਪੀ ਪਰਮ ਪਦਵੀ ਕੋ ਪਾਇਆ ਹੈ ॥ ੧ ॥

ਸਤਿਗੁਰ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥
ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ ॥

ਅਬ ਪਧਤੀ ਮੇਲਤੇ ਹੈਂ ਸਤਿਗੁਰ ਨਾਨਕ ਦੇਵ ਜੀ ਨੇ ਹਰੀ ਕੀ ਭੁਗਤੀ ਕਰੀ ਤਨ ਵੀ ਮਨ ਵੀ ਧਨ ਭੀ ਸਭ ਗੋਬਿੰਦ ਕੋ ਦੀਆ ਵਾ ਗੋਬਿੰਦ ਨੇ ਆਪਨਾ ਤਨ ਮਨ ਧਨ ਗੁਰੂ ਜੀ ਕੋ ਦੀਆ। ਫਿਰ ਗੁਰੂ ਅੰਗਦ ਜੀ ਨੇ ਗੁਰ ਨਾਨਕ ਦੇਵ ਜੀ ਕੀ ਭੁਗਤੀ ਕਰਕੇ ਅਨੰਤ ਜੋ ਪਰਮਾਤਮਾ ਤਿਸਕੀ ਮੂਰਤੀ ਨਿਜ ਆਪ ਧਾਰਨ ਕਰੀ ਅਗੰਮ ਰੂਪ ਕਾ ਜੋ ਗਯਾਨ ਥਾ ਤਿਸ ਰਸ ਮੇਂ ਹੀ ਆ ਰਸਿਆ।

ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯਾਇਯਉ ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥ ੨ ॥

ਫਿਰ ਗੁਰੂ ਅੰਗਦ ਜੀ ਕੀ ਕ੍ਰਿਪਾ ਸੇ ਗੁਰ ਅਮਰਦਾਸ ਜੀ ਨੇ ਕਰਤਾਰ ਕੋ ਵਸ ਕੀਤਾ ਹੇ ਵਾਹਗੁਰੂ ਹੇ ਵਾਹਿਗੁਰੂ ਐਸੇ ਕਰਕੇ ਧਿਆਇਆ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਸ੍ਰੀ ਗੁਰੂ ਅਮਰਦੇਵ ਜੀ ਕੀ ਕ੍ਰਿਪਾ ਸੇ ਜਗਤ ਮੇਂ ਆਪਕੇ ਜੈ ਜੈ ਕਾਰੇ ਭਏ ਤੈਨੇ ਹਰੀ ਰੂਪੀ ਪਰਮ ਪਦ ਪਾਇਆ ਹੈ।

ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥
ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥

ਨਾਰਦ ਜੀ ਧ੍ਰੂ ਜੀ ਪ੍ਰਹਲਾਦ ਜੀ ਸੁਦਾਮਾ ਜੀ ਔਰ ਅੰਬਰੀਕ ਜੀ ਇਹ ਜੋ ਗਣੇ ਹੈਂ ਸੋ ਪਾਂਚ ਕਹੀਏ ਪੂਰਬਲੇ ਭਗਤ ਹੈਂ ਹਰੀ ਕੇ ਕ੍ਰਿਸ਼ਨ ਜੀ ਕੇ ਅਵਤਾਰ ਸਮੇ ਹੂਏ ਹੈਂ ਜੈਦੇਵ ਜੀ ਤੇ ਤਿਰਲੋਚਨ ਜੀ ਨਾਮਦੇਵ ਜੀ ਔਰ ਕਬੀਰ ਜੀ ਭਣੰ ਕਹੀਏ ਕਥਨ ਕਰੇ ਹੈਂ ਇਹ ਕਲਜੁਗ ਕੇ ਭਗਤ ਹੈਂ।

ਤਿਨਕੋ ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ ਛਾਇਯਉ ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥ ੩ ॥

ਤਿਨ੍ਹਾਂ ਇਹਨਾਂ ਭਗਤਾਂ ਕਾ ਕਲਜੁਗ ਕੇ ਭਿੰਤਰ ਕਹੀਏ ਭੀਤਰ ਭਗਤ ਅਵਤਾਰ ਹੋਣਾ ਭਇਆ ਵਾ ਅਵਤਾਰ

ਕਹੀਏ ਉਤਰਨਾ ਭਇਆ ਜਗਤ ਪਰ ਇਨਕਾ ਜੱਸ ਛਾਇਆ ਹੈ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪਕਾ ਜਗਤ ਮੇਂ ਜੈ ਜੈ ਕਾਰ ਹੋ ਰਹਾ ਹੈ ਤੈਨੇ ਹਰੀ ਰੂਪੀ ਪਰਮ ਪਦ ਪਾਇਆ ਹੈ ॥ ੩ ॥

ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ ॥
ਬਾਚਾ ਕਰਿ ਸਿਮਰੰਤ ਤੁਝੈ ਤਿਨ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਜੋ ਨਰ ਆਪਕੋ ਮਨਸਾ ਕਹੀਏ ਬੁਧੀ ਮੇਂ ਸਿਮਰਨਾ ਕਰਦੇਹੈਂ ਕਾਮ ਤੇ ਕ੍ਰੋਧ ਜੋ ਤਿਣੰ ਕਹੀਏ ਤਿਨਕੇ ਥੇ ਸੋ ਮਿਟ ਗਏ ਵਾ ਤ੍ਰਿਣ ਕੱਖ ਦੀ ਨਿਆਈਂ ਜੋ ਤੁਝੈ ਆਪਕੋ ਬਾਚਾ ਕਹੀਏ ਬਾਨੀ ਕਰਕੇ ਸਿਮਰਦੇ ਹੈਂ ਤਿਨਕੇ ਦੁਖ ਅਤੇ ਦਲਿਦਰ ਜੋ ਥੇ ਸੋ ਖਿਣ ਕਾਲ ਮੇਂ ਮਿਟ ਜਾਂਦੇ ਹੈਂ।

ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ਯ ਭਟ ਜਸੁ ਗਾਇਯਉ ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥ ੪ ॥

ਕਰਮ ਕਹੀਏ ਸਰੀਰ ਕਰਕੇ ਜੋ ਤੁਅ ਕਹੀਏ ਆਪਕਾ ਦਰਸ਼ਨ ਪਰਸਦੇ ਹੈਂ ਯਾਨੇ ਕਰਦੇ ਹੈਂ ਇਹ ਪਾਰਸ ਕੇ ਸਰ ਕਹੀਏ ਸਦਰਸ ਹੈਂ ਬਲ੍ਯ ਨਾਮੇ ਭਟ ਜੱਸ ਗੈਨ ਕਰਦਾ ਹੈ।ਆਗੇ ਸਪਸ਼ਟ ਹੈ ॥ ੪ ॥

ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ ॥
ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ ॥

ਹੇ ਪਿਆਰਿਓ ਜਿਨ੍ਹਾਂ ਸਤਿਗੁਰਾਂ ਕੇ ਸਿਮਰਨੇ ਕਰਕੇ ਮਨ ਬੁਧੀ ਰੂਪੀ ਨੈਨਾਂ ਕੇ ਵਿਚੋਂ ਅਗਜਾਨ ਰੂਪੀ ਤਿਮਰ ਕਹੀਏ ਅੰਧਕਾਰ ਖਿਨ ਮੇਂ ਮਿਟ ਜਾਂਦਾ ਹੈ ਜਿਨ੍ਹਾਂ ਸਤਿਗੁਰਾਂ ਕੇ ਸਿਮਰੰਥ ਕਹੀਏ ਸਿਮਰਨੇ ਸੇ ਰਿਦੇ ਮੇਂ ਹਰੀ ਨਾਮ ਦਿਨੋ ਦਿਨ ਵਧਦਾ ਹੈ ਯਾਨੇ ਅਭਯਾਸ।

ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ ॥
ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵਨਿਧਿ ਪਾਵੈ ॥

ਜਿਨ੍ਹਾਂ ਸਤਿਗੁਰਾਂ ਕੇ ਸਿਮਰਨੇ ਕਰਕੇ ਜੀਅ ਕੀ ਨਾਮ ਰਿਦੇ ਕੀ ਤਪਤ ਸੜਨਤਾ ਮਿਟ ਜਾਂਦੀ ਹੈ ਜਿਨ੍ਹਾਂ ਸਤਿ-ਗੁਰਾਂ ਕੇ ਸਿਮਰਨੇ ਸੇ ਰਿਧੀਆਂ ਸਿਧੀਆਂ ਨਵਨਿਧੀਆਂ ਪਾਵੇ ਹੈ।

ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥
ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ ॥ ੫ ॥ ੫੪ ॥

ਸੋਈ ਪਰਮਾਤਮ ਦੇਵ ਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰੂਪ ਭਏ ਬਲ੍ਯ ਨਾਮੇ ਭੱਟ ਭਣਿ ਕਹੀਏ ਉਚਾਰਦਾ ਹੈ ਵਾ ਸੋਈ ਪਦ ਵਿਚ ਕਰਾਮਾਤ ਹੈ ਕੇਹੜੀ ਜਿਸ ਅਗੇ ਹਮ ਨੇ ਹੰਕਾਰ ਕੀਆ ਥਾ ਤਾਂ ਸਰਾਪ ਕਰ ਗਿਰ ਪੜੇਹਮਾਰੇ ਉਧਾਰਨ ਲੀਏ ਆਏ ਹੈਂ। ਓਹ ਬਲ੍ਯ ਨਾਮੇ ਭੱਟ ਕਹੇ ਹੈ ਤਾਂਤੇ ਜੇਕਰ ਸਰਾਪ ਤੋਂ ਛੁਟਣਾ ਹੈ ਤਾਂ ਤੁਮ ਸਤਸੰਗਤ ਮੇਂ ਮਿਲਕੇ ਮਹਾਰਾਜ ਜੀ ਕੋ ਧੰਨ ਧੰਨ ਐਸੇ ਉਚਾਰਨਾ ਕਰੋ ਜਿਹ ਕਹੀਏ ਜਿਨ੍ਹਾਂ ਸਤਿਗੁਰਾਂ ਕੇ ਚਰਨੀ ਲਗਣੇ ਕਰਕੇ ਪ੍ਰਭੂ ਪਾਈਦਾ ਹੈ ਸੋ ਐਸੇ ਸਤਿਗੁਰ ਦੇਵ ਜੀ ਸਿਮਰੋ ਹੇ ਨਰੋ ॥ ੫ ॥ ੫੪ ॥

**ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ ॥**
**ਤਾ ਤੇ ਗਉਹਰੁ ਗ੍ਯ੍ਯਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯ੍ਯਾਰ ਕੋ ਨਾਸੁ ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਜਿਨ ਕਹੀਏ ਜਿਸ ਆਪਨੇ ਗੁਰੂ ਅਮਰ ਦੇਵ ਜੀ ਕਾ ਸ਼ਬਦ ਉਪ-ਦੇਸ਼ ਕਮਾਕੇ ਪਰਮ ਪਦਵੀ ਕੋ ਪਾਇਆ ਸੇਵਾ ਕਰਦਿਆਂ ਆਪਨੇ ਗੁਰੂ ਜੀ ਕਾ ਪਾਸਾ ਨਹੀਂ ਛੋਡਿਆ ਤਾਤੇ ਕਹੀਏ ਤਿਸ ਸੇਵਾ ਕਰਕੇ ਗਉਹਰ ਕਹੀਏ ਮੋਤੀ ਕੀ ਨਿਆਈਂ ਸ਼ੁਧ ਗਜਾਨ ਕਾ ਉਜਿਆਲਾ ਪ੍ਰਗਟ ਭਇਆ ਤਿਸ ਗਜਾਨ ਕਰਕੇ ਦੁਖਦਾਈ ਦਲਿਦਰ ਵਾ ਦੁਖ ਵੀ ਤੇ ਦਲਿਦਰ ਵੀ ਅੰਧਕਾਰ ਅਗਜਾਨ ਇਨ ਸਭ ਕਾ ਨਾਸ ਭਇਆ ਦੂਤੀ-ਜਿਨ੍ਹਾਂ ਪੁਰਸ਼ਾਂ ਨੇ ਆਪਕਾ ਸ਼ਬਦ ਕਮਾਇਆ ਹੈ ਤਿਨ੍ਹਾਂ ਨੇ ਪਰਮ ਪਦ ਪਾਇਆ ਹੈ ਸੇਵਾ ਕਰਦਿਆਂ ਉਹਨਾਂ ਨੇ ਆਪਕਾ ਪਾਸਾ ਨਹੀਂ ਛਡਿਆ ਤਾਤੇ ਕਹੀਏ ਤਿਸ ਸੇਵਾ ਕਰਕੇ ਮੋਤੀ ਕੀ ਨਿਆਈਂ ਉਨਕੇ ਰਿਦੇ ਮੇਂ ਸ਼ੁਧ ਗਜਾਨ ਕਾ ਉਜਿਆਲਾ ਪ੍ਰਗਟ ਭਇਆ ਹੈ ਦੁਖ ਤੇ ਦਲਿੱਦ੍ਰ ਅੰਧਕਾਰ ਕਾ ਨਾਸ ਭਇਆ।

**ਕਬਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥**
**ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥ ੧ ॥**

ਕੀਰਤ ਨਾਮੇ ਕਵੀ ਕਹੇ ਹੈ ਜੋ ਸੰਤ ਸੰਸਾਰ ਤਰਫੋਂ ਮੁੜਕੇ ਗੁਰਾਂ ਕੇ ਚਰਨਾਂ ਮੇਂ ਲਗੇ ਹੈਂ ਵਾ ਜੋ ਪੁਰਸ਼ ਸੰਸਾਰ ਵਲੋਂ ਮੁੜਕੇ ਸੰਤਾਂ ਕੇ ਚਰਨਾਂ ਮੇਂ ਲਗੇ ਹੈਂ ਤਿਨ੍ਹਾਂ ਕੋ ਕਾਮ ਤੇ ਕ੍ਰੋਧ ਔਰ ਜਮਾਂ ਕਾ ਵਾਸ ਭੈ ਨਹੀਂ ਵਾ ਜਮਾ ਹੀ ਭ ਨਹੀਂ ਜਿਵ ਕਹੀਏ ਜਿਸਤਰਾਂ ਗੁਰੂ ਅੰਗਦ ਜੀ ਗੁਰੂ ਨਾਨਕ ਦੇਵ ਜੀ ਕੀ ਸੇਵਾ ਕਰਨੇ ਮੇਂ ਅੰਗ ਸੰਗ ਤਤਪਰ ਰਹ ਵਾ ਗੁਰੂ ਨਾਨਕ ਦੇਵ ਜੀ ਜੈਸੇ ਗੁਰੂ ਅੰਗਦ ਜੀ ਕੀ ਸਹਾਇਤਾ ਕਰਨੇ ਮੇਂ ਅੰਗ ਸੰਗ ਤਤਪਰ ਰਹੇ ਤੈਸੇ ਹੀ ਗੁਰੂ ਅੰਗਦ ਦੇਵ ਜੀ ਕੀ ਸੇਵਾ ਮੇਂ ਗੁਰੂ ਅਮਰ ਦਾਸ ਜੀ ਰਹੇ ਵਾ ਗੁਰੂ ਅੰਗਦ ਜੀ ਤੈਸੇ ਹੀ ਗੁਰੂ ਅਮਰ ਦੇਵ ਜੀ ਕੀ ਸਹਾਇਤਾ ਮੇਂ ਰਹੇ ਤੈਸੇ ਹੀ ਗੁਰੂ ਅਮਰ ਦਾਸ ਜੀ ਕੀ ਸੇਵਾ ਮੇਂ ਗੁਰੂ ਰਾਮ ਦਾਸ ਜੀ ਤਤਪਰ ਭਏ ਵਾ ਤੈਸੇ ਹੀ ਗੁਰੂ ਅਮਰ ਦਾਸ ਜੀ ਗੁਰੂ ਰਾਮ ਦਾਸ ਜੀ ਕੀ ਸਹਾਇਤਾ ਕਰਤੇ ਭਏ ॥ ੧ ॥

**ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥**
**ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ ਤੁਮ ਮਲੀਆਗਰ ਪ੍ਰਗਟ ਸੁਬਾਸੁ ॥**

ਜਿਨ੍ਹਾਂ ਨੇ ਸਤਿਗੁਰਾਂ ਕੋ ਸੇਵ ਕੇ ਮੋਖ ਪਦਾਰਥ ਕੋ ਪਾਇਆ ਹੈ ਤਿਨਕਾ ਨਿਸਬਾਸੁਰ ਕਹੀਏ ਦਿਨ ਰਾਤ ਹਰੀ ਕੇ ਚਰਨਾਂ ਮੇਂ ਨਿਵਾਸ ਹੈ ਤਾਤੇ ਤਿਸਤੇ ਸਤਿਗੁਰਾਂ ਕੀ ਸੰਘਨੀ ਜੋ ਸਤ ਸੰਗਤ ਸੋ ਭਾਇ ਕਹੀਏ ਪ੍ਰੇਮ ਕੋ ਅਤੇ ਭਉ ਖੌਫ ਕੋ ਵਾ ਪ੍ਰੇਮ ਗੁਰਾਂ ਕਾ ਖੌਫ ਈਸ਼ਵਰ ਕਾ ਮਾਨਤੀ ਹੈ ਹੇ ਗੁਰੋ ਤੁਮ ਮਲੀਆਗਰ ਕਹੀਏ ਚੰਦਨ ਹੋ ਬਾਵਨ ਪ੍ਰਗਟ ਹੀ ਸੁਸਟੂ ਵਾਸ਼ਨਾਂ ਵਾਲੇ ਯਾਨੇ ਭਗਤੀ ਵਾਲੇ।

**ਧ੍ਰੂ ਪ੍ਰਹਿਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜ੍ਯੋ ਜੁ ਪ੍ਰਗਾਸੁ ॥**
**ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥ ੨ ॥**

ਧ੍ਰੂ ਭਗਤ ਅਤੇ ਪ੍ਰਹਿਲਾਦ ਜੀ ਕਬੀਰ ਜੀ ਤ੍ਰਿਲੋਚਨ ਜੀ ਇਨਕੋ ਜੋ ਗਜਾਨ ਕਾ ਪ੍ਰਗਾਸ ਉਤਪੰਨ ਹੂਆ ਹੈ ਸੋ ਨਾਮਲੈਨੇ ਕਰਕੇ ਹੀ ਹੂਆ ਹੈ ਜਿਹ ਕਹੀਏ ਜਿਸ ਸ੍ਰੀ ਗੁਰੂ ਰਾਮ ਦਾਸ ਜੀ ਕੇ ਪਿਖਤ ਦੇਖਣੇ ਕਰ ਮਨ ਮੇਂ ਅਤੀ ਰਸ ਕਹੀਏ ਅਨੰਦ ਹੋਵੇ ਹੈ ਸੋਈ ਸ੍ਰੀ ਗੁਰੂ ਰਾਮਦਾਸ ਜੀ ਸੰਤਾਂ ਕੇ ਸਹਾਰ ਕਹੀਏ ਸਹਾਇਕ ਹੈਂ ॥ ੨ ॥

ਨਾਨਕਿ ਨਾਮੁ ਨਿਰੰਜਨ ਸੋਈ ਜਾਨੵਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥
ਤਾਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥

ਪ੍ਰਿਥਮ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰੰਜਨ ਕਾ ਨਾਮ ਜਾਣਿਆ ਈਸ੍ਵਰ ਕੀ ਪ੍ਰੇਮਾ ਭਗਤੀ ਕੀਤੀ ਲਿਵ ਲਗਾਕੇ ਤਾਤੇ ਕਹੀਏ ਤਿਸ ਸਤਿਗੁਰ ਨਾਨਕ ਦੇਵ ਜੀ ਕੇ ਅੰਗ ਸੰਗ ਹੋਕੇ ਗੁਰੂ ਅੰਗਦ ਦੇਵ ਜੀ ਈਸ਼ਵਰ ਕਾ ਜੱਸ ਉਚਾਰਨੇ ਕੋ ਸਾਇਰ ਕਹੀਏ ਕਵੀਸ਼੍ਰ ਭਏ ਵਾ ਸੁਭ ਗੁਣਾਂ ਕੇ ਸਾਇਰ ਕਹੀਏ ਸਰੋਵਰ ਭਏ ਤਿਨ੍ਹਾਂ ਨੇ ਸ਼ਬਦ ਉਪਦੇਸ਼ ਕੀਆ ਅਤੇ ਸੁਰਤਿ ਗਯਾਨ ਦੀ ਵਾ ਪਰੀਤੀ ਦੀ ਵਰਖਾ ਬਰਸਾਵਨੀ ਕੀਨੀ ਵਾ ਸ਼ਬਦ ਕਹੀਏ ਬ੍ਰਹਮ ਰੂਪੀ ਮੰਦਰ ਕੇ ਰਚਨੇ ਲੀਏ ਸੁਰਤ ਗਯਾਤ ਦੀ ਯਾਨੇ ਗਯਾਤ ਰੂਪੀ ਨੀਂਹ ਰਖਾਈ ।

ਗੁਰ ਅਮਰ ਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥
ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥ ੩ ॥

ਆਗੇ ਗੁਰੂ ਅੰਗਦ ਜੀ ਕੀ ਕ੍ਰਿਪਾ ਕਰਕੇ ਗੁਰੂ ਅਮਰ ਦਾਸ ਸਾਹਿਬ ਜੀ ਕੀ ਅਕਥ ਕਥਾ ਭਈ ਹੈ ਇਕ ਜੀਭਾ ਕਰਕੇ ਕਛੂ ਕਹੀ ਨਹੀਂ ਜਾਂਦੀ ਬੇਅੰਤ ਕਥਾ ਹੈ ਸਗਲ ਸ੍ਰਿਸ਼ਟੀ ਕੇ ਤਾਰਨੇ ਕੋ ਅਬ ਗੁਰੂ ਰਾਮਦਾਸ ਸੋਢੀ ਨੂੰ ਮਿਲੀ ਹੈ ਵਡਿਆਈ ਗੁਰੂ ਅਮਰ ਦੇਵ ਜੀ ਕੀ ਕ੍ਰਿਪਾ ਸੇ ॥ ੩ ॥ ਅਬ ਭਟ ਆਪਣੀ ਬ੍ਰਿਥਾ ਕਹਤੇ ਹੈਂ:—

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ॥
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥

ਹੇ ਗੁਰੋ ਹਮ ਬਹੁਤ ਅਵਗੁਣਾਂ ਸੇ ਭਰੇ ਹੂਏ ਹਾਂ ਹਮਾਰੇ ਮੈਂ ਇਕ ਵੀ ਗੁਣ ਨਹੀਂ ਨਾਮ ਅੰਮ੍ਰਿਤ ਕੋ ਛਾਡਕੇ ਬਿਖਿਆਂ ਰੂਪੀ ਬਿਖ ਹਮ ਨੇ ਖਾਈ ਹੈ।

ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥ ੪ ॥ ੫੮ ॥

ਹਮ ਆਪਕੀ ਮਾਇਆ ਕੇ ਮੋਹਤ ਕੀਏ ਹੂਏ ਪੈ ਕਹੀਏ ਬਹੁੜੋ ਭਰਮ ਮੇਂ ਭੁਲ ਗਏ ਆਪ ਆਗੇ ਹੰਕਾਰ ਕੀਆ ਅਤੇ ਸੁਤ ਪੁਤਰ ਦਾਰਾ ਇਸਤ੍ਰੀ ਸਾਥ ਪ੍ਰੀਤੀ ਲਗਾਈ ਹੈ ਇਕ ਬਰਸ ਭਰ ਫਿਰਦਿਆਂ ਨੇ ਹਮ ਨੇ ਇਕ ਬੜਾ ਹੀ ਉਤਮ ਪੰਥੁ ਸੁਣਿਆ ਕੌਣ ਹੇ ਗੁਰੋ ਆਪਕੀ ਸਤ ਸੰਗਤ ਤਿਸ ਆਪਕੀ ਸੰਗਤ ਨਾਲ ਮਿਲਕੇ ਜਮਾਂ ਕਾ ਤ੍ਰਾਸ ਭੈ ਮਿਟਾਇ ਦੀਆ ॥ ੪ ॥ ੮ ॥

ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜੵਉ ॥
ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜੵਉ ॥

ਹੇ ਗੁਰ ਜੀ ਆਪਨੇ ਮੋਹ ਰੂਪੀ ਮਲ ਕਹੀਏ ਪਹਿਲਵਾਨ ਕੋ ਬਿ ਵਿਸ਼ੇਸ ਕਰਕੇ ਵਸੀਕਾਰ ਕੀਆ ਹੈ ਇਸਤੇ ਆਪ ਬਡੇ ਬਲੀ ਹੋ ਔਰ ਕਾਮ ਕੋ ਗਹਿ ਪਕੜਕੇ ਕੇਸਾਂ ਤੋਂ ਪਛਾੜਿਆ ਹੈ ਜੈਸੇ ਕੰਸ ਕੋ ਕ੍ਰਿਸ਼ਨ ਜੀ ਨੇ ਪਛਾੜਿਆ ਥਾ ਜੈਸੇ ਕੰਸ ਨੇ ਕੰਨਜਾਂ ਕੋ ਪਛਾੜਿਆ ਥਾ ਐਸੇ ਵਾ ਕਾਮ ਵੀ ਔਰ ਕੇਸ ਨਾਮ ਸੰਕਲਪ ਬਿਕਲਪ ਵੀ ਆਪ ਨੇ ਪਛਾੜੇ ।

ਕ੍ਰੋਧ ਜੋ ਪਰਚੰਡ ਕਹੀਏ ਤੀਖਣ ਥਾ ਸੋ ਆਪ ਨੇ ਖੰਡਿਆ ਹੈ ਲੋਭ ਜੋ ਪਦਾਰਥੋਂ ਕਾ ਥਾ ਸੋ ਆਪ ਨੇ ਅਪਮਾਨ ਕਹੀਏ ਨਿਰਾਦਰੀ ਸੇ ਝਾੜ ਦੀਆ।

ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥
ਭਵਸਾਗਰੁ ਬੰਧਿਅਉ ਸਿਖ ਤਾਰੇ ਸੁ ਪ੍ਰਸੰਨੈ ॥

ਜਨਮ ਕਾਲ ਤੇ ਮਰਨ ਕਾਲ ਵਾ ਜਨਮ ਵੀ ਅਤੇ ਕਾਲ ਵੀ ਕਰ ਹਥ ਜੋੜ ਕੇ ਆਪਕੇ ਦਰ ਮੇਂ ਖੜੇ ਹੈਂ ਇਹ ਕਹਿੰਦੇ ਹੈਂ ਹੇ ਮਹਾਰਾਜ ਜੀ ਜੋ ਹੁਕਮ ਹੋਇ ਸੁ ਹਮ ਮਾਨਤੇ ਹਾਂ ਆਪ ਕਹੋ ਆਪ ਨੇ ਭਵ ਸਾਗਰ ਤੇ ਨਾਮ ਰੂਪੀ ਪੁਲ ਬੰਧਿਆ ਹੈ ਇਸ ਉਪਰ ਦਾ ਸਿੱਖਾਂ ਕੋ ਤਾਰਿਆ ਹੈ ਸੁ ਪਸੰਨ ਹੋਕਰ।

ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥
ਗੁਰ ਰਾਮਦਾਸ ਸਚੁ ਸਲ੍ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥ ੧ ॥

ਆਪ ਕੇ ਸਿਰਪਰ ਆਤਪਤ ਕਹੀਏ ਛਤਰ ਹੈ ਜਸ ਰੂਪੀ ਵਾ ਪ੍ਰਤਖ ਸਚਾ ਤਖਤ ਹੈ ਆਪਕਾ ਗੁਰਿਆਈ ਗੱਦੀ ਰੂਪ ਵਾ ਸਰੂਪ ਜੋਗ ਪ੍ਰਾਨਾਂ ਕਾ ਵਿਰੋਧ ਵਾ ਜੋਗ ਜੁੜਨਾ ਸਰੂਪ ਮੇਂ ਔਰ ਭੋਗਾਂ ਦੇ ਤੇ ਬਲ ਦੇ ਸੰਯੁਕਤ ਹੋ ਵਾ ਜੋਗ ਬਲ ਅਤੇ ਭੋਗ ਬਲ ਦੇ ਸੰਜੁਗਤ ਹੋ ਸਲ੍ ਨਾਮੇ ਕਵੀ ਭਣਿ ਕਹੀਏ ਉਚਾਰਦਾ ਹੈ ਸਚ ਨਿਸਚੇ ਕਰਕੇ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਇਸ ਵਜ੍ਹਾ ਆਪ ਨੇ ਜੁਧ ਕਰਕੇ ਆਸੁਰੀ ਦਲ ਕੋ ਜੀਤਾ ਹੈ ਤੂੰ ਗੁਰਿਆਈ ਗੱਦੀ ਰੂਪੀ ਅਟਲ ਰਾਜ ਪਰ ਇਸਥਤ ਹੈਂ ਵਾ ਸਰੂਪ ਅਟਲ ਰਾਜ ਹੈ ਸ਼ੁਭ ਗੁਨਾਂ ਰੂਪੀ ਦਲ ਵਾ ਸਿੱਖਾਂ ਸੰਤਾਂ ਰੂਪੀ ਦਲ,ਦਲ ਆਪਕਾ ਅਭਗ ਹੈ ਯਾਨੇ ਨਾਸ ਰਹਿਤ ਹੈ ॥ ੧ ॥

ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥
ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹੁ ਧੁਰੁ ॥

ਹੇ ਸਤਿਗੁਰੋ ਤੁਮ ਚਾਰੋਂ ਹੀ ਜੁਗ ਮੇਂ ਆਪ ਹੀ ਆਪ ਪ੍ਰਮੇਸ਼ੁਰ ਹੂਏ ਹੋ ਸਤ ਜੁਗ ਮੇਂ ਵਾਸ ਦੇਵ ਤ੍ਰੇਤੇ ਮੇਂ ਰਾਮ ਜੀ ਰੂਪ ਦੁਆਪੁਰ ਮੇਂ ਕ੍ਰਿਸ਼ਨ ਜੀ ਰੂਪ ਕਲਜੁਗ ਮੇਂ ਕਲਗੀ ਵਾ ਗੁਰੂ ਰੂਪ ਹੂਏ ਵਾ ਚਹੁੰ ਜੁਗੀਂ ਜੋ ਪ੍ਰਪੰਚ ਇਸ ਮੇਂ ਆਪ ਹੀ ਆਪ ਪ੍ਰਮੇਸ਼ਰ ਹੋ ਸੁਰ ਦੇਵਤਾ ਨਰ ਮਨੁਖ ਸਾਧਿਕ ਜਗਯਾਸੂ ਸਿਧ ਚੌਰਾਸੀ ਸਿਖ ਸਿਖਯਾ ਲੈਨੇ ਵਾਲੇ ਇਹ ਸਭ ਆਪ ਕੋ ਧੁਰਹੁ ਧੁਰੁ ਕਹੀਏ ਪਰੰਪਰਾ ਸੇ ਯਾਨੇ ਆਪਸ ਮੇਂ ਸੇਂਵਦੇ ਹੈਂ ਆਦਿ।

ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ ॥
ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥

ਆਦਿ ਜੁਗਾਦਿ ਕਹੀਏ ਸਦਾ ਸਦਾ ਹੀ ਤ੍ਰਿਹੁ ਕਹੀਏ ਤਿੰਨੇ ਲੋਕ ਮੇਂ ਆਪ ਨੇ ਕਲਾ ਸ਼ਕਤੀ ਧਾਰੀਹੈ ਆਪ ਅਨਾਦੀ ਹੋ ਅਗਮ ਕਹੀਏ ਸ਼ਾਸਤ੍ਰਾਂ ਕੇ ਨਿਗਮ ਕਹੀਏ ਬੇਦਾਂ ਕੇ ਉਧਾਰਨੇ ਵਾਸਤੇ ਆਏ ਹੋ ਵਾ ਸ਼ਾਸਤ੍ਰਾਂ ਕੋ ਤਾਂ ਸ੍ਰਾਪ ਨਹੀਂ ਹੂਆ ਸ੍ਰਾਪ ਤੋ ਬੇਦਾਂ ਕੋ ਹੂਆ ਹੈ ਇਸਤੇ ਦੂਤੀ ਅਰਥ ਆਪ ਅਗਮ ਰੂਪ ਹੋ ਤੇ ਨਿਗਮਾਂ ਦੇ ਉਧਾਰਨ ਲੀਏ ਆਏ ਹੋ ਵਾ ਨਿਗਮਾਂ ਤੇ ਵੀ ਅਗਮ ਹੋ ਜੀਵਾਂ ਕੇ ਉਧਾਰ ਲਈ ਆਏ ਹੋ ਜਰਾ ਬ੍ਰਿਧ ਪਨੇ ਪਰ ਅਤੇ ਜਮ ਪਰ ਆਰੋਅਹ ਕਹੀਏ ਅਰੂੜ ਹੂਏ ਹੋ ਯਾਨੇ ਅਸਵਾਰੀ ਕੀਤੀ ਹੈ ਵਾ ਜਰਾ ਤੇ ਵੀ ਔਰ ਜਮ ਤੇ ਵੀ 'ਆ' ਕਹੀਏ ਰਹਿਤ ਹੋ ਅਤੇ ਅਰੋਹ ਹੋ ਯਾਨੇ ਰੋਖ ਕ੍ਰੋਧ ਤੇ ਰਹਿਤ ਹੋ।

ਗੁਰ ਅਮਰ ਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ ॥
ਅਘ ਅੰਤਕ ਬਦੈ ਨ ਸਲ੍ਯ ਕਵਿ ਗੁਰ ਰਾਮਦਾਸ ਤੇਰੀ ਸਰਣ ॥ ੨ ॥ ੬੦ ॥

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਆਪਕੋ ਗੁਰੂ ਅਮਰ ਦਾਸ ਸਾਹਿਬ ਜੀ ਨੇ ਥਿਰ ਕਰਕੇ ਸਰੂਪ ਮੇਂ ਥਾਪਿਆ ਵਾ ਗੁਰਾਈ ਗੱਦੀ ਮੇਂ ਆਪ ਸੰਸਾਰ ਰੂਪੀ ਗਰਾਮ ਤੇ ਪਰੇ ਹੋ ਤੇ ਤਾਰਨੇ ਕੋ ਤਰਣ ਕਹੀਏ ਜਹਾਜ ਰੂਪ ਹੋ। ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਜਿਨ੍ਹਾਂ ਨੇ ਤੇਰੀ ਸ਼ਰਨ ਲਈ ਸਲ੍ਯ ਨਾਮੇ ਕਵੀ ਕਹੇ ਹੈ ਉਨ ਪੁਰਸ਼ਾਂ ਕੇ ਆਪ ਅਘ ਕਹੀਏ ਪਾਪ ਅੰਤਕ ਕਹੀਏ ਨਾਸ ਕਰਨੇ ਵਾਲੇ ਕਹੀਦੇ ਹੋ ਵਾ ਅਘਾਂ ਦੇ ਵੀ ਅੰਤ ਕਰਨੇ ਵਾਲੇ ਹੋ ਅਤੇ ਕਬ ਦੈਨ ਕਵਤਾ ਕੇ ਦੇਨ ਵਾਲੇ ਹੋ ਹਮਾਰੇ ਕੋ ਕਵਤਾ ਦਿਤੀ ਵਾ ਸਲ੍ਯ ਨਾਮੇ ਕਵੀ ਕਹੇ ਹੈ ਆਪਕੇ ਦਾਸ ਅਘ ਪਾਪਾਂ ਕੋ ਅਤੇ ਅੰਤਕ ਕਹੀਏ ਜਮ ਕੋ ਬਦੈ ਨ ਕਹੀਏ ਮਿਥਦੇ ਨਹੀਂ ਯਾਨੇ ਕੁਛ ਕਰ ਵੀ ਨਹੀਂ ਜਾਨਤੇ। ਇਹ ਚੌਥੀ ਪਾਤਸ਼ਾਹੀ ਕੇ ਸਠ ਸਵੱਈਏ ਆਏ, ਰਹੋ ਵਿਚਾਰ ॥ ੨॥ ੬੦ ॥

ਸਵਈਏ ਮਹਲੇ ਪੰਜਵੇ ਕੇ ੫ ॥

ੴ ਸਤਿਗੁਰਪ੍ਰਸਾਦਿ ॥

ਅਬ ਸ੍ਰੀ ਗੁਰੂ ਅਰਜਨ ਦੇਵ ਜੀ ਜੋ ਮਿਰਯਾਦਾ ਪੁਰਸ਼ੋਤਮ ਤਿਨ ਕੀ ਉਸਤਤੀ ਭੱਟ ਕਰਤੇ ਹੈਂ। ਪ੍ਰਿਥਮ ਵਸਤੂ ਨਿਰਦੇਸ਼ ਮੰਗਲ ਕਰੇ ਹੈਂ:—

ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥ ਜਿਸੁ ਸਿਮਰਤਿ ਦੁਰਮਤਿ ਮਲੁ ਨਾਸੀ ॥

ਸੋਈ ਅਚਲ ਅਬਿਨਾਸੀ ਪੁਰਖ ਕੋ ਸਿਮਰੇ ਜਿਸ ਕੇ ਸਿਮਰਨੇ ਸੇ ਦੁਰਮਤਤਾ ਰੂਪੀ ਮੈਲ ਨਾਸ ਹੋਵੇ ਹੈ।

ਸਤਿਗੁਰ ਚਰਣ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥

ਸੋ ਸਰੂਪ ਸਤਿਗੁਰ ਅਰਜਨ ਦੇਵ ਜੀ ਤਿਨਕੇ ਚਰਨਾਂ ਕਵਲਾਂ ਕੋ ਰਿਦੇ ਮੈਂ ਧਾਰੇ ਫਿਰ ਗੁਰੂ ਅਰਜਨ ਜੀ ਕੇ ਗੁਣਾਂ ਕੋ ਸਹਿਜੇ ਹੀ ਵਿਚਾਰੇ ਗੁਣ ਕੌਨ ਜੋ ਜੋ ਪਰਉਪਕਾਰ ਕੀਏ ਹੈਂ।

ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥ ਸਗਲ ਮਨੋਰਥ ਪੂਰੀ ਆਸਾ ॥

ਸ੍ਰੀ ਗੁਰੂ ਰਾਮ ਦਾਸ ਜੀਕੇ ਘਰ ਮੈਂ ਹੇ ਗੁਰੋ ਆਪ ਨੇ ਪ੍ਰਕਾਸ਼ ਕੀਆ ਹੈ ਯਾਨੇ ਪ੍ਰਾਦਰ ਭਾਵ ਹੂਏ ਸੂਰਜ ਵਤ ਸਗਲ ਜੋ ਥੇ ਮਨੋਰਥ ਸੋ ਵੀ ਆਪ ਕੇ ਆਨੇ ਕਰਕੇ ਪੂਰੇ ਭਏ ਆਸਾ ਵੰਤਾਂ ਕੀ ਆਸਾ ਪੂਰਨ ਭਈ।

ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥ ਕਲ੍ਯ ਜੋੜਿ ਕਰਿ ਸੁਜਸੁ ਵਖਾਣਿਓ ॥

ਹੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਤੈਨੇ ਜਨਮਦਿਆਂ ਹੀ ਯਾਨੇ ਪ੍ਰਾਦਰ ਭਾਵ ਹੋਤਿਆਂ ਹੀ ਗੁਰਮਤ ਕਰਕੇ ਬ੍ਰਹਮ ਕੋ ਆਪ ਨਾਸ ਰੂਪ ਹੀ ਕਰਕੇ ਪਛਾਨਿਆਂ ਕਲ੍ਯ ਨਾਮੇ ਭੱਟ ਨੇ ਕਰ ਕਹੀਏ ਹਥ ਜੋੜ ਕੇ ਸੁਸਟੂ ਜੱਸ ਵਖਾਣਿਆ ਹੈ।

ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥
ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥

ਭਗਤੀ ਜੋਗ ਕੋ ਆਪ ਜੈਤਵਾਰ ਕਹੀਏ ਜਿੱਤਣੇ ਵਾਲੇ ਹੋ ਯਾਨੇ ਭਗਤੀ ਅਭੇਦ ਜੋਗ ਕਹੀਏ ਜੁੜਨਾ ਇਨਕੋ

ਵਸੀਕਾਰ ਕੀਆ ਹੈ ਹਰੀ ਨੇ ਆਪਕੋ ਜਨਕੁ ਕਹੀਏ ਗਯਾਨ ਵਾਨ ਉਪਾਇਆ ਹੈ ਵਾ ਗਯਾਨ ਸਰੂਪ ਹੀ ਉਪਾਇਆ ਵਾ ਹਰੀ ਜੋ ਸਰਬ ਕਾ ਜਨ ਕਹੀਏ ਬਾਪ ਰੂਪ ਤਿਸਨੇ ਆਪਣਾ ਆਪ ਉਪਾਇ ਹੋ। ਹੇ ਗੁਰੂ ਜੀ ਆਪ ਨੇ ਸਿੱਖਾਂ ਕੇ ਰਿਦੇ ਮੈਂ ਸ਼ਬਦ ਕਹੀਏ ਉਪਦੇਸ਼ ਕਾ ਪ੍ਰਕਾਸ਼ ਕੀਆ ਆਪ ਨੇ ਹਰੀ ਕੋ ਰਸਨਾ ਮੈਂ ਬਸਾਇਆ ਹੈ ਵਾ ਸਿੱਖਾਂ ਕੀ ਰਸਨਾ ਮੈਂ ਹਰੀ ਕੋ ਬਸਾਇਆ। ਅਬ ਪਦਤੀ ਮਿਲਾਤੇ ਹੈਂ:–

ਗੁਰੁ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥ ੧ ॥

ਗੁਰੂ ਨਾਨਕ ਜੀਕੀ ਚਰਨੀ ਲਾਗਕੇ ਗੁਰੂ ਅੰਗਦ ਜੀ ਨੇ ਪਰਮ ਪਦ ਪਾਇਆ ਗੁਰੂ ਅੰਗਦ ਜੀ ਕੀ ਚਰਨੀ ਲਾਗ ਕੇ ਗੁਰੂ ਅਮਰ ਦੇਵ ਜੀ ਨੇ ਉਤਮ ਪਰਮ ਪਦ ਪਾਇਆ ਗੁਰੂ ਅਮਰ ਦਾਸ ਜੀ ਕੀ ਚਰਨੀ ਲਾਗਕੇ ਗੁਰੂ ਰਾਮ ਦਾਸ ਜੀਨੇ ਉਤਮ ਪਰਮ ਪਦ ਪਾਇਆ ਹੁਣ ਗੁਰੂ ਅਰਜਨ ਸਾਹਿਬ ਜੀ ਗੁਰੂ ਰਾਮਦਾਸ ਜੀਕੇ ਘਰ ਮੈਂ ਭਗਤੀ ਕੀ ਮੂਰਤੀ ਵਾ ਭਗਤੀ ਕਰਵਾਵਨੇ ਲੀਏ ਉਤਰ ਆਏ ॥ ੧ ॥

ਬਡਭਾਗੀ ਉਨ ਮਾਨਿਅਉ ਰਿਦਿ ਸਬਦੁ ਬਸਾਯਉ ॥
ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ ॥

ਹੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਵਡਿਆਂ ਭਾਗਾਂ ਵਾਲਿਆਂ ਨੇ ਆਪਕੋ ਬ੍ਰਹਮ ਰੂਪ ਕਰਕੇ ਉਨਮਾਨਿਉ ਕਹੀਏ ਵਿਚਾਰਿਆ ਹੈ ਰਿਦੇ ਮੈਂ ਆਪਕੇ ਸ਼ਬਦ ਉਪਦੇਸ਼ ਕੋ ਵਸਾਇਆ ਹੈ ਜਿਨ੍ਹਾਂ ਕੋ ਗੁਰਾਂ ਨੇ ਨਾਮ ਜਪਨਾ ਦ੍ਰਿੜ ਕਰਾਇਆ ਹੈ ਉਨਕਾ ਮਨ ਮਾਣਕ ਵਤ ਸੁਧ ਹੋਕੇ ਸੰਤੋਖ ਕੋ ਪ੍ਰਾਪਤ ਹੂਆ ਹੈ ਵਾ ਮਨ ਮਾਣਕ ਰੂਪ ਕੋ ਪਾਕੇ ਸੰਤੋਖਿਆ ਹੈ।

ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਨਭਉ ਠਹਰਾਯਉ ॥ ੨ ॥

ਜੋ ਮਨ ਕਰ ਅਗਮ ਹੈ ਅਗੋਚਰ ਇੰਦ੍ਰੀਆਂ ਕਰਕੇ ਪਾਰ ਪਰਾ ਰੂਪ ਬ੍ਰਹਮ ਬਿਆਪਕ ਐਸਾ ਈਸ਼ਵਰ ਸਤਿਗੁਰੂ ਰਾਮ ਦਾਸ ਸਾਹਿਬ ਜੀ ਨੇ ਆਪਕੋ ਦਰਸਾਇਆ ਹੈ ਵਾ ਹੇ ਸਤਿਗੁਰੋ ਆਪ ਨੇ ਆਗੇ ਸਿੱਖਾਂ ਕੋ ਦਰਸਾਇਆ ਹੈ। ਹੇ ਗੁਰੂ ਅਰਜਨ ਦੇਵ ਜੀ ਮਹਾਰਾਜ ਗੁਰੂ ਰਾਮਦਾਸ ਜੀਕੇ ਘਰ ਮੇਂ ਆਪ ਅਨਭਉ ਕਹੀਏ ਪ੍ਰਕਾਸ਼ ਰੂਪ ਠਹਰਾਇ ਹੋ ਜੀ ॥ ੨ ॥

ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥
ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥

ਹੇ ਗੁਰੋ ਆਪ ਨੇ ਜਨਕ ਕਹੀਏ ਗਯਾਨ ਕਾ ਰਾਜ ਬਰਤਾਇਆ ਹੈ ਵਾ ਜਨਕ ਈਸ਼ਵਰ ਕਾ ਰਾਜ ਕਹੀਏ ਹੁਕਮ ਬਰਤਾਇਆ ਹੈ ਆਪ ਨੇ ਕਲਜੁਗ ਮੈਂ ਸਤਯੁਗ ਕੋ ਲਿਆਕੇ ਲੀਣ ਕੀਆ ਹੈ ਕੈਸੇ ਬਾਨੀ ਕਾ ਰਚਨਾ ਤੀਰਥਾਂ ਕਾ ਰਚਨਾ ਨਾਮ ਕਾ ਪਰਚਾਰ ਕਰਨਾ ਇਸ ਪਰਕਾਰ ਸੇ ਹੇ ਗੁਰੋ ਆਪਕੇ ਸ਼ਬਦ ਪਰ ਜਿਨਕਾ ਮਨ ਮਾਨਿਆ ਹੈ ਉਨਕਾ ਅਪਤੀਜ ਜੋ ਮਨ ਸੋ ਪ੍ਰਮੇਸ਼ਵਰ ਮੈਂ ਪਤੀਣਾ ਹੈ।

ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥
ਗੁਰੁ ਅਰਜੁਨੁ ਘਰਿ ਰਾਮਦਾਸ ਅਪਰੰਪਰੁ ਬੀਣਾ ॥ ੩ ॥

ਸ੍ਰੀ ਗੁਰੂ ਨਾਨਕ ਦੇਵ ਜੀਨੇ ਸਚ ਰੂਪੀ ਕੋਟ ਕੋ ਸਾਜਨੇ ਲੀਏ ਭਗਤੀ ਰੂਪੀ ਨੀਵ ਸਾਜੀ ਸਾਜਕੇ ਸਤਿ ਕਹੀਏ

ਤਿਰਕਾਲ ਅਬਾਧ ਗੁਰ ਚੇਤਨ ਤਿਸਕੇ ਸੰਗ ਲੀਨ ਭਏ ਤਿਨਕੀ ਕਿਰਪਾ ਤੇ ਗੁਰ ਅੰਗਦ ਦੇਵ ਜੀ ਵੀ ਉਸੀ ਮੈਂ ਲੀਨ ਭਏ ਤਿਨਕੀ ਕਿਰਪਾ ਤੇ ਗੁਰੂ ਅਮਰ ਦੇਵ ਜੀ ਵੀ ਤਿਸੀ ਮੈਂ ਲੀਨ ਭਏ ਤਿਨਕੀ ਕ੍ਰਿਪਾ ਤੇ ਗੁਰੂ ਰਾਮਦਾਸ ਜੀ ਵੀ ਉਸੀ ਮੈਂ ਲੀਨ ਭਏ ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਰਾਮ ਦਾਸ ਜੀਕੇ ਘਰ ਮੈਂ ਅਪਰੰਪਰ ਕਹੀਏ ਬ੍ਰਹਮ ਰੂਪ ਬੋਨਾ ਸੁੰਦਰ ਆ ਪਰਾਪਤ ਭਏ ॥ ੩ ॥

ਖੇਲੁ ਗੂੜ੍ਹਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਉ ਬਿਮਲ ਬੁਧਿ ਸਚਿ ਗੁਰਿ ਸਮਾਣਉ ॥
ਆਜੋਨੀ ਸੰਭਵਿਅਉ ਸੁਜਸੁ ਕਲ੍ ਕਵੀਅਣਿ ਬਖਾਣਿਅਉ ॥

ਹਰੀ ਰਾਜਾ ਨੇ ਗੂੜਉ ਕਹੀਏ ਗੁਝ ਖੇਲ ਕੀਆ ਹੈ ਕਿਆ ਜੋ ਆਪ ਮਨੁਖ ਪਰਤੀਤ ਹੋਤੇ ਹੈਂ ਸੰਤੋਖ ਕੋ ਆਪ ਨੇ ਸੰ ਭਲੀ ਪ੍ਰਕਾਰ ਆਚਰਿਓ ਕਹੀਏ ਗ੍ਰਹਿਨ ਕੀਆ ਹੈ ਆਪਕੀ ਬਿਮਲ ਉਜਲ ਬੁਧੀ ਹੈ ਸਤੀ ਤ੍ਰਿਕਾਲ ਅਬਾਧ ਗੁਰ ਚੇਤਨ ਤਿਸਕੇ ਸੰਗ ਆਪ ਸਮਾਏ ਹੋ। ਆਪ ਆਜੋਨੀ ਰੂਪ ਸੰਭਵਿਅਉ ਕਹੀਏ ਉਤਪੰਨ ਹੂਏ ਹੋ ਵਾ ਆਪ ਅਜੋਨੀ ਰੂਪ ਹੋ ਸੰਭਵਿਅਉ ਕਹੀਏ ਸੁਤੇ ਸਿਧ ਹੀ। ਕਲ੍ ਨਾਮੇ ਕਵੀ ਸੁਜਸ ਕਹੀਏ ਸ੍ਰੇਸ਼ਟ ਜੱਸ ਵਖਾਣਦਾ ਹੈ।

ਗੁਰਿ ਨਾਨਕਿ ਅੰਗਦੁ ਵਰ੍ਉ ਗੁਰਿ ਅੰਗਦਿ ਅਮਰ ਨਿਧਾਨੁ ॥
ਗੁਰਿ ਰਾਮਦਾਸ ਅਰਜੁਨੁ ਵਰ੍ਉ ਪਾਰਸੁ ਪਰਸੁ ਪ੍ਰਮਾਣੁ ॥ ੪ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਜੀ ਕੋ ਵਰ੍ਉ ਕਹੀਏ ਵਡਿਆਇਆ ਹੈ ਫਿਰ ਗੁਰੂ ਅੰਗਦ ਜੀ ਨੇ ਗੁਰੂ ਅਮਰ ਦਾਸ ਜੀ ਕੋ ਸੁਭ ਗੁਣਾਂ ਕਾ ਨਿਧਾਨ ਖਜ਼ਾਨਾ ਬਖਸ਼ਿਆ ਪੁਨਾ ਗੁਰੂ ਅਮਰ ਦੇਵ ਜੀ ਨੇ ਗੁਰੂ ਰਾਮ ਦਾਸ ਜੀ ਕੋ ਵਡਿਆਇਆ ਪੁਨਾ ਗੁਰੂ ਰਾਮ ਦਾਸ ਜੀ ਨੇ ਗੁਰੂ ਅਰਜਨ ਜੀ ਕੋ ਵਰਿਆ ਕਹੀਏ ਵਡਿਆਇਆ ਸਭਨਾਂ ਗੁਰਾਂ ਕ ਪਰਸਨਾ ਪਾਰਸ ਕੇ ਪ੍ਰਮਾਣ ਕਹੀਏ ਸਰਰਸ਼ ਹੈ ॥ ੪ ॥

ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥
ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥

ਹੇ ਪਿਆਰਿਓ ਸਦ ਕਹੀਏ ਸ੍ਰੇਸ਼ਟ ਜੀਵਣਾਂ ਸੰਸਾਰ ਮੇਂ ਗੁਰੂ ਅਰਜਨ ਦੇਵ ਜੀ ਕਾ ਹੈ ਜਿਨ੍ਹਾਂ ਨੇ ਬੜੇ ਬੜੇ ਪਰ ਉਪਕਾਰ ਕੀਏ ਬਾਣੀ ਕਾ ਬੋਹਿਥਾ ਰੂਪ ਭਏ ਹੈਂ ਅਮੋਲਕ ਹੀ ਜੀਵਨਾ ਹੈ ਅਜੋਨੀ ਹੈ ਸੰਭਉ ਕਹੀਏ ਸੁਤੇ ਪਰਕਾਸ਼ ਹੈਂ ਭਯ ਮਰਨੇ ਕਾ ਦੁਖ ਭਲੀ ਪਰਕਾਰ ਜੰਮਣੇ ਕਾ ਨਿਵਾਰਨੇ ਵਾਲੇ ਹੋ ਅਪਾਰ ਰੂਪ ਹੋ ਅਨੰਭਉ ਕਹੀਏ ਭੈ ਰਹਿਤ ਹੋ।

ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥
ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥

ਅਗਹ ਜੋ ਈਸ਼ਵਰ ਤਿਸਕੋ ਆਪ ਗ੍ਰਹਿਨ ਕਰਨੇ ਵਾਲੇ ਹੋ ਭ੍ਰਮ ਤੇ ਭ੍ਰਾਂਤੀ ਕੇ ਦਹਣ ਕਹੀਏ ਦਗਧ ਕਰਨ ਹਾਰ ਹੋ ਭ੍ਰਮ ਤੇ ਭ੍ਰਾਂਤ ਦੋ ਪ੍ਰਕਾਰ ਕਾ ਹੈ ਭ੍ਰਮ ਤਾਂ ਇਹ ਹੈ ਦੇਹ ਆਤਮਾ ਹੈ ਵਾ ਇਸਤੇ ਭਿੰਨ ਆਤਮਾ ਹੈ ਭ੍ਰਾਂਤ ਏਹ ਹੈ ਦੇਹ ਹੀ ਆਤਮਾ ਨਿਸਚੇ ਕਰਨਾ। ਸੀਤਲ ਕਰਨੇ ਵਾਲੇ ਹੋ ਅਤੇ ਸੁਖਦਾਤੇ ਹੋ ਆਸੰਭਉ ਕਹੀਏ ਸੁਤੇ ਸਿਧ ਹੀ ਉਦੇ ਹੂਏ ਹੋ ਵਾ ਅਸੰਭਉ ਕਹੀਏ ਅਸਚਰਜ ਰੂਪ ਉਦੇ ਹੂਏ ਹੋ ਪੂਰਨ ਪੁਰਸ਼ ਬਿਧਾਤਾ ਰੂਪ ਹੋ।

ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥
ਧਨ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥ ੫ ॥

ਗੁਰ ਨਾਨਕ ਸੇ ਆਦਿ ਲੈਕੇ ਸ਼ਬਦ ਉਪਦੇਸ਼ ਕਰਕੇ ਸਭੀ ਹਰੀ ਮੇਂ ਸਮਾਏ ਕੈਸੇ ਗੁਰ ਨਾਨਕ ਜੀ ਕੇ ਸ਼ਬਦ

ਕਰਕੇ ਗੁਰੂ ਅੰਗਦ ਜੀ ਹਰੀ ਮੇਂ ਸਮਾਏ ਗੁਰੂ ਅੰਗਦ ਜੀ ਕੇ ਸ਼ਬਦ ਕਰਕੇ ਗੁਰੂ ਅਮਰ ਦੇਵ ਜੀ ਹਰੀ ਮੇਂ ਸਮਾਏ ਪੁਨੋ ਸਤਿਗੁਰ ਅਮਰ ਦੇਵ ਜੀ ਕੇ ਸ਼ਬਦ ਕਰਕੇ ਗੁਰੂ ਰਾਮ ਦਾਸ ਜੀ ਹਰੀ ਮੇਂ ਸਮਾਏ ਧੰਨ ਹੈਂ ਧੰਨ ਹੈਂ ਗੁਰੂ ਰਾਮ ਦਾਸ ਜੀ ਜਿਸ ਗੁਰੂ ਰਾਮ ਦਾਸ ਜੀ ਰੂਪੀ ਪਾਰਸ ਨਾਲ ਪਰਸਕੇ ਹੇ ਗੁਰੂ ਅਰਜਨ ਦੇਵ ਜੀ ਆਪ ਈਸ਼੍ਵਰ ਨਾਲ ਮਿਲਾਏ ॥ ੫ ॥

ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥
ਗੁਰੁ ਪੂਰਾ ਪਾਯਉ ਬਡਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ ॥

ਜੈ ਜੈ ਕਾਰ ਹੋ ਰਹਿਆ ਹੈ ਜਿਨਕਾ ਜਗਤ ਕੇ ਅੰਦਰ ਔਰ ਜੋ ਭਾਗਾਂ ਕੇ ਮੰਦਰ ਹੈਂ ਸ਼ਿਵ ਜੋ ਪ੍ਰਮਾਤਮਾ ਤਿਸਕੇ ਜੁਗਤਿ ਕਹੀਏ ਸੰਜੁਗਤ ਰਹਿੰਦੇ ਹੈਂ ਹੇ ਪਿਆਰਿਓ ਐਸਾ ਪੂਰਾ ਗੁਰੂ ਬੜੇ ਭਾਗਾਂ ਸੇ ਪਾਇਆ ਹੈ ਹੇ ਗੁਰੋ ਤੁਹਾਡੀ ਲਿਵ ਤਿਸ ਮੇਂ ਲਾਗੀ ਹੈ ਜਿਸ ਮੇਂ ਮੇਦਨੀ ਕਹੀਏ ਪ੍ਰਿਥਵੀ ਕੇ ਭਾਰ ਸਹਾਰਨੇ ਵਾਲੇ ਸ਼ੇਸ਼ ਕੀ ਲਿਵ ਲਾਗੀ ਹੈ ਵਾ ਹੇ ਪੂਰਨ ਗੁਰੋ ਆਪਕੋ ਬੜੇ ਭਾਗੀਆਂ ਨੇ ਪਾਇਆ ਹੈ ਜਿਸ ਮੇਂ ਮੇਦਨੀ ਕਾ ਭਾਰ ਸਹਾਰਨੇ ਵਾਲੇ ਸ਼ੇਸ਼ ਕੀ ਲਿਵ ਲਾਗ ਰਹੀ ਹੈ ਓਹ ਆਪ ਹੋ।

ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ਯ੍ਯਸਹਾਰੁ ਤੋਹਿ ਜਸੁ ਬਕਤਾ ॥
ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ ॥ ੬ ॥

ਜਮਾਂ ਕਾ ਭਯ ਆਪ ਭੰਜਨ ਵਾਲੇ ਹੋ ਪਰ ਭਲੀ ਪ੍ਰਕਾਰ ਵਾ ਪਰਾਇਆ ਪੀਰ ਦੁਖ ਨਿਵਾਰਨ ਹਾਰ ਹੋ ਕਲ੍ਯਸਹਾਰ ਨਾਮੇ ਕਵੀ ਕਹੇ ਹੈ ਮੈਂ ਆਪਕਾ ਜੱਸ ਬਕਤਾ ਹੂੰ ਸੋਢੀ ਕੁਲ ਮੇਂ ਜੋ ਗੁਰੂ ਰਾਮ ਦਾਸ ਸਾਹਿਬ ਜੀ ਤਿਨਕੇ ਤਨ ਕਹੀਏ ਪੁਤ੍ਰ ਗੁਰੂ ਅਰਜਨ ਦੇਵ ਜੀ ਧਰਮ ਕੀ ਧੁਜਾ ਹੈਂ ਹਰੀ ਕੀ ਭਗਤੀ ਕਰਵਾਵਨੇ ਵਾਲੇ ਹੈਂ ਵਾ ਹੇ ਹਰੀ ਸਰੂਪ ਗੁਰੋ ਮੈ ਆਪਕਾ ਭਗਤ ਹਾਂ ਕ੍ਰਿਪਾ ਕਰੋ ਜੀ ॥ ੬ ॥

ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥
ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥

ਆਪ ਧਰਮ ਅਵਤਾਰ ਹੋ ਧੀਰਜ ਕੀ ਔਧੀ ਹੋ ਗੁਰਾਂ ਕੀ ਮਤੀ ਕਹੀਏ ਸਿਖ੍ਯਾ ਗੰਭੀਰ ਕਹੀਏ ਗੂੜ੍ਹ ਆਪਕੋ ਮਿਲੀ ਹੈ ਪਰਾਏ ਦੁਖਾਂ ਕੋ ਬਿਸਾਰਨਹਾਰ ਹੋ ਆਪ ਕਾ ਸ਼ਬਦ ਉਪਦੇਸ਼ ਸਾਰ ਹੈ ਹਰੀ ਕੇ ਸਮ ਉਦਾਰ ਹੋ ਅਹੰ ਕਹੀਏ ਹੰਕਾਰ ਕੇ ਏਵ ਨਿਸਚੇ ਕਰਕੇ ਨਿਵਾਰਨੇ ਹਾਰ ਹੋ।

ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥
ਸਤਿਵੰਤੁ ਹਰਿ ਨਾਮੁ ਮੰਤ੍ਰ ਨਵ ਨਿਧਿ ਨ ਨਿਖੁਟੈ ॥

ਸਤਿਗੁਰਾਂ ਕੇ ਗਯਾਨ ਕਰਕੇ ਆਪ ਮਹਾਂ ਦਾਨੀ ਹੋ ਮਨ ਵਿਚੋਂ ਨਾਮ ਕਾ ਚਾਉ ਕਹੀਏ ਪ੍ਰੇਮ ਨਹੀਂ ਹਟਦਾ। ਸਤਿਵੰਤ ਕਹੀਏ ਸਤ ਪ੍ਰਤੱਗ ਹੋ ਹਰੀ ਕਾ ਨਾਮ ਜੋ ਨੌ ਨਿਧੀ ਰੂਪ ਤਿਸਕਾ ਆਪ ਮੰਤ੍ਰ ਦੇਤੇ ਹੋ ਵਾ ਨਾਮ ਮੰਤ੍ਰ ਦੇਤੇ ਹੋ ਔਰ ਨੌ ਨਿਧੀ ਆਪਕੀ ਦਿਤੀ ਹੂਈ ਨਹੀਂ ਨਿਖੁਟਦੀ।

ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ ॥
ਗੁਰ ਅਰਜੁਨ ਕਲ੍ਯ੍ਯੁਚਰੈ ਤੈ ਰਾਜ ਜੋਗ ਰਸੁ ਜਾਣਿਅਉ ॥ ੭ ॥

ਹੇ ਸ੍ਰੀ ਗੁਰੂ ਰਾਮ ਦਾਸ ਜੀ ਕੇ ਤਨੇ ਪੁਤ੍ਰ ਲਾਇਕ ਗੁਰੂ ਅਰਜਨ ਦੇਵ ਜੀ ਸਰਬ ਮੇਂ ਕਹੀਏ ਸਰਬ ਰੂਪ ਸਹਜ

ਕਹੀਏ ਸ਼ਾਂਤੀ ਕਾ ਤੈਨੇ ਚੰਦੋਆ ਤਾਨਿਆ ਹੈ ਵਾ ਸਰਬ ਵਿਚ ਸ਼ਾਂਤੀ ਕਾ ਚੰਦੋਆ ਤਾਨਿਆ ਹੈ ਕਲ੍ਯ ਨਾਮੇ ਕਵੀ ਉਚਾਰਦਾ ਹੈ ਹੇ ਗੁਰੂ ਅਰਜਨ ਦੇਵ ਜੀ ਤੈਨੇ ਰਾਜ ਤੇ ਜੋਗ ਦੋਨੋਂ ਕੇ ਰਸ ਕੋ ਜਾਨਿਆ ਹੈ ਵਾ ਸੁਖੈਨ ਜੋਗ ਅਤੇ ਗਯਾਨ ਜੋਗ ਦੇ ਰਸ ਨੂੰ ਜਾਨਿਆ ਹੈ ॥ ੭ ॥

**ਭੈ ਨਿਰਭਉ ਮਾਣਿਅਉ ਲਾਖ ਮਹਿ ਅਲਖੁ ਲਖਾਯਉ ॥**
**ਅਗਮੁ ਅਗੋਚਰੁ ਗਤਿ ਗਭੀਰੁ ਸਤਿਗੁਰਿ ਪਰਚਾਯਉ ॥**

ਭੈ ਰੂਪ ਸੰਸਾਰ ਮੈਂ ਆਪ ਨੇ ਨਿਰਭਉ ਰੂਪ ਅਨੰਦ ਕੋ ਮਾਣਿਆ ਹੈ ਲਾਖ ਜੀਵਾਂ ਮਹਿ ਅਲਖ ਈਸ਼੍ਵਰ ਕੋ ਹੀ ਲਖਾਇਆ ਕਹਾ ਸਭ ਮੈਂ ਓਹੀ ਪੂਰਨ ਹੈ ਜੋ ਈਸ਼੍ਵਰ ਮਨ ਕਰ ਅਗੰਮ ਹੈ ਅਗੋਚਰ ਇੰਦ੍ਰੀਆਂ ਕਰਕੇ ਜਿਸ ਕੀ ਗਤੀ ਕਹੀਏ ਤਤ੍ਵਾਂ ਗੰਭੀਰ ਹੈ ਯਾਨੇ ਗੁਝ ਹੈ ਹੇ ਸਤਿਗੁਰੋ ਐਸੇ ਬ੍ਰਹਮ ਵਿਖੇ ਸਿੱਖਾਂ ਨੂੰ ਆਪ ਨੇ ਪਰਚਾਇਆ ਹੈ ਵਾ ਸਤਿਗੁਰੂ ਰਾਮਦਾਸ ਜੀ ਨੇ ਆਪ ਕੋ ਉਸ ਮੈਂ ਪਰਚਾਇਆ ਹੈ।

**ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ ॥**
**ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ ॥**

ਗੁਰੂ ਰਾਮਦਾਸ ਜੀ ਕੇ ਪਰਚੇ ਕਹੀਏ ਉਪਦੇ ਸਦਰਸ਼ ਆਪ ਕਾ ਪਰਚਾ ਕਹੀਏ ਉਪਦੇਸ਼ ਹੈ ਵਾ ਗੁਰਾਂ ਕੇ ਪਰਚੇ ਕਹੀਏ ਉਪਦੇਸ਼ ਮੈਂ ਆਪ ਨੇ ਪ੍ਰਵਾਣ ਕਹੀਏ ਨਿਸਚਾ ਕਰਨਾ ਪਾਇਆ ਹੈ। ਆਪ ਨੇ ਰਾਜ ਮੈਂ ਰਹਿਕੇ ਹੀ ਜੋਗ ਕਮਾਇਆ ਧੰਨ ਹੈਂ ਗੁਰੂ ਰਾਮਦਾਸ ਜੀ ਵਾ ਗੁਰੂ ਵੀ ਧੰਨ ਹੈਂ ਗੁਰਾਂ ਕੇ ਪਿਤਾ ਵੀ ਧੰਨ ਹੈਂ ਗੁਰਾਂ ਕੀ ਮਾਤਾ ਵੀ ਧੰਨ ਹੈ ਹੇ ਗੁਰੋ ਆਪ ਕੈਸੇ ਹੋ ਜਿਨਕੇ ਅੰਤਸਕਰਨ ਰੂਪੀ ਸਰ ਅਭਰ ਥੇ ਸੋ ਆਪ ਨੇ ਸ਼ੁਭ ਗੁਨਾਂ ਸੇ ਸੁਭਰ ਕਹੀਏ ਲਵਾ ਲਭ ਭਰ ਦੀਏ।

**ਗੁਰ ਗਮ ਪ੍ਰਮਾਣਿ ਅਜਰੁ ਜਰਿਓ ਸਰਿ ਸੰਤੋਖ ਸਮਾਇਯਉ ॥**
**ਗੁਰ ਅਰਜੁਨ ਕਲੁਚਰੈ ਤੈ ਸਹਜਿ ਜੋਗੁ ਨਿਜੁ ਪਾਇਯਉ ॥ ੮ ॥**

ਗੁਰ ਗਮ ਕਹੀਏ ਗਿਆਨ ਗਮ ਜੋ ਗੁਰੂ ਰਾਮਦਾਸ ਜੀ ਤਿਨ ਕੇ ਪ੍ਰਮਾਣਿ ਕਹੀਏ ਸਦਰਸ਼ ਆਪ ਨੇ ਅਜਰ ਆਤਮ ਵਸਤੂ ਕੋ ਜਰਿਆ ਹੈ ਵਾ ਅਜਰ ਨਾਮ ਵਾ ਅਜਰ ਕਾਮਾਦਕ ਤਿਨਕੋ ਜਰਿਆ ਹੈ ਆਪ ਸੰਤੋਖ ਆਦਿਕ ਦੇ ਸਰ ਮੈਂ ਸਮਾਏ ਹੋ ਵਾ ਆਪਕੇ ਰਿਦੇ ਮੈਂ ਸੰਤੋਖ ਸਰ ਜੋ ਈਸ਼੍ਵਰ ਸੋ ਸਮਾਇਆ ਹੈ ਕਲ੍ਯ ਨਾਮੇ ਭੱਟ ਉਚਾਰਦਾ ਹੈ ਹੇ ਗੁਰੂ ਅਰਜਨ ਦੇਵ ਜੀ ਮਹਾਰਾਜ ਤੈਨੇ ਸਹਜੇ ਹੀ ਨਿਜ ਸਰੂਪ ਮੈਂ ਜੋਗ ਕਹੀਏ ਜੁੜਨਾ ਪਾਇਆ ਹੈ ॥ ੮ ॥

**ਅਮਿਉ ਰਸਨਾ ਬਦਨਿ ਬਰਦਾਤਿ ਅਲਖ ਅਪਾਰ ਗੁਰ ਸੂਰ ਸਬਦਿ ਹਉਮੈ ਨਿਵਾਰ੍ਯਉ ॥**
**ਪੰਚਾਹਰੁਨਿ ਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰ੍ਯਉ ॥**

ਆਪ ਰਸਨਾ ਸੇ ਅਮਿਉ ਕਹੀਏ ਅੰਮ੍ਰਿਤ ਬਦਨ ਕਹੀਏ ਉਚਾਰਦੇ ਹੋ ਯਾਨੇ ਮਿਠੇ ਬਚਨ ਉਚਾਰਦੇ ਹੋ ਆਪ ਕੀ ਦਾਤ ਬਰ ਕਹੀਏ ਸ੍ਰੇਸ਼੍ਟ ਹੈ ਅਲਖ ਹੋ ਅਪਾਰ ਹੋ ਹੇ ਗੁਰੋ ਆਪ ਕਾ ਸ਼ਬਦ ਸੂਰਬੀਰ ਹੈ ਵਾ ਆਪ ਕਾ ਸ਼ਬਦ ਸੂਰ ਕਹੀਏ ਸੂਰਜ ਜੈਸਾ ਹੈ ਹਉਮੈ ਕੇ ਨਿਵਿਰਤ ਕਰਨਹਾਰ ਹੈ ਪੰਚਾਹਰੁਨਿ ਸ਼ੇਰ ਕਾ ਨਾਮ ਹੈ ਜੋ ਪੰਜਿਆਂ ਕਰਕੇ ਹਰੇ ਸੋ ਪੰਚਾਹਰਨਿ ਐਸਾ ਕੌਨ ਹੰਕਾਰ ਵਾ ਕ੍ਰੋਧ ਵਾ ਪੰਚਾਹਰਨਿ ਕਹੀਏ ਪੰਚਕਾਮਾਦਕ ਵਾ ਪੰਚਾਹਰਨੀਆਂ ਗਯਾਨ ਇੰਦ੍ਰੀਆਂ ਸੋ ਆਪ ਨੇ ਦਲ ਦਿਤੀਆਂ ਸੁੰਨ ਜੋ ਅਫੁਰ ਸੋ ਨਿਜ ਘਰ ਕਹੀਏ ਅੰਤਸ਼ਕਰਨ ਮੈਂ ਸਹਾਰਿਆ ਹੈ ਯਾਨੇ ਪਾਇਆ ਹੈ।

ਹਰਿ ਨਾਮਿ ਲਾਗਿ ਜਗ ਉਧਰ੍ਉ ਸਤਿਗੁਰੁ ਰਿਦੈ ਬਸਾਇਅਉ ॥
ਗੁਰ ਅਰਜੁਨ ਕਲ੍ਹਚਰੈ ਤੈ ਜਨਕਹ ਕਲਸੁ ਦੀਪਾਇਅਉ ॥ ੯ ॥

ਹਰੀ ਨਾਮ ਮੈਂ ਲਗਾਕੇ ਜਗਤ ਕੋ ਉਧਾਰਿਆ ਹੈ ਆਪ ਨੇ ਸਤਿਗੁਰਾਂ ਦਵਾਰੇ ਨਾਮ ਕੋ ਰਿਦੈ ਮੈਂ ਬਸਾਇਆ ਹੈ ਵਾ ਸਤਿਗੁਰਾਂ ਕਾ ਨਾਮ ਹੀ ਆਪ ਨੇ ਰਿਦੇ ਮੈਂ ਬਸਾਇਆ ਹੈ ਵਾ ਹੇ ਸਤਿਗੁਰੋ ਆਪ ਨੇ ਸਿੱਖਾਂ ਕੇ ਰਿਦੇ ਮੈਂ ਨਾਮ ਬਸਾਇਆ ਹੈ ਕਲ੍ਹ ਨਾਮੇ ਕਵੀ ਉਚਾਰਦਾ ਹੈ ਹੇ ਗੁਰੂ ਅਰਜਨ ਦੇਵ ਜੀ ਮਹਾਰਾਜ ਤੈਂ ਨੇ ਜਨਕਹ ਕਹੀਏ ਜਨਾਂ ਕੋ ਕਲਯੁਗ ਮੈਂ ਸੋ ਪ੍ਰਮਾਤਮਾ ਦੀਪਾਇਅਉ ਕਹੀਏ ਪ੍ਰਕਾਸ਼ਿਆ ਹੈ ਵਾ ਜਨਾਂ ਕੋ ਕਲਜੁਗ ਮੈਂ ਦੀਪਾਇਅਉ ਗਜਾਨ ਵਾ ਆਪ ਨੇ ਕਲ ਕਹੀਏ ਕਲਾ ਰੂਪ ਯਾਨੇ ਅਧਿਸ਼੍ਰਾਨ ਸਰੂਪ ਜਨਕਹ ਕਹੀਏ ਜਨਾਇਆ ਹੈ ਵਾ ਜਨਾਂ ਕੇ ਰਿਦੇ ਰੂਪੀ ਕਲਸ ਕਹੀਏ ਘਟ ਮੈਂ ਦੀਪਾਇਓ ਪ੍ਰਕਾਸ਼ਿਆ ਹੈ ॥ ੯ ॥

## ਸੋਰਠੇ ॥

ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥
ਨੇਜਾ ਨਾਮੁ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥ ੧ ॥

ਸ੍ਰੀ ਗੁਰੂ ਪੰਚਮ ਪਾਤਸ਼ਾਹਾ ਅਰਜਨ ਪੁਰਖ ਜੋ ਪਾਂਡਵਾਂ ਕਾ ਥਾ ਐਸੇ ਹੈਂ ਜੈਸੇ ਓਹੁ ਪਾਰਥਉ ਕਹੀਏ ਜੁਧ ਮੈਂ ਚਲਾਇਮਾਨ ਨਹੀਂ ਹੂਆ ਉਸ ਕੇ ਪ੍ਰਮਾਣ ਕਹੀਏ ਸਦਰਸ ਮਹਾਰਾਜ ਜੀ ਵੀ ਆਸੁਰੀ ਸੰਪਤਾ ਮੈਂ ਚਲਦੇ ਨਹੀਂ ਵਾ ਗੁਰੁ ਅਰਜਨ ਪੁਰਖ ਪਾਰਥ ਕਹੀਏ ਅਰਜਨ ਕੇ ਪ੍ਰਮਾਣ ਕਹੀਏ ਸਦਿਰਸ਼ ਨਹੀਂ ਚਲਤੇ ਯਾਨੇ ਓਹੁ ਚੰਚਲ ਥਾ ਮਹਾਰਾਜ ਚੰਚਲ ਨਹੀਂ ਨਾਮ ਰੂਪੀ ਨੇਜਾ ਹੈ ਆਪ ਨੇ ਨੀਸਾਣ ਪ੍ਰਗਟ ਹੀ ਪਕੜਿਆ ਹੈ ਸਤਿਗੁਰਾਂ ਕੇ ਸ਼ਬਦ ਕਰਕੇ ਉਸ ਨੇਜੇ ਕੋ ਆਪ ਨੇ ਸਵਾਰਿਆ ਹੈ ਯਾਨੇ ਤੀਖਨ ਕੀਆ ਹੈ ॥ ੧ ॥

ਭਵ ਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥
ਤੁਅ ਸਤਿਗੁਰ ਸੰਹੇਤੁ ਨਾਮਿ ਲਾਗਿ ਜਗੁ ਉਧਰ੍ਉ ॥ ੨ ॥

ਭਵ ਜਲ ਕਹੀਏ ਸੰਸਾਰ ਸਾਇਰ ਕਹੀਏ ਸਮੁੰਦ੍ਰ ਹੈ ਤਿਸ ਤੇ ਪਾਰ ਕਰਨੇ ਕੋ ਹਰੀ ਕਾ ਨਾਮ ਸੇਤ ਕਹੀਏ ਪੁਲ ਹੈ ਵਾ ਜੈਸੇ ਸਮੁੰਦ੍ਰ ਪਰ ਸੇਤ ਥਾ ਯਾਨੇ ਪੁਲ ਥਾ ਐਸੇ ਹੀ ਹਰੀ ਕਾ ਨਾਮ ਸੰਸਾਰ ਸਮੁੰਦ੍ਰ ਮੈਂ ਬੋਹਿਥਾ ਜਹਾਜ਼ ਵਤ ਹੈ ਵਾ ਹਰੀ ਕਾ ਨਾਮ ਜੋ ਸੇਤ ਕਹੀਏ ਉਜਲ ਸੋ ਹੀ ਬੋਹਿਥਾ ਹੈ ਤੁਅ ਕਹੀਏ ਤੁਮਾਰਾ ਸਤਿਗੁਰਾਂ ਸਾਥ ਸੰ ਭਲੀ ਪ੍ਰਕਾਰ ਹੇਤ ਹੈ ਨਾਮ ਮੈਂ ਲਗਾਕੇ ਜਗਤ ਕੋ ਉਧਾਰ ਦੀਆ ॥ ੨ ॥

ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥
ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ ॥ ੩ ॥ ੧੨ ॥

ਨਾਮ ਜੋ ਜਗਤ ਕੇ ਉਧਾਰਨ ਵਾਲਾ ਸੋ ਆਪ ਨੇ ਸਤਿਗੁਰਾਂ ਕੇ ਤੁਠਿਆਂ ਪਾਇਆ ਹੈ ਯਾਨੇ ਪ੍ਰਸੰਨ ਹੋਇਆਂ ਵਾ ਹੇ ਸਤਿਗੁਰੋ ਆਪਕੇ ਪ੍ਰਸੰਨ ਹੋਇਆਂ ਸਿੱਖਾਂ ਨੇ ਆਪ ਪਾਸੋਂ ਨਾਮ ਪਾਇਆ ਹੈ। ਨਾਮ ਕੇ ਸਰ ਕਹੀਏ ਸਦਿਰਸ਼ ਅਵਰ ਕਾਮ ਸ੍ਰੇਸ਼ਟ ਨਹੀਂ ਅਬ ਨਾਮ ਜਪਨੇ ਕਰਕੇ ਬਾਰੰਤਰਿ ਕਹੀਏ ਬਾਹਰ ਅੰਤਰ ਬਾਰਤਾ ਪੂਰੀ ਪੈ ਗਈ ਵਾ ਬਾਰੰਤਰ ਕਹੀਏ ਅੰਤਰ ਪੂਰੀ ਪੜੀ ਵਾ ਬਾਰੰਤਰ ਕਹੀਏ ਵਿਵਹਾਰ ਪਰਮਾਰਥ ਮੈਂ ਪੂਰੀ ਪੜੀ ਵਾ ਅਬ ਅੰਤ ਕੀ ਬਾਰ ਬਾਤ ਪੂਰੀ ਪੜੀ। ਇਹ ਤਿੰਨ ਸੋਰਠੇ ਆਏ ॥ ੩ ॥ ੧੨ ॥

ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਯਉ ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥

ਜੋਤਿ ਨਾਮ ਪਰਕਾਸ਼ ਰੂਪ ਜੋ ਹਰੀ ਤਿਸਨੇ ਆਪ ਹੀ ਗੁਰੂ ਨਾਨਕ ਰੂਪ ਕਹਾਇਆ ਹੈ ਯਾਨੇ ਜੀਵਾਂ ਕੇ ਉਧਾਰਨੇ ਲੀਏ ਮਨੁਖ ਰੂਪ ਭਏ ਤਾਂ ਤੇ ਕਹੀਏ ਤਿਨ੍ਹਾਂ ਤੇ ਗੁਰੂ ਅੰਗਦ ਜੀ ਭਏ ਅੰਗਾਂ ਤੇ ਪਰਗਟੇ ਜਦ ਬਚਨ ਮਾਨਿਆ ਤਾਂ ਤਤ ਰੂਪ ਕੇ ਸਾਥ ਤਤ ਰੂਪ ਕਰਕੇ ਮਿਲਾ ਦੀਏ।

ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥

ਪੁਨਾ ਗੁਰੂ ਅੰਗਦ ਜੀ ਨੇ ਕ੍ਰਿਪਾ ਧਾਰ ਕੇ ਸਤਿਗੁਰੋ ਅਮਰਦਾਸ ਜੀ ਕੋ ਥਿਰ ਕੀਤਾ ਰਾਜ ਗੱਦੀ ਤੇ ਤੇਜ ਪਰਤਾਪ ਬਖਸ਼ਿਆ ਆਗੇ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਰੂਪ ਜੱਸ ਕਾ ਛਤਰ ਗੁਰੂ ਰਾਮ ਦਾਸ ਜੀ ਕੋ ਦੀਆ।

ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥ ੧ ॥

ਸ੍ਰੀ ਗੁਰੂ ਰਾਮਦਾਸ ਜੀ ਕਾ ਦਰਸ਼ਨ ਪਰਸ ਕੇ ਮਥਰਾ ਭੱਟ ਕਹੇ ਹੈ ਅੰਮ੍ਰਿਤ ਰੂਪ ਬੈਣ ਪੰਚਮੀ ਮੂਰਤੀ ਗੁਰੂ ਅਰਜਨ ਦੇਵ ਜੀ ਗੁਰੂ ਰਾਮਦਾਸ ਜੀ ਕੇ ਪਰਮਾਣ ਕਹੀਏ ਸਦਰਸ਼ ਹੈਂ ਪੁਰਖ ਪਰਮੇਸ਼ਵਰ ਰੂਪ ਹੈ ਜੀਵੋ ਤਿਨਕਾ ਦਰਸ਼ਨ ਨੈਨਾਂ ਸੇ ਪਿਖੋ ਤਬੀ ਨੈਨ ਸਫਲੇ ਹੋਨਗੇ ॥ ੧ ॥

ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ ॥
ਆਦਿ ਪੁਰਖਿ ਪਰਤਖਿ ਲਿਖ੍ਯਉ ਅਛਰੁ ਮਸਤਕਿ ਧੁਰਿ ॥

ਜੋ ਪਰਮਾਤਮਾ ਸਤਿ ਰੂਪ ਹੈ ਅਰ ਨਾਮ ਵੀ ਜਿਸ ਕਾ ਸਤ ਰੂਪ ਹੈ ਯਾਨੇ ਕਲਯਾਨ ਕਰਨੇ ਵਾਲਾ ਹੈ ਐਸਾ ਬ੍ਰਹਮ ਤੇ ਐਸਾ ਉਸਕਾ ਨਾਮ ਅਤੇ ਸਤ ਕਾ ਪ੍ਰਤਿਪਾਦਨ ਕਰਨਾ ਔਰ ਸੰਤੋਖ ਇਹ ਆਪ ਨੇ ਉਰ ਮੈਂ ਧਾਰਨ ਕੀਏ ਹੈਂ। ਆਦੀ ਪੁਰਖ ਜੋ ਪਰਮਾਤਮਾ ਤਿਸਨੇ ਧੁਰ ਕਹੀਏ ਆਦੋਂ ਹੀ ਇਹ ਸ਼ਰੇਸ਼ਟ ਅਖਰ ਪਰਤੱਖ ਪਰਗਟ ਹੀ ਲਿਖੇ ਹੈਂ ਵਾ ਜਿਸਨੇ ਜੀਵਾਂ ਕੇ ਮਸਤਕ ਮੈਂ ਲਿਖੇ ਹੈਂ ਓਹ ਆਦ ਰੂਪ ਆਪ ਹੋ।

ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ ॥
ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ ॥

ਪਰਗਟ ਹੀ ਆਪ ਕੀ ਜੋਤ ਜਗਮਗੈ ਕਹੀਏ ਪਰਕਾਸ਼ ਰਹੀ ਹੈ ਆਪਕਾ ਤੇਜ ਪਰਤਾਪ ਭੂਮੀ ਮੰਡਲ ਮੈਂ ਛਾਇ ਰਹਾ ਹੈ ਅਬ ਪਧਤੀ ਮੇਲਤੇ ਹੈਂ ਪਾਰਸ ਰੂਪ ਗੁਰ ਨਾਨਕ ਜੀ ਨੂੰ ਪਰਸਕੇ ਅੰਗਦ ਜੀ ਨੇ ਗੁਰੂ ਕਹਾਇਆ ਫਿਰ ਪਾਰਸ ਰੂਪ ਗੁਰੂ ਅੰਗਦ ਜੀ ਨੂੰ ਪਰਸਕੇ ਅਮਰ ਦਾਸ ਜੀ ਨੇ ਗੁਰੂ ਕਹਾਇਆ ਪਾਰਸ ਰੂਪ ਅਮਰਦਾਸ ਜੀ ਕੋ ਪਰਸਕੇ ਰਾਮਦਾਸ ਜੀ ਨੇ ਗੁਰੂ ਕਹਾਇਆ ਪਾਰਸ ਰੂਪ ਗੁਰੂ ਰਾਮ ਦਾਸ ਜੀ ਕੋ ਪਰਸ ਕੇ ਗੁਰੂ ਅਰਜਨ ਦੇਵ ਜੀ ਨੇ ਗੁਰੂ ਕਹਾਇਆ।

ਭਨਿ ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ॥
ਕਲਿਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥ ੨ ॥

ਮਥੁਰਾ ਭੱਟ ਭਨਿ ਕਹੀਏ ਉਚਾਰਦਾ ਹੈ ਗੁਰੂ ਅਰਜਨ ਜੀ ਸਦਾ ਹੀ ਪਰਮਾਤਮਾ ਦੀ ਮੂਰਤੀ ਹੈਂ ਵਾ ਜੈਸੇ ਚਾਰ

ਪਾਤਸ਼ਾਹੀਆਂ ਹੈ ਯਾਨੇ ਚਾਰ ਮੂਰਤੀਆਂ ਹੈਂ ਤੈਸ ਹੀ ਇਹ ਗੁਰੂ ਅਰਜਨ ਜੀ ਪੰਚਮੀ ਮੂਰਤੀ ਹੈਂ ਉਨਕਾ ਸਰੂਪ ਚਿਤ ਲਾਕੇ ਇਨਕੇ ਸਨਮੁਖ ਸਦਾ ਹੀ ਥਿਰ ਰਹੋ। ਹੇ ਪਿਆਰਿਓ ਕਲਜੁਗ ਮੈਂ ਗੁਰੂ ਅਰਜਨ ਦੇਵ ਜੀ ਜਹਾਜ਼ ਰੂਪ ਹੈਂ ਅਬ ਸਗਲ ਸ੍ਰਿਸ਼ਟੀ ਕੇ ਜੀਵ ਇਨਕੀ ਚਰਨੀ ਲੱਗ ਕੇ ਤਰੋ ਵਾ ਗੁਰੂ ਅਰਜਨ ਜੀ ਨੇ ਜਹਾਜ਼ ਰਚਿਆ ਹੈ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਗਲ ਸ੍ਰਿਸ਼ਟੀ ਇਸ ਮੈਂ ਲਗਕੇ ਤਰੇਗੀ ॥ ੨ ॥

ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ ਬਾਸੁਰ ਰਯਨਿ ਜਾਕੋ ਹਿਤੁ ਨਾਮੁ ਸਿਉ ॥
ਪਰਮ ਅਤੀਤ ਪਰਮੇਸੁਰ ਕੈ ਰੰਗਿ ਰੰਗੵੌ ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ॥

ਅੰਨ੍ਵੈ ਕਰਕੇ ਐਸੇ ਅਰਥ ਕਰਨਾ–ਜਗਤ ਤੇ ਪਰੇ ਜਾਂਕੋ ਬਾਸ ਜਾਨੀਅਤ ਬਾਸਰ ਰੈਨ ਨਾਮ ਸਿਉ ਹਿਤ ਜਾਣੀਅਤ, ਤਾਤ ਪ੍ਰਜ ਕਯਾ ਜਿਸ ਗੁਰੂ ਕਾ ਜਗਤ ਤੇ ਪਰੇ ਬਾਸਾ ਜਾਣੀਦਾ ਹੈ ਅਤੇ ਬਾਸਰ ਕਹੀਏ ਦਿਨ ਤੇ ਰੈਨ ਨਾਮ ਉਚਾਰਨੇ ਸੇ ਸਾਥ ਹਿਤ ਜਾਣੀਦਾ ਹੈ ਹੇ ਜਨੋਂ ਜੇਕਰ ਜਾਚਣਾਂ ਹੋਵੇ ਯਾਨੇ ਮੰਗਨਾ ਹੋਵੇ ਤਾਂ ਤਿਨ੍ਹਾਂ ਗੁਰਾਂ ਪਾਸੋਂ ਮਾਂਗੋ ਨਾਮ ਈਸ਼੍ਵਰ ਕਾ। ਜੋ ਪ੍ਰਮਾਤਮਾ ਜਗਤ ਤੇ ਪਰੇ ਜਾਣੀਦਾ ਹੈ ਤਿਸ ਮੈਂ ਬਾਸਾ ਜਿਨ੍ਹਾਂ ਗੁਰਾਂ ਕਾ ਜਾਣੀਦਾ ਹੈ ਔਰ ਬਾਸਰ ਰੈਨ ਜਿਨਕਾ ਨਾਮ ਮੈਂ ਹਿਤ ਹੈ ਤਿਨ੍ਹਾਂ ਗੁਰਾਂ ਕੋ ਈਸ਼੍ਵਰ ਪਾਸੋਂ ਜਾਚ ਯਾਨੇ ਮੰਗ। ਹੇ ਗੁਰੋ ਆਪ ਪਰਮ ਕਹੀਏ ਅਤੀ ਅਤੀਤ ਹੋ ਯਾਨੇ ਬੜੇ ਵਿਰਕਤ ਆਤਮਾ ਹੋ ਪ੍ਰਮੇਸ਼੍ਵਰ ਕੇ ਰੰਗ ਪ੍ਰੇਮ ਮੇਂ ਆਪ ਰੰਗੇ ਹੂਏ ਹੋ ਆਪ ਹੈਂ ਤੌਂ ਬਾਸ਼ਨਾਂ ਤੇ ਬਾਹਰ ਪਰੰਚੇ ਪੈ ਬਹੁੜੇ ਬਾਹਰ ਸੇ ਧਾਮ ਕਹੀਏ ਘਰ ਘਾਟ ਕੀ ਦਸ਼ਾ ਮੇਂ ਦੇਖੀਦੇ ਹੋ ਯਥਾ ਆਸਾ ਰਾਗ ਮੇਂ ਕਹਾ ਹੈ–"ਮੁਖ ਕੀ ਬਾਤ ਸਗਲ ਸਿਉ ਕਰਤਾ ॥ ਜੀਅ ਸੰਗਿ ਪ੍ਰਭ ਅਪਨੈ ਧਰਤਾ ॥"

ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗੵੌ ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥
ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ ਗੁਰੁ ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ॥੩॥

ਅਪਰ ਜੋ ਸੰਸਾਰ ਤਿਸ ਕਾ ਪਰੰਪਰਾ ਰੂਪ ਈਸ਼੍ਵਰ ਪੁਰਖ ਪੂਰਨ ਤਿਸ ਸਿਉ ਆਪ ਕਾ ਪ੍ਰੇਮ ਲਗਿਆ ਹੈ, ਭਗਵੰਤ ਰਸ ਤੇ ਬਿਨਾ ਆਪ ਕਾ ਔਰ ਸਾਥ ਕਾਮ ਨਾਹੀ। ਮਥੁਰਾ ਭੱਟ ਕਹੇ ਹੈ ਮੇਰੇ ਜੋ ਪ੍ਰਭੂ ਸੁਆਮੀ ਗੁਰੂ ਅਰਜਨ ਦੇਵ ਜੀ ਸਰਬ ਮਯ ਕਹੀਏ ਸਰਬ ਰੂਪ ਭਗਤੀ ਮੈਂ ਹੇਤ ਪ੍ਰੇਮ ਪਾਕੇ ਰਾਮ ਸਿਉ ਮਿਲ ਰਹੇ ਹੈਂ ॥ ੩ ॥

ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥
ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡੵਉ ਏਕ ਘਰੀ ॥

ਜਿਸ ਈਸ਼੍ਵਰ ਕਾ ਸਭੀ ਦੇਵਤਾ ਲੋਕ ਅੰਤ ਨਹੀਂ ਪਾਂਵਦੇ ਮੁਨੀ ਅਤੇ ਮੁਨੀਆਂ ਕੇ ਇੰਦ੍ਰ ਯਾਨੇ ਵਡੇ ਮਹਾਤਮਾਂ ਵਾ ਮੁਨੀ ਵੀ ਅਤੇ ਇੰਦ੍ਰ ਵੀ ਮਹਾਂ ਸ਼ਿਵ ਜੋ ਰੁਦ੍ਰ ਸ਼ੰਭੂ ਜਿਸ ਨੇ ਅੰਤ ਲੈਨੇ ਲੀਏ ਸਮਾਧੀ ਮੈਂ ਜੁੜਨਾ ਕੀਆ ਅਠਾਸੀ ਹਜ਼ਾਰ ਵਰ੍ਹੇ ਕੀ ਸਮਾਧੀ ਲਗਾਈ, ਫੁਨਾ ਬਹੁੜੇ ਜਿਸ ਕਾ ਅੰਤ ਲੈਨੇ ਲੀਏ ਬਿਰੰਚ ਕਹੀਏ ਬ੍ਰਹਮਾ ਜੀ ਹਰ ਵਕਤ ਬੇਦਾਂ ਕਾ ਹੀ ਵਿਚਾਰ ਕਰੇ ਹੈ ਜਿਸ ਬ੍ਰਹਮਾ ਜੀ ਨੇ ਹਰੀ ਕਾ ਜਾਪ ਇਕ ਘਰੀ ਭਰ ਵੀ ਨਹੀਂ ਛਡਿਆ।

ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥
ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥ ੪ ॥

ਐਸਾ ਜੋ ਪ੍ਰਮਾਤਮ ਦੇਵ ਜਿਸ ਕੀ ਪ੍ਰਾਪਤੀ ਕਠਨ ਹੈ ਸਭ ਅਰਾਧਤੇ ਹੈਂ ਤਿਸ ਈਸ਼੍ਵਰ ਨੇ ਸ੍ਰਿਸ਼ਟੀ ਮੈਂ ਆਕੇ ਯਾਨੇ ਗੁਰੂ ਰਾਮਦਾਸ ਰੂਪ ਹੋਕੇ ਸੰਗਤ ਨਿਹਾਲ ਕਰੀ, ਮਥੁਰਾ ਭੱਟ ਕਹੇ ਹੈ ਦੀਨ ਜਨਾਂ ਕੋ ਪ੍ਰਭੂ ਦਇਆਲੂ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਜਗਤ ਕੇ ਤਾਰਨੇ ਕੋ ਗੁਰਤਾ ਕੀ ਜੋਤ ਸ਼ਕਤੀ ਸ੍ਰੀ ਗੁਰੂ ਅਰਜਨ ਜੀ ਮਾਹਿ ਧਰੀ ॥ ੪ ॥ ਗੁਰੂ ਅਰਜਨ ਜੀ ਕਾ ਅਵਤਾਰ ਕਿਉਂ ਹੂਆ? ਤਿਸ ਪਰ ਕਹੇ ਹੈਂ:–

**ਜਗ ਅਉਰੁ ਨ ਯਾਹਿ ਮਹਾਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥**
**ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ ਅੰਮ੍ਰਿਤ ਨਾਮੁ ਪੀਅਉ ॥**

ਯਾਹਿ ਜਗ ਮੈਂ ਯਾਨੇ ਇਸ ਕਲਜੁਗ ਮੈਂ ਜਬ ਏਹ ਜਾਨਾਂ ਕਿ ਤਾਰਨੇ ਕੋ ਔਰ ਮਹਾਤਮਾ ਸਮਰਥ ਨਹੀਂ ਕੋਊ ਰਹਾ ਯਥਾ-"ਥੰਮੇ ਕੋਇ ਨ ਸਾਧ ਬਿਨ ਸਾਧ ਨ ਦਿਸੈ ਜਗ ਮਹਿ ਕੋਆ ॥ ਧਰਮ ਧੌਲ ਪੁਕਾਰੇ ਤਲੇ ਖਲੋਆ ॥" ਤਾਂ ਮਹਾਰਾਜ ਨੇ ਆਇ ਕਰ ਅਵਤਾਰ ਪ੍ਰਗਟ ਕੀਤਾ ਵਾ ਯਾਹਿ ਕਹੀਏ ਏਹਾ ਜੇਹਾ ਮਹਾਤਮਾ ਕੋਊ ਨਹੀਂ ਰਹਾ, ਜਗ ਮੈਂ ਜੈਸੇ ਗੁਰੂ ਅਰਜਨ ਜੀ ਨੇ ਅਵਤਾਰ ਆਕੇ ਪ੍ਰਗਟ ਕੀਆ ਤਿਨ੍ਹਾਂ ਪੁਰਸ਼ਾਂ ਕੇ ਕ੍ਰੋੜ ਹੀ ਜਨਮਾਂ ਕੇ ਦੁਖ ਦੂਰ ਗਏ ਮਥਰਾ ਭੱਟ ਕਹੇ ਹੈ ਜਿਨ੍ਹਾਂ ਨੇ ਐਸੇ ਸਤਿਗੁਰਾਂ ਕਾ ਅੰਮ੍ਰਿਤ ਨਾਮ ਪੀਅਉ ਪਾਨ ਕੀਆ ਹੈ।

**ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ ॥**
**ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥ ੫ ॥**

ਇਸ ਪਧਤੀ ਤੇ ਯਾਨੇ ਇਸ ਰਹੁ ਰੀਤੀ ਸੇ ਰੇ ਮਨ ਪਿਆਰੇ ਮਤਾ ਚੂਕੇ ਕਹੀਏ ਭੂਲੇ ਗੁਰੂ ਹੋਰ ਹੈ ਭਗਵੰਤ ਹੋਰ ਹੈ ਇਸ ਭੇਦ ਤੇ ਬਿਭੇਦ ਹੋਹੁ ਯਾਨੇ ਇਸ ਕੋ ਦੂਰ ਕਰ ਦੇਹ ਬੀਅਉ ਦੂਜਾ ਯਾਨੇ ਦ੍ਵੈਤ ਭਾ ਨ ਜਾਨ ਪਰਤਛਿ ਕਹੀਏ ਪ੍ਰਗਟ ਹੀ ਗੁਰੂ ਅਰਜਨ ਜੀ ਕੇ ਰਿਦੇ ਮੈਂ ਹਰੀ ਪੂਰਨ ਬ੍ਰਹਮ ਨੇ ਨਿਵਾਸ਼ ਲੀਆ ਹੈ ਯਾਨੇ ਬਡੇ ਬਡੇ ਪਰੀਸ਼ਰਮ ਗੁਰੂ ਅਰਜਨ ਜੀ ਨੇ ਕੀਏ, ਤੀਰਥ ਰਚੇ, ਬਾਨੀ ਰਚੀ, ਗੁਰਦ੍ਵਾਰੇ ਰਚੇ, ਸਿੱਖਾਂ ਕੋ ਰਾਗ ਗਿਆਨ ਜੋਗ ਧਰਮ ਦਾਨ ਬਖਸ਼ੇ ਇਹ ਗੱਲਾਂ ਈਸ਼੍ਵਰ ਹੀ ਕਰ ਸਕਤਾ ਹੈ ਹੋਰ ਨਹੀਂ ਕਰ ਸਕਤਾ ॥ ੫ ॥

**ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਯਉ ॥**
**ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥**

ਅਬ ਭੱਟ ਆਪਨੀ ਬਾਤ ਕਹੇ ਹੈ ਜਬ ਲਉ ਕਹੀਏ ਜਬ ਪ੍ਰਯੰਤ ਹਮਾਰੇ ਲਿਲਾਰ ਕਹੀਏ ਮਸਤਕ ਦੇ ਭਾਗ ਉਦੇ ਨਹੀਂ ਹੂਏ ਸੇ ਤਬ ਲਉ ਕਹੀਏ ਤਬ ਪ੍ਰਯੰਤ ਹਮ ਬਹੁਤ ਹੀ ਧਾਯਉ ਕਹੀਏ ਜੂਨਾਂ ਮੈਂ ਵਾ ਧਾਇਕੇ ਭ੍ਰਮਦੇ ਫਿਰਦੇ ਸੇ ਕਲਜੁਗ ਰੂਪੀ ਜੋ ਸਮੁੰਦ੍ਰ ਘੋਰ ਕਹੀਏ ਭਿਆਨਕ ਇਸ ਮੈਂ ਹਮ ਬੂਡਤ ਕਹੀਏ ਡੂਬੇ ਜਾਤੇ ਸੇ ਵਾ ਜੀਵ ਡੂਬੇ ਜਾਤੇ ਸੇ ਹੇ ਪਿਆਰੇ ਕਦੀ ਵੀ ਇਹ ਪਛੋਤਾਵਾ ਮਿਟਨੇ ਲਾਇਕ ਨਹੀਂ ਥਾ।

**ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥**
**ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥ ੬ ॥**

ਮਥੁਰਾ ਭੱਟ ਕਹੇ ਹੈ ਹਮ ਨੇ ਇਹ ਤਤ ਕਹੀਏ ਸਿਧਾਂਤ ਬਿਚਾਰਿਆ ਹੈ ਹਰੀ ਨੇ ਆਪ ਹੀ ਆਕੇ ਜਗਤ ਕੇ ਤਾਰਨੇ ਵਾਸਤੇ ਅਵਤਾਰ ਬਨਾਇਆ ਹੈ ਭਾਵ ਹਰੀ ਗੁਰੂ ਅਰਜਨ ਰੂਪ ਆਕੇ ਹੂਆ ਹੈ, ਹੇ ਪਿਆਰਿਓ ਐਸੇ ਗੁਰੂ ਅਰਜਨ ਦੇਵ ਜੀ ਹਰੀ ਸਰੂਪ ਜਿਨ੍ਹਾਂ ਨੇ ਜਪੇ ਹੈਂ ਓਹੁ ਪੁਰਸ਼ ਫਿਰ ਪੁਨਾ ਗਰਭ ਜੋਨੀ ਕੇ ਸੰਕਟ ਮੈਂ ਨਹੀਂ ਆਏ ॥ ੬ ॥

**ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮੁ ਉਧਾਰਨੁ ॥**
**ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ ॥**

ਕਲਜੁਗ ਰੂਪੀ ਸਮੁੰਦ੍ਰ ਮੈਂ ਹਰੀ ਕਾ ਰੂਪ ਪ੍ਰਗਟ ਭਏ ਨਾਮ ਦੇਕੇ ਉਧਾਰਨਾ ਕਰਤੇ ਹੈਂ ਐਸੇ ਗੁਰਾਂ ਕਾ ਰੂਪ ਜਾਂਕੇ ਰਿਦੇ ਮੈਂ ਬਸਿਆ ਹੈ ਵਾ ਨਾਮ ਜਿਸ ਸੰਤ ਕੇ ਰਿਦੇ ਮੈਂ ਬਸਿਆ ਹੈ ਦੁਖ ਤੇ ਦਲਿਦ੍ਰ ਕੇ ਨਿਵਾਰਨ ਹਾਰ ਹੈਂ।

ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥
ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥

ਕੈਸੇ ਹੈਂ ਗੁਰੂ ਅਰਜਨ ਦੇਵ ਜੀ ਨਿਰਮਲ ਭੇਖ ਹੈਂ ਯਾਨੇ ਅੰਦਰੋਂ ਬਾਹਰੋਂ ਨਿਰਮਲ ਹੈਂ ਵਾ ਨਿਰਮਲ ਭੇਖ ਕਹੀਏ ਰੂਪ ਹੈਂ ਯਾਨੇ ਨਿਰਮਲ ਰੂਪ ਹੈਂ ਅਪਾਰ ਰੂਪ ਹੈ ਤਾਸ ਤਿਨ੍ਹਾਂ ਬਿਨਾ ਪਰਮੇਸ਼ਵਰ ਕੀ ਪ੍ਰਾਪਤੀ ਕਰਨਹਾਰ ਅਵਰ ਨਹੀਂ ਕੋਊ ਤੇ ਬਚ ਕਹੀਏ ਬਾਨੀ ਜਿਸਨੇ ਐਸੇ ਗੁਰਾਂ ਕੋ ਬ੍ਰਹਮ ਰੂਪ ਕਰਕੇ ਜਾਨਿਆ ਹੈ ਓਹੁ ਤਿਸ ਬ੍ਰਹਮ ਕੇ ਸਮਸਰ ਕਹੀਏ ਸਮਾਨ ਭਇਆ ਹੈ।

ਧਰਨਿ ਗਗਨ ਨਵਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥
ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ ॥ ੭ ॥ ੧੯ ॥

ਧਰਨਿ ਧਰਤੀ ਗਗਨ ਅਕਾਸ਼ ਤੇ ਲੈਕੇ ਨੌਖੰਡਾਂ ਮਹਿ ਜੋਤ ਸਰੂਪੀ ਈਸ਼ਵਰ ਭਰ ਕਹੀਏ ਪੂਰਨ ਹੋ ਰਹਾ ਹੈ ਮਥੁਰਾ ਨਾਮੇ ਭੱਟ ਭਨਿ ਕਹੀਏ ਉਚਾਰਦਾ ਹੈ ਈਸ਼ਵਰ ਮੇਂ ਤੇ ਗੁਰੂ ਅਰਜਨ ਮੇਂ ਕੁਝ ਭੇਦ ਨਹੀਂ ਗੁਰੂ ਅਰਜਨ ਤਾਂ ਪਰਤਖ ਹੀ ਹਰੀ ਸਰੂਪ ਹੈਂ ॥ ੭ ॥ ੧੯ ॥

ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥
ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥

ਹੇ ਗੁਰੋ ਆਪਕੀ ਬਾਨੀ ਰੂਪੀ ਗੰਗਾ ਅਜੈ ਕਹੀਏ ਨਾਸ਼ ਤੇ ਰਹਿਤ ਹੈ ਗੰਗਾ ਨੇ ਤਾਂ ਲੋਕਕਪਰਮਾਣ ਸੇ ਚਲਿਆ ਹੀ ਜਾਣਾ ਹੈ ਵਾ ਗੰਗਾ ਕੀ ਨਿਆਈਂ ਆਪਕੀ ਬਾਨੀ ਉਜਲ ਹੈ ਤੇ ਅਜੈ ਪਦ ਕੀ ਪ੍ਰਾਪਤੀ ਕਰਨਹਾਰ ਹੈ ਉਸ ਮੇਂ ਜਲ ਹੋਤਾ ਹੈ ਇਸ ਬਾਨੀ ਰੂਪੀ ਗੰਗਾ ਮੇਂ ਅਟਲ ਨਾਮ ਜਲ ਹੈ ਵਾ ਅਟਲ ਰੂਪ ਕਾ ਨਾਮ ਜਲ ਹੈ ਸਿੱਖਾਂ ਕੀ ਸੰਗਤ ਸਭ ਇਸ ਬਾਨੀ ਰੂਪੀ ਗੰਗਾ ਜੀ ਮੇਂ ਨ੍ਹਾਵੇ ਇਸ਼ਨਾਨ ਕਰਦੀ ਹੈ ਜੋ ਪੜ੍ਹਨਾ ਸੁਣਨਾ ਹੈ ਏਹ ਇਸ਼ਨਾਨ ਹੈ। ਨਿਤਾਪ੍ਰਤੀ ਗੁਰੂ ਜੀ ਕੀ ਪਰਕਰਮਾ ਮੇਂ ਪੁਰਾਨ ਵਾਚੀਦੇ ਹੈਂ ਯਾਨੇ ਹਰ ਰੋਜ਼ ਕਥਾ ਕੀਰਤਨ ਹੋ ਰਹਾ ਹੈ ਵਾ ਬ੍ਰਹਮਾ ਜੀ ਬੇਦਾਂ ਦ੍ਵਾਰੇ ਗੁਪਤ ਹੀ ਗੁਰੂ ਜੀ ਕੇ ਜੱਸ ਕੋ ਗੈਨ ਕਰ ਰਹਾ ਹੈ ਵਾ ਬ੍ਰਹਮਾ ਕਹੀਏ ਬ੍ਰਹਮਨ ਬੇਦ ਕੋ ਗਾਵੇ ਹੈਂ।

ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥
ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥

ਅਜੈ ਕਹੀਏ ਅਜੇ ਤਕ ਸ੍ਰੀ ਗੁਰੂ ਰਾਮਦਾਸ ਜੀ ਕੇ ਸੀਸ ਪਰ ਪਰਤਖ ਚਵਰ ਢੁਲਕ ਰਹਾ ਹੈ ਮਾਨੋ ਹੰਸ ਉਡਾਰੀ ਲੇਵੇ ਹੈ ਵਾ ਜੱਸ ਰੂਪੀ ਅਜੈ ਕਹੀਏ ਨਾਸ ਰਹਿਤ ਛਤਰ ਸਿਰ ਕਹੀਏ ਸਿਰੋਮਨੀ ਵਾ ਸਿਰ ਕਹੀਏ ਸਾਰੇ ਢੁਲੈ ਹੋ ਰਹਾ ਹੈ ਅੰਮਰਤ ਰੂਪ ਨਾਮ ਗੁਰਾਂ ਨੇ ਮੁਖ ਸੇ ਲੀਆ ਹੈ ਵਾ ਹਮ ਨੇ ਅੰਮਰਤ ਰੂਪ ਨਾਮ ਗੁਰਾਂ ਕਾ ਮੁਖ ਸੇ ਲੀਆ ਹੈ ਵਾ ਜੀਵਾਂ ਨੇ ਲੀਆ ਹੈ ਉਨਕੀ ਕ੍ਰਿਪਾ ਸੇ ਸ੍ਰੀ ਗੁਰੂ ਅਰਜਨ ਜੀ ਕੇ ਸਿਰ ਪਰ ਗੁਰਿਆਈ ਗੱਦੀ ਕਾ ਛਤਰ ਆਪ ਪਰਮੇਸ਼ਵਰ ਨੇ ਗੁਰੂ ਰਾਮਦਾਸ ਰੂਪ ਹੋਕੇ ਦੀਆ ਹੈ।

ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥
ਹਰਿ ਬੰਸ ਜਗਤਿ ਜਸੁ ਸੰਚਰ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥ ੧ ॥

ਗੁਰ ਨਾਨਕ ਜੀ ਨਾਲ ਮਿਲਕੇ ਗੁਰੂ ਅੰਗਦ ਜੀ ਹਰੀ ਕੇ ਪਹਿ ਕਹੀਏ ਪਾਸ ਗਏ ਗੁਰੂ ਅੰਗਦ ਜੀ ਕੇ ਨਾਲ਼ ਮਿਲਕੇ ਗੁਰੂ ਅਮਰਦੇਵ ਜੀ ਹਰੀ ਪਾਸ ਗਏ ਗੁਰੂ ਅਮਰਦੇਵ ਜੀ ਕੇ ਨਾਲ਼ ਮਿਲਕੇ ਗੁਰੂ ਰਾਮਦਾਸਜੀ ਹਰੀ ਕੇ ਪਾਸ ਗਏ।

ਹਰਬੰਸ ਨਾਮੇ ਭੱਟ ਕਹੇ ਹੈ ਗੁਰੂ ਰਾਮਦਾਸ ਜੀ ਕਾ ਜੱਸ ਜਗਤ ਮੇਂ ਸੀ ਭਲੀ ਪਰਕਾਰ ਚਰ੍ਹਉ ਕਹੀਏ ਫੈਲ ਰਹਾ ਹੈ ਸੋ ਐਸਾ ਕੌਨ ਪਾਪੀ ਹੈ ਜੋ ਇਹ ਕਹੇ ਸ੍ਰੀ ਗੁਰੂ ਰਾਮਦਾਸ ਜੀ ਮੂਏ ਹੈਂ ਓਹ ਤਾਂ ਅਮਰ ਹੈਂ ਹੋਰਾਂ ਕੋ ਅਮਰ ਕਰਨੇ ਵਾਲੇ ਹੈਂ ਅਗਜਾਨੀ ਜੀਵ ਜਨਮਤੇ ਮਰਤੇ ਹੈਂ ਓਹ ਤਾਂ ਐਸੇ ਹੈਂ "ਜਨਮ ਮਰਨ ਤੇ ਰਹਿਤ ਨਾਰਾਇਣ"॥੧॥ਪ੍ਰਸ਼ਨ ਕੀਆ--ਫੇਰ ਗੁਰੂ ਜੀ ਗਏ ਕਹਾਂ ਮਰੇ ਤਾਂ ਹੈ ਨਹੀਂ, ਉਤ੍ਰ ਅਗਲੇ ਸਵੱਯੇ ਮੇਂ ਕਹੇ ਹੈਂ। ਏਕ ਸਮੇਂ ਇੰਦਰ ਨੇ ਮਹਾਰਾਜ ਜੀ ਕੋ ਅਰਾਧਿਆ ਹੈ ਕਿ ਗੁਰੂ ਜੀ ਨੇ ਬਾਨੀ ਕਰਕੇ ਤਾਂ ਮਨੁਖਾਂ ਦੀ ਕਲਜਾਨ ਕੀਤੀ ਹੈ ਹਮਾਰੇ ਕੋ ਦਰਸ਼ਨ ਦੇਕੇ ਕਲਜਾਨ ਕਰਨ ਤਬ ਮਹਾਰਾਜ ਜੀ ਇਹ ਜਾਨਕੇ ਜਾਤੇ ਭਏ।ਸੇ ਵਿਚ ਹੀ ਕਹੇ ਹੈਂ:--

ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥
ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥

ਦੇਵ ਪੁਰੀ ਕਹੀਏ ਸਵਰਗ ਪੁਰੀ ਮੇਂ ਗਏ ਗੁਰੂ ਜੀ ਆਪ ਪਰਮੇਸ਼ਵਰ ਕੋ ਇਹ ਗੱਲ ਭਾਈ ਕਿ ਆਪ ਦੇਵਤਿਆਂ ਕੋ ਦਰਸ਼ਨ ਦੇਵੇ ਤਬ ਹਰਿ ਕਹੀਏ ਇੰਦਰ ਨੇ ਸਿੰਘਾਸਨ ਦੀਆ ਯਾਨੇ ਸਿੰਘਾਸਨ ਛੋੜਕਰ ਪਰੇ ਹੋ ਬੈਠਾ ਸ੍ਰੀ ਗੁਰੂ ਜੀ ਕੋ ਤਹਾਂ ਬੈਠਾਇ ਲੀਆ ਸੁਰਦੇਵ ਕਹੀਏ ਇੰਦਰ ਨੇ ਮਹਾਰਾਜ ਜੀ ਕੀ ਰਹਸ ਕਹੀਏ ਉਸਤਤੀ ਕੀਤੀ ਇੰਦਰ ਨੇ ਕਹਾ ਹੇ ਗੁਰੂ ਜੀ ਹਮ ਆਪਕਾ ਜੱਸ ਜੈ ਜੈ ਕਾਰ ਕਰਕੇ ਜਪਤੇ ਸੇ ਕਿ ਗੁਰੂ ਜੀ ਕ੍ਰਿਪਾ ਕਰਕੇ ਆਕੇ ਦਰਸ਼ਨ ਦੇਵੇਂ ਦੈਤਾਂ ਨੇ ਦੇਖਾ ਗੁਰੂ ਜੀ ਇੰਦਰ ਪਾਸ ਬੈਠੇ ਹੈਂ ਇੰਦਰ ਕਾ ਪਖ ਕੀਆ ਹੈ ਕਿਤੇ ਹਮਾਰੇ ਕੋ ਬਿਪਤਾ ਨ ਪਵੇ। ਇਹ ਦੇਖਕੇ ਅਸੁਰ ਕਹੀਏ ਭਾਗ ਗਏ ਤਿਨ੍ਹਾਂ ਕੇ ਰਿਦੇ ਭੀਤਰ ਪਾਪ ਕੰਬਦੇ ਭਏ ਯਾਨੇ ਪਾਪੀ ਕੋ ਮਾਰਨੇ ਲੀਏ ਪਾਪ ਹੀ ਮਹਾਬਲੀ ਹੈਂ ਦੂਤੀ ਅਰਥ ਮਹਾਂ ਵਿਸ਼ਨੂ ਨੇ ਮਹਾਰਾਜ ਜੀ ਕੋ ਅਰਾਧਿਆ ਕਿ ਆਪ ਆ ਜਾਵੋ, ਤਿਸ ਪਰ ਕਹੇ ਹੈਂ:--

(ਦੇਵਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥ ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ)

ਦੇਵ ਕਹੀਏ ਬੈਕੁੰਠ ਪੁਰੀ ਮੇਂ ਗਏ ਆਪ ਖੁਦ ਪਰਮੇਸ਼ਵਰ ਅਕਾਲ ਪੁਰਖ ਭਾਈ ਬਾਤ ਕਿ ਗੁਰੂ ਜੀ ਅਬ ਹਮਾਰੇ ਪਾਸ ਆ ਜਾਵਨ ਹਰੀ ਨੇ ਸਿੰਘਾਸਨ ਦੀਆ ਕਿਆ ਸਰੂਪ ਮੇਂ ਅਭੇਦ ਕੀਏ ਸਿਰੀ ਗੁਰੂ ਜੀ ਕੋ ਤਹਾਂ ਬੈਠਾਇਆ ਕਿਆ ਆਦਰ ਪੂਰਬਕ ਅਭੇਦ ਕੀਆ।

ਰਹਸੁ ਕੀਅਉ ਸੁਰਦੇਵ ਤੋਹਿ ਜਸੁ ਜਯ ਜਯ ਜੰਪਹਿ ॥
ਅਸੁਰ ਗਏ ਤੇ ਭਾਗਿ ਪਾਪ ਤਿਨ ਭੀਤਰਿ ਕੰਪਹਿ ॥

ਸੁਰਦੇਵ ਜੋ ਈਸ਼ਵਰ ਤਿਸਨੇ ਰਹਸ ਕਹੀਏ ਪਰਸੰਨਤਾ ਕੀਤੀ ਭਗਵਾਨ ਨੇ ਕਹਾ ਜੋ ਤੁਮਾਰੇ ਜੱਸ ਕੋ ਮ੍ਰਿਤੂ ਲੋਕ ਮੇਂ ਜੀਵ ਜੈ ਜੈ ਕਾਰੇ ਕਰਕੇ ਜਪਨਗੇ ਤੇ ਕਹੀਏ ਤਿਨ੍ਹਾਂ ਕੇ ਅਸੁਰ ਦੈਤ ਕਾਮਾਦਕ ਭਾਗ ਗਏ ਪਾਪ ਤਿਨਕੇ ਭੀਤਰ ਸੇ ਕੰਬ ਕੇ .ਗਿਰ ਗਏ ਯਾਨੇ ਭੈਮਾਨ ਹੋਕੇ।

ਕਾਟੇ ਸੁ ਪਾਪ ਤਿਨ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥ ਛਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥੨॥੨੧॥੯॥੧੧॥੧੦॥੧੦॥ ੨੨ ॥ ੬੦॥ ੧੨੨ ॥

ਤਿਨ੍ਹਾਂ ਨਰਾਂ ਕੇ ਪਾਪ ਕਟ ਦੀਏ ਸ੍ਰੀ ਗੁਰੂ ਰਾਮਦਾਸ ਜੀ ਕਾ ਜਿਨ੍ਹਾਂ ਦਰਸ਼ਨ ਪਾਇਆ ਹੈ ਪ੍ਰਿਥਵੀ ਕਾ ਛਤਰ ਸਿੰਘਾਸਨ ਯਾਨੇ ਗੁਰਗਾਦੀ ਸ੍ਰੀ ਗੁਰੂ ਅਰਜਨ ਦੇਵ ਜੀ ਕੋ ਦੇ ਆਏ ਭਾਵ ਕਿ ਅਬ ਇਹ ਜਗਤ ਕੋ ਉਧਾਰਨਗੇ ਜਬ ਇਸ ਪ੍ਰਕਾਰ ਸੇ ਬੇਦਾਂ ਨੇ ਭੱਟ ਰੂਪ ਹੋਕੇ ਪਹਿਲ ਪਾਤਸ਼ਾਹੀ ਤੇ ਲੈਕਰ ਪੰਚਮ ਮੂਰਤੀ ਤਕ ਉਸਤਤੀ ਕੀਤੀ ਤਾਂ ਪਰਸੰਨ ਹੋਕਰ ਗੁਰੂ ਅਰਜਨ ਦੇਵ ਜੀ ਸਹਜ ਤਿਨ੍ਹਾਂ ਨੇ ਕਹਾ ਜਾਓ ਆਜ ਤੇ ਲੈਕਰ ਤੁਮ ਨੇ ਐਸਾ ਹੰਕਾਰ ਨ ਕਰਨਾ। ਤਿਨ੍ਹਾਂ ਨੇ ਕਹਾ ਜੀ ਸਤ ਬਚਨ। ਪੈਰੀਂ ਗਿਰੇ ਸਭ ਨੇ ਜੈਕਾਰੇ ਬੁਲਾਏ। ਸਾਰੇ ਇਕ ਸੌ ਤਿਰਤਾਲ਼ੀ ਸਵੱਯੇ ਭਏ ॥ ੨ ॥ ੨੧ ॥ ੯ ॥ ੧੧ ॥ ੧੦ ॥ ੧੦ ॥ ੨੨ ॥ ੬੦ ॥ ੧੨੨ ॥

ਭੱਟਾਂ ਦੇ ਸਵੱਯੇ ਸਮਾਪਤੰ ॥

# ਸਲੋਕ ਵਾਰਾਂ ਤੇ ਵਧੀਕ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

## ਸਲੋਕ ਵਾਰਾਂ ਤੇ ਵਧੀਕ ॥ ਮਹਲਾ ੧ ॥

ਵਾਰਾਂ ਤੇ ਵਧੀਕ ਸ਼ਲੋਕ ਕਹਿਤੇ ਹੈਂ ਭਾਵ ਕਿਆ ਜੋ ਸ਼ਲੋਕ ਪਹਿਲੇ ਪਾਤਸ਼ਾਹਾ ਕੇ ਅਤੇ ਤੀਜੀ ਕੇ ਚਉਥੀ ਕੇ ਪੰਜਵੀਂ ਕੇ ਬਾਈ ਵਾਰਾਂ ਵਿਚੋਂ ਵਧੀਕ ਨਾਮ ਬਧੇ ਹੈਂ ਸੋ ਸ਼ਲੋਕ ਏਥੇ ਨਿਰੂਪਨ ਕਰੇ ਜਾਤੇ ਹੈਂ ਵਾ ਵਾਰ ਨਾਮ ਹੈ ਜੱਸ ਕਾ ਸੋ ਈਸ਼ਵਰ ਕਾ ਜੱਸ ਵਧੀਕ ਕਹੀਏ ਅਧਿਕ ਹੀ ਨਿਰੂਪਨ ਕਰਤੇ ਹੈਂ। ਏਕ ਸਮੇ ਸਤਿਗੁਰ ਦੇਵ ਜੀ ਸੰਗਲਾ ਦੀਪ ਮੇਂ ਗਏ ਹੈਂ ਦੂਜੀ ਵਾਰ ਜਬ ਸ਼ਿਵ ਨਾਭ ਰਾਜਾ ਕਾ ਅੰਤ ਹੋ ਗਿਆ ਥਾ ਤਹਾਂ ਮਹਾਰਾਜ ਜੀ ਕੀ ਧਰਮਸ਼ਾਲਾ ਬਣੀ ਹੂਈ ਸੀ ਉਸ ਮੇਂ ਸਤਿਗੁਰ ਦੇਵ ਜੀ ਬਿਰਾਜ ਗਏ ਸ਼ਿਵ ਨਾਭ ਕੀ ਰਾਣੀ ਕੋ ਖਬਰ ਪਹੁੰਚੀ ਕਿ ਗੁਰੂ ਨਾਨਕ ਦੇਵ ਜੀ ਆਏ ਹੂਏ ਹੈਂ ਬੜੀ ਪ੍ਰਸੰਨ ਭਈ ਥਾਲ ਮੇਂ ਪ੍ਰਸ਼ਾਦਿ ਆਦਿਕ ਪਾਕੇ ਲਿਆਈ ਔਰ ਆਪਣੀ ਨੁਖਾ ਕੋ ਵੀ ਸਾਥ ਹੀ ਲੈ ਆਈ ਮਹਾਰਾਜ ਕਾ ਦਰਸ਼ਨ ਕਰਵਾਵਨੇ ਲੀਏ। ਸਸੁ ਨੇ ਤਾਂ ਆਕੇ ਮਹਰਾਜ ਜੀ ਕੇ ਚਰਨਾਂ ਪਰ ਨਿਮਸ਼ਕਾਰ ਕੀਤੀ ਸ਼ਰਧਾ ਨਾਲ ਔਰ ਨੁਖਾ ਨੇ ਆਪਣੇ ਰੂਪ ਦੇ ਹੰਕਾਰ ਕਰਕੇ ਨਮਸ਼ਕਾਰ ਕੀਤੀ ਨਹੀਂ ਭਾਵ ਓਹ ਨੀਚੇ ਕੋ ਝੁਕੀ ਹੀ ਨਹੀਂ। ਅਬ ਸਸ ਨੁਖਾ ਕੋ ਘਰ ਮੇਂ ਜਾਕੇ ਸਮਝਾਵਤੀ ਹੈ ਕਿ ਤੈਨੇ ਕਿਉਂ ਨ ਨਿਮਸ਼ਕਾਰ ਕੀਤੀ। ਉਨਕਾ ਸੰਬਾਦ ਸਤਿਗੁਰ ਦੇਵ ਜੀ ਨਿਰੂਪਨ ਕਰਤੇ ਹੈਂ:-

**ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥**

ਸਸੁ ਕਹੇ ਹੈ ਹੇ ਉਤੰਗੀ ਕਹੀਏ ਉਤ ਕ੍ਰਿਸ਼ਟ ਅੰਗਾਂ ਵਾਲੀ ਨੁਖਾ ਓਹ ਕਹੀਏ ਓਹ ਸਤਿਗੁਰ ਦੇਵ ਹਰੀ ਸਰੂਪ ਥੇ ਜੇਕਰ ਤੂੰ ਉਨਕੇ ਪੈ ਕਹੀਏ ਚਰਨਾਂ ਵਿਚ ਨਿਮਸ਼ਕਾਰ ਕਰ ਦੇਤੀ ਤਾਂ ਤੂੰ ਗਹਿਰੀ ਵਡੀ ਗੰਭੀਰੀ ਨਿਰਹਲ ਹੋ ਜਾਤੀ। ਓਹ ਨੁਖਾ ਅਬ ਆਗੇ ਤੇ ਬੋਲੀ ਸੋ ਕਹੇ ਹੈਂ:-

**ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥**

ਨੁਖਾ ਕਹੇ ਹੈ ਹੇ ਸਸੁ ਮੈਂ ਸੁਹੀਆ ਨਾਮ ਨਿਮਸ਼ਕਾਰ ਕਿਵ ਕੈਸੇ ਕਰਾਂ ਥਣੀ ਕਹੀਏ ਥਣੋਂ ਕਰਕੇ ਭਾਵ ਕੁਚਾਂ ਵਡੀਆਂ ਹੈਂ ਇਨ੍ਹਾਂ ਕਰਕੇ ਨਿਵਿਆ ਨਹੀਂ ਜਾਤਾ। ਅਬ ਫੇਰ ਸਸੁ ਬੋਲੀ ਨੁਖਾ ਦਾ ਹੰਕਾਰ ਦੂਰ ਕਰਨੇ ਲੀਏ:-

**ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ॥**
**ਸੇ ਭੀ ਢਹਿਦੇ ਡਿਠੁ ਮੈ ਮੁੰਧ ਨ ਗਰਬੁ ਥਣੀ ॥ ੧ ॥**

ਹੇ ਸਖੀਏ ਕਹੀਏ ਪਿਆਰੀਏ ਨੁਖਾ ਸੁਣ ਤੂੰ ਜੋ ਧਉਲਹਰੀ ਕਹੀਏ ਮੰਦਰ ਗਿੜ ਕਹੀਏ ਗਿਰਾਂ ਵਤ ਭਾਵ ਪਹਾੜਾਂ ਵਤ ਵੜੀ ਕਹੀਏ ਵਡੇ ਵਡੇ ਸੇ ਔਰ ਚੂਨੇ ਗਚ ਹੂਏ ਸੇ, ਸੋ ਐਸੇ ਮੰਦਰ ਵੀ ਮੈਨੇ ਢਠੇ ਹੂਏ ਦੇਖੇ ਹੈਂ ਹੇ ਮੁੰਧ ਇਸ ਲੀਏ ਤੈਨੇ ਕਿਆ ਆਪਣੇ ਥਨਾਂ ਕਾ ਗਰਬ ਕੀਆ ਕਿ ਥਨ ਵਡੇ ਵਡੇ ਹੈਂ ਹੰਕਾਰ ਤਿਆਗ ਦੇਹਿ। ਦੁਤੀ ਅਰਥ ਆਦ ਸੇ ਲੈਣਾ-(ਉਤੰਗੀ ਪੈਓਹਰੀ ਗਹਿਰੀ ਗੰਭੀਰੀ) ਉਤਮ ਸਖੀ ਕਾ ਤੇ ਮਧਮ ਸਖੀ ਕਾ ਸੰਬਾਦ ਨਿਰੂਪਨ ਕਰਤੇ ਹੈਂ ਉਤਮ ਸਖੀ ਸਸੁ ਅਸਥਾਨੀ ਹੈ ਮਧਮ ਸਖੀ ਨੁਖਾ ਅਸਥਾਨੀ ਹੈ। ਅਬ ਉਤਮ ਸਖੀ ਮਧਮ ਕੋ ਕਹੇ ਹੈ, ਮਧਮ ਕੋ

ਹੈ ਤਾਂ ਈਸ਼ਵਰ ਕੀ ਪ੍ਰਾਪਤੀ ਦੀ ਇਛਾ ਪਰੰਚੇ ਪਦਾਰਥਾਂ ਕਾ ਹੰਕਾਰ ਹੈ। ਹੇ ਉਤੰਗੀ ਕਹੀਏ ਸਾਧਨਾਂ ਰੂਪੀ ਉਤਕ੍ਰਿਸ਼ਟ ਅੰਗਾਂ ਵਾਲੀਏ ਹਰੀ ਕੇ ਜੋ ਪੈ ਕਹੀਏ ਚਰਨ ਹੈਂ ਓ ਨਾਮ ਓਹਨਾਂ ਚਰਨਾਂ ਪਰ ਜੇਕਰ ਤੂੰ ਨਮਸ਼ਕਾਰ ਕਰੇਂ ਤਾਂ ਤੂੰ ਗਹਿਰੀ ਡੂੰਘੀ ਗੰਭੀਰੀ ਨਿਰਹਲ ਹੋ ਜਾਵੇਂ ਭਾਵ ਉਸੀ ਕਾ ਰੂਪ ਹੋ ਜਾਵੇਂ। ਓਹ ਮਧਮ ਆਗੇ ਤੇ ਬੋਲੀ–(ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ) ਸਸੁੜਿ ਪਦ ਕੋ ਦੇਹਲੀ ਦੀਪ ਨਜਾਇ ਕਰਨਾ ਮਧਮ ਕਹੇ ਹੈ ਹੇ ਸਸੁੜਿ ਕਹੀਏ ਸਸੁ ਕੀ ਨਿਆਈਂ ਵਡੀ ਸਖੀਏ ਮੇਰੇ ਕੋ ਸਸੁੜਿ ਕਹੀਏ ਸੰਸਿਆਂ ਨੇ ਗ੍ਰਸ ਰਖਿਆ ਹੈ ਵਾ ਅਵਿਦਿਆ ਰੂਪ ਸਸੁ ਨੇ ਗ੍ਰਸ ਰਖਿਆ ਹੈ ਸੁਹੀਆ ਨਾਮ ਨਿਮਸ਼ਕਾਰ ਮੈਂ ਕਰਾਂ ਦੂਜਾ ਮੇਰੇ ਕੋ ਪਦਾਰਥਾਂ ਰੂਪੀ ਥਣਾਂ ਕਾ ਵੀ ਹੰਕਾਰ ਹੈ ਇਸ ਕਰ ਵੀ ਨਿਵਿਆਂ ਨਹੀਂ ਜਾਤਾ।ਅਬ ਉਤਮ ਸਖੀ ਹੰਕਾਰ ਦੂਰ ਕਰਨੇ ਲੀਏ ਫੇਰ ਬੋਲੀ–(ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ॥ ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ) ਹੇ ਸਖੀ ਦੇਖ ਤੈਨੇ ਕਿਆ ਹੰਕਾਰ ਕੀਆ ਹੈ ਥੋੜੇ ਜੇਹੇ ਪਦਾਰਥ ਪਾਇਕੇ ਜਿਨ੍ਹਾਂ ਨੇ ਰਾਵਣ ਆਦਿਕਾਂ ਦੇ ਸ਼ਰੀਰਾਂ ਰੂਪੀ ਧਉਲਹਰੀ ਕਹੀਏ ਮੰਦਰ ਗਿੜ ਨਾਮ ਗਿਰ ਭਾਵ ਪਰਬਤਾਂ ਕੀ ਨਿਆਈਂ ਵੜੀ ਕਹੀਏ ਵਡੇ ਵਡੇ ਸੇ ਦਸ ਸਿਰ ਥੇ ਰਾਵਣ ਕੇ ਔਰ ਵਰਾਂ ਰੂਪੀ ਜਿਨ ਕੋ ਗਚ ਨਾਮ ਚੂਨਾ ਲਗ ਰਹਾ ਥਾ ਸ਼ਿਵਜੀ ਕੇ ਵਰ ਦਿਤੇ ਹੂਏ ਸੇ ਅਤੇ ਬ੍ਰਹਮਾ ਜੀ ਕੇ ਵਰ ਦਿਤੇ ਹੂਏ ਸੇ ਔਰ ਸ੍ਵਰਨ ਕੀ ਸਾਰੀ ਜਿਸਕੀ ਲੰਕਾ ਥੀ ਸੋ ਐਸੇ ਐਸੇ ਰਾਵਣ ਆਦਿਕ ਵੀ ਮੈਂ ਨੇ ਢਠੇ ਹੂਏ ਦੇਖੇ ਭਾਵ ਅੰਤ ਕੋ ਕੁਝ ਵੀ ਹਾਥ ਨ ਆਇਆ ਨਿਸਫਲ ਹੀ ਗਿਆ ਹੇ ਮੁੰਧ ਕਹੀਏ ਇਸਤ੍ਰੀ ਮਧਮ ਤੈਨੇ ਕਿਆ ਥੋੜੇ ਜੇਹੇ ਪਦਾਰਥਾਂ ਕਾ ਗਰਬ ਕੀਆ ਹੈ ॥ ੧ ॥ ਇਨਕਾ ਗਰਬ ਕਰ ਅਬ ਉਤਮ ਹੀ ਉਪਦੇਸ਼ ਕਰੇ ਹੈ:–

ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ॥
ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥

ਹੇ ਮੁੰਧੇ ਸੁਰਤੀ ਸਿੰਮ੍ਰਿਤੀ ਰੂਪੀ ਹਰਨ ਵਤ ਆਖੀਏ ਕਹੀਏ ਨੇਤ੍ਰਾਂ ਵਾਲੀਏ ਭਾਵ ਤੂੰ ਸੁਰਤੀ ਸਿੰਮ੍ਰਤੀ ਪਠਤ ਹੈਂ ਮੇਰਾ ਇਕ ਤੂੰ ਵੈਣ ਕਹੀਏ ਬਚਨ ਸੁਣ ਗੂੜਾ ਕਹੀਏ ਗੂਹਜ ਬਚਨ ਹੈ ਅਪਾਰ ਦੀ ਪ੍ਰਾਪਤੀ ਕਰਨੇ ਹਾਰ ਕੇਹੜਾ ਬਚਨ ਹੈ ਪਹਿਲਾ ਕਹੀਏ ਪ੍ਰਿਥਮ ਗੁਰਾਂ ਰੂਪੀ ਵਸਤੂ ਕੋ ਸਿਞਾਣਕੇ ਭਾਵ ਪਖੰਡੀ ਗੁਰੂ ਨ ਹੋਵਣ ਇਹ ਸਿਆਣਕੇ ਤਾਂ ਤਿਨ੍ਹਾਂ ਨਾਲ ਮਿਲਕੇ ਆਤਮ ਵਸਤੂ ਕਾ ਵਜਾਪਾਰ ਕੀਚੈ ਵਾ ਸੁਭ ਗੁਣਾਂ ਕਾ ਵਾਪਾਰ ਕੀਚੈ।

ਦੋਹੀ ਦਿਚੈ ਦੁਹਜਨਾ ਮਿਤ੍ਰਾਂ ਕੂੰ ਜੈਕਾਰੁ ॥
ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ॥ ੨ ॥

ਹੇ ਸਖੀਏ ਦੁਰਜਨ ਜੋ ਖੋਟੇ ਜਨ ਯਾਨੇ ਸਾਕਤ ਪੁਰਸ਼ ਤਿਨ੍ਹਾਂ ਕੀ ਸੰਗਤ ਨ ਕਰ ਤਿਨ੍ਹਾਂ ਤਰਫੋਂ ਦੋਹੀ ਕਹੀਏ ਸੁਗੰਦ ਦੀਜੈ ਵਾ ਦੁਰਜਨ ਜੋ ਕਾਮਾਦਿਕ ਤਿਨ੍ਹਾਂ ਤਰਫੋਂ ਦੋਹੀ ਕਹੀਏ ਸੁਗੰਦ ਦੀਜੀਏ ਮਿੱਤ੍ਰ ਜੋ ਫਕੀਰ ਵਾ ਸੁਭ ਗੁਨ ਤਿਨ੍ਹਾਂ ਕੇ ਜੈਕਾਰੇ ਉਚਾਰ। ਜਿਤ ਕਹੀਏ ਜਿਨ੍ਹਾਂ ਸਾਕਤਾਂ ਤਰਫੋਂ ਸੁਗੰਦ ਖਾਣੇ ਕਰਕੇ ਸਜਨ ਸੰਤ ਮਿਲਤੇ ਹੈਂ ਵਾ ਜਿਨ੍ਹਾਂ ਕਾਮਾਦਿਕਾਂ ਤਰਫੋਂ ਸੁਗੰਧ ਖਾਣੇ ਕਰਕੇ ਸਜਨ ਸੁਭ ਗੁਨ ਮਿਲਦੇ ਹੈਂ ਹੇ ਮੁੰਧੇ ਐਸੇ ਵੀਚਾਰ ਕੋ ਤੂੰ ਲੈਣਾ ਕਰ ॥ ੨ ॥ ਅਬ ਏਹ ਕਹੇ ਹੈਂ ਜੇਕਰ ਇਸ ਜੀਵ ਮੈਂ ਸੰਸਾਰ ਸਮੁੰਦ੍ਰ ਤੇ ਲੰਘਣੇ ਕੀ ਸਮਰਥਾ ਹੈ ਤਾਂ ਵੀ ਹੰਕਾਰ ਨੂੰ ਤਿਆਗ ਕੇ ਗੁਰਾਂ ਰੂਪੀ ਮਲਾਹ ਕੋ ਪੁਛ ਕੇ ਲੰਘੇ ਇਸ ਮੇਂ ਪ੍ਰਿਥਮ ਦ੍ਰਿਸ਼ਟਾਂਤ ਦੇਤੇ ਹੈਂ:–

ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ ਕਲ ॥
ਤਾਹੂ ਖਰੇ ਸੁਜਾਣ ਵੰਞਾ ਏਨੀ ਕਪਰੀ ॥ ੩ ॥

ਹੇ ਪੁਰਸ਼ਾ ਜੇਕਰ ਤੂੰ ਪਾਣ ਕਹੀਏ ਹੱਥਾਂ ਕਾ ਤਾਰੂ ਹੈਂ ਤਾਹੂ ਕਹੀਏ ਤੌ ਭੀ ਤੂੰ ਤਿੜੰਨ ਕਹੀਏ ਤਰਨੇ ਕੀ ਕਲਾ

ਸ਼ਕਤੀ ਪੁਛ ਭਾਵ ਜੋ ਡੁਬੋਲੇ ਹੈਂ ਤਿਨ੍ਹਾਂ ਪਾਸੋਂ ਪੂਛ ਵਾ ਤੋਂ ਵੀ ਪੁਛਕੇ ਤਿੜੰ ਕਹੀਏ ਤਿਰਕੇ ਨਕਲ ਕਹੀਏ ਨਿਕਲ ਜਾਹ ਜੋ ਖਰੇ ਕਹੀਏ ਚੰਗੇ ਸੁਜਾਣ ਕਹੀਏ ਚਤੁਰ ਹੈਂ ਤਾਹੂ ਕਹੀਏ ਤਿਨ੍ਹਾਂ ਕੋ ਵੀ ਏਨ੍ਹੀ ਕਹੀਏ ਇਨ੍ਹਾਂ ਕਪਰੀ ਕਹੀਏ ਲਹਿਰਾਂ ਨੇ ਵੰਢਾ ਕਹੀਏ ਖਰਾਬ ਕੀਆ ਹੈ ਵਾ ਜੋ ਖਰੇ ਸੁਜਾਨ ਚਤੁਰ ਹੈਂ ਤਰਨੇ ਮੈਂ ਤਾਹੂ ਕਹੀਏ ਤਿਨ੍ਹਾਂ ਨਾਲ ਮਿਲ ਕੇ ਇਨ੍ਹਾਂ ਕਪਰੀ ਕਹੀਏ ਲਹਿਰਾਂ ਸੇ ਵੰਢ ਕਹੀਏ ਲੰਘ ਜਾਹ ਇਹ ਦ੍ਰਿਸ਼ਟਾਂਤ, ਇਸੀ ਪ੍ਰਕਾਰ ਦ੍ਰਿਸ਼ਟਾਂਤ-(ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ ਕਲ ॥ ਤਾਹੂ ਖਰੇ ਸੁਜਾਣ ਵੰਞਾ ਏਨ੍ਹੀ ਕਪਰੀ) ਹੇ ਜੀਵ ਜੇਕਰ ਤੂੰ ਸਾਧਨਾਂ ਰੂਪੀ ਪਾਣਿ ਕਹੀਏ ਹਥੋਂ ਕਾ ਤਾਰੂ ਹੈਂ ਯਾਨੇ ਤੇਰੇ ਪਾਸ ਤਰਨੇ ਕੇ ਸਾਧਨ ਹੈਂ ਤਾਹੂ ਕਹੀਏ ਤੋਂ ਭੀ ਸਤਗੁਰਾਂ ਪਾਸੋਂ ਵਾ ਮਹਾਤਮਾਂ ਪਾਸੋਂ ਤਿੜੰਨ ਕਹੀਏ ਤਰਨੇ ਕੀ ਕਲਾ ਕਹੀਏ ਸ਼ਕਤੀ ਪੁਛ ਵਾ ਤਿਨ੍ਹਾਂ ਕੋ ਪੁਛਕੇ ਤਿੜੰ ਕਹੀਏ ਤਰ ਕਰਕੇ ਨਕਲ ਕਹੀਏ ਨਿਕਲ ਜਾਹ । ਨਹੀਂ ਤਾਂ ਏਹ ਕਾਮਾਦਿਕ ਬਡੇ ਪ੍ਰਬਲ ਹੈਂ ਜੋ ਖਰੇ. ਖਰੇ ਸੁਜਾਨ ਥੇ ਭਾਵ ਸੌਰਭ ਰਿਖੀ ਸਿੰਗੀ ਰਿਖਿ ਵਰਗੇ ਸੇ ਜੋ ਸੋ ਤਾਹੂ ਕਹੀਏ ਤਿਨ੍ਹਾਂ ਕੋ ਵੀ ਇਨ੍ਹਾਂ ਕਾਮਾਦਿਕਾਂ ਰੂਪੀ ਕਪਰਾਂ ਨੇ ਵੰਞਾ ਕਹੀਏ ਖਰਾਬ ਕੀਆ ਹੈ ਵਾ ਜੋ ਖਰੇ ਸੁਜਾਨ ਹੈਂ ਤਾਹੂ ਕਹੀਏ ਤਿਨ੍ਹਾਂ ਨਾਲ ਮਿਲਕੇ ਇਨ੍ਹਾਂ ਕਾਮਾਦਿਕਾਂ ਰੂਪੀ ਕਪਰਾਂ ਸੇ ਵੰਞਾ ਕਹੀਏ ਲੰਘ ਜਾਹੁ ॥ ੩ ॥ ਬੜੀ ਭੀੜ ਮੈਂ ਯਾਨੇ ਦੁਖ ਮੈਂ ਸਤਿਗੁਰਾਂ ਆਗੇ ਬੇਨਤੀ ਕਰੇ ਤਬ ਸਤਿਗੁਰੂ ਦੁਖ ਮੈਂ ਡੁਬਨੇ ਨਹੀਂ ਦੇਤੇ ਇਸ ਮੈਂ ਦ੍ਰਿਸ਼ਟਾਂਤ ਦੇਵੇ ਹੈਂ:-

ਝੜੁ ਝਖੜੁ ਓਹਾੜੁ ਲਹਰੀ ਵਹਨਿ ਲਖੇਸਰੀ ॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥ ੪ ॥

ਜੈਸੇ ਪ੍ਰਤਖ ਹੀ ਝਖੜ ਕਹੀਏ ਬੜੀ ਅੰਧੇਰੀ ਹੋਵੇ ਝੜ ਕਹੀਏ ਝੜੀ ਲਗੀ ਹੋਵੇ ਓ ਕਹੀਏ ਅਰ ਹਾੜ ਕਹਾਏ ਹੜ੍ਹ ਚਲੇ ਹੋਵਨ ਸ੍ਰਾਵਨ ਮੈਂ ਔਰ ਛੋਟੀਆਂ ਛੋਟੀਆਂ ਲਾਖੋਂ ਹੀ ਸਰੀ ਕਹੀਏ ਨਦੀਆਂ ਵਹਿੰਦੀਆਂ ਹੋਵਨ ਐਸੇ ਝੜ ਝਖੜ ਮੈਂ ਅਤੇ ਸਮੁੰਦ੍ਰ ਮੈਂ ਜੇਕਰ ਬੇੜਾ ਡੁਬੇ ਤਾਂ ਸਤਿਗੁਰੂ ਜੋ ਮਲਾਹ ਪ੍ਰਤਖ ਤਿਸ ਆਗੇ ਬੇਨਤੀ ਆਲਾਇ ਕਹੀਏ ਕਰੇ ਤਾਂ ਫਿਰ ਬੇੜਾ ਡੁਬਨੇ ਕਾ ਭਉ ਨਹੀਂ ਹੈ ਇਸੀ ਪ੍ਰਕਾਰ ਮੋਹ ਰੂਪੀ ਝੜ ਹੋਵੇ ਲੋਭ ਰੂਪੀ ਝਖੜ ਹੋਵੇ ਓ ਕਹੀਏ ਅਰ ਕਾਮ ਰੂਪੀ ਹੜ੍ਹ ਚਲਦਾ ਹੋਵੇ ਹੋਰ ਵਾਸ਼ਨਾ ਰੂਪੀ ਲਾਖੋਂ ਹੀ ਲਹਿਰਾਂ ਵਹਿੰਦੀਆਂ ਹੋਵਨ ਵਾ ਸਰੀ ਆਸਾ ਤ੍ਰਿਸ਼ਨਾ ਲੈਣੀਆਂ ਐਸੇ ਸਮੇਂ ਵਿਖੇ ਸਤਿਗੁਰਾਂ ਅਗੇ ਬੇਨਤੀਆਂ ਆਲਾਇ ਕਹੀਏ ਕਰੇ ਤਾਂ ਸਰੀਰ ਰੂਪੀ ਬੇੜੇ ਦੇ ਡੁਬਨੇ ਕਾ ਸੰਸਾਰ ਸਮੁੰਦ੍ਰ ਮੈਂ ਭਉ ਨਹੀਂ ਯਾਨੇ ਸਰੀਰ ਰੂਪੀ ਬੇੜਾ ਫਿਰ ਡੁਬਨੇ ਤੇ ਉਬਰ ਜਾਤਾ ਹੈ ॥ ੪ ॥ ਸੰਸਾਰ ਮੈਂ ਸੁਖਦਾਈ ਜੀਵ ਭਾਵ ਈਸ਼੍ਵਰ ਕੀ ਪ੍ਰਾਪਤੀ ਕਰਨਹਾਰ ਕੋਈ ਨਹੀਂ ਰਹਾ ਇਹ ਕਹੇ ਹੈਂ:-

ਨਾਨਕ ਦੁਨੀਆ ਕੈਸੀ ਹੋਈ ॥ ਸਾਲਕੁ ਮਿਤੁ ਨ ਰਹਿਓ ਕੋਈ ॥

ਸਾਲਕ ਗਜਾਨਵਾਨ ਮਿਤ੍ਰ ਵਾ ਸਾਲਕ ਗਜਾਨਵਾਨ ਅਤੇ ਮਿਤ੍ਰ ਕੋਈ ਵੀ ਨਹੀਂ ਰਹਾ। ਕਿਸੀ ਕੇ ਗ੍ਰਹਿ ਮੈਂ ਮ੍ਰਿਤੂ ਹੋ ਗਿਆ ਓਹੁ ਸਭੀ ਮਿਲਕੇ ਰੁਦਨ ਕਰਨ ਉਂਵ ਉਤਲੇ ਮਨੋਂ ਧੰਧਿਆਂ ਵਾਸਤੇ ਰੁਦਨ ਕਰਨ ਤਿਨ ਕੀ ਤਰਫ ਦੇਖਕੇ ਸਤਿਗੁਰ ਦੇਵ ਜੀ ਸ਼ਬਦ ਉਚਾਰਤੇ ਹੈਂ:-

ਹੈ ਹੈ ਕਰਿਕੈ ਓਹਿ ਕਰੇਨਿ ॥ ਗਲਾਂ ਪਿਟਨਿ ਸਿਰੁ ਖੋਹੇਨਿ ॥

ਹੈ ਹੈ ਓਹਿ ਓਹਿ ਅਸਾ ਕਰ ਕਰਕੇ ਸਿਆਪਾ ਕਰਦੀਆਂ ਹੈਂ ਗੱਲ੍ਹਾਂ ਜੁਬਾੜ੍ਹਿਆਂ ਕੋ ਪਿਟਦੀਆਂ ਹੈਂ ਸਿਰ ਕੋ ਖੋਂਹਦੀਆਂ ਹੈਂ ।

ਨਾਉ ਲੈਨਿ ਅਰੁ ਕਰਨਿ ਸਮਾਇ ॥ ਨਾਨਕੁ ਤਿਨ ਬਲਿਹਾਰੈ ਜਾਇ ॥ ੬ ॥

ਨਾਮ ਤਾਂ ਲੈਂਦੀਆਂ ਹੈਂ ਪਰੰਚੇ ਜੇਕਰ ਸਮਾਇ ਕਹੀਏ ਨਿਸਚਾ ਕਰਨ ਭਾਵ ਇਹ ਨਿਸਚਾ ਈਸ਼੍ਵਰ ਕੀ ਵਸਤੂ

ਸੀ ਓਹੀ ਲੈ ਗਿਆ ਇਹ ਜਾਨਕੇ ਈਸ਼੍ਵਰ ਚਿੰਤਨ ਕਰਨ ਗੁਰੂ ਜੀ ਕਹਿ ਹੈਂ ਹਮ ਤਿਨ ਕੇ ਬਲਿਹਾਰੇ ਜਾਤੇ ਹਾਂ। ਦੂਤੀ ਅਰਥ–ਓਹੁ ਮਨਮੁਖ ਐਸੇ ਤਾਂ ਕਹੇ ਹੈਂ ਕਿ ਈਸ਼੍ਵਰ ਹੇ ਈਸ਼੍ਵਰ ਹੈ ਪਰੰਤੂ ਗੱਲਾਂ ਕਹੀਏ ਗਪਊੜਿਆਂ ਕੋ ਪਿਟਦੇ ਹੈਂ ਭਾਵ ਸਾਰਾ ਦਿਨ ਗਪਊੜੇ ਮਾਰਦੇ ਹੈਂ ਸਿਰ ਖੋਹੇਨ ਕਹੀਏ ਜੈਨੀ ਹੋ ਜਾਤੇ ਹੈਂ ਭਾਵ ਜਿਨ ਕੋ ਮਾਝ ਕੀ ਵਾਰ ਮੈਂ ਮਹਾਰਾਜ ਜੀ ਨੇ ਸਿਰ ਖੁਥੇ ਕਹਾ ਹੈ ਵਾ ਸਿਰ ਖੋਹੇਨ ਕਿਆ ਦੂਜੇ ਕਾ ਪਦਾਰਥ ਖੋਸ ਲੇਣਾ ਨਾਮ ਤਾਂ ਈਸ਼੍ਵਰ ਕਾ ਲੇਤੇ ਹੈਂ ਪਰੰਤੂ ਉਸ ਮੈਂ ਨਿਸਚਾ ਨਹੀਂ ਕਰਤੇ ਜੇਕਰ ਸਮਾਇ ਕਹੀਏ ਨਿਸਚਾ ਕਰਨ ਤਾਂ ਗੁਰੂ ਜੀ ਕਹੇ ਹੈਂ ਹਮ ਤਿਸਕੇ ਪਰ ਬਲਿਹਾਰੇ ਜਾਤੇ ਹਾਂ॥੬॥ਕੋਈ ਪੁਰਸ਼ ਦੁਚਿਤਾ ਹੋ ਰਹਾ ਥਾ ਯਾਨੇ ਕਬੀ ਈਸ਼੍ਵਰ ਕੀ ਤਰਫ ਲਗੇ ਥਾ ਅਤੇ ਕਬੀ ਸੰਸਾਰ ਕੀ ਤਰਫ ਤਿਸ ਪ੍ਰਤੀ ਗੁਰੂ ਜੀ ਉਪਦੇਸ਼ ਕਰਤੇ ਹੈਂ:–

ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥
ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ ॥

ਰੇ ਮਨ ਕਹੀਏ ਪਿਆਰੇ ਡੀਗ ਡੋਲੀਐ ਕਹੀਏਡਾਮੇ ਡੋਲੇ ਨ ਹੋਈਏ ਕਬੀ ਈਸ਼੍ਵਰ ਮੇਂ ਲਗਨਾ ਕਬੀ ਸੰਸਾਰ ਤਰਫ਼ ਲਗਨਾ ਏਹ ਛੋਡ ਦੇਹ ਸੀਧੇ ਮਾਰਗ ਕੌਨ ਗਿਆਨ ਭਗਤੀ ਤਿਸਕੀ ਤਰਫ ਧਾਵੋ ਜੇਕਰ ਐਸੇ ਮਾਰਗ ਕੋ ਛੋਡਕਰ ਡਾਮੇ ਡੋਲੇ ਹੋਵੋਗੇ ਤਾਂ ਸੁਨੋਂ ਇਹ ਹਾਲਤ ਹੋਵੇਗੀ ਪਾਛੇ ਤਾਂ ਕਾਲ ਰੂਪੀ ਬਾਘ ਕਹੀਏ ਸ਼ੇਰ ਹੈ ਡਰਾਵਣੋ ਭਿਆਨਕ ਆਗੈ ਅਗਨ ਤਲਾਉ ਕੌਨ ਚਿਖਾ ਵਾ ਮਾਤਾ ਕਾ ਉਦਰ ਵਾ ਨਰਕ ਅਗਨੀ ਵਾ ਤ੍ਰਿਸ਼ਨਾ ਅਗਨੀ ਵਾ ਅਗਨ ਤਲਾਉ ਵੈਤਰਨੀ ਨਦੀ ਵਾ ਅਗਨੀ ਕਾ ਤਲਾਉ ਹੈ ਪਰਲੋਕ ਰਸਤੇ ਮੇਂ ਦਸ ਹਜਾਰ ਜੋਜਨ ਅਗਨ ਕੁੰਡ ਹੈ, ਛੇ ਅਰਥ।

ਸਹਸੈ ਜੀਅਰਾ ਪਰਿ ਰਹਿਓ ਮਾਕਉ ਅਵਰੁ ਨ ਢੰਗੁ ॥
ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ ॥ ੭ ॥

ਜਗਜਾਸੂ ਕੀ ਤਰਫੋਂ ਹੋਕੇ ਸਤਿਗੁਰ ਦੇਵ ਜੀ ਕਹੇ ਹੈਂ ਹਮਾਰਾ ਜੀਵ ਸੰਸਿਆਂ ਮੇਂ ਪਰ ਰਹਾ ਹੈ ਮਾਕਉ ਕਹੀਏ ਮੇਰੇ ਕੋ ਗੁਰਾਂ ਤ ਬਿਨਾ ਐਸ ਦੁਖ ਵਿਚੋਂ ਛੁਟਣੇ ਕਾ ਅਵਰ ਕੋਈ ਢੰਗ ਕਹੀਏ ਸਬੱਬ ਨਹੀਂ ਗੁਰਾਂ ਦਵਾਰੇ ਹਰੀ ਪ੍ਰੀਤਮ ਸਿਉ ਸੰਗ ਹੋਵੇ ਤਾਂ ਛੁਟੀਐ ਵਾ ਜਿਨਾਂ ਗੁਰਮੁਖਾਂ ਦਾ ਹਰੀ ਪ੍ਰੀਤਮ ਸਿਉ ਸੰਗ ਹੈ ਤਿਨ੍ਹਾਂ ਦਵਾਰੇ ਛੁਟੀਏ। ਪ੍ਰਸ਼ਨ ਕੀਆ–ਪੂਰਬ ਕਾਲ ਰੂਪੀ ਸ਼ੇਰ ਕਹਾ ਓਹ ਕੈਸੇ ਮਾਰਿਆ ਜਾਵੇ? ਉਤ੍ਰ:–

ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ ॥

ਮਨ ਕੋ ਮਾਰੀਏ ਤਾਂ ਕਾਲ ਰੂਪੀ ਬਾਘ ਕਹੀਏ ਸ਼ੇਰ ਮਰ ਜਾਤਾ ਹੈ ਮਨ ਕੋ ਓਹ ਮਾਰਦਾ ਹੈ ਜਿਸਕੋ ਸਤਿਗੁਰਾਂ ਕੀ ਦੀਖਿਆ ਕਹੀਏ ਸਿਖਿਆ ਪ੍ਰਾਪਤ ਹੋਵੇ।

ਕੀਚੜ ਹਾਥੁ ਨ ਬੂਡਈ ਏਕਾ ਨਦਰਿ ਨਿਹਾਲਿ ॥
ਨਾਨਕ ਗੁਰਮੁਖਿ ਉਬਰੇ ਗੁਰ ਸਰਵਰ ਸਚੀ ਪਾਲਿ ॥ ੮ ॥

ਏਕ ਈਸ਼ਵਰ ਕੀ ਜਿਸ ਪਰ ਨਦਰ ਕ੍ਰਿਪਾ ਦ੍ਰਿਸ਼ਟੀ ਨਿਹਾਲ ਕਹੀਏ ਹੂਈ ਹੈ ਉਸਕਾ ਮਨ ਬੁਧੀ ਰੂਪੀ ਹਾਥ ਪਦਾਰਥਾਂ ਰੂਪੀ ਕੀਚੜ ਮੇਂ ਨਹੀਂ ਬੂਡਦਾ ਗੁਰਾਂ ਨੇ ਸੰਸਾਰ ਰੂਪੀ ਸਰੋਵਰ ਵਿਖੇ ਸਚੇ ਨਾਮ ਰੂਪੀ ਪਾਲਿ ਕਹੀਏ ਪੁਲ ਬੰਧਿਆ ਹੈ ਤਿਸ ਪੁਲ ਉਪਰ ਚੜ੍ਹਕੇ ਗੁਰਮੁਖ ਲੋਕ ਉਬਰੇ ਕਹੀਏ ਬਚ ਗਏ॥ ੮ ॥

ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ ॥ ੯ ॥

ਹਰੀ ਜੋ ਨਿਰਮਲ ਪਦ ਤਿਸ ਮੇਂ ਗੁਰੂ ਰੂਪ ਮੇਲੇ ਤਾਂ ਮਿਲਦਾ ਹੈ ਵਾ ਤਿਸਕੇ ਮੇਲ ਮੇਂ ਗੁਰੂ ਮਿਲਾਇ ਦੇਂਦੇ ਹੈਂ॥੯॥

**ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥**
**ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥**

ਜੈਸੇ ਕਲਰ ਕੀ ਛਪੜੀ ਹੋਵੇ ਤਿਸ ਮੈਂ ਕਊਆ ਮਲ ਮਲਕੇ ਨ੍ਹਾਵੇ ਅਤੇ ਜਲ ਪਾਨ ਕਰੇ ਤਾਂ ਗਾਰਾ ਹੀ ਸਰੀਰ ਕੋ ਲਗਤਾ ਹੈ ਅਤੇ ਗੰਧਲੀ ਚਿੰਜ ਭਰਨੀ ਹੈ ਇਸੀ ਪ੍ਰਕਾਰ ਕਲਰ ਕੀ ਛਪੜੀ ਇਹ ਸੰਸਾਰ ਹੈ ਕਊਆ ਜੋ ਪਾਪੀ ਜੀਵ ਸੋ ਇਸ ਮੈਂ ਮਲ ਮਲਕੇ ਨ੍ਹਾਵਤਾ ਹੈ ਯਾਨੇ ਪਾਪ ਕਮਾਂਵਦਾ ਹੈ ਇਸ ਕਾ ਮਨ ਤਨ ਅਵਗੁਣਾਂ ਕਰਕੇ ਮੈਲਾ ਹੋ ਰਹਾ ਹੈ ਜਿਹਬਾ ਰੂਪੀ ਚਿੰਜ ਕਹੀਏ ਚੁੰਝ ਗੰਧਲੇ ਜਲ ਨਾਲ ਭਰੀ ਆਈ ਗੰਧਲਾ ਜਲ ਕੌਨ ਦੂਜੇ ਕੇ ਖੋਟੇ ਬਚਨ ਕਹਿਨੇ । ਅਬ ਦ੍ਰਿਸ਼ਟਾਂਤ ਦੇਕਰ ਕਹੇ ਹੈਂ ਕਿ ਸਾਕਤ ਜੀਵ ਕਾ ਦਰਸ਼ਨ ਹੀ ਕਰਨਾ ਨ ਚਾਹੀਏ :--

**ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥**
**ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥ ੧੦ ॥**

ਯਥਾ ਕਾਗ ਜੋ ਕੁਪੰਖੀ ਭਾਵ ਖੋਟਾ ਪੰਖੀ ਤਿਸ ਕਾ ਸੰਗ ਕਰਨੇ ਕਰ ਹੰਸ ਨੇ ਮਾਨ ਸਰੋਵਰ ਊਪਰ ਰਹਿਣਾ ਨਾ ਜਾਣਿਆ ਭਾਵ ਮਾਨ ਸਰੋਵਰ ਹੀ ਭੁਲ ਗਿਆ ਕੈਸੇ ਯਥਾ ਇਸ ਪਰ ਕਹਾ ਹੈ—ਏਕ ਸਮੇਂ ਕਊਆ ਫਿਰਦਾ ਫਿਰਦਾ ਮਾਨ ਸਰੋਵਰ ਪਰ ਚਲਾ ਗਿਆ ਹੰਸ ਨੇ ਕਊਏ ਕਾ ਬੜਾ ਆਦਰ ਕੀਆ ਹੰਸ ਨੇ ਹੀਰੇ ਮੋਤੀ ਰਤਨ ਪੰਨੇ ਇਤਿਆਦਕ ਨਿਆਮਤਾਂ ਦਿਖਲਾਈਆਂ ਕਹਾ ਮੈਂ ਏਥੇ ਇਸ ਲਈ ਰਹਿਤਾ ਹੂੰ ਇਹ ਚੀਜ਼ਾਂ ਮੇਰੇ ਖਾਨੇ ਲੀਏ ਹੈਂ । ਇਹੁ ਸੁਨ ਕਰ ਕਾਗ ਨੇ ਆਪਣੇ ਦੇਸ ਕੀ ਬੜੀ ਉਸਤਤੀ ਕੀਤੀ ਕਹਾ ਇਹ ਕਿਆ ਨਿਆਮਤਾਂ ਤੈਨੇ ਦਿਖਲਾਈਆਂ ਹੈਂ ਜੇਕਰ ਮੇਰੇ ਦੇਸ਼ ਮੇਂ ਦੇਖੇਂ ਤਾਂ ਤੇਰਾ ਉਸ ਤਰਫੋਂ ਆਨੇ ਲੀਏ ਹੀ ਚਿੱਤ ਨ ਕਰੇ। ਹੰਸ ਨੇ ਕਹਾ ਹੱਛਾ ਐਸੀਆਂ ਚੀਜ਼ਾਂ ਹੈਂ ? ਕਊਏ ਨੇ ਕਹਾ ਹੋਰ ਕਿਆ ਮੈਂ ਝੂਠ ਕਹਿਤਾ ਹੂੰ। ਇਸ ਪ੍ਰਕਾਰ ਭੁਲਾਇਕੇ ਕਊਆ ਹੰਸ ਕੋ ਅਪਨੇ ਦੇਸ ਮੇਂ ਲਿਆਇਆ ਲਿਆਇਕੇ ਪ੍ਰਿਥਮ ਤਾਂ ਹੰਸ ਕੋ ਵਿਸ਼੍ਟਾ ਪਰ ਲਿਆ ਬੈਠਾਇਆ ਫੇਰ ਉਡਕੇ ਰਾਜਾ ਭੋਜਕੇ ਦੇਸ਼ ਮੇਂ ਲੈਗਿਆ ਜਹਾਂ ਰਾਜਾ ਭੋਜ ਕੀ ਸਭਾ ਲਗ ਰਹੀ ਸੀ ਤਹਾਂ ਊਪਰ ਇਕ ਬੜ ਕਾ ਦਰਖਤ ਖੜਾ ਥਾ ਉਸ ਬ੍ਰਿਛ ਪਰ ਲੈਜਾ ਬੈਠਾਇਆ ਤਹਾਂ ਕਊਏ ਨੇ ਬੈਠਕੇ ਬਿੱਠ ਕਰ ਦਿੱਤੀ ਰਾਜਾ ਭੋਜ ਕੀ ਪਗੜੀ ਮੇਂ ਜਾਕੇ ਬਿੱਠ ਪਰੀ ਕਊਆ ਤਾਂ ਬਿੱਠ ਕਰਨੇ ਸਾਰ ਹੀ ਉਡ ਗਿਆ ਹੰਸ ਵਿਚਾਰਾ ਭੋਲਾ ਭਾਲਾ ਤਹਾਂ ਹੀ ਬੈਠਾ ਰਹਾ ਰਾਜਾ ਨੇ ਕਹਾ ਕਾਗ ਨੇ ਵਿਸ਼੍ਟਾ ਕਰ ਦਿੱਤੀ ਦੇਖੋ ਊਪਰ ਬੈਠਾ ਹੈ ਵਾ ਨਹੀਂ ? ਜਬ ਨਿਗਾਹ ਮਾਰੀ ਤਾਂ ਹੰਸ ਬੈਠਾ ਹੈ ਤਿਨ੍ਹਾਂ ਜਾਨਾ ਬੱਗੇ ਖੰਭਾਂ ਵਾਲਾ ਕਊਆ ਹੈ ਤੀਰ ਮਾਰਿਆ ਓਹ ਹੰਸ ਮੂਰਛਤ ਹੋਕਰ ਸਭਾ ਮੈਂ ਆਕੇ ਪੜਿਆ ਲੱਤਾਂ ਮਾਰੇ ਬਹੁਤ ਤਕਲੀਫ ਭਈ ਰਾਜਾ ਭੋਜ ਨੇ ਦੇਖਾ ਕਿ ਇਹ ਤਾਂ ਹੰਸ ਹੈ ਹੰਸ ਕੋ ਤੁਮ ਨੇ ਕਿਉਂ ਮਾਰਾ? ਤਿਨ੍ਹਾਂ ਵਜ਼ੀਰਾਂ ਨੇ ਕਹਾ ਐ ਹਜ਼ੂਰ ਹਮ ਕੋ ਕਿਆ ਪਤਾ ਥਾ ਹੰਸ ਕੋ ਪੂਛਾ ਤੂੰ ਮਾਨਸਰੋਵਰ ਕੋ ਛੋਡ ਕਰ ਈਹਾਂ ਕਿਸ ਕਾਰਨ ਆਏ ਹੋ ? ਤਿਸ ਨੇ ਕਹਾ ਐ ਹਜ਼ੂਰ ਮੈਂ ਕਊਏ ਕਾ ਸੰਗ ਕਰ ਈਹਾਂ ਆਇਆ ਹੂੰ ਮੇਰੇ ਕੋ ਬਖਸ਼ੋ ਮਾਨਸਰੋਵਰ ਪਰ ਹੀ ਛੋਡ ਆਵੋ। ਤਹਾਂ ਹੀ ਛੋਡ ਆਏ। ਇਸੀ ਪ੍ਰਕਾਰ ਇਸ ਜੀਵ ਰੂਪੀ ਹੰਸ ਨੇ ਸਤਿ ਸੰਗਤ ਰੂਪੀ ਸਰੋਵਰ ਪਰ ਰਹਿਣਾ ਨ ਜਾਣਿਆ ਵਾ ਬ੍ਰਹਮ ਰੂਪੀ ਸਰੋਵਰ ਪਰ ਰਹਿਣਾ ਨ ਜਾਣਿਆ ਖੋਟੇ ਸਾਕਤਾਂ ਕਾ ਸੰਗ ਕਰਕੇ, ਅਗਲੀ ਪੰਗਤੀ ਸਪਸ਼ਟ ਹੈ ॥ ੧੦ ॥ ਅਬ ਇਹ ਕਹੇ ਹੈਂ ਉਤਮ ਪੁਰਸ਼ ਸੰਸਾਰ ਮੈਂ ਵਿਰਲੇ ਹੀ ਹੈਂ:—

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥ ੧੨ ॥**

ਸੰਸਾਰ ਮੈਂ ਉਤਮ ਪੁਰਸ਼ ਵਿਰਲੇ ਹੀ ਹੈਨ ਘਣੇ ਨਾਹੀਂ ਫਕੜ ਕਹੀਏ ਖਰਾਬੜਤਾਈਆਂ ਕੇ ਫੈਲ ਕਹੀਏ ਫੈਲਾਵਣੇ ਵਾਲੇ ਬਹੁਤ ਹੈਂ ॥ ੧੨ ॥

**ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ ॥ ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ ॥**

ਪ੍ਰੇਮ ਰੂਪੀ ਚੋਟ ਦੇ ਲਗੀ ਕਹੀਏ ਲਗਨੇ ਸਾਰ ਹੀ ਜੋ ਤੁਰ ਕਹੀਏ ਤੁਰਤ ਹੀ ਮਰ ਜਾਵੇ ਜੀਵਤ ਭਾਵ ਸੇ ਵਾ ਗੁਰ

ਉਪਦੇਸ਼ ਰੂਪੀ ਚੋਟ ਦੇ ਲਗਨੇ ਸੇ ਸੰਸਾਰ ਕੀ ਤਰਫ ਜੀਵਨੇ ਕਾ ਝਲ ਨ ਰਹੇ ਜੋ ਪ੍ਰੇਮ ਰੂਪੀ ਚੋਟ ਕੇ ਸੇਤੀ ਕਹੀਏ ਸਾਥ ਹੀ ਮਰ ਜਾਵੇ ਸਾ ਹੀ ਪ੍ਰੇਮ ਰੂਪੀ ਚੋਟ ਲਗੀ ਪ੍ਰਵਾਨਨੀਕ ਹੈ ਭਾਵ ਸਫਲੀ ਹੈ। ਪ੍ਰਸ਼ਨ-ਓਹੁ ਪ੍ਰੇਮ ਰੂਪੀ ਬਾਣ ਦੀ ਚੋਟ ਕਿਸ ਕੋ ਮਾਰਦਾ ਹੈ ਔਰ ਪ੍ਰੇਮ ਰੂਪੀ ਬਾਣ ਦੀ ਚੋਟ ਮਾਰਦਾ ਕੌਨ ਹੈ ? ਉਤ੍ਰ:-

ਜਿਸਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ ॥
ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ ॥ ੧੩ ॥

ਜਿਸਨੋ ਪ੍ਰੇਮ ਰੂਪੀ ਬਾਣ ਕੀ ਚੋਟ ਲਾਵੇ ਹੈ ਤਿਸਨੂੰ ਲਗਦੀ ਹੈ ਓਹੁ ਲਗੀ ਹੂਈ ਤਾਂ ਪ੍ਰਵਾਨਨੀਕ ਹੈ ਜਾਂ ਮਰ ਜਾਵੇ ਜਿਸ ਕੇ ਰਿਦੇ ਮੈਂ ਤਿਨ ਸੁਜਾਨ ਈਸ਼੍ਵਰ ਨੇ ਵਾ ਤਿਸ ਸੁਜਾਨ ਗੁਰਾਂ ਨੇ ਪਿਰਮ ਕਹੀਏ ਪ੍ਰੇਮ ਰੂਪੀ ਪੈਕਾਮੁ ਕਹੀਏ ਬਾਣ ਲਗਾਇਆ ਹੈ ਓਹੁ ਫੇਰ ਨਹੀਂ ਨਿਕਲਤਾ ਵਿਚ ਹੀ ਖੁਭ ਜਾਤਾ ਹੈ ਯਥਾ-"ਅਣੀਆਲੇ ਅਣੀਆ ਰਾਮ ਰਾਜੇ।" ॥ ੧੩ ॥ ਅਬ ਇਹ ਕਹੇ ਹੈਂ ਬਾਹਰ ਸੇ ਸਰੀਰ ਮਾਂਜਨੇ ਕਰਕੇ ਅੰਤ੍ਰਲੀ ਸੁਧਤਾਈ ਨਹੀਂ ਹੁੰਦੀ:-

ਭਾਡਾ ਧੋਵੈ ਕਉਣੁ ਜਿ ਕਚਾ ਸਾਜਿਆ ॥ ਧਾਤੂ ਪੰਜਿ ਰਲਾਇ ਕੂੜਾ ਪਾਜਿਆ ॥

ਇਸ ਸਰੀਰ ਰੂਪੀ ਭਾਂਡੇ ਕੋ ਕਉਨ ਧੋਵੇ ਜੋਹੜਾ ਸਾਜਿਆ ਹੀ ਕੱਚਾ ਹੈ ਜੈਸੇ ਕੱਚੇ ਭਾਂਡੇ ਕੋ ਧੋਈਏ ਤਾਂ ਸ਼ੁਧ ਨਹੀਂ ਹੁੰਦਾ ਕੱਚਾ ਕੈਸੇ ਹੈ ਪੰਜ ਧਾਤੂ ਪੰਜ ਤਤ ਭਾਵ ਪੰਜ ਤਤਾਂ ਨੂੰ ਰਲਾਇ ਕਹੀਏ ਇਕੱਤ੍ਰ ਕਰਕੇ ਇਹ ਕੂੜਾ ਹੀ ਸਰੀਰ ਰੂਪੀ ਭਾਂਡਾ ਪਾਜਿਆ ਕਹੀਏ ਬਨਾਇਆ ਹੈ ਵਾ ਇਹ ਕੂੜ ਕਾ ਪਾਜ ਹੈ ਵਾ ਪਾਜ ਕਹੀਏ ਦਿਖਲਾਵੇ ਮਾਤ੍ਰ ਹੈ।

ਭਾਂਡਾ ਆਣਗੁ ਰਾਸਿ ਜਾਂ ਤਿਸੁ ਭਾਵਸੀ ॥ ਪਰਮ ਜੋਤਿ ਜਾਗਾਇ ਵਾਜਾ ਵਾਵਸੀ ॥ ੧੪ ॥

ਜਾਂ ਤਿਸ ਈਸ਼੍ਵਰ ਕੋ ਭਾਵਸੀ ਕਹੀਏ ਭਾਇ ਜਾਵੇ ਵਾ ਤਿਸ ਕਾ ਭਾਣਾ ਮਾਨੇ ਤਾਂ ਇਹ ਸਰੀਰ ਰੂਪੀ ਭਾਂਡਾ ਰਾਸ ਕਹੀਏ ਸੱਚ ਤਾਈਂ ਮੈਂ ਆਣਗੁ ਕਹੀਏ ਆਵਤਾ ਹੈ ਭਾਵ ਸਫਲਾ ਹੋਤਾ ਹੈ। ਜਾਂ ਰਾਮ ਨਾਮ ਸਤਨਾਮ ਵਾਹਿਗੁਰੂ ਇਤਿ ਆਦਕ ਵਾਜਾ ਵਾਵਸੀ ਕਹੀਏ ਵਜਾਵੇ ਤਾਂ ਪਰਮ ਜੋਤ ਜਗ ਆਵਤਾ ਹੈ ਭਾਵ ਪ੍ਰਗਟ ਹੋ ਆਵਤਾ ਹੈ ॥ ੧੪ ॥

ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ ॥

ਜੇਹੜੇ ਮਨ ਕੇ ਅੰਧੇ ਹੈਂ ਘੂਪ ਕਹੀਏ ਅਤੀ ਵਾ ਸੰਸਾਰ ਰੂਪੀ ਘੂਪ ਕੂਪ ਮੈਂ ਪੜ ਰਹੇ ਹੈਂ ਕਹਿਆ ਹੂਆ ਹੈ ਜੋ ਬੇਦ ਸ਼ਾਸਤ੍ਰ ਨੇ ਬਿਰਦ ਧਰਮ ਕਰਨਾ ਵਾ ਗੁਰਾਂ ਮਹਾਤਮਾ ਦਾ ਕਹਿਆ ਹੂਆ ਹੈ ਤਿਸ ਕੋ ਓਹੁ ਨਹੀਂ ਜਾਨਤੇ। ਅਬ ਸਤਿਗੁਰ ਦੇਵ ਜੀ ਏਹ ਕਹੇ ਹੈਂ ਕਿ ਜੋ ਪੁਰਸ਼ ਗੁਨ ਹੀਨ ਹੋਕਰ ਹੰਕਾਰ ਕਰਦੇ ਹੈਂ ਓਹੁ ਬਹੁਤ ਮਾੜੇ ਹੈਂ ਔਰ ਜੋ ਗੁਨਵਾਨ ਹੋਕਰ ਹੰਕਾਰ ਕਰਨਾ ਇਹ ਵੀ ਮਾੜਾ ਹੈ ਪਰੰਚੇ ਜੇਕਰ ਕਰਨ ਵੀ ਤੋ ਕੋਈ ਡਰ ਨਹੀਂ:-

ਇਕ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ ॥

ਇਕ ਐਸੇ ਪੁਰਸ਼ ਹੈਂ ਕਹੀ ਬਾਤ ਕੋ ਜਾਨ ਲੇਤੇ ਹੈਂ ਇਕ ਐਸੇ ਹੈਂ ਕਹੀ ਕੋ ਬੁਝ ਲੇਤੇ ਹੈਂ ਭਾਵ ਕਹਿਣੇ ਤੇ ਅੱਗੋਂ ਹੀ ਸਮਝ ਲੇਤੇ ਹੈਂ ਤੇ ਐਸੇ ਨਰ ਤਾਂ ਸੁਘੜ ਸਰੂਪ ਕਹੀਏ ਚਤੁਰ ਸਰੂਪ ਹੈਂ ਇਹ ਹੰਕਾਰ ਕਰਨ ਤਾਂ ਇਨ ਕਾ ਹੰਕਾਰ ਵੀ ਸਹਾਰਿਆ ਜਾਤਾ ਹੈ।

ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ ॥

ਇਕਨਾਂ ਕੋ ਨਾ ਨਾਦ ਕਹੀਏ ਬ੍ਰਹਮ ਮੈਂ ਰਸ ਕਹੀਏ ਪ੍ਰੇਮ ਹੈ ਔਰ ਨ ਬੇਦ ਕੀ ਗੀਅ ਕਹੀਏ ਗਿਆਤਾ ਹੈ। ਹੋਰ ਰਸ ਕਸ ਵੀ ਨਹੀਂ ਜਾਨਤੇ ਵਾ ਰਸ ਪ੍ਰੇਮ ਕਰਨਾ ਕਸ ਸਾਧਨ ਕਰਨੇ ਨਹੀਂ ਜਾਨਤੇ।

**ਇਕਨਾ ਸਿਧਿ ਨ ਬੁਧਿ ਨ ਅਕਲਿ ਸਰਿ ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥ ੧੫ ॥**

ਇਕਨਾਂ ਨੂੰ ਨਾ ਸਿਧੀ ਮੁਕਤੀ ਪ੍ਰਾਪਤ ਹੁਈ ਹੈ ਵਾ ਨ ਸਿਧੀ ਸਪੰਨ ਹੈ ਨਾ ਆਤਮ ਵਸ਼ੈਨੀ ਬੁਧੀ ਹੀ ਪਰਾਪਤ ਹੁਈ ਵਾ ਨ ਬੋਧ ਹੈ ਕੁਝ ਨ ਅਕਲ ਦਾ ਹੀ ਸਰ ਕਹੀਏ ਬਹੁ ਹੈ ਅਤੇ ਨ ਕਿਸੀ ਅਖਰ ਦਾ ਹੀ ਯਾਨੇ ਅਨਪੜ੍ਹ ਹੈਂ ਭੇਉ ਕਹੀਏ ਭੇਤ ਨਹੀਂ ਲਖ ਸਕਤੇ ਸਤਿਗੁਰ ਦੇਵ ਜੀ ਕਹੇ ਹੈਂ ਤੇ ਨਰ ਪੁਰਸ਼ ਅਸਲੀ ਖਰ ਕਹੀਏ ਗਧੇ ਹੈਂ ਯਾਨੇ ਇਕ ਬਨਾਵਟੀ ਗਧੇ ਹੁੰਦੇ ਹੈਂ ਓਹੁ ਮੁਲਤਾਨੀ ਗਧੇ ਹੈਂ ਚਾਰ ਮਨ ਭਾਰ ਚੁਕਨੇ ਵਾਲੇ ਹੈਂ ਜਿਹੜੇ ਇਸ ਪਰਕਾਰ ਗੁਣਾਂ ਬਿਨਾ ਗਰਬ ਕਰਤੇ ਹੈਂ ਗੁਨ ਕੋਈ ਵਿਚ ਹੈ ਨਹੀਂ ਜੈਸੇ ਭਰਥਰੀ ਜੀ ਨੇ ਵੀ ਕਹਾ ਹੈ ॥ ੧੫ ॥ ਸਿੱਖਾਂ ਨੇ ਬੇਨਤੀ ਕੀਤੀ ਪੂਜਨੇ ਯੋਗਜ ਬ੍ਰਹਮਨ ਕਿਹੜਾ ਹੈ ਔਰ ਬ੍ਰਹਮਨ ਕੇ ਕਰਮ ਕਿਆ ਹੈਂ ਦੂਜਾ ਛਤ੍ਰੀ ਕੇ ਕਿਆ ਕਰਮ ਹੈਂ ? ਤਿਸ ਪਰ ਕਹੇ ਹੈਂਃ-

**ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ॥ ਸੀਲ ਸੰਤੋਖ ਕਾ ਰਖੈ ਧਰਮੁ ॥**

ਬ੍ਰਹਮਨ ਸੋ ਹੈ ਜੋ ਧਰਮ ਕੋ ਬਿੰਦੈ ਕਹੀਏ ਜਾਨੇ ਹੈ ਜੈਸੇ ਕਬੀਰ ਜੀ ਨੇ ਪੂਰਬ ਗਉੜੀ ਮੇਂ ਬ੍ਰਹਮਨ ਕਾ ਲਖਨ ਕੀਆ ਹੈ ਯਥਾ-"ਸੋ ਬ੍ਰਹਮਨ ਜੋ ਬ੍ਰਹਮ ਬੀਚਾਰੈ॥" ਸੀਲ ਅਤੇ ਸੰਤੋਖ ਕਾ ਧਰਮ ਕਹੀਏ ਸੁਭਾਵ ਰਖੇ ਵਾ ਸੀਲ ਅਤੇ ਸੰਤੋਖ ਵੀ ਧਰਮ ਵੀ ਇਨ ਸਭਨਾਂ ਕਾ ਰਖਣਾ ਕਰੇ ਯਾਨੇ ਇਨਕੀ ਪਾਲਣਾ ਕਰੇ।

**ਸੋਈ ਬ੍ਰਹਮਣੁ ਪੂਜਣ ਜੁਗਤੁ ॥ ੧੬ ॥**

ਓਹੀ ਬ੍ਰਹਮਨ ਪੂਜਨੇ ਕੇ ਜੁਗਤ ਕਹੀਏ ਲਾਇਕ ਹੈ ॥ ੧੬ ॥

**ਖਤ੍ਰੀ ਸੋ ਜੋ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥**
**ਖੇਤੁ ਪਛਾਣੈ ਬੀਜੈ ਦਾਨੁ ॥ ੧੭ ॥**

ਖਤ੍ਰੀ ਸੋ ਹੈ ਜੋ ਆਪਣੇ ਕਰਮਾਂ ਕਾ ਸੂਰਬੀਰ ਹੈ ਭਾਵ ਖਤ੍ਰੀਪਣੇ ਕੇ ਕਰਮ ਕਰਦਾ ਹੈ ਕਿਆ ਕਰਮ ਹੈ ਧਰਮ ਕੇ ਨਮਿਤ ਜੁਧ ਕਰਨਾ ਦੂਜੇ ਕੋ ਵੀ ਉਪਦੇਸ਼ ਕਰਨਾ ਔਰ ਇਤਨਾ ਦਾਨੀ ਹੋਣਾ ਸਰੀਰ ਕੋ ਹੀ ਪੁੰਨ ਦਾਨ ਕਾ ਕਰ ਦੇਵੇ ਵਾ ਜਬ ਤਕ ਸ਼ਰੀਰ ਹੈ ਤਬ ਤਕ ਪੁੰਨ ਦਾਨ ਕਰੇ ਸੁਪਾਤਰ ਤੇ ਕੁਪਾਤਰ ਰੂਪੀ ਖੇਤ ਕੋ ਪਛਾਨਕੇ ਉਸ ਮੇਂ ਦਾਨ ਬੀਜੇ ਯਥਾ-"ਕਾਹੇ ਕਲਰਾ ਸਿੰਚਹੁ ਜਨਮ ਗਵਾਵਹੁ"॥ ੧੭ ॥ ਅਬ ਸਿੱਖਾਂ ਨੇ ਪੰਚਮ ਪਾਤਸ਼ਾਹਾ ਕੇ ਆਗੇ ਬੇਨਤੀ ਕੀਤੀ ਹੇ ਪ੍ਰਭੋ ਪੂਰਬ ਜੋ ਫਰੀਦ ਕੇ ਸਲੋਕਾਂ ਮੇਂ ਫਰੀਦ ਨੇ ਐਸੇ ਕਹਾ ਹੈ "ਤਨ ਤਪਾਇ ਤਨੂਰ ਜਿਉ ਬਾਲਣਿ ਹਡ ਬਲੰਨਿ ॥ ਪੈਰੀ ਚਲਾਂ ਸਿਰ ਜੁਲਾਂ ਜੇ ਮੂੰ ਪਿਰੀ ਮਿਲੰਨਿ" ਇਹ ਵਾਕ ਹਛਾ ਕਹਾ ਹੈ ਵਾ ਨਹੀਂ ? ਮਹਾਰਾਜ ਪੰਚਮ ਪਾਤਸ਼ਾਹਾ ਧਰਮ ਧੁਜਾ ਕਹੇ ਹੈਂ ਕਿ ਹਮਾਰੇ ਬਡਿਆਂ ਨੇ ਭਾਵ ਸਤਿਗੁਰ ਨਾਨਕ ਦੇਵ ਜੀ ਨੇ ਐਸੇ ਕਹਾ ਹੈ ਕਿ ਫਰੀਦ ਦਾ ਕਹਿਣਾ ਮੁਨਾਸਬ ਨਹੀਂ ਯਾਨੇ ਉਸਨੇ ਇਹ ਠੀਕ ਨਹੀਂ ਕਹਾ, ਕੈਸੇ ? ਸੁਨੋਃ--

**ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥**
**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮਾਲਿ ॥ ੧੯ ॥**

ਸਪਸ਼ਟ ਅਰਥ ਓਹੀ ਹੈ ਸ਼ਲੋਕ ਪਹਿਲ ਪਾਤਸ਼ਾਹੀ ਕਾ ਹੈ ਪੂਰਬ ਫਰੀਦ ਕੇ ਸ਼ਲੋਕਾਂ ਮੇਂ ਤੀਜੀ ਕਾ ਇਹੀ ਆਇਆ ਥਾ ਰਹੋ ਵਿਚਾਰ ॥ ੧੯ ॥

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ੨੦ ॥**

ਈਸ਼ਵਰ ਨੇ ਐਸੇ ਕਹਾ ਹੈ ਹੇ ਜੀਵ ਜੇਕਰ ਤੇਰੇ ਕੋ ਮੇਰੇ ਪਰੇਮ ਨਾਲ ਖੇਲਨ ਕਾ ਚਾਉ ਹੈ ਤਾਂ ਮੇਰੇ ਪ੍ਰੇਮ ਨਾਲ ਤਾਂ ਖੇਲਿਆ ਜਾਤਾ ਹੈ ਪਰਤਖ ਸਿਰਕੋ ਤਲੀ ਪਰ ਧਰ ਯਾਨੇ ਸਿਰ ਕੋ ਵਢ ਦੇਹ ਤਾਂ ਮੇਰੀ ਪਰੇਮ ਰੂਪੀ ਗਲੀ ਮੇਂ ਆਵੇ ਵਾ ਮੇਰੀ ਪ੍ਰਾਪਤੀ ਕੇ ਜੋ ਸਾਧਨ ਭਗਤੀ ਤਿਸ ਗਲੀ ਮੇਂ ਆਵੇ ਵਾ ਹੰਕਾਰ ਰੂਪੀ ਸਿਰਕੋ ਤਲੀ ਪਰ ਧਰ ਕੇ ਭਾਵ ਹੰਕਾਰ ਦੂਰ ਕਰਕੇ ਮੇਰੀ ਸਤ ਸੰਗਤ ਰੂਪੀ ਗਲੀ ਮੇਂ ਆਵੇ ਯਥਾ--"ਰਾਵਨ ਹੁਤੇ ਸੁ ਰੰਕ ਨਹਿ ਜਿਨ ਸਿਰੁ ਦੀਨੇ ਕਾਟਿ" ॥੨੦॥ ਅਬ ਸਤਿਗੁਰ ਦੇਵ ਜੀ ਰਾਜਨੀਤ ਕਥਨ ਕਰੇ ਹੈਂ ਕਿਰਾੜਾਂ ਨਾਲ ਭਾਵ ਬਨੀਆਂ ਨਾਲ ਦੋਸਤੀ ਨ ਕਰਨੀ ਚਾਹੀਏ ਬਹੁਤ ਕਚੀ ਜਤ ਹੋਵੇ ਹੈ। ਕੈਸੇ ਸੋ ਆਪਨਾ ਹੀ ਬਿਰਤਾਂਤ ਗੁਰੂ ਜੀ ਸੁਨਾਵਤੇ ਹੈਂ:-

(ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ)

ਜੋ ਕਰਾੜਾਂ ਨਾਲ ਦੋਸਤੀ ਕਰਦੇ ਹੈਂ ਓਹਨਾਂ ਕੂੜਿਆਂ ਕੀ ਪਾਇ ਕਹੀਏ ਪਤ ਅਵਰੋ ਵੀ ਕੂੜੀ ਹੈ ਯਥਾ ਇਸਪਰ ਕਹਾ ਹੈ-ਦੇਸ਼ ਦੇਸਾਂਤ੍ਰਾਂ ਮੇਂ ਰਟਨ ਕਰਤੇ ਹੂਏ ਏਕ ਸਮੇ ਸਤਿਗੁਰ ਨਾਨਕ ਦੇਵ ਜੀ ਸਿਆਲਕੋਟ ਮੇਂ ਗਏ ਤਹਾਂ ਨਗਰ ਤੇ ਬਾਹਿਰ ਜਾਇ ਬੈਠੇ ਤਬ ਸਤਿਗੁਰਾਂ ਨੇ ਮਰਦਾਨੇ ਕੋ ਕਹਾ ਹੇ ਮਰਦਾਨੇ ਲਉ ਇਹ ਦੋ ਪੈਸੇ ਇਨਕਾ ਸ਼ਹਿਰ ਵਿਚੋਂ ਸਉਦਾ ਖਰੀਦ ਲਿਆਵੋ। ਮਰਦਾਨੇ ਨੇ ਕਹਾ ਕਿਆ ਸਉਦਾ? ਗੁਰੂ ਜੀ ਨੇ ਕਹਾ ਇਕ ਪੈਸੇ ਕਾ ਸਚ ਇਕ ਪੈਸੇ ਦਾ ਝੂਠ ਇਹ ਖਰੀਦ ਲਿਆਵੋ।ਤਬ ਮਰਦਾਨਾ ਸ਼ਹਿਰ ਮੇਂ ਗਿਆ ਪੁਛਦਾ ਫਿਰੇ ਸਚ ਤੇ ਝੂਠ ਇਹ ਮੈਨੇ ਦੋ ਪੈਸਿਆਂ ਦਾ ਸਉਦਾ ਲੈਨਾ ਹੈ ਕੋਈ ਦੇਵੇ। ਫਿਰਦਾ ਫਿਰਦਾ ਵਿਆਕੁਲ ਭਇਆ ਕਿਸੇ ਨੇ ਨ ਦੀਆ ਤਹਾਂ ਏਕ ਮੂਲਾ ਨਾਮੇ ਕਿਰਾੜ ਥਾ ਤਿਸ ਪਾਸ ਆਇਆ ਤਿਸਨੇ ਪੂਛਾ ਤੈਨੇ ਕਿਆ ਸੌਦਾ ਲੈਨਾ ਹੈ? ਮਰਦਾਨੇ ਕਹਾ ਇਕ ਪੈਸੇ ਦਾ ਸਚ ਲੈਣਾ ਹੈ ਇਕ ਦਾ ਝੂਠ ਲੈਣਾ ਹੈ। ਇਹ ਸੁਣਕੇ ਮੂਲਾ ਅਸਚਰਜ ਹੂਆਂ ਮੂਲੇ ਨੇ ਕਿਆ ਕੀਆ ਦੋਨੋਂ ਪੈਸੇ ਲੇਕਰ ਇਕ ਕਾਗਦ ਪਰ ਇਹ ਲਿਖ ਦੀਆ ਜੋ ਮਰਨਾ ਸਚ ਹੈ ਜੀਵਨਾ ਝੂਠ ਹੈ। ਇਹ ਲਿਖਕਰ ਮਰਦਾਨੇ ਕੇ ਹਾਥ ਮੇਂ ਦੀਆ। ਮਰਦਾਨਾ ਲੈਕਰ ਗੁਰੂ ਜੀ ਕੇ ਪਾਸ ਆਇਆ ਆਕੇ ਗੁਰੂ ਜੀ ਕੇ ਹਾਥ ਮੇਂ ਕਾਗਦ ਦੀਆ। ਗੁਰੂ ਜੀ ਪੜ੍ਹਕਰ ਬੜੇ ਪਰਸੰਨ ਹੂਏ ਕਹਾ ਲਿਖਿਆ ਤਾਂ ਬਹੁਤ ਠੀਕ ਹੈ ਪਰੰਚੇ ਹੇ ਮਰਦਾਨੇ ਜਿਸਨੇ ਇਹ ਲਿਖਿਆ ਹੈ ਤਿਸਕੋ ਹਮਾਰੇ ਪਾਸ ਲਿਆਇ। ਮਰਦਾਨੇ ਨੇ ਜਾਕੇ ਬੁਲਾਇ ਲਿਆਂਦਾ ਗੁਰੂ ਜੀ ਨੇ ਥਾਪੀ ਦਿਤੀ ਕਹਾ ਕੁਰਬਾਨ ਹੈ ਤੇਰੇ ਕੋ ਐਸਾ ਹੀ ਹਮ ਚਾਹੁਤੇ ਸੇ ਪਰੰਚੇ ਤੂੰ ਵਿਸ਼ਿਆਂ ਤੇ ਵੀ ਉਪਰਾਮ ਹੋ ਜੈਸੇ ਇਹ ਗੱਲ ਨਿਸਚੇ ਕੀਤੀ ਹੈ ਤੈਸੇ ਸੰਸਾਰ ਤੇ ਵੀ ਉਦਾਸੀਨ ਹੋ। ਤਿਸਨੇ ਕਹਾ ਹੇ ਸਤਿਗੁਰੋ ਇਹ ਆਪਕੀ ਕ੍ਰਿਪਾ ਹੈ ਪਰੰਚੇ ਹਮ ਜੀਵ ਤਾਂ ਲੋਭੀ ਹਾਂ ਪੈਸਿਆਂ ਲੀਏ ਐਸੇ ਲਿਖ ਦੀਆ ਹਮ ਇਨ੍ਹਾਂ ਗੱਲਾਂ ਕੋ ਧਾਰਨ ਨਹੀਂ ਕਰਦੇ ਜੇਕਰ ਧਾਰਨ ਕਰੀਏ ਤਾਂ ਤਰ ਜਾਈਏ। ਇਸ ਪ੍ਰਕਾਰ ਬਹੁਤ ਚਿਰ ਸਤਿਗੁਰ ਦੇਵ ਜੀ ਸਿਆਲਕੋਟ ਮੇਂ ਰਹੇ ਜਬ ਤਕ ਰਹੇ ਤਬ ਤਕ ਮੂਲੇ ਨੇ ਮਹਾਰਾਜ ਜੀ ਕੀ ਸੇਵਾ ਬਹੁਤ ਚੰਗੀ ਉਠਾਈ। ਜਬ ਸਤਿਗੁਰ ਦੇਵ ਜੀ ਓਥੇ ਸੇ ਉਥਾਨ ਹੋਨੇ ਲਗੇ ਤਬ ਮੂਲੇ ਕੋ ਕਹਾ ਤੁਮ ਆਪਨੇ ਘਰ ਕੋ ਜਾਵੋ ਅਬ ਹਮ ਬਾਹਿਰ ਕੋ ਚਲਤੇ ਹਾਂ ਤਬ ਮੂਲੇ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਅਬ ਮੈਂ ਆਪਤੇ ਬਗੈਰ ਕੈਸੇ ਰਹਿ ਸਕਤਾ ਹਾਂ ਭਾਵ ਆਪਕੇ ਨਾਲ ਹਾ ਚਲਾਂਗਾ। ਪੁਨਾ ਗੁਰਾਂ ਕਹਾ ਫੇਰ ਜੈਸੀ ਤੁਮਾਹੀ ਇਛਿਆ ਹੈ। ਨਾਲ ਚਲ ਪੜਾ। ਜਬ ਗੁਰੂ ਜੀ ਸਿਆਲਕੋਟ ਤੇ ਕੁਛ ਕੁ ਦੂਰ ਗਏ ਤਬ ਗੁਰੂ ਜੀ ਨੇ ਪਰੀਖਿਆ ਲਈ ਕਹਾ ਹੇ ਮੂਲੇ ਲੋਕਾਂ ਨੇ ਤੇਰੀ ਔਰਤ ਕੋ ਇਹ ਕਹਿ ਦੀਆ ਕਿ ਤੇਰਾ ਪਤੀ ਤਾਂ ਪ੍ਰਦੇਸ ਮੇਂ ਗਇਆ ਹੂਆ ਹੈ ਉਸੀ ਤਰਫ ਗੁਜ਼ਰ ਗਿਆ ਹੈ ਤੂੰ ਅਬ ਪਤੀ ਕੀ ਕਿਆ ਆਸਾ ਕਰਦੀ ਹੈਂ ਇਹ ਬਾਤ ਸੁਣਕਰ ਅਬ ਤੇਰੀ ਔਰਤ ਤੇਰੇ ਬਿਨਾ ਰਹੀ ਨਹੀਂ ਸਤੀ ਹੋਣੇ ਕੇ ਲੀਏ ਮਸਾਨ ਭੂਮਕਾ ਕੋ ਚਲੀ ਹੈ ਜੇਕਰ ਤੂੰ ਤਿਸਕੋ ਬਚਾਇ ਸਕਤਾ ਹੈਂ ਤਾਂ ਜਲਦੀ ਜਾਕੇ ਬਚਾਇ ਲੈ। ਇਹ ਸੁਨਕਰ ਕਿਰਾੜ ਜਾਤੀ ਕੇ ਪ੍ਰਭਾਵ ਕਰਕੇ ਮੂਲਾ ਕਾਂਪ ਉਠਾ ਛੇਤੀ ਛੇਤੀ ਕਹਿਣੇ ਲਗਾ ਅਬ ਵਾਟ ਦੂਰ ਹੈ ਕੈਸੇ ਜਾਵਾਂ ਕੈਸੇ ਜਾਵਾਂ ? ਗੁਰੂ ਜੀ ਨੇ ਕਹਾ ਨੇਤ੍ਰ ਮੀਟ ਜਬ ਨੇਤ੍ਰ ਮੀਟੇ ਤਬੀ ਅਪਨੇ ਘਰ ਮੇਂ ਪ੍ਰਾਪਤ ਹੂਆ ਆਪਣੀ ਇਸਤ੍ਰੀ ਕੋ ਰਾਜ਼ੀ ਖੁਸ਼ੀ ਕੀ ਬਾਤ ਪੂਛੀ ਇਸਤ੍ਰੀਓਂ ਮੇਂ ਜੇਵੇਂ ਬੈਠੀ ਹੈ। ਫੇਰ ਘਰ ਮੇਂ ਹੀ ਰਹਿਣੇ ਲਗ ਪਿਆ ਜਬ ਕੁਛ ਕੁ ਕਾਲ ਬਿਤੀਤ ਭਇਆ ਤਬ ਫਿਰਦੇ ਫਿਰਦੇ ਗੁਰੂ ਜੀ ਫੇਰ ਤਹਾਂ ਹੀ ਸਿਆਲਕੋਟ ਮੇਂ ਆਇ ਗਏ ਕਿਸੀ ਨੇ ਕਹਾ ਤੁਮ ਏਥੋਂ ਅਬੀ ਗਏ ਥੇ ਫੇਰ ਆਇ ਗਏ ? ਤਬ ਸਤਿ-

ਗੁਰਾਂ ਕਹਾ ਹੇ ਪਿਆਰੇ ਏਥੇ ਇਕ ਮੂਲਾ ਨਾਮੇ ਬਨੀਆ ਸੰਸਾਰੀ ਹਮਾਰਾ ਮਿਤ੍ਰ ਹੈ ਤਿਸਕੋ ਮਿਲਨੇ ਲੀਏ ਆਏ ਹਾਂ। ਜਬ ਇਹ ਸੁਣਾ ਤਾਂ ਉਸ ਪੁਰਸ਼ ਨੇ ਮੂਲੇ ਕੀ ਔਰਤ ਕੋ ਜਾਕੇ ਕਹਿ ਦੀਆ ਕਿ ਜੇਹੜੇ ਸਾਧੜੇ ਤੇਰੇ ਪਤੀ ਕੋ ਲੈ ਗਏ ਸੇ ਸੋ ਅਬ ਫੇਰ ਆਏ ਹੈਂ। ਔਰਤ ਨੇ ਪਤੀ ਕੋ ਕਹਾ ਹੇ ਪਤੀ ਓਹੀ ਸਾਧੜੇ ਆਏ ਰਹੇ ਹੈਂ ਤੇਰੇ ਕੋ ਫੇਰ ਲੈ ਜਾਣਗੇ ਤੂੰ ਕਿਤੇ ਲੁਕ ਜਾਹ। ਤਿਸਨੇ ਕਹਾ ਕਿਥੇ ਲੁਕਾਂ? ਔਰਤ ਨੇ ਕਹਾ ਪਾਥੀਆਂ ਕੇ ਗੁਹਾਰੇ ਮੇਂ ਲੁਕ ਜਾਹ ਜੇਕਰ ਮੇਰੇ ਕੋ ਪੁਛਣਗੇ ਤਾਂ ਮੈਂ ਕਹਿ ਦੇਵਾਂਗੀ ਕਿਤੇ ਗਿਆ ਹੂਆ ਹੈ। ਮੂਲਾ ਪਾਥੀਆਂ ਮੇਂ ਜਾਕੇ ਲੁਕ ਗਿਆ। ਗੁਰੂ ਜੀ ਨੇ ਆਕੇ ਪੁਛਿਆ ਏਥੇ ਇਕ ਮੂਲਾ ਨਾਮੇ ਸੰਸਾਰੀ ਜੀਵ ਹੈ ਹਮਾਰਾ ਮਿਤ੍ਰ ਸੋ ਕਹਾਂ ਗਿਆ ਹੈ? ਔਰਤ ਨੇ ਕਹਾ ਕਿਤੇ ਗਿਆ ਹੂਆ ਹੈ। ਇਹ ਸੁਣਕਰ ਗੁਰੂ ਜੀ ਕੇ ਮੁਖੋਂ ਨਿਕਸਾ ਕਿ ਹਛਾ ਚਲਿਆ ਹੀ ਜਾਏਗਾ ਸ੍ਰਾਪ ਹੂਆ ਅਬ ਸ੍ਰਾਪ ਅਮੋੜ ਹੈ। ਈਸ਼੍ਵਰ ਨੇਤ ਸੇ ਕਿਆ ਹੂਆ ਉਸ ਗੁਹਾਰੇ ਵਿਚੋਂ ਸੱਪ ਨਿਕਲਕੇ ਮੂਲੇ ਕੋ ਲੜ ਗਿਆ। ਜਬ ਕੁਛ ਕੁ ਚਿਰ ਪਿਛੋਂ ਇਸਤ੍ਰੀ ਗੁਹਾਰੇ ਪਾਸ ਗਈ ਖਬਰ ਲੈਨੇ ਲੀਏ ਵਾ ਕਿਸੀ ਨੇ ਮਰਾ ਹੂਆ ਦੇਖਕਰ ਔਰਤ ਪਾਸ ਜਾਕੇ ਪੁਕਾਰ ਕੀਤੀ ਔਰਤ ਨੇ ਆਕੇ ਦੇਖਾ ਦੇਖਕੇ ਬਹੁਤ ਹੀ ਰੁਦਨ ਕੀਆ। ਪੁਨਾ ਲੋਕਾਂ ਨੇ ਗੁਰੂ ਜੀ ਕੋ ਜਾਕੇ ਕਹਾ ਕਿ ਮੂਲਾ ਤਾਂ ਮ੍ਰਿਤੂ ਭਇਆ। ਸੁਣਕਰ ਗੁਰੂ ਜੀ ਨੇ ਫੇਰ ਇਹ ਪੰਗਤੀ ਉਚਾਰੀ:–

## ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥
## ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥ ੨੧ ॥

ਹੇ ਮੂਲਿਆ ਫਕੀਰਾਂ ਨਾਲ ਦਗੇ ਕਮਾਕੇ ਤੈਨੇ ਮਰਨੇ ਕੋ ਨਾਂ ਜਾਣਿਆ ਕਿ ਮੈਨੇ ਕਿਸ ਥਾਂ ਮੇਂ ਆਵਣਾ ਹੈ ਯਾਨੇ ਮੌਤ ਪਾਸੋਂ ਨਹੀਂ ਨਸਿਆ ਜਾਤਾ ਇਸ ਪ੍ਰਕਾਰ ਹੁੰਦਿਆਂ ਓਹ ਇਸਤ੍ਰੀ ਮੂਲੇ ਕੋ ਚੁਕਕੇ ਮਹਾਰਾਜ ਜੀ ਪਾਸ ਲਿਆਈ ਕਹਾ ਇਸਕੋ ਜੀਵਾਵੋ ਸਤਿਗੁਰਾਂ ਕੋ ਦਇਆ ਆਈ ਸਤਿਨਾਮ ਪੜ੍ਹਕੇ ਸੁਰਜੀਤ ਕੀਆ ਪੁਨਾ ਉਪਦੇਸ਼ ਕੀਆ ਕਹਾ ਫੇਰ ਇਸ ਪ੍ਰਕਾਰ ਫਕੀਰਾਂ ਨਾਲ ਦਗਾ ਨ ਕਰਨਾ। ਮਹਾਰਾਜ ਜੀ ਕਾ ਸਿੱਖ ਬਣਿਆ ਉਪਦੇਸ਼ ਧਾਰਨ ਕੀਆ ਮੁਕਤੀ ਕੋ ਪ੍ਰਾਪਤ ਹੂਆ। ਦੂਤੀ-ਅਰਥ ਜੋ ਕਿਰਾੜਾਂ ਨਾਮ ਕਰੜਿਆਂ ਨਾਲ ਦੋਸਤੀ ਕਰਦੇ ਹੈਂ ਤਿਨ੍ਹਾਂ ਕੂੜਿਆਂ ਕੀ ਕੂੜੀ ਹੀ ਪਾਇ ਪਤ ਅਵਰੋ ਹੈ ਇਸ ਜੀਵ ਨੇ ਮੂਲਿਆ ਕਹੀਏ ਕਦਾਚਿਤ ਵੀ ਮਰਨਾ ਨਹੀਂ ਜਾਣਿਆ ਵਾ ਜੀਵਤ ਭਾਵ ਸੇ ਮਰਨਾ ਨਹੀਂ ਜਾਣਿਆ ਇਸਤੇ ਪਤਾ ਨਹੀਂ ਕਿਸ ਥਾਂ ਮੈਂ ਮਰਕੇ ਆਵਣਾ ਹੈ ਯਾਨੇ ਨਰਕਾਂ ਮੇਂ ਹੀ ਪੜੇਗਾ॥ ੨੧ ॥

## ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ ॥ ਸਚ ਬਿਨੁ ਸਾਖੀ ਮੂਲੋ ਨ ਬਾਕੀ ॥ ੨੩ ॥

ਗੁਰਾਂ ਬਿਨਾ ਗਜ਼ਾਨ ਨਹੀਂ ਪ੍ਰਾਪਤ ਹੁੰਦਾ ਧਰਮ ਬਿਨਾ ਧਜ਼ਾਨ ਨਹੀਂ ਪ੍ਰਾਪਤ ਹੁੰਦਾ ਵਾ ਕਲਯੁਗ ਮੈਂ ਗੁਰਾਂ ਸੇ ਬਿਨਾ ਹੀ ਚੁੰਚ ਗਜ਼ਾਨ ਕਥਨ ਕਰਤੇ ਹੈਂ ਔਰ ਧਰਮ ਸੇ ਬਿਨਾ ਹੂਏ ਝੂਠੇ ਬਗਲਿਆਂ ਕੀ ਨਿਆਈਂ ਧਿਆਨ ਲਗਾਵਤੇ ਹੈਂ। ਸੱਚ ਸੇ ਬਿਨਾ ਹੂਏ ਇਹ ਜੀਵ ਝੂਠੀਆਂ ਸਾਖੀਆਂ ਕਹੀਏ ਉਗਾਹੀਆਂ ਦੇਤੇ ਹੈਂ ਵਾ ਝੂਠੀਆਂ ਸਾਖੀਆਂ ਸੁਨਾਵਤੇ ਹੈਂ ਇਸੀ ਤੇ ਸ੍ਵਾਸਾਂ-ਰੂਪੀ ਮੂਲ ਕਹੀਏ ਪੂੰਜੀ ਨਹੀਂ ਰਹਿੰਦੀ ਭਾਵ ਨਿਸਫਲ ਜਾਂਦੀ ਹੈ ਔਰ ਪਾਪਾਂ ਕੀ ਬਾਕੀ ਹੀ ਰਹਿੰਦੀ ਹੈ ਭਾਵ ਉਸ ਬਾਕੀ ਕਰਕੇ ਪੁਨਾ ਫੇਰ ਜਨਮ ਮਰਨ ਰੂਪੀ ਫਲ ਪ੍ਰਾਪਤ ਹੁੰਦਾ ਹੈ॥ ੨੩ ॥

## ਮਾਣੂ ਘਲੈ ਉਠੀ ਚਲੈ ॥ ਸਾਦੁ ਨਹੀ ਇਵੇਹੀ ਗਲੈ ॥ ੨੪ ॥

ਇਹ ਮਾਣੂ ਕਹੀਏ ਮਨੁਖ ਜੀਵ ਈਸ਼੍ਵਰ ਕੇ ਘਲੇ ਹੂਏ ਏਥੇ ਮਾਤ ਲੋਕ ਮੈਂ ਆਵਤੇ ਹੈਂ ਉਸ ਕੇ ਸਦੇ ਹੂਏ ਉਠ ਕੇ ਚਲੇ ਜਾਤੇ ਹੈਂ ਪਰੰਚੇ ਈਸ਼੍ਵਰ ਚਿੰਤਨ ਕੀਤੇ ਬਿਨਾ ਏਹ ਬਾਤਾਂ ਹੋ ਰਹੀਆਂ ਹੈਂ ਗਪਉੜੇ ਮਾਰਦੇ ਹੈਂ ਇਵੇਹੀ ਕਹਾਏ ਬਿਅਰਥ ਗੱਲਾਂ ਦੇ ਕਰਨੇ ਤੇ ਈਸ਼੍ਵਰ ਕਾ ਸ੍ਵਾਦ ਅਨੰਦ ਨਹੀਂ। ਉਸ ਅਨੰਦ ਕੇ ਲੀਤੇ ਬਿਨਾ ਜਨਮ ਮਰਨ

ਨਵਿਰਤ ਨਹੀਂ ਹੁੰਦਾ॥ ੨੪ ॥ ਅਬ ਸਤਿਗੁਰ ਦੇਵ ਜੀ ਇਹ ਕਹਤੇ ਹੈਂ ਕਿ ਕਰਮਗਤੀ ਬੜੀ ਪ੍ਰਬਲ ਹੈ ਇਹ ਕਿਰਤ ਵੱਡਿਆਂ ਵੱਡਿਆਂ ਕੇ ਨਹੀਂ ਨਵਿਰਤ ਹੂਏ ਭਾਵ ਫਲ ਅਵੱਸ਼ ਮੇਂ ਵਹੀ ਦੇਤੇ ਹੈਂ ਕਮੁੱਤਕ ਨਜ਼ਾ ਸੇ ਕਹਤੇ ਹੈਂ:--

ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥
ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥

ਯੱਦਪੀ ਸ੍ਰੀ ਰਾਮਚੰਦ੍ਰ ਜੀ ਕੇ ਅੰਤ੍ਰ ਬਲ ਥਾ ਅਧਿਕਾਰ ਕਹੀਏ ਅਧਿਕ ਹੀ ਭਾਵ ਤ੍ਰਿਲੋਕੀ ਦੇ ਮਾਲਿਕ ਥੇ ਤੱਦਪੀ ਸ੍ਰੀ ਰਾਮਚੰਦ੍ਰ ਜੀ ਦਲ ਕੋ ਮੇਲਵੈ ਕਹੀਏ ਇਕੱਤ੍ਰ ਕਰਕੇ ਝੁਰਦੇ ਭਏ ਭਾਵ ਅਫਸੋਸ ਕਰਤੇ ਭਏ। ਦੇਖੋ ਓਹ ਸ੍ਰੀ ਰਾਮਚੰਦ੍ਰ ਜੀ ਨਾਰਦ ਕੇ ਸਰਾਪ ਕਰਕੇ ਬੰਦਰੋਂ ਕੀ ਸੈਨਾ ਕਰਕੇ ਸੇਵਤ ਹੂਏ ਭਾਵ ਮਨੁਸ਼ਾਂ ਕੀ ਸੈਨਾ ਕਰਕੇ ਸੇਵਤ ਨਹੀਂ ਹੂਏ ਨਾਰਦ ਕਾ ਸਰਾਪ ਨਵਿਰਤ ਨਹੀਂ ਹੂਆ ਓਹ ਸ੍ਰੀ ਰਾਮਚੰਦ ਜੀ ਮਨੋਂ ਤਨੋਂ ਹੋਕੇ ਅਪਾਰ ਹੀ ਜੁਝੇ ਭਾਵ ਬਹੁਤ ਜੁੱਧ ਕੀਆ।

ਸੀਤਾ ਲੈ ਗਿਆ ਦਹਸਿਰੋ ਲਛਮਣੁ ਮੂਓ ਸਰਾਪਿ ॥
ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥ ੨੫ ॥

ਐਸੇ ਸ੍ਰੀ ਰਾਮਚੰਦ੍ਰ ਜੀ ਕੀ ਸੀਤਾ ਕੋ ਭਾਵ ਸ਼ਕਤੀ ਕੋ ਦੇਖੋ ਨਾਰਦ ਕੇ ਸਰਾਪ ਕਰਕੇ ਦਹਸਿਰ ਜੋ ਰਾਵਣ ਲੇ ਗਿਆ ਅਲਪਗ ਜੀ ਅਤੇ ਲਛਮਣ ਜੀ ਮੂਏ ਨਾਗ ਫਾਸ ਕਰਕੇ ਦੇਖੋ ਸ਼ੇਸ਼ ਅੰਸ ਥੇ ਤਿਨ੍ਹਾਂ ਨਾਲ ਇਹ ਹਾਲਤ ਭਈ ਪੂਰਬ ਕਹਾ ਨਾਰਦ ਜੀ ਕੇ ਸਰਾਪ ਕਰਕੇ ਸੀਤਾ ਕੋ ਰਾਵਨ ਲੇ ਗਿਆ ਅਤੇ ਨਾਰਦ ਜੀ ਕੇ ਸਰਾਪ ਕਰਕੇ ਹੀ ਸ੍ਰੀ ਰਾਮਚੰਦ੍ਰ ਜੀ ਬੰਦਰਾਂ ਕੀ ਸੈਨਾ ਕਰਕੇ ਸੇਵਤ ਹੂਏ ਸੋ ਕੈਸੇ ਇਸ ਕਾ ਨਿਰਨਾ ਐਸੇ ਹੈ ਯਥਾ-ਏਕ ਸਮੇ ਨਾਰਦ ਜੀ ਆਪਣੇ ਜਤਪਣੇ ਦੇ ਹੰਕਾਰ ਮੈਂ ਪੂਰਤ ਹੂਏ ਹੂਏ ਸ਼ਿਵਜੀ ਮਹਾਰਾਜ ਪਾਸ ਚਲ ਕੇ ਆਏ ਹੈਂ ਆਕੇ ਕਹਿਣੇ ਲਗੇ ਹਮ ਬਡੇ ਜਤੀ ਹਾਂ ਇਹ ਸੁਨ ਕਰ ਸ਼ਿਵਜੀ ਮਹਾਰਾਜ ਨੇ ਕਹਾ ਐ ਮੁਨੀ ਆਪ ਠੀਕ ਜਤੀ ਹੋ ਪ੍ਰੰਤੂ ਇਹ ਬਾਤ ਤੁਮ ਨੇ ਹਮਾਰੇ ਪਾਸ ਤਾਂ ਕਹੀ ਸੋ ਕਹੀ ਪਰੰਚੇ ਇਹ ਬਾਤ ਕਿਤੇ ਵਿਸ਼ਨੂ ਮਹਾਰਾਜ ਜੀ ਕੇ ਪਾਸ ਜਾਕੇ ਨ ਕਹਿਨੀ। ਨਾਰਦ ਜੀ ਨੇ ਕਹਾ ਕਿਆ ਕਾਰਨ ਹੈ ਉਨ੍ਹਾਂ ਪਾਸ ਕਿਉਂ ਨ ਕਹਾਂ? ਸ਼ਿਵਜੀ ਨੇ ਕਹਾ ਮੈਂ ਤੇਰੇ ਕੋ ਇਹ ਫਾਇਦੇਮੰਦ ਕਹੀ ਹੈ ਬਰਜ਼ਰੂਰ ਹੀ ਉਨ੍ਹਾਂ ਪਾਸ ਨ ਕਹਿਣੀ। ਨਾਰਦ ਜੀ ਨੇ ਕਹਾ ਸਤ ਬਚਨ ਜੀ। ਪੁਨਾ ਨਾਰਦ ਜੀ ਸ਼ਿਵਜੀ ਮਹਾਰਾਜ ਪਾਸੋਂ ਚਲ ਪੜੇ ਮਾਰਗ ਮੇਂ ਆਵਤਿਆਂ ਨੇ ਵਿਚਾਰ ਕੀਆ ਕਿ ਸ਼ਿਵਜੀ ਮਹਾਰਾਜ ਨੇ ਇਹ ਬਾਤ ਨ ਕਹਿਣੀ ਵਿਸ਼ਨੂ ਜੀ ਪਾਸ ਕਿਉਂ ਕਹੀ ਹੈ ਚਲੋ ਅਜ਼ਮਾਇਸ਼ ਤਾਂ ਕਰੀਏ ਓਥੇ ਸੇ ਚਲਕੇ ਬੈਕੁੰਠ ਮੇਂ ਆਏ ਭਗਵਾਨ ਨੇ ਪੂਛਾ ਆਓ ਮੁਨੀ ਜੀ ਕੈਸੇ ਆਵਨਾ ਹੂਆ? ਮੁਨੀ ਨੇ ਕਹਾ ਆਪਕਾ ਦਰਸ਼ਨ ਕੀਏ ਬਹੁਤ ਚਿਰ ਹੂਆ ਇਸ ਲੀਏ ਆਏ ਹਾਂ। ਭਗਵਾਨ ਨੇ ਕਹਾ ਅਰ ਕੋਈ ਨੂਤਨ ਬਾਤ ਉਚਾਰੀਏ। ਨਾਰਦ ਜੀ ਤਬ ਬੋਲੇ ਹੇ ਭਗਵਾਨ ਨੂਤਨ ਇਹ ਬਾਤ ਹੈ ਅਬ ਮੈਨੇ ਔਰ ਹੀ ਮੁਭਾਇ ਧਾਰਾ ਹੈ ਮੈਂ ਬਹੁਤ ਹੀ ਦ੍ਰਿੜ ਤੀਬਰ ਜਤੀ ਭਇਆ ਹੂੰ। ਇਹੁ ਸੁਨ ਬੋਲੇ ਭਗਵਾਨ ਹੇ ਮੁਨੀ ਆਪਕੇ ਸਦਰਸ ਹੋਰ ਕੌਨ ਜਤੀ ਹੈ ਆਪਹੀ ਬਡੇ ਜਤੀ ਹੋ ਇਸ ਪਰਕਾਰ ਬਹੁਤ ਹੀ ਨਾਰਦ ਜੀ ਕੋ ਭਗਵਾਨ ਨੇ ਵਡਿਆਇਆ ਕਿ ਆਪ ਠੀਕ ਜਤੀ ਹੋ ਨਾਰਦ ਜੀ ਫੁਲ ਫੁਲਕੇ ਬੈਠਨ ਕਿ ਭਗਵਾਨ ਨੇ ਵੀ ਕਹਿ ਦੀਆ ਤੂੰ ਜਤੀ ਹੈਂ ਅਬ ਹੋਰ ਕਿਆ ਲੇਣਾ ਹੈ ਫੁਲ ਫੁਲ ਬੈਠਦੇ ਕੋ ਦੇਖਕੇ ਭਗਵਾਨ ਨੇ ਵਿਚਾਰਾ ਮੁਨੀ ਕੋ ਹੰਕਾਰ ਪੈਦਾ ਹੋ ਗਿਆ ਹੈ ਕਿ ਮੇਰੇ ਜੇਡਾ ਅਵਰ ਕੋਈ ਜਤੀ ਨਹੀਂ ਇਸਤੇ ਅਬ ਇਸਕਾ ਹੰਕਾਰ ਦੂਰ ਕਰਨਾ ਚਾਹੀਏ ਇਹ ਵਿਚਾਰ ਕੇ ਭਗਵਾਨ ਨੇ ਕਹਾ ਐ ਮੁਨੀ ਆਓ ਅਬ ਬਾਹਿਰ ਸੈਲ ਕਰਨੇ ਚਲੀਏ ਹਮਾਰਾ ਵੀ ਚਿਤ ਕਈ ਰੋਜ਼ ਤੇ ਸੈਲ ਕੋ ਚਾਹੇ ਹੈ। ਮੁਨੀ ਚਲ ਪੜੇ ਅਬ ਭਗਵਾਨ ਨੇ ਕਿਆ ਚਲਿਤਰ ਖੇਡਿਆ ਹੈ ਦੋ ਬਯਕਤੀਆਂ ਧਾਰ ਲਈਆਂ ਇਕ ਬਯਕਤੀ ਨਾਰਦ ਕੇ ਸਾਥ ਰਹੀ ਦੂਜੀ ਬਯਕਤੀ ਨੇ ਕਿਆ ਕੀਆ ਆਗੇ ਆਗੇ ਮਾਰਗ ਮੇਂ ਜਾਕੇ ਇਕ ਬੜਾ ਸੁੰਦਰ ਸ਼ਹਿਰ ਰਚ ਲੀਆ ਉਸ ਸ਼ਹਿਰ ਕੇ ਆਪ

ਤਾਂ ਭਗਵਾਨ ਰਾਜਾ ਹੋ ਗਏ ਅਤੇ ਲਖਮੀ ਕੋ ਰਾਨੀ ਰੂਪ ਬਨਾਇ ਲੀਆ ਇਤਨੇ ਕੋ ਨਾਰਦਜੀ ਉਸ ਸ਼ਹਿਰ ਕੇ ਨਜ਼ਦੀਕ ਆਇ ਪਹੁੰਚੇ ਭਗਵਾਨ ਨੇ ਕਿਆ ਕੀਆ ਲਖਮੀ ਕੋ ਪਾਸ ਲੈਕੇ ਮਾਰਗ ਮੇਂ ਖੜ ਗਏ ਮੁਨੀ ਕੋ ਕਹਿਣੇ ਲਗੇ ਐ ਮੁਨੀ ਇਸ ਲੜਕੀ ਕਾ ਮੈਂ ਸੁਯੰਬਰ ਬਨਾਨਾ ਚਾਹਤਾ ਹੂੰ ਕਲ ਰੋਜ਼ ਕੋ ਆਪ ਕ੍ਰਿਪਾ ਕਰਕੇ ਇਹ ਬਤਾਈਏ ਇਸ ਕੋ ਕੌਨ ਬਰੇਗਾ ਮੁਨੀ ਨੇ ਜਬ ਲੜਕੀ ਕੇ ਹਥ ਤਰਫ ਦੇਖਿਆ ਤਾਂ ਕਿਆ ਲਿਖਿਆ ਹੂਆ ਹੈ ਕਿ ਜੋ ਇਸ ਲੜਕੀ ਦਾ ਪਤੀ ਬਨੇਗਾ ਸੋ ਅਜਰ ਅਮਰ ਹੋਵੇਗਾ ਨਾਰਦ ਜੀ ਦੇਖਕੇ ਮੋਹਿਤ ਹੋ ਗਏ ਆਪਣੇ ਮਨ ਮੇਂ ਤਾਂ ਵਿਚਾਰੇ ਕਿ ਇਹ ਹਮਾਰੇ ਕੋ ਹੀ ਪ੍ਰਾਪਤ ਹੋ ਜਾਏ ਪਹਿਚੇ ਮੰਗਦਾ ਨ ਕਹੇ ਵਿਚਾਰੇ ਮੈਂ ਉਦ ਵੀ ਬਿਰਧ ਹਾਂ। ਪੁਨਾ ਵਿਚਾਰਿਆ ਅਜਰ ਅਮਰ ਤਾਂ ਭਗਵਾਨ ਹੈਂ ਹੋਰ ਕੋਈ ਨਹੀਂ ਚਲੋ ਆਪਾਂ ਹੀ ਭਗਵਾਨ ਪਾਸੋਂ ਅਮਰ ਐਸਾ ਸਰੂਪ ਲੈ ਆਈਏ ਇਹ ਵਿਚਾਰ ਕੇ ਅਬ ਮੁਨੀ ਜੀ ਭਗਵਾਨ ਪਾਸ ਆਏ ਬੈਕੁੰਠ ਮੇਂ ਆਕੇ ਕਹਿਣੇ ਲਗੇ ਕ੍ਰਿਪਾ ਕਰਕੇ ਮੇਰੇ ਕੋ ਹਰਿ ਰੂਪ ਦੇਵੋ ਭਗਵਾਨ ਨੇ ਕਹਾ'ਤਥਾਸਤੂ' ਹਰਿ ਹੀ ਹੂਏ ਤੁਮ।ਅਬ ਹਰਿ ਨਾਮ ਬਾਂਦਰ ਕਾ ਵੀ ਹੈ ਨਾਰਦਜੀ ਕੋ ਬਾਂਦਰ ਕਾ ਮੁਖ ਹੂਆ ਹੋਰ ਅਕਾਰ ਮਨੁਸ਼ ਕਾ ਇਸ ਪਰਕਾਰ ਬੜੇ ਪਰਫੁਲਤ ਹੂਏ ਹੂਏ ਮੁਨੀ ਤਹਾਂ ਆ ਬੈਠੇ ਜਹਾਂ ਸੁਯੰਬਰ ਵਿਚ ਰਾਜਿਆਂ ਕਾ ਜੋੜ ਮੇਲ ਥਾ ਵਿਚ ਬੈਠਕੇ ਬੈਠਕੇ ਬੜਾ ਉਸਰ ਉਸਰ ਕੇ ਬੈਠੇ ਕਿ ਹਮ ਹਰੀ ਰੂਪ ਹਾਂ ਹਮਾਰੇ ਕੋ ਵਰੇਗੀ ਇਹ ਪਤਾ ਨਾ ਕਿ ਮੈਂ ਬਾਂਦਰ ਹਾਂ ਮੇਰੇ ਤਾਂ ਪਾਸ ਹੀ ਉਸ ਨੇ ਲਗਨਾ ਨਹੀਂ ਅਬ ਓਹ ਲੜਕੀ ਪਸਿੰਦ ਕਰਨੇ ਲੀਏ ਸਭਾ ਵਿਚ ਫਿਰਦੀ ਹੈ ਪਹੁੰਚੇ ਮੁਨੀ ਕੀ ਤਰਫ ਤਾਂ ਜਾਤੀ ਹੀ ਨਹੀਂ ਇਕ ਨੇ ਵਿਚ ਸੇ ਕਹਾ ਮੁਨੀ ਕੋ ਕਿ ਤੁਮ ਆਪਣਾ ਮੁਖ ਤਾਂ ਜਲ ਵਿਚ ਦੇਖੋ ਕੈਸਾ ਹੈ ਜਬ ਮੁਨੀ ਨੇ ਆਪਣਾ ਮੁਖ ਦੇਖਾ ਤਾਂ ਬਾਂਦਰ ਕਾ ਮੁਖ ਦੇਖਕੇ ਮੁਨੀ ਬੜਾ ਹੀ ਕ੍ਰੋਧਾਤਰ ਹੂਆ ਵਿਚਾਰਿਆ ਕਿ ਭਗਵਾਨ ਨੇ ਮੇਰੇ ਨਾਲ ਛਲ ਕੀਆ ਹੈ ਬਹੁਤ ਮਾੜੀ ਗਲ ਕੀਤੀ ਤਬ ਕ੍ਰੋਧ ਮੇਂ ਆਕੇ ਨਾਰਦ ਜੀ ਨੇ ਭਗਵਾਨ ਕੋ ਸਰਾਪ ਦੀਆ ਕਿ ਜੈਸੇ ਆਪ ਨੇ ਹਮਾਰੇ ਕੋ ਇਸਤ੍ਰੀ ਕਾ ਵਿਛੋੜਾ ਕੀਆ ਹੈ ਅਤੇ ਬਾਂਦਰ ਕਾ ਅਕਾਰ ਦੀਆ ਹੈ ਜਾਓ ਤੁਮਕੋ ਵੀ ਇਸਤਰੀ ਕਾ ਵਿਛੋੜਾ ਹੋਵੇਗਾ ਅਤੇ ਬਾਂਦਰਾਂ ਕੀ ਸੈਨਾ ਕਰਕੇ ਆਪ ਸੇਵਤ ਹੋਵੇਂਗੇ ਮਨੁਸ਼ਾਂ ਕੀ ਸੈਨਾ ਆਪਕੋ ਨਹੀਂ ਮਿਲਨੀ। ਮਹਾਰਾਜ ਜੀ ਨੇ ਕਹਾ'ਤਥਾਸਤੂ'ਅਬ ਉਸ ਨਾਰਦ ਕਾ ਸਰਾਪ ਦੇਖੋ ਅਮੇਟ ਹੀ ਰਹਾ ਖੁਦ ਭਗਵਾਨ ਥੇ ਨਾਲੇ। ਦੁਤੀ ਅਰਥ–ਸੀਤਾ ਕੋ ਤਾਂ ਦਹਿਸਰ ਲੇ ਗਿਆ ਅਤੇ ਲਛਮਨ ਜੀ ਸਰਾਪ ਕਰਕੇ ਮੂਏ ਕਿਸ ਤਰਾਂ ਜਬ ਪ੍ਰਿਥਮ ਰਾਵਨ ਨੇ ਬਰਛੀ ਆਕੇ ਚਲਾਈ ਹੈ ਜੋ ਬ੍ਰਹਮਾ ਜੀ ਕੀ ਦਿਤੀ ਹੂਈ ਸੀ ਸੋ ਨਿਸ਼ਫਲ ਚਲੀ ਗਈ ਹਨੂਮਾਨ ਨੇ ਭੁਜਾਂ ਉਪਰ ਬੋਚਕੇ ਸਮੁੰਦਰ ਮੇਂ ਗੇਰ ਦਿਤੀ ਫੇਰ ਰਾਵਨ ਬ੍ਰਹਮ ਲੋਕ ਕੋ ਗਿਆ ਜਾਕੇ ਕਹਿਣੇ ਲਗਾ ਆਪ ਨੇ ਮੇਰੇ ਨਾਲ ਛਲ ਕੀਆ ਹੈ ਮੇਰੇ ਜੀ ਮੇਂ ਆਵਤੀ ਹੈ ਹੇ ਬ੍ਰਹਮਾ ਤੇਰੇ ਕੋ ਹੀ ਮਾਰ ਸੁੱਟਾਂ। ਡਰ ਕਰਕੇ ਬ੍ਰਹਮਾ ਜੀ ਨੇ ਕਹਾ ਜਾਓ ਅਬ ਜਾਕੇ ਮਾਰਨਾ ਲਛਮਨ ਮ੍ਰਿਤੂ ਹੋ ਜਾਏਗਾ। ਇਸ ਪਰਕਾਰ ਪੁਨਾ ਆਕੇ ਚਲਾਈ ਤਾਂ ਲਛਮਣ ਜੀ ਮੂਰਛਤ ਭਏ। ਤਾਤਪਰਜ ਕਿਆ ਇਹ ਬ੍ਰਹਮਾ ਜੀ ਕੇ ਕਹਿਣੇ ਰੂਪੀ ਸਰਾਪ ਸੇ ਲਛਮਨ ਜੀ ਮੂਏ।ਦੁਤੀ।ਇਸ ਸਰਾਪ ਕਰ ਵੀ ਮੂਏ ਜਿਸ ਵਕਤ ਲਛਮਨ ਜੀ ਲੀਕ ਨਿਕਾਲਕੇ ਸੀਤਾ ਕੋ ਲੀਕ ਅੰਦਰ ਕਰਕੇ ਰਾਮ ਚੰਦਰ ਜੀ ਕੀ ਖਬਰ ਲੈਨੇ ਗਿਆ ਹੈ ਜਬ ਰਾਮ ਜੀ ਮ੍ਰਿਗ ਗੈਲ ਦੌੜੇ ਸੇ ਉਸ ਵਕਤ ਮ੍ਰਿਗ ਕੋ ਮਾਰਕੇ ਦੂਰੋਂ ਹੀ ਲਛਮਨ ਆਵਤੇ ਕੋ ਦੇਖਕੇ ਰਾਮ ਜੀ ਨੇ ਮੁਖਾਰ ਬਿੰਦ ਸੇ ਕਹਾ ਹੇ ਲਛਮਨ ਸੀਤਾ ਜੀ ਕੋ ਕਹਾਂ ਛੋਡ ਆਏ ਇਕੇਲੀ ਕੋ ਤੂੰ ਜੀਂਵਦਾ ਹੀ ਕਿਉਂ ਨ ਮੁਇਓਂ? ਉਸੀ ਵਕਤ ਲਛਮਨ ਜੀ ਮ੍ਰਿਤੂ ਭਏ, ਫੇਰ ਰਾਮ ਜੀ ਨੇ ਜਵਾਏ।

ਮਨ ਮਹਿ ਝੂਰੇ ਰਾਮ ਚੰਦੁ ਸੀਤਾ ਲਛਮਣ ਜੋਗੁ ॥
ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥

ਇਸ ਪਰਕਾਰ ਦੇਖੋ ਈਸ਼੍ਵਰ ਅਵਤਾਰ ਸ੍ਰੀ ਰਾਮ ਚੰਦ ਜੀ ਸੀਤਾ ਤੇ ਲਛਮਨ ਦੇ ਜੋਗ ਕਹੀਏ ਵਾਸਤੇ ਵਾ ਵਿਜੋਗ ਕਰਕੇ ਝੂਰਦਾ ਭਇਆ ਭਾਵ ਤਕਲੀਫ ਕੋ ਪਰਾਪਤ ਹੂਆ ਹਣਵੰਤਰ ਕਹੀਏ ਹਨੂਮਾਨ ਕੋ ਅਰਾਧਿਆ ਭਾਵ ਹਨੂਮਾਨ ਕੋ ਕਹਾ ਤੂੰ ਸੀਤਾ ਕੀ ਸੋਧ ਲਿਆ ਹਨੂਮਾਨ ਨੇ ਜਾਕੇ ਸੋਧ ਲਿਆਂਦੀ ਕਿ ਲੰਕਾ ਵਿਚ ਹੈ ਜਬ ਐਸੀ ਖਬਰ ਲੈਕੇ

ਆਇਆ ਤਾਂ ਸ੍ਰੀ ਰਾਮ ਚੰਦ ਜੀ ਕੇ ਪ੍ਰਾਨਾਂ ਦਾ ਸਰੀਰ ਨਾਲ ਸੰਜੋਗ ਕਰ ਦੀਆ ਪ੍ਰਾਨ ਨਿਕਲੇ ਜਾਤੇ ਸੇ ਵਾ ਹਨੂਮਾਨ ਕੋ ਅਰਾਧਿਆ ਕਿ ਸੰਜੀਵਨ ਬੂਟੀ ਲਿਆ ਜਬ ਲੈਕੇ ਆਇਆ ਤਾਂ ਲਛਮਨ ਦੇ ਪ੍ਰਾਨਾਂ ਕਾ ਸੰਜੋਗ ਕਰ ਦੀਆ।

ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥
ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥ ੨੬ ॥

ਭੂਲਾ ਹੂਆ ਦੈਂਤ ਨ ਸਮਝਤਾ ਭਇਆ ਇਹ ਜਾਨਾ ਕਿ ਬਾਂਦਰਾਂ ਨੇ ਮੇਰੇ ਕੋ ਕਿਆ ਮਾਰਨਾ ਹੈ ਲਿਖਿਆ ਬਾਂਦਰਾਂ ਕਰਕੇ ਹੀ ਮਾਰਨਾ ਥਾ ਬ੍ਰਹਮਾ ਨੇ ਵੀ ਗੁਹਜ ਮਰਮ ਰਖ ਕਰ ਕਹਾ ਥਾ ਤੇਰੇ ਕੋ ਬਾਂਦਰ ਹੀ ਮਾਰਨਗੇ ਜਬ ਬ੍ਰਹਮਾ ਪਾਸੋਂ ਰਾਵਣ ਨੇ ਵਰ ਲਿਆ ਥਾ ਉਸ ਵਕਤ ਕਹਾ ਥਾ ਕਿ ਬਾਂਦਰ ਹੀ ਮਾਰਨਗੇ ਤਿਸ ਪ੍ਰਭੂ ਨੇ ਬਾਂਦਰਾਂ ਕਰਕੇ ਹੀ ਦੇਵਤਿਆਂ ਕੇ ਕਾਮ ਕੀਏ ਯਥਾ ਮਫੀਟਸਿਰੀ। ਸੋ ਵੇ ਪਰਵਾਹੁ ਜੋ ਰਾਮ ਹੈ ਤਿਸਨੇ ਇਹ ਜਾਨਿਆ ਕਿ ਕਿਰਤ ਲਿਖਿਆ ਹੂਆ ਨਹੀਂ ਮਿਟਦਾ ਦੇਖੋ ਹਮਾਰਾ ਨ ਮਿਟਿਆ ਤਬ ਹੋਰ ਕਾ ਕਿਆ ਮਿਟਨਾ ਥਾ ॥ ੨੬ ॥

ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥ ੨੭ ॥

ਇਤਨੀ ਪੰਗਤੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਾਹੌਰ ਮੇਂ ਆਕੇ ਉਚਾਰੀ ਹੈ ਸੋ ਕੈਸੇ ਏਕ ਸਮੇ ਬਾਹਿਰ ਸੇ ਰਟਨ ਕਰਤੇ ਹੂਏ ਸਤਿਗੁਰ ਦੇਵ ਜੀ ਸੁਤੇ ਸਿਧ ਹੀ ਲਾਹੌਰ ਮੇਂ ਆਏ ਹੈਂ ਆਗੇ ਕਿਆ ਦੇਖਾ ਹਿੰਸਾ ਹੋਰ ਹੀ ਹੈ ਭਾਵ ਗਊਆਂ ਕਾ ਬਧ ਹੋ ਰਹਾ ਹੈ ਇਸ ਚਲਿਤਰ ਕੋ ਦੇਖ ਕਰ ਸਤਿਗੁਰ ਦੇਵ ਜੀ ਰਹਿ ਨਹੀਂ ਸਕੇ ਲਾਹੌਰ ਕੋ ਸਰਾਪ ਦੀਆ ਏਹ ਕਹਾ ਲਾਹੌਰ ਸ਼ਹਿਰ ਮੇਂ ਦਿਨ ਉਦੇ ਹੋਂਦੇ ਕੇ ਸਵਾ ਪਹਰ ਤਕ ਜਹਿਰ ਕਹਿਰ ਹੀ ਵਰਤੇਗੀ ਭਾਵ ਆਪਸ ਮੇਂ ਹੀ ਲੋਕ ਭਿੜ ਭਿੜ ਕੇ ਮਰਿਆ ਕਰਨਗੇ ਏਹੀ ਬਾਤ ਹੋਨੇ ਲਗੀ॥੨੭॥ਦੂਜੀ ਪਾਤਸ਼ਾਹੀ ਪਾਸੋਂ ਵੀ ਬਖਸ਼ਵਾਨੇ ਲੀਏ ਖਡੂਰ ਮੇਂ ਗਏ ਪਹੁੰਚੇ ਬਖਸ਼ੇ ਨਹੀਂ ਗਏ। ਫੇਰ ਤੀਜੀ ਪਾਤਸ਼ਾਹੀ ਕੇ ਵਕਤ ਮੇਂ ਗੋਇੰਦਵਾਲ ਮੇਂ ਆਏ ਆਕੇ ਕਹਾ ਕਿ ਆਪਕੇ ਵਡਿਆਂ ਦਾ ਇਹ ਸਰਾਪ ਹੂਆ ਹੈ ਆਪ ਕ੍ਰਿਪਾ ਕਰਕੇ ਬਖਸ਼ੋ ਪ੍ਰਿਥਮ ਤਾਂ ਮਹਾਰਾਜ ਜੀ ਨੇ ਕਹਾ ਕਿ ਹਮਾਰੇ ਬਡਿਆਂ ਨੇ ਜੋ ਕੀਆ ਹੈ ਸੋ ਹਮ ਨਹੀਂ ਬਖਸ਼ ਸਕਤੇ ਤਿਨ੍ਹਾਂ ਨੇ ਪੁਨਾ ਕਹਾ ਆਪਤੇ ਬਗੈਰ ਕੌਣ ਬਖਸ਼ ਸਕਤਾ ਹੈ? ਫੇਰ ਮਹਾਰਾਜ ਜੀ ਨੇ ਕਹਾ ਉਦ ਤਾਂ ਤੁਮ ਅਬ ਬਖਸ਼ੇ ਨਹੀਂ ਜਾਤੇ ਸੇ ਪਰੰਚੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਤੁਮਾਰੀ ਨਗਰੀ ਮੇਂ ਹੂਏ ਹੈਂ ਇਸ ਲੀਏ ਤੁਮਕੋ ਬਖਸ਼ਿਆ ਜਾਤਾ ਹੈ। ਪੁਨਾ ਇਹ ਸਲੋਕ ਉਚਾਰਿਆਃ—

ਮਹਲਾ ੩ ॥

ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥ ੨੮ ॥

ਮਹਾਰਾਜ ਜੀਨੇ ਕਹਾ ਜਾਓ ਲਾਹੌਰ ਤਾਂ ਵੈਸਾਹੀ ਸ਼ਹਿਰ ਰਹੇਗਾ ਭਾਵ ਜਹਿਰ ਕਹਿਰ ਪਦ ਵਿਚੋਂ ਨਿਕਾਲ ਦੀਆ ਔਰ ਸ੍ਰੀ ਅੰਮ੍ਰਿਤਸਰ ਸਿਫਤੀ ਕਾ ਘਰ ਰਹੇਗਾ ਭਾਵ ਸ੍ਰੀ ਅੰਮ੍ਰਿਤਸਰ ਕਰਕੇ ਲਾਹੌਰ ਕਾ ਵੀ ਉਧਾਰ ਹੋਵੇਗਾ ॥ ੨੮ ॥ ਸਿੱਖਾਂ ਨੇ ਬੇਨਤੀ ਕੀਤੀ ਹੇ ਪ੍ਰਭੋ ਇਕ ਉਦੋ ਨਾਮ ਕਰਕੇ ਲਾਹੌਰ ਮੇਂ ਸ਼ਾਹੂਕਾਰ ਸੁਨਿਆ ਹੈ ਦੇਖਾ ਨਹੀਂ ਆਪ ਕ੍ਰਿਪਾ ਕਰਕੇ ਬਤਾਈਏ ਉਸਕੀ ਕਿਆ ਨੀਸ਼ਾਨੀ ਹੈ ? ਤਿਸ ਪਰ ਕਹੇ ਹੈਂਃ—

ਮਹਲਾ ੧ ॥

ਉਦੋ ਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ ॥
ਉਦੋ ਸੀਅ ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ ॥

ਹੇ ਸਿਖੋ ਉਦੋ ਨਾਮੇ ਸ਼ਾਹੂਕਾਰ ਦੀ ਹੋਰ ਕਿਆ ਨੀਸ਼ਾਨੀ ਹੈ ਉਸਕੀ ਏਹੀ ਨੀਸ਼ਾਨੀ ਹੈ ਉਸ ਪਾਸ ਅੰਨ ਕਾ ਤੋਟਾ ਨਹੀਂ ਆਵਤਾ ਭਾਵ ਅੰਨ ਉਸਕੇ ਬਹੁਤ ਪੜਿਆ ਰਹਿੰਦਾ ਹੈ ਸਦਾ ਵਰਤ ਲਗਾ ਹੀ ਰਹਿੰਦਾ ਹੈ ਉਦੋ ਨਾਮੇ ਸ਼ਾਹ ਦੀ

ਸੀਅ ਕਹੀਏ ਸ਼ਾਹੀ ਭਾਵ ਸ਼ਾਹੂਕਾਰ ਦੀ ਸ਼ਾਹੀ ਘਰ ਮੇਂ ਹੀ ਵੁਠੀ ਕਹੀਏ ਬਸ ਰਹੀ ਹੈ ਪਰੰਤੂ ਹੇ ਸਿਖੋ ਉਸ ਮੇਂ ਇਤਨੀ ਗਲਤੀ ਹੈ ਕੁੜਿਈਂ ਕਹੀਏ ਕੂੜੀਆਂ ਕਾ ਔਰ ਰੰਨਾਂ ਕਾ ਧੰਮੀ ਕਹੀਏ ਧਮੱਚ ਪਿਆ ਰਹਿੰਦਾ ਹੈ ਭਾਵ ਰੰਨਾਂ ਕੂੜੀਆਂ ਬਹੁਤ ਹੈਂ।

**ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥**
**ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥੨੯॥**

ਸਤ ਉਸਕੀਆਂ ਰੰਨਾਂ ਹੈਂ ਵਾ ਸਤ ਕਹੀਏ ਕਈ ਰੰਨਾਂ ਹੈਂ ਓਹ ਚੰਗੀਆਂ ਨਹੀਂ ਹਰ ਵਕਤ ਘਰ ਮੇਂ ਸਿਆਪਾ ਹੀ ਪਾਕੇ ਰਖਦੀਆਂ ਹੈਂ ਅਰਥਾਤ ਲੜਾਈ ਜੋ ਕਿਛ ਵਸਤੂ ਕਿਸੀ ਪਾਸੋਂ ਲੇਤਾ ਹੈ ਸੋ ਓਹ ਮੁੜਕੇ ਦੇਤਾ ਨਹੀਂ ਦੰਮ ਕਹੀਏ ਦਮੜੇ ਸਹੰਮੀ ਕਹੀਏ ਦੁਖ ਦੇਕਰ ਖਟਦਾ ਹੈ ਭਾਵ ਗਰੀਬਾਂ ਕੋ ਰਵਾਣਕੇ ਖਟਦਾ ਹੈ॥੨੯॥ਦੂਤੀ ਅਰਥ ਪੰਗਤੀ ਕੇ ਵਿਚ ਹੀ ਪ੍ਰਸ਼ਨ ਕਰੇ ਹੈ:—

(ਉਦੋ ਸਾਹ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ ॥ ਉਦੋ ਸੀਅ ਘਰੇ ਹੀ ਵੁਠੀ ਕੁੜਿਈ ਰੰਨੀ ਧੰਮੀ )

ਪ੍ਰਸ਼ਨ—ਸਾਕਤਾਂ ਕਾ ਜੋ ਮਨ ਰੂਪੀ ਸ਼ਾਹ ਉਦੋ ਹੋ ਰਹਾ ਹੈ ਭਾਵ ਸੰਸਾਰਕ ਪਦਾਰਥਾਂ ਮੇਂ ਲਗ ਹੈ ਇਸਕੀ ਕਿਆ ਨੀਸ਼ਾਨੀ ਹੈ ਉਤ੍ਰ—ਅੰਨੀ ਕਹੀਏ ਅੰਨ ਦ੍ਵੈਤ ਕਾ ਤੋਟਾ ਨਹੀਂ ਆਵਤਾ ਭਾਵ ਸਾਕਤਾਂ ਕਾ ਮਨ ਦਵੈਤ ਮੇਂ ਅਛੀ ਤਰਾਂ ਖਚਤ ਹੈ ਦ੍ਵੈਤ ਵਸਿਸ੍ਰ ਮਨ ਕੇ ਪ੍ਰਭਾਵ ਕਰਕੇ ਸੀਅ ਕਹੀਏ ਸ਼ਾਹੀ ਕਾਲਖ ਅਵਿਦਿਆ ਰੂਪੀ ਉਦੋ ਹੂਈ ਹੂਈ ਘਰਾਂ ਰਿਦੇ ਵਿਚ ਹੀ ਵੁਠੀ ਕਹੀਏ ਬਸ ਰਹੀ ਹੈ ਕੂੜੀ ਵਾਸ਼ਨਾਂ ਰੰਨੀ ਇੰਦਰੀਆਂ ਇਨਾਂ ਨੇ ਧਮ ਪਾਇ ਛਡੀ ਹੈ।

(ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥ ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ)

ਸਤੀ ਰੰਨੀ ਕੌਨ ਪੰਜੇ ਗਿਆਨ ਇੰਦਰੀਆਂ ਵਾ ਆਸਾ ਤ੍ਰਿਸਨਾ ਇਹ ਸਤੀ ਰੰਨੀ ਵਾ ਸਤੀ ਕਹੀਏ ਸੈਂਕੜੇ ਹੀ ਰੰਨਾਂ ਤ੍ਰਿਸ਼ਨਾ ਆਦਿਕ। ਜਿਨ੍ਹਾਂ ਨੇ ਘਰ ਰਿਦੇ ਮੈਂ ਹੀ ਸਿਆਪਾ ਪਾਇ ਛਡਾ ਹੈ। ਇਹ ਜੀਵ ਸਾਕਤ ਪਰਮਾਦੀ ਜੋ ਸਵਾਸ ਭਗਵੰਤ ਪਾਸੋਂ ਲੇਵੇ ਹੈ ਸੋ ਸ੍ਵਾਸ ਉਸਕੀ ਤਰਫ ਦੇਤਾ ਨਹੀਂ ਇਸਨੇ ਦੰਮ ਕਹੀਏ ਸ੍ਵਾਸਾਂ ਕਰਕੇ ਖਟਣੇ ਤਾਂ ਸੁਖ ਥੇ ਪਰੰਚੇ ਖਟਦਾ ਹੈ ਸਹੰਮੀ ਕਹੀਏ ਦੁਖ ਵਾ ਸ੍ਵਾਸਾਂ ਕਰਕੇ ਦੰਮ ਕਹੀਏ ਪਾਪਾਂ ਰੂਪੀ ਦਮੜੇ ਖਟਦਾ ਹੈ ਇਸ ਕਰ ਇਸਕੋ ਅੰਤ ਮੇਂ ਸਹੰਮੀ ਕਹੀਏ ਦੁਖ ਹੋਵੇਗਾ ॥ ੨੯ ॥

**ਪਬਰ ਤੂ ਹਰੀਆਵਲਾ ਕਵਲਾ ਕੰਚਨ ਵੰਨਿ ॥**
**ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥**

ਅਬ ਇਹ ਅਨੁਕਤੀ ਅਲੰਕਾਰ ਸੇ ਉਚਾਰਤੇ ਹੈਂ ਸਤਿਗੁਰ ਦੇਵ ਜੀ ਚਲੇ ਜਾਤੇ ਸੇ ਆਗੇ ਮਾਰਗ ਮੈਂ ਇਕ ਸਰੋ-ਵਰ ਵਿਚ ਕਵਲ ਦਗਧ ਹੂਆ ਪੜਾ ਹੈ ਜਿਸਕੀ ਤਰਫ ਦੇਖਕੇ ਗੁਰੂ ਜੀ ਕਹੇ ਹੈਂ ਹੇ ਪਬਰ ਤੂੰ ਹਰੀਆਵਲਾ ਸੀ ਹੇ ਕਵਲ ਕੰਚਨ ਕੀ ਨਿਆਈਂ ਤੇਰਾ ਰੰਗ ਥਾ ਦੋਨੋਂ ਪਦ ਲਗ ਗਏ ਕਿਨ੍ਹਾਂ ਦੋਸ਼ਾਂ ਕਰਕੇ ਤੂੰ ਸੜ ਗਿਆ ਹੈਂ?ਤੇਰੀ ਦੇਹ ਕਾਲੀ ਹੋ ਰਹੀ ਹੈ। ਓਹੁ ਆਗੇ ਤੇ ਬੋਲਾ ਕਿ ਮੇਰਾ ਤਨ ਜਲ ਤਰਫੋਂ ਭੰਗਨ ਹੋ ਰਹਾ ਹੈ ਭਾਵ ਜਲ ਕੀ ਪ੍ਰਾਪਤੀ ਨਹੀਂ ਹੈ।

(ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ )

ਮੈਂ ਇਹ ਤਾਂ ਜਾਨਤਾ ਹੂੰ ਕਿ ਪਾਨੀ ਕਰਕੇ ਹੀ ਮੇਰਾ ਜੀਵਨਾ ਹੈ ਪਰੰਚੇ ਪਾਨੀ ਕੋ ਮੈਂ ਲੇਤਾ ਨਹੀਂ ਭਾਵ ਕਿਆ ਪਰਾਪਤੀ ਨਹੀਂ ਪਾਨੀ ਕੀ ਈਸ਼ਵਰ ਕੇ ਅਧੀਨ ਹੈ ਇਹ ਰਹਿਆ ਦ੍ਰਿਸ਼ਟਾਂਤ ਇਸੀ ਪਰਕਾਰ ਆਦ ਸੇ ਲੈਣਾ। ਕੋਈਜੀਵ ਪ੍ਰਿਥਮ ਈਸ਼੍ਵਰ ਪਰੈਣੀ ਥਾਂ ਉਸ ਤਰਫੋਂ ਹਟ ਕੇ ਸੰਸਾਰ ਕੀ ਤਰਫ ਲਗ ਗਿਆ ਪਾਪਾਂ ਮੈਂ ਪਰਵਿਰਤ ਹੂਆ ਓਹੁ ਓਥੇ ਪਾਸ ਹੀ ਥਾ ਤਿਸਨੇ ਜਾਨਾ ਇਹ ਫਕੀਰ ਮੇਰੇ ਕੋ ਕਹਿਤੇ ਹੈਂ ਇਸ ਜੜ੍ਹ ਕਵਲ ਕੋ ਕਿਆ ਕਹਿਣਾ ਹੈ ਤਿਸਨੇ ਕਹਾ ਹੇ ਮਹਾਰਾਜ ਅਛੀ ਤਰਾਂ ਸੇ ਕਹੋ ਆਪ ਕਿਆ ਕਹਿਤੇ ਹੋ ? ਅਬ ਤਿਸਕੋ ਕਹੇ ਹੈਂ:—

(ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥ ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ)

ਹੇ ਜੀਵ ਰੂਪੀ ਪਬਰ ਕਹੀਏ ਕਵਲ ਤੂੰ ਪ੍ਰਿਥਮ ਅੰਦਰੋਂ ਗੁਨਾਂ ਕਰਕੇ ਹਰੀਆਵਲਾ ਥਾ ਭਾਵ ਜਬ ਈਸ਼੍ਵਰ ਪਰੈਨੀ ਥਾ ਅਤੇ ਹੇ ਜੀਵ ਰੂਪੀ ਕਵਲ ਉਪਰ ਸੇ ਵੀ ਤੂੰ ਕੰਚਨ ਕੇ ਵੰਨ ਵਤ ਥਾ ਅਬ ਕਿਨ੍ਹਾਂ ਦੋਖਾਂ ਕਰਕੇ ਸੜ ਗਿਆ ਹੈ ? ਤੇਰੀ ਦੇਹੁਰੀਆ ਕਹੀਏ ਬੁਧੀ ਵੀ ਪਾਪਾਂ ਸੇ ਕਾਲੀ ਹੋ ਗਈ ਕਿਆ ਕਾਰਨ ਹੈ ? ਓਹ ਆਗੇ ਸੇ ਬੋਲਾ ਉਸ ਕੋ ਸੁਰਤ ਆਈ ਕਹਿਨੇ ਲਗਾ ਹੇ ਦੀਨਾ ਨਾਥ ਮੇਰਾ ਤਨ ਈਸ਼੍ਵਰ ਕੀ ਤਰਫੋਂ ਭੰਗਨ ਹੋ ਰਹਾ ਹੈ:-

**ਜਾਣਾ ਪਾਣੀ ਨਾਲ ਹਾਂ ਜੈ ਸੇਤੀ ਮੇਰਾ ਸੰਗੁ ॥**
**ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥ ੩੦ ॥**

ਹੇ ਗੁਰੋ ਮੈਂ ਜਾਨਦਾ ਤਾਂ ਹਾਂ ਕਿ ਨਾਮ ਰੂਪੀ ਪਾਣੀ ਕਰਕੇ ਹੀ ਮੇਰਾ ਉਧਾਰ ਹੋਣਾ ਹੈ ਪਰੰਚੈ ਓਹ ਨਾਮ ਰੂਪੀ ਪਾਣੀ ਮੈਂ ਲੈ ਨਹੀਂ ਸਕਤਾ ਪਦਾਰਥਾਂ ਮੈਂ ਲੰਪਟ ਹਾਂ ਜਿਸ ਨਾਮ ਕੇ ਸਾਥ ਮੇਰਾ ਸੰਗ ਕਹੀਏ ਜੀਵਨਾ ਹੈ ਜਿਸ ਨਾਮ ਰੂਪੀ ਜਲ ਦੇ ਡਿਠਿਆਂ ਤਨ ਸ਼ਰੀਰ ਪ੍ਰਫੁਲਤ ਹੁੰਦਾ ਹੈ ਔਰ ਚਵਗਣਿ ਕਹੀਏ ਚਤੁਰਥ ਭੂਮਕਾ ਰੂਪੀ ਵੰਨ ਚੜ੍ਹ ਜਾਤਾ ਹੈ॥ ੩੦ ॥

**ਪਹੁਚਿ ਨ ਚਲਿਆ ਕੋਇ ॥ ੩੧ ॥**

ਕੰਮਾਂ ਕੋ ਕੋਈ ਵੀ ਪਹੁੰਚ ਕੇ ਨਹੀਂ ਗਿਆ ਭਾਵ ਪੂਰੇ ਕਰਕੇ ਨਹੀਂ ਗਿਆ ਕੰਮ ਕਿਸ ਦਾ ਨਾਮ ਹੈ ਕੰਮ ਹੀ ਰਹਿਣਾ ਨਜੂਨ ਰਹਿਣਾ ਪੂਰਾ ਚੜ੍ਹਨਾ ਹੀ ਨਾਂ ॥੩੧ ॥ ਅਬ ਬ੍ਰਿਧਵਸਥਾ ਕੀ ਦਸ਼ਾ ਕਹੇ ਹੈਂ-ਕਿਸੀ ਬ੍ਰਿਧ ਨੇ ਕੋਈ ਕਾਮ ਵਿਗਾੜ ਦੀਆ ਤਿਸ ਕੋ ਉਸ ਕੇ ਪੁਤ੍ਰ ਵਾ ਪੋਤ੍ਰੇ ਤਾੜਨੇ ਲਗੇ । ਤਿਨ ਕੇ ਪ੍ਰਥਾਇ ਸਲੋਕ ਕਹੇ ਹੈਂ :-

**ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ ॥**
**ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥ ੩੨ ॥**

ਹੇ ਭਾਈ ਰਾਇ ਨੋ ਕਹੀਏ ਜੀਵ ਕੋ ਕੋਈ ਦੋਸ਼ ਨ ਦੇਵੋ ਜਾਂ ਬੁਢਾ ਹੋ ਜਾਤਾ ਹੈ ਤਬ ਮਤੀ ਚਲੀ ਜਾਤੀ ਹੈ ਭਾਵ ਕੋਈ ਪਤਾ ਨਹੀਂ ਰਹਿੰਦਾ ਵਾ ਦੂਤੀ ਰਾਇ ਨੋ ਕਹੀਏ ਜੀਵ ਨੂੰ ਕੋਈ ਦੋਸ਼ ਨ ਦੇਵੋ ਕਿ ਮੰਦ ਕਰਮ ਕਰਦਾ ਹੈ ਇਸ ਦੇ ਕੁਝ ਅਖਤਿਆਰ ਨਹੀਂ ਇਹ ਤਾਂ ਜਬ ਬੁਢਾ ਕਹੀਏ ਹੰਕਾਰੀ ਹੋ ਜਾਤਾ ਹੈ ਉਸ ਵਕਤ ਮਤੀ ਚਲੀ ਜਾਤੀ ਹੈ ਈਸ਼੍ਵਰ ਨਾਮ ਕੋ ਛੋਡ ਕੇ ਜੇਕਰ ਹੋਰ ਘਨੇਰੀਆਂ ਗੱਲਾਂ ਕਰਦਾ ਹੈ ਤਾਂ ਅੰਧੇ ਅਗ੍ਯਾਨੀ ਨੇ ਖਾਤੇ ਟੋਏ ਵਿਚ ਹੀ ਪੈਣਾ ਹੈ ਵਾ ਖਾਤਾ ਨਰਕ ਟੋਆ ਮਾਤਾ ਕਾ ਗਰਭ ਜੋਨ ।

**ਸਲੋਕ ਮਹਲਾ ੩ ॥**

**ੴ ਸਤਿਗੁਰਪ੍ਰਸਾਦਿ ॥**

**ਅਭਿਆਗਤ ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ ॥**

ਇਹ ਸ਼ਬਦ ਤ੍ਰਿਤੀ ਪਾਤਸ਼ਾਹੀ ਕਾ ਗੋਇੰਦਵਾਲ ਮੈਂ ਇਕ ਮਾਹੀਦਾਸ ਨਾਮੇ ਵੈਰਾਗੀ ਪ੍ਰਤੀ ਹੂਆ ਹੈ ਸੋ ਕੈਸੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਕਾ ਇਹ ਨੇਮ ਥਾ ਕਿ ਜੋ ਹਮਾਰਾ ਦਰਸ਼ਨ ਕਰਨਾ ਚਾਹੇ ਸੋ ਪ੍ਰਿਥਮ ਲੰਗਰੋਂ ਭੋਜਨ ਪਾਵੇ ਫੇਰ ਦਰਸ਼ਨ ਕਰੇ । ਇਸੀ ਪ੍ਰਕਾਰ ਇਕ ਸਮੇ ਇਕ ਮਾਹੀ ਦਾਸ ਨਾਮੇ ਵੈਰਾਗੀ ਮਹਾਰਾਜ ਜੀ ਕਾ

ਪ੍ਰਤਾਪ ਸੁਨ ਕਰ ਗੋਵਿੰਦਵਾਲ ਮੇਂ ਆਇਆ ਸਿੱਖਾਂ ਨੇ ਪੁਛਿਆ ਕਿਸ ਲੀਏ ਆਏ ਹੋ? ਤਿਸ ਨੇ ਕਹਾ ਮਹਾਰਾਜ ਜੀ ਕਾ ਦਰਸ਼ਨ ਕਰਨੇ ਆਇਆ ਹੂੰ। ਸਿੱਖਾਂ ਨੇ ਕਹਾ ਮਹਾਰਾਜ ਜੀ ਕਾ ਹੁਕਮ ਹੈ ਪ੍ਰਿਥਮ ਲੰਗਰੋਂ ਭੋਜਨ ਪਾਵੇ ਫੇਰ ਦਰਸ਼ਨ ਕਰੇ। ਇਹੁ ਸੁਨ ਕਰ ਵੈਰਾਗੀ ਨੇ ਮਨ ਮੈਂ ਤਰਕ ਕੀਤੀ ਮਨ ਮੈਂ ਵਿਚਾਰਿਆ ਚਲੋ ਦੁਆਰਕਾ ਪੁਰੀ ਕੋ ਨਾਲੇ ਜਾਤ੍ਰਾ ਹੋ ਜਾਵੇਗੀ ਔਰ ਨਾਲੇ ਸ੍ਰੀ ਕ੍ਰਿਸ਼ਨ ਜੀ ਕੇ ਦਰਸ਼ਨ ਹੋਣਗੇ ਚਲ ਪੜਾ ਦੁਆਰਕਾ ਮੈਂ ਆਵਤੇ ਕੋ ਰਾਤਰੀ ਆ ਗਈ ਆਕੇ ਸੈਨ ਕੀਆ ਸੈਨ ਕੀਏ ਹੂਏ ਕੋ ਸੁਪਨਾ ਆਇਆ। ਕੈਸਾ ਸੁਪਨਾ ? ਸ੍ਰੀ ਕ੍ਰਿਸ਼ਨ ਜੀ ਨੇ ਕਹਾ ਹੇ ਮਾਹੀਦਾਸ ਜਿਥੋਂ ਆਪ ਆਏ ਹੋ ਤਿਥੇ ਹੀ ਜਾਵੋ ਮੈਂ ਤਾਂ ਅਬ ਸ੍ਰੀ ਗੁਰੂ ਅਮਰ ਦੇਵ ਰੂਪ ਹੂਆ ਹੂਆ ਗੋਇੰਦਵਾਲ ਰੂਪ ਦੁਆਰਕਾ ਮੈਂ ਰਹਿਤਾ ਹੂੰ ਇਸ ਤੇ ਅਭੀ ਜਾਵੋ ਜੇਕਰ ਨਹੀਂ ਜਾਵੋਗੇ ਤਾਂ ਤੁਮਾਰਾ ਉਧਾਰ ਨਹੀਂ ਹੋਣਾ ਇਸ ਪਰਕਾਰ ਮੁੜ ਗੋਇੰਦਵਾਲ ਮੈਂ ਵਾਪਸ ਹੂਆ ਆਕੇ ਲੰਘਰੋਂ ਭੋਜਨ ਪਾਇਆ ਪੁਨਾ ਮਹਾਰਾਜ ਜੀ ਕਾ ਦਰਸ਼ਨ ਕੀਆ ਪਾਸ ਬੈਠ ਗਿਆ ਉਸ ਵਕਤ ਮਾਹੀ ਦਾਸ ਕੋ ਦਰਸ਼ਨ ਕਰਨੇ ਸੇ ਸ਼ਾਂਤੀ ਹੂਈ। ਪੁਨਾ ਬੇਨਤੀ ਕੀਤੀ ਮੇਰੇ ਕੋ ਉਪਦੇਸ਼ ਕਰੋ ! ਅਬ ਸਤਿਗੁਰ ਦੇਵ ਜੀ ਮਾਹੀ ਦਾਸ ਕੋ ਉਪਦੇਸ਼ ਕਰੇ ਹੈਂ ਅਤੇ ਪਖੰਡ ਕੀ ਨਿਸ਼ੇਧੀ, ਇਹ ਪੰਗਤੀਆਂ ਸਭ ਸਪਸ਼ਟ ਹੈਂ।

ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਇ ਕੋਇ ॥ ੨ ॥

ਸਤਿਗੁਰ ਦੇਵ ਜੀ ਕਹ ਹੈਂ ਤਿਸ ਐਸੇ ਅਭਿਆਗਤ ਕੋ ਭੋਜਨ ਛਕਾਵਣਾ ਕੋਈ ਵਿਰਲਾ ਹੀ ਪਾਵਤਾ ਹੈ ਵਾ ਤਿਸ ਕਾ ਜੋ ਭੋਜਨ ਸੀਤ ਪ੍ਰਸ਼ਾਦ ਸ਼ੇਸ਼ ਬਚਿਆ ਹੂਆ ਕੋਈ ਵਿਰਲਾ ਹੀ ਪਾਵਤਾ ਹੈ ॥ ੨ ॥ ਅਬ ਸਤਿਗੁਰ ਦੇਵ ਜੀ ਰਾਜ ਨੀਤੀ ਕੀ ਬਾਤ ਕਹੇ ਹੈਂ:—

ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥ ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥ ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥ ੪ ॥

ਬ੍ਰਹਮਨ ਕਾ ਜੋ ਘਾਤ ਕਰਦਾ ਹੈ ਅਤੇ ਕੈਲੀ ਕਹੀਏ ਗਊ ਕਾ ਜੋ ਘਾਤ ਕਰਦਾ ਹੈ ਕੰਞ ਕਹੀਏ ਕੰਨਿਆ ਕਾ ਅ[illegible] ਅਣਚਾਰੀ ਕਹੀਏ ਵੇਸਵਾ ਕਾ ਇਨ ਕਾ ਜੋ ਧਾਨ ਲੈਣਾ ਕਰਦਾ ਹੈ ਸੋ ਐਸਾ ਪੁਰਸ਼ ਏਥੇ ਵੀ ਫਿਟਕਾਰਿਆ ਜਾਤਾ ਹੈ ਕ੍ਰੋੜ ਹੀ ਬਦੀਆਂ ਉਸਕੇ ਸਿਰ ਲਾਈਆਂ ਜਾਤੀਆਂ ਹੈਂ ਓਹੁ ਜੋ ਸਦਾ ਅਭਿਮਾਨੀ ਉਸ ਕੀ ਸਦਾ ਐਸੀ ਹੀ ਹਾਲਤ ਹੁੰਦੀ ਹੈ ਸਤਿਗੁਰ ਦੇਵ ਜੀ ਕਹੇ ਹੈਂ ਜੇਕਰ ਇਕ ਈਸ਼ਵਰ ਕਾ ਨਾਮ ਵਿਸਰ ਜਾਵੇ ਤਾਂ ਏਤੇ ਕਹੀਏ ਇਤਨੇ ਪਾਹਿ ਕਹੀਏ ਦੋਸ਼ ਉਸ ਪੁਰਸ਼ ਕੋ ਲਗਦੇ ਹੈਂ ਜਿਤਨੇ ਪੂਰਬ ਕਹੇ ਹੈਂ ਵਾ ਇਕ ਨਾਮ ਦੇ ਜਪਨੇ ਕਰਕੇ ਏਤੇ ਪਾਹਿ ਕਹੀਏ ਦੋਸ਼ ਭਾਵ ਪਾਪ ਵਿਸਰ ਜਾਤੇ ਹੈਂ ॥ ੪ ॥

ਜਿਨ੍ਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ॥
ਮਨਮੁਖ ਬੰਨ੍ਹਿ ਚਲਾਈਅਹਿ ਨਾ ਮਿਲਹੀ ਵਗਿ ਸਗਿ ॥ ੫ ॥

ਜਿਨ੍ਹਾਂ ਜੀਵ ਰੂਪ ਵੇਲਾਂ ਕੋ ਤੂੰਬੜੀ ਭਗਤੀ ਨਹੀਂ ਵਾ ਜਿਨ੍ਹਾਂ ਕੇ ਰਿਦੇ ਮੈਂ ਭਗਤੀ ਰੂਪੀ ਵੇਲ ਨਹੀਂ ਗਜਾਨ ਰੂਪੀ ਤੂੰਬੜੀ ਨਹੀਂ ਵਾ ਤੂੰਬੜੀ ਈਸ਼੍ਵਰ ਕੀ ਪ੍ਰਾਪਤੀ ਨਹੀਂ, ਸਪਸ਼ਟ ਓਹੁ ਮਨਮੁਖ ਸੰਤਾਂ ਰੂਪੀ ਗਊਆਂ ਦੇ ਵਗ ਦੇ ਸਗ ਕਹੀਏ ਸਾਥ ਨਹੀਂ ਮਿਲਦੇ ਵਾ ਵਗਿ ਕਹੀਏ ਬਗੁਲੇ ਵਤ ਹੈਂ ਪਖੰਡੀ ਸਗ ਕਹੀਏ ਕੂਕਰ ਵਤ ਹੈਂ ਲੋਭੀ ॥ ੫ ॥

ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥
ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥
ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥ ੧੨ ॥

ਜੈਸੇ ਕਿਸੀ ਪੁਰਸ਼ ਦੇ ਘਰ ਮੈਂ ਭਗਤੀ ਕਰਨੇ ਵਾਲੀ ਨਾਰ ਹੈ ਜੋ ਮਹਾਤਮਾ ਉਸ ਕੇ ਗ੍ਰਿਹ ਮੈਂ ਚਲਕੇ ਆਵਤਾ

ਹੈ ਉਸ ਕੇ ਅਤੀ ਲੋਰੇ ਚਹੁਦੀ ਹੈ ਭਗਤੀ ਭਾ ਕਰਕੇ ਉਸ ਲੀਏ ਬਹੁਤ ਹੀ ਸਾਲਣੇ ਕਹੀਏ ਸਲੂਣੇ ਰਸ ਸਵਾਰਦੀ ਹੈ ਔਰ ਖਟੇ ਮਿਠੇ ਰਸ ਪਾਂਵਦੀ ਹੈ ਭਾਵ ਪ੍ਰੇਮ ਕਰਦੀ ਹੈ ਤਿਸੀ ਪਰਕਾਰ ਭਗਤ ਜਨ ਇਸ ਬਾਨੀ ਕੋ ਸਲਾਹੁਦੇ ਹੈਂ॥੧੨॥

## ਮਨੁ ਚੜਿਆ ਦਸਵੈ ਆਕਾਸਿ ॥ ੧੬ ॥

ਤਿਨ ਕਾ ਮਨ ਦਸਮ ਦਵਾਰ ਰੂਪੀ ਅਕਾਸ਼ ਪਰ ਚੜ੍ਹਿਆ ਹੈ ਵਾ ਦਸਮ ਰੂਪ ਜੋ ਅਕਾਸ਼ ਕਹੀਏ ਚਿਦਾਕਾਸ ਤਿਸ ਮੈਂ ਚੜ੍ਹਿਆ ਹੈ ॥ ੧੬ ॥

## ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ ॥ ੧੭ ॥

ਕਾਮ ਕ੍ਰੋਧ ਆਦਿਕਾਂ ਦਾ ਚੋਲਾ ਸਭ ਜੀਵ ਗਲ ਮੈਂ ਪਹਿਰ ਕੇ ਆਏ ਹੈਂ ਕੋਈ ਸਾਮਾਨ ਸੇ ਕੋਈ ਵਿਸ਼ੇਸ ਤੇ ਵਾ ਸਰੀਰ ਰੂਪੀ ਚੋਲੇ ਦੇ ਗਲੇ ਮੈਂ ਕਾਮਾਦਿਕਾਂ ਕੋ ਸਭ ਪਹਿਰ ਆਏ ਹੈਂ ॥ ੧੭ ॥

## ਮਾਇਆ ਭੁਇਅੰਗਮ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥ ੨੨॥

ਹੇ ਭਾਈ ਮਾਇਆ ਰੂਪੀ ਜੋ ਸਰਪਨੀ ਹੈ ਭੁਇਅੰਗਮ ਕਹੀਏ ਵਰਤਲਾਕਾਰ ਤਿਸ ਕੀ ਬਿਖ ਨੇ ਜਗਤ ਕੋ ਘੇਰ ਲਿਆ ਹੈ ॥ ੨੨ ॥

## ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ ਭੈ ਭਾਇ॥ ੩੦ ॥

ਜੋ ਪ੍ਰਿਥਮ ਈਸ਼ਵਰ ਨਾਲੋਂ ਵਿਛੁੜੇ ਹੁਏ ਸੇ ਤਿਨ੍ਹਾਂ ਨੇ ਜਬ ਭੈ ਪੂਰਬਕ ਸਤਿਗੁਰਾਂ ਮੈਂ ਭਾਇ ਪ੍ਰੇਮ ਕੀਆ ਤਾਂ ਸੰਸਾਰ ਤਰਫ਼ੋਂ ਵਿਛੁੜ ਕੇ ਈਸ਼ਵਰ ਮੈਂ ਮਿਲੇ ਹੈਂ ॥ ੩੦ ॥

## ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ ॥ ੩੩ ॥

ਹਰੀ ਕਾ ਨਾਮ ਅਤਿ ਵਡ ਊਚਾ ਹੈ ਜੋ ਜਪਦਾ ਹੈ ਸੋ ਊਚੀ ਹੂ ਊਚਾ ਹੋਂਦਾ ਹੈ ॥ ੩੩ ॥

## ਬਿਨੁ ਸਬਦੈ ਜਗਤੁ ਬਰਲਿਆ ॥ ੩੬ ॥

ਬਿਨਾ ਗੁਰ ਸ਼ਬਦ ਸੇ ਇਹ ਜਗਤ ਬਰਲਿਆ ਕਹੀਏ ਸੁਦਾਈ ਹੈ ॥ ੩੬ ॥

## ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ ॥ ੪੨ ॥

ਗੁਰਮੁਖਾਂ ਨੇ ਕਰਾਂ ਕਹੀਏ ਕਰਾਰਾਂ ਉਪਰ ਭਾਵ ਜੋ ਕਰਾਰ ਮਾਤਾ ਕੇ ਉਦਰ ਮੈਂ ਕਰਆਏਥੇ ਤਿਨਕੇ ਅਨੁਸਾਰ ਹਰਿ ਕੋ ਚੇਤਿਆ ਵਾ ਗੁਰਮੁਖਾਂ ਨੇ ਉਪਰ ਕਹੀਏ ਉਪਰਾਲਾ ਕਰਕੇ ਭਾਵ ਉਦਮ ਕਰਕੇ ਹਰੀ ਕੋ ਚੇਤਿਆ ਵਾ ਜਬ ਗੁਰਮੁਖਾਂ ਨੇ ਚੇਤਿਆ ਤਬ ਕਰਾਂ ਕਹੀਏ ਡੰਡਾਂ ਤੇ ਭਾਵ ਪਿਤਰ ਡੰਡ ਰਾਜ ਡੰਡ ਦੇਵ ਡੰਡ ਯਮ ਡੰਡ ਇਨ ਤੇ ਉਪਰ ਹੋ ਗਏ ॥੪੨॥

## ਗੁਰਮੁਖਿ ਬੁਢੇ ਕਦੇ ਨਾਹੀ ॥

ਗੁਰਮੁਖ ਪ੍ਰਤੱਖ ਕਦੇ ਬੁਢੇ ਨਹੀਂ ਹੁੰਦੇ ਭਾਵ ਸਦਾ ਹੀ ਜੁਆਨ ਹੈਂ ਵਾ ਬੁਢੇ ਕਹੀਏ ਹੰਕਾਰੀ ਕਦੇ ਨਹੀਂ ਹੁੰਦੇ।

## ਮਨਮੁਖਿ ਕਮਲਾ ਰਗੜੈ ਲੁਝੈ ॥ ੪੬ ॥

ਰਗੜੈ ਕਹੀਏ ਝਗੜਿਆਂ ਵਿਚ ਸਪਸ਼੍ਟ ॥੪੬॥

ਜੀਵਦਿਆ ਨੋ ਮਿਲੈ ਸੁ ਜੀਵਦੇ ॥ ੪੭॥

ਜੀਵਦੇ ਕੌਣ ਫਕੀਰ ਜੋ ਉਨ੍ਹਾਂ ਜੀਵਦਿਆਂ ਨਾਲ ਮਿਲੇ ਹੈਂ ਸੋ ਭੀ ਜੀਂਵਦੇ ਹੈਂ ॥ ੪੭ ॥

ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ ॥
ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ ॥ ੫੧ ॥

ਕੋਈ ਧਨਾਸਰੀ ਰਾਗ ਕੋ ਅਲਾਪ ਰਹਾ ਥਾ ਸਿੱਖਾਂ ਨੇ ਦੇਖਕੇ ਕਹਾ ` ਸਤਿਗੁਰੋ ਦੇਖੋ ਸਨਾਸਰੀ ਰਾਗ ਕੈਸੇ ਸੁੰਦ੍ਰ ਅਲਾਪ ਰਹਾ ਹੈ ਤਿਸ ਪਰ ਸਤਿਗੁਰਾਂ ਕਹਾ ਹੇ ਭਾਈ ਧਨਾਸਰੀ ਰਾਗ ਕੋ ਅਲਾਪਦੀ ਹੋਈ ਉਸ ਦੀ ਬੁਧੀ ਧਨਵੰਤੀ ਜਾਨੀ ਜਾਤੀ ਹੈ ਜੋ ਸਤਿਗੁਰਾਂ ਕੀ ਭਗਤੀ ਰੂਪੀ ਵਾ ਆਗਜ਼ਾ ਮਾਨਨੇ ਰੂਪੀ ਕਾਰ ਕਮਾਵੇ ਵਾ ਹੇ ਭਾਈ ਇਹ ਜੋ ਬੁਧੀ ਆਸੁਰੀ ਸੰਪਤਾ ਰੂਪੀ ਧਨ ਵਾਲੀ ਹੋਰਹੀ ਹੈ ਇਹ ਤਬ ਧਨਵੰਤੀ ਕਹੀਏ ਧੰਨਜਤਾ ਯੋਗਜ ਜਾਨੀ ਜਾਤੀ ਹੈ ਜਾਂ ਸਤਿਗੁਰਾਂ ਦ੍ਵਾਰੇ ਕਾਰ ਕਮਾਵੇ ਅਤੇ ਹੁਕਮ ਕੋ ਫਿਰਾਉ ਕਹੀਏ ਧਾਰ ਲਏ ਵਾ ਹੁਕਮ ਨੂੰ ਮੰਨਨ ਕਰਕੇ ਮਨ ਕੋ ਸੰਸਾਰ ਤਰਫੋਂ ਫਿਰਾਇ ਲਏ । ਭਾਵ ਮੋੜ ਲਏ ॥੫੧॥

ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ ॥ ੫੫ ॥

ਗੁਰੂ ਰੂਪੀ ਮੇਘ ਚਾਰੇ ਕੁੰਡਾਂ ਮੈਂ ਝੋਕ ਕਹੀਏ ਝੁਕਕੇ ਵਰਸ ਰਹਾ ਹੈ ਉਪਦੇਸ਼ ਰੂਪੀ ਜਲ ਕੋ ॥ ੫੫ ॥

ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ ॥
ਇੰਦੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥ ੫੭ ॥

ਧੁਰੋਂ ਸਚੇ ਖਸਮ ਨੇ ਹੁਕਮ ਕਰਕੇ ਭੇਜਿਆ ਪਠਾਇ ਕਹੀਏ ਭੇਜ ਦਿਤਾ ਹੈ ਗੁਰੂ ਰੂਪੀ ਮੇਘ ਅਬ ਦਇਆ ਕਰਕੇ ਗੁਰੂ ਰੂਪੀ ਇੰਦੁ ਕਹੀਏ ਮੇਘ ਬਰਸ ਰਹਾ ਹੈ ਗੂੜੀ ਤਕੜੀ ਛਹਿਬਰ ਲਗਾਕੇ ॥ ੫੭ ॥

ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ ॥ ੫੮ ॥

ਊਡਿ ਚੜਹਿ ਅਕਾਸ ਕਿਆ ਸ੍ਵਰਗ ਮੈਂ ਜਾ ਪ੍ਰਾਪਤ ਹੋਵੇ ਵਾ ਦਸਮਾਂ ਦ੍ਵਾਰ ਭਾਵ ਪ੍ਰਾਣਾਯਾਮ ਕ` ਵਾ ਸਿਧੀਆਂ ਕੇ ਬਲ ਕਰਕੇ ਪ੍ਰਤਖ ਅਕਾਸ ਮੈਂ ਉਡਕੇ ਚੜ੍ਹੇ ॥੫੮॥

ਨਾਨਕ ਤਿਸੈ ਬਸੰਤੁ ਹੈ ॥

ਤਿਨ੍ਹਾਂ ਬਸੰਤ ਨਾਮ ਅਨੰਦ ਹੈ। ਅਬ ਸਿੱਖ ਪੰਗਤੀ ਕੇ ਵਿਚ ਹੀ ਪ੍ਰਸ਼ਨ ਕਰੇ ਹੈਂਃ-

ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ ॥

ਇਹ ਪ੍ਰਸ਼ਨ-ਝਾਲ਼ ਨਾਮ ਵੀ ਪ੍ਰਾਤਾਕਾਲ਼ ਕਾ ਹੈ ਝਲੁੰਭਲੈ ਨਾਮ ਵੀ ਪ੍ਰਾਤਾਕਾਲ ਕਾ ਹੈ ਯਥਾ-"ਝਾਲਾਘੇ ਉਠਿ ਨਾਮ ਜਪ" ਭਾਵ ਬਡੇ ਤੜਕੇ ਉਠਕੇ ਕਿਸਦਾ ਨਾਮ ਲਈਏ ? ਉਤ੍ਰਃ-

ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ ॥ ੬੨ ॥

ਸਪਸ਼ਟ ਹੈ ॥ ੬੨ ॥

ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥ ੬੩ ॥

ਹੇ ਹਰਿ ਜੀ ਪਰਤਖ ਹਟ ਵੀ ਤੂੰ ਹੀ ਹੈਂ ਤਿਸਕੇ ਕਰਨੇ ਵਾਲਾ ਬਨੀਆ ਵੀ ਤੂੰ ਹੀ ਹੈਂ ਵਾ ਹੇ ਹਰਿ ਜੀ ਸੰਸਾਰ

ਰੂਪੀ ਹਟੀ ਵੀ ਤੂੰਹੀ ਹੈਂ ਇਸਕੇ ਉਤਪੰਨ ਕਰਨੇ ਵਾਲਾ ਵੀ ਤੂੰ ਹੀ ਹੈਂ ਵਾ ਸਤਸੰਗਤ ਰੂਪੀ ਹਟੀ ਵੀ ਤੂੰ ਹੀ ਹੈਂ ਇਸ ਕੇ ਕਰਨੇਹਾਰ ਗੁਰੂ ਵੀ ਤੂੰ ਹੀ ਹੈਂ ॥ ੬੩ ॥

## ਸਲੋਕ ਮਹਲਾ ੪ ॥

### ੧ ਓ ਸਤਿਗੁਰਪ੍ਰਸਾਦਿ ॥

**ਕੋ ਆਣਿ ਮਿਲਾਵੈ ਅਜੁ ਮੈ ਪਿਰੁ ਮੇਲਿ ਮਿਲਾਵੜਏ ॥ ੫ ॥**

ਕੋਈ ਅੱਜ ਮਨੁਖਾ ਦੇਹ ਵਿਖੇ ਆਣ ਕਰਕੇ ਮਿਲਾਵੇ ਗੁਰਾਂ ਨੂੰ ਮੈਂ ਕਹੀਏ ਮੇਰੇ ਪਿਰੀ ਦੇ ਮੇਲ ਮੈਂ ਮਿਲਾਇ ਦੇਵੇ॥ ੫ ॥

**ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥ ੨੪ ॥**

ਓਹ ਹਰੀ ਰਾਗਾਂ ਦੇ ਨਾਦੈ ਕਹੀਏ ਅਲਾਪਨੇ ਸੇ ਬਾਹਰ ਹੈ ਵਾ ਰਾਗਾਂ ਤੇ ਵੀ ਅਤੇ ਨਾਦਾਂ ਤੇ ਵੀ ਬਾਹਰ ਹੈ ਭਾਵ ਇਨ੍ਹਾਂ ਕਰਕੇ ਉਸ ਕੀ ਪ੍ਰਾਪਤੀ ਨਹੀਂ ਕਿਉਂਕਰ ਰਾਗਾਂ ਨਾਦਾਂ ਵਿਚ ਲਗਨੇ ਸੇ ਹਰੀ ਕਾ ਹੁਕਮ ਨਹੀਂ ਬੂਝਿਆ ਜਾਤਾ ॥ ੨੪ ॥

**ਸਤਿਗੁਰ ਪੁਰਖੁ ਹਰਿ ਧਿਆਇਦਾ ਸਤਸੰਗਤਿ ਸਤਿਗੁਰ ਭਾਇ ॥**
**ਸਤਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ ॥**

ਸਤਿਗੁਰਾਂ ਦ੍ਵਾਰੇ ਸੋ ਪੁਰਖ ਹਰੀ ਕੋ ਧਿਆਂਵਦਾ ਹੈ ਜਿਸ ਕਾ ਸਤਿਗੁਰਾਂ ਕੀ ਸਤਸੰਗਤ ਮੈਂ ਭਾਇ ਪ੍ਰੇਮ ਹੈ ਜੇਹੜੇ ਸਤਸੰਗਤ ਮੈਂ ਸਤਿਗੁਰਾਂ ਕੋ ਸੇਂਵਦੇ ਹੈਂ ਤਿਨ੍ਹਾਂ ਕੋ ਗੁਰਾਂ ਨੇ ਹਰੀ ਕੇ ਮੇਲ ਮੈਂ ਮਿਲਾਇ ਦੀਆ ਹੈ।

**ਏਹੁ ਭਉਜਲੁ ਜਗਤੁ ਸੰਸਾਰੁ ਹੈ ਗੁਰੁ ਬੋਹਿਥੁ ਨਾਮਿ ਤਰਾਇ॥ ੨੭ ॥**

ਏਹ ਜੋ ਭਉਜਲ ਰੂਪ ਸੰਸਾਰ ਇਸ ਤੇ ਜਗਤ ਕਹੀਏ ਜੀਵ ਕੋ ਗੁਰੂ ਨਾਨਕ ਦੇਵ ਜੀ ਨਾਮ ਬੋਹਿਥ ਦੇ ਕਰ ਤਰਾਇ ਦੇਤੇ ਹੈਂ ॥ ੨੭ ॥

## ਸਲੋਕ ਮਹਲਾ ੫ ॥

### ੧ ਓ ਸਤਿਗੁਰਪ੍ਰਸਾਦਿ ॥

ਇਕ ਧਨ ਕਾ ਹੰਕਾਰੀ ਬ੍ਰਹਮਨ ਥਾ ਤਿਸ ਪ੍ਰਤੀ ਉਪਦੇਸ਼ ਕਰਤੇ ਹੈਂ:-

**ਜਾ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ॥ ੩ ॥**

ਹੇ ਬ੍ਰਹਿਮਣ ਜਾਂ ਮੂੰ ਕਹੀਏ ਮੇਰੀ ਵਲ ਇਕ ਭਗਵੰਤ ਹੈ ਤਾਂ ਲੱਖਾਂ ਹੀ ਤਉ ਕਹੀਏ ਤੇਰੇ ਜਿਤੀ ਕਹੀਏ ਜੇਹੇ ਮੇਰੇ ਦਰ ਮੈਂ ਮੰਗਤੇ ਪਿਨਣੇ ਕਹੀਏ ਮਾਂਗਨੇ ਲੀਏ ਕਿਤੜੇ ਆਵਤੇ ਹੈਂ ॥ ੩ ॥

**ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥ ੧੧ ॥**

ਅੰਨ੍ਹੈ ਅੱਖਰ ॥ ਕੁਮੰਤ੍ਰੀਆਂ ਦੀ ਜੋ ਬੁਧੀ ਹੈ ਸੋ ਮੋਹ ਰੂਪੀ ਜੋ ਕੁਥਾਇ ਗਲਣਿ ਜਿਲਣ ਹੈ ਤਿਸ ਵਿਖੇ ਮਿਠੀ ਜਾਨ ਕੇ ਖੁਭ ਰਹੀ ਹੈ ॥ ੧੧ ॥

**ਦੂਜੈ ਭਾਵੈ ਨਾਨਕਾ ਵਹਣਿ ਲੁੜ੍ਹੰਦੜੀ ਜਾਇ ॥ ੧੬ ॥**

ਜੋ ਦੂਜੇ ਭਾਵ ਵਿਖੇ ਲਗੇ ਹੈਂ ਸੋ ਜੀਵ ਰੂਪੀ ਇਸਤ੍ਰੀ ਸੰਸਾਰ ਰੂਪੀ ਵਹਿਣ ਕਹੀਏ ਦਰਿਆ ਵਿਖੇ ਲੁੜ੍ਹੰਦੜੀ ਕਹੀਏ ਰੁੜ੍ਹੀ ਜਾਤੀ ਹੈ ॥ ੧੬ ॥

**ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥ ੧੭ ॥**

ਤਿਹਟੜੇ ਬਾਜ਼ਾਰ ਕੌਨ ਤਿੰਨੇ ਲੋਕ ਇਨ ਮੈਂ ਵਣਜਾਰੇ ਜੀਵ ਕਰਮਾਂ ਧਰਮਾਂ ਰੂਪੀ ਸਉਦੇ ਕਰਦੇ ਹੈਂ ਵਾ ਇਸ ਕੋ ਚਾਹੀਏ ਇੰਦ੍ਰੀਆਂ ਰੂਪੀ ਬਾਜ਼ਾਰ ਕੋ ਦਮਨ ਕਰਕੇ ਤਿਹਟੜੇ ਕਹੀਏ ਤਿੰਨ ਸ੍ਰਵਨ ਮੰਨਨ ਨਿਦਧਜਾਸਨ ਇਨ ਕਾ ਸਉਦਾ ਕਰੇ ਵਾ ਤਿਹਟੜੇ ਬਾਜ਼ਾਰ ਸਤਿਸੰਗਤ ਹੈ ਕਿਉਂ ਕਰਮ ਉਪਾਸ਼ਨਾ ਗਜਾਨ ਇਹ ਓਥੇ ਨਿਰੂਪਨ ਹੈਂ ਵਨਜਾਰ ਜਗਜਾਸੂ ਸਉਦਾ ਕਰਦੇ ਹੈਂ ॥ ੧੭ ॥

**ਪੰਥਾ ਪ੍ਰੇਮ ਨ ਜਾਣਈ ॥**

ਇਹ ਜੀਵ ਰੂਪੀ ਇਸਤ੍ਰੀ ਹਰੀ ਕੇ ਪੰਥ ਕਾ ਪ੍ਰੇਮ ਨਹੀਂ ਜਾਨਤੀ।

**ਸਬਦੁ ਅਖੁਟੁ ਬਾਬਾ ਨਾਨਕਾ ॥ ੨੦ ॥**

ਹੇ ਪਿਆਰਿਓ ਬਾਬੇ ਨਾਨਕ ਦਾ ਜੋ ਸ਼ਬਦ ਲੰਗਰ ਵਾ ਉਪਦੇਸ਼ ਅਖੁਟ ਹੈ ਨਿਖੁਟਦਾ ਨਹੀਂ ॥ ੨੦ ॥

**ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥**
**ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥ ੨੧ ॥**

ਜਗਜਾਸੂ ਕਹੇ ਹੈ ਜੇਕਰ ਮੈਂ ਗਜਾਨ ਵੈਰਾਗ ਰੂਪ ਖੰਭ ਵਿਕਾਂਦੜੇ ਕਹੀਏ ਵਿਕਦੇ ਹੂਏ ਲਵਾਂ ਭਾਵ ਪ੍ਰਾਪਤ ਹੋਵਨ ਤਾਂ ਮੈਂ ਤਿਨ ਕੋ ਘਿੰਨਾ ਕਹੀਏ ਮੁਲ ਲੈ ਲਵਾਂ ਸਾਵੀ ਕਹੀਏ ਆਪਣੇ ਨਾਲ ਤੋਲ ਕੇ ਭਾਵ ਮਨ ਤਨ ਦੇਕੇ। ਆਪਣੇ ਤਨ ਕਹੀਏ ਸੂਖਮ ਸਰੀਰ ਨਾਲ ਜੜ ਕੇ ਭਾਵ ਧਾਰ ਕੇ ਸਪਸ਼੍ਰ ਵਾ ਪ੍ਰਤਖ ਖੰਭ ਵਿਕਦੇ ਹੂਏ ॥ ੨੧ ॥

**ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥ ੨੨ ॥**

ਜਿਸ ਸ੍ਰੀ ਗੁਰੂ ਰਾਮਦਾਸ ਰੂਪੀ ਸਜਨ ਕੇ ਪਾਸ ਬੈਠਿਆਂ ਸੋਭਨੀਕ ਹੋਈਦਾ ਹੈ ਸਭਨਾਂ ਜੀਵਾਂ ਕਾ ਵੀ ਵੇਸਾਹੁ ਕਹੀਏ ਭਰੋਸਾ ਹੋਤਾ ਹੇ ਕਿ ਇਹ ਭਲਾ ਮਾਨਸ ਹੈ ਸੁਭ ਸੰਗਤ ਮੈਂ ਬੈਠਾ ਹੈ ॥ ੨੨ ॥

ਸਲੋਕ ਵਾਰਾਂ ਤੇ ਵਧੀਕ ਸਮਾਪਤੰ ॥

# ਸਲੋਕ ਮਹਲਾ ੯

ੴ ਸਤਿਗੁਰ ਪ੍ਰਸਾਦਿ ॥

ਸਲੋਕ ਮਹਲਾ ੯ ॥

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕਉ ਮੀਨ ॥ ੧ ॥

ਇਹ ਸਲੋਕ ਸ੍ਰੀ ਗੁਰੂ ਤੇਗ ਬਹਾਦਰ ਧਰਮ ਕੀ ਚਾਦਰ ਨੇ ਦਿੱਲੀ ਮੈਂ ਬਿਰਾਜਮਾਨ ਹੋਕੇ ਮੁਖਾਰਬਿੰਦ ਸੇ ਉਚਾਰੇ ਹੈਂ ਸੋ ਦਿੱਲੀ ਮੈਂ ਕਿਸ ਨਮਿੱਤ ਗਏ ਔਰ ਓਥੇ ਬਿਰਾਜ ਕੇ ਉਚਾਰੇ ਕਿਸ ਨਮਿੱਤ ਇਸ ਕੀ ਉਥਾਨਕਾ ਐਸੇ ਹੈ—ਉਸ ਜ਼ਮਾਨੇ ਮੈਂ ਇਕ ਔਰੰਗਜ਼ੇਬ ਨਾਮੇ ਬਾਦਸ਼ਾਹ ਦਿਲੀ ਕਾ ਰਾਜਾ ਥਾ ਸ਼ਾਹਜਹਾਨ ਕਾ ਪੁਤ੍ਰ ਹੂਆ ਹੈ ਸੋ ਤਿਸ ਕਾ ਇਹ ਨਿਯਮ ਥਾ ਨਿਤਾਪ੍ਰਤੀ ਇਕ ਪੰਡਿਤ ਪਾਸੋਂ ਗੀਤਾ ਸੁਨਤਾ ਥਾ ਗੀਤਾ ਵਿਚ ਇਹ ਲਿਖਾ ਹੈ ਸਭ ਕੋ ਆਪੋ ਆਪਣਾ ਧਰਮ ਹੀ ਕਲਜਾਨ ਕਰਤਾ ਹੈ ਜਿਸ ਅਸਥਲ ਮੇਂ ਇਹ ਪ੍ਰਸੰਗ ਆਇਆ ਕਰੇ ਓਹ ਅਸਥਲ ਹੀ ਪੰਡਿਤ ਛੋਡ ਦਿਆ ਕਰੇ। ਇਸ ਪ੍ਰਕਾਰ ਐਸੀ ਬੀਤ੍ਰਤ ਨੇਤ ਭਈ ਇਕ ਰੋਜ਼ ਪੰਡਿਤ ਜੀ ਬੀਮਾਰ ਹੋ ਗਏ ਰਾਜਾ ਪਾਸ ਆ ਕੇ ਗੀਤਾ ਸੁਨਾਨੇ ਕੀ ਸਮਰਥਾ ਨਾ ਰਹੀ ਅਸਮਰਥ ਭਏ ਕੁਛ ਪੇਸ਼ ਨ ਗਈ ਉਸ ਪੰਡਿਤ ਕਾ ਇਕ ਪੁਤ੍ਰ ਥਾ ਓਹੁ ਭੀ ਬਹੁਤ ਪਠਤ ਥਾ ਤਿਸ ਆਪਣੇ ਪੁਤ੍ਰ ਕੋ ਪਾਸ ਬੁਲਾਇਆ ਕਹਾ ਹੇ ਪੁਤ੍ਰ ਹਮ ਰਾਜਾ ਕੇ ਦੀਵਾਨ ਮੈਂ ਜਾਕੇ ਗੀਤਾ ਕੀ ਕਥਾ ਸੁਨਾਕੇ ਆਤੇ ਥੇ ਤਬ ਹਮਾਰੀ ਉਪਜੀਵਕਾ ਚਲਤੀ ਸੀ ਸੋ ਮੈਂ ਤਾਂ ਅਬ ਬੀਮਾਰ ਭਇਆ ਹਾਂ ਮੇਰੇ ਮੈਂ ਸਮਰਥਾ ਨਹੀਂ ਰਹੀ ਜੇਕਰ ਨਾ ਜਾਈਏ ਤਾਂ ਰਾਜਾ ਨੇ ਔਰ ਬ੍ਰਹਮਨ ਕੋ ਬੁਲਾਇ ਲੈਨਾ ਹੈ ਤਾਤੇ ਤੁਮ ਜਾਓ ਗੀਤਾ ਸੁਨਾ ਆਓ। ਪੁਤ੍ਰ ਨੇ ਕਹਾ ਹੇ ਪਿਤਾ ਜੀ ਸਤ ਬਚਨ ਜੋ ਆਪ ਨੇ ਕਹਾ ਹੈ ਸੋ ਮੈਂ ਕਰਤਾ ਹੂੰ। ਅਬ ਪੁਤ੍ਰ ਗਿਆ ਗੀਤਾ ਸੁਨਾਨੇ ਲੀਏ ਜਾਕੇ ਕ੍ਰਮ ਸੇ ਲੈਕੇ ਸੁਨਾਈ ਗਿਆ ਆਪੋ ਆਪਣਾ ਧਰਮ ਹੀ ਕਲਜਾਨ ਕਰਤਾ ਹੈ ਇਹ ਪ੍ਰਸੰਗ ਵੀ ਨਹੀਂ ਛੋਡਿਆ ਜਬ ਇਹ ਪ੍ਰਸੰਗ ਔਰੰਗਜ਼ੇਬ ਰਾਜਾ ਨੇ ਸੁਨਾ ਕਿ ਹਿੰਦੂ ਕਾ ਧਰਮ ਹਿੰਦੂ ਕੋ ਅੰਗੀਕਾਰ ਕਰਨਾ ਚਾਹੀਏ ਸ੍ਵੈ ਸ੍ਵੈ ਧਰਮ ਹੀ ਕਲਜਾਨ ਕਰਤਾ ਹੈ ਤਬ ਭੜਕ ਉਠਿਆ ਭਾਵ ਇਹ ਵਿਚਾਰ ਕਰਨੇ ਲਾਗਾ ਕਿ ਜਬ ਸ੍ਵੈ ਸ੍ਵੈ ਧਰਮ ਹੀ ਕਲਜਾਨ ਕਰਤਾ ਹੈ ਤਬ ਮੈਂ ਹਿੰਦੂਆਂ ਕੇ ਧਰਮ ਸ਼ਾਸਤ੍ਰ ਕਿਸ ਲੀਏ ਸੁਨਨੇ ਹੋਂ ਭਾਵ ਮੇਰੇ ਕੋ ਸੁਨਨੇ ਅਧਿਕਾਰ ਨਹੀਂ ਛੋਡ ਬੈਠਾ ਤਿਸ ਕੇ ਮੰਤ੍ਰੀ ਵਜ਼ੀਰ ਸਭ ਉਹਾਂ ਹੀ ਥੇ ਤਿਨ ਕੇ ਨਾਲ ਦ੍ਰਿੜ੍ਹ ਸਲਾਹ ਕੀਤੀ ਕਿ ਮੇਰੇ ਕੋ ਹਿੰਦੂਆਂ ਕੇ ਧਰਮ ਸ਼ਾਸਤ੍ਰ ਸੁਨਨੇ ਅਧਿਕਾਰ ਹੈਂ ਵਾ ਨਹੀਂ? ਤਿਨ੍ਹਾਂ ਕਹਾ ਹੇ ਰਾਜਨ ਹਮ ਤਾਂ ਆਪ ਕੋ ਪ੍ਰਿਥਮ ਹੀ ਕਹਿਨੇ ਲਗੇ ਸੇ ਕਿ ਆਪ ਕੋ ਹਿੰਦੂਆਂ ਕਾ ਧਰਮ ਸ਼ਾਸਤ੍ਰ ਸੁਨਨਾ ਯੋਗਜ ਨਹੀਂ ਅਬ ਵੀ ਖੁਦਾ ਨੇ ਬਹੁਤ ਚੰਗਾ ਕੀਆ ਆਪ ਕਾ ਮਨ ਆਪ ਹੀ ਸੁਨਨੇ ਤਰਫੋਂ ਅਰੁੱਚੀ ਕੋ ਪ੍ਰਾਪਤ ਹੂਆ ਹੈ ਤਾਂ ਤੇ ਆਪ ਕੋ ਤਾਂ ਹੱਥੋਂ ਆਪਣਾ ਦੀਨ ਬਧਾਨਾ ਚਾਹੀਏ ਨਾਲੇ ਆਪਣਾ ਦੀਨ ਬਧਾਨੇ ਮੈਂ ਆਪ ਵਿਖੇ ਸਮਰਥਾ ਵੀ ਹੈ ਆਪ ਬਧਾਇ ਵੀ ਸਕਤੇ ਹੋ ਇਹੁ ਸੁਨ ਤਬ ਬੋਲੇ ਰਾਜਾ ਕਹਾ ਐ ਹਿਤੂ ਪਿਆਰੇ ਮੰਤ੍ਰੀਓ ਤੁਮ ਨੇ ਹੱਛੀ ਮੇਰੇ ਮਨ ਭਉਂਦੀ ਬਾਰਤਾ ਕਹੀ ਹੈ ਐਸਾ ਹੀ ਹੋਨਾ ਚਾਹੀਏ ਜੋ ਹਿੰਦੂ ਮਾਤ੍ਰ ਹੈ ਸੋ ਸਭ ਕੋ ਆਪਣੇ ਦੀਨ ਮੈਂ ਲਿਆਣਾ ਚਾਹੀਏ ਪਰੰਚੇ ਲਿਆਈਏ ਕੈਸੇ? ਪੁਨਾ ਮੰਤ੍ਰੀ ਬੋਲੇ ਹੇ ਰਾਜਨ ਲਿਆਵਨੇ ਕੀ ਬਿਧੀ ਤਾਂ ਹਮ ਬਤਾਤੇ ਹਾਂ ਐਸੇ ਕਰੋ ਕਸ਼ਮੀਰ ਮੈਂ ਜੋ ਆਪ ਕਾ ਸੂਬਾ ਰਹਿੰਦਾ ਹੈ ਅਫ਼ਗਾਨ ਸ਼ੇਰ ਨਾਮੇ ਤਿਸ ਪਾਸ ਆਪ ਖਤ ਭੇਜੋ ਇਹ ਲਿਖੋ ਜੋ ਜੋ ਹਿੰਦੂ ਮਾਤ੍ਰ ਹੈ ਸੋ ਸਰਬ ਕੋ ਆਪਣੇ ਦੀਨ ਮੈਂ ਲਿਆਵਨਾ ਸ਼ੁਰੂ ਕਰੋ ਔਰ ਨਾਲੇ ਕਸ਼ਮੀਰ ਮੈਂ

ਬ੍ਰਹਮਨ ਹਿੰਦੂ ਛਤ੍ਰੀ ਬਹੁਤ ਰਹੇ ਹੈਂ ਉਥੇ ਸੇ ਹਾ ਪ੍ਰਿਥਮ ਸ਼ੁਰੂ ਹੋਵ ਤਬੀ ਠੀਕ ਹੈ। ਇਹੁ ਸੁਨ ਰਾਜਾ ਕੀ ਲੋਮਾਵਲੀ ਖੜੀ ਹੋ ਗਈ ਕਹਿਨੇ ਲਗਾ ਆਪ ਨੇ ਠੀਕ ਕਹਾ ਹੈ ਐਸੇ ਹੀ ਲਓ। ਅਬ ਔਰੰਗਜ਼ੇਬ ਨੇ ਖਤ ਪਰ ਇਹ ਲਿਖ ਦੀਆ ਕਿ ਜੋ ਜੋ ਹਿੰਦੂ ਮਾਤ੍ਰ ਹੈ ਸੋ ਸਰਬ ਕੋ ਜ਼ਬਰਦਸਤੀ ਸੇ ਆਪਣੇ ਦੀਨ ਮੈਂ ਲਿਆਵਣਾ ਸ਼ੁਰੂ ਕਰ ਦੇਵੋ ਇਹ ਸਖਤ ਹੁਕਮ ਲਿਖ ਦੀਆ ਜਬ ਇਹ ਖਤ ਕਸ਼ਮੀਰ ਮੇਂ ਜਾਕੇ ਅਫ਼ਗਨ ਸ਼ੇਰ ਨਾਮੇ ਸੂਬੇ ਕੇ ਹਾਥ ਮੈਂ ਪਹੁੰਚਾ ਪੜ੍ਹਕੇਦੇਖਾ ਤਾਂ ਰਾਜਾ ਕਾ ਹੁਕਮ ਸੁਨ ਕਰ ਬੜਾ ਜੋਸ਼ ਤੌਰ ਮੈਂ ਆਇਆ ਕਿਆ ਕਰਨੇ ਲਗਾ ਅਬ ਜੋ ਜੋ ਬ੍ਰਹਮਨ ਮਾਤ੍ਰ ਥਾ ਸੋ ਸਰਬ ਕਾ ਜੰਞੂ ਉਤਾਰਨਾ ਸ਼ੁਰੂ ਕਰ ਦੀਆ ਕੈਸੇ ਉਤਾਰੇ ਸਵਾ ਮਣ ਪੱਕਾ ਜੰਞੂ ਨਿਤਾਪ੍ਰਤੀ ਉਤਾਰੇ ਫੇਰ ਅੰਨ ਜਲ ਕਰ ਦੇਖੀਏ ਸਵਾ ਮਣ ਪੱਕਾ ਜੰਞੂ ਕਿਤਨੇ ਕੁ ਆਦਮੀਆਂ ਕਾ ਹੋਤਾ ਹੈ ਹਜ਼ਾਰੋਂ ਲਾਖੋਂ ਦਾ ਉਤਾਰੀਏ ਤਾਂ ਵੀ ਸਵਾ ਮਣ ਪੱਕਾ ਨਹੀਂ ਹੁੰਦਾ ਬ੍ਰਹਮਨਾਂ ਕੋ ਬੜੀ ਤਕਲੀਫ਼ ਆਕੇ ਪਹੁੰਚੀ ਬਹੁਤ ਹੀ ਦੁਖਾਤ੍ਰ ਹੂਏ ਕੁਛ ਪੇਸ਼ ਨ ਜਾਵੇ ਇਕ ਰੋਜ਼ ਮੁਖਜ ਮੁਖਜ ਬ੍ਰਾਹਮਨਾਂ ਨੇ ਇਕੱਤ੍ਰ ਹੋਕਰ ਅਫ਼ਗਨ ਸ਼ੇਰ ਸੂਬੇ ਆਗੇ ਅਰਜ਼ ਕੀਤੀ ਕਹਾ ਹੇ ਸਰਕਾਰ ਇਕ ਹਮਾਰੀ ਦੀਨਾਂ ਕੀ ਬੇਨਤੀ ਹੈ ਇਹ ਸੁਨਕਰ ਸਫਲੀ ਕੀਜੀਏ।ਤਿਸ ਸੂਬੇ ਨੇ ਕਹਾ ਕਹੋ ਤੁਮ ਕਿਆ ਕਹਿਤੇ ਹੋ ਜੋ ਕਹੋਗੇ ਸੋ ਮੈਂ ਮਾਨਾਂਗਾ। ਤਿਨ੍ਹਾਂ ਬ੍ਰਹਮਨਾਂ ਨੇ ਕਹਾ ਐ ਸਰਕਾਰ ਹਮ ਆਪ ਆਗੇ ਕੁਛ ਕਹਿ ਤਾਂ ਸਕਤੇ ਨਹੀਂ ਭਾਵ ਆਪ ਆਗੇ ਹਮਾਰਾ ਜ਼ੋਰ ਤਾਂ ਅਬ ਕੁਛ ਚਲ ਨਹੀਂ ਸਕਤਾ ਪਰੰਚੇ ਹਮਾਰੇ ਪਰ ਇਤਨੀ ਕ੍ਰਿਪਾ ਕੀਜੀਏ ਹਮਾਰੇ ਕੋ ਆਪ ਖਟ ਮਾਸ ਕੀ ਮੁਹਲਤਿ ਦੇ ਜੀਏ ਹਮ ਖਟ ਮਾਸ ਮੈਂ ਕੁਛ ਉਪਾਵ ਕਰ ਲਈਏ ਜੇਕਰ ਹੋ ਸਕੇ ਜੇ ਨਾ ਉਪਾਵ ਹੂਆ ਤਾਂ ਹਮ ਸਭੀ ਆਪ ਕੇ ਦੀਨ ਮੈ ਬਿਨ ਪੂਛੇ ਆ ਜਾਵਾਂਗੇ ਆਪ ਆਗੇ ਨੱਨਾਕਾਰ ਕੁਛ ਨਹੀਂ ਕਰ ਸਕਾਂਗੇ ਪਰੰਚੇ ਆਪਣੇ ਦੀਨ ਮੈਂ ਖੜਿਆਂ ਦੇਖਕੇ ਰੁਦਨ ਆਤਾ ਹੈ। ਇਹੁ ਸੁਨ ਤਬ ਸੂਬੇ ਨੇ ਕਹਾ ਜਾਓ ਬੇਸ਼ਕ ਖਟ ਮਾਸ ਮੈਂ ਤੁਮ ਉਪਾਵ ਕਰ ਲਵੋ ਤੁਮ ਕੋ ਮੁਹਲਤਿ ਦਿਤੀ ਗਈ ਅਬ ਇਸ ਪਰਕਾਰ ਖਟ ਮਾਸ ਕੀ ਮੁਹਲਤਿ ਲੇਕਰ ਓਹੁ ਪਾਂਚ ਸਾਤ ਬ੍ਰਹਮਨ ਮਿਲ ਕਰ ਪਾਸ ਹੀ ਅਮਰ ਨਾਥ ਹੈ ਸ਼ਿਵਜੀ ਮਹਾਰਾਜ ਜੀ ਕਾ ਮੰਦਰ ਤਿਸ ਮੈਂ ਜਾ ਕਰ ਸ਼ਿਵਜੀ ਮਹਾਰਾਜ ਜੀ ਕਾ ਅਰਾਧਨ ਕਰਨੇ ਲਗੇ ਅੰਨ ਜਲ ਕਾ ਪਰੀਤਿਆਗ ਕੀਆ ਬਹੁਤ ਬੇਨਤੀਆਂ ਕਰਨੇ ਲਗੇ ਸ਼ਿਵਜੀ ਮਹਾਰਾਜ ਨੇ ਪ੍ਰਸੰਨ ਹੋ ਕਰ ਕਹਾ ਕਿ ਕਲਯੁਗ ਮੈਂ ਭਗਵਾਨ ਅਠ ਅਵਤਾਰ ਲੈ ਚੁਕਾ ਅਬ ਨੌਮਾਂ ਅਵਤਾਰ ਹੋਰ ਲਿਆ ਹੈ ਸਿਰਫ ਪ੍ਰਿਥ੍ਵੀ ਕਾ ਭਾਰ ਦੂਰ ਕਰਨੇ ਲੀਏ ਗੁਰੂ ਤੇਗ ਬਹਾਦਰ ਨਾਮੇ ਹੂਆ ਹੈ, ਧਰਮ ਕੀ ਅਉਧ ਬ੍ਰਹਮਨਾਂ ਨੇ ਕਹਾ ਓਹ ਕਹਾਂ ਹੈ, ਸ਼ਿਵਜੀ ਨੇ ਕਹਾ ਇਸ ਵਕਤ ਓਹ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਹੈ। ਇਤਨਾ ਸੁਣਕੇ ਬ੍ਰਹਮਨ ਅਬ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਆਏ ਹੈਂ ਚਲਕੇ ਵਾ ਸ਼ਿਵ ਮੰਦਰ ਮੈਂ ਇੱਕ ਗੈਬੀ ਪੱਤ੍ਰਕਾ ਗਿਰੀ ਥੀ ਤਿਸ ਵਿੱਚ ਵੀ ਏਹੀ ਹਾਲਿਤ ਲਿਖੀ ਹੂਈ ਸੀ। ਭਗਵਾਨ ਨੇ ਕਹਾ ਹੈ ਕਿ ਮੈਂ ਅਬ ਨੌਵਾਂ ਜਾਮਾਂ ਪਹਿਰਾ ਹੈ। ਭਾਵ ਗੁਰੂ ਤੇਗ ਬਹਾਦਰ ਰੂਪ ਹੂਆ ਹੂੰ ਸਿਰਫ ਤੁਮਰਾ ਦੁਖ ਟਾਰਨ ਕੋ, ਸੋ ਤੁਮ ਨਿਰਸੰਦੇਹ ਰਹੋ, ਅਬ ਮੈਂ ਅਨੰਦਪੁਰ ਸਾਹਿਬ ਵਿਖੇ ਹਾਂ ਤਹਾਂ ਤੁਮ ਜਾਵੋ ਤਾਂ ਮੈਂ ਸਰਬ ਹੀ ਤੁਮਾਰੇ ਦੁੱਖ ਕਾਟਾਂਗਾ। ਇਸ ਪ੍ਰਕਾਰ ਬੜੇ ਹੀ ਪ੍ਰਸੰਨ ਹੂਏ, ਬ੍ਰਹਮਨ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਚਲਕੇ ਆਏ ਹੈਂ, ਆਕੇ ਮਹਾਰਾਜ ਜੀ ਕੀ ਮੂਰਤੀ ਕਾ ਦਰਸ਼ਨ ਕਰਨੇ ਸਾਰ ਹੀ ਸ਼ਾਂਤੀ ਹੂਈ, ਚਰਨਾਂ ਪਰ ਗਿਰੇ ਕਹਾ ਯਥਾ—"ਸਰਨਿ ਸਰਨਿ ਸਰਨਿ ਗੁਰਾਨਹਿ॥" ਤਥਾ ਹੀ—"ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ॥" ਤਥਾ ਹੀ—"ਜੋ ਸਰਨ ਆਵੈ ਤਿਸ ਕੰਠ ਲਾਵੈ ਇਹ ਬਿਰਦ ਸੁਆਮੀ ਸੰਦਾ॥" ਇਸ ਪ੍ਰਕਾਰ ਜਬ ਦੀਨ ਹੋਕਰ ਬੇਨਤੀ ਕੀਤੀ, ਤਬ ਹਸ ਬੋਲੇ ਸ੍ਰੀ ਗੁਰੂ ਤੇਗ ਬਹਾਦਰ ਕਹਾ ਤੁਮ ਕੋ ਕਹੋ ਕਿਆ ਤਕਲੀਫ ਹੈ? ਤਿਨ੍ਹਾਂ ਕਹਾ ਹੇ ਦੀਨਾ ਨਾਥ! ਹਮਾਰੇ ਕੋ ਇਹ ਤਕਲੀਫ ਹੈ, ਇਕ ਜ਼ਾਲਮ ਬਾਦਸ਼ਾਹ ਦਿੱਲੀ ਮੇਂ ਹੈ ਔਰੰਗਜੇਬ ਨਾਮੇ, ਸੋ ਬੜਾ ਅਧਰਮੀ ਅਨਿਆਈ ਹੈ। ਸੋ ਤਿਸ ਨੇ ਅਬ ਔਰ ਹੀ ਗੱਲ ਠਟੀ ਹੈ, ਕਿਆ ਜੋ ਜੋ ਹਿੰਦੂ ਮਾਤ੍ਰ ਹੈ ਸੋ ਸਰਬ ਕੋ ਆਪ ਨੇ ਦੀਨ ਮੈਂ ਲਿਆਇ ਰਹਾ ਹੈ। ਸੋ ਹਮਾਰੇ ਕੋ ਵੱਡੀ ਤਕਲੀਫ ਦੇ ਰਹਾ ਹੈ, ਆਪ ਹਮਾਰੇ ਮਾਤਾ ਪਿਤਾ ਹੋ, ਆਪ ਤੇ ਬਗੈਰ ਇਹ ਕਾਮ ਕੋਈ ਨਹੀਂ ਕਰ ਸਕਤਾ। ਐਸੇ ਬ੍ਰਹਮਨਾਂ ਕੀ ਦੀਨਤਾ ਕੋ ਸੁਣ ਕਰ ਬੋਲੇ ਸ੍ਰੀ ਤੇਗ ਬਹਾਦਰ, ਬ੍ਰਹਮਨਾਂ ਕੋ ਕਹਾ ਕਿ ਹਮ ਤੁਮਾਰੀ ਰੱਖਿਆ ਵਾਸਤੇ ਹੀ ਅਵਤਾਰ ਧਾਰਿਆ ਹੈ। ਨਿਫਿਕਰ ਰਹੋ, ਜਾਓ ਤੁਮ ਉਸ ਰਾਜਾ ਕੋ ਇਹ ਕਹਿ ਦੇਵੋ ਕਿ ਸ੍ਰੀ ਅਨੰਦਪੁਰ ਸਾਹਿਬ ਵਿਖੇ ਇੱਕ ਤੇਗ ਬਹਾਦਰ ਨਾਮੇ ਹਿੰਦੂਆਂ ਕੇ ਗੁਰੂ ਰਹੇ ਹੈਂ, ਅਗਰ ਓਹ ਤੈਨੇ ਅਪਨੇ ਦੀਨ ਮੇਂ ਲਿਆਂਦੇ ਤਾਂ ਹਮਾਰੇ ਕੋ ਵੀ ਤੂੰ ਆਪਣੇ ਦੀਨ ਮੇਂ ਲਿਆਈਂ, ਜੇਕਰ

ਓਹ ਹੀ ਤੇਰੇ ਦੀਨ ਮੇਂ ਨਾ ਆਏ ਤਾਂ ਤੂੰ ਹਮਾਰੇ ਕੋ ਕਿਆ ਲਿਆ ਸਕੇਂਗਾ। ਇਤਨਾ ਸੁਣ ਕਰ ਨਮਸ਼ਕਾਰ ਕਰਕੇ ਓਹ ਬ੍ਰਹਮਨ ਵਡੇ ਅਨੰਦ ਮੇਂ ਭਰੇ ਹੂਏ ਚੱਲਕੇ ਕਸ਼ਮੀਰ ਮੇਂ ਆਏ, ਆਕੇ ਸਭ ਪਤਾ ਅਫ਼ਗਨ ਸ਼ੇਰ ਸੂਬੇ ਕੋ ਦੀਆ, ਕਹਾ ਐਸੇ ਐਸੇ ਗੱਲ ਹੈ। ਸੂਬੇ ਨੇ ਇਹੀ ਪਤਾ ਦਿੱਲੀ ਮੇਂ ਰਾਜਾ ਪਾਸ ਪਹੁੰਚਾਇ ਦੀਆ, ਰਾਜਾ ਇਹ ਪਤਾ ਸੁਣ ਕਰ ਵਡਾ ਦੰਗ ਹੂਆ, ਵਿਚਾਰਾ ਓਹ ਕੇਹੜਾ ਬੰਦਾ ਹੈ ਜਿਸ ਨੇ ਐਸੇ ਖੁੱਲ੍ਹਾ ਬਚਨ ਕਹਾ ਹੈ, ਉਸ ਕਾ ਦਰਸ਼ਨ ਜਲਦੀ ਹੋਵੈ ਤਬੀ ਠੀਕ ਹੈ। ਅਬ ਔਰੰਗਜ਼ੇਬ ਨੇ ਖਤ ਪਾਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਕੋ ਦਿੱਲੀ ਮੇਂ ਬੁਲਾਇਆ ਵਾ ਆਪ ਹੀ ਮਹਾਰਾਜ ਅੰਤ੍ਰਯਾਮੀ ਦੁਖ ਟਾਰਨ ਕੋ ਚਲੇ ਗਏ, ਉਸ ਵਕਤ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਪਾਂਚ ਸਿੱਖ ਥੇ। ਭਾਈ ਗੁਰਦਿਤਾ ਜੀ, ਭਾਈ ਮਤੀਦਾਸ ਜੀ ਇਤਿਆਦਿਕ। ਭਾਈ ਗੁਰਦਿਤਾ ਸਾਹਿਬ ਜੀ ਬੁੱਢੇ ਜੀ ਕੀ ਅੰਸ ਮੇਂ ਹੂਏ ਹੈਂ, ਰਹੋ ਵਿਚਾਰ। ਇਸ ਪ੍ਰਕਾਰ ਜਬ ਜਾ ਪ੍ਰਾਪਤ ਹੂਏ ਤਾਂ ਔਰੰਗਜ਼ੇਬ ਨੇ ਮਹਾਰਾਜ ਜੀ ਕੋ ਪੂਛਾ ਕਿ ਤੇਗ ਬਹਾਦਰ ਨਾਮੇ ਹਿੰਦੂਆਂ ਕ ਗੁਰੂ ਹਿੰਦੂ ਧਰਮ ਕੀ ਰੱਖਯਾ ਕਰਨੇ ਹਾਰ ਤੁਮ ਕੋ ਹੀ ਸਦਿਆ ਜਾਵੇ ਹੈ ? ਮਹਾਰਾਜ ਜੀ ਕਹਿਨੇ ਲਗੇ ਹੇ ਔਰੰਗ ਬਾਦਸ਼ਾਹਾ ਹਮਾਰੇ ਮੇਂ ਇਤਨੀ ਸਮਰਥਾ ਤਾਂ ਹੈ ਨਹੀਂ, ਪ੍ਰੰਤੂ ਲੋਕ ਆਮ ਕਹਿੰਦੇ ਤਾਂ ਐਸੇ ਹੀ ਹੈਂ, ਜੈਸੇ ਤੁਮ ਨੇ ਕਹਾ ਹੈ। ਇਹ ਸੁਣ ਬਿਸਮ ਭਯੋ ਰਾਜਾ, ਪੁਨਾ ਰਾਜਾ ਬੋਲਾ ਹੇ ਤੇਗ ਬਹਾਦਰ ਹਮ ਤੁਮ ਕੋ ਤੀਨ ਗੱਲਾਂ ਕਹਿਤੇ ਹਾਂ ਤੁਮ ਤਿੰਨਾਂ ਵਿਚੋਂ ਇਕ ਗੱਲ ਕੋ ਅਵੱਸ ਮੇਂ ਵਹੀ ਕਮਾਵੇ। ਮਹਾਰਾਜ ਜੀ ਨੇ ਮੁਖਾਰਬਿੰਦ ਸੇ ਕਹਾ ਤੁਮ ਕਹੋ। ਰਾਜਾ ਨੇ ਕਹਾ ਹੇ ਤੇਗ ਬਹਾਦਰ ਪਹਿਲੇ ਤਾਂ ਤੁਮ ਹਮਾਰੇ ਕੋ ਕੋਈ ਕਰਾਮਾਤ ਦਿਖਲਾਵੋ; ਕਿਉਂਕਿ ਤੁਮ ਵਡੇ ਕਰਾਮਾਤੀਏ ਨਜ਼ਰ ਆਤੇ ਹੋ, ਜੇਕਰ ਕਰਾਮਾਤ ਨਹੀਂ ਦਿਖਾਤੇ ਤਾਂ ਤੁਮ ਹਮਾਰਾ ਦੀਨ ਗ੍ਰਹਿਨ ਕਰੋ, ਜੇਕਰ ਦੀਨ ਵੀ ਗ੍ਰਹਿਨ ਨਹੀਂ ਕਰਤੇ ਤਬ ਸਿਰ ਦੇਵੋ। ਇਹ ਤਿੰਨੇ ਗੱਲਾਂ ਸੁਣ ਕਰ ਤਬ ਬੋਲੇ ਮੁਖ ਸੇ ਸ੍ਰੀ ਭਗਵਾਨ ਕਹਾ ਹੇ ਰਾਜਾ ਕਰਾਮਾਤ ਤਾਂ ਕਹਿਰ ਕਾ ਨਾਮ ਹੈ, ਹਮ ਨੇ ਕੋਈ ਕਹਿਰ ਬਰਸਾਵਨੇ ਲੀਏ ਅਵਤਾਰ ਨਹੀਂ ਧਾਰਾ ਔਰ ਦੀਨ ਸਰਬ ਕੋ ਆਪੋ ਆਪਣਾ ਪ੍ਰਿਯ ਹੀ ਹੁੰਦਾ ਹੈ ਇਹ ਹਮ ਤਿਆਗ ਹੀ ਨਹੀਂ ਸਕਤੇ। ਤੀਜਾ ਸਿਰ ਬੇਸ਼ਕ ਲੈ ਲੈ, ਪਰੰਤੂ ਸਿਰ ਵੀ ਤੇਰੇ ਹੱਥ ਨਹੀਂ ਦੇਤੇ, ਹਿੰਦੂ ਕੇ ਹਥ ਸੇ ਵਢਾਇ ਦਿਆਂਗੇ। ਯਥਾ--'ਗੁਰੂ ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋਡੀਏ।' ਪੁਨਾ ਗੁਰੂ ਜੀ ਨੇ ਕਹਾ ਹੇ ਰਾਜਨ ਸੇਰ ਕਾਲੀਆਂ ਮਰਚਾਂ ਲਿਆ, ਤੇਰੇ ਕੋ ਈਸ਼੍ਵਰ ਕੀ ਕੁਦਰਤ ਦਿਖਲਾਈਏ, ਔਰੰਗਜ਼ੇਬ ਸੇਰ ਕਾਲੀਆਂ ਮਰਚਾਂ ਲਿਆਇਆ, ਗੁਰੂ ਜੀ ਨੇ ਕਹਾ ਇਸਕੋ ਅਗਨ ਮੇਂ ਪਾਕੇ ਸਾੜ ਦੇਹ ਅਛੀ ਤਰਾਂ ਸੇ ਰਾਖ ਬਨਾਇ ਦੇਹ। ਰਾਜਾ ਨੇ ਅਗਨ ਮੇਂ ਸਾੜਕੇ ਰਾਖ ਬਨਾਇ ਦਿੱਤੀ। ਗੁਰੂ ਜੀ ਨੇ ਕਹਾ ਅਬ ਇਨਕੋ ਖੂਬ ਛਾਨਣੀ ਕਰਕੇ ਵਾ ਬਰੀਕ ਬਸਤ੍ਰ ਕਰਕੇ ਛਣ ਦੇਹ ਰਾਜਾ ਨੇ ਛਾਣ ਦਿੱਤੀਆਂ ਗੁਰੂ ਜੀ ਨੇ ਕਹਾ ਇਨਮੇਂ ਕੋਈ ਮਰਚ ਬਿਨਾ ਸੜੇ ਤਾਂ ਨਹੀਂ ਰਹੀ? ਰਾਜਾ ਨੇ ਕਹਾ ਤਿੰਨ ਮਿਰਚਾਂ ਕੋ ਤਾਂ ਆਂਚ ਹੀ ਨਹੀਂ ਪਹੁੰਚੀ। ਗੁਰੂ ਜੀ ਨੇ ਕਹਾ ਦੇਖ ਹੇ ਰਾਜਨ ਇਹ ਈਸ਼ਵਰ ਕੀ ਕੁਦਰਤ ਹੈ ਤੂੰ ਤਾਂ ਦੋ ਤੇ ਇਕ ਕਰਨਾ ਚਾਹਤਾ ਹੈਂ ਭਾਵ ਹਿੰਦੂ ਮੁਸਲਮੀਨ ਕੋ ਏਕ ਮੇਕ ਕਰਦਿਆਂ ਔਰ ਈਸ਼ਵਰ ਦੋ ਤੇ ਵੀ ਤਿੰਨ ਕਰਨੇ ਚਾਹੇ ਹੈ ਇਨ ਕੌਨ ਹਿੰਦੂ ਮੁਸਲਮਾਨ ਤਾਂ ਆਗੇ ਹੀ ਹੈਂ ਤੀਜਾ ਇਨਕਾ ਅਧਿਸ਼ਟਾਤਾ ਖਾਲਸਾ ਪੰਥ ਕਰਨਾ ਚਾਹਤਾ ਹੈ ਇਸਤੇ ਤੇਰੀ ਗੱਲ ਠਣੀ ਹੂਈ ਨਹੀਂ ਰਹਿਣੀ ਉਸ ਈਸ਼ਵਰ ਕੀ ਹੀ ਠਣੀ ਰਹੇਗੀ ਇਹ ਦੇਖਕੇ ਦੰਗ ਹੂਆ ਜਾਨਾ ਆਪਣੇ ਮਨ ਮੇਂ ਇਹ ਸਨੇ ਸਨੇ ਨੱਨਾਕਾਰ ਕਰਦੇ ਕਰਦੇ ਮੇਰੇ ਕੋ ਅਧੀਨ ਕਰਨਾ ਚਾਹਤੇ ਹੈਂ। ਹੁਕਮ ਦੀਆ ਮੰਤ੍ਰੀਆਂ ਕੋ ਇਨ ਸਭ ਕੋ ਇਕੱਤ੍ਰ ਕਰਕੇ ਕੈਦ ਮੇਂ ਬੰਦ ਕਰ ਦੇਵੋ ਮਹਾਰਾਜ ਜੀ ਕੋ ਸਿੱਖਾਂ ਕੇ ਸਹਿਤ ਹੀ ਤਬ ਕੈਦ ਮੇਂ ਬੰਦ ਕਰ ਦੀਆ। ਸੂਰਜ ਪ੍ਰਕਾਸ਼ ਮੇਂ ਲਿਖਾ ਹ ਕਿ ਪਾਪੀ ਔਰੰਗੇ ਨੂੰ ਪ੍ਰਤੀਤ ਹੋਤਾ ਸੀ ਕਿ ਮਹਾਰਾਜ ਕੈਦ ਮੇਂ ਹੈਂ। ਕੈਦ ਮੇਂ ਨਹੀਂ ਆਏ ਈਸ਼ਵਰ ਸਦਾ ਹੀ ਬੰਧਨਾਂ ਤੇ ਰਹਿਤ ਹੈ ਗੁਰੂ ਜੀ ਤਾਂ ਬਾਹਿਰ ਫਿਰਦੇ ਰਹੇ ਹੈਂ ਇਸ਼ਨਾਨ ਕਰਦੇ ਸੇ ਸਿੱਖਾਂ ਦੇ ਨਿਮੰਤ੍ਰਣ ਛਕਦੇ ਸੇ ਉਪਦੇਸ਼ ਕਰਦੇ ਸੇ ਪਰੰਚੇ ਕੈਦ ਮੇਂ ਤਾਂ ਉਸੀ ਕੋ ਪਰਤੀਤ ਹੋ ਰਹੇ ਸੇ, ਰਹੋ ਵਿਚਾਰ। ਇਸ ਪਰਕਾਰ ਕੀ ਦਸ਼ਾ ਦੇਖਕਰ ਇਕ ਭਾਈ ਮਤੀ ਦਾਸ ਜੀ ਬੋਲੇ ਕਹਿਣੇ ਲਗੇ ਹੇ ਗੁਰੋ ਇਹ ਰਾਜਾ ਬੜਾ ਜ਼ਾਲਮ ਹੈ ਆਪਕੀ ਵੀ ਬੇਅਦਬੀ ਕਰਨੇ ਲਗਾ ਹੈ ਜੇਕਰ ਆਪ ਮੇਰੇ ਕੋ ਹੁਕਮ ਦੇਵੋ ਤਾਂ ਮੈਂ ਦਿੱਲੀ ਔਰ ਲਾਹੌਰ ਇਨ ਦੋਨੋਂ ਕੋ ਆਪਸ ਮੇਂ ਭੜਾਇ ਕਰ ਮਾਰ ਦੇਤਾ ਹੂੰ। ਇਹ ਸੁਨ ਸ੍ਰੀ ਗੁਰੂ ਤੇਗ ਬਹਾਦਰ ਧਰਮ ਕੀ ਮੂਰਤੀ ਨਿੰਮ੍ਰਤਾ ਭਾਵ ਵਾਲੇ ਹਸ ਬੋਲੇ ਕਹਾ ਐ ਭਾਈ ਇਤਨੀ ਸ਼ਕਤੀ ਤੈਨੇ ਕਹਾਂ ਸੇ ਪਾਈ ਹੈ ? ਤਬ ਭਾਈ ਮਤੀ ਦਾਸ ਜੀ ਕਹਿਣੇ ਲਗੇ

ਹੋਗੁਰੋ ਇਕ ਸਮੇਂ ਆਪ ਨੇ ਈਖ ਕਾ ਗੰਨਾ ਚੂਸਾ ਥਾ ਤਿਸ ਗੰਨੇ ਕਾ ਜੋ ਛਿਲਕਾ ਥਾ ਸੋ ਮੈਨੇ ਉਠਾਇ ਕਰ ਚੂਸ ਲਿਆ ਤਿਸ ਵਿਚੋਂ ਇਤਨੀ ਸ਼ਕਤੀ ਪਾਈ ਹੈ। ਗੁਰੂ ਜੀ ਬੋਲੇ ਜਿਸਨੇ ਓਹ ਗੰਨਾ ਚੂਸਾ ਥਾ ਤਿਸਮੇਂ ਇਤਨੀ ਸ਼ਕਤੀ ਹੈ ਨਹੀਂ ? ਇਹ ਸੁਣਕਰ ਭਾਈ ਮਤੀ ਦਾਸ ਜੀ ਚਰਨੀਂ ਗਿਰੇ ਮਹਾਰਾਜ ਜੀ ਨੇ ਸਭ ਸ਼ਕਤੀ ਖੈਂਚ ਲੀਤੀ ਕਹਾ ਇਹ ਸਮਾਂ ਨਹੀਂ ਜ਼ੋਰ ਦਿਖਾਲਨ ਕਾ। ਦਿੱਲੀ ਲਾਹੌਰ ਕੋ ਭਿੜਾਕੇ ਮਾਰਨੇ ਕੀ ਬਾਤ ਕਿ ਰਾਜਾ ਨੇ ਸੁਨ ਲਈ ਹੁਕਮ ਦੀਆ ਕਿ ਭਾਈ ਮਤੀ ਦਾਸ ਜੀ ਕੋ ਮਾਰ ਦੇਵੇ। ਉਸੀ ਵਕਤ ਕੈਦ ਮੇਂ ਭਾਈ ਮਤੀ ਦਾਸ ਕੋ ਮਾਰ ਦੀਆ ਮਰੇ ਕੋ ਦੇਖਕੇ ਨਾਲ ਦੇ ਸਿੱਖਾਂ ਨੇ ਕਹਾ ਹੇ ਗੁਰੂ ਜੀ ਹਮ ਤਾਂ ਬੜੇ ਕੁਥਾਇ ਮੂਏ ਗੁਰਾਂ ਨੇ ਹੁਕਮ ਦੀਆ ਕਿ ਤੁਮ ਕੁਥਾਇ ਕਿਉਂ ਮਰਨਾ ਹੈ ਚਲੇ ਜਾਵੋ ਸਿੱਖਾਂ ਕਹਾ ਹਮ ਕੈਸੇ ਚਲੇ ਜਾਈਏ ਪਹਿਰੇ ਦਾਰ ਖੜੇ ਹੈਂ ਔਰ ਸੰਗਲ ਲਗ ਰਹੇ ਹੈਂ ਗੁਰਾਂ ਕਹਾ ਜਾਓ ਨਿਫਿਕਰ ਹੋ ਕਰ ਚਲੇ ਜਾਓ ਕੋਈ ਨਹੀਂ। ਸਭ ਸਿਖ ਲੰਘ ਗਏ ਸੰਗਲ ਟਟ ਗਏ ਪਹਿਰੇ ਦਾਰ ਨੇਤ੍ਰਾਂ ਸੇ ਹੀਨੇ ਭਏ ਇਕ ਭਾਈ ਗੁਰਦਿੱਤਾ ਜੀ ਹੀ ਸੰਗ ਰਹੇ ਹੈਂ। ਪੁਨਾ ਫੇਰ ਨਰੰਗੇ ਜ਼ਾਲਮ ਨੇ ਗੁਰਾਂ ਕੋ ਕਹਾ ਤੁਮ ਅਛੀ ਪਤ ਚਾਹਤੇ ਹੋ ਤਬ ਦੀਨ ਮੇਂ ਆ ਜਾਵੋ। ਗੁਰਾਂ ਕਹਾ ਦੀਨ ਤਾਂ ਆਪੋ ਆਪਣਾ ਪ੍ਰਿਯ ਹੋਤਾ ਹੈ। ਇਹ ਸੁਣਕਰ ਜ਼ਾਲਮ ਨੇ ਵਿਚਾਰਾ ਇਸ ਪਰਕਾਰ ਤਾਂ ਇਹ ਦੀਨ ਮੇਂ ਆਤੇ ਨਹੀਂ ਕੋਈ ਔਰ ਹੀ ਯੁਕਤੀ ਬਨਾਈਏ ਮਾਂਸ ਰਿੰਧਕੇ ਕਿਸੀ ਨਫਰ ਕੇ ਹਾਥ ਮੇਂ ਦੀਆ ਕਹਾ ਇਹ ਮਾਂਸ ਤੇਗੇ ਕੋ ਖੁਲਾ ਆਵੇ। ਓਹ ਨਫਰ ਬਕਰੇ ਕਾ ਮਾਂਸ ਲੇਕਰ ਗੁਰਾਂ ਪਾਸ ਆਇਆ ਕਹਾ ਇਹ ਖਾਣਾ ਆਪਕੇ ਲੀਏ ਸੁਆਮੀ ਰਾਜਾ ਜੀ ਨੇ ਭੇਜਾ ਹੈ ਸੋ ਇਸਕੋ ਆਪ ਛਕੋ। ਗੁਰਾਂ ਨੇ ਕਹਾ ਹਮਕੋ ਤਾਂ ਕੁਝ ਲੋੜ ਨਹੀਂ। ਨਫਰ ਨੇ ਕਹਾ ਨਹੀਂ ਰਾਜਾ ਕਾ ਹੁਕਮ ਹੈ ਜੇਕਰ ਆਪ ਨਾ ਛਕੋਗੇ ਤਾਂ ਜ਼ਬਰਦਸਤੀ ਸੇ ਮੁਖ ਮੇਂ ਪਾਇਆ ਜਾਵੇਗਾ ਇਹ ਸੁਣ ਤਬ ਬੋਲੇ ਸ੍ਰੀ ਭਗਵਾਨ ਹੇ ਨਫਰ ਇਸ ਦੇਗਕੇ ਉਪਰੋਂ ਢੱਕਣ ਤਾਂ ਉਤਾਰੋ ਤਬ ਛਕੀਏ। ਜਾਂ ਢੱਕਣ ਉਤਾਰਿਆ ਤਾਂ ਕਿਆ ਭਇਆ ਜੋ ਮਾਂਸ ਥਾ ਸੋ ਸਭ ਬਦਲ ਕਰਕੇ ਸੂਰੀਆਂ ਕੇ ਬੱਚੇ ਰੂਪ ਹੋਤਾ ਭਇਆ ਭਾਵ ਉਸ ਮਾਂਸ ਕੇ ਸਭ ਸੂਰੀਆਂ ਕੇ ਬੱਚੇ ਬਣ ਗਏ ਬਣਕੇ ਜਿੱਥੇ ਨਰੰਗਾ ਜ਼ਾਲਮ ਬੈਠਾ ਥਾ ਔਰ ਜੋ ਉਸਕੇ ਖਾਣੇ ਖਾਣੇ ਕੀ ਜਗਾ ਥੀ ਸੋ ਸਾਰੇ ਸੂਰੀਆਂ ਕੇ ਬੱਚੇ ਘੁਰ ਘੁਰ ਕਰਕੇ ਪ੍ਰਵੇਸ਼ ਕਰ ਗਏ ਦੇਖਕੇ ਬੜਾ ਕ੍ਰੋਧਾਤੁਰ ਹੂਆ ਕੁਝ ਪੇਸ਼ ਨ ਜਾਵੇ ਆਕੇ ਕਹਿਣੇ ਲਗਾ ਹੇ ਤੇਗੇ ਤੁਮ ਨੇ ਤਾਂ ਕਹਾ ਥਾ ਕਿ ਕਰਾਮਾਤ ਕਹਿਰ ਕਾ ਨਾਮ ਹੈ ਸੋ ਹਮ ਨਹੀਂ ਦਿਖਲਾਤੇ ਇਹ ਕਿਆ ਕੀਆ ਹੈ ਇਸਤੇ ਪਰੇ ਹੋਰ ਕਿਆ ਕਰਮਾਤ ਦਿਖਲਾਵਨੀ ਹੈ ? ਇਹ ਸੁਣ ਤਬ ਬੋਲੇ ਸ੍ਰੀ ਗੁਰੂ ਤੇਗ ਬਹਾਦਰ ਹੇ ਰਾਜਾ ਇਹ ਕਿਆ ਕੁਝ ਹਮ ਨੇ ਕਰਾਮਾਤ ਦਿਖਾਈ ਹੈ ਕਿੰਤੂ ਕਰਾਮਾਤ ਨਹੀਂ ਦਿਖਾਈ ਇਹ ਤਾਂ ਐਸੇ ਹੈ ਹਮਾਰਾ ਤੇ ਤੁਮਾਰਾ ਧਰਮ ਲੜ ਰਹਾ ਹੈ ਭਾਵ ਯੁਧ ਕਰ ਰਹਾ ਹੈ ਹਮ ਦੋਨੋਂ ਹੀ ਇਸਤੇ ਅਲਗ ਹਾਂ ਅੰਤ ਕੋ ਦੇਖੀਏ ਕਿਸਕਾ ਧਰਮ ਜਿਤੇਗਾ ਕਿਸਕਾ ਹਾਰੇਗਾ ? ਇਸ ਪਰਕਾਰ ਸੇ ਨਰੰਗੇ ਨਾਲ ਬਾਰਤਾ ਹੋਤੀ ਰਹੀ ਹੈ, ਸੰਛੇਪ ਤੇ ਜਨਾਈ ਗਈ ਹੈ। ਪੁਨਾ ਇਹ ਸ਼ਲੋਕ ਤਬ ਕੈਦ ਮੇਂ ਇਸਥਤ ਹੋਂਦਿਆਂ ਨੇ ਹੀ ਮੁਖਾਰਬਿੰਦ ਸੇ ਉਚਾਰਨ ਕੀਏ ਹੈਂ ਇਹ ਸਿੱਖਾਂ ਪ੍ਰਤੀ ਵੈਰਾਗ ਜਨਕ ਉਪਦੇਸ਼ ਕਰਦੇ ਹੈਂ:--

(ਗੁਨ ਗੋਬਿੰਦ ਗਾਇਓ ਨਹੀਂ ਜਨਮੁ ਅਕਾਰਥ ਕੀਨ)

ਇਹ ਸਪਸ਼ਟ ਹੈ॥

**ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥ ੩ ॥**

ਤਰਨਾਪੋ ਕਹੀਏ ਤਰਨ ਵਸਥਾ ਭਾਵ ਜੁਵਾ ਇਉ ਹੀ ਕਹੀਏ ਨਿਸ਼ਫਲ ਚਲੀ ਗਈ ਜਰਾ ਕਹੀਏ ਬਿਰਧਪਨੇ ਨੇ ਤਨ ਸਰੀਰ ਕੋ ਜੀਤ ਲੀਆ ॥ ੩ ॥

**ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥ ੧੧ ॥**

ਜਿਸ ਚਤੁਰ ਈਸ਼ਵਰ ਨੇ ਪਾਂਚ ਤਤ ਕਾ ਤਨ ਰਚਿਆ ਹੈ ਹੇ ਸੁਜਾਨ ਤਿਸਕੋ ਜਾਨੋ ॥ ੧੧ ॥

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥ ੨੩ ॥**

ਜੈਸੇ ਸੁਪਨ ਦੇ ਪਦਾਰਥ ਪੇਖੀਦੇ ਹੈਂ ਅਰ ਬਹੁੜੋ ਐਸੇ ਹੀ ਜਗਤ ਕੋ ਜਾਨ ਝੂਠਾ ਹੈ ਦ੍ਰਤੀ–ਜੈਸੇ ਸੁਪਨਾ ਹੋਤਾ

ਹੈ ਅਰ ਪੇਖਨਾ ਕਹੀਏ ਪੁਤਲੀਆਂ ਕਾ ਤਮਾਸ਼ਾ ਹੋਤਾ ਹੈ ਐਸੇ ਜਗਤ ਕੋ ਜਾਨੋ ਵਾ ਜੈਸੇ ਸੁਪਨਾ ਹੋਤਾ ਹੈ ਐਸਾ ਹੈ ਜਗਤ ਇਸਤੇ ਤੂੰ ਇਸਕੀ ਤਰਫ ਪੇਖ ਹੀ ਨਾ ॥ ੨੩ ॥

ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨ ॥
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨ ॥ ੪੪॥

ਪਿਛਲੀ ਪੰਗਤੀ ਸਪਸ਼ਟ ਹੈ ਓਹੁ ਪੁਰਸ਼ ਐਸਾ ਹੈ ਜੈਸਾ ਸੂਕਰ ਸੂਰ ਹੋਤਾ ਹੈ ਦੂਜਾ ਤਿਸਕਾ ਤਨ ਐਸਾ ਜੈਸਾ ਸੁਆਨ ਕੂਕਰ ਹੋਤਾ ਹੈ ਅਬ ਕਹੇ ਹੈ ॥ ੪੪ ॥ ਓਹੁ ਤਾਂ ਸੂਕਰ ਨਾਲੋਂ ਵੀ ਅਤੇ ਕੂਕਰ ਨਾਲੋਂ ਵੀ ਭੈੜਾ ਹੈ ਕੈਸੇ ?:-

ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥

ਆਪਨੇ ਸੁਆਮੀ ਕਾ ਗ੍ਰਿਹ ਜੈਸੇ ਸੁਆਨ ਕੂਕਰ ਸਦਾ ਹੀ ਨਿਤਾਪ੍ਰਤੀ ਨਹੀਂ ਤਿਆਗਤਾ ਇਹ ਮਨਮੁਖ ਦੇਵੀ ਦੇਵਤਾ ਕੇ ਦਰ ਦਰ ਮੇਂ ਭਟਕਦਾ ਹੈ ਯਥਾ-"ਕਬੀਰ ਸਾਕਤ ਤੇ ਸੂਕਰ ਭਲਾ ਰਾਖੇ ਆਛਾ ਗਾਉ ॥ ਉਹ ਸਾਕਤ ਬਪੁਰਾ ਮਰਿ ਗਿਆ ਕੋਇ ਨ ਲੈਹੈ ਨਾਉ ॥" ਦੂਤੀ ਅਰਥ-ਜੈਸੇ ਕੂਕਰ ਆਪਣੇ ਸੁਆਮੀ ਕਾ ਗ੍ਰਿਹ ਸਦਾ ਹੀ ਤਜਦਾ ਨਹੀਂ ਇਸ ਬਿਧੀ ਸੇ ਹਰੀ ਕੋ ਇਕਾਗਰ ਮਨ ਹੋਕੇ ਇਕ ਚਿਤ ਮੇਂ ਵਾ ਮਨ ਮੇਂ ਇਕੋ ਇਕ ਚਿਤ ਕਹੀਏ ਚੇਤਨ ਕੋ ਐਸੇ ਭਜੋ।

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ ॥ ੪੯ ॥

ਸਪਸ਼ਟ ਹੈ ਏਥੇ ਤਕ ਉਣੰਜਾ ਸ਼ਲੋਕਾਂ ਮੇਂ ਤਾਂ ਸਿੱਖਾਂ ਕੋ ਉਪਦੇਸ਼ ਕੀਆ ਹੈ ॥ ੪੯ ॥ ਅਬ ਤਿੰਨ ਸ਼ਲੋਕਾਂ ਵਿਚ ਮਾਤਾਨਾਨਕੀ ਪ੍ਰਤੀ ਉਪਦੇਸ਼ ਕਰੇ ਹੈਂ। ਮਹਾਰਾਜ ਕੀ ਮਾਤਾ ਕਾ ਨਾਮ ਨਾਨਕੀ ਜੀ ਹੂਏ ਹੈਂ ਪੂਰਬ ਮਾਤਾ ਨਾਨਕੀ ਕੋ ਵੀ ਇਸ ਹਾਲਿਤ ਕੀ ਖਬਰ ਪਹੁੰਚੀ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਨਉਰੰਗੇ ਕੀ ਕੈਦ ਵਿਚ ਬੈਠੇ ਹੈਂ। ਮਾਤਾ ਬੜੀ ਹੀ ਚਿੰਤ ਆਤੁਰ ਹੋਕਰ ਰੁਦਨ ਕਰਤੀ ਭਈ ਮਹਾਰਾਜ ਅੰਤਰਯਾਮੀ ਘਟਾਂ ਘਟਾਂ ਕੇ ਜਾਨਨੇ ਵਾਲੇ ਤਿਨ੍ਹਾਂ ਨੇ ਸੋਚਾ ਹਮਾਰੀ ਮਾਤਾ ਬੜੀ ਦੁਖਾਤਰ ਹੋ ਰਹੀ ਹੈ ਉਸਕੋ ਇਸ ਬਾਤ ਕਾ ਪਤਾ ਹੀ ਨਹੀਂ ਤਾਂਤੇ ਉਸਕਾ ਦੁਖ ਦੂਰ ਕਰਨੇ ਲੀਏ ਅਬ ਸਤਿਗੁਰ ਦੇਵ ਜੀ ਤਿੰਨ ਸ਼ਲੋਕ ਚਿਠੀ ਪਰ ਲਿਖਕਰ ਮਾਤਾ ਪ੍ਰਤੀ ਭੇਜਤੇ ਹੈਂ ਇਹ ਜਨਾਵਤੇ ਹੈਂ ਹੇ ਮਾਤਾ ਸਾਹਿਬਜੀ ਦੇਹ ਕਰਕੇ ਤਾਂ ਬੜੇ ਬੜੇ ਅਵਤਾਰ ਵੀ ਦੁਖੀ ਹੂਏ ਹੈਂ ਭਾਵ ਸੰਸਾਰ ਮੇਂ ਅੰਤ ਕੋ ਰਹੇ ਨਹੀਂ ਕਮੁਤਕ ਨਜਾਇ ਸੇ ਕਥਨ ਕਰੇ ਹੈਂ:-

ਰਾਮ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥ ੫੦ ॥

ਹੇ ਮਾਤਾ ਜੀ ਦੇਖੋ ਆਪ ਕਿਆ ਰੁਦਨ ਕਰਤੇ ਹੋ ਸ੍ਰੀ ਰਾਮਚੰਦਰ ਜੀ ਅਵਤਾਰ ਥੇ ਜਿਨ੍ਹੋਂ ਨੇ ਰਾਵਨ ਆਦਿਕ ਅਜ਼ੀਮ ਦੈਂਤ ਕਾਟੇ ਸੋ ਵੀ ਦੇਹ ਕਰਕੇ ਗਇਓ ਚਲੇ ਗਏ ਫੇਰ ਹੋਰ ਦੇਖੋ ਰਾਵਨ ਜੋ ਰਾਜਾ ਜਿਸਨੇ ਕਾਲ ਕੋ ਵੀ ਆਪਣੇ ਮੰਜੇ ਨਾਲ ਬਾਂਧਿਆ ਥਾ ਸਭ ਦੇਵਤਾ ਜਿਸਕੇ ਦਰ ਮੇਂ ਖੜੇ ਥੇ ਹਥ ਜੋੜੀ ਯਥਾ ਰਾਵਨ ਨੇ ਮਦੋਦਰੀ ਪ੍ਰਤੀ ਆਪਨੀ ਬਿਭੂਤੀ ਕਾ ਹਾਲ ਕਹਾ ਹੈ ਕਬਿੱਤ-"ਚਉਰ ਚੰਦ੍ਰ ਕਰੈ ਸੂਰ ਛਤ੍ਰ ਧਰੈ ਬੇਦ ਬ੍ਰਹਮਾ ਰਰੈ ਦੁਆਰ ਮੇਰੇ ॥ ਪਾਕ ਪਾਵਕ ਕਰੈ ਨੀਰ ਬਰਨੈ ਭਰੈ ਜੱਛ ਬਿਦਿਆ ਧਰੈ ਕੀਨ ਚੇਰੇ ॥ ਅਰਬ ਖਰਬੈ ਪੁਰੈ ਚਰਬ ਸਰਬੈ ਕਰੇ ਦੇਖ ਕੈਸੋ ਕਰੇ ਬੀਰ ਖੇਤੈ॥ ਚਿੰਕ ਹੈ ਚਾਵੜਾ ਫਿਕ ਹੈ ਫਿੰਕਰੀ ਨਾਚ ਹੈ ਬੀਰ ਬੈਤਾਲ ਪ੍ਰੇਤੰ" ॥ ੧ ॥ ਐਸੀ ਵਿਭੂਤੀ ਥੀ ਜਿਸ ਰਾਵਨ ਕੇ, ਯਥਾ ਕਬੀਰ ਜੀ ਨੇ ਕਹਾ ਹੈ-"ਚੰਦ ਸੂਰਜ ਜਾਕੇ ਤਪਤ ਰਸੋਈ ॥ ਬੈਸੰਤਰ ਜਾਕੇ ਕਪਰੇ ਧੋਈ ॥" ਐਸਾ ਰਾਵਨ ਭੀ ਦੇਹ

ਧਾਰਕੇ ਨ ਰਹਾ ਚਲਿਆ ਗਿਆ, ਕੈਸਾ ਥਾ ਫਰ ਜਿਸ ਕਾ ਬਹੁਤ ਹੀ ਪ੍ਰਵਾਰ ਥਾ। ਯਥਾ-"ਇਕ ਲਖ ਪੂਤ ਸਵਾ ਲਖ ਨਾਤੀ॥" ਅੰਤ ਕੋ ਕਿਆ ਰਹਿਆ-"ਤਿਹ ਰਾਵਨ ਘਰ ਦੀਆ ਨ ਬਾਤੀ॥" ਤਿਸ ਰਾਵਨ ਕੇ ਘਰ ਮੇਂ ਪਿਛੇ ਕੋਈ ਦੀਵਾ ਬਾਤੀ ਕਰਨੇ ਵਾਲਾ ਭੀ ਨ ਰਹਾ। ਯਥਾ ਕਹਾ ਹੈ ਕਬਿੱਤ-"ਏਕ ਸਿਵ ਭਏ ਏਕ ਗਏ ਏਕ ਫੇਰ ਭਏ ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ।"-"ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਅਉ ਪੁਰਾਨ ਕੇਤੇ ਸਿੰਮ੍ਰਤ ਸਮੂਹ ਕੇਤੇ ਹੁਇ ਹੁਇ ਬਿਤਏ ਹੈਂ॥ ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ ਅੰਸਾ ਅਵਤਾਰ ਕੇਤੇ ਕਾਲਿ ਬਸਿ ਭਏ ਹੈਂ॥ ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ ਭੂਮ ਹੀ ਤੇ ਹੁਇ ਕੇ ਫਿਰ ਭੂਮ ਹੀ ਮਿਲਏ ਹੈਂ॥"ਹੇ ਮਾਤਾ ਸਾਹਿਬ ਜੀ ਦੇਖੋ ਏਡੇ ਏਡੇ ਸਭ ਚਲੇ ਗਏ ਆਪ ਨੇ ਕਿਆ ਚਿੰਤਾ ਕੀਤੀ ਹੈ ਵਾ ਜਿਸ ਵਕਤ ਸ੍ਰੀ ਰਾਮ ਚੰਦ੍ਰ ਜੀ ਪੁਲ ਬੰਧਕੇ ਲੰਕਾ ਕੀ ਤ੍ਰਫ ਕੋ ਗਏ ਤਬ ਸਭ ਨੇ ਜਾਨਾ ਕਿ ਅਬ ਰਾਵਨ ਗਇਆ ਭਾਵ ਹਰੀ ਹਰ ਹੋ ਜਾਵੇਗਾ ਵਾ ਜਦੋਂ ਰਵਣ ਕੇ ਰਿਦੇ ਵਿਚੋਂ ਰਾਮ ਗਿਆ ਭਾਵ ਪ੍ਰਿਥਮ ਰਾਮ ਜੀ ਕੋ ਯਾਦ ਕਰਦਾ ਥਾ ਕਿ ਅਬ ਆਏ ਅਬ ਆਏ ਇਤਨਾ ਯਾਦ ਮਾਤ੍ਰ ਹੀ ਜਬ ਰਿਦੇ ਵਿਚੋਂ ਚਲਿਆ ਗਿਆ ਤਾਂ ਸਭ ਨੇ ਜਾਨਾ ਕਿ ਰਾਵਨ ਗਿਆ ਵਾ ਚਤੁਰਥ ਜਿਸ ਵਕਤ ਰਾਮ ਕਾ ਨਾਮ ਰਿਦੇ ਵਿਚ ਗਿਆ ਤਾਂ ਰਾਵਨ ਕਹੀਏ ਹੰਕਾਰ ਗਿਆ ਕੈਸਾ ਹੰਕਾਰ ਥਾ ਜਿਸ ਕਾ ਬਹੁਤ ਹੀ ਪ੍ਰਵਾਰ ਥਾ ਆਸਾ ਤ੍ਰਿਸ਼ਨਾ ਆਦਿਕ ਵਾ ਜਬ ਰਾਮ ਸਰੂਪ ਗੁਰਾਂ ਕਾ ਉਪਦੇਸ਼ ਰਿਦੇ ਮੇਂ ਗਿਆ ਤਾਂ ਰਾਵਨ ਕਹੀਏ ਅਗਜਾਨ ਚਲਿਆ ਗਿਆ ਕੈਸਾ ਅਗਜਾਨ ਥਾ ਜਿਸ ਅਗਜਾਨ ਕਾ ਬਹੁਤ ਹੀ ਪ੍ਰਵਾਰ ਥਾ ਆਸੁਰੀ ਸੰਪਤਾ,ਪੰਜ ਅਰਥ,ਸੰਪਰਦਾਈ ਪਰਸੰਗ ਅਨੁਸਾਰ ਪਹਿਲਾ ਹੀ ਹੈ, ਰਹੋ ਵਿਚਾਰ। ਅਖਰ ਖਿਆਲ।

ਚਿੰਤਾ ਤਾਕੀ ਕੀਜੀਐ ਜੋ ਅਨਹੋਣੀ ਹੋਇ॥

ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥ ੫੧॥

ਹੇ ਮਾਤਾ ਸਾਹਿਬ ਜੀ ਚਿੰਤਾ ਤਿਸ ਗੱਲ ਕੀ ਕਰਨੀ ਚਾਹੀਏ ਜੋ ਬਾਤ ਅਨਹੋਣੀ ਹੋ ਜਾਏ ਭਾਵ ਜੋ ਬਾਤ ਕਦੇ ਨ ਹੋਈ ਹੋਵੇ ਅਚਾਨਕ ਹੀ ਨੂਤਨ ਹੋ ਜਾਵੇ ਮਰਨਾ ਜੰਮਣਾ ਇਹ ਤਾਂ ਸੰਸਾਰ ਅਨਾਦੀ ਪਰਵਾਹ ਸੇ ਚਲਾ ਹੀ ਆਵਤਾ ਹੈ ਇਹ ਕੋਈ ਅਨਹੋਣੀ ਬਾਤ ਨਹੀਂ ਤਾਂਤੇ ਚਿੰਤਾ ਮਤ ਕਰੋ।੫੧॥

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥

ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥ ੫੨॥

ਹੇ ਮਾਤਾ ਜੀ ਜੋ ਸੰਸਾਰ ਮੇਂ ਉਤਪੰਨ ਹੂਆ ਹੈ ਤਿਸਨੇ ਬਿਨਸਣਾ ਵੀ ਹੈ ਕਿਸੀ ਨੇ ਆਜ ਚਲਿਆਂ ਜਾਣਾ ਹੈ ਔਰ ਕਿਸੀ ਨੇ ਕਾਲ ਕਹੀਏ ਕਲ ਰੋਜ ਕੋ ਅਤੇ ਕਿਸੀ ਨੇ ਪਰੋ ਕਹੀਏ ਪਰਸੋਂ ਕੋ ਭਾਵ ਤੀਜੇ ਰੋਜ ਕੋ ਚਲਿਆਂ ਜਾਣਾ ਹੈ। ਯਥਾ-"ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥" ਤਾਂਤੇ ਹੇ ਮਾਤਾ ਸਾਹਿਬ ਜੀ ਆਪਕੋ ਚਾਹੀਏ ਸਰਬ ਬਿਵਹਾਰ ਛੋਡ ਕਰ ਹਰੀ ਕੇ ਗੁਨ ਗੈਨ ਕਰ ਲੋ।.ਇਹ ਤਿੰਨ ਸ਼ਲੋਕ ਮਾਤਾ ਪ੍ਰਤੀ ਲਿਖੇ॥ ੫੨। ਅਬ ਇਕ ਦੋਹਰਾ ਪਰੀਖਿਆ ਵਾਸਤੇ ਅਪਣੇ ਪੁਤਰ ਪ੍ਰਤੀ ਲਿਖਤੇ ਹੈਂ ਪੁਤਰ ਕੌਣ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦੁਸ਼ਟਾਂ ਕੇ ਨਾਸ਼ ਕਰਤਾ ਪਰੀਖਿਆ ਕਿਆ ਕਿ ਦੇਖੀਏ ਹਮਾਰੇ ਕੋ ਕਿਆ ਰੂਪ ਕਰਕੇ ਜਾਨਤੇ ਹੈਂ ਗੁਰ ਗੱਦੀ ਕੇ ਲਾਇਕ ਹੈਂ ਵਾ ਨਹੀਂ? ਇਹ ਪਰੀਖਿਆ ਵਾਸਤੇ, ਯਥਾ:-

ਦੋਹਰਾ॥

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥

ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥੫੩॥

ਸਪਸ਼ਟ॥੫੩॥ਇਹ ਦੋਹਰਾ ਲਿਖ ਕਰ ਭੇਜਾ ਔਰ ਪੂਰਬਲੇ ਤਿੰਨ ਸ਼ਲੋਕ ਮਾਤਾ ਪ੍ਰਤੀ ਭੇਜੇ ਭਿੰਨ ੨ ਉਪਰ ਲਿਖ

ਦੀਆ। ਮਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਲਗੀਧਰ ਅਨੰਦਪੁਰ ਸਾਹਿਬ ਵਿਖੇ ਰਹਿਤੇ ਥੇ ਇਹ ਦੋਹਰਾ ਜਬ ਤਹਾਂ ਪਹੁੰਚਾ ਤਾਂ ਪੜ੍ਹ ਕਰ ਬੜਾ ਰੁਦਨ ਕੀਆ ਅਤੇ ਅਬ ਆਪਣੇ ਮੁਖਾਰਬਿੰਦ ਸੇ ਇਕ ਦੋਹਰਾ ਲਿਖ ਕਰ ਉਤਰ ਦੇਤੇ ਹੈਂ ਔਰ ਸ੍ਰੀ ਗੁਰੂ ਤੇਗ ਬਹਾਦਰ ਜੀ ਕੋ ਬ੍ਰਹਮ ਰੂਪ ਕਰ ਕੇ ਨਿਰੂਪਨ ਕਰਤੇ ਹੈਂ:-

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥ ੫੪ ॥

ਹੇ ਪਿਤਾ ਸਾਹਿਬ ਜੀ ਆਪ ਨੇ ਇਹ ਪੂਰਬ ਕਿਆ ਕਹਿਆ ਹੈ ਕਿ ਬਲ ਛੁਟਕਿਓ ਇਹ ਬਾਤ ਆਪਕੋ ਕਹਿਣੀ ਨਹੀਂ ਬਣਤੀ ਕਿਉਂਕਿ ਬਲ ਜੋ ਇਕ ਵਸਤੂ ਹੈ ਇਹ ਤਾਂ ਆਪ ਤੇ ਹੀ ਉਤਪੰਨ ਭਈ ਹੈ ਭਾਵ ਸਭ ਜ਼ੋਰ ਆਪ ਨੇ ਹੀ ਉਤਪੰਨ ਕੀਆ ਹੈ ਔਰ ਬੰਧਨ ਤਾਂ ਆਪਕੋ ਤੀਨ ਕਾਲ ਹੀ ਨਹੀਂ ਪੜੇ ਬੰਧਨਾਂ ਤੇ ਤਾਂ ਆਪ ਸਦਾ ਹੀ ਛੁਟੇ ਹੂਏ ਹੋ ਹਥੋਂ ਔਰਾਂ ਕੇ ਬੰਧਨ ਆਪ ਤੋੜਨੇ ਵਾਲੇ ਹੋ ਔਰ ਆਪ ਹੀ ਬੰਧਨ ਪਾਵਨੇ ਵਾਲੇ ਹੋ ਸਭ ਕਿਛ ਆਪ ਪਾਸੋਂ ਉਪਾਵ ਹੋ ਸਕਤਾ ਹੈ ਸਭ ਕਿਛ ਆਪਕੇ ਹਾਥ ਮੇਂ ਕਹੀਏ ਅਧੀਨ ਹੈ ਆਪ ਹੀ ਸਹੈਤਾਕਾਰ ਸਰਬ ਕੇ ਹੋਣੇ ਵਾਲੇ ਹੋ।੫੪॥ ਜਬ ਇਸ ਪ੍ਰਕਾਰ ਕੀ ਪੱਤਰਕਾ ਲਿਖ ਕਰ ਭੇਜੀ ਤਾਂ ਉਸ ਪੱਤਰਕਾ ਕੋ ਵਾਚ ਕਰਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਬੜੇ ਹੀ ਪ੍ਰਸੰਨ ਭਏ ਜਾਨਾ ਲਾਇਕ ਹੈਂ। ਉਸ ਵਕਤ ਏਕ ਨਲੀਏਰ ਪਾਂਚ ਪੈਸੇ ਆਗੇ ਰਖਕੇ ਇਸ ਤਰਫ ਕੋ ਮੁਖ ਕਰਕੇ ਮਸਤਕ ਟੇਕ ਦੀਆ ਕਹਾ ਜਿਸਨੇ ਹਮਾਰਾ ਦਰਸ਼ਨ ਕਰਨਾ ਹੋਵੇ ਔਰ ਜਿਸਨੇ ਹਮਾਰੇ ਬਚਨ ਸੁਣਨੇ ਹੋਵੇਂ ਸੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਾ ਦਰਸ਼ਨ ਕਰੇ ਔਰ ਉਨਕੇ ਬਚਨ ਸੁਣੇ।

ਸੰਗ ਸਖਾ ਸਭ ਤਜਿ ਗਏ ਕੋਊ ਨ ਨਿਬਹਿਓ ਸਾਥ ॥
ਕਹੁ ਨਾਨਕ ਇਹ ਬਿਪਤ ਮੈ ਟੇਕ ਏਕ ਰਘੁਨਾਥ ॥ ੫੫ ॥

ਸਪਸ਼ਟ ਹੈ ॥ ੫੫ ॥

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥ ੫੬ ॥

ਇਕ ਤਾਂ ਸਹੈਤਾ ਮੈਂ ਈਸ਼ਵਰ ਕਾ ਨਾਮ ਰਹਿਆ ਦੂਜਾ ਸਾਧੂ ਰਹਿਆ ਕੌਨ ਸਾਹਿਬ ਬੁੱਢਾ ਜੀ ਭਾਈ ਗੁਰਦਿੱਤਾ ਜੀ ਤੀਜੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਰਹੇ ਮਹਾਰਾਜ ਕਹੇ ਹੈਂ ਇਸ ਜਗਤ ਮੇਂ ਕਿਸੀ ਵਿਰਲੇ ਨੇ ਹੀ ਗੁਰਮੰਤਰ ਕੋ ਜਪਿਆ ਹੈ ਵਾ ਦੂਤੀ ਅਰਥ ਕਿਨਿ ਕਹੀਏ ਜਿਸ ਕਿਸੀ ਨੇ ਗੁਰ ਮੰਤਰ ਕੋ ਜਪਿਆ ਹੈ ਉਸਕੀ ਦ੍ਰਿਸ਼ਟੀ ਮੇਂ ਨਾਮ ਤੇ ਅਨਾਮ ਰਹਿ ਗਿਆ ਸਾਧੂ ਤੇ ਅਸਾਧੂ ਰਹਿ ਗਿਆ ਗੁਰੂ ਤੇ ਚੇਲਾ ਭਾਵ ਰਹਿ ਗਿਆ ਗੋਬਿੰਦ ਕਹੀਏ ਈਸ਼ਵਰ ਤੇ ਜੀਵ ਭਾਵ ਰਹਿ ਗਿਆ ॥ ੫੬ ॥

ਰਾਮ ਨਾਮੁ ਉਰਿ ਮੈ ਗਹਿਓ ਜਾਕੈ ਸਮ ਨਹੀ ਕੋਇ ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥ ੫੭ ॥

ਸਪਸ਼ਟ ਹੈ। ਇਹ ਤਿੰਨ ਸ਼ਲੋਕ ਫੇਰ ਉਚਾਰੇ ਹੈਂ ਅੰਤ ਕੇ ਸਮੇ ਜਦੋਂ ਪਰਮਧਾਮ ਕੋ ਜਾਨੇ ਕੀ ਇੱਛਾ ਕਰੀ ਹੈ। ਇਹ ਸਤਵੰਜਾ ਸ਼ਲੋਕ ਇਸ ਪਰਕਾਰ ਦਿਲੀ ਮੇਂ ਇਸਥਤ ਹੋਇਆਂ ਉਚਾਰੇ ਹੈਂ ॥ ੫੭ ॥

ਸਲੋਕ ਮਹਲਾ ੯ ਸਮਾਪਤੰ ॥

# ਮੁੰਦਾਵਣੀ ਮਹਲਾ ੫

## ਮੁੰਦਾਵਣੀ ਮਹਲਾ ੫ ॥

ਇਸ ਪਰਕਾਰ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਾਈ ਗੁਰਦਾਸ ਜੀ ਪਾਸੋਂ ਲਿਖਵਾਕੇ ਪੁਨਾ ਸੀ ਗੁਰੂ ਅਰਜਨ ਦੇਵ ਜੀਨੇ ਇਹ ਮੁੰਦਾਵਣੀ ਲਿਖਵਾਈ ਭਾਵ ਮੁੰਦਾਵਣੀਕਾ ਕਿਆ ਇਹ ਆਪਣੇ ਹਸਤ ਕਮਲਾਂਕੀ ਮੋਹਰ ਛਾਪ ਲਗਾਇ ਦਿਤੀ ਯਥਾ -ਕਿਸੀ ਗੁਥਲੀ ਮੇਂ ਮਾਣਕ ਹੀਰੇ ਪੰਨੇ ਮੋਤੀ ਭਰਕੇ ਉਪਰ ਬਾਦਸ਼ਾਹਕੀ ਮੋਹਰਛਾਪ ਲਗਜਾਵੇ ਫੇਰ ਨਾ ਉਸ ਵਿਚੋਂ ਕੋਈ ਕਢਦਾਹੈ ਨਾ ਕੁਝ ਵਿਚ ਹੀ ਕੋਈ ਪਾਵਤਾਹੈ ਐਸੇ ਹੀ ਸ੍ਰੀ ਗੁਰੂ ਅਰਜਨਦੇਵ ਜੀ ਬਾਦਸ਼ਾਹਹੈਂ ਭਾਵ ਈਸ਼ਵਰ ਅਵਤਾਰ ਹੈਂ ਤਿਨ੍ਹਾਂਨੇ ਇਹ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਵਾਕੇ ਪਿਛੇ ਸੇ ਇਹ ਮੋਹਰ ਛਾਪ ਲਗਾਇ ਦਿਤੀ ਕਹਾ ਨਾ ਇਸ ਵਿਚ ਕੋਈ ਵਧੀਕ ਸ਼ਬਦ ਪਾਵੇ ਔਰ ਨਾ ਇਸ ਵਿਚੋਂ ਨਿਕਾਲੇ ਕੈਸੇ ਹੈਂ ਸ੍ਰੀ ਗੁਰੂ ਅਰਜਨ ਦੇਵ ਜੀ ਜਿਨ੍ਹੋਂ ਕੋ ਬੇਦਾਂ ਨੇ ਵੀ ਪੂਰਬ ਭੱਟ ਰੂਪ ਹੋਕਰ ਬ੍ਰਹਮ ਰੂਪ ਕਰਕੇ ਨਿਰੂਪਣ ਕੀਆ ਹੈ ਕੈਸੇ ਯਥਾ ਸਵੈਯਾ--ਅੰਤ ਨ ਪਾਵਤ ਦੇਵ ਸਭੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥ ਫੁਨਿ ਬੇਦ ਬਿਰੰਚਿ ਬਿਚਾਰ ਰਹਿਓ ਹਰਿ ਜਾਪ ਨ ਛਾਡ੍ਯਉ ਏਕ ਘਰੀ ॥ ਮਥੁਰਾ ਜਨ ਕੋ ਪ੍ਰਭੁ ਦੀਨ ਦਇਆਲ ਹੈ ਸੰਗਤਿ ਸ੍ਰਿਸ੍ਟਿ ਨਿਹਾਲ ਕਰੀ॥ਰਾਮਦਾਸ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥ ੧ ॥ ਤਥਾ ਹੀ ਕਹਾ ਹੈ–ਜਗ ਅਉਰ ਨ ਯਾਹਿ ਮਹਾਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥ ਤਿਨਕੇ ਦੁਖ ਕੋਟਿਕ ਦੂਰ ਗਏ ਮਥਰਾ ਜਿਨ ਅੰਮ੍ਰਿਤ ਨਾਮੁ ਪੀਅਉ ॥ ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ ॥ ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮ ਨਿਵਾਸੁ ਲੀਅਉ ॥ ੨ ॥ ਤਥਾ ਹੀ ਔਰ ਕਹਾ ਹੈ–ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥ ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛਤਾਯਉ ॥ ਤਤੁ ਬਿਚਾਰ ਯਹੈ ਮਥੁਰਾ ਜਗ ਤਾਰਨ ਕਉ ਅਵਤਾਰ ਬਨਾਯਉ ॥ ਜਪ੍ਯਉ ਜਿਨ ਅਰਜੁਨ ਦੇਵ ਗੁਰੂ ਫਿਰ ਸੰਕਟ ਜੋਨਿ ਗਰਭ ਨ ਆਯਉ ॥ ੩ ॥ ਯਥਾ--"ਕਲਜੁਗਿ ਜਹਾਜ ਅਰਜੁਨ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ ।" ਹੇ ਪਿਆਰਿਓ ਐਸੇ ਸ੍ਰੀ ਗੁਰੂ ਅਰਜਨ ਦੇਵ ਜੀ ਫੇਰ ਜਿਨਕੋ ਆਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣੇ ਮੁਖਾਰਬਿੰਦ ਸੇ ਵਡਿਆਇਆਹੈਕਹਾ ਹੈ ਯਥਾ--'ਦੋਹਿਤਾ ਬਾਣੀ ਕਾ ਬੋਹਿਥ॥' ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਜੋ ਜੱਸ ਹੈ ਇਹ ਤਾਂ ਇਕ ਪਤਾਕਾ ਰਹੇਗਾ ਇਸਕੇ ਝੁਲਾਵਨੇ ਵਾਲੇ ਨੀਚੇ ਬਾਂਸ ਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਰਹਿਣਗੇ ਐਸੇ ਸ੍ਰੀ ਗੁਰੂ ਅਰਜਨ ਦੇਵ ਜੀ ਜਿਨ੍ਹਾਂਨੇ ਫਕਤ ਪਰਉਪਕਾਰ ਮੇਂ ਹੀ ਤਨ ਕੋ ਲਗਾਇ ਦੀਆ ਐਸੇ ਤੀਰਥ ਰਚੇ ਤਰਨਤਾਰਨ ਆਦਿਕ ਜਿਨ੍ਹਾਂ ਅਸਥਾਨਾਂ ਤੇ ਕੁਸ਼ਟੀਆਂ ਕੇ ਕੁਸ਼ਟ ਦੂਰ ਹੋਤੇ ਹੈਂ ਤਿਨ੍ਹਾਂ ਨੇ ਇਹ ਮੋਹਰ ਛਾਪ ਲਗਾਈ ਹੈ, ਰਹੋ ਵਿਚਾਰ।

### ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
### ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥

ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚ ਤਿੰਨ ਵਸਤੂਆਂ ਪਾਈਆਂ ਹੈ ਭਾਵ ਜੈਸੇ ਤ੍ਰਿਭਾਵਲੀ ਕਾ ਪ੍ਰਸ਼ਾਦ ਹੋਤਾ ਹੈ ਯਥਾ ਮੈਦਾ (ਸਤ) ੧, ਖੰਡ (ਸੰਤੋਖ) ੨, ਘਿਰਤ (ਵੀਚਾਰ) ੩, ਇਸ ਪ੍ਰਕਾਰ ਕੇ ਪ੍ਰਸ਼ਾਦ ਕਾ ਥਾਲ ਲਗਕੇ ਰਾਜਾ ਆਗੇ ਟਿਕਦਾ ਹੈ ਐਸੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚ ਤ੍ਰਿਭਾਵਲੀ ਕਾ ਪਰਸ਼ਾਦ ਹੈ ਤਿੰਨ ਵਸਤੂਆਂ ਕੇਹੜੀਆਂ ਸਤ ਬੋਲਨੇ ਰੂਪੀ ਵਾ ਸਤ ਕਾ ਨਿਸਚੇ ਕਰਨੇ ਰੂਪੀ ਮੈਦਾ ਹੈ ਸੰਤੋਖ ਰੂਪੀ ਖੰਡ ਹੈ ਵਿਚਾਰ ਰੂਪੀ ਘਿਰਤ ਹੈ ਇਹ ਤ੍ਰਿਭਾਵਲੀ ਕਾ ਪਰਸ਼ਾਦ ਹੈ। ਦੂਜੀ ਅਰਥ–ਪਾਂਚਾਮ੍ਰਿਤ ਵੀ ਪਰਸ਼ਾਦ ਕੋ ਕਹਾ ਹੈ ਕੈਸੇ ਯਥਾ–ਮੈਦਾ ੧, ਖੰਡ ੨,

ਘ੍ਰਿਤ ੩, ਜਲ ੪, ਦੁਧ ੫, ਇਹ ਪਾਂਚ ਚੀਜ਼ਾਂ ਪੈਕੇ ਪਾਂਚਾਂਮ੍ਰਤ ਭਇਆ ਇਸੀ ਪਰਕਾਰ ਸਤ ਰੂਪੀ ਮੈਦਾ ਸੰਤੋਖ ਰੂਪੀ ਖੰਡ ਵਿਚਾਰ ਰੂਪੀ ਘਿਰਤ ਠਾਕੁਰ ਕਾ ਜੋ ਨਾਮ ਅੰਮਰਤ ਨਾਮ ਹੈ ਇਹ ਵਿਚ ਜਲ ਹੈ ਕਿਸ ਠਾਕੁਰ ਕਾ ਨਾਮ ਜਿਸਕਾ ਸਭ ਕੋ ਅਧਾਰ ਹੈ ਭਾਵ ਆਸਰਾ ਹੈ ਉਸਕਾ ਨਾਮ ਅਤੇ ਨਿਸ਼ਕਾਮ ਕਰਮਾਂ ਰੂਪੀ ਵਿਚ ਦੁਧ ਹੈ।

ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਧਾਰੋ ॥

ਸਤਿਗੁਰ ਦੇਵ ਜੀ ਕਹੇ ਹੈਂ ਹੇ ਪਿਆਰਿਓ ਜੋ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚੋਂ ਐਸੇ ਤ੍ਰਿਭਾਵਲੀ ਕੇ ਪ੍ਰਸ਼ਾਦ ਕੋ ਵਾ ਪਾਂਚਾਂਮ੍ਰਤ ਕੋ ਆਪ ਖਾਤਾ ਹੈ ਔਰਾਂ ਕੋ ਭੁੰਚਾਵਤਾ ਹੈ ਤਿਸ ਪੁਰਸ਼ ਕਾ ਉਧਾਰ ਹੋਤਾ ਹੈ ਹਮਾਰੇ ਪਾਸੋਂ ਤਾਂ ਏਹ ਵਸਤੂ ਤਿਆਗੀ ਨਹੀਂ ਜਾਤੀ ਭਾਵ ਹਮਾਰਾ ਤਾਂ ਏਹ ਚਿਤ ਕਰਦਾ ਹੈ ਕਿ ਐਸੇ ਪ੍ਰਸ਼ਾਦ ਕੋ ਹਰ ਵਕਤ ਹੀ ਖਾਂਦੇ ਰਹੀਏ ਤੁਮ ਵੀ ਨਿਤਾਪ੍ਰਤੀ ਐਸੀ ਚੀਜ਼ ਕੋ ਉਰ ਮੈਂ ਧਾਰ ਰਖੋ ਤਬੀ ਤਰਨਾ ਹੋਵੇਗਾ।

ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥

ਤਮ ਕਹੀਏ ਅੰਧਕਾਰ ਰੂਪ ਜੋ ਸੰਸਾਰ ਇਸ ਤੇ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਆਪ ਕੇ ਚਰਨਾਂ ਕਮਲਾਂ ਮੈਂ ਲਗਨੇ ਸੇ ਤਰ ਜਾਈਦਾ ਹੈ ਇਹ ਦ੍ਰਿਸ਼ਟੀ ਹੋ ਜਾਤੀ ਹੈ ਸਭ ਬ੍ਰਹਮ ਕਾ ਹੀ ਪਸਾਰਾ ਪਸ ਰਿਆ ਹੂਆ ਹੈ। "ਸਭੁ ਨਾਨਕ ਬ੍ਰਹਮ ਪਸਾਰੋ" ਇਤਨਾ ਕਹਿਨੇ ਕਰ ਉਪਕਰਮ ਉਪਸੰਘਾਰ ਇਹ ਲਿੰਗ ਪ੍ਰਤੀਤ ਹੋਤਾ ਹੈ ॥ ੧ ॥ ਇਸ ਤੇ ਖਟ ਹੀ ਲਿੰਗ ਲੈਣੇ ਕਿਉਂਕਿ ਯਦੀ ਇਸ ਮੈਂ ਇਹ ਸ਼ੰਕਾ ਕਰੇ ਕਿ ਜੈਸੇ ਅੰਨਜ ਗ੍ਰੰਥਾਂ ਮੈਂ ਖਟ ਲਿੰਗ ਹੋਤੇ ਹੈਂ ਐਸੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਖਟ ਲਿੰਗ ਪ੍ਰਤੀਤ ਨਹੀਂ ਹੋਤੇ ਇਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੇਦ ਵਾਦ ਕਾ ਬੋਧਕ ਹੈ ਇਸ ਤੇ ਨਿਰਣੇ ਸੇ ਖਟ ਲਿੰਗ ਪ੍ਰਤੀਤ ਕਰਾਤੇ ਹੈਂ। ਯਥਾ-ਉਪਕ੍ਰਮ ਉਪਸੰਘਾਰ ੧, ਅਭਯਾਸ ੨, ਅਪੂਰਬਤਾ ੩, ਫਲ ੪, ਅਰਥਬਾਦ ੫, ਉਪਪਤੀ ੬, ਏਹ ਖਟਲਿੰਗਹੈਂ-ਯਥਾ ਸੋਰਠੇ ਵਿੱਚਭਰਤੀ ਕਰੇ ਹੈਂ(ਸੋਰਠਾ-ਉਪਕਰਮ ਉਪਸੰਘਾਰ ਅਭਿਆਸ ਅਪੂਰਬਤਾ ਫਲੰ ॥ ਅਰਥਬਾਦ ਨਿਰਧਾਰ ਉਪਪਤੀ ਖਟ ਲਿੰਗ ਕਹ।੧।। ਅਰਥ ਇਨਕਾ ਉਪਕ੍ਰਮ ਕਹੀਏ ਜਾਂ ਅਰਥ ਸੇ ਅਰੰਭ ਹੋਵੇ ਉਪਸੰਘਾਰ ਕਹੀਏ ਤਾਂ ਅਰਥ ਮੈਂ ਹੀ ਸਮਾਪਤੀ ਹੋਵੇ। ਯਥਾ-"ਆਦਿ ਸਚੁ ਜੁਗਾਦਿ ਸਚੁ" ਏਥੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਰੰਭ ਹੂਆ ਥਾ ਫੇਰ ਮਧ ਮੈਂ ਵੀ ਸ੍ਰੀ ਮੁਖ ਬਾਕਜ। ਯਥਾ-"ਆਦਿ ਪੂਰਨੁ ਮਧਿ ਪੂਰਨ ਅੰਤਿ ਪੂਰਨੁ ਪਰਮੇਸੁਰਹ" ਐਸਾ ਸ਼ਬਦ ਆਇਆ ਅਬ ਅੰਤ ਕੋ ਵੀ ਏਹੀ ਅਵਾਜ਼ ਆਈ "ਸਭ ਨਾਨਕ ਬ੍ਰਹਮ ਪਸਾਰੋ" ਤਾਂ ਤੇ ਉਪਕ੍ਰਮ ਉਪਸੰਘਾਰ ਸਿਧ ਭਇਆ ॥ ੧ ॥ ਅਭਯਾਸ ਕਹੀਏ ਜਾਂ ਅਰਥ ਕਾ ਬਾਰੰਬਾਰ ਪ੍ਰਤਿਪਾਦਨ ਹੋਵੇ ਤਦ ਅਰਥ ਮੈਂ ਹੀ ਸ਼ਾਸ਼ਤ੍ਰ ਕਾ ਅਭਯਾਸ ਹੋਵੇ ਯਥਾ ਕਹਾ ਹੈ-"ਦ੍ਰਿਸਟੰਤਿ ਏਕੋ ਸੁਨੀਅੰਤਿ ਏਕੋ ਪੇਖੰਤ ਏਕੋ ਨਰਹਰੇ ॥" ਤਥਾ ਹੀ-"ਘੋਖੇ ਸਾਸਤ੍ਰ ਬਹੁ ਬਿਧੀ ਆਨ ਨ ਕਥਤਉ ਕੋਇ ॥" ਤਥਾ-"ਚਹੁ ਮਹਿ ਪੇਖਿਓ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ।"ਤਥਾ ਮਾਝ ਕੀ ਵਾਰ ਪਹਲੇ ਪਾਤਸ਼ਾਹ-"ਅਸਤ ਏਕ ਦਿਗਰ ਕੁਈ।ਏਕ ਤੁਈ ਏਕ ਤੁਈ।।" ਇਤਿਆਦੀ ਸ੍ਰੀ ਮੁਖ ਵਾਕਨਾਂ ਮੈਂ ਬਾਰੰਬਾਰ ਬ੍ਰਹਮਾਤਮਾ ਕਾ ਪ੍ਰਤਿਪਾਦਨ ਹੈ ਯਾਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਅਦ੍ਵਤੀ ਬ੍ਰਹਮ ਮੈਂ ਅਭਿਆਸ ਹੈ ॥ ੨ ॥ ਇਨ ਪੂਰਬ ਦੋਨੋਂ ਲਿੰਗਾਂ ਕਾ ਦੋਹਰੇ ਮੈਂ ਵੀ ਅਰਥ ਕਹੇ ਹੈਂ। ਦੋਹਰਾ-"ਆਦ ਅੰਤ ਕੀ ਏਕਤਾ ਉਪਕਰਮ ਉਪਸੰਘਾਰ ॥ ਪੁਨਾ ਪੁਨਾ ਜੋ ਕਥਨ ਹੈ ਅਭਿਆਸ ਲਿੰਗ ਨਿਰਧਾਰ ॥" ਰਹੋ ਵਿਚਾਰ। ਅਪੂਰਬਤਾ ਕਹੀਏ ਗੁਰੂ ਮੁਖ ਸ੍ਰੁਤ ਸ਼ਬਦ (ਪ੍ਰਮਾਣ) ਸੇ ਬਿਨਾ ਅਦ੍ਵਤੀ ਬ੍ਰਹਮ ਮੈਂ ਅਗਜਾਤਤਾ ਕੂੰ ਅਪੂਰਬਤਾ ਕਹੇ ਹੈਂ। ਯਥਾ ਕਹਾ ਹੈ-"ਗੁਰ ਕੈ ਸਬਦ ਤਰੇ ਮੁਨਿਕੇਤੇ ਇੰਦ੍ਰਾਦਿਕ ਬ੍ਰਹਮਾਦਿਤਰੇ॥"ਤਥਾ ਹੀ"ਭਵਜਲ ਬਿਨੁ ਸਬਦੈ ਕਿਉ ਤਰੀਐ ॥" ਇਤਿਆਦੀ ਸ੍ਰੀ ਮੁਖ ਬਾਕਨ ਸੇ ਗੁਰੂ ਮੁਖ ਸ੍ਰੁਤ ਸ਼ਬਦ ਪ੍ਰਮਾਣ ਬਿਨਾ ਅੰਨਜ ਪ੍ਰਮਾਣ ਸੇ ਅਦ੍ਵਤੀ ਬ੍ਰਹਮ ਮੈਂ ਅਗਜਾਤ ਰੂਪ ਅਪੂਰਬਤਾ ਕਹੇ ਹੈਂ ॥ ੩ ॥ ਇਸੀ ਕੀ ਦੋਹਰੇ ਮੈਂ ਭਰਤੀ ਕਹੇ ਹੈਂ।

ਦੋਹਾ–"ਬਿਨਾ ਬੇਦ ਪ੍ਰਮਾਣ ਸੇ ਜਾਨਿਓ ਜਾਇ ਨ ਬ੍ਰਹਮ ॥ ਅਪੂਰਤਾ ਲਿੰਗ ਹੈ ਯਾ ਮੈਂ ਰੰਚ ਨ ਭ੍ਰਮ ॥" ਰਹੋ ਵਿਚਾਰ। ਫਲ ਕਹੀਏ ਸਾ ਮੂਲ ਸੋਕ ਮੋਹੁ ਆਦਿਕ ਦੀ ਨਵਿਰਤੀ ਅਦ੍ਵੈਤੀ ਬ੍ਰਹਮਾਤਮਾ ਕੀ ਪ੍ਰਾਪਤੀ ਗਜਾਨ ਕਾ ਫਲ ਹੈ ਯਥਾ ਸ੍ਰੀ ਮੁਖਵਾਕਯ–"ਨਾਨਕ ਗੁਰਮੁਖ ਗਿਆਨ ਪ੍ਰਕਾਸਿਆ ਤਿਮਰ ਅਗਿਆਨ ਅੰਧੇਰ ਗਵਾਇਆ॥" ਤਥਾ–"ਅਗਿਆਨ ਅੰਧੇਰਾ ਕਾਟਿਆ ਗੁਰ ਗਿਆਨ ਪ੍ਰਚੰਡ ਬਲਾਇਆ ॥" ਤਥਾ–"ਗੁਰਮੁਖ ਜਾਕੈ ਕਮਲ ਪ੍ਰਕਾਸਿਆ ਸਭ ਆਤਮ ਬ੍ਰਹਮ ਪਸਾਰੇ ॥" ਤਥਾ–"ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਹੰਕਾਰ॥" ਤਥਾ–"ਹਰਖ ਸੋਗ ਜਾਕੈ ਨਹੀ ਬੈਰੀ ਮੀਤ ਸਮਾਨ ॥ ਕਹੁ ਨਾਨਕ ਸੁਨ ਰੇ ਮਨਾ ਮੁਕਤ ਤਾਹਿ ਤੈ ਜਾਨ ॥" ਇਤਿਆਦੀ ਸ੍ਰੀ ਮੁਖ ਵਾਕਨ ਮੈ ਸੋਕ ਮੋਹ ਆਦਿਕ ਨਦੀਨਵਿਰਤੀ ਗਜਾਨ ਕਾ ਫਲ ਪ੍ਰਤਿਪਾਦਨ ਕੀਆ ਹੈ ਯਥਾ–"ਅਨੰਦੋ ਅਨੰਦ ਘਨਾ ਸੋ ਪ੍ਰਭੁ ਡੀਠਾ ਰਾਮ ॥" ਇਸ ਪ੍ਰਕਾਰ ਸ੍ਰੀ ਮੁਖ ਵਾਕਨ ਸੇ ਪ੍ਰਮਾਨੰਦ ਕੀ ਪ੍ਰਾਪਤੀ ਗਜਾਨ ਕਾ ਫਲ ਪ੍ਰਤੀਪਾਦਨ ਕੀਆ ਹੈ ॥ ੪ ॥ ਯਥਾ–ਇਸੀ ਲਿੰਗ ਦਾ ਅਰਥ ਦੋਹਰੇ ਵਿਚ ਕਹੇ ਹੈਂ । ਦੋਹਰਾ–"ਅਗਜਾਨ ਜਗਤ ਤਿਨ ਤਾਪ ਦੁਖ ਨਾਸ ਹੋਇ ਸੁਖ ਪ੍ਰਾਪ ॥ ਫਲ ਜਾਨੋ ਸਭ ਗ੍ਰੰਥ ਕੋ ਬੁਧਿ ਜਨ ਕਰੈ ਅਲਾਪ ॥" ਰਹੋ ਵਿਚਾਰ। ਅਰਥ ਬਾਦ ਕਹੀਏ ਉਸਤਤੀ ਨਿੰਦਾ ਕਾ ਵਾਕ ਪ੍ਰਤੀਪਾਦਿਕ ਹੋਵੇ ਯਥਾ–"ਪੰਚ ਤਸਕਰ ਧਾਵਤ ਰਾਖੇ ਚੂਕਾ ਮਨ ਅਭਿਮਾਨ ॥" ਦ੍ਰਿਸਟਿ ਵਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨ ॥" ਤਥਾ ਹੀ ਕਹਾ ਹੈ–"ਕਬੀਰ ਮਨ ਸੀਤਲ ਭਇਆ ਪਾਇਆ ਬ੍ਰਹਮ ਗਿਆਨੁ ॥ ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨੁ ॥" ਤਥਾ ਹੀ–"ਜਿਸ ਕੇ ਭੀਤਰੁ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥" ਇਤਿਆਦੀ ਸ੍ਰੀ ਮੁਖ ਵਾਕਨ ਸੇ ਭੇਦ ਕੀ ਨਿੰਦਾ ਰੂਪ ਗਜਾਨ ਕੀ ਉਸਤਤੀ ਰੂਪ ਭਾਵ ਅਭੇਦ ਕੀ ਉਸਤਤੀ ਰੂਪੀ ਅਰਥਬਾਦ ਪ੍ਰਤੀਪਾਦਨ ਕੀਆ ਹੈ ॥ ੫ ॥ ਇਸੀ ਕਾ ਦੋਹਰੇ ਮੈਂ ਗੁੰਥਨ ਕਰ ਕਹਿਤੇ ਹੈਂ। ਦੋਹਰਾ-"ਉਸਤਤਿ ਨਿੰਦਾ ਕੋ ਕਹੈ ਗ੍ਰੰਥ ਮਾਹਿ ਜੋ ਸ਼ਬਦ ॥ ਅਰਥ ਬਾਦ ਏਹ ਲਿੰਗ ਹੈ ਬੁਧਿ ਜਨ ਭਾਖੈਂ ਫਬਦ ॥" ਰਹੋ ਵਿਚਾਰ। ਉਪਪਤੀ ਕਹੀਏ ਉਕਤ ਅਰਥ ਕੇ ਅਨਕੂਲ ਯੁਕਤੀ ਪ੍ਰਤੀਪਾਦਨ ਕੂੰ ਉਪਪਤੀ ਕਹੀਏ ਹੈ। ਯਥਾ–"ਸਹਸ-ਘਟਾ ਮਹਿ ਏਕੁ ਅਕਾਸ ॥" ਤਥਾ– "ਅਕਾਸੁ ਗਗਨੁ ਪਾਤਾਲੁ ਗਗਨੁ ਚਹੁ ਦਿਸੁ ਗਗਨੁ ਕਹਾਇਲੇ ॥ ਆਨੰਦ ਮੂਲ ਸਦਾ ਪੁਰਖੋਤਮ ਘਟ ਬਿਨਸੈ ਗਗਨੁ ਨ ਜਾਇਲੇ।" ਯਥਾ–"ਜਿਉ ਜਲੁ ਉਪਰ ਫੇਨੁ ਬੁਦਬੁਦਾ ਤੈਸੇ ਇਹੁ ਸੰਸਾਰਾ" ਇਤਿ ਆਦੀ ਸ੍ਰੀ ਮੁਖਵਾਕਨ ਸੇ ਬ੍ਰਹਮਾ-ਤਮਾ ਕੇ ਅਭੇਦ ਨਿਸਚੇ ਕੈ ਅਨਕੂਲ ਯੁਕਤੀ ਰੂਪ ਉਪਪਤੀ ਕਾ ਪ੍ਰਤੀਪਾਦਨ ਹੈ ॥ ੬ ॥ ਇਸੀ ਕੀ ਦੋਹਰੇ ਮੈਂ ਗੁੰਥਨਾਂ ਕਹੇ ਹੈਂ। ਦੋਹਰਾ–"ਦ੍ਰਿਸ਼ਟਾਂਤਿ ਸਹਿਤ ਜੋ ਬ੍ਰਹਮ ਕੋ ਕਥਨ ਉਪਪਤੀ ਜਾਨ ॥ ਸ਼ਸਤ੍ਰ ਭੂਖਨ ਕਨਿਕ ਖਾਂਡ ਲੋਹੁ ਖਿਲੌਨਾ ਮਾਨ" ਦੋਹ–"ਖਟ ਲਿੰਗਨ ਕੀ ਗੁੰਥਨਾ ਕਰੀ ਗੋਬਿੰਦ ਬਖਾਨ ॥ ਗੂੜ੍ਹ ਭਾਵ ਜੋ ਅਰਥ ਹੈ ਪ੍ਰਗਟ ਕਉ ਨਿਦਾਨ ॥" ਇਸ ਰੀਤੀ ਸੇ ਯੇਹ ਖਟ ਲਿੰਗ ਸੂਚਨ ਕਰਾਏ ਹੈਂ ਭਾਵ ਯਾਂਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਤਾਤ ਪ੍ਰਯ ਅਦ੍ਵੈਤੀ ਬ੍ਰਹਮ ਮੈ ਹੈ ਸਪਸ਼ਟ ਹੀ ਭੇਦ ਮੈਂ ਨਹੀਂ, ਰਹੋ ਵਿਚਾਰ, ਅਖਰ ਖਿਆਲ।

## ਸਲੋਕ ਮਃ ੫ ॥

ਅਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਮ੍ਰਿਯਾਦਾ ਕੇ ਸਮੁੰਦਰ ਕ੍ਰਿਤਘਨ ਦੋਸ਼ ਕੀ ਨਵਿਰਤੀ ਲੀਏ ਅੰਤ ਮੈਂ ਵੀ ਆਕੇ ਮੰਗਲ ਉਚਾਰਤੇ ਹੈਂ ਤਿੰਨ ਮੰਗਲ ਹੋਤੇ ਹੈਂ ਇਕ ਗ੍ਰੰਥ ਕੇ ਆਦਿ ਮੈਂ ਦੂਜਾ ਗ੍ਰੰਥ ਕੇ ਮਧ ਮੈਂ ਤੀਜਾ ਗ੍ਰੰਥ ਕੇ ਅੰਤ ਮੈਂ ਆਕੇ । ਆਦ ਮੈਂ ਤਾਂ ਇਸ ਵਾਸਤੇ ਕੀਆ ਜਾਤਾ ਹੈ ਕਿ ਕੋਈ ਨਾਸਤਿਕ ਨਾ ਕਹੇ ਇਸਤੇ ਗੁਰ ਗੁਸਾਂਈ ਮਨਾਇਆ ਜਾਤਾ ਹੈ ਤਾਂ ਦੂਜਾ ਪੁਰਸ਼ ਉਸ ਗ੍ਰੰਥ ਮੈਂ ਪ੍ਰਵਿਰਤ ਹੋਤਾ ਹੈ ਨਹੀਂ ਤਾਂ ਨਾਸਤਿਕ ਜਾਨਕੇ ਪ੍ਰਵਿਰਤ ਨਹੀਂ ਹੋਤਾ ਔਰ ਦੂਜਾ ਮਧ ਮੈਂ ਇਸ ਲੀਏ ਕਰਿਆ ਜਾਤਾ ਹੈ ਗ੍ਰੰਥ ਕੀ ਨਿਰਵਿਘਨ ਸਮਾਪਤੀ ਹੋਵੇ ਤੀਜਾ ਅੰਤ ਮੈਂ ਕ੍ਰਿਤਘਨ ਦੋਸ਼ ਕੀ ਨਵਿਰਤੀ ਲੀਏ ਕੀਆ ਜਾਤਾ ਹੈ ਕਿਉਂਕਿ ਕ੍ਰਿਤਘਨ ਦੋਸ਼ ਤੁਲਜ ਸ਼ਾਸਤ੍ਰ ਮੈਂ ਪਾਪ ਨਹੀਂ ਲਿਖਾ ਇਹ ਕ੍ਰਿਤਘਨ ਦੋਸ਼ ਮਹਾਂ ਪਾਪ ਹੈ ਇਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਆਦਿ ਮੈਂ "ਆਦਿ ਸਚੁ ਜੁਗਾਦਿ ਸ_" ਇਹ ਵਸਤੂ ਨਿਰਦੋਸ਼ ਕੀਆ। ਮਧ ਮੈ ਆਕੇ "ਆਦਿ ਪੂਰਨੁ ਮਧਿ ਪੂਰਨ ਅੰਤਿ ਪੂਰਨੁ ਪਰਮੇਸੁਰਹ" ਇਹ ਕੀਆ।

ਅਬ ਅੰਤ ਮੈਂ ਇਹ ਕੀਆ "ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥" ਵਾ ਬਾਵਨ ਅਖਰੀ ਮੈਂ ਤਿੰਨੇ ਹੀ ਕਰ ਆਏ। ਕੌਨ ਸੇ, ਸ਼ਲੋਕ-"ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇਕਰ ਹਥ" ॥ ੧ ॥ ਇਹ ਕਰ ਆਏ। ਡੰਡਉਤ ਬੰਦਨਾ ਅਨਿਕ ਬਾਰ ਇਹ ਨਿਮਸ਼ਕਾਰ ਆਤਮਕ ਹੈ ਸਰਬ ਕਲਾ ਸਮਰਥ ਇਹ ਵਸਤੂ ਨਿਰਦੇਸ਼ ਹੈ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇਕਰ ਹਥ ਇਹ ਸਾਰਾ ਅਸ਼ੀਰਵਾਦ ਮੰਗਲ ਹੈ ਪਰ ਰਹੋ ਵਿਚਾਰ ਸਾਰਾ ਗੁਰੂ ਗ੍ਰੰਥ ਸਾਹਿਬ ਜੀ ਹੀ ਮੰਗਲ ਨਾਲ ਭਰਿਆ ਹੂਆ ਹੈ ਇਹ ਜਣਾਵਣਾ ਵੀ ਹਮਾਰੇ ਕੋ ਮਹਾਂ ਦੋਸ਼ ਹੈ।

**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥**
**ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥**

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਹਮ ਬਡੇ ਕ੍ਰਿਤਘਨ ਹਾਂ ਤੇਰਾ ਆਪਕਾ ਪਰਉਪਕਾਰ ਕੀਆ ਹੂਆ ਹਮ ਨੇ ਜਾਤਾ ਹੀ ਨਹੀਂ ਵਾ ਹੇ ਈਸ਼੍ਵਰ ਦੋਨੋਂ ਤਰਫ ਹੀ ਕਰਨਾ ਮੈਨੋ ਮੇਰੇ ਕੋ ਤੋਈ ਤੈਨੇ ਹੀ ਜੋਗ ਕਹੀਏ ਲਾਇਕ ਕੀ ਕਹੀਏ ਕੀਤਾ ਹੈ ਨਹੀਂ ਮੈਂ ਤਾਂ ਨਲਾਇਕ ਹੀ ਚਲਾ ਜਾਤਾ ਮੈਂ ਫੇਰ ਕੈਸਾ ਥਾ ? ਨਿਰਗੁਨਤਾਈ ਕਾ ਆਲਾ ਥਾ ਭਾਵ ਬਹੁਤ ਅਵਗੁਨਾਂ ਕਰਕੇ ਭਰਿਆ ਹੂਆ ਥਾ ਕੋਈ ਵੀ ਇਨ ਅਵਗਨਾਂ ਕੋ ਬਖਸ਼ ਨਹੀਂ ਸਕਦਾ ਥਾ ਇਹ ਤਾਂ ਦਾਸ ਜਾਨਕੇ ਆਪ ਕੋ ਹੀ ਤਰਸ ਕਹੀਏ ਦਇਆ ਪੜੀ ਤਾਂ ਬਖਸ਼ ਲਿਆ ਇਸਤੇ ਆਪ ਧੰਨਜ ਹੋ।

**ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰ ਸਜਣੁ ਮਿਲਿਆ ॥**
**ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥ ੧ ॥**

ਹੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਮਹਾਰਾਜ ਜਬ ਆਪ ਕੋ ਤਰਸ ਦਇਆ ਪੜੀ ਤਾਂ ਹਮਾਰੇ ਪਰ ਆਪਕੀ ਮਿਹਰ ਭਾਵ ਕ੍ਰਿਪਾ ਦ੍ਰਿਸ਼ਟੀ ਅਮਿਤ ਹੀ ਭਈ ਭਾਵ ਬਹੁਤ ਕ੍ਰਿਪਾ ਦ੍ਰਿਸ਼ਟੀ ਭਈ ਹੇ ਪਿਆਰਿਓ ਸਤਿਗੁਰੂ ਜੋ ਸਜਣ ਹੈ ਸੋ ਮਿਲੇ ਅਸਲੀ ਸਜਨ ਜੀਵ ਕੇ ਸਤਿਗੁਰੂ ਹੈਂ ਹੋਰ ਝੂਠੇ ਸਜਨ ਹੈਂ ਯਥਾ ਉਵ ਇਸ ਜੀਵ ਕੇ ਤਿੰਨ ਸਜਨ ਹੈਂ ਇਕ ਧਨ ਦੂਜੇ ਸਨਬੰਧੀ ਤੀਜੇ ਪ੍ਰਮੇਸ਼੍ਵਰ ਤੇ ਸਤਿਗੁਰੂ। ਧਨ ਤਾਂ ਤਬ ਤਕ ਸਜਨ ਹੈ ਜਬ ਤਕ ਇਸਕੀ ਜ਼ਬਾਨ ਨਹੀਂ ਠਾਕੀ ਗਈ ਅਤੇ ਸਨਬੰਧੀ ਤਬ ਤਕ ਹੈਂ ਜਬ ਤਕ ਮਸਾਣ ਭੂਮਕਾ ਮੈਂ ਪਹੁੰਚਾ ਨਹੀਂ ਹੂਆ ਇਹ ਨਹੀਂ ਕਹਾ-"ਜਤੂ ਆਇਆ ਤਤੂ ਗਿਆ॥" ਔਰ ਗੁਰੂ ਤੇ ਪ੍ਰਮੇਸ਼੍ਵਰ ਇਸ ਦੇ ਲੋਕ ਪ੍ਰਲੋਕ ਦੇ ਸੱਜਣ ਹੈਂ। ਯਥਾ-"ਨਾਨਕ ਕਚੜਿਆ ਸਿਉ ਤੋੜ ਢੂੰਢ ਸਜਣ ਸੰਤ ਪਕਿਆ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥" ਤਥਾ ਹੀ-"ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥" ਯਥਾ ਸਿਰੀ ਰਾਗ ਮੈਂ ਪਹਿਲੇ ਪਾਤਸ਼ਾਹਾ ਨੇ ਕਹਾ ਹੈ-"ਨਾਨਕ ਸਤਿਗੁਰ ਮੀਤ ਕਰਿ ਸਚੁ ਪਾਵਹਿ ਦਰਗਹ ਜਾਇ ॥" ਨਾਨਕ ਕਹੀਏ ਪੰਚਮ ਪਾਤਸ਼ਾਹਾ ਕਹੇ ਹੈਂ ਹੇ ਸਤਿਗੁਰੋ ਆਪ ਕਾ ਨਾਮ ਜਪਣਾ ਮਿਲੇ ਤਾਂ ਜੀਵਾਂ ਨਹੀਂ ਮਰਨਾ ਹੋਤਾ ਹੈ ਯਥਾ-"ਆਖਾ ਜੀਵਾ ਵਿਸਰੈ ਮਰਿ ਜਾਉ ॥" ਤਥਾ-"ਮਰਣ ਜੀਵਣੁ ਸਭ ਤੁਧੈ ਤਾਈ ॥" ਨਾਮ ਮਿਲੇ ਤਾਂ ਤਨ ਵੀ ਮਨ ਵੀ ਹਰਿਆ ਥੀਵੈ ਕਹੀਏ ਹੋਵੇ ਇਸ ਤੇ ਕ੍ਰਿਪਾ ਕਰਕੇ ਨਾਮ ਦੇਵੋ ਇਹ ਵੀ ਉਪਕਰਮ ਉਪਸੰਘਾਰ ਭਇਆ ਕੈਸੇ ਆਦਿ ਮੈਂ ਸਤਿਨਾਮ ਤੇ ਛੂਹੂ ਏਥੇ ਵੀ ਏਹੀ ਕਹਾ-"ਨਾਨਕ ਨਾਮ ਮਿਲੈ ਤਾਂ ਜੀਵਾਂ ॥"

ਮੁੰਦਾਵਣੀ ਮਹਲਾ ੫ ਸਮਾਪਤੰ ॥

# ਰਾਗ ਮਾਲਾ

ੴ ਸਤਿਗੁਰਪ੍ਰਸਾਦਿ ॥

## ਰਾਗ ਮਾਲਾ ॥

ਅਬ ਸਤਿਗੁਰ ਅਰਜਨ ਦੇਵ ਜੀ ਮਹਾਰਾਜ ਕ੍ਰਿਪਾ ਸਾਗਰ ਰਾਗਾਂ ਕੀ ਮਾਲ ਕਹੀਏ ਭਾਵ ਰਾਗਾਂ ਕਾ ਸਮੁਦਾਇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਦਰਜ ਕਰਤੇ ਹੈਂ ਇਸ ਕੀ ਉਥਾਨਕਾ ਐਸੇ ਹੈ–ਏਕ ਸਮੇਂ ਨਾਰਦ ਮੁਨੀ ਜੀ ਬਿਚਰਤੇ ਬਿਚਰਤੇ ਸੁਤੇ ਸਿਧ ਹੀ ਕਿਤੇ ਰਾਗਾਂ ਕੇ ਦੇਸ਼ ਮੇਂ ਜਾਇ ਪ੍ਰਾਪਤ ਹੂਏ ਤਹਾਂ ਕਿਆ ਦੇਖਦੇ ਹੈਂ ਰਾਗਾਂ ਕੀ ਬੜੀ ਦੁਰਦਸ਼ਾ ਹੋ ਰਹੀ ਹੈ ਭਾਵ ਕਿ ਰਾਗਾਂ ਕੇ ਅੰਗ ਭੰਗਨ ਹੋ ਰਹੇ ਹੈਂ ਕਿਸੀ ਕੀ ਲੱਤ ਨਹੀਂ ਅਤੇ ਕਿਸੀ ਬਾਂਹਿ ਨਹੀਂ ਇਸ ਪ੍ਰਕਾਰ ਕੀ ਕੁਰੀਤੀ ਕੋ ਦੇਖ ਕਰ ਨਾਰਦ ਮੁਨਿ ਬੋਲੇ ਤੁਮਾਰੇ ਐਸੇ ਅੰਗ ਭੰਗਨ ਕਿਉਂ ਹੋ ਰਹੇ ਹੈਂ ਤਿਨ੍ਹਾਂ ਕਹਾ ਹੇ ਦੀਨਾ ਨਾਥ ਹਮਾਰੇ ਅੰਗ ਇਸ ਲੀਏ ਭੰਗਨ ਹੋ ਰਹੇ ਹੈਂ ਅਬ ਕਲਯੁਗ ਦੇ ਰਾਗੀ ਰਬਾਬੀ ਹਮਾਰੇ ਕੋ ਕੁਵਖਤ ਗੈਨ ਕਰਤੇ ਹੈਂ ਅਤੇ ਨਾਲੇ ਬੇਸੁਰੇ ਗੈਨ ਕਰਤੇ ਹੈਂ ਭਾਵ ਕਿਸੀ ਸੁਰ ਸੇ ਨਹੀਂ ਗੈਨ ਕਰਤੇ ਇਸ ਕਰਕੇ ਹਮ ਤਕਲੀਫ਼ ਪਾਇ ਰਹੇ ਹਾਂ ਆਪ ਨੇ ਹਮਾਰੀ ਬਾਤ ਦੁਖ ਕੀ ਪੂਛੀ ਹੈ ਤਾਂਤੇ ਆਪ ਕ੍ਰਿਪਾਲੂ ਹੋ ਕ੍ਰਿਪਾ ਕਰਕੇ ਇਸ ਦੁਖ ਕੀ ਨਵਿਰਤੀ ਕਾ ਸਾਧਨ ਬਤਾਵੋ । ਤਬ ਨਾਰਦ ਮੁਨਿ ਬੋਲੇ ਹੇ ਰਾਗੀਓ ਅਬ ਸਤਿਗੁਰ ਨਾਨਕ ਦੇਵ ਜੀ ਕੀ ਗਾਦੀ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਹੈਂ ਧਰਮ ਧੁਜਾ ਸੋ ਤਿਨ੍ਹਾਂ ਨੇ ਕਲਯੁਗੀ ਜੀਵਾਂ ਕੇ ਉਧਾਰ ਲੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਜਹਾਜ਼ ਰਚਿਆ ਹੈ ਤਿਸ ਵਿਖੇ ਰਾਗੋਂ ਕੀ ਰੀਤੀ ਸੇ ਬਾਣੀ ਗੁੰਥਨ ਕਰੀ ਹੈ । ਤਾਂ ਤੇ ਤੁਮ ਅਭੀ ਜਾਕੇ ਤਿਨ੍ਹਾਂ ਕੋ ਮਿਲੋ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਬ ਸਮਾਪਤ ਕਰਨੇ ਪਰ ਆਏ ਰਹੇ ਹੈਂ ਇਸ ਤੇ ਸ਼ੀਘਰ ਹੀ ਸ਼ਰਨ ਮੇਂ ਜਾਕੇ ਪਵੋ ਤਬ ਓਹ ਤੁਮ੍ਹਾਰੇ ਅੰਗਾਂ ਕੋ ਸਾਵਧਾਨ ਕਰ ਦੇਣਗੇ ਔਰ ਪਾਸੋਂ ਇਹ ਤਕਲੀਫ਼ ਦੂਰ ਨਹੀਂ ਹੋਣੀ । ਤਬ ਰਾਗੋਂ ਨੇ ਨਾਰਦ ਜੀਕਾ ਪੂਜਨ ਕੀਆ ਪੂਜਨ ਕਰਕੇ ਅਬ ਸਾਰੇ ਹੀ ਰਾਗ ਆਪੋ ਆਪਣੇ ਪੁਤਰ ਇਸਤ੍ਰੀਆਂ ਸਹਿਤ ਚਲਕੇ ਸ੍ਰੀ ਅੰਮ੍ਰਤਸਰ ਜੀ ਮੇਂ ਆਏ ਸ੍ਰੀ ਗੁਰੂ ਅਰਜਨ ਦੇਵ ਜੀ ਕੇ ਦਰਸ਼ਨ ਲੀਏ ਆਕੇ ਚਰਨਾਂ ਮੇਂ ਗਿਰੇ ਦਰਸ਼ਨ ਕਰਕੇ ਸ਼ਾਂਤੀ ਕੋ ਪ੍ਰਾਪਤ ਹੂਏ । ਯਥਾ ਕਹਾ–"ਸਰਨਯੰ ਸਰਨਯੰ ਸਰਨਯੰ ਗੁਰਾਨੰ ॥" "ਅਵਰ ਓਟ ਮੈਂ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥" ਤਥਾ–"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦ ਸੁਆਮੀ ਸੰਦਾ ॥" ਤ੍ਰਾਤ੍ਰ ਤ੍ਰਾਤ੍ਰ ਗੁਰਾਨੰ । ਰਖਜਾ ਕਰੋ ਰਖਜਾ ਕਰੋ ਹੇ ਦੀਨਾ ਨਾਥ ਰਖਜਾ ਕਰੋ ਜਬ ਇਸ ਪ੍ਰਕਾਰ ਕੀ ਰਾਗਾਂ ਨੇ ਦੀਨਤਾ ਸਹਿਤ ਬੇਨਤੀ ਕੀਤੀ ਤਬ ਸ੍ਰੀ ਗੁਰੂ ਅਰਜਨ ਦੇਵ ਜੀ ਕ੍ਰਿਪਾ ਸਾਗਰ ਮੁਖਾਰ ਬਿੰਦ ਸੇ ਬੋਲਤੇ ਭਏ ਹੇ ਭਾਈ ਰਾਗੋ ਤੁਮ ਕਿਆ ਕਹਿਤੇ ਹੋ ? ਰਾਗਾਂ ਨੇ ਕਹਾ ਹੇ ਦੀਨਾਨਾਥ ਆਪ ਬੜੇ ਕ੍ਰਿਪਾਲੂ ਹੋ ਪਾਪੀਆਂ ਦੇ ਬਖਸ਼ਨ ਹਾਰ ਹੋ ਕ੍ਰਿਪਾ ਕਰਕੇ ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਜਹਾਜ ਮੇਂ ਹਮਾਰੇ ਨਾਮਾਂ ਕੀ ਵੀ ਸੰਗਲੀ ਗੁੰਥਨ ਕਰ ਦੇਵੋ ਹਮਾਰੇ ਕੋ ਬੜੀ ਤਕਲੀਫ ਰਹੇ ਹੈ । ਗੁਰਾਂ ਕਹਾ ਤੁਮ ਕੋ ਕਿਸ ਲੀਏ ਤਕਲੀਫ ਰਹੇ ਹੈ ? ਤਿਨ੍ਹਾਂ ਕਹਾ ਹੇ ਸੁਆਮੀ ਅਬ ਕਲਯੁਗ ਦੇ ਰਾਗੀ ਰਬਾਬੀ ਜਨ ਹਮਾਰੇ ਕੋ ਕੁਵਖਤੇ ਗੈਨ ਕਰਤੇ ਹੈਂ ਅਤੇ ਫੇਰ ਬੇਸੁਰਾ ਗੈਨ ਕਰਦੇ ਹੈਂ ਇਸ ਕਰ ਹਮਾਰੇ ਅੰਗ ਭੰਗਨ ਹੋ ਰਹੇ ਹੈਂ ਤਾਂ ਤੇ ਆਪ ਜੇਕਰ ਕ੍ਰਿਪਾ ਕਰਕੇ ਹਮਾਰੇ ਨਾਮ ਦਰਜ ਕਰੇਂ ਤਾਂ ਇਸ ਪਵਿਤ੍ਰ ਬਾਨੀ ਕੇ ਸੰਗ ਕਰਕੇ ਹਮਾਰਾ ਵੀ ਉਧਾਰ ਹੋ ਜਾਇਗਾ । ਇਹੁ ਸੁਨਕਰ ਸਤਿਗੁਰਾਂ ਕਹਾ ਹੈ ਤਾਂ ਠੀਕ ਪਰੰਤੂ ਅਬ ਤਾਂ ਹਮ ਬਾਨੀ ਗੁੰਥਨ ਕਰਕੇ ਅੰਤ ਮੇਂ ਮੋਹਰ ਛਾਪ ਲਗਾ ਚੁਕੇ ਹਾਂ ਇਸ ਕਰਕੇ ਅਬ ਕੈਸੇ ਤੁਮਾਰੇ ਨਾਮ ਵਿਚ ਦਰਜ ਕਰੀਏ ਜੇਕਰ ਤੁਮ ਅਗੇ ਆਵਤੇ ਤਬ ਵੀ ਬਾਤ ਬਨ ਜਾਤੀ ਤਾਂ ਤਿਨ੍ਹਾਂ ਰਾਗੋਂ ਨੇ

ਕਹਾ ਹੇ ਦੀਨਾ ਨਾਥ ਆਪ ਈਸ਼੍ਵਰ ਅਵਤਾਰ ਹੋ ਹਮਾਰੇ ਕੋ ਕਿਸ ਲੀਏ ਭਰਮਾਵਤੇ ਹੋ ਸਭ ਢਾਹੁਣਾ ਉਸਾਰਨਾ ਆਪਕੇ ਅਧੀਨ ਹੈ ਮੋਹਰ ਛਾਪ ਵੀ ਆਪ ਹੀ ਲਾਵਣੇ ਵਾਲੇ ਹੋ ਅਤੇ ਨਾਮ ਵੀ ਆਪ ਹੀ ਦਰਜ ਕਰਨੇ ਵਾਲੇ ਹੋ ਤਾਂਤੇ ਕ੍ਰਿਪਾ ਕਰੀਏ।ਇਹੁ ਸੁਨ ਤਬ ਭਏ ਕ੍ਰਿਪਾਲਾ,ਐਨ ਗੈਨ ਕੋ ਤਤ ਪਛਾਲਾ॥ ਯਥਾ ਅਬ ਹੁਕਮ ਦੇਤੇ ਹੈਂ ਸਰਬ ਕੋ। ਦੋਹਾ– ਰਾਗਨ ਕੀ ਬਿਨਤੀ ਸੁਨੀ ਗੁਰ ਅਰਜਨੁ ਸੁਖ ਖਾਨ॥ ਰਾਗ ਮਾਲ ਤਬ ਹੀ ਰਚੀ ਭੋਗ ਤਾਹਿ ਪਰ ਠਾਨ ॥ ੧ ॥ ਅਬ ਸ੍ਰੀ ਗੁਰੂ ਅਰਜਨਦੇਵ ਜੀ ਭਾਈ ਗੁਰਦਾਸ ਜੀ ਕੋ ਕਹੇ ਹੈਂ ਹੇ ਭਾਈ ਗੁਰਦਾਸ ਜੀ ਅਬ ਆਪ ਇਨਕੇ ਨਾਮ ਵੀਚ ਮੈਂ ਦਰਜ ਕਰੋ ਇਹ ਰਾਗ ਕਿਤਨੇ ਹੈਂ ਅਤੇ ਇਨ ਰਾਗਾਂ ਕੇ ਨਾਮ ਕਿਆ ਕਿਆਹੈਂ ਔਰ ਇਨਕੇ ਪੁਤਰ ਕਿਤਨੇਕਿਤਨੇ ਹੈਂ ਪੁਤਰਾਂ ਕੇ ਨਾਮ ਕਿਆ ਕਿਆ ਹੈਂ ਔਰ ਇਸਤ੍ਰੀਆਂ ਇਨਕੀਆਂ ਕਿਤਨੀਆਂ ਹੈਂ ਔਰਇਸਤ੍ਰੀਆਂ ਕੇਨਾਮ ਕਿਆ ਕਿਆਹੈਂ ਇਹ ਸਭ ਨਿਰਣਾ ਭਿੰਨ ਭਿੰਨ ਕਰਮ ਸੇ ਲੇ ਕਰ ਹਮਾਰੇ ਕੋ ਸੁਣਾਇ ਸੁਣਾਇ ਕੇ ਲਿਖੋ। ਅਬ ਭਾਈ ਗੁਰਦਾਸ ਜੀ ਭਿੰਨ ਭਿੰਨ ਰਾਗਾਂ ਕੇ ਨਾਮ ਦਸ ਦਸ ਕੇ ਲਿਖਤੇ ਹੈਂ। ਯਥਾ:–

**ਰਾਗ ਏਕ ਸੰਗਿ ਪੰਚ ਬਰੰਗਨ॥ ਸੰਗਿ ਅਲਾਪਹਿ ਆਠਉ ਨੰਦਨ॥**

ਹੇ ਸਤਿਗੁਰੋ ਇਕ ਇਕ ਰਾਗ ਕੇ ਸੰਗ ਪਾਂਚ ਪਾਂਚ ਬਰ ਕਹੀਏ ਸਰੇਸ਼ਟ ਆਂਗਨਾਂ ਕਹੀਏ ਇਸਤ੍ਰੀਆਂ ਹੈਂ ਇਨਕੇ ਸੰਗ ਅਠ ਅਠ ਨੰਦਨ ਕਹੀਏ ਕਥਨ ਕਰੇ ਹੈਂ ਵਾ ਆਪਕੇ ਜੱਸ ਕੋ ਅਲਾਪ ਰਹੇ ਹੈਂ ਐਸੇ ਉਚਾਰਤੇ ਹੈਂ ਜੈ ਸਤਿਗੁਰ ਨਾਨਕ ਦੇਵ ਜੀਕੀ।

**ਪ੍ਰਥਮ ਰਾਗ ਭੈਰਉ ਵੈ ਕਰਹੀ॥ ਪੰਚ ਰਾਗਨੀ ਸੰਗਿ ਉਚਰਹੀ॥**

ਹੇ ਸਤਿਗੁਰੋ ਪ੍ਰਥਮ ਕਹੀਏ ਪਹਿਲੇ ਭਾਵ ਸਭ ਤੇ ਅਗੇ ਹੋਕੇ ਭੈਰਉ ਜੋ ਰਾਗ ਵੈ ਕਹੀਏ ਸੋ ਆਪਕੇ ਜੱਸ ਕੋ ਕਰਹੀ ਕਹੀਏ ਕਰ ਰਿਹਾ ਹੈ ਭਾਵ ਐਸੇ ਉਚਾਰਦਾ ਹੈ ਜੈ ਸ੍ਰੀ ਗੁਰੂ ਅਰਜਨ ਦੇਵ ਜੀ ਕੀ, ਭੈਰਉ ਰਾਗ ਕੇ ਸੰਗ ਕਹੀਏ ਸਾਥ ਪਾਂਚ ਉਸਕੀਆਂ ਰਾਗਨੀਆਂ ਉਚਾਰਨ ਕਰੀਆਂ ਹੈ ਵਾ ਆਪਕੇ ਜੱਸ ਕੋ ਉਚਾਰ ਰਹੀਆਂ ਹੈਂ। ਮਹਾਰਾਜ ਨੇ ਕਹਾ ਹੇ ਭਾਈ ਗੁਰਦਾਸ ਜੀ ਤਿਨ ਰਾਗਨੀਆਂ ਕੇ ਨਾਮ ਕਿਆ ਕਿਆ ਹੈਂ? ਅਬ ਕਹੇ ਹੈਂ:–

**ਪ੍ਰਥਮ ਭੈਰਵੀ ਬਿਲਾਵਲੀ॥ ਪੁੰਨਿਆਕੀ ਗਾਵਹਿ ਬੰਗਲੀ॥**

ਪ੍ਰਥਮ ਕਹੀਏ ਪਹਿਲੇ ਕਾ ਨਾਮ ਭੈਰਵੀ ਹੈ ਦੁਤੀ ਕਾ ਨਾਮ ਬਿਲਾਵਲੀ ਹੈ ਤ੍ਰਿਤੀ ਕਾ ਨਾਮ ਪੁੰਨਿਆਕੀ ਹੈ ਚਤੁਰਥ ਕਾ ਨਾਮ ਬੰਗਲੀ ਗੈਨ ਕਰੀ ਹੈ ਵਾ ਇਹ ਸਭ ਆਪਕੇ ਜੱਸ ਕੋ ਗੈਨ ਕਰ ਰਹੀ ਹੈਂ।

**ਪੁਨਿ ਅਸਲੇਖੀ ਕੀ ਭਈ ਬਾਰੀ॥ ਏ ਭੈਰਉ ਕੀ ਪਾਚਉ ਨਾਰੀ॥**

ਪੁਨਾ ਬਹੁੜੇ ਪੰਚਮੀ ਕਾ ਨਾਮ ਅਸਲੇਖੀ ਹੈ ਅਬ ਇਸ ਕੀ ਵੀ ਆਪਕਾ ਜੱਸ ਗੈਨ ਕਰਨੇ ਕੀ ਬਾਰੀ ਭਈ ਹੈ ਏਹ ਵੀ ਐਸੇ ਹੀ ਉਚਾਰ ਰਹੀ ਹੈ ਜੈ ਸ੍ਰੀ ਸਤਿਗੁਰ ਅਰਜਨ ਦੇਵ ਜੀ ਕੀ। ਹੇ ਸਤਿਗੁਰੋ ਏਹ ਪੂਰਬੋਕਤ ਭੈਰਉ ਰਾਗ ਕੀਆਂ ਪਾਂਚਉ ਨਾਰੀਆਂ ਹੈਂ।ਅਬ ਮਹਾਰਾਜ ਨੇ ਕਹਾ ਹੇ ਭਾਈ ਗੁਰਦਾਸ ਜੀ ਭੈਰਉ ਰਾਗ ਦੇ ਪੁਤ੍ਰਾਂ ਦੇ ਕਿਆ ਕਿਆ ਨਾਮ ਹੈਂ ਸੋ ਵੀ ਐਸੇ ਹੀ ਬਤਾਇਕੇ ਲਿਖੋ। ਅਬ ਭਾਈ ਗੁਰਦਾਸ ਜੀ ਲਿਖਤੇ ਹੈਂ:–

**ਪੰਚਮ ਹਰਖ ਦਿਸਾਖ ਸੁਨਾਵਹਿ॥ ਬੰਗਾਲਮ ਮਧੁ ਮਾਧਵ ਗਾਵਹਿ॥ ੧॥**

ਹੇ ਗੁਰੋ ਇਕ ਦਾ ਨਾਮ ਪੰਚਮ ਹੈ ਦੁਤੀ ਕਾ ਨਾਮ ਹਰਖ ਹੈ ਤ੍ਰਿਤੀ ਕਾ ਨਾਮ ਦਿਸਾਖ ਹੈ ਇਹ ਤਿੰਨ ਆਪ ਕੋ ਸੁਨਾਏ ਹੈਂ ਵਾ ਇਹ ਆਪ ਕਾ ਜੱਸ ਸੁਨ ਰਹੇ ਹੈਂ ਵਾ ਔਰ ਕੋ ਗੈਨ ਕਰਕੇ ਸੁਨਾ ਰਹੇ ਹੈਂ। ਚਤੁਰਥ ਕਾ ਨਾਮ ਬੰਗਾਲਮ ਹੈ ਪੰਜਵੇਂ ਕਾ ਨਾਮ ਮਧੂ ਹੈ ਛੇਵੇਂ ਕਾ ਨਾਮ ਮਾਧਵ ਗੈਨ ਕਰਿਆ ਹੈ ਵਾ ਆਪ ਕੇ ਜੱਸ ਕੋ ਗੈਨ ਕਰ ਰਹਾ ਹੈ ਵਾ ਰਾਗੀ ਜਨਾਂ ਨੇ ਗੈਨ ਕਰਿਆ ਹੈ।

ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥
ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ ॥ ੧ ॥

ਸਪਤਮ ਕਾ ਨਾਮ ਲਲਤ ਹੈ ਅਸ੍ਟਮ ਕਾ ਨਾਮ ਬਿਲਾਵਲ ਗੈਨ ਕਰਿਆ ਹੈ ਵਾ ਇਹ ਸਭ ਆਪ ਕੇ ਜੱਸ ਕੋ ਗੈਨ ਕਰ ਰਹੇ ਹੈਂ ਆਪਣੀ ਆਪਣੀ ਭਾਂਤਿ ਕਹੀਏ ਤਰਾਂ ਭਾਵ ਸੁਰਾਂ ਕੋ ਮਿਲਾਕੇ । ਹੇ ਸਤਿਗੁਰੋ ਇਹ ਅਸਟ ਪੁਤ੍ਰ ਭੈਰਉਂ ਰਾਗ ਕੇ ਗੈਨ ਕਰੇ ਹੈਂ ਵਾ ਆਪ ਕੇ ਜੱਸ ਕੋ ਗੈਨ ਕਰ ਰਹੇ ਹੈਂ ਇਹ ਕੈਸੇ ਹੈਂ ਜੋ ਗਾਯਨ ਕਰਨੇ ਕੇ ਪਾਤ੍ਰ ਹੈਂ ਵਾ ਗਾਯਨ ਪਾਤ੍ਰ ਜੋ ਰਾਗੀ ਜਨ ਤਿਨ੍ਹਾਂ ਨੇ ਇਹ ਅਸਟ ਪੁਤ੍ਰ ਗਾਯਨ ਕੀਏ ਹੈਂ । ਇਹ ਜੋ ਰਾਗ ਹੈਂ ਇਨ ਸਭ ਕਾ ਗਾਯਨ ਕਰਨੇ ਕਾ ਭਿੰਨ ਭਿੰਨ ਫਲ ਹੈ । ਯਥਾ-ਭੈਰਉ ਰਾਗ ਕੇ ਅਲਾਪਨੇ ਸੇ ਕੋਹਲੂ ਆਪ ਹੀ ਫਿਰੀ ਜਾਤਾ ਹੈ ਸਰਸੋਂ ਆਦਿਕ ਕੋ ਪੀੜ ਦੇਤਾ ਹੈ । ਸਿਰੀ ਰਾਗ ਗਾਯਨ ਕਰਨੇ ਸੇ ਮੁਰਦਾ ਜਿਊ ਹੋਤਾ ਥਾ, ਰਹੋ ਵਿਚਾਰ ॥੧॥

ਦੁਤੀਆ ਮਾਲ ਕਉਸਕ ਆਲਾਪਹਿ ॥ ਸੰਗਿ ਰਾਗਨੀ ਪਾਂਚਉ ਥਾਪਹਿ ॥

ਹੇ ਸਤਿਗੁਰੋ ਦੁਤੀਆ ਕਹੀਏ ਦੂਸਰਾ ਮਾਲ ਕਉਸਕ ਨਾਮੇ ਰਾਗ ਆਲਾਪਹਿ ਕਹੀਏ ਕਥਨ ਕੀਆ ਹੈ ਵਾ ਆਪ ਕੇ ਜੱਸ ਕੋ ਅਲਾਪ ਰਹਾ ਹੈ ਵਾ ਰਾਗੀ ਜਨਾਂ ਨੇ ਅਲਾਪਨਾ ਕੀਆ ਹੈ । ਕਿਸ ਤਰਾਂ ਆਪ ਕੇ ਜੱਸ ਕੋ ਅਲਾਪਦਾ ਹੈ ਆਪਣੀਆਂ ਪਾਂਚ ਰਾਗਨੀਆਂ ਕੋ ਸੰਗ ਥਾਪ ਕੇ ਗੈਨ ਕਰ ਰਹਾ ਹੈ ਭਾਵ ਆਪਣੇ ਸਾਥ ਲੈਕੇ । ਮਹਾਰਾਜ ਨੇ ਕਹਾ ਉਨ ਕੇ ਨਾਮ ਕਿਆ ਕਿਆ ਹੈਂ ? ਅਬ ਨਾਮ ਕਹੇ ਹੈਂ:-

ਗੋਂਡਕਰੀ ਅਰੁ ਦੇਵ ਗੰਧਾਰੀ ॥ ਗੰਧਾਰੀ ਸੀਹੁਤੀ ਉਚਾਰੀ ॥

ਇਕ ਦਾ ਨਾਮ ਗੋਂਡਕਰੀ ਹੈ ਅਰ ਬਹੁੜੋ ਦੁਤੀ ਕਾ ਨਾਮ ਦੇਵ ਗੰਧਾਰੀ ਹੈ ਤ੍ਰਿਤੀ ਕਾ ਨਾਮ ਸਿਰਫ ਗੰਧਾਰੀ ਹੈ ਚਤੁਰਥ ਕਾ ਨਾਮ ਸੀਹੁਤੀ ਉਚਾਰਨ ਕੀਆ ਹੈ ਵਾ ਆਪ ਕੇ ਜੱਸ ਕੋ ਉਚਾਰ ਰਹੀ ਹੈ ।

ਧਨਾਸਰੀ ਏ ਪਾਚਉ ਗਾਈ ॥ ਮਾਲ ਰਾਗ ਕਉਸਕ ਸੰਗ ਲਾਈ ॥

ਪਾਂਚਵੀ ਕਾ ਨਾਮ ਧਨਾਸਰੀ ਹੈ ਏਹ ਪਾਂਚ ਇਸਤ੍ਰੀਆਂ ਗੈਨ ਕਰੀਆਂ ਹੈਂ ਵਾ ਆਪ ਕੇ ਜੱਸ ਕੋ ਗਾਯਨ ਕਰ ਰਹੀਆਂ ਹੈਂ ਮਾਲ ਕਉਸਕ ਰਾਗ ਦੇ ਸੰਗ ਲਾਈਆਂ ਹੈਂ। ਇਹ ਅਬ ਪੁਤ੍ਰਾਂ ਕੇ ਨਾਮ ਕਹੇ ਹੈਂ:-

ਮਾਰੂ ਮਸਤ ਅੰਗਮੇਵਾਰਾ ॥ ਪ੍ਰਬਲ ਚੰਡ ਕਉਸਕ ਉਭਾਰਾ ॥

ਇਕ ਦਾ ਨਾਮ ਮਾਰੂ ਹੈ ਵਿਹ ਕੈਸਾ ਹੈ ਖੂਬ ਮਸਤ ਹੂਆ ਹੂਆ ਆਪ ਕੇ ਜੱਸ ਕੋ ਅਲਾਪ ਰਹਾ ਹੈ ਦੁਤੀ ਕਾ ਨਾਮ ਅੰਗਮੇਵਾਰਾ ਹੈ ਤ੍ਰਿਤੀ ਕਾ ਨਾਮ ਪਬਲ ਹੈ ਚਤੁਰਥ ਕਾ ਨਾਮ ਚੰਡ ਹੈ ਵਾ ਪੂਰਬ ਮਾਰੂ ਤੇ ਮਸਤ ਭਿੰਨ ਭਿੰਨ ਕਰ ਦੇਣੇ ਏਥੇ ਪ੍ਰਬਲ ਚੰਡ ਇਕ ਲੈ ਲੇਣਾ ਕਉਸਕ ਨਾਮੇ ਪਾਂਚ ਉਭਾਰਾ ਨਾਮ ਛੇ ।

ਖਉਖਟ ਅਉ ਭਉਰਾਨਦ ਗਾਏ ॥ ਅਸਟ ਮਾਲ ਕਉਸਕ ਸੰਗ ਲਾਏ ॥ ੧ ॥

ਸਪਤਮ ਕਾ ਨਾਮ ਖਉਖਟ ਹੈ ਅਸਟਮ ਕਾ ਨਾਮ ਅਉ ਬਹਰੋ ਭਉਰਾਨਦ ਗੈਨ ਕਰਿਆ ਹੈ ਵਾ ਇਹ ਆਪ ਕੇ ਜੱਸ ਕੋ ਗੈਨ ਕਰ ਰਹਾ ਹੈ । ਇਹ ਅਸ਼੍ਟ ਪੁਤ੍ਰ ਮਾਲ ਕਉਸਕ ਨੇ ਆਪਣੇ ਸੰਗ ਲਾਏ ਹੈਂ ਕਿ ਏਹ ਭੀ ਮਾਹਾਰਾਜ ਜੀ ਕਾ ਦਰਸ਼ਨ ਕਰਕੇ ਸਫਲੇ ਹੋ ਜਾਨ ॥ ੧ ॥

ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥
ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥ ੧ ॥

ਹੇ ਸਤਿਗੁਰੋ ਪੁਨਾ ਤੀਜਾ ਹਿੰਡੋਲ ਰਾਗ ਆਇਆ ਹੈ ਚਲਕੇ ਵਾ ਹਿੰਡੋਲ ਰਾਗ ਦੀ ਬਾਰੀ ਆਈ ਹੈ ਆਪਕਾ

ਜੱਸ ਗਾਯਨ ਕਰਨੇ ਕੀ ਵਾ ਹਿੰਡੋਲ ਰਾਗ ਅਪ ਕਾ ਜੱਸ ਗਾਯਨ ਕਰਨ ਮੇਂ ਆਇਆ ਹੈ ਪਾਂਚ ਨਾਰੀਆਂ ਹੈਂ ਸੰਗ ਅਤੇ ਅਸਟ ਪੁਤ੍ਰ ਹੈਂ ਜਿਸ ਵਕਤ ਤਾਰ ਕਹੀਏ ਸੁਰ ਕੋ ਮਿਲਾਕੇ ਆਪਕੇ ਜੱਸ ਕੋ ਗਾਯਨ ਕਰਤੇ ਹੈਂ ਤਬ ਮਾਨੋ ਰਾਗ ਦੇ ਤਾਨਾਂ ਕੀਆਂ ਕਲੋਲ ਲਹਿਰਾਂ ਉਠਦੀਆਂ ਹੈਂ ॥ ੧ । ਪ੍ਰਿਥਮ ਇਸਤ੍ਰੀਆਂ ਕੇ ਨਾਮ ਕਹੇ ਹੈਂ:—

**ਤੇਲੰਗੀ ਦੇਵਕਰੀ ਆਈ ॥ ਬਸੰਤੀ ਸੰਦੂਰ ਸੁਹਾਈ ॥**

ਦੁਤੀ ਦੇਵਕਰੀ ਨਾਮੇ ਆਈ ਹੈ ਤ੍ਰਿਤੀ ਕਾ ਨਾਮ ਬਸੰਤੀ ਹੈ ਚਤੁਰਥ ਕਾ ਨਾਮ ਸੰਦੂਰੀ ਹੈ ਸੁਹਾਈ ਸੋਭਨੀਕ ਵਾ ਆਪਕਾ ਜੱਸ ਗੈਨ ਕਰਦੀ ਹੁਈ ਸੋਭਨੀਕ ਹੋ ਰਹੀ ਹੈ।

**ਸਰਸ ਅਹੀਰੀ ਲੈ ਭਾਰਜਾ ॥ ਸੰਗ ਲਾਈ ਪਾਂਚਉ ਆਰਜਾ ॥**

ਪਾਂਚਵੀ ਭਾਰਜਾ ਕਹੀਏ ਇਸਤ੍ਰੀ ਕਾ ਨਾਮ ਅਹੀਰੀ ਹੈ ਸਰਸ ਕਹੀਏ ਸ੍ਰੇਸ਼ਟ ਹਿੰਡੋਲ ਰਾਗ ਨੇ ਆਪਣੇ ਨਾਲ ਲਈ ਹੈ। ਇਹ ਜੋ ਪਾਂਚ ਹੀ ਆਰਜਾ ਕਹੀਏ ਸ੍ਰੇਸ਼ਟ ਸੋ ਹਿੰਡੋਲ ਆਪਣੇ ਸੰਗ ਲਾਈਆਂ ਹੈਂ ਵਾ ਹਿੰਡੋਲ ਜੋ ਆਰਜਾ ਹੈ ਭਾਵ ਸ੍ਰੇਸ਼ਟ ਹੈ ਤਿਸਨੇ ਆਪਣੇ ਸੰਗ ਲਾਈਆਂ ਹੈਂ ਵਾ ਏਹ ਵੀ ਸਾਥ ਹੀ ਆਪਕੇ ਜੱਸ ਕੋ ਲਾਇ ਰਹੀਆਂ ਹੈਂ । ਅਬ ਪੁਤ੍ਰਾਂ ਕੇ ਨਾਮ ਕਹੇ ਹੈਂ:—

**ਸੁਰਮਾਨੰਦ ਭਾਸਕਰ ਆਏ ॥ ਚੰਦ੍ਰ ਬਿੰਬ ਮੰਗਲਨ ਸੁਹਾਏ ॥**

ਇਕ ਦਾ ਨਾਮ ਸੁਰਮਾ ਨੰਦ ਹੈ ਦੁਤੀ ਭਾਸਕਰ ਨਾਮੇ ਆਪਕੇ ਪਾਸ ਚਲਕੇ ਆਇਆ ਹੈ ਵਾ ਆਪਕਾ ਜੱਸ ਕਰਨੇ ਮੇਂ ਆਇਆ ਹੈ। ਤ੍ਰਿਤੀ ਕਾ ਨਾਮ ਚੰਦ੍ਰ ਹੈ ਚਤੁਰਥ ਕਾ ਨਾਮ ਬਿੰਬ ਹੈ ਇਹ ਕੈਸੇ ਹੈਂ ਮੰਗਲ ਰੂਪ ਹੈਂ ਵਾ ਆਪਕੇ ਮੰਗਲ ਗਾਯਨ ਕਰਤੇ ਹੁਏ ਸੋਭਨੀਕ ਹੋ ਰਹੇ ਹੈਂ।

**ਸਰਸਬਾਨ ਅਉ ਆਹਿ ਬਿਨੋਦਾ ॥ ਗਾਵਹਿ ਸਰਸ ਬਸੰਤ ਕਮੋਦਾ ॥**

ਪਾਂਚਵੇ ਕਾ ਨਾਮ ਸਰਸਬਾਨ ਹੈ ਔਰ ਖਸ਼੍ਟਮ ਕਾ ਨਾਮ ਬਿਨੋਦਾ ਆਹਿ ਕਹੀਏ ਹੈ । ਸਪਤਮ ਕਾ ਨਾਮ ਸਿਰਫ ਸਰਸ ਹੈ ਅਸ਼੍ਟਮ ਕਾ ਨਾਮ ਬਸੰਤ ਕਮੋਦਾ ਹੈ ਵਾ ਪੂਰਬ ਚੰਦ੍ਰ ਬਿੰਬ ਇਕ ਕਰ ਦੇਨਾ ਬਸੰਤ ਕੇ ਕਮੋਦਾ ਕੋ ਭਿੰਨ ਕਰ ਦੇਨਾ।

**ਅਸਟ ਪੁਤ੍ਰ ਮੈ ਕਹੇ ਸਵਾਰੀ ॥ ਪੁਨਿ ਆਈ ਦੀਪਕ ਕੀ ਬਾਰੀ ॥ ੧ ॥**

ਹੇ ਸਤਿਗੁਰੋ ਇਹ ਅਸਟ ਪੁਤ੍ਰ ਹਿੰਡੋਲ ਰਾਗ ਕੇ ਆਪ ਕੋ ਮੈਂ ਨੇ ਸਵਾਰ ਕੇ ਕਹੇ ਹੈਂ ਪੁਨਾ ਅਬ ਚਤੁਰਥ ਜੋ ਦੀਪਕ ਨਾਮੇ ਰਾਗ ਤਿਸ ਕੀ ਬਾਰੀ ਆਈ ਹੈ ਭਾਵ ਆਪ ਕਾ ਜੱਸ ਗੈਨ ਕਰਨੇ ਮੇਂ ॥ ੧ ॥ ਦੀਪਕ ਰਾਗ ਦੀਆਂ ਇਸਤ੍ਰੀਆਂ ਕਹੇ ਹੈਂ:—

**ਕਛੇਲੀ ਪਟ ਮੰਜਰੀ ਟੋਡੀ ਕਹੀ ਅਲਾਪਿ ॥**
**ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ ॥ ੧ ॥**

ਇਕ ਇਸਤ੍ਰੀ ਕਾ ਨਾਮ ਕਛੇਲੀ ਹੈ ਦੁਤੀ ਕਾ ਨਾਮ ਪਟ ਮੰਜਰੀ ਹੈ ਤ੍ਰਿਤੀ ਕਾ ਨਾਮ ਟੋਡੀ ਅਲਾਪਨ ਕੀਤਾ ਹੈ ਵਾ ਆਪ ਕੇ ਜੱਸ ਕੋ ਅਲਾਪ ਰਹੀ ਹੈ ਚਤੁਰਥ ਕਾ ਨਾਮ ਕਾਮੋਦੀ ਹੈ ਪਾਂਚਵੀ ਕਾ ਨਾਮ ਅਉ ਬਹੁੜੋ ਗੂਜਰੀ ਹੈ ਇਹ ਦੀਪਕ ਰਾਗ ਕੇ ਸੰਗ ਪਾਂਚ ਇਸਤ੍ਰੀਆਂ ਅਸਥਾਪਨ ਕਰੀਆਂ ਹੈਂ ॥ ੧ ॥ ਅਬ ਪੁਤ੍ਰ ਕੇ ਨਾਮ ਚਲੇ:—

**ਕਾਲੰਕਾ ਕੁੰਤਲ ਅਉ ਰਾਮਾ ॥ ਕਮਲ ਕੁਸਮ ਚੰਪਕ ਕੇ ਨਾਮਾ ॥**

ਇਕ ਦਾ ਨਾਮ ਕਾਲੰਕਾ ਹੈ ਦੁਤੀ ਕਾ ਨਾਮ ਕੁੰਤਲ ਹੈ ਤ੍ਰਿਤੀ ਕਾ ਨਾਮ ਅਉ ਬਹੁੜੋ ਰਾਮਾ ਹੈ ਚਤੁਰਥ ਕਾ ਨਾਮ ਕਮਲ ਕੁਸਮ ਹੈ ਪਾਂਚਵੇ ਕਾ ਨਾਮ ਚੰਪਕ ਹੈ।

## ਗਉਰਾ ਅਉ ਕਾਨਰਾ ਕਲ੍ਯਾਨਾ ॥ ਅਸਟ ਪੁਤ੍ਰ ਦੀਪਕ ਕੇ ਜਾਨਾ ॥ ੧ ॥

ਖਸ਼ਟਮ ਗਉਰਾ ਨਾਮੇ ਅਉ ਬਹੁੜੋ ਸਪਤਮ ਕਾ ਨਾਮ ਕਾਨਰਾ ਹੈ ਅਸਟਮ੍ ਕਾ ਨਾਮ ਕਲਿਆਨਾ ਹੈ। ਹੇ ਸਤਿਗੁਰੋ ਇਹ ਅਸਟ ਪੁਤ੍ਰ ਦੀਪਕ ਰਾਗ ਕੇ ਜਾਨਨਾ ਕਰੋ ਇਹ ਸਭ ਆਪ ਕਾ ਜੱਸ ਗਾਯਨ ਕਰ ਰਹੇ ਹੈਂ ਐਸੇ ਉਚਾਰਤੇ ਹੈਂ ਜੈ ਸ੍ਰੀ ਸਤਿਗੁਰ ਅਰਜਨ ਦੇਵ ਜੀ ਕੀ ॥ ੧ ॥

## ਸਭ ਮਿਲਿ ਸਿਰੀ ਰਾਗ ਵੈ ਗਾਵਹਿ ॥ ਪਾਂਚਉ ਸੰਗ ਬਰੰਗਨ ਲਾਵਹਿ ॥

ਹੇ ਸਤਿਗੁਰੋ ਪਾਚਵਾਂ ਸਿਰੀ ਰਾਗ ਹੈ ਕੈਸਾ ਹੈ ਸ੍ਰੀ ਰਾਗ ਜਿਸ ਕੇ ਸਾਥ ਮਿਲ ਕੇ ਸਭ ਪੁਤ੍ਰ ਸਭ ਉਸ ਕੀਆਂ ਇਸਤ੍ਰੀਆਂ ਆਪ ਕੇ ਜੱਸ ਕੋ ਗੈਨ ਕਰ ਰਹੀਆਂ ਹੈਂ ਵਾ ਸਭ ਰਾਗੀ ਜਨ ਮਿਲ ਕੇ ਉਸ ਸਿਰੀ ਰਾਗ ਕੋ ਗਾਯਨ ਕਰ ਰਹੇ ਹੈਂ ਪਾਂਚ ਬਰ ਸ੍ਰੇਸ਼੍ਟ ਆਂਗਨਾਂ ਸੰਗ ਲਾਈਆਂ ਹੈਂ। ਜੇਕਰ ਕਹੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦੋਂ ਤਾਂ ਸਿਰੀ ਰਾਗ ਤੇ ਅਰੰਭ ਹੂਆ ਅੰਤ ਮੈਂ ਆਕੇ ਪਹਿਲੇ ਭੈਰਉਂ ਰਾਗ ਰਖਿਆ ਸਿਰੀ ਰਾਗ ਵਿਚਕਾਰ ਰੱਖ ਦੀਆ ਇਸੀ ਕਾ ਏਹ ਵਿਚਾਰ ਹੈ ਜੈਸੇ ਜੈਸੇ ਰਾਗਾਂ ਦੀ ਲਿਖਵਾਵਣੇ ਮੈਂ ਵਾਰੀ ਆਤੀ ਰਹੀ ਤੈਸੇ ਤੈਸੇ ਭਾਈ ਜੀ ਲਿਖਤੇ ਗਏ ਇਹ ਕੁਛ ਨਹੀਂ ਵਿਚਾਰ ਕੀਆ ਕਿ ਸਿਰੀ ਰਾਗ ਹੀ ਪਹਿਲੇ ਰਖੀਏ,ਰਹੋ ਵਿਚਾਰ,ਅਖਰ ਖਿਆਲ। ਸਿਰੀ ਰਾਗ ਕੀਆਂ ਇਸਤ੍ਰੀਆਂ ਦੇ ਨਾਮ ਕਹੇ ਹੈਂ:-

## ਬੈਰਾਰੀ ਕਰਨਾਟੀ ਧਰੀ ॥ ਗਵਰੀ ਗਾਵਹਿ ਆਸਾਵਰੀ ॥

ਇਕ ਇਸਤ੍ਰੀ ਕਾ ਨਾਮ ਬੈਰਾਰੀ ਹੈ ਦੂਤੀ ਕਾ ਨਾਮ ਕਰਨਾਟੀ ਹੈ ਇਹ ਆਪਕੇ ਜੱਸ ਕੋ ਧਾਰਨ ਕਰ ਰਹੀ ਹੈ ਤ੍ਰਿਤੀ ਕਾ ਨਾਮ ਗਵਰੀ ਗੈਨ ਕੀਆ ਹੈ ਅਤੇ ਚਤੁਰਥ ਕਾ ਨਾਮ ਆਸਾਵਰੀ ਹੈ ਵਾ ਇਹ ਆਪ ਕੇ ਜੱਸ ਕੋ ਗਾਯਨ ਕਰ ਰਹੀਆਂ ਹੈਂ।

## ਤਿਹ ਪਾਛੈ ਸਿੰਧਵੀ ਅਲਾਪੀ ॥ ਸਿਰੀ ਰਾਗ ਸਿਉ ਪਾਂਚਉ ਥਾਪੀ ॥ ੧ ॥

ਤਿਸਕੇ ਪਿਛੇ ਖੜੀ ਸਿੰਧਵੀ ਨਾਮੇ ਆਪ ਕੇ ਜੱਸ ਕੋ ਅਲਾਪ ਰਹੀ ਹੈ ਇਹ ਪੰਜਵੀ ਹੈ ਇਹ ਪਾਂਚ ਇਸਤ੍ਰੀਆਂ ਸਿਰੀ ਰਾਗ ਕੇ ਸੰਗ ਅਸਥਾਪਨ ਕਰੀਆਂ ਹੈਂ ॥ ੧ ॥ ਅਬ ਪੁਤ੍ਰਾਂ ਕੇ ਨਾਮ ਕਹੇ ਹੈਂ:-

## ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥ ਅਸਟ ਪੁਤ੍ਰ ਸ੍ਰੀ ਰਾਗ ਕੇ ਗੁੰਡ ਕੁੰਭ ਹਮੀਰ ॥੧॥

ਇਕ ਦਾ ਨਾਮ ਸਾਲੂ ਹੈ ਦੂਤੀ ਕਾ ਨਾਮ ਸਾਰੰਗ ਹੈ ਤ੍ਰਿਤੀ ਕਾ ਨਾਮ ਸਾਗਰਾ ਹੈ ਅਉਰ ਬਹੁੜੋ ਚਤੁਰਥ ਕਾ ਨਾਮ ਗੋਂਡ ਹੈ ਪਾਂਚਵੇ ਕਾ ਨਾਮ ਗੰਭੀਰ ਹੈ ਛੇਵੇਂ ਕਾ ਨਾਮ ਗੁੰਡ ਹੈ ਸਪਤਮ ਕਾ ਨਾਮ ਕੁੰਭ ਹੈ ਅਸਟਮ ਕਾ ਨਾਮ ਹਮੀਰ ਹੈ ਇਹ ਅਸਟ ਪੁਤ੍ਰ ਹੈਂ ਸਿਰੀ ਰਾਗ ਕੇ ॥ ੧ ॥

## ਖਸਟਮ ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥

ਹੇ ਸਤਿਗੁਰੋ ਖਸਟਮ ਛੇਵਾਂ ਜੋ ਮੇਘ ਰਾਗ ਹੈ ਵੈ ਕਹੀਏ ਓਹ ਵੀ ਆਪਕੇ ਜੱਸ ਕੋ ਗਾਯਨ ਕਰ ਰਹਿਆ ਹੈ ਪਾਂਚ ਬਰ ਸ੍ਰੇਸ਼੍ਟ ਆਂਗਨਾਂ ਕੋ ਸੰਗ ਲਾਇਕੇ। ਪਾਂਚ ਇਸਤ੍ਰੀਆਂ ਕੇ ਨਾਮ ਕਹੇ ਹੈਂ:-

## ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥

ਇਕ ਦਾ ਨਾਮ ਸੋਰਠੀ ਹੈ ਠਠੇ ਕੋ ਠਿੱਸਿਆਰੀ ਹੈ ਦੂਤੀ ਕਾ ਨਾਮ ਗੋਂਡੀ ਹੈ ਤ੍ਰਿਤੀ ਕਾ ਨਾਮ ਮਲਾਰੀ ਹੈ ਇਹ ਆਪਕੇ ਜੱਸ ਕੋ ਧੁਨੀ ਕਹੀਏ ਉਚਾਰ ਰਹੀਆਂ ਹੈਂ ਪੁਨਾ ਬਹੁੜੋ ਚਤੁਰਥ ਕਾ ਨਾਮ ਆਸਾ ਰਾਗਨੀ ਹੈ ਇਹ ਆਪਕੇ ਜੱਸ ਕੋ ਗੈਨ ਕਰ ਰਹੀ ਹੈ ਗੁਣਾਂ ਕਰਕੇ ਜੋ ਗੁਨੀ ਕਹੀਏ ਗੁੰਥਨ ਕੀਤੀ ਹੁਈ ਹੈ ਵਾ ਗੁਣ ਵਿਚਾਰ ਪੂਰਬਕ ਆਸਾ ਰਾਗਨੀ ਕੋ ਗੁਣੀ ਰਾਗੀ ਲੋਕ ਗੈਨ ਕਰਤੇ ਹੈਂ।

**ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥ ੧ ॥**

ਪੁਨਾ ਪਾਂਚਵੀ ਕਾ ਨਾਮ ਸੂਹਉ ਕਹੀਏ ਸੂਹੀ ਰਾਗਨੀ ਹੈ ਜੋ ਊਚੇ ਸੁਰ ਸੇ ਆਪਕਾ ਜੱਸ ਕੀਨੀ ਕਰ ਰਹੀ ਹੈ ਮੇਘ ਰਾਗ ਕੇ ਸੰਗ ਇਹ ਪਾਂਚ ਰਾਗਨੀਆਂ ਚ ਨਉ ਕਹੀਏ ਜਾਨੋਂ ॥ ੧ ॥ ਅਬ ਪੁਤ੍ਰਾਂ ਕੇ ਨਾਮ ਕਹੇ ਹੈਂ:-

**ਬੈਰਾਧਰ ਗਜਧਰ ਕੇਦਾਰਾ ॥ ਜਬਲੀਧਰ ਨਟ ਅਉ ਜਲਧਾਰਾ ॥**

ਇਕ ਦਾ ਨਾਮ ਤਾਂ ਬੈਰਾਧਰ ਹੈ ਦੂਤੀ ਕਾ ਨਾਮ ਗਜਧਰ ਹੈ ਤ੍ਰਿਤੀ ਕਾ ਨਾਮ ਕੇਦਾਰਾ ਹੈ ਚਤੁਰਥ ਕਾ ਨਾਮ ਜਬਲੀਧਰ ਹੈ ਪਾਂਚਵੇਂ ਕਾ ਨਾਮ ਨਟ ਹੈ ਛਵੇਂ ਕਾ ਨਾਮ ਬਹੁੜੇ ਜਲਧਾਰਾ ਹੈ।

**ਪੁਨਿ ਗਾਵਹਿ ਸੰਕਰ ਅਉ ਸਿਆਮਾ ॥ ਮੇਘ ਰਾਗ ਪੁਤ੍ਰਨ ਕੇ ਨਾਮਾ ॥ ੧ ॥**

ਸਪਤਮ ਕਾ ਨਾਮ ਸ਼ੰਕਰ ਹੈ ਅਉ ਬਹੁੜੋ ਅਸਟਮ ਕਾ ਨਾਮ ਸਿਆਮਾ ਹ ਇਹ ਆਪ ਕੇ ਜੱਸ ਕੋ ਗਾਯਨ ਕਰ ਰਹੇ ਹੈਂ। ਹੇ ਸਤਿਗੁਰੋ ਇਹ ਮੇਘ ਰਾਗ ਦੇ ਪੁਤ੍ਰਾਂ ਦੇ ਨਾਮ ਹੈਂ ॥ ੧ ॥

**ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥**
**ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥ ੧ ॥ ੬ ॥**

ਭਾਈ ਗੁਰਦਾਸ ਜੀ ਕਹੇ ਹੈਂ ਹੇ ਸਤਿਗੁਰੋ ਉਨ ਕਹੀਏ ਇਨ੍ਹਾਂ ਖਸਟ ਰਾਗਾਂ ਨੇ ਆਪ ਕੇ ਜੱਸ ਕੋ ਗਾਯਨ ਕੀਆ ਹੈ। ਛੇ ਪਾਂਜਾ ਤੀਸ ਇਹ ਤ੍ਰੀਹ ਰਾਗਨੀਆਂ ਨੇ ਵੀ ਸੰਗ ਆਪ ਕੇ ਜੱਸ ਕੋ ਗੈਨ ਕੀਆ ਹੈ ਵਾ ਦੂਤੀ ਇਨ੍ਹਾਂ ਖਸਟ ਰਾਗਾਂ ਕੋ ਉਨ੍ਹਾਂ ਰਾਗੀ ਜਨਾਂ ਨੇ ਗੈਨ ਕਰਿਆ ਹੈ ਵਾ ਤ੍ਰਿਤੀ ਇਨ੍ਹਾਂ ਖਸਟ ਰਾਗਾਂ ਕੋ ਸ਼ਿਵਜੀ ਮਹਾਰਾਜ ਨੇ ਗੈਨ ਕੀਆ ਹੈ ਵਾ ਚਤੁਰਥ ਇਨ ਖਸਟ ਰਾਗਾਂ ਕੋ ਉਸ ਕ੍ਰਿਸ਼ਨ ਜੀ ਨੇ ਗੈਨ ਕੀਆ ਹੈ ਵਾ ਪੰਚਮ ਉਸ ਨਾਰਦ ਜੀ ਨੇ ਗੈਨ ਕੀਆ ਹੈ। ਸਾਰੇ ਪੁਤ੍ਰ ਰਾਗਾਂ ਕੇ ਅਠਾਰਾਂ ਤੇ ਦਸ ਤੇ ਬੀਸ ਇਤਨੇ ਹੈਂ ਭਾਵ ਛੇ ਆਠੇ ਅਠਤਾਲੀ ਅਠਤਾਲੀ ਪੁਤ੍ਰ ਹੈਂ ਅਤੇ ਛੇ ਰਾਗ ਹਾਂ ਇਹ ਸਾਰੇ ਮਿਲ ਕੇ ਚੁਰਾਸੀ ਹੂਏ। ਇਨ ਕੇ ਸੰਯੁਕਤ ਜੋ ਪਾਠ ਕਰਦਾ ਹੈ ਉਸ ਕਾ ਅਖੰਡ ਪਾਠ ਹੈ ਅਤੇ ਕੀਤਾ ਵੀ ਸਫਲਾ ਹੈ ਜੋ ਰਾਗ ਮਾਲਾ ਪੜ੍ਹਦਾ ਨਹੀਂ ਤਿਸ ਨੇ ਅਖੰਡ ਪਾਠ ਨਹੀਂ ਕਰਵਾਇਆ ਜਾਨੋਂ ਖੰਡਤ ਕਰਵਾਇਆ ਹੈ ਅਤੇ ਕਰਵਾਇਆ ਵੀ ਨਿਸਫਲ ਹੈ ਗੁਰੂ ਜੀ ਕਾ ਦੇਣਦਾਰ ਹੋਵੇਗਾ ਦੇਖੋ ਲੋਕ ਕਹਿਤੇ ਹੈਂ ਰਾਗ ਮਾਲਾ ਗੁਰਬਾਨੀ ਵਿਚ ਨਹੀਂ ਗੂੜ ਭਾਵ ਯੇਹ ਹੈ ਸਸੇ ਅੱਖਰ ਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ੁਰੂ ਕੀਆ ਥਾ ਯਥਾ-"ਸਤਿਨਾਮੁ" ਏਥੋਂ ਅਤੇ ਸੱਸੇ ਪਰ ਹੀ ਆਏ ਭੋਗ ਪਾਇਆ ਤਬਾ ਹੀ ਕਹਾ-"ਅਠਾਰਹ ਦਸ ਬੀਸ" ਇਹ ਵੀ ਉਪਕਰਮ ਉਪਸੰਘਾਰ ਮਿਲਾਇ ਦੀਆ ਵਾ ਇਕ ਔਰ ਵੀ ਗੂੜ ਭਾਵ ਹੈ ਇਹ ਜੋ ਪੂਰਬੋਕਤ ਚੁਰਾਸੀ ਨਾਮ ਰਾਗਾਂ ਦੇ ਗਿਨੇ ਹੈਂ ਜੋ ਇਨ ਕੇ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਕਾ ਪਾਠ ਕਰੇਗਾ ਤਿਸ ਕੀ ਚੁਰਾਸੀ ਕਟੀ ਜਾਵੇਗੀ ਜੋ ਇਨ ਕੋ ਛੋਡ ਕੇ ਪੜ੍ਹੇਗਾ ਓਹ ਉਲਟਾ ਚੁਰਾਸੀ ਮੈਂ ਪੜੇਗਾ ਇਸ ਪ੍ਰਕਾਰ ਰਾਗਾਂ ਦੇ ਨਾਮ ਦਰਜ ਕਰਕੇ ਮਹਾਰਾਜ ਨੇ ਤਿਨ ਕਾ ਕੁਸ਼ਟ ਦੂਰ ਕੀਆ ਕਹਾ ਇਹ ਤੁਮਾਰੇ ਨਾਮਾਂ ਉਪਰ ਆਕੇ ਭੋਗ ਪੜਿਆ ਕਰੇਗਾ ਪ੍ਰਸ਼ਾਦ ਬਾਂਟਿਆ ਜਾਏਗਾ ਇਸ ਪ੍ਰਕਾਰ ਤੁਮਰੀ ਕਲਿਆਨ ਹੋਵੇਗੀ। ਇਹ ਸੁਨ ਕਰ ਸਭ ਰਾਗ ਮਹਾਰਾਜ ਜੀ ਕੇ ਜੈਕਾਰੇ ਬੁਲਾ ਕੇ ਜਾਤੇ ਭਏ।

ਰਾਗ ਮਾਲਾ ਸਮਾਪਤੰ ॥

**ਕੱਤਕਰ, ਸ਼ਨੀਵਾਰ ਸੰ: ੧੯੯੭ ਬਿ: ਕੋ ਸਮਾਪਤ ਭਇਆ ਸਾਧ ਸੰਗਤ ਕੀ ਕ੍ਰਿਪਾ ਕਰਕੇ ਯਥਾ-**

**"ਦਾਸਨ ਦਾਸ ਕਰੋ ਹਮ ਰਾਮਾ ॥"**

# ਜ਼ਰੂਰੀ ਬੇਨਤੀ

ਸਭ ਸੰਗਤਾਂ ਪ੍ਰਤੀ ਪ੍ਰਗਟ ਕੀਤਾ ਜਾਂਦਾ ਹੈ ਕਿ ਮੈਂ ਇਸ ਗ੍ਰੰਥ ਦੇ ਸਭ ਹੱਕ ਹਕੂਕ ਟੀਕਾ ਕਰਾਨ ਅਤੇ ਪ੍ਰਕਾਸ਼ਤ ਕਰਨ ਵਾਲੇ ਭਾਈ ਸੰਤ ਸਿੰਘ ਜੀ ਨਕਸ਼ਾ ਨਵੀਸ ਨੂੰ ਦੇ ਦਿੱਤੇ ਹਨ। ਉਨ੍ਹਾਂ ਤੋਂ ਬਿਨਾ ਇਸ ਗ੍ਰੰਥ ਨੂੰ ਛਾਪਣ ਅਤੇ ਛਪਵਾਣ ਦਾ ਕਿਸੇ ਨੂੰ ਹੱਕ ਨਹੀਂ ਅਰ ਨਾ ਹੀ ਉਨ੍ਹਾਂ ਦੀ ਆਗਿਆ ਤੋਂ ਬਿਨਾ ਇਸ ਨੂੰ ਕੋਈ ਵੇਚ ਸਕਦਾ ਹੈ। ਕੋਈ ਸੱਜਣ ਭਾਈ ਸਾਹਿਬ ਦੀ ਪੂਰਨ ਆਗਿਆ ਤੋਂ ਬਿਨਾ ਇਸ ਤਰ੍ਹਾਂ ਕਰਨ ਦੀ ਗਲਤੀ ਅਤੇ ਭੁੱਲ ਨਾ ਕਰੇ।

ਦਾਸ--ਟੀਕਾਕਾਰ

ਨੋਟ-(੧) ਪੰਜਵਾਂ ਭਾਗ ਵੀ ਛਪ ਗਿਆ ਹੈ। ਜਲਦੀ ਹੀ ਵਿਕ ਜਾਵੇਗਾ, ਸੰਗਤਾਂ ਉਸ ਨੂੰ ਛੇਤੀ ਮੰਗਵਾਕੇ ਲਾਭ ਉਠਾਣ।

(੨) ਭਾਈ ਲਾਭ ਸਿੰਘ ਜੀ ਗਿਆਨੀ (ਜੋ ਪ੍ਰਕਰਮਾਂ ਸ੍ਰੀ ਹਰਿਮੰਦਰ ਸਾਹਿਬ ਜੀ ਵਿੱਚ ਕਥਾ ਕਰਦੇ ਹਨ) ਉਨ੍ਹਾਂ ਨੇ ਇਸ ਗ੍ਰੰਥ ਦੀ ਸੁਧਾਈ ਬੜੀ ਮੇਹਨਤ ਨਾਲ ਕੀਤੀ ਹੈ। ਜੋ ਪੁੱਛ ਗਿੱਛ ਕਰਨੀ ਹੋਵੇ ਉਨ੍ਹਾਂ ਪਾਸੋਂ ਕਰ ਸਕਦੇ ਹੋ।

ਪਤਾ:-

**ਭਾਈ ਸੰਤ ਸਿੰਘ ਨਕਸ਼ਾ ਨਵੀਸ**

ਕਟੜਾ ਆਹਲੂ ਵਾਲੀਆਂ ਕੂਚਾ ਨਕਾਸ਼ਾਂ

ਸ੍ਰੀ ਅੰਮ੍ਰਿਤਸਰ ਜੀ

"ਗੁਰੂ ਖਾਲਸਾ ਪ੍ਰੈਸ" ਅੰਮ੍ਰਿਤਸਰ ਵਿੱਚ ਸਰਦਾਰ ਪ੍ਰੀਤਮ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਪ੍ਰਬੰਧ ਹੇਠ ਛਪਿਆ॥